# PUNJAB VIDHAN SABHA

*Thursday, the 5th January, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

## OBITUARY REFERENCES

**Mr. Speaker : The Chief Minister to make Obituary References.**

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਮਾਨਯੋਗ ਸਪੀਕਰ ਸਾਹਿਬ, ਮੈਨੂੰ ਗਹਿਰੇ ਦੁੱਖ ਨਾਲ ਦੱਸਣਾ ਪੈ ਰਿਹਾ ਹੈ ਕਿ ਪਿਛਲੇ ਇਜਲਾਸ ਮਗਰੋਂ ਕੁੱਝ ਮਹਾਨ ਸ਼ਖਸੀਅਤਾਂ–ਸਰਦਾਰ ਗੁਰਮੀਤ ਸਿੰਘ ਜੀ, ਐਕਸ-ਐਮ. ਐਲ. ਏ., ਸ੍ਰੀ ਬਿਹਾਰੀ ਲਾਲ ਚਾਨਣਾ, ਐਕਸ-ਐਮ. ਐਲ. ਏ., ਸ੍ਰੀ ਨੰਦ ਲਾਲ, ਐਕਸ-ਐਮ. ਐਲ. ਸੀ., ਸ੍ਰੀ ਮੋਹਨ ਲਾਲ ਗੌਤਮ, ਐਕਸ-ਮੈਂਬਰ ਆਫ ਕੰਸਟੀਚਿਊਐਂਟ ਅਸੈਂਬਲੀ, ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ, ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ, ਸੰਤ ਕਰਤਾਰ ਸਿੰਘ ਭਿੰਡਰਾਂਵਾਲਾ, ਜਸਟਿਸ ਸੁਧੀ ਰੰਜਨ ਦਾਸ, ਸ੍ਰੀਮਤੀ ਸੁਖਲਤਾ ਚੌਧਰੀ, ਮਹਾਤਮਾ ਆਨੰਦ ਸਵਾਮੀ ਸਰਸਵਤੀ, ਸ੍ਰੀ ਸ਼ਰੀਮਨ ਨਾਰਾਇਣ ਅਤੇ ਪ੍ਰੋਫੈਸਰ ਕ੍ਰਿਪਾਲ ਸਿੰਘ ਬੇਦਾਰ ਸਾਥੋਂ ਵਿਛੜ ਗਈਆਂ ਹਨ।

ਉਨ੍ਹਾਂ ਮਹਾਨ ਸ਼ਖਸੀਅਤਾਂ ਵਿਚ ਸਰਦਾਰ ਗੁਰਮੀਤ ਸਿੰਘ, ਸਾਬਕਾ ਮੰਤਰੀ, ਪੰਜਾਬ ਦਾ ਇਕ ਵਿਸ਼ੇਸ਼ ਸਥਾਨ ਸੀ। ਉਹ ਇਕ ਨੇਕਨੀਅਤ ਤੇ ਦਿਆਨਤਦਾਰ ਸਜਣ ਸਨ। ਆਪਣੇ ਮਿਲਣਸਾਰ ਸੁਭਾਅ ਸਦਕਾ ਉਹ ਰਾਜ ਦੇ ਲੋਕਾਂ ਵਿਚ ਬੜੇ ਹਰਮਨ ਪਿਆਰੇ ਹੋ ਗਏ ਸਨ।

ਭਾਵੇਂ ਕੁਦਰਤ ਨੇ ਉਨ੍ਹਾਂ ਨੂੰ ਰਾਜਨੀਤੀ ਵਿਚ ਬਹੁਤ ਘੱਟ ਸਮੇਂ ਲਈ ਹਿੱਸਾ ਲੈਣ ਦਿੱਤਾ, ਫਿਰ ਵੀ ਉਨ੍ਹਾਂ ਨੇ ਰਾਜ ਨੂੰ ਇਕ ਨਰੋਈ ਸੋਚ ਬਖਸ਼ੀ, ਜਿਸ ਨਾਲ ਉਨ੍ਹਾਂ ਕਈ ਮਸਲੇ ਹਲ ਕੀਤੇ। ਉਨ੍ਹਾਂ ਨੇ 1965 ਤੋਂ 1966 ਤਕ ਉਪ-ਮੰਤਰੀ, 1967 ਤੋਂ 1968 ਤਕ ਰਾਜ ਮੰਤਰੀ ਦੇ ਤੌਰ ਤੇ, 1969 ਤੋਂ 1970 ਤਕ ਮੁੱਖ ਸੰਸਦੀ ਸਕੱਤਰ ਅਤੇ 1970 ਵਿਚ ਰਾਜ ਮੰਤਰੀ ਦੇ ਤੌਰ ਤੇ ਰਾਜ ਦੀ ਖਾਸ ਸੇਵਾ ਕੀਤੀ। ਰਾਜ ਦੀਆਂ ਆਰਥਿਕ ਨੀਤੀਆਂ ਨਾਲ ਉਨ੍ਹਾਂ ਦਾ ਗੂੜ੍ਹਾ ਸਬੰਧ ਸੀ। ਇਸ ਲਈ ਉਹ ਰਾਜ ਸਰਕਾਰ ਲਈ ਤਾਕਤ ਦੇ ਸੋਮੇ ਸਨ। ਉਨ੍ਹਾਂ ਨੇ ਪੰਜਾਬ ਅਤੇ ਪੰਜਾਬ ਵਿਧਾਨ ਸਭਾ ਦੀ ਸ਼ਾਨਦਾਰ ਸੇਵਾ ਕੀਤੀ ਅਤੇ ਸਾਵੇਂ ਸਮਾਜ ਦੀ ਸਥਾਪਨਾ ਲਈ ਕੰਮ ਕੀਤਾ।

ਪਿਛਲੀ ਐਮਰਜੈਂਸੀ ਦੌਰਾਨ ਜਦੋਂ ਉਹ ਕੈਦ ਕੀਤੇ ਗਏ ਤਾਂ ਉਨ੍ਹਾਂ ਨੇ ਨਿਆਂ ਅਤੇ ਲੋਕਰਾਜੀ ਹੱਕਾਂ ਲਈ ਹਰ ਤਰ੍ਹਾਂ ਦੀਆਂ ਸਖਤੀਆਂ, ਜ਼ੁਲਮ ਅਤੇ ਤਸੀਹੇ ਸਹੇ।

5 ਦਸੰਬਰ, 1977 ਨੂੰ ਉਨ੍ਹਾਂ ਦੇ ਅਕਾਲ ਚਲਾਣੇ ਕਾਰਨ ਰਾਜ ਸਮਾਜਵਾਦ ਦੇ ਇਕ ਜੋਸ਼ੀਲੇ ਸੰਗਰਾਮੀਏ, ਯੋਗ ਪ੍ਰਬੰਧਕ ਅਤੇ ਨਿਤਾਣੇ ਲੋਕਾਂ ਦੇ ਇੱਕ ਸੱਚੇ ਹਿਮਾਇਤੀ ਤੋਂ ਵਾਂਝਾ ਹੋ ਗਿਆ ਹੈ।

ਉਨ੍ਹਾਂ ਦੀ ਯਾਦ ਵਿਚ ਮੁਕਤਸਰ ਦੇ ਹਸਪਤਾਲ ਦਾ ਨਾਂ ਉਨ੍ਹਾਂ ਦੇ ਨਾਂ ਉਤੇ ਰੱਖਿਆ ਜਾ ਰਿਹਾ ਹੈ।

ਸ੍ਰੀ ਬਿਹਾਰੀ ਲਾਲ ਚਾਨਣਾ ਇਕ ਮਿਹਨਤੀ, ਇਮਾਨਦਾਰ ਅਤੇ ਬਹੁਤ ਭਲੇ ਪੁਰਸ਼ ਸਨ। ਉਨ੍ਹਾਂ ਨੇ ਆਜ਼ਾਦੀ ਸੰਗਰਾਮ ਵਿਚ ਸਰਗਰਮ ਹਿੱਸਾ ਲਿਆ। ਉਨ੍ਹਾਂ ਨੂੰ ਅੰਗਰੇਜ਼ ਸਰਕਾਰ ਨੇ ਕਈ ਵਾਰੀ ਕੈਦ ਕੀਤਾ। ਉਨ੍ਹਾਂ 28–29 ਸਾਲ ਦੀ ਉਮਰ ਵਿਚ ਗੁਜਰਾਂਵਾਲੇ ਵਿਚ ਆਪਣਾ ਰਾਜਨੀਤਕ ਜੀਵਨ ਆਰੰਭ

[ਮੁੱਖ ਮੰਤਰੀ]

ਕੀਤਾ। ਬਾਅਦ ਵਿਚ ਉਨ੍ਹਾਂ ਨੂੰ ਮੁਲਤਾਨ ਹਲਕੇ ਤੋਂ ਬਿਨਾਂ ਮੁਕਾਬਲਾ ਪੰਜਾਬ ਵਿਧਾਨ ਸਭਾ ਦਾ ਮੈਂਬਰ ਚੁਣਿਆ ਗਿਆ। ਦੇਸ਼ ਦੀ ਵੰਡ ਮਗਰੋਂ ਉਹ ਲੁਧਿਆਣੇ ਆ ਕੇ ਵੱਸ ਗਏ। ਸ੍ਰੀ ਚਾਨਣਾ ਪੰਜਾਬ ਵਪਾਰ ਮੰਡਲ ਦੇ ਮੋਢੀ ਅਤੇ ਪਹਿਲੇ ਪ੍ਰਧਾਨ ਸਨ।

13 ਨਵੰਬਰ, 1977 ਨੂੰ ਹੋਏ ਉਨ੍ਹਾਂ ਦੇ ਦੇਹਾਂਤ ਨਾਲ ਪੰਜਾਬ ਉੱਘੇ ਦੇਸ਼ ਭਗਤ ਅਤੇ ਵਪਾਰੀ ਸਮਾਜ ਦੇ ਇਕ ਸੱਚੇ ਸੇਵਕ ਤੋਂ ਮਹਿਰੂਮ ਹੋ ਗਿਆ ਹੈ।

ਪ੍ਰਿੰਸੀਪਲ ਨੰਦ ਲਾਲ ਜੀ ਇਕ ਉਘੇ ਅਧਿਆਪਕ ਸਨ, ਜਿਹੜੇ ਆਪਣੀ ਵਿਦਿਆ ਅਤੇ ਲਿਆਕਤ ਕਰਕੇ ਬੜੇ ਸਤਿਕਾਰੇ ਜਾਂਦੇ ਸਨ। ਉਹ ਸਮਾਜਕ ਅਤੇ ਰਾਜਨੀਤਕ ਸਮੱਸਿਆਵਾਂ ਬਾਰੇ ਆਪਣੇ ਵਿਚਾਰ ਬੜੀ ਦਲੇਰੀ ਨਾਲ ਪਰਗਟਾਉਂਦੇ ਸਨ। ਉਹ ਅਪ੍ਰੈਲ, 1960 ਵਿਚ ਪੰਜਾਬ ਵਿਧਾਨ ਪ੍ਰੀਸ਼ਦ ਦੇ ਮੈਂਬਰ ਬਣੇ ਅਤੇ ਇਕ ਸੂਝਵਾਨ ਵਿਧਾਨਕਾਰ ਸਾਬਤ ਹੋਏ।

ਵਿਦਿਆ ਦੇ ਖੇਤਰ ਵਿਚ ਮਹਾਨ ਜ਼ਿੰਮੇਵਾਰੀਆਂ ਨਿਭਾਕੇ ਉਨ੍ਹਾਂ ਨੇ ਪੰਜਾਬ ਦੀ ਉਘੀ ਸੇਵਾ ਕੀਤੀ। ਉਹ ਪੰਜਾਬ ਯੂਨੀਵਰਸਿਟੀ ਦੇ ਫੈਲੋ ਅਤੇ ਸੈਨਿਟ ਦੇ ਮੈਂਬਰ ਰਹੇ।

22 ਜੁਲਾਈ, 1977 ਨੂੰ ਉਨ੍ਹਾਂ ਦਾ ਦੇਹਾਂਤ ਹੋ ਗਿਆ ਜਿਸ ਕਾਰਨ ਪੰਜਾਬ ਅਤੇ ਆਰੀਆ ਸਮਾਜ ਇਕ ਉਚ ਆਦਰਸ਼ਾਂ ਵਾਲੇ ਮਹਾਨ ਵਿਅਕਤੀ ਤੋਂ ਵਾਂਝਾ ਹੋ ਗਿਆ ਹੈ।

ਸ੍ਰੀ ਮੋਹਨ ਲਾਲ ਗੌਤਮ, ਉਤਰ ਪ੍ਰਦੇਸ਼ ਦੇ ਸਾਬਕਾ ਮੰਤਰੀ ਅਤੇ ਕਾਨੂੰਨਸਾਜ਼ ਅਸੈਂਬਲੀ ਦੇ ਮੈਂਬਰ ਸਨ। ਉਹ 1920 ਵਿਚ ਨਾ-ਮਿਲਵਰਤਣ ਲਹਿਰ ਵਿਚ ਸ਼ਾਮਲ ਹੋਏ। ਆਜ਼ਾਦੀ ਦੀ ਲਹਿਰ ਵਿਚ ਹਿਸਾ ਲੈਂਦਿਆਂ ਉਹ ਸੱਤ ਵਾਰ ਜੇਲ੍ਹ ਗਏ। 1930 ਵਿਚ ਉਹ ਉਤਰ ਪ੍ਰਦੇਸ਼ ਕਾਂਗਰਸ ਕਮੇਟੀ ਦੇ ਜਨਰਲ ਸਕੱਤਰ ਬਣੇ। 1936 ਵਿਚ ਉਨ੍ਹਾਂ 'ਸਰਬ ਭਾਰਤੀ ਕਿਸਾਨ ਸੰਘ' ਦੀ ਬੁਨਿਆਦ ਰਖੀ, ਜਿਸ ਦੇ ਉਹ ਸਕੱਤਰ ਵੀ ਸਨ।

ਗੌਤਮ ਜੀ 1937 ਵਿਚ ਵਿਧਾਨ ਸਭਾ ਦੇ ਮੈਂਬਰ ਬਣੇ। ਉਹ ਕਾਂਗਰਸ ਸੰਸਦੀ ਬੋਰਡ ਦੇ ਕਨਵੀਨਰ ਅਤੇ ਭਾਰਤ ਦੀ ਕਾਨੂੰਨਸਾਜ਼ ਅਸੈਂਬਲੀ ਦੇ ਮੈਂਬਰ ਵੀ ਰਹੇ। ਉਤਰ ਪ੍ਰਦੇਸ਼ ਵਿਖੇ ਪੰਤ ਵਜ਼ਾਰਤ ਵਿਚ ਉਨ੍ਹਾਂ ਨੇ ਮੰਤਰੀ ਦੇ ਪਦ ਤੇ ਦੋ ਵਾਰ ਸੇਵਾ ਕੀਤੀ।

23 ਅਗਸਤ, 1977 ਨੂੰ ਹੋਏ ਉਨ੍ਹਾਂ ਦੇ ਦੇਹਾਂਤ ਕਾਰਨ ਦੇਸ਼ ਇਕ ਤਜਰਬੇਕਾਰ ਸੁਤੰਤਰਤਾ ਸੰਗਰਾਮੀਏ ਤੋਂ ਵਾਂਝਾ ਹੋ ਗਿਆ ਹੈ।

ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ ਜੀ ਪੱਕੇ ਇਰਾਦੇ ਵਾਲੇ ਇਕ ਮਹਾਨ ਦੇਸ਼ ਭਗਤ ਸਨ। ਉਹ ਇਕ ਉਘੇ ਵਿਦਵਾਨ, ਸਾਹਿਤ ਪ੍ਰੇਮੀ, ਸਮਾਜ ਸੁਧਾਰਕ ਅਤੇ ਵਿਧਾਨਕਾਰ ਸਨ। ਉਹ ਲੋਕ ਰਾਜ ਦੇ ਪੱਕੇ ਹਿਮਾਇਤੀ ਸਨ ਅਤੇ ਉਨ੍ਹਾਂ ਨੇ ਸ਼ਹਿਰੀ ਆਜ਼ਾਦੀ ਲਈ ਅਣਥੱਕ ਘੋਲ ਕੀਤਾ। ਉਹ ਹਿੰਦੀ ਅਤੇ ਸੰਸਕ੍ਰਿਤ ਦੇ ਉਘੇ ਵਿਦਵਾਨ ਅਤੇ ਵਧੀਆ ਬੁਲਾਰੇ ਸਨ। ਉਨ੍ਹਾਂ ਦੇ ਜਾਦੂ ਭਰੇ ਸ਼ਬਦ ਹਮੇਸ਼ਾ ਸਾਡੇ ਮਨਾਂ ਨੂੰ ਗਰਮਾਉਂਦੇ ਰਹਿਣਗੇ।

ਸ਼ਾਸਤਰੀ ਜੀ 1958 ਤੋਂ 1970 ਤਕ 12 ਵਰ੍ਹੇ ਲੋਕ ਸਭਾ ਦੇ ਮੈਂਬਰ ਰਹੇ। ਉਨ੍ਹਾਂ ਦਾ ਜੀਵਨ ਨਿਮਾਣੇ ਤੇ ਨਿਤਾਣੇ ਲੋਕਾਂ ਲਈ ਉਮੀਦ ਦੀ ਇਕ ਕਿਰਨ ਬਣੀ।

23 ਨਵੰਬਰ, 19 77 ਨੂੰ ਹੋਈ ਉਨ੍ਹਾਂ ਦੀ ਬੇਵਕਤ ਮੌਤ ਕਾਰਨ ਦੇਸ਼ ਇਕ ਪ੍ਰਸਿਧ ਵਿਦਵਾਨ, ਉਘੇ ਵਿਧਾਨਕਾਰ ਅਤੇ ਹਰਮਨ ਪਿਆਰੇ ਨੇਤਾ ਤੋਂ ਵਾਂਝਾ ਹੋ ਗਿਆ ਹੈ।

ਸ੍ਰੀ ਸ੍ਰੀਮਨ ਨਾਰਾਇਣ ਮਹਾਤਮਾ ਗਾਂਧੀ ਦੇ ਨਿਕਟਵਰਤੀ ਸਨ। ਆਪ ਅਟਾਵਾ, ਯੂ. ਪੀ. ਵਿਚ 1912 ਵਿਚ ਪੈਦਾ ਹੋਏ। ਵਾਰਧਾ ਵਿਚ, ਜਿਥੇ ਉਹ ਇਕ ਕਾਲਜ ਦੇ ਪ੍ਰਿੰਸੀਪਲ ਲੱਗੇ ਹੋਏ ਸਨ, ਆਪ ਗਾਂਧੀ ਜੀ ਦੇ ਨੇੜੇ ਆਏ ਅਤੇ ਉਨ੍ਹਾਂ ਦੇ ਪੱਕੇ ਮੁਰੀਦ ਬਣ ਗਏ। ਆਪ ਨੇ ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਸਰਗਰਮ ਹਿੱਸਾ ਲਿਆ। ਸਾਲ 1949 ਵਿਚ ਗਾਂਧੀਵਾਦ ਦੇ ਪ੍ਰਚਾਰ ਲਈ ਉਨ੍ਹਾਂ ਸਾਰੀ ਦੁਨੀਆਂ ਦਾ ਦੌਰਾ ਕੀਤਾ। 1952 ਤੋਂ 1957 ਤਕ ਆਪ ਪਾਰਲੀਮੈਂਟ ਦੇ ਮੈਂਬਰ ਰਹੇ। 1958 ਵਿਚ ਆਪ ਪਲਾਨਿੰਗ ਕਮਿਸ਼ਨ ਦੇ ਮੈਂਬਰ ਬਣੇ ਅਤੇ 1964 ਵਿਚ ਨੇਪਾਲ ਦੇ ਰਾਜਦੂਤ। ਫਿਰ ਆਪ ਇਕ ਲੰਮਾ ਸਮਾਂ ਗੁਜਰਾਤ ਦੇ ਗਵਰਨਰ ਰਹੇ। ਉਨ੍ਹਾਂ ਗਾਂਧੀ ਜੀ ਬਾਰੇ ਕਈ ਕਿਤਾਬਾਂ ਲਿਖੀਆਂ।

3 ਜਨਵਰੀ, 1977 ਨੂੰ ਆਪ ਦੇ ਦੇਹਾਂਤ ਨਾਲ ਦੇਸ਼ ਇਕ ਮਹਾਨ ਗਾਂਧੀਵਾਦੀ ਅਤੇ ਉਘੇ ਵਿਦਵਾਨ ਤੋਂ ਵਾਂਝਾ ਹੋ ਗਿਆ ਹੈ।

ਸੰਤ ਕਰਤਾਰ ਸਿੰਘ ਜੀ ਭਿੰਡਰਾਂਵਾਲਿਆਂ ਨੇ ਨਾਮਬਾਣੀ ਅਤੇ ਗੁਰੂ ਸਾਹਿਬਾਨ ਦੇ ਮਹਾਨ ਉਪਦੇਸ਼ਾਂ ਨੂੰ ਆਮ ਲੋਕਾਂ ਤਕ ਪਹੁੰਚਾਉਣ ਵਿਚ ਮਹਾਨ ਕੰਮ ਕੀਤਾ। ਉਨ੍ਹਾਂ ਨੇ ਆਪਣਾ ਸਾਰਾ ਜੀਵਨ ਧਰਮ ਪ੍ਰਚਾਰ ਵਿਚ ਲਾਇਆ ਅਤੇ ਅਸ਼ਾਂਤ ਮਨੁੱਖਤਾ ਨੂੰ ਪਿਆਰ ਅਤੇ ਸ਼ਾਂਤੀ ਦਾ ਸੁਨੇਹਾ ਦਿਤਾ। ਜਾਤ ਪਾਤ ਜਾਂ ਫਿਰਕਾਪ੍ਰਸਤੀ ਤੋਂ ਉਚਿਆਂ ਉੱਠ ਕੇ ਉਨ੍ਹਾਂ ਨੇ ਸਾਰਿਆਂ ਪ੍ਰਤੀ ਪ੍ਰੇਮ ਭਰਿਆ ਵਿਹਾਰ ਕੀਤਾ, ਜਿਸ ਦਾ ਸਦਕਾ ਹਰ ਫਿਰਕੇ ਦੇ ਲੋਕ ਉਨ੍ਹਾਂ ਦੇ ਸ਼ਰਧਾਲੂ ਬਣ ਗਏ। ਗਰੀਬਾਂ ਤੇ ਨਿਤਾਣਿਆਂ ਪ੍ਰਤੀ ਉਨ੍ਹਾਂ ਦੇ ਮਨ ਵਿਚ ਡੂੰਘੀ ਹਮਦਰਦੀ ਸੀ। ਮਹਿਤਾ ਚੌਕ ਵਿਚ ਉਨ੍ਹਾਂ ਨੇ ਇਕ ਨਵਾਂ ਗੁਰਦਵਾਰਾ ਸਥਾਪਤ ਕੀਤਾ ਅਤੇ ਉਨ੍ਹਾਂ ਦਾ ਅੰਤਮ ਸੰਸਕਾਰ ਵੀ ਉਥੇ ਹੀ ਕੀਤਾ ਗਿਆ।

16 ਅਗਸਤ, 1977 ਨੂੰ ਹੋਏ ਉਨ੍ਹਾਂ ਦੇ ਅਕਾਲ ਚਲਾਣੇ ਨਾਲ ਪੰਜਾਬ ਇਕ ਪਵਿੱਤਰ ਆਤਮਾ ਅਤੇ ਮਹਾਨ ਸੰਤ ਤੋਂ ਵਾਂਝਾ ਹੋ ਗਿਆ ਹੈ।

'ਪ੍ਰੀਤ ਲੜੀ' ਦੇ ਸੰਪਾਦਕ ਅਤੇ ਪ੍ਰਸਿੱਧ ਪੰਜਾਬੀ ਲੇਖਕ ਗੁਰਬਖਸ਼ ਸਿੰਘ ਪੰਜਾਬ ਵਿਚ ਮਹਾਨ ਸਾਹਿਤਕ ਜਾਗ੍ਰਤੀ ਦੇ ਮੋਢੀ ਸਨ। ਉਨ੍ਹਾਂ ਨੇ ਆਪਣੀ ਲੇਖਣੀ ਰਾਹੀਂ ਪੰਜਾਬ ਦੇ ਆਮ ਲੋਕਾਂ ਦੀ ਸੋਚਣੀ ਨੂੰ ਇਕ ਨਵੀਂ ਸੇਧ ਦਿਤੀ। ਉਹ ਉਘੇ ਮਾਨਵਵਾਦੀ ਅਤੇ ਅਗਾਂਹਵਧੂ ਇਨਸਾਨ ਸਨ।

ਪੰਜਾਬੀ ਸਾਹਿਤ ਦੀ ਤਰੱਕੀ ਵਿਚ ਉਨ੍ਹਾਂ ਦਾ ਯੋਗਦਾਨ ਉਚਕੋਟੀ ਦਾ ਹੈ। ਉਹ ਗਿਆਨ ਦੇ ਭੰਡਾਰ ਸਨ। ਸਰਬ ਭਾਰਤੀ ਅਮਨ ਕੌਂਸਲ ਦੇ ਮੀਤ ਪ੍ਰਧਾਨ ਹੋਣ ਤੋਂ ਇਲਾਵਾ ਉਹ ਕੇਂਦਰੀ ਪੰਜਾਬੀ ਲੇਖਕ ਸਭਾ ਦੇ ਪ੍ਰਧਾਨ ਵੀ ਰਹੇ। ਉਨ੍ਹਾਂ ਨੂੰ 'ਸੋਵੀਅਤ ਲੈਂਡ ਨਹਿਰੂ ਪੁਰਸਕਾਰ' ਦਿੱਤਾ ਗਿਆ। ਉਹ ਸਾਹਿਤ ਅਕਾਦਮੀ ਦੇ ਫੈਲੋ ਸਨ। ਉਨ੍ਹਾਂ ਦੀਆਂ ਕੁੱਲ ਸਾਹਿਤਕ ਕਿਰਤਾਂ 60 ਕਿਤਾਬਾਂ ਤੋਂ ਵੀ ਵੱਧ ਹਨ।

20 ਅਗਸਤ, 1977 ਨੂੰ ਉਨ੍ਹਾਂ ਦੇ ਦਿਹਾਂਤ ਕਾਰਨ ਪੰਜਾਬ, ਪੰਜਾਬੀ ਭਾਸ਼ਾ ਦੇ ਇਕ ਪ੍ਰਸਿਧ ਲੇਖਕ ਤੇ ਮਨੁੱਖਤਾ ਦੇ ਪ੍ਰੇਮੀ ਤੋਂ ਵਾਂਝਾ ਹੋ ਗਿਆ ਹੈ।

ਸ੍ਰੀ ਸੁਧੀ ਰੰਜਨ ਦਾਸ, ਸਾਬਕਾ ਚੀਫ ਜਸਟਿਸ, ਭਾਰਤ, ਕਾਨੂੰਨ ਦੀ ਦੁਨੀਆਂ ਦੇ ਹੀਰੇ ਸਨ। ਉਹ ਇਕ ਉਘੇ ਨਿਆਂਕਾਰ ਅਤੇ ਬਹੁਤ ਪ੍ਰਸਿੱਧ ਵਕੀਲ ਸਨ। ਲੰਡਨ ਵਿਚ ਬੈਰਿਸਟਰੀ ਦੀ ਵਿਦਿਆ ਪ੍ਰਾਪਤ ਕਰਨ ਪਿਛੋਂ ਆਪ ਨੇ ਕਲਕੱਤੇ ਵਿਚ ਵਕਾਲਤ ਸ਼ੁਰੂ ਕੀਤੀ। 1942 ਵਿਚ ਸ੍ਰੀ ਦਾਸ ਨੂੰ ਕਲਕੱਤਾ ਹਾਈ

[ਮੁੱਖ ਮੰਤਰੀ]

ਕੋਰਟ ਦਾ ਜੱਜ ਬਣਾ ਦਿੱਤਾ ਗਿਆ। 1949 ਵਿਚ ਉਹ ਪੰਜਾਬ ਹਾਈ ਕੋਰਟ ਦੇ ਚੀਫ਼ ਜਸਟਿਸ ਬਣੇ ਅਤੇ ਅਗਲੇ ਵਰ੍ਹੇ ਸੁਪਰੀਮ ਕੋਰਟ ਦੇ ਜੱਜ ਬਣੇ। 1955 ਵਿਚ ਉਹ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਬਣੇ ਤੇ 1959 ਤਕ ਇਸ ਪਦਵੀ ਦੀ ਸ਼ੋਭਾ ਬਣੇ ਰਹੇ। 16 ਸਤੰਬਰ, 1977 ਨੂੰ ਹੋਏ ਉਨ੍ਹਾਂ ਦੇ ਦੇਹਾਂਤ ਕਾਰਨ ਭਾਰਤ ਕਾਨੂੰਨੀ ਜਗਤ ਦੀ ਇਕ ਉੱਘੀ ਹਸਤੀ ਤੋਂ ਮਹਿਰੂਮ ਹੋ ਗਿਆ ਹੈ।

ਸ੍ਰੀ ਆਨੰਦ ਸੁਆਮੀ ਸਰਸਵਤੀ ਜੀ ਇਕ ਸੱਚੇ ਭਗਤ ਸਨ। ਉਨ੍ਹਾਂ ਨੇ ਸਹਿਨਸ਼ੀਲਤਾ ਅਤੇ ਮਨੁੱਖ ਦੀ ਭਲਾਈ ਨੂੰ ਆਪਣੇ ਜੀਵਨ ਦਾ ਆਦਰਸ਼ ਬਣਾਇਆ ਅਤੇ ਆਪਣੀ ਸਾਰੀ ਉਮਰ ਇਨ੍ਹਾਂ ਗੁਣਾਂ ਦੇ ਪ੍ਰਚਾਰ ਦੇ ਲੇਖੇ ਲਾ ਦਿੱਤੀ। ਆਰੀਆ ਸਮਾਜ ਲਹਿਰ ਵਿਚ ਉਨ੍ਹਾਂ ਨੇ ਬਹੁਤ ਕੰਮ ਕੀਤਾ ਅਤੇ ਸੁਆਮੀ ਦਯਾ ਨੰਦ ਜੀ ਦਾ ਸੰਦੇਸ਼ ਥਾਂ ਥਾਂ ਪਹੁੰਚਾਉਣ ਦੀ ਸੇਵਾ ਆਪਣੇ ਜ਼ਿੰਮੇ ਲਈ। ਉਨ੍ਹਾਂ ਨੇ 'ਰੋਜ਼ਾਨਾ ਮਿਲਾਪ' ਦੀ ਸਥਾਪਨਾ ਕੀਤੀ। ਉਹ ਲਗ ਪਗ 30 ਕਿਤਾਬਾਂ ਦੇ ਲੇਖਕ ਵੀ ਹਨ। 65 ਸਾਲ ਦੀ ਉਮਰ ਵਿਚ ਉਨ੍ਹਾਂ ਨੇ ਸੰਸਾਰ ਤੋਂ ਸੰਨਿਆਸ ਲੈ ਲਿਆ ਅਤੇ ਆਪਣਾ ਸਾਰਾ ਸਮਾਂ ਆਰੀਆ ਸਮਾਜ ਦੇ ਆਦਰਸ਼ਾਂ ਦੇ ਪ੍ਰਚਾਰ ਲਈ ਹੀ ਅਰਪਣ ਕਰ ਦਿੱਤਾ। 24 ਅਕਤੂਬਰ, 1977 ਨੂੰ ਹੋਏ ਉਨ੍ਹਾਂ ਦੇ ਚਲਾਣੇ ਕਾਰਨ, ਪੰਜਾਬ ਇਕ ਮਹਾਨ ਰੂਹਾਨੀ ਆਤਮਾ ਤੋਂ ਵਿਛੜ ਗਿਆ ਹੈ।

ਸ੍ਰੀਮਤੀ ਸੁਖਲਤਾ ਚੌਧਰੀ, ਜੋ ਸਾਬਕਾ ਰਾਜਪਾਲ, ਪੰਜਾਬ, ਸ੍ਰੀ ਮਹੇਂਦਰ ਮੋਹਨ ਚੌਧਰੀ, ਜੀ ਦੀ ਧਰਮਪਤਨੀ ਸਨ, ਦੇ ਅਕਾਲ ਚਲਾਣੇ ਤੇ ਸਾਨੂੰ ਬਹੁਤ ਦੁੱਖ ਹੋਇਆ ਹੈ। ਉਹ ਇਕ ਉਘੀ ਸਮਾਜ ਸੇਵਕਾ ਸਨ ਅਤੇ ਪੰਜਾਬ ਦੇ ਲੋਕਾਂ ਵਿਚ ਬਹੁਤ ਸਤਿਕਾਰੇ ਜਾਂਦੇ ਸਨ। ਉਹ ਪੰਜਾਬ ਦੇ ਲੋਕਾਂ ਦੀ ਸੇਵਾ ਲਈ ਭਰਪੂਰ ਉਤਸ਼ਾਹ ਰੱਖਦੇ ਸਨ। ਥੋੜ੍ਹੇ ਜਿਹੇ ਸਮੇਂ ਵਿਚ ਹੀ ਉਨ੍ਹਾਂ ਨੇ 'ਸਰਬ-ਭਾਰਤੀ ਮਹਿਲਾ ਕਾਨਫਰੰਸ, ਪੰਜਾਬ' ਅਤੇ 'ਹਸਪਤਾਲ ਭਲਾਈ' ਜਿਹੀਆਂ ਸੰਸਥਾਵਾਂ ਦੀ ਸਭਾਪਤੀ ਹੋਣ ਦੇ ਨਾਤੇ ਪੰਜਾਬ ਦੀ ਬਹੁਤ ਸੇਵਾ ਕੀਤੀ। ਮਿਤੀ 16 ਅਕਤੂਬਰ, 1977 ਨੂੰ ਹੋਏ ਉਨ੍ਹਾਂ ਦੇ ਅਕਾਲ ਚਲਾਣੇ ਨਾਲ ਅਸੀਂ ਇਕ ਉਘੀ ਸਮਾਜ ਸੇਵਕਾ ਅਤੇ ਮਹਾਨ ਸ਼ਖਸੀਅਤ ਤੋਂ ਵਾਂਝੇ ਹੋ ਗਏ ਹਾਂ।

ਸ੍ਰੀ ਕਿਰਪਾਲ ਸਿੰਘ ਬੇਦਾਰ ਉਰਦੂ ਦੇ ਉੱਘੇ ਅਤੇ ਰੰਗੀਨ ਸ਼ਾਇਰ ਸਨ। ਆਪਣੀ ਕਲਮ ਸਦਕਾ ਉਹ ਭਾਰਤ ਅਤੇ ਪਾਕਿਸਤਾਨ ਵਿਚ ਪ੍ਰਸਿਧ ਹੋਏ। ਅਦਬ ਅਤੇ ਸ਼ਾਇਰੀ ਦੀ ਖਿਦਮਤ ਵੱਜੋਂ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ 'ਸ਼ਾਇਰ-ਏ-ਆਜ਼ਮ' ਦੇ ਖਿਤਾਬ ਨਾਲ ਸਤਿਕਾਰਿਆ। 18 ਅਗਸਤ, 1977 ਨੂੰ ਹੋਏ ਉਨ੍ਹਾਂ ਦੇ ਇੰਤਕਾਲ ਨਾਲ ਪੰਜਾਬ ਇਕ ਐਸੇ ਸ਼ਾਇਰ ਤੋਂ ਮਹਿਰੂਮ ਹੋ ਗਿਆ ਹੈ, ਜਿਨ੍ਹਾਂ ਨੇ ਕਿ ਉਰਦੂ ਸ਼ਾਇਰੀ ਉਤੇ ਆਪਣੀ ਅਮਿੱਟ ਛਾਪ ਛੱਡੀ ਹੈ।

ਸਪੀਕਰ ਸਾਹਿਬ, ਮੈਂ ਪ੍ਰਸਤਾਵ ਕਰਦਾ ਹਾਂ ਕਿ ਇਸ ਸਦਨ ਦੇ ਸਾਰੇ ਮੈਂਬਰ, ਸਾਥੋਂ ਵਿਛੜੀਆਂ ਸਾਰੀਆਂ ਮਹਾਨ ਸ਼ਖਸੀਅਤਾਂ ਨੂੰ ਸਰਧਾਂਜਲੀ ਭੇਂਟ ਕਰਨ ਲਈ ਦੋ ਮਿੰਟ ਦਾ ਮੋਨ ਧਾਰਨ ਕਰਨ ਅਤੇ ਨਾਲ ਹੀ ਬੇਨਤੀ ਕਰਦਾ ਹਾਂ ਕਿ ਇਸ ਸਦਨ ਦੀ ਗਹਿਰੀ ਹਮਦਰਦੀ ਇਨ੍ਹਾਂ ਦੇ ਪਰਿਵਾਰਾਂ ਨੂੰ ਭਿਜਵਾ ਦਿੱਤੀ ਜਾਵੇ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਸਪੀਕਰ ਸਾਹਿਬ, ਪਿਛਲੇ ਕੁੱਝ ਸਮੇਂ ਵਿਚ ਸਾਡੇ ਦੇਸ਼ ਤੋਂ ਬਹੁਤ ਉੱਘੇ ਵਿਅੱਕਤੀ ਸਾਨੂੰ ਵਿਛੋੜੇ ਦੇ ਕੇ ਚਲੇ ਗਏ ਹਨ। ਮੈਂ ਲੀਡਰ ਆਫ਼ ਦੀ ਹਾਉਸ ਦੇ ਜਜ਼ਬਾਤ ਦੇ ਨਾਲ ਸਹਿਮਤ ਹੁੰਦਾ ਹੋਇਆ ਆਪਣੀ ਪਾਰਟੀ ਵਲੋਂ ਆਪਣੇ ਪੁਰਾਣੇ ਸਾਥੀ ਸਰਦਾਰ ਗੁਰਮੀਤ ਸਿੰਘ ਜੀ, ਜਿਹੜੇ ਕਿ ਬਹੁਤ ਦੇਰ ਇਸ ਸਦਨ ਦੇ ਮੈਂਬਰ ਰਹੇ ਹਨ ਔਰ ਉਸ ਤੋਂ ਇਲਾਵਾ ਉਨ੍ਹਾਂ ਨੇ ਪੰਜਾਬ ਸਰਕਾਰ ਵਿਚ ਬਤੌਰ ਮੰਤਰੀ ਅਤੇ ਡਿਪਟੀ ਮਨਿਸਟਰ ਦੇ ਪੰਜਾਬ ਦੇ ਲੋਕਾਂ ਦੀ ਸੇਵਾ ਕੀਤੀ। ਉਸ

ਤੋਂ ਇਲਾਵਾ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸੈਕਟਰੀ ਦੇ ਤੌਰ ਤੇ ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਦੇ ਪ੍ਰਧਾਨ ਦੇ ਤੌਰ ਤੇ ਜੋ ਉਨ੍ਹਾਂ ਨੇ ਪਬਲਿਕ ਦੀ ਸੇਵਾ ਕੀਤੀ ਉਹ ਅਸੀਂ ਸਾਰੇ ਚੰਗੀ ਤਰ੍ਹਾਂ ਜਾਣਦੇ ਹਾਂ। ਇਕ ਸੈਲਫਲੈਸ ਵਰਕਰ ਦੇ ਨਾਤੇ ਉਨ੍ਹਾਂ ਨੇ ਪੰਜਾਬ ਦੀ ਔਰ ਖਾਸ ਤੌਰ ਤੇ ਪੰਜਾਬ ਦੇ ਕਿਸਾਨਾਂ ਦੀ ਰਹਿਨੁਮਾਈ ਕੀਤੀ ਹੈ ਉਹ ਮੈਂ ਸਮਝਦਾ ਹਾਂ ਕਿ ਸ਼ਾਇਦ ਹੀ ਉਸ ਦੀ ਕੋਈ ਹੋਰ ਮਿਸਾਲ ਮਿਲੇ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਇਸ ਹਾਊਸ ਵਿਚ ਸਾਡੇ ਪੰਜਾਬ ਦੇ ਕਿਸਾਨਾਂ ਦੇ ਜੋ ਵੱਡੇ ਵੱਡੇ ਹਮਾਇਤੀ ਰਹੇ ਹਨ ਉਨ੍ਹਾਂ ਵਿਚੋਂ ਸਰਦਾਰ ਗੁਰਮੀਤ ਸਿੰਘ ਜੀ, ਦੀਵਾਨਾ ਜੀ ਅਤੇ ਸ੍ਰੀ ਸਿਰੀ ਰਾਮ ਜੀ ਸਨ ਜਿਹੜੇ ਕਿ 1957 ਵਿਚ ਸਰਦਾਰ ਗੁਰਮੀਤ ਸਿੰਘ ਜੀ ਦੇ ਨਾਲ ਮੈਂਬਰ ਸਨ ਔਰ ਉਨ੍ਹਾਂ ਦਾ ਕਹਿਣਾ ਸੀ ਕਿ ਸਾਥੋਂ ਬਾਅਦ ਇਹ ਨੌਜਵਾਨ ਵਾਹਦ ਹੈ ਜੋ ਕਿ ਕਿਸਾਨਾਂ ਦੀ ਔਰ ਖਾਸ ਤੌਰ ਤੇ ਉਨ੍ਹਾਂ ਕਿਸਾਨਾਂ ਦੀ ਜਿਨ੍ਹਾਂ ਨੂੰ ਅਨਾਜ ਜਾਂ ਦੂਸਰੀਆਂ ਜਿਨਸਾਂ ਦਾ ਪੂਰਾ ਭਾਅ ਨਹੀਂ ਮਿਲਦਾ ਉਨ੍ਹਾਂ ਵਾਸਤੇ ਆਵਾਜ਼ ਉਠਾਉਂਦਾ ਹੈ ਔਰ ਜ਼ਿੰਦਗੀ ਦਾ ਲੰਮਾ ਸਮਾਂ ਉਸ ਨੇ ਇਸ ਲਹਿਰ ਦੇ ਲਈ ਜਿਹੜੀ ਕਿਸਾਨਾਂ ਦੀ ਮੱਦਦ ਵਾਸਤੇ ਸੀ ਉਸ ਦੇ ਲਈ ਪੂਰੇ ਯਤਨ ਕੀਤੇ। ਉਸ ਤੋਂ ਇਲਾਵਾ ਧਾਰਮਿਕ ਕੰਮਾਂ ਵਿਚ ਵੀ ਇਕ ਸਤਿਕਾਰੇ ਹੋਏ ਸਪੀਕਰ ਸਨ। ਸਿੱਖੀ ਔਰ ਗੁਰਬਾਣੀ ਦੀ ਜੋ ਉਨ੍ਹਾਂ ਨੂੰ ਖਿਚ ਸੀ, ਜੋ ਵਾਕਫੀ ਸੀ ਉਹ ਮੈਂ ਸਮਝਦਾ ਹਾਂ ਕਿ ਬਹੁਤ ਘੱਟ ਪੁਲੀਟੀਕਲ ਆਦਮੀ ਹਨ ਜਿਨ੍ਹਾਂ ਨੂੰ ਇੰਨੀ ਵਾਕਫੀਅਤ ਹੋਵੇ। ਉਨ੍ਹਾਂ ਦੇ ਚਲਾਣਾ ਕਰ ਜਾਣ ਦੇ ਨਾਲ ਸਾਨੂੰ ਸਾਰਿਆਂ ਨੂੰ ਨੁਕਸਾਨ ਹੋਇਆ ਹੈ ਔਰ ਖਾਸ ਤੌਰ ਤੇ ਮੈਨੂੰ ਤਾਂ ਜ਼ਾਤੀ ਤੌਰ ਤੇ ਨੁਕਸਾਨ ਹੈ ਕਿਉਂਕਿ ਉਹ ਮੇਰੇ ਜ਼ਾਤੀ ਤੌਰ ਤੇ ਮਿੱਤਰ ਸਨ। ਤਕਰੀਬਨ 30 ਸਾਲ ਤੋਂ ਅਸੀਂ ਇਕੱਠੇ ਪਬਲਿਕ ਲਾਈਫ ਵਿਚ ਕੰਮ ਕਰ ਰਹੇ ਸੀ। ਉਨ੍ਹਾਂ ਦਾ ਵਿਛੋੜਾ ਸਾਡੇ ਸਾਰਿਆਂ ਵਾਸਤੇ, ਸਦਨ ਦੇ ਵਾਸਤੇ, ਪੰਜਾਬ ਦੇ ਲੋਕਾਂ ਦੇ ਵਾਸਤੇ ਔਰ ਮੇਰੇ ਵਾਸਤੇ ਇਕ ਬਹੁਤ ਨੁਕਸਾਨਦੇਹ ਹੈ ਔਰ ਇੱਕ ਨਾ ਪੂਰਾ ਹੋਣ ਵਾਲਾ, ਨਾ ਵਾਪਸ ਹੋਣ ਵਾਲਾ ਅਤੇ ਨਾ ਮਿਲਣ ਵਾਲਾ ਨੁਕਸਾਨ ਹੈ ਔਰ ਮੈਂ ਸਮਝਦਾ ਹਾਂ ਕਿ ਜਿਨ੍ਹਾਂ ਕਾਰਨਾਂ ਕਰਕੇ ਉਨ੍ਹਾਂ ਦੀ ਮਿਰਤੂ ਹੋਈ ਹੈ ਉਹ ਵੀ ਇਕ ਬਹੁਤ ਵੱਡੇ ਦੁੱਖ ਦਾ ਕਾਰਨ ਬਣਦੀ ਹੈ। ਸਾਨੂੰ ਸਾਰਿਆਂ ਨੂੰ ਜੋ ਅਸੀਂ ਪੁਲੀਟੀਕਲ ਲਾਈਫ ਵਿਚ ਹਾਂ ਸਾਨੂੰ ਇਹ ਚੀਜ਼ ਮੁੱਖ ਰੱਖਣੀ ਚਾਹੀਦੀ ਹੈ ਅਤੇ ਸਾਨੂੰ ਉਹ ਮਿਸਾਲ ਕਾਇਮ ਕਰਨੀ ਚਾਹੀਦੀ ਹੈ ਜਿਸ ਦੇ ਨਾਲ ਕਿਸੇ ਦੇ ਦਿਲ ਨੂੰ ਦੁੱਖ ਨਾ ਹੋਵੇ।

ਸਪੀਕਰ ਸਾਹਿਬ, ਸ੍ਰੀ ਬਿਹਾਰੀ ਲਾਲ ਚਾਨਣਾ ਜਿਹੜੇ ਕਿ ਇਸ ਸਦਨ ਦੇ ਮੈਂਬਰ ਰਹੇ ਹਨ ਉਨ੍ਹਾਂ ਨੇ ਪੰਜਾਬ ਦੇ ਬਿਓਪਾਰ ਮੰਡਲ ਦੀ ਤਾਰੀਖ ਦੀ ਇਕ ਨੀਂਹ ਰਖੀ ਸੀ। ਉਨ੍ਹਾਂ ਤੋਂ ਬਾਅਦ ਇਹ ਬਿਓਪਾਰ ਮੰਡਲ ਉਤਨੀ ਕਾਮਯਾਬੀ ਨਾਲ ਨਹੀਂ ਚਲ ਸਕਿਆ ਜਿਸ ਕਾਮਯਾਬੀ ਨਾਲ ਉਹ ਚਲਾਉਂਦੇ ਸਨ। ਇਸ ਮੰਡਲ ਨੇ ਵਪਾਰੀਆਂ ਲਈ ਜੋ ਮੁਸ਼ਕਲਾਂ ਸਨ ਉਨ੍ਹਾਂ ਨੂੰ ਹੱਲ ਕਰਨ ਲਈ ਆਵਾਜ਼ ਉਸ ਦਲੇਰੀ ਨਾਲ ਨਹੀਂ ਉਠਾਈ ਜਿਸ ਦਲੇਰੀ ਨਾਲ ਚਾਨਣਾ ਜੀ ਨੇ ਉਠਾਈ ਸੀ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਵਿਚ ਇਕ ਉੱਘੇ ਵਿਅੱਕਤੀ ਦਾ ਘਾਟਾ ਪਿਆ ਹੈ।

ਸ੍ਰੀ ਨੰਦ ਲਾਲ ਜਿਹੜੇ ਕਿ ਬਹੁਤ ਦੇਰ ਮੈਂਬਰ ਰਹੇ ਸਨ ਉਹ ਨਵਾਂ ਸ਼ਹਿਰ ਆਰੀਆ ਕਾਲਜ ਦੇ ਪ੍ਰਿੰਸੀਪਲ ਵੀ ਬਹੁਤ ਦੇਰ ਰਹੇ ਸਨ। ਉਸ ਕਾਲਜ ਦੇ ਇਲਾਵਾ ਹੋਰ ਵੀ ਬਹੁਤ ਸਾਰੇ ਸਕੂਲਾਂ, ਕਾਲਜਾਂ ਵਿਚ ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਐਜੂਕੇਸ਼ਨ ਵਿਚ ਅਹਿਮ ਹਿੱਸਾ ਪਾਇਆ। ਯੂਨੀਵਰਸਿਟੀ ਵਿਚ ਸੈਨੇਟਰ ਦੀ ਹੈਸੀਅਤ ਵਿਚ ਵੀ ਉਨ੍ਹਾਂ ਦਾ ਕੰਮ ਬੜਾ ਉੱਘਾ ਸੀ ਔਰ ਬਤੌਰ ਆਰੀਆ ਸਮਾਜ ਦੇ ਨੇਤਾ ਦੇ ਉਨ੍ਹਾਂ ਦੀ ਜ਼ਿੰਦਗੀ ਸ਼ਾਨਦਾਰ ਅਤੇ ਆਦਰਸ਼ਕ ਸੀ।

ਸ੍ਰੀ ਮੋਹਨ ਲਾਲ ਗੌਤਮ ਸਾਡੇ ਦੇਸ਼ ਦੇ ਇੱਕ ਹੋਰ ਬਹੁਤ ਉੱਘੇ ਔਰ ਗਾਂਧੀ ਭਗਤ ਨੇਤਾ ਹੋਏ ਹਨ। ਉਨ੍ਹਾਂ ਦਾ ਵਿਛੋੜਾ ਵੀ ਸਾਡੇ ਲਈ ਬੜਾ ਚਿੰਤਾਜਨਕ ਹੈ।

ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ, ਜੋ ਕਿ ਮੈਂਬਰ ਆਫ ਪਾਰਲੀਮੈਂਟ ਸਨ ਉਹ ਵੀ ਸਾਡੇ ਵਿਚੋਂ ਚਲੇ ਗਏ ਹਨ। ਉਨ੍ਹਾਂ ਦਾ ਇਸ ਸੰਸਾਰ ਵਿਚੋਂ ਚਲੇ ਜਾਣਾ ਸਾਡੇ ਲਈ ਇਕ ਬਹੁਤ ਜ਼ਬਰਦਸਤ ਧੱਕਾ ਹੈ ਖਾਸ ਤੌਰ ਤੇ ਉਨ੍ਹਾਂ

[ਸਰਦਾਰ ਉਮਰਾਓ ਸਿੰਘ]

ਦੇ ਇਸ ਤਰ੍ਹਾਂ ਰੇਲਵੇ ਐਕਸੀਡੈਂਟ ਕਰਕੇ ਬੇਵਕਤ ਚਲੇ ਜਾਣਾ ਜਦੋਂ ਕਿ ਉਨ੍ਹਾਂ ਦੀ ਅਗਵਾਈ ਦੀ ਹਾਲੀ ਸਾਨੂੰ ਲੋੜ ਸੀ, ਸਾਡੇ ਲਈ ਬਹੁਤ ਜ਼ਬਰਦਸਤ ਧੱਕਾ ਹੈ। ਪਾਰਲੀਮੈਂਟ ਦੇ ਮੈਂਬਰ ਹੋਣ ਦੇ ਨਾਤੇ ਪਾਰਲੀ-ਮੈਂਟ ਵਿਚ ਉਹ ਬੜੀਆਂ ਚੰਗੀਆਂ ਚੰਗੀਆਂ ਸੁਜੈਸ਼ਨਜ਼ ਦਿੰਦੇ ਸਨ। ਉਨ੍ਹਾਂ ਦਾ ਚਲੇ ਜਾਣਾ ਸਾਡੇ ਲਈ ਬੜੀ ਘਾਟੇ ਦੀ ਗੱਲ ਹੈ।

ਸਪੀਕਰ ਸਾਹਿਬ, ਸ੍ਰੀ ਸ੍ਰੀਮਾਨ ਨਾਰਾਇਣ ਥੋੜ੍ਹੇ ਦਿਨ ਅਰਥਾਤ ਦੋ ਤਿੰਨ ਦਿਨ ਹੋਏ ਸਾਡੇ ਤੋਂ ਜੁਦਾ ਹੋ ਗਏ ਹਨ। ਉਨ੍ਹਾਂ ਦੀ ਜ਼ਿੰਦਗੀ ਬੜੀ ਸਾਦੀ, ਸਿਦਕੀ ਮੁਜੱਸਮ ਅਤੇ ਸੇਵਾ ਭਰੀ ਹੋਈ ਸੀ। ਸਾਡੇ ਦੇਸ਼ ਦੇ ਅੰਦਰ ਉਨ੍ਹਾਂ ਨੇ ਮਹਾਤਮਾਂ ਗਾਂਧੀ ਦੇ ਸੁਪਨੇ ਸਾਕਾਰ ਕਰਨ ਲਈ ਪੂਰੇ ਯਤਨ ਕੀਤੇ। ਉਸ ਤੋਂ ਇਲਾਵਾ ਉਹ ਆਲ ਇੰਡੀਆ ਕਾਂਗਰਸ ਦੇ ਜਨਰਲ ਸੈਕਟਰੀ ਰਹੇ, ਭਾਰਤ ਦੇ ਰਾਜਦੂਤ ਰਹੇ ਔਰ ਗਵਰਨਰ ਵੀ ਰਹੇ। ਉਹ ਇਕ ਬੜੇ ਅੱਛੇ ਇਨਸਾਨ ਸਨ ਔਰ ਇਕ ਬੜੇ ਅੱਛੇ ਪਾਲਿਟਿਸ਼ੀਅਨ ਸਨ। ਉਨ੍ਹਾਂ ਨੇ ਬੇਸਿਕ ਐਜੂਕੇਸ਼ਨ ਦੀ ਲਹਿਰ ਵਿਚ ਵੀ ਆਪਣਾ ਹਿੱਸਾ ਪਾਇਆ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦਾ ਇਸ ਦੇਸ਼ ਤੋਂ, ਇਸ ਦੁਨੀਆਂ ਤੋਂ ਚਲੇ ਜਾਣ ਨਾਲ ਸਾਨੂੰ ਇਕ ਬੜਾ ਭਾਰੀ ਧੱਕਾ ਲੱਗਾ ਹੈ।

ਸਪੀਕਰ ਸਾਹਿਬ, ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਨੂੰ ਕਿਹੜਾ ਪੰਜਾਬੀ ਬੱਚਾ ਹੈ, ਜਿਹੜਾ ਨਹੀਂ ਜਾਣਦਾ। ਉਨ੍ਹਾਂ ਦੀਆਂ ਕਹਾਣੀਆਂ ਅਤੇ ਉਨ੍ਹਾਂ ਦੀਆਂ ਲਿਖਤਾਂ ਨੇ ਛੋਟੀ ਅਵਸਥਾ ਤੋਂ ਆਖਿਰ ਤੱਕ ਪੰਜਾਬੀ ਜ਼ਬਾਨ ਨੂੰ ਇੱਕ ਨਵਾਂ ਮੋੜ ਦਿੱਤਾ। ਪੰਜਾਬੀ ਭਾਸ਼ਾ ਵਿਚ ਦੂਸਰੀਆਂ ਜ਼ਬਾਨਾਂ ਦਾ ਲਿਟਰੇਚਰ ਲਿਆਉਣ ਵਿਚ ਉਨ੍ਹਾਂ ਦਾ ਬਹੁਤ ਵੱਡਾ ਹੱਥ ਹੈ। ਮੈਂ ਸਮਝਦਾ ਹਾਂ ਕਿ ਉਸ ਆਗੂ ਲਿਖਾਰੀ ਨੇ ਪੰਜਾਬੀ ਲਿਖਤਾਂ ਨੂੰ ਇਕ ਨਵਾਂ ਮੋੜ ਦਿੱਤਾ ਹੈ ਅਤੇ ਪੰਜਾਬੀ ਨੂੰ ਉਸ ਦੀ ਇਕ ਬਹੁਤ ਵੱਡੀ ਕੰਟਰੀਬਿਊਸ਼ਨ ਹੈ। ਉਸ ਨੇ ਅਗਾਂਹ ਵਧੂ ਨੁਕਤਿਆਂ ਨੂੰ ਆਪਣੀਆਂ ਲਿਖਤਾਂ ਵਿਚ ਲਿਆ ਕੇ ਨੌਜਵਾਨਾਂ ਵਿਚ ਜਾਗਰਤੀ ਪੈਦਾ ਕੀਤੀ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਸਰਦਾਰ ਗੁਰਮੀਤ ਸਿੰਘ ਦੇ ਨਾਮ ਤੇ ਕੋਈ ਯਾਦਗਾਰ ਬਣਾਈ ਜਾ ਰਹੀ ਹੈ ਉਸ ਤਰ੍ਹਾਂ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਨਾਮ ਤੇ ਮੈਮੋਰੀਅਲ ਬਣਾਉਣ ਵਾਸਤੇ ਵੀ ਵਿਚਾਰ ਕਰਨ ਤਾਕਿ ਪੰਜਾਬ ਦੀ ਜਿਹੜੀ ਰਿਵਾਇਤ ਹੈ, ਉਸ ਨੂੰ ਕਾਇਮ ਰੱਖਿਆ ਜਾਵੇ।

ਸਪੀਕਰ ਸਾਹਿਬ, ਸੰਤ ਕਰਤਾਰ ਸਿੰਘ ਭਿੰਡਰਾਂਵਾਲੇ ਇੱਕ ਮਹਾਨ ਪੁਰਸ਼ ਸਨ, ਜਿਨ੍ਹਾਂ ਨੇ ਧਰਮ ਦਾ ਪ੍ਰਚਾਰ ਕਰਕੇ ਸਾਡੇ ਅੰਦਰ ਜੋ ਕਮਜ਼ੋਰੀਆਂ ਹਨ, ਉਨ੍ਹਾਂ ਨੂੰ ਦੂਰ ਕਰਨ ਵਾਸਤੇ ਆਪਣੀ ਸਾਰੀ ਜ਼ਿੰਦਗੀ ਲਾਈ। ਸਿਰਫ ਇਥੇ ਹੀ ਨਹੀਂ ਬਲਕਿ ਬਾਹਰਲੇ ਮੁਲਕਾਂ ਵਿਚ ਵੀ ਜਾ ਕੇ ਇਸ ਲਹਿਰ ਨੂੰ ਅਗਾਂਹ ਲਿਜਾਣ ਵਾਸਤੇ ਯਤਨ ਕੀਤੇ। ਸਿੱਖ ਜਗਤ ਵਿਚ ਉਨ੍ਹਾਂ ਦਾ ਬਹੁਤ ਵੱਡਾ ਸਥਾਨ ਹੈ। ਉਨ੍ਹਾਂ ਦੇ ਚਲੇ ਜਾਣ ਨਾਲ ਸਾਨੂੰ ਇੱਕ ਬਹੁਤ ਵੱਡਾ ਘਾਟਾ ਪਿਆ ਹੈ। ਉਸ ਮਹਾਂ-ਪੁਰਸ਼ ਨੇ ਦੇਸ਼ ਦੇ ਅੰਦਰ ਖਾਸ ਕਰਕੇ ਪੰਜਾਬ ਦੇ ਅੰਦਰ ਲੋਕਾਂ ਵਿਚ ਧਾਰਮਕ ਰੁਚੀਆਂ ਨੂੰ ਪੈਦਾ ਕੀਤਾ ਅਤੇ ਉਨ੍ਹਾਂ ਨੇ ਇਕ ਬਹੁਤ ਵੱਡਾ ਸ਼ਲਾਘਾਯੋਗ ਕੰਮ ਕੀਤਾ। ਉਨ੍ਹਾਂ ਦਾ ਸਾਥੋਂ ਚਲੇ ਜਾਣਾ ਇਕ ਨਾ ਪੂਰੀ ਹੋਣ ਵਾਲੀ ਘਾਟ ਹੈ।

ਸਪੀਕਰ ਸਾਹਿਬ, ਜਸਟਿਸ ਸੁਧੀ ਰੰਜਨ ਦਾਸ ਜਿਹੜੇ ਕੇਵਲ ਕਾਬਲ ਵਕੀਲ ਹੀ ਨਹੀਂ ਸਨ ਸਾਡੇ ਪੰਜਾਬ ਦੇ ਚੀਫ ਜਸਟਿਸ ਵੀ ਰਹੇ ਹਨ ਅਤੇ ਸਾਡੇ ਪੰਜਾਬ ਦੇ ਹੀ ਨਹੀਂ ਬਲਕਿ ਹਿੰਦੁਸਤਾਨ ਦੇ ਚੀਫ ਜਸਟਿਸ ਰਹੇ ਹਨ, ਉਨ੍ਹਾਂ ਦੇ ਲਿਖੇ ਫੈਸਲੇ ਐਨੀਂ ਮਹਾਨਤਾ ਰੱਖਦੇ ਹਨ ਕਿ ਅਸੀਂ ਉਨ੍ਹਾਂ ਨੂੰ ਦੂਸਰੇ ਫੈਸਲਿਆਂ ਵਿਚ ਕੋਟ ਕਰਦੇ ਹਾਂ। ਇਹ ਉਨ੍ਹਾਂ ਦੀ ਬਹੁਤ ਵੱਡੀ ਦੇਣ ਹੈ। ਅਸੀਂ ਵੇਖਦੇ ਹਾਂ ਕਿ ਉਨ੍ਹਾਂ ਨੇ ਕਿਸ ਤਰ੍ਹਾਂ ਆਪਣਾ ਫਰਜ਼ ਇਮਾਨਦਾਰੀ ਨਾਲ ਨਿਭਾਇਆ। ਉਨ੍ਹਾਂ ਦੀ ਘਾਟ ਵੀ ਨਾ ਪੂਰਾ ਹੋਣ ਵਾਲਾ ਨੁਕਸਾਨ ਹੈ।

ਸਪੀਕਰ ਸਾਹਿਬ, ਸਾਡੇ ਪੰਜਾਬ ਦੇ ਸਾਬਕਾ ਗਵਰਨਰ ਸਾਹਿਬ ਦੀ ਧਰਮਪਤਨੀ ਮਿਸਿਜ਼ ਚੌਧਰੀ ਜਿਨ੍ਹਾਂ ਨੂੰ ਜਦੋਂ ਗਵਰਨਰ ਸਾਹਿਬ ਇਥੇ ਰਹੇ, ਮੈਨੂੰ ਮਿਲਣ ਦਾ ਕਈ ਦਫ਼ਾ ਮੌਕਾ ਮਿਲਿਆ ਉਹ ਬੜੇ ਸਾਧੂ ਸੁਭਾ ਦੀ ਔਰਤ ਸੀ। ਉਸ ਦਾ ਇਸ ਜਹਾਨ ਤੋਂ ਚਲੇ ਜਾਣਾ ਮੈਂ ਸਮਝਦਾ ਹਾਂ ਕਿ ਬਹੁਤ ਵੱਡੀ ਘਾਟ ਹੈ। ਉਨ੍ਹਾਂ ਨੇ ਪੰਜਾਬ ਵਿਚ ਵੂਮੈਨ ਦੇ ਤੌਰ ਤੇ ਪਿੰਡਾਂ ਵਿਚ ਰਹਿਣ ਵਾਲੀਆਂ ਔਰਤਾਂ ਲਈ ਬੜਾ ਸ਼ਲਾਘਾ ਯੋਗ ਕੰਮ ਕੀਤਾ, ਜਿਹੜਾ ਕਿ ਸਦਾ ਯਾਦ ਰਹੇਗਾ। ਚੌਧਰੀ ਸਾਹਿਬ ਖੁਦ ਵੀ ਬੜੇ ਖੁਦਾ ਪ੍ਰਸਤ ਸਨ। ਉਨ੍ਹਾਂ ਨੇ ਬੜੀ ਸਾਦਾ ਜ਼ਿੰਦਗੀ ਬਸਰ ਕੀਤੀ, ਪਰ ਉਨ੍ਹਾਂ ਦੀ ਬੀਵੀ ਇਸ ਪੱਖੋਂ ਉਨ੍ਹਾਂ ਤੋਂ ਵੀ ਇਕ ਕਦਮ ਅੱਗੇ ਸਨ। ਉਨ੍ਹਾਂ ਦੇ ਚਲਾਣੇ ਕਰਕੇ ਸਾਨੂੰ ਨਾ ਪੂਰਾ ਹੋਣ ਵਾਲਾ ਨੁਕਸਾਨ ਹੋਇਆ ਹੈ।

ਸਪੀਕਰ ਸਾਹਿਬ, ਸਾਡੇ ਆਰੀਆ ਸਮਾਜ ਦੇ ਨੇਤਾ ਮਹਾਤਮਾ ਆਨੰਦ ਸੁਆਮੀ ਸਰਸਵਤੀ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਬਤੌਰ ਲਿਖਾਰੀ ਅਤੇ ਐਡੀਟਰ ਦੇ ਕੰਮ ਸ਼ੁਰੂ ਕੀਤਾ ਅਤੇ ਉਨ੍ਹਾਂ ਨੇ ਇਹ ਜਜ਼ਬਾ ਸਾਰੇ ਦੇਸ਼ ਵਿਚ ਪੈਦਾ ਕੀਤਾ, ਉਹ ਆਰੀਆ ਸਮਾਜ ਨੇਤਾ ਸਨ ਅਤੇ ਬਹੁਤ ਵੱਡੇ ਪ੍ਰਚਾਰਕ ਸਨ। ਉਹ ਇੱਕ ਧਾਰਮਕ ਆਗੂ ਸਨ ਜਿਨ੍ਹਾਂ ਨੇ ਆਪਣੇ ਧਰਮ ਦੇ ਪ੍ਰਚਾਰ ਲਈ ਬੜੀਆਂ ਘਾਲਣਾਂ ਘਾਲੀਆਂ। ਉਨ੍ਹਾਂ ਦਾ ਚਲੇ ਜਾਣਾ ਇਕ ਬਹੁਤ ਵੱਡੀ ਘਾਟ ਹੈ।

ਸਪੀਕਰ ਸਾਹਿਬ, ਪ੍ਰੋਫੈਸਰ ਕਰਤਾਰ ਸਿੰਘ ਬੇਦਾਰ ਉਰਦੂ ਦੇ ਬਹੁਤ ਵੱਡੇ ਪੋਇਟ ਸਨ। ਉਹ ਮੇਰੇ ਪ੍ਰੋਫੈਸਰ ਸਨ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਵੀ ਪ੍ਰੋਫੈਸਰ ਸਨ। ਉਹ ਇਕ ਬੜੇ ਚੰਗੇ ਲਿਖਾਰੀ ਸਨ। ਉਨ੍ਹਾਂ ਦੀਆਂ ਲਿਖਤਾਂ ਨੌਜਵਾਨਾਂ ਨੂੰ ਇਨਸਪਾਇਰ ਕਰਦੀਆਂ ਸਨ। ਇਸ ਸੱਜਣ ਦੇ ਚਲੇ ਜਾਣ ਦਾ ਸਾਨੂੰ ਬਹੁਤ ਘਾਟਾ ਪਿਆ ਹੈ। ਮੈਨੂੰ ਯਾਦ ਹੈ ਕਿ ਉਨ੍ਹਾਂ ਨੂੰ ਇਕ ਵਾਰੀ ਨਵੇਂ ਪੰਜਾਬ ਦਾ ਇਕਬਾਲ ਕਿਹਾ ਗਿਆ ਸੀ। ਉਨ੍ਹਾਂ ਦੀਆਂ ਲਿਖਤਾਂ ਪੜ੍ਹਨ ਵਾਲਿਆਂ ਵਿਚ ਇਕ ਨਵੀਂ ਰੂਹ ਫੂਕਦੀਆਂ ਸਨ। ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ।

ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਲੀਡਰ ਆਫ਼ ਦੀ ਹਾਊਸ ਦੇ ਖਿਆਲਾਂ ਨਾਲ ਸਹਿਮਤ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਸ ਸਦਨ ਦੇ ਜਜ਼ਬਾਤ ਉਨ੍ਹਾਂ ਦੇ ਪਰਿਵਾਰਾਂ ਤੱਕ ਪਹੁੰਚਾ ਦਿੱਤੇ ਜਾਣ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨੇ ਸਾਡੇ ਸੂਬੇ ਔਰ ਦੇਸ਼ ਦੀਆਂ ਬਹੁਤ ਅਹਿਮ ਸ਼ਖਸੀਅਤਾਂ ਦਾ ਸਾਡੇ ਕੋਲੋਂ ਜੁਦਾ ਹੋਣ ਲਈ ਜੋ ਪ੍ਰਸਤਾਵ ਰੱਖਿਆ ਹੈ ਮੈਂ ਉਸ ਦੀ ਤਾਈਦ ਕਰਦਾ ਹਾਂ ਔਰ ਬੜੀ ਅਫ਼ਸੋਸਨਾਕ ਗੱਲ ਹੈ ਕਿ ਐਸੇ ਲੋਕ ਸਾਡੇ ਕੋਲੋਂ ਜੁਦਾ ਹੋਏ ਹਨ ਜਿਨ੍ਹਾਂ ਦੀ ਸਾਡੇ ਸੂਬੇ ਨੂੰ, ਸਾਡੇ ਸਮਾਜ ਨੂੰ ਔਰ ਸਾਡੇ ਧਰਮ ਨੂੰ ਮਹਾਨ ਦੇਣ ਹੈ ਔਰ ਜਿਹੜੇ ਤਾਰੀਖ਼ ਵਿਚ ਆਪਣਾ ਮੁਕਾਮ ਪੈਦਾ ਕਰਕੇ ਗਏ ਹਨ। ਜਿਨ੍ਹਾਂ ਦਾ ਜ਼ਿੰਦਾ ਰਹਿਣਾ ਸਾਡੇ ਲਈ ਸਹਾਦਤ ਔਰ ਰਹਿਮਤ ਸੀ, ਪਰ ਅੱਜ ਉਹ ਸਾਡੇ ਵਿਚ ਮੌਜੂਦ ਨਹੀਂ। ਸਪੀਕਰ ਸਾਹਿਬ, ਜਿਥੋਂ ਤੱਕ ਮੇਰੇ ਦੋਸਤ ਸਰਦਾਰ ਗੁਰਮੀਤ ਸਿੰਘ ਦਾ ਤੁਅੱਲਕ ਹੈ, ਉਹ ਸਾਡੇ ਵਿਚ ਬੈਠ ਕੇ ਆਪਣੇ ਫਰਜ਼ ਨੂੰ ਬੜੇ ਬੇਹਤਰੀਨ ਔਰ ਖ਼ੂਬਸੂਰਤ ਢੰਗ ਨਾਲ ਅਦਾ ਕਰਦੇ ਸਨ। ਜੋ ਕੁੱਝ ਉਨ੍ਹਾਂ ਦੇ ਮੁਤੱਅਲਕ ਸਰਦਾਰ ਉਮਰਾਓ ਸਿੰਘ ਔਰ ਬਾਦਲ ਸਾਹਿਬ ਨੇ ਕਿਹਾ ਹੈ, ਮੈਂ ਉਹ ਦਹੁਰਾਉਣਾ ਨਹੀਂ ਚਾਹੁੰਦਾ। ਪਰ ਮੈਂ ਕਹਿੰਦਾ ਹਾਂ ਕਿ ਉਹ ਇੱਕ ਖੂਬਸੂਰਤ ਸ਼ਖਸੀਅਤ ਅਤੇ ਮੁਸਮੱਮ ਇਰਾਦਾ ਰੱਖਦੇ ਸਨ ਅਤੇ ਉਹ ਆਪਣਾ ਕੰਮ ਬੜੀ ਸਰਗਰਮੀ ਨਾਲ ਕਰਦੇ ਸਨ। ਮੈਨੂੰ ਅਫਸੋਸ ਉਨ੍ਹਾਂ ਲੋਕਾਂ ਤੇ ਹੈ ਜਿਹੜੇ ਕਿ ਮੌਤ ਵਿਚੋਂ ਵੀ ਪੱਜ ਲੱਭ ਲੈਂਦੇ ਹਨ, ਜਿਵੇਂ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਮੇਰੇ ਵੀਰ ਨੇ ਲੱਭਿਆ। ਮੈਂ ਸਮਝਦਾ ਹਾਂ ਕਿ ਸਰਦਾਰ ਗਰਮੀਤ ਸਿੰਘ ਬਾਰੇ ਕੋਈ ਐਸੀ ਗੱਲ ਕਹਿਣੀ ਚੰਗੀ ਨਹੀਂ ਸੀ, ਕਿਉਂਕਿ ਉਨ੍ਹਾਂ ਦੀ ਆਪਣੀ ਸ਼ਖਸੀਅਤ ਘੱਟ ਨਹੀਂ ਸੀ। ਸਾਡੀ ਜ਼ਿੰਦਗੀ ਵਿਚ ਬਹੁਤ ਸਦਮੇ ਆਉਂਦੇ ਰਹਿੰਦੇ ਹਨ ਅਤੇ ਉਨ੍ਹਾਂ ਸਦਮਿਆਂ ਨੂੰ ਅਸੀਂ ਬਰਦਾਸ਼ਤ ਕਰਦੇ ਹੋਏ ਅੱਗੇ ਵੱਧਦੇ ਚਲੇ ਜਾਂਦੇ ਹਾਂ। ਇਹ ਕਹਿਣਾ ਕਿ ਉਹ ਕੋਈ ਸਦਮਾ ਨਹੀਂ ਬਰਦਾਸ਼ਤ ਕਰ ਸਕਿਆ, ਇਹ ਗਲਤ

[ਸਰਦਾਰ ਕਿਰਪਾਲ ਸਿੰਘ]

ਗੱਲ ਹੈ। ਜੋ ਚੀਜ਼ ਸਰਦਾਰ ਉਮਰਾਓ ਸਿੰਘ ਵੱਲੋਂ ਕਹੀ ਗਈ, ਇਹ ਇਕ ਨਾਦਾਨ ਦੋਸਤੀ ਹੈ। ਇਸ ਨਾਲੋਂ ਤਾਂ ਅਕਲਮੰਦ ਦੁਸ਼ਮਨ ਅੱਛਾ। ਸਰਦਾਰ ਗੁਰਮੀਤ ਸਿੰਘ ਇੱਕ ਵੱਡੇ ਪਾਰਲੀਮੈਂਟੇਰੀਅਨ ਸਨ, ਉਨ੍ਹਾਂ ਨੇ ਸਿੱਖ ਸਟੂਡੈਂਟਸ ਫੈਡਰੇਸ਼ਨ ਵਿਚ ਆਪਣਾ ਨਾਮ ਪੈਦਾ ਕੀਤਾ ਸੀ। ਪਾਲਿਟਿਕਸ ਵਿੱਚ ਉਹ ਪੂਰੇ ਉਤਰੇ ਅਤੇ ਹਰ ਲੜਾਈ ਲੜੀ ਅਤੇ ਆਪਣੇ ਫਰਜ਼ ਦੀ ਪੂਰੀ ਅਦਾਇਗੀ ਕੀਤੀ। ਮੈਂ ਉਨ੍ਹਾਂ ਲਈ ਇਜ਼ਹਾਰੇ ਅਕੀਦਤ ਕਰਦਾ ਹਾਂ।

ਸਪੀਕਰ ਸਾਹਿਬ, ਸ੍ਰੀ ਬਿਹਾਰੀ ਲਾਲ ਚਾਨਣਾ ਨੇ ਉਸ ਵੇਲੇ ਤਹਿਰੀਕ ਸ਼ੁਰੂ ਕੀਤੀ ਸੀ, ਜਿਸ ਵੇਲੇ ਕੋਈ ਕੋਈ ਕਰਦਾ ਹੁੰਦਾ ਸੀ। ਅੱਜ ਤਾਂ ਗਾਉਣ ਵਾਲਿਆਂ ਵਾਂਗ ਉਠ ਕੇ ਜ਼ਿੰਦਾਬਾਦ ਅਤੇ ਮੁਰਦਾਬਾਦ ਕਹਿਣ ਲੱਗ ਜਾਂਦੇ ਹਨ। ਸ੍ਰੀ ਚਾਨਣਾ ਆਪਣੇ ਸਮੇਂ ਦੇ ਇੱਕ ਬੇਹਤਰੀਨ ਆਦਮੀ ਸਨ, ਜਿਨ੍ਹਾਂ ਨੇ ਟੈਕਸੇਸ਼ਨ ਦੇ ਵਿਰੁੱਧ ਆਵਾਜ਼ ਉਠਾਈ ਸੀ। ਉਨ੍ਹਾਂ ਉਸਦੀ ਇਬਤਦਾ ਵਿੱਚ ਹੀ ਮੁਖਾਲਫਤ ਕੀਤੀ ਸੀ। ਉਨ੍ਹਾਂ ਦੀ ਮੌਤ ਦਾ ਘਾਟਾ ਕਦੇ ਵੀ ਪੂਰਾ ਹੋਣ ਵਾਲਾ ਨਹੀਂ।

ਸਪੀਕਰ ਸਾਹਿਬ, ਸ੍ਰੀ ਨੰਦ ਲਾਲ ਜੀ ਜਿਹੜੇ ਕਿ ਅੱਪਰ ਹਾਊਸ ਦੇ ਮੈਂਬਰ ਸਨ, ਜਿਨ੍ਹਾਂ ਨਾਲ ਮੇਰੇ ਜ਼ਾਤੀ ਤੁਅੱਲਕਾਤ ਸਨ, ਉਹ ਬਹੁਤ ਵੱਡੀਆਂ ਹਸਤੀਆਂ ਵਿਚੋਂ ਸਨ। ਉਨ੍ਹਾਂ ਦੇ ਚਲਾਣਾ ਕਰ ਜਾਣ ਨਾਲ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸ੍ਰੀ ਮੋਹਨ ਲਾਲ ਗੌਤਮ, ਇੱਕ ਬੜੇ ਉੱਘੇ ਲੀਡਰ ਅਤੇ ਫਰੀਡਮ ਫਾਈਟਰ ਸਨ। ਉਹ ਉਨ੍ਹਾਂ ਮਹਾਨ ਸ਼ਖਸੀਅਤਾਂ ਵਿਚੋਂ ਸਨ ਜਿਹੜੀਆਂ ਸਾਡੇ ਵਿਚ ਇਸ ਵਕਤ ਨਜ਼ਰ ਨਹੀਂ ਆਉਂਦੀਆਂ। ਉਨ੍ਹਾਂ ਦੀ ਮੌਤ ਨਾਲ ਸਾਨੂੰ ਬਹੁਤ ਨੁਕਸਾਨ ਹੋਇਆ ਹੈ।

ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ ਜੀ ਐਸੀ ਸ਼ਖਸੀਅਤ ਦੇ ਮਾਲਕ ਸਨ, ਜਿਨ੍ਹਾਂ ਦੀਆਂ ਤਕਰੀਰਾਂ ਦਾ ਪਾਰਲੀਮੈਂਟ ਵਿਚ ਅਤੇ ਬਾਹਰ ਆਪਣਾ ਮੁਕਾਮ ਸੀ। ਉਹ ਬੜੇ ਮੁਸੱਮਮ ਇਰਾਦੇ ਵਾਲੇ ਸਨ। ਉਨ੍ਹਾਂ ਦੀ ਮੌਤ ਨੇ ਸਾਡੇ ਦੇਸ਼ ਨੂੰ ਬਹੁਤ ਨੁਕਸਾਨ ਪਹੁੰਚਾਇਆ ਹੈ।

ਸਰਦਾਰ ਗੁਰਬਖਸ਼ ਸਿੰਘ ਪ੍ਰੀਤ ਲੜੀ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਉਹ ਆਦਮੀ ਸਨ ਜਿਨ੍ਹਾਂ ਨੇ ਪੰਜਾਬੀ ਜ਼ਬਾਨ ਨੂੰ ਐਨਾਂ ਰਿੱਚ ਕੀਤਾ ਅਤੇ ਪੰਜਾਬੀ ਜ਼ਬਾਨ ਨੂੰ ਐਨਾ ਮਾਣ ਦਿੱਤਾ। ਉਨ੍ਹਾਂ ਦੀ ਲੇਖਣੀ ਵਿਚ ਇਕ ਜਾਦੂ ਸੀ, ਜਿਸ ਦੇ ਰੀਡਰ ਵਧਦੇ ਹੀ ਗਏ। ਉਨ੍ਹਾਂ ਨੇ ਨਵੀਆਂ ਕੀਮਤਾਂ ਨੂੰ ਉਜਾਗਰ ਕੀਤਾ ਅਤੇ ਉਨ੍ਹਾਂ ਦਾ ਕੋਈ ਸਾਨੀ ਪੈਦਾ ਨਹੀਂ ਹੋ ਸਕਿਆ। ਉਨ੍ਹਾਂ ਨੇ ਪੰਜਾਬੀ ਮਾਂ ਨੂੰ ਔਰ ਪੰਜਾਬੀ ਮਾਂ ਦੇ ਹੁਸਨ ਨੂੰ ਐਨਾਂ ਨਿਖਾਰਿਆ ਕਿ ਆਉਣ ਵਾਲੀਆਂ ਕਈ ਸਦੀਆਂ ਤੱਕ ਉਹ ਯਾਦ ਰਹਿਣਗੇ।

ਸਪੀਕਰ ਸਾਹਿਬ, ਇਸ ਤੋਂ ਬਾਅਦ ਸਾਡੇ ਪੰਥ ਖਾਲਸਾ ਵਿੱਚ ਸੰਤ ਕਰਤਾਰ ਸਿੰਘ ਭਿੰਡਰਾਂਵਾਲੇ ਇੱਕ ਮਰਦੇ-ਮੋਮਨ ਸਨ, ਜਿਨ੍ਹਾਂ ਦੀ ਨਿਗਾਹ ਨਾਲ ਤਕਦੀਰ ਬਦਲ ਜਾਂਦੀ ਹੈ। ਆਪ ਨੇ ਉਨ੍ਹਾਂ ਲੋਕਾਂ ਨੂੰ ਜਿਹੜੇ ਮਜ਼ਹਬ ਦੇ ਨਾਂ ਉਤੇ ਪਖੰਡ ਦੀਆਂ ਦੁਕਾਨਾਂ ਪਾਈ ਫਿਰਦੇ ਹਨ, ਧਰਮ ਦੇ ਅਸੂਲਾਂ ਤੇ ਆਪ ਜੀਅ ਕੇ ਉਨ੍ਹਾਂ ਨੂੰ ਦੱਸਿਆ। ਉਨ੍ਹਾਂ ਦਾ ਉੱਚਾ ਸੁੱਚਾ ਜੀਵਨ ਇਤਨਾ ਖੂਬਸੂਰਤ ਸੀ ਕਿ ਉਸਦਾ ਕੋਈ ਮੁਕਾਬਲਾ ਨਹੀਂ ਸੀ ਕਰ ਸਕਦਾ। ਉਨ੍ਹਾਂ ਨੇ ਦੇਸ਼ ਵਿਦੇਸ਼ ਅੰਦਰ ਲੋਕਾਂ ਨੂੰ ਧਰਮ ਦਾ ਸਿੱਧਾ ਰਸਤਾ ਦੱਸਿਆ।

'ਉਠ ਗਈਂ ਸਾਮਨੇ ਸ ਕੈਸੀ ਕੈਸੀ ਸੂਰਤੇਂ,
ਰੋਈਏ ਕਿਸ ਕਿਸ ਕੇ ਲੀਏ, ਕਿਸ ਕਿਸ ਕਾ ਮਾਤਮ ਕੀਜੀਏ।'

ਇਤਨੇ ਵੱਡੇ ਧਾਰਮਕ ਆਗੂ ਸਾਡੇ ਵਿੱਚੋਂ ਅੱਜ ਚਲੇ ਗਏ ਹਨ।

'ਹੰਗਾਮੇ ਹਸਤੀ ਕੀ ਬਸ ਇਤਨੀ ਹਕੀਕਤ ਹੈ,
ਇਕ ਮੌਜ ਥੀ ਜੋ ਉਠ ਕਰ ਫਿਰ ਮਿਲ ਗਈ ਦਰਿਆ ਮੇਂ।'

ਇਹ ਦੁਨੀਆਂ ਇੱਕ ਮੁਸਾਫਰਖਾਨਾ ਹੈ। ਇਥੇ ਜਿਹੜੇ ਲੋਕ ਰਹਿ ਕੇ ਚਲੇ ਜਾਂਦੇ ਹਨ ਉਨ੍ਹਾਂ ਦੇ ਮੁਤੱਲਕ ਦੋ ਰਾਵਾਂ ਹੁੰਦੀਆਂ ਹਨ। ਜਿਹੜੇ ਲੋਗ ਇਸ ਦੁਨੀਆਂ ਦੇ ਮੁਸਾਫਰਖਾਨੇ ਵਿੱਚ ਰਹਿ ਕੇ ਉਸ ਨੂੰ ਗੰਦਾ ਕਰ ਜਾਂਦੇ ਹਨ ਉਨ੍ਹਾਂ ਦੇ ਬਾਰੇ ਵਿੱਚ ਇੱਕ ਸ਼ਤਾਂ ਦੇ ਮੈਨੇਜਰ ਦੇ ਇਹ ਰਿਮਾਰਕਸ ਹੁੰਦੇ ਹਨ ਕਿ ਉਹ ਲੋਕ ਇਸ ਸਰਾਂ ਵਿੱਚ ਰਹਿਣ ਦੇ ਕਾਬਲ ਨਹੀਂ ਸਨ। ਦੂਜੇ ਲੋਕ ਉਹ ਹੁੰਦੇ ਹਨ ਜਿਹੜੇ ਕਿ ਇਸ ਸਰਾਂ ਵਿੱਚ ਰਹਿ ਕੇ ਇਸ ਨੂੰ ਸੰਵਾਰ ਕੇ ਰੱਖ ਜਾਂਦੇ ਹਨ। ਇਸ ਲਈ ਸੰਤ ਜੀ ਦੇ ਮੁਤੱਲਕ ਜ਼ਿਕਰ ਕਰਦਿਆਂ ਹੋਇਆਂ ਇਹ ਕਿਹਾ ਜਾ ਸਕਦਾ ਹੈ ਕਿ ਉਹ ਇਸ ਸਰਾਂ ਨੂੰ ਸੰਵਾਰ ਕੇ ਗਏ ਹਨ। ਅੱਜ ਅਸੀਂ ਉਨ੍ਹਾਂ ਦੀ ਯਾਦ ਵਿੱਚ ਇਥੇ ਮਾਤਮ ਕਰਦੇ ਹਾਂ। ਪੰਜਾਬ ਦੇ ਸਾਰੇ ਧਾਰਮਿਕ ਵਿਅਕਤੀ ਜਿਨ੍ਹਾਂ ਨੂੰ ਉਨ੍ਹਾਂ ਨੂੰ ਸੁਣਨ ਦਾ, ਵੇਖਣ ਦਾ ਅਤੇ ਉਨ੍ਹਾਂ ਦੇ ਕਰਤਬ ਵਾਚਣ ਦਾ ਮੌਕਾ ਮਿਲਿਆ ਹੈ, ਉਹ ਸਾਰੇ ਇਸ ਅਫ਼ਸੋਸ ਵਿੱਚ ਸ਼ਾਮਲ ਹਨ।

ਜਸਟਿਸ ਸਾਹਿਬ ਦਾ ਇਥੇ ਜ਼ਿਕਰ ਕੀਤਾ ਗਿਆ ਹੈ। ਮੈਂ ਭਾਵੇਂ ਉਨ੍ਹਾਂ ਨੂੰ ਜ਼ਾਤੀ ਤੌਰ ਤੇ ਨਹੀਂ ਜਾਣਦਾ, ਕਾਨੂੰਨ ਵੀ ਮੈਂ ਨਹੀਂ ਪੜ੍ਹਿਆ ਹੋਇਆ, ਪਰ ਸਾਡੇ ਮੁਲਕ ਨੂੰ ਕਾਨੂੰਨ ਦੇ ਖੇਤਰ ਵਿੱਚ ਉਨ੍ਹਾਂ ਦੀ ਬੜੀ ਭਾਰੀ ਦੇਣ ਹੈ। ਇੱਕ ਮੁਨਸਫ ਦੇ ਤੌਰ ਤੇ ਬਿਨਾਂ ਕਿਸੇ ਪਰੈਸ਼ਰ ਦੇ ਥੱਲੇ ਕਿਸੇ ਜਜ਼ਬਾਤ ਵਿੱਚ ਆਂ ਕੇ ਨਹੀਂ ਬਲਕਿ ਹਕੀਕਤ ਨੂੰ ਸਾਹਮਣੇ ਰੱਖਦੇ ਹੋਏ ਫੈਸਲੇ ਕਰਦੇ ਸਨ। ਮੈਂ ਉਨ੍ਹਾਂ ਨੂੰ ਵੀ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਸ੍ਰੀਮਤੀ ਸੁਖਲਤਾ ਚੌਧਰੀ, ਪੰਜਾਬ ਦੇ ਸਾਬਕਾ ਗਵਰਨਰ ਦੀ ਪਤਨੀ ਸਨ। ਸਾਡਾ ਫਰਜ਼ ਹੈ ਕਿ ਅਸੀਂ ਉਨ੍ਹਾਂ ਦੇ ਦੁੱਖ ਵਿੱਚ ਸ਼ਰੀਕ ਹੋਈਏ।

ਮਹਾਤਮਾਂ ਆਨੰਦ ਸਵਾਮੀਂ ਸਰਸਵਤੀ, ਜਿਨ੍ਹਾਂ ਨੇ ਆਪਣੀ ਜ਼ਿੰਦਗੀ ਇੱਕ ਅਖਬਾਰ ਨਵੀਸ ਦੇ ਤੌਰ ਤੇ ਸ਼ੁਰੂ ਕੀਤੀ ਅਤੇ ਬਾਅਦ ਵਿੱਚ ਆਰੀਆ ਸਮਾਜ ਦੇ ਨੇਤਾ ਦੇ ਤੌਰ ਤੇ ਕੰਮ ਸ਼ੁਰੂ ਕੀਤਾ, ਲੇਕਿਨ ਭਾਰਤ ਦੀ ਸੰਸਕ੍ਰਿਤੀ ਦੇ ਮੁਤਾਬਿਕ ਜ਼ਿੰਦਗੀ ਦੇ ਆਖਰੀ ਸਮੇਂ ਵਿੱਚ ਉਨ੍ਹਾਂ ਨੇ ਤਿਆਗ ਲਿਆ ਅਤੇ ਦੇਸ਼ ਪ੍ਰਦੇਸ਼ ਵਿੱਚ ਭਰਮਣ ਕਰਕੇ ਆਰੀਆ ਸਮਾਜ ਦੇ ਉੱਚੇ ਆਦਰਸ਼ਾਂ ਦਾ ਪ੍ਰਚਾਰ ਕੀਤਾ। ਭਾਵੇਂ ਉਨ੍ਹਾਂ ਦੇ ਤਿਆਗ ਦਾ ਅਸਰ ਉਨ੍ਹਾਂ ਦੀ ਸੰਤਾਨ ਤੇ ਨਹੀਂ ਹੋਇਆ ਪਰ ਬਹਰਹਾਲ ਉਨ੍ਹਾਂ ਦੀ ਆਪਣੀ ਜ਼ਿੰਦਗੀ ਇਤਨੀ ਕਮਾਲ ਦੀ ਹੈ ਕਿ ਅਸੀਂ ਉਨ੍ਹਾਂ ਦੇ ਅੱਗੇ ਸਿਰ ਨਿਵਾਉਂਦੇ ਹਾਂ। ਉਨ੍ਹਾਂ ਦਾ ਸਾਡੇ ਵਿੱਚੋਂ ਇਸ ਸਮੇਂ ਚਲੇ ਜਾਣਾ ਬੜਾ ਦੁਖਦਾਈ ਹੈ।

ਪ੍ਰੋਫੈਸਰ ਕਿਰਪਾਲ ਸਿੰਘ ਬੇਦਾਰ, ਪੰਜਾਬ ਦੇ ਇਲਾਕੇ ਵਿੱਚ ਉਰਦੂ ਦੇ ਇਕੱਲੇ ਹੀ ਸ਼ਾਇਰ ਸਨ, ਜਿਨ੍ਹਾਂ ਨੇ ਉਰਦੂ ਦੀ ਦੁਨੀਆਂ ਵਿੱਚ ਨਾਂ ਰੋਸ਼ਨ ਕੀਤਾ ਅਤੇ ਉਨ੍ਹਾਂ ਨੂੰ ਉਰਦੂ ਦੀ ਦੁਨੀਆਂ ਵਿੱਚ ਰਿਕੁਗਨਾਈਜ਼ ਕੀਤਾ ਗਿਆ ਹੈ। ਜਿਹੜੇ ਲੋਕ ਬੜੇ ਭਾਰੀ ਸ਼ਾਇਰ ਸਨ ਉਨ੍ਹਾਂ ਨੇ ਜਦੋਂ ਉਨ੍ਹਾਂ ਨੂੰ ਪੜ੍ਹਿਆ ਤਾਂ ਉਹ ਹੈਰਾਨ ਹੋ ਗਏ ਕਿ ਕੀ ਇੱਕ ਪੰਜਾਬੀ ਸਿੱਖ ਉਰਦੂ ਦਾ ਇਤਨਾ ਵੱਡਾ ਬੁਲੰਦ ਸ਼ਾਇਰ ਹੋ ਸਕੱਦਾ ਹੈ। ਮੈਂ ਉਨ੍ਹਾਂ ਦੇ ਸ਼ੇਅਰ ਇਥੇ ਕੋਟ ਨਹੀਂ ਕਰਦਾ ਕਿਉਂਕਿ ਹੋਰ ਵੀ ਬਹੁਤ ਸਾਰੇ ਦੋਸਤਾਂ ਨੇ ਬੋਲਣਾ ਹੈ। ਉਰਦੂ ਦੀ ਜ਼ਬਾਨ ਲਈ ਉਨ੍ਹਾਂ ਦੀ ਦੇਣ ਕਮਾਲ ਦੀ ਹੈ। ਇੱਕ ਪੰਜਾਬੀ ਸਿੱਖ ਹੋਣ ਦੇ ਬਾਵਜੂਦ ਉਨ੍ਹਾਂ ਦੀ ਜ਼ਬਾਨ ਵਿੱਚ ਇਤਨੀ ਨੁਹਾਰ, ਖੂਬਸੂਰਤੀ ਸੀ। ਹਰ ਮਜ਼ਮੂਨ ਤੇ ਬੜੀ ਖੂਬਸੂਰਤੀ ਨਾਲ ਉਨ੍ਹਾਂ ਨੇ ਲਿਖਿਆ ਹੈ।

'ਵੁਹ ਸੂਰਤੇਂ ਖੁਦਾਇਆ ਕਿਸ ਦੇਸ਼ ਬਸਤੀ ਹੈਂ,
ਅਬ ਦੇਖਨੇ ਕੋ ਜਿਨਕੋ ਆਖੇਂ ਤਰਸਤੀ ਹੈਂ।

[ਸਰਦਾਰ ਕਿਰਪਾਲ ਸਿੰਘ]

ਉਹ ਲੋਕ ਜੋ ਅੱਜ ਸਾਡੇ ਸਾਹਮਣੇ ਮੌਜੂਦ ਨਹੀਂ ਹਨ ਪਰ ਉਨ੍ਹਾਂ ਦਾ ਧਿਆਨ ਹਮੇਸ਼ਾ ਸਾਡੇ ਦਿਲ ਵਿੱਚ ਰਹੇਗਾ। ਮੈਂ ਇਨ੍ਹਾਂ ਸਾਰੀਆਂ ਮਹਾਨ ਹਸਤੀਆਂ ਨੂੰ ਜੰਤਾ ਪਾਰਟੀ ਵੱਲੋਂ ਅਤੇ ਆਪਣੇ ਵੱਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ ਅਤੇ ਅਕਾਲ ਪੁਰਖ ਦੇ ਚਰਣਾਂ ਵਿੱਚ ਅਰਦਾਸ ਕਰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਚਰਣਾਂ ਵਿੱਚ ਨਿਵਾਸ ਬਖਸ਼ੇ। ਅਸੀਂ ਜਿਹੜੇ ਅੱਜ ਜ਼ਿੰਦਗੀ ਦੇ ਸਫਰ ਵਿੱਚ ਕਾਇਮ ਹਾਂ ਅਸੀਂ ਉਨ੍ਹਾਂ ਦੀਆਂ ਖ਼ੂਬਸੂਰਤ ਆਦਤਾਂ ਤੋਂ ਕੁੱਝ ਸਿਖੀਏ । ਪਤਾ ਨਹੀਂ ਇਤਨੀਆਂ ਮਹਾਨ ਸ਼ਖਸੀਅਤਾਂ ਨੂੰ ਜ਼ਮੀਨ ਕਿਥੇ ਲੁਕਾ ਕੇ ਰੱਖਦੀ ਹੈ।

'ਮਕਦੂਰ ਹੋ ਤੋ ਖਾਕ ਸੇ ਪੂਛੂੰ ਕਿ ਐ ਅਲੀਮ,
ਤੂਨੇ ਵੋ ਗੰਜ ਹਾਏ ਕਰਮਾਇਆ ਕਿਆ ਕੀਏ।'

ਐਡੇ ਮਹਾਨ ਕੀਮਤੀ ਹੀਰੇ ਕਿਥੇ ਰੱਖੇ ਹੋਏ ਹਨ। ਅਸੀਂ ਅੱਜ ਉਨ੍ਹਾਂ ਦੀ ਕਰਣੀ ਅਤੇ ਕਰਤੱਬਾਂ ਅੱਗੇ ਸਿਰ ਝੁਕਾਂਦੇ ਹੋਏ, ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦੇ ਹਾਂ ।

**ਕਾਮਰੇਡ ਦਰਸ਼ਨ ਸਿੰਘ ਕੈਨੇਡੀਅਨ** (ਗੜ੍ਹ ਸ਼ੰਕਰ) : ਮਾਨਯੋਗ ਸਪੀਕਰ ਸਾਹਿਬ, ਇਹ ਅਤਿਅੰਤ ਦੁਖਦਾਈ ਹੈ ਕਿ ਇਸ ਥੋੜ੍ਹੇ ਜਿਹੇ ਸਮੇਂ ਵਿੱਚ 12, 12 ਉਘੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿੱਛੜ ਗਈਆਂ ਹਨ। ਜੋ ਮਤਾ ਲੀਡਰ ਆਫ ਦੀ ਹਾਊਸ ਨੇ ਇਥੇ ਪੇਸ਼ ਕੀਤਾ ਹੈ ਮੈਂ ਆਪਣੀ ਪਾਰਟੀ ਵੱਲੋਂ ਇਸ ਦੀ ਪੂਰੀ ਤਰ੍ਹਾਂ ਪ੍ਰੋੜ੍ਹਤਾ ਕਰਦਾ ਹਾਂ। ਇਸ ਮਤੇ ਤੇ ਆਪਣੇ ਵਿਚਾਰ ਪ੍ਰਗਟ ਕਰਦਿਆਂ ਹੋਇਆਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ, ਇਨ੍ਹਾਂ ਨੇ ਦੇਸ਼ ਦੇ ਮੁਖਤਲਿਫ ਖੇਤਰਾਂ ਵਿੱਚ ਬੜਾ ਉੱਘਾ ਕੰਮ ਕੀਤਾ ਹੈ। ਰਾਜਸੀ ਖੇਤਰ ਵਿੱਚ ਸਰਦਾਰ ਗੁਰਮੀਤ ਸਿੰਘ, ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ, ਸ੍ਰੀ ਮੋਹਨ ਲਾਲ ਗੌਤਮ, ਸ੍ਰੀਮਾਨ ਨਾਰਾਇਣ ਅਤੇ ਸ੍ਰੀ ਬਿਹਾਰੀ ਲਾਲ ਚਾਨਣਾ, ਦੇਸ਼ ਭਗਤੀ ਦੇ ਖੇਤਰ ਵਿੱਚ, ਆਜ਼ਾਦੀ ਦੇ ਸੰਗਰਾਮ ਵਿੱਚ ਇਨ੍ਹਾਂ ਨੇ ਬੜਾ ਉੱਘਾ ਹਿੱਸਾ ਪਾਇਆ ਅਤੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਇਸ ਦੇ ਨਵ-ਨਿਰਮਾਣ ਵਿੱਚ ਵੀ ਬੜਾ ਹਿੱਸਾ ਪਾਇਆ।

ਵਿਦਿਆ ਦੇ ਖੇਤਰ ਵਿੱਚ ਪ੍ਰਿੰਸੀਪਲ ਨੰਦ ਲਾਲ, ਜਿਨ੍ਹਾਂ ਦਾ ਮੇਰੇ ਆਪਣੇ ਇਲਾਕੇ ਨਾਲ ਬੜਾ ਸਬੰਧ ਹੈ, ਉਨ੍ਹਾਂ ਨੇ ਨਵੇਂ ਸ਼ਹਿਰ ਦੇ ਵਿੱਚ ਕਾਲਜ ਦੀ ਸਥਾਪਨਾ ਕੀਤੀ ਅਤੇ ਉਸਦੇ ਵਿਕਾਸ ਵਿੱਚ ਵੀ ਬੜਾ ਉੱਘਾ ਹਿੱਸਾ ਪਾਇਆ। ਮੇਰੇ ਆਪਣੇ ਕਸਬੇ ਗੜ੍ਹ-ਸ਼ੰਕਰ ਵਿੱਚ ਵਿਦਿਅਕ ਅਤੇ ਸਮਾਜਕ ਖੇਤਰ ਵਿੱਚ ਉਨ੍ਹਾਂ ਦਾ ਬੜਾ ਵੱਡਾ ਰੋਲ ਸੀ।

ਧਰਮ ਦੇ ਖੇਤਰ ਵਿਚ ਸੰਤ ਕਰਤਾਰ ਸਿੰਘ, ਮਹਾਤਮਾ ਆਨੰਦ ਸਵਾਮੀ ਅਤੇ ਸਾਹਿਤ ਦੇ ਖੇਤਰ ਵਿੱਚ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਅਤੇ ਸਰਦਾਰ ਕਿਰਪਾਲ ਸਿੰਘ ਅਤੇ ਲਾਅ ਦੇ ਖੇਤਰ ਵਿਚ ਜਸਟਿਸ ਸੁਧੀ ਰੰਜਨ ਦਾਸ ਨੇ ਬੜਾ ਰੋਲ ਅਦਾ ਕੀਤਾ । ਸਾਡਾ ਦੇਸ਼ ਦੋ ਸੌ ਸਾਲ ਦੀ ਗੁਲਾਮੀ ਵਿਚੋਂ ਨਿਕਲਿਆ ਅਤੇ ਆਜ਼ਾਦੀ ਪ੍ਰਾਪਤ ਕੀਤੀ। ਅਨੇਕਾਂ ਕੁਰਬਾਨੀਆਂ ਕੀਤੀਆਂ ਅੰਗਰੇਜ਼ਾਂ ਤੋਂ ਆਪਣੇ ਦੇਸ਼ ਲਈ ਆਜ਼ਾਦੀ ਪ੍ਰਾਪਤ ਕਰਨ ਵਿੱਚ, ਇਨ੍ਹਾਂ ਮੁਖਤਲਿਫ ਹਸਤੀਆਂ ਨੇ ਬੜਾ ਉੱਘਾ ਹਿੱਸਾ ਪਾਇਆ । ਬਹੁਤ ਸਾਰੇ ਅਫਰੀਕਾ ਦੇ ਦੇਸ਼ਾਂ ਵਿੱਚ ਵੀ ਆਜ਼ਾਦੀ ਦੀ ਪ੍ਰਾਪਤੀ ਲਈ ਘੋਲ ਚਲੇ ਲੇਕਿਨ ਆਜ਼ਾਦੀ ਤੋਂ ਬਾਅਦ ਕਿਉਂਕਿ ਉਨ੍ਹਾਂ ਕੋਲ ਉੱਘੇ ਆਗੂ ਤੇ ਸੂਝਵਾਨ ਦੇਸ਼ਭਗਤ ਅਤੇ ਪ੍ਰਬੰਧਕ ਜਾਂ ਦੂਸਰੇ ਖੇਤਰਾਂ ਵਿੱਚ ਠੀਕ ਪਰਸਾਨਲ ਨਹੀਂ ਸਨ, ਇਸ ਲਈ ਉਹ ਰੁਲ ਗਏ। ਜਿਸ ਤਰ੍ਹਾਂ ਸਾਡੇ ਸਾਹਮਣੇ ਕਾਂਗੋ ਦੀ ਮਿਸਾਲ ਹੈ। ਉਥੇ ਦੇਸ਼ ਆਜ਼ਾਦ ਹੋ ਗਿਆ। ਬੈਲਜੀਅਮ ਦਾ ਉਥੇ ਰਾਜ ਸੀ । ਜਦੋਂ ਦੇਸ਼ ਆਜ਼ਾਦ ਹੋਇਆ ਤਾਂ ਮੁਸ਼ਕਲ ਨਾਲ ਉਥੇ 10, 12 ਗਰੈਜੂਏਟ ਸਨ। ਪਰੰਤੂ ਇਸ ਦੇ ਮੁਕਾਬਲੇ ਵਿੱਚ ਜਦੋਂ ਸਾਨੂੰ ਆਜ਼ਾਦੀ ਮਿਲੀ ਤਾਂ ਇਸ 30 ਸਾਲ

ਦੇ ਸਮੇਂ ਵਿੱਚ ਇਸ ਦੇਸ਼ ਦੇ ਨਵ-ਨਿਰਮਾਣ ਲਈ ਮੁਖਤਲਿਫ ਖੇਤਰਾਂ ਵਿੱਚ ਇਨ੍ਹਾਂ ਸ਼ਖਸੀਅਤਾਂ ਨੇ ਹਿੱਸਾ ਪਾਇਆ, ਭਾਵੇਂ ਉਹ ਟੈਕਨੀਕਲ ਖੇਤਰ ਸੀ, ਵਿਦਿਅਕ, ਪ੍ਰਬੰਧਕ ਜਾਂ ਰਾਜਸੀ ਖੇਤਰ ਸੀ। ਪਰੰਤੂ ਉਸਦੇ ਵਿੱਚ ਇਨ੍ਹਾਂ ਲੋਕਾਂ ਦੀ ਇਸ ਦੇ ਵਿੱਚ ਬਹੁਤ ਉੱਚੀ ਦੇਣ ਹੈ। ਇਸ ਲਈ ਇਨ੍ਹਾਂ ਬਜ਼ੁਰਗਾਂ ਦੇ ਸਾਡੇ ਵਿਚੋਂ ਵਿਛੜ ਜਾਣ ਨਾਲ ਸਾਨੂੰ ਬੜੀ ਵੱਡੀ ਘਾਟ ਪਈ ਹੈ। ਇਨ੍ਹਾਂ ਦੇ ਮੁਤੱਲਕ ਮੈਂ ਚੰਦ ਸ਼ਬਦ ਕਹਿਣਾ ਚਾਹੁੰਦਾ ਹਾਂ।

ਸਰਦਾਰ ਗੁਰਮੀਤ ਸਿੰਘ ਰਾਜਸੀ ਖੇਤਰ ਵਿੱਚ ਕਾਫੀ ਉਚੀਆਂ ਪਦਵੀਆਂ ਤੇ ਰਹੇ। ਮੈਨੂੰ ਉਨ੍ਹਾਂ ਨਾਲ ਥੋੜ੍ਹੀ ਵਾਕਫੀਅਤ ਸੀ। ਪਰੰਤੂ 1968, 1969 ਅਤੇ 1970 ਵਿੱਚ ਉਨ੍ਹਾਂ ਨਾਲ ਥੋੜ੍ਹਾ ਕੰਮ ਕਰਨ ਦਾ ਵੀ ਮੌਕਾ ਮਿਲਿਆ। ਉਨ੍ਹਾਂ ਦੀ ਸੂਝ, ਨਿਸ਼ਕਾਮਤਾ ਅਤੇ ਨਿਮਰਤਾ ਬੜੇ ਵੱਡੇ ਗੁਣ ਸਨ ਜਿਨ੍ਹਾਂ ਦੇ ਕਾਰਣ ਉਨ੍ਹਾਂ ਦਾ ਮੇਰੇ ਤੇ ਡੂੰਘਾ ਅਸਰ ਪਿਆ। ਉਨ੍ਹਾਂ ਦੀ ਮੌਤ ਬੜੀ ਨੌਜਵਾਨ ਉਮਰ ਵਿੱਚ ਹੋ ਜਾਣਾ ਸਾਡੇ ਲਈ ਬੜਾ ਦੁਖਦਾਈ ਹੈ ਅਤੇ ਇਸ ਨਾਲ ਸਾਨੂੰ ਬੜੀ ਵੱਡੀ ਘਾਟ ਪਈ ਹੈ।

ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ ਦੀ ਮਿਰਤੂ ਇੱਕ ਖਾਸ ਹਾਲਾਤ ਵਿੱਚ ਹੋਈ ਹੈ। ਰੇਲਵੇ ਦਾ ਇੱਕ ਬੜਾ ਭਾਰੀ ਹਾਦਸਾ ਹੋਇਆ। ਇਸ ਹਾਦਸੇ ਵਿੱਚ ਉਨ੍ਹਾਂ ਤੋਂ ਇਲਾਵਾ ਹੋਰ ਬਹੁਤ ਸਾਰੇ ਵਿਅਕਤੀ ਵੀ ਮਰ ਗਏ। ਇਹ ਗੱਲ ਬਹੁਤ ਚਿੰਤਾਜਨਕ ਅਤੇ ਦੁਖਦਾਈ ਹੈ ਕਿ ਦੇਸ਼ ਦੇ ਅੰਦਰ ਇਸ ਕਿਸਮ ਦੀਆਂ ਘਟਨਾਵਾਂ ਵਿੱਚ ਵਾਧਾ ਹੋਇਆ ਹੈ। ਪਰਸੋਂ ਚੌਥ ਇੱਕ ਬੰਬਈ ਦੇ ਨੇੜੇ ਹਵਾਈ ਜਹਾਜ਼ ਦੀ ਦੁਰਘਟਨਾ ਵਿੱਚ ਦੋ ਸੌ ਤੋਂ ਵੱਧ ਵਿਅਕਤੀਆਂ ਦੀ ਮੌਤ ਹੋ ਗਈ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਸਾਡੇ ਸਦਨ ਨੂੰ ਇਸ ਗੱਲ ਤੇ ਚਿੰਤਾ ਦਾ ਪ੍ਰਗਟਾਵਾ ਕਰਨਾ ਚਾਹੀਦਾ ਹੈ ਅਤੇ ਸੈਂਟਰ ਦੀ ਸਰਕਾਰ ਨੂੰ ਬੇਨਤੀ ਕਰਨੀ ਚਾਹੀਦੀ ਹੈ ਕਿ ਇਸ ਕਿਸਮ ਦਾ ਜੋ ਸਿਲਸਿਲਾ ਹੈ, ਚਾਹੇ ਸੈਬੋਟੇਜ ਕੀਤਾ ਜਾਂਦਾ ਹੋਵੇ ਜਾਂ ਹੋਰ ਕੋਈ ਸਿਲਸਿਲਾ ਹੋਵੇ ਇਸ ਦੇ ਬਾਰੇ ਡੂੰਘੀ ਖੋਜ ਹੋਵੇ ਔਰ ਜਿਹੜੇ ਲੋਕ ਇਹ ਕਾਰਵਾਈਆਂ ਕਰਦੇ ਹਨ ਉਨ੍ਹਾਂ ਦੇ ਖਿਲਾਫ ਸਖਤ ਤੋਂ ਸਖਤ ਕਾਰਵਾਈ ਕਰਨੀ ਚਾਹੀਦੀ ਹੈ।

ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ, ਜੋ ਸਾਥੋਂ ਵਿਛੜ ਗਏ ਹਨ ਉਨ੍ਹਾਂ ਨੇ ਪੰਜਾਬ ਨੂੰ ਇਕ ਨਵਾਂ ਮੋੜ ਦਿੱਤਾ। ਪੰਜਾਬੀ ਬੋਲੀ ਦੀ 1930 ਤੋਂ ਜਦੋਂ ਤੋਂ, ਉਨ੍ਹਾਂ ਨੇ ਪ੍ਰੀਤਲੜੀ ਰਸਾਲੇ ਦੀ ਸਥਾਪਨਾ ਕੀਤੀ, ਸੇਵਾ ਕਰਦੇ ਰਹੇ ਹਨ। ਜਿਹੜੇ ਪੁਰਾਣੇ ਰੂੜੀਵਾਦੀ ਵਿਚਾਰਾਂ ਵਾਲੇ ਸਨ, ਉਸ ਸਮੇਂ ਜਿਸ ਸਮੇਂ ਕਿ ਉਨ੍ਹਾਂ ਬਾਰੇ ਕੋਈ ਗੱਲ ਨਹੀਂ ਸੀ ਕਰਦਾ ਅਤੇ ਭਰਮਾਂ ਵਿਰੁੱਧ ਆਵਾਜ਼ ਉਠਾਉਣੀ ਮੁਸ਼ਕਲ ਸੀ, ਉਸ ਵੇਲੇ ਇਸ ਖੇਤਰ ਵਿਚ ਆਏ ਔਰ ਨਵੀਂ ਪੀੜ੍ਹੀ ਨੂੰ ਇਕ ਨਵੇ ਸੇਧ ਦਿੱਤੀ। ਜੋ ਸਰਦਾਰ ਉਮਰਾਓ ਸਿੰਘ ਜੀ ਨੇ ਕਿਹਾ ਹੈ ਕਿ ਉਨ੍ਹਾਂ ਦਾ ਮੈਮੋਰੀਅਲ ਬਣਾਉਣ ਬਾਰੇ ਸਰਕਾਰ ਨੂੰ ਕਦਮ ਚੁੱਕਣਾ ਚਾਹੀਦਾ ਹੈ, ਉਸ ਨਾਲ ਮੈਂ ਸਹਿਮਤ ਹਾਂ। ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਪ੍ਰਤੀ ਸਾਡੇ ਵੱਲੋਂ ਅਮਲੀ ਸ਼ਰਧਾਂਜਲੀ ਹੋਵੇਗੀ।

ਮੈਂ ਇਕ ਦਫਾ ਫਿਰ ਜਿਤਨੇ ਸਾਥੀ ਵਿਛੜ ਗਏ ਹਨ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ, ਮਤੇ ਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਦੇ ਪਰਿਵਾਰਾਂ ਨੂੰ ਸਾਡੇ ਵੱਲੋਂ ਹਮਦਰਦੀ ਦਾ ਸੁਨੇਹਾ ਭੇਜ ਦਿੱਤਾ ਜਾਵੇ। ਇਤਨਾ ਕਹਿ ਕੇ ਮੈਂ ਖਿਮਾਂ ਮੰਗਦਾ ਹਾਂ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ.) : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਜੋਸ਼ੋਕ ਪ੍ਰਸਤਾਵ ਪੇਸ਼ ਕੀਤਾ ਹੈ, ਮੈਂ ਆਪਣੀ ਪਾਰਟੀ ਵੱਲੋਂ ਇਸ ਪ੍ਰਸਤਾਵ ਦੀ ਪ੍ਰੋੜ੍ਹਤਾ ਕਰਦਾ ਹਾਂ। ਸਪੀਕਰ ਸਾਹਿਬ, ਥੋੜ੍ਹੇ ਜਿਹੇ ਸਮੇਂ ਵਿਚ ਸਾਡੇ ਪੰਜਾਬ ਦੇ ਕਈ ਮਹਾਨ ਆਗੂ, ਪਾਰਲੀਮੈਂਟੇਰੀਅਨ, ਸਿਆਸਤਦਾਨ, ਵਿਦਿਅਕ ਮਾਹਰ ਸਾਡੇ ਨਾਲੋਂ ਵਿਛੜ ਗਏ ਹਨ। ਉਨ੍ਹਾਂ ਦੇ ਵਿਛੜਨ ਨਾਲ ਜੋ ਘਾਟਾ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਹੈ ਕਿਉਂਕਿ ਉਨ੍ਹਾਂ ਵਿੱਅਕਤੀਆਂ ਨੇ ਕਈਆਂ ਖੇਤਰਾਂ ਵਿਚ ਬਹੁਤ ਤਕੜਾ ਹਿੱਸਾ ਪਾਇਆ ਹੈ। ਸਪੀਕਰ ਸਾਹਿਬ, ਇਹ ਘਾਟਾ ਕਦੇ ਵੀ ਪੂਰਾ ਨਹੀਂ ਹੋਵੇਗਾ।

[ਮਾਸਟਰ ਚੰਦ ਸਿੰਘ]

ਸਰਦਾਰ ਗੁਰਮੀਤ ਸਿੰਘ ਜੀ ਜਿਹੜੇ ਕਿ ਪਿਛਲੇ ਸਾਂਝੇ ਮੰਤਰੀ ਮੰਡਲ ਵਿਚ ਫੂਡ ਅਤੇ ਸਪਲਾਈਜ਼ ਮਨਿਸਟਰ ਸਨ, ਉਹ ਸਾਡੇ ਤੋਂ ਵਿਛੜ ਗਏ ਹਨ। ਉਹ ਸੂਝਵਾਨ, ਮਿਹਨਤੀ ਔਰ ਇਕ ਅਣਥੱਕ ਲੀਡਰ ਸਨ। ਜਦੋਂ ਕੋਈ ਵੀ ਆਦਮੀ ਉਨ੍ਹਾਂ ਨੂੰ ਮਿਲਦਾ ਸੀ, ਉਸ ਨੂੰ ਉਹ ਤਸੱਲੀ ਦਿਵਾ ਕੇ ਉਸ ਦਾ ਕੰਮ ਠੀਕ ਤਰੀਕੇ ਨਾਲ ਕਰਕੇ ਉਸ ਨੂੰ ਵਾਪਸ ਭੇਜਦੇ ਸਨ ਅਤੇ ਉਨ੍ਹਾਂ ਪਾਸੋਂ ਕੋਈ ਵੀ ਨਿਰਾਸ਼ ਹੋ ਕੇ ਨਹੀਂ ਸੀ ਮੁੜਦਾ। ਉਹ ਆਪਣੇ ਹਲਕੇ ਵਿਚ ਵੀ ਬੜੇ ਸਤਿਕਾਰੇ ਜਾਂਦੇ ਸਨ ਪਰ ਅਚਾਨਕ ਹੀ ਨੌਜਵਾਨੀ ਦੀ ਉਮਰ ਵਿਚ ਉਨ੍ਹਾਂ ਦੀ ਮੌਤ ਹੋ ਜਾਣੀ ਇਹ ਬੜੀ ਦੁਖਦਾਈ ਹੈ ਅਤੇ ਇਕ ਵੱਡਾ ਪਾਰਲੀਮੈਂਟੇਰੀਅਨ ਪੰਜਾਬ ਤੋਂ ਖੁੱਸਣ ਨਾਲ ਜੋ ਘਾਟਾ ਪਿਆ ਹੈ, ਉਹ ਨਾ ਪੂਰਾ ਹੋਣ ਵਾਲਾ ਘਾਟਾ ਹੈ। ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਸ਼ੋਕ ਪ੍ਰਸਤਾਵ ਹਾਊਸ ਵਿਚ ਪੇਸ਼ ਹੋਇਆ ਹੈ, ਉਹ ਉਨ੍ਹਾਂ ਦੇ ਪਰਿਵਾਰ ਨੂੰ ਭੇਜ ਦਿੱਤਾ ਜਾਵੇ।

ਸਪੀਕਰ ਸਾਹਿਬ, ਸ੍ਰੀ ਬਿਹਾਰੀ ਲਾਲ ਜੀ ਚਾਨਣਾ, ਐਕਸ ਐਮ. ਐਲ. ਏ. ਵੀ ਸਾਥੋਂ ਵਿਛੜ ਗਏ ਹਨ, ਉਹ ਇਕ ਤਕੜੇ ਬੁਲਾਰੇ ਸਨ। ਸ੍ਰੀ ਨੰਦ ਲਾਲ ਜੀ ਐਕਸ ਐਮ. ਐਲ. ਸੀ. ਨੇ ਅਨੇਕ ਖੇਤਰਾਂ ਵਿਚ ਹਿੱਸਾ ਪਾਇਆ ਹੈ। ਇਸ ਤਰ੍ਹਾਂ ਹੀ ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ ਸਨ, ਜਿਨ੍ਹਾਂ ਨੇ ਪੰਜਾਬੀ ਲੈਂਗੂਏਜ ਨੂੰ ਉੱਚਾ ਚੁੱਕਣ ਵਿਚ ਮਹਾਨ ਹਿੱਸਾ ਪਾਇਆ ਹੈ। ਉਨ੍ਹਾਂ ਨੇ ਪੰਜਾਬੀ ਬੋਲੀ ਨੂੰ ਤਕੜਾ ਕੀਤਾ ਹੈ। ਉਸ ਦੇ ਨਾਲ ਹੀ ਵਿਗਿਆਨਕ ਲੇਖ ਦੇ ਕੇ ਲੋਕਾਂ ਵਿਚ ਚੰਗੀ ਸੂਝ ਲਿਆਉਣ ਦਾ ਯਤਨ ਕੀਤਾ ਹੈ। ਉਹ ਮਹਾਨ ਵਿਅਕਤੀ ਅੱਜ ਸਾਡੇ ਨਾਲੋਂ ਹਮੇਸ਼ਾਂ ਲਈ ਵਿਛੜ ਗਏ ਹਨ।

ਇਸੇ ਤਰ੍ਹਾਂ ਹੀ ਸ੍ਰੀ ਪਰਕਾਸ਼ ਵੀਰ ਸ਼ਾਸਤਰੀ ਜੀ ਦੀ ਵੀ ਅਚਾਨਕ ਮ੍ਰਿਤੂ ਹੋ ਗਈ। ਉਸ ਹਾਦਸੇ ਵਿਚ ਹੋਰ ਵੀ ਮੌਤਾਂ ਹੋਈਆਂ ਸਨ। ਸਪੀਕਰ ਸਾਹਿਬ, ਉਹ ਰੇਲ ਘਟਨਾ ਇਕ ਬੜੀ ਹੀ ਅਫ਼ਸੋਸਨਾਕ ਘਟਨਾ ਹੋਈ ਸੀ। ਇਸ ਤਰ੍ਹਾਂ ਦੀਆਂ ਹੋਰ ਵੀ ਘਟਨਾਵਾਂ ਹੋਈਆਂ ਹਨ। ਹਵਾਈ ਹਾਦਸੇ ਹੋਏ ਹਨ। ਆਂਧਰਾ ਪ੍ਰਦੇਸ਼ ਵਿਚ ਤੂਫਾਨ ਨਾਲ ਕਈ ਮੌਤਾਂ ਹੋਈਆਂ ਹਨ। ਇਹ ਬੜੀ ਹੀ ਦੁਖਦਾਈ ਗੱਲ ਹੈ। ਸ੍ਰੀ ਮੋਹਨ ਲਾਲ ਗੌਤਮ ਵਰਗੇ ਕਾਬਲ ਆਦਮੀ ਵੀ ਇਸ ਧਰਤੀ ਤੇ ਨਹੀਂ ਰਹੇ। ਜਸਟਿਸ ਸੁਧੀ ਰੰਜਨ ਦਾਸ ਜੀ ਭਾਰਤ ਦੇ ਚੀਫ ਜਸਟਿਸ ਰਹੇ ਹਨ। ਉਨ੍ਹਾਂ ਨੇ ਜੁਡੀਸ਼ੀਅਰੀ ਨੂੰ ਇੰਡੀਪੈਂਡੈਂਟ ਰੱਖਣ ਵਾਸਤੇ ਬੜਾ ਕੰਮ ਕੀਤਾ ਹੈ। ਉਹ ਵੀ ਸਾਡੇ ਤੋਂ ਵਿਛੜ ਗਏ ਹਨ। ਉਨ੍ਹਾਂ ਦੇ ਵਿਛੜਣ ਨਾਲ ਦੇਸ਼ ਨੂੰ ਘੜਾ ਘਾਟਾ ਪਿਆ ਹੈ।

ਸਰਦਾਰ ਗੁਰਬਖਸ਼ ਸਿੰਘ ਜੀ ਕਮਿਊਨਿਸਟ ਪਾਰਟੀ ਦੀ ਵਿਚਾਰਧਾਰਾ ਰੱਖਦੇ ਸਨ। ਉਹ ਵੀ ਸਾਡੇ ਤੋਂ ਵਿਛੜ ਗਏ ਹਨ। ਇਸ ਲਈ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਜਿਹੜੇ ਸਾਥੀ ਸਾਡੇ ਤੋਂ ਵਿਛੜ ਗਏ ਹਨ, ਜਿਨ੍ਹਾਂ ਦੇ ਬਾਰੇ ਇਹ ਸ਼ੋਕ ਪ੍ਰਸਤਾਵ ਆਇਆ ਹੈ ਉਹ ਉਨ੍ਹਾਂ ਦੇ ਪਰਿਵਾਰਾਂ ਨੂੰ ਭੇਜ ਦਿੱਤਾ ਜਾਵੇ। ਮੈਂ ਫਿਰ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵਲੋਂ ਹਮਦਰਦੀ ਪ੍ਰਗਟ ਕਰਦਾ ਹਾਂ।

**ਚੌਧਰੀ ਬਲਰਾਮ ਜਾਖੜ** (ਅਬੋਹਰ) : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਅੱਜ ਹਾਊਸ ਦੀ ਪ੍ਰਾਪਰਾਇਟੀ ਨੂੰ ਡਿਸਟਰਬ ਕੀਤਾ ਗਿਆ ਹੈ। ਰੂਲਜ਼ ਦੀ ਉਲੰਘਣਾ ਹੋਈ ਹੈ।

**ਸ੍ਰੀ ਸਪੀਕਰ** : ਤੁਸੀਂ ਉਲੰਘਣਾ ਦੀ ਗੱਲ ਮਗਰੋਂ ਕਰ ਲੈਣਾ। ਫਿਰ ਚਾਹੇ ਇਹ ਮਸਲਾ ਰੇਜ਼ ਕਰੋ ਪਰ ਹੁਣ ਆਬਿਚੂਅਰੀ ਰੈਫਰੈਂਸਿਜ਼ ਹੋ ਰਹੇ ਹਨ। ਜਿਹੜੀਆਂ ਵਿਛੜੀਆਂ ਰੂਹਾਂ ਹਨ, ਉਨ੍ਹਾਂ ਬਾਰੇ ਗੱਲ ਕਰੋ।

**Chaudhri Bal Ram Jakhar** : This is an arbitrary ruling. I wanted a fair deal.

**ਸ੍ਰੀ ਸਪੀਕਰ** : ਮੈਂ ਬੇਨਤੀ ਕਰਾਂਗਾ ਕਿ ਤੁਸੀਂ ਸੁਲਝੇ ਹੋਏ ਸਿਆਸਤਦਾਨ ਹੋ। ਤੁਸੀਂ ਇਹ ਗੱਲ ਬਾਅਦ ਵਿਚ ਕਰ ਲੈਣਾ।

**ਚੌਧਰੀ ਬਲਰਾਮ ਜਾਖੜ** : ਤੁਸੀਂ ਮੈਨੂੰ ਪੁੱਛ ਲੈਂਦੇ, ਗੱਲ ਤਾਂ ਇਤਨੀ ਸੀ।

**ਸ੍ਰੀ ਸਪੀਕਰ** : ਇਸ ਸਮੇਂ ਜਦੋਂ ਕਿ ਆਬਿਚੂਅਰੀ ਰੇਫਰੇਂਸਿਜ਼ ਹੋ ਰਹੇ ਹੋਣ ਇਸ ਤਰ੍ਹਾਂ ਦੇ ਕੁਐਸ਼ਚਨ ਰੇਜ਼ ਕਰਨਾ ਪਾਰਲੀਮੈਂਟਰੀ ਪ੍ਰੋਸੀਜਰ ਦੇ ਖਿਲਾਫ ਹੈ।

**ਚੌਧਰੀ ਬਲਰਾਮ ਜਾਖੜ** : ਇਹ ਤਾਂ ਚਲਦਾ ਹੀ ਹੈ ਜੀ।

**ਸ੍ਰੀ ਸਪੀਕਰ** : ਇਹ ਤੁਹਾਡਾ ਵੀਕ ਪੁਆਇੰਟ ਹੈ।

**Chaudhri Bal Ram Jakhar** : There is no question of weak or strong....

**Mr. Speaker** : I would request you to make speech on obituary references. (*Interruptions*)

**Chaudhri Bal Ram Jakhar** : I must protest against it (*Interruption.*) ਸਪੀਕਰ ਸਾਹਿਬ, ਮੈਂ ਜਾਣਦਾ ਹਾਂ ਕਿ ਜੋ ਕੁੱਝ ਅਸੀਂ ਅੱਜ ਆਪਣੇ ਤੋਂ ਵਿਛੜੀਆਂ ਰੂਹਾਂ ਵਾਸਤੇ ਕਹਿ ਰਹੇ ਹਾਂ, ਉਹ ਬੜੇ ਹੀ ਦੁੱਖ ਨਾਲ ਕਹਿ ਰਹੇ ਹਾਂ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ, ਸਰ।

**ਸ੍ਰੀ ਸਪੀਕਰ** : ਆਬਿਚੂਅਰੀ ਰੈਫਰੈਂਸਿਜ਼ ਹੋ ਰਹੇ ਹਨ, ਬੈਠ ਜਾਓ ਸਾਥੀ ਜੀ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਬੜਾ ਹੀ ਅਹਿਮ ਪੁਆਇੰਟ ਆਫ ਆਰਡਰ ਹੈ ਜੀ।

**Mr Speaker** : Sorry, I cannot allow you to raise a point of order.

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਸਰਦਾਰ ਗੁਰਮੀਤ ਸਿੰਘ ਜੀ ਪੁਰਾਣੇ ਮੰਤਰੀ ਮੰਡਲ ਵਿਚ ਮੰਤਰੀ ਸਨ। ਉਹ ਇਕ ਉੱਘੇ ਰਾਜਨੀਤਗ ਸਨ। ਉਨ੍ਹਾਂ ਨੇ ਬਚਪਨ ਤੋਂ ਹੀ ਜਦੋਂ ਉਹ ਵਿਦਿਆਰਥੀ ਸਨ, ਪਾਲੇਟਿਕਸ ਵਿਚ ਹਿੱਸਾ ਲੈਣਾ ਸ਼ੁਰੂ ਕੀਤਾ ਅਤੇ ਉਨ੍ਹਾਂ ਨੇ ਕਿਸਾਨ ਸਮਾਜ ਦੀ, ਇਲਾਕੇ ਦੀ ਸੇਵਾ ਕੀਤੀ। ਉਹ ਕਾਂਗਰਸ ਵਿਚ ਰਹੇ। ਕਾਂਗਰਸ ਦੇ ਮੰਤਰੀ ਮੰਡਲ ਵਿਚ ਡਿਪਟੀ ਮਨਿਸਟਰ ਰਹੇ। ਉਹ ਦੋ ਦਫਾ ਕਾਂਗਰਸ ਟਿਕਟ ਤੋਂ ਜਿੱਤ ਕੇ ਆਏ। ਫਿਰ ਸ਼੍ਰੋਮਣੀ ਪ੍ਰਬੰਧਕ ਕਮੇਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਵੀ ਰਹੇ। ਸੰਯੁਕਤ ਵਿਧਾਇਕ ਦਲ ਵਿਚ ਮਨਿਸਟਰ ਵੀ ਰਹੇ। ਉਨ੍ਹਾਂ ਦੇ ਬੋਲਣ ਵਿਚ ਜਿਹੜੀਆਂ ਖਾਸੀਅਤਾਂ ਸਨ, ਜਿਹੜੀ ਉਨ੍ਹਾਂ ਦੀ ਬਾਣੀ ਵਿਚ ਪਾਵਰ ਸੀ, ਜਿਸ ਤਰ੍ਹਾਂ ਉਹ ਬੋਲਦੇ ਸਨ, ਉਨ੍ਹਾਂ ਦੇ ਮੂੰਹੋਂ ਸਮਝੋ ਫੁੱਲ ਖਿੜਦੇ ਸਨ। ਉਨ੍ਹਾਂ ਨੂੰ ਲੋਕ ਹਮੇਸ਼ਾਂ ਸ਼ਰਧਾ ਨਾਲ ਵੇਖਦੇ ਤੇ ਸੁਣਦੇ ਸਨ। ਉਨ੍ਹਾਂ ਦੇ ਜਲਦੀ ਨਾਲ ਵਿੱਛੜ ਜਾਣ ਨਾਲ ਸਾਨੂੰ ਬੜਾ ਭਾਰੀ ਧੱਕਾ ਲਗਿਆ ਹੈ। ਇਨ੍ਹਾਂ ਤੋਂ ਇਲਾਵਾ ਇਹ ਦੇਖਿਆ ਹੈ ਕਿ ਜਦੋਂ ਇਹੋ ਜਿਹੇ ਬੰਦੇ ਚਲੇ ਜਾਂਦੇ ਹਨ ਤਾਂ ਇਨ੍ਹਾਂ ਦਾ ਖੱਪਾ ਪੈ ਜਾਂਦਾ ਹੈ ਅਤੇ ਇਹ ਖੱਪਾ ਪੂਰਾ ਕਰਨਾ ਮੁਸ਼ਕਲ ਹੋ ਜਾਂਦਾ ਹੈ।

[ਚੌਧਰੀ ਬਲਰਾਮ ਜਾਖੜ]

ਸਪੀਕਰ ਸਾਹਿਬ, ਸ੍ਰੀ ਬਿਹਾਰੀ ਲਾਲ ਚਾਨਣਾ, ਐਕਸ ਐਮ. ਐਲ. ਏ., ਜਿਹੜੇ ਕਿ ਬੜੇ ਭਾਰੀ ਸੁਤੰਤਰਤਾ ਸੈਨਾਨੀ ਸਨ ਅਤੇ ਇਹ ਆਜ਼ਾਦੀ ਦੀ ਲੜਾਈ ਵਿਚ ਬੜੇ ਵੱਡੇ ਮਹਾਰਥੀ ਰਹੇ। ਇਹ ਵਪਾਰੀ ਮੰਡਲ ਦੇ ਪ੍ਰਧਾਨ ਵੀ ਰਹੇ। ਜਿਹੜੀਆਂ ਵਪਾਰੀ ਵਰਗ ਦੀਆਂ ਗੱਲਾਂ ਸਨ ਉਨ੍ਹਾਂ ਦੇ ਵਾਸਤੇ ਉਹ ਬਰਾਬਰ ਲੜਾਈ ਲੜਦੇ ਰਹੇ ਅਤੇ ਜਿਹੜੀਆਂ ਉਨ੍ਹਾਂ ਦੀਆਂ ਸੇਲਜ਼ ਟੈਕਸ ਆਦਿ ਦੀਆਂ ਮੁਸ਼ਕਲਾਂ ਸਨ, ਉਨ੍ਹਾਂ ਨੂੰ ਦੂਰ ਕਰਨ ਲਈ ਪੂਰਾ ਯਤਨ ਕਰਦੇ ਰਹੇ।

ਸ੍ਰੀ ਨੰਦ ਲਾਲ, ਐਕਸ-ਐਮ.ਐਲ.ਸੀ, ਸਨ। ਉਹ ਬੜੇ ਵਿਚਾਰਕ, ਗਿਆਨੀ ਅਤੇ ਵਿਦਵਾਨ ਸਨ। ਉਨ੍ਹਾਂ ਨੇ ਸਿਖਿਆ ਦੇ ਖੇਤਰ ਵਿਚ ਬੜਾ ਸ਼ਲਾਘਾਯੋਗ ਕੰਮ ਕੀਤਾ। ਇਨ੍ਹਾਂ ਦੇ ਜਾਣ ਨਾਲ ਜੋ ਖੱਪਾ ਪਿਆ ਹੈ ਉਹ ਵੀ ਨਾ ਪੂਰਾ ਹੋਣ ਵਾਲਾ ਖੱਪਾ ਹੈ।

ਸਰਦਾਰ ਗੁਰਬਖਸ਼ ਸਿੰਘ ਪ੍ਰੀਤਲੜੀ, ਇਕ ਬਹੁਤ ਅੱਛੇ ਇਨਸਾਨ ਹੀ ਨਹੀਂ ਸਨ ਬਲਕਿ ਇਕ ਬਹੁਤ ਅੱਛੇ ਗਿਆਨ ਦੇ ਇਨਸਟੀਚਿਊਸ਼ਨ ਸਨ। ਉਨ੍ਹਾਂ ਨੇ ਪੰਜਾਬੀ ਸਾਹਿਤ ਦੀ ਬੜੀ ਸੇਵਾ ਕੀਤੀ। ਉਹ ਇਕ ਉਚੇ ਫਿਲਾਸਫਰ ਵਿਦਵਾਨ ਅਤੇ ਲਿਖਾਰੀ ਸਨ। ਉਨ੍ਹਾਂ ਦਾ ਜੀਵਨ ਇਕ ਮਿਸਾਲ ਦੀ ਤਰ੍ਹਾਂ ਪੰਜਾਬੀ ਦੀ ਜ਼ਿੰਦਗੀ ਵਿਚ ਲੋਕਾਂ ਨੂੰ ਰੋਸ਼ਨੀ ਵਿਖਾਉਂਦਾ ਰਹੇਗਾ। ਉਨ੍ਹਾਂ ਨੇ ਇਥੇ ਸਾਡੇ ਹਿੰਦੁਸਤਾਨ ਵਿਚ ਅਤੇ ਬਾਹਰ ਦੀ ਯਾਤਰਾ ਵਿੱਚ ਜਿਹੜੇ ਕੰਮ ਕੀਤੇ ਅਤੇ ਜਿਹੜੀਆਂ ਪੁਸਤਕਾਂ ਉਨ੍ਹਾਂ ਨੇ ਲਿਖੀਆਂ ਹਨ, ਉਹ ਸਾਰੇ ਮੁਲਕ ਦੀ ਜ਼ਿੰਦਗੀ ਵਿਚ ਹਮੇਸ਼ਾ ਹੀ ਚਾਨਣ ਦਿੰਦੀਆਂ ਰਹਿਣਗੀਆਂ।

ਸਪੀਕਰ ਸਾਹਿਬ, ਸ੍ਰੀ ਮੋਹਨ ਲਾਲ ਗੌਤਮ ਬੜੇ ਹੀ ਸਿਆਣੇ ਸੁਤੰਤਰਤਾ ਸੈਨਾਨੀ ਸਨ। ਉਨ੍ਹਾਂ ਨੇ ਦੇਸ਼ ਦੇ ਲਈ ਬੜੀਆਂ ਕੁਰਬਾਨੀਆਂ ਕੀਤੀਆਂ। ਜਦੋਂ ਸਾਡੇ ਮੁਲਕ ਵਿਚ ਅੰਧਕਾਰ ਹੀ ਸੀ ਅਤੇ ਆਜ਼ਾਦੀ ਲਈ ਲੜਾਈ ਲੜੀ ਜਾ ਰਹੀ ਸੀ ਤਾਂ ਇਨ੍ਹਾਂ ਨੇ ਆਜ਼ਾਦੀ ਪ੍ਰਾਪਤ ਕਰਨ ਵਿਚ ਬੜਾ ਭਾਰੀ ਯੋਗਦਾਨ ਦਿੱਤਾ।

ਸਪੀਕਰ ਸਾਹਿਬ, ਸੰਤ ਕਰਤਾਰ ਸਿੰਘ ਭਿੰਡਰਾਂਵਾਲੇ ਬੜੇ ਹੀ ਉੱਚ ਗਿਆਨੀ ਸਨ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੰਦੇਸ਼ ਦੇਣ ਲਈ ਇਸ ਮੁਲਕ ਵਿਚ ਬੜਾ ਯੋਗਦਾਨ ਦਿੱਤਾ। ਉਨ੍ਹਾਂ ਨੇ ਮਾਨਵਤਾ ਸਮਾਜ ਨੂੰ ਇਕ ਅੱਖ ਨਾਲ ਵੇਖਿਆ ਅਤੇ ਇਸ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਮਨੁਖ ਜਾਤੀ ਦਾ ਆਪਸ ਵਿਚ ਪਿਆਰ ਰੱਖਣ ਤੇ ਬੜਾ ਜ਼ੋਰ ਦਿੱਤਾ। ਇਨ੍ਹਾਂ ਕਾਰਨਾਂ ਕਰਕੇ ਹਮੇਸ਼ਾ ਹੀ ਸਾਡੇ ਦਿਲਾਂ ਵਿਚ ਉਨ੍ਹਾਂ ਦੀ ਯਾਦ ਤਾਜ਼ਾ ਰਹੇਗੀ।

ਸਪੀਕਰ ਸਾਹਿਬ, ਸ੍ਰੀ ਸੁਧੀ ਰੰਜਨ ਦਾਸ, ਐਕਸ ਚੀਫ ਜਸਟਿਸ ਆਫ ਇੰਡੀਆ ਜੁਡੀਸ਼ਰੀ ਦੇ ਬਹੁਤ ਵੱਡੇ ਮਾਹਿਰ ਸਨ। ਉਨ੍ਹਾਂ ਨੇ ਜੋ ਰਵਾਇਤਾਂ ਕਾਇਮ ਕੀਤੀਆਂ, ਲੋਕਾਂ ਨੂੰ ਨਿਆਂ ਦੇਣ ਵਾਸਤੇ, ਉਹ ਹਮੇਸ਼ਾ ਹੀ ਰੋਸ਼ਨੀ ਬਣ ਕੇ ਰਹਿਣਗੀਆਂ। ਉਨ੍ਹਾਂ ਨੇ ਦੱਸਿਆ ਕਿ ਕਿਸ ਤਰ੍ਹਾਂ ਨਿਆਂ ਠੀਕ ਤਰ੍ਹਾਂ ਕੀਤਾ ਜਾ ਸਕਦਾ ਹੈ ਅਤੇ ਸਭ ਨਾਲ ਇਕੋ ਜਿਹਾ ਸਲੂਕ ਰਖਕੇ ਅਤੇ ਕਿਸ ਤਰ੍ਹਾਂ ਆਤਮਾ ਦੀ ਸ਼ੁਧਤਾ ਦੇ ਨਾਲ ਨਿਆਂ ਕੀਤਾ ਜਾ ਸਕਦਾ ਹੈ। ਉਨ੍ਹਾਂ ਦਾ ਚਲਾ ਜਾਣਾ ਵੀ ਦੇਸ਼ ਲਈ ਇਕ ਭਾਰੀ ਖੱਪਾ ਹੈ।

ਸ੍ਰੀਮਤੀ ਸੁਖਲਤਾ ਚੌਧਰੀ, ਸਾਡੇ ਐਕਸ-ਗਵਰਨਰ ਪੰਜਾਬ ਦੀ ਧਰਮਪਤਨੀ ਸਨ। ਉਹ ਇਕ ਬਹੁਤ ਹੀ ਅੱਛੇ ਸੋਸ਼ਲ ਵਰਕਰ ਅਤੇ ਮਿਲਣਸਾਰ ਸਨ। ਜਦੋਂ ਗਵਰਨਰ ਸਾਹਿਬ ਇਥੇ

ਰਹਿੰਦੇ ਸਨ ਤਾਂ ਸਾਨੂੰ ਉਨ੍ਹਾਂ ਨਾਲ ਕੰਮ ਕਰਨ ਦਾ ਕਾਫੀ ਮੌਕਾ ਮਿਲਿਆ ਸੀ। ਉਨ੍ਹਾਂ ਦੀ ਯਾਦ ਵੀ ਸਾਨੂੰ ਹਮੇਸ਼ਾ ਯਾਦ ਰਹੇਗੀ।

ਸਪੀਕਰ ਸਾਹਬ, ਮਹਾਤਮਾ ਅਨੰਦ ਸਵਾਮੀ ਸਰਸਵਤੀ, ਇਕ ਬੜੀ ਉੱਚ ਸ਼ਖਸ਼ੀਅਤ ਸਨ। ਆਜ਼ਾਦੀ ਦੀ ਲੜਾਈ ਵੇਲੇ ਉਨ੍ਹਾਂ ਨੇ ਬੜਾ ਯੋਗਦਾਨ ਦਿੱਤਾ। ਉਨ੍ਹਾਂ ਨੇ 'ਮਿਲਾਪ' ਅਖਬਾਰ ਵੀ ਚਲਾਈ। ਉਨ੍ਹਾਂ ਨੇ ਸਿਰਫ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੇ ਸੰਸਾਰ ਵਿਚ ਬੜੇ ਅੱਛੇ ਢੰਗ ਨਾਲ ਸੇਵਾ ਕੀਤੀ। ਉਨ੍ਹਾਂ ਨੇ ਇਸ ਦੇਸ਼ ਦੀ ਆਜ਼ਾਦੀ ਕਾਇਮ ਰੱਖਣ ਲਈ ਵੀ ਬੜਾ ਯੋਗਦਾਨ ਦਿੱਤਾ। ਇਸ ਤਰ੍ਹਾਂ ਉਨ੍ਹਾਂ ਦੀ ਯਾਦ ਵੀ ਹਮੇਸ਼ਾ ਬਣੀ ਰਹੇਗੀ।

ਸ੍ਰੀ ਪ੍ਰਕਾਸ਼ ਵੀਰ ਸ਼ਾਸਤਰੀ ਇਕ ਬੜੇ ਵੱਡੇ ਰਾਜਨੀਤਕ ਸਨ। ਉਨ੍ਹਾਂ ਨੇ ਰਾਜਨੀਤੀ ਦੇ ਮੈਦਾਨ ਵਿਚ ਇਕ ਉਚਾ ਨਾਮ ਕਮਾਇਆ। ਉਹ ਇਕ ਅੱਛੇ ਬੁਲਾਰੇ ਵੀ ਸਨ। ਜਦੋਂ ਉਹ ਬੋਲਦੇ ਸਨ ਤਾਂ ਸਾਰੇ ਵੇਖਦੇ ਹੀ ਰਹਿ ਜਾਂਦੇ ਸਨ ਅਤੇ ਬੜੇ ਹੀ ਖੁਸ਼ੀ ਨਾਲ ਉਨ੍ਹਾਂ ਦੀ ਸਪੀਚ ਨੂੰ ਸੁਣਦੇ ਸਨ। ਜਦੋਂ ਪਾਰਲੀਆਮੈਂਟ ਵਿਚ ਉਨ੍ਹਾਂ ਦੀ ਸਪੀਚ ਹੁੰਦੀ ਸੀ ਤਾਂ ਉਹ ਸੁਣਨਯੋਗ ਹੁੰਦੀ ਸੀ ਅਤੇ ਬਹੁਤ ਹੀ ਪ੍ਰਭਾਵ-ਸ਼ਾਲੀ ਹੁੰਦੀ ਸੀ। ਉਨ੍ਹਾਂ ਦਾ ਚਲੇ ਜਾਣਾ ਇਕ ਬਹੁਤ ਹੀ ਦੁਖਦਾਇਕ ਘਟਨਾ ਹੈ।

ਸਪੀਕਰ ਸਾਹਿਬ, ਪ੍ਰੋਫੈਸਰ ਕ੍ਰਿਪਾਲ ਸਿੰਘ ਬੇਦਾਰ ਇਕ ਬਹੁਤ ਅੱਛੇ ਕਵੀ ਸਨ। ਉਨ੍ਹਾਂ ਨੇ ਬੜੀਆਂ ਅੱਛੀਆਂ ਕਵਿਤਾਵਾਂ ਲਿਖੀਆਂ। ਉਨ੍ਹਾਂ ਦੀ ਯਾਦ ਵੀ ਹਮੇਸ਼ਾ ਤਾਜ਼ਾ ਰਹੇਗੀ।

ਮੈਂ, ਸਪੀਕਰ ਸਾਹਿਬ, ਲੀਡਰ ਆਫ ਦੀ ਹਾਊਸ ਨਾਲ ਸਹਿਮਤ ਹਾਂ ਅਤੇ ਸ਼ਰਧਾਂਜਲੀ ਭੇਟ ਕਰਦਾ ਹੋਇਆ ਇਹ ਬੇਨਤੀ ਕਰਾਂਗਾ ਕਿ ਇਸ ਮਤੇ ਦੀ ਕਾਪੀ ਉਨ੍ਹਾਂ ਦੁਖੀ ਪਰਿਵਾਰਾਂ ਨੂੰ ਭੇਜ ਦਿੱਤੀ ਜਾਵੇ।

**ਸ੍ਰੀ ਸਪੀਕਰ** : ਮੈਂ ਸਾਰੇ ਮੈਂਬਰਜ਼ ਸਾਹਿਬਾਨ ਅਤੇ ਹਾਊਸ ਦੇ ਲੀਡਰ ਦੇ ਜਜ਼ਬਾਤ ਨਾਲ ਸਹਿਮਤ ਹੁੰਦਾ ਹੋਇਆ, ਉਨ੍ਹਾਂ ਰੂਹਾਂ ਨੂੰ ਸ਼ਰਧਾਂਜਲੀ ਭੇਂਟ ਕਰਨ ਲਈ ਬੇਨਤੀ ਕਰਾਂਗਾ ਕਿ ਦੋ ਮਿੰਟਾਂ ਲਈ ਖੜ੍ਹੇ ਹੋ ਕੇ ਉਨ੍ਹਾਂ ਦੀ ਆਤਮਾ ਦੀ ਸ਼ਾਂਤੀ ਲਈ ਮੌਨ ਧਾਰਨ ਕਰੀਏ।

(ਇਸ ਵੇਲੇ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਗਏ ਅਤੇ ਮੌਨ ਧਾਰਨ ਕੀਤਾ)

ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਜਿਹੜਾ ਸ਼ੋਕ ਦਾ ਰੈਜ਼ੋਲਿਊਸ਼ਨ ਪਾਸ ਹੋਇਆ ਹੈ, ਉਹ ਉਨ੍ਹਾਂ ਵਿਛੜੀਆਂ ਹੋਈਆਂ ਰੂਹਾਂ ਦੇ ਪਰਿਵਰਾਂ ਨੂੰ ਭੇਜ ਦਿੱਤਾ ਜਾਵੇ। Is it the pleasure of the House ? (Voices : Yes, yes)

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ** ** **

**Mr. Speaker** : This is no point of order.

## WALK-OUT

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਸਾਨੂੰ ਇਸ ਗਲ ਦਾ ਇਤਰਾਜ਼ ਹੈ ਕਿ ਤੁਹਾਡੇ ਕੋਲ ਕੋਈ ਸਿਗਨੇਚਰਜ਼ ਆਏ ਹਨ ਤੁਹਾਨੂੰ ਉਸ ਤੋਂ ਬਾਅਦ ਸਾਨੂੰ ਪੁਛਣਾ ਚਾਹੀਦਾ ਸੀ।

**Expunged as ordered by the Chair,

[ਚੌਧਰੀ ਬਲ ਰਾਮ ਜਾਖੜ]

ਅਸੀਂ ਆਪ ਹੀ ਤੁਹਾਨੂੰ ਦੱਸ ਦਿੰਦੇ ਕਿ ਕੀ ਗੱਲ ਹੋਈ ਹੈ। ਇਹ ਸੀਟਾਂ ਬਦਲ ਕੇ ਜਿਹੜੀ ਗੱਲ ਕੀਤੀ ਹੈ, ਇਹ ਕੋਈ ਯੋਗ ਗਲ ਨਹੀਂ ਹੋਈ। ਇਹ ਇਕ ਆਰਬਿਟਰੇਰੀ ਗੱਲ ਹੋਈ ਹੈ। ਇਸ ਸਿਲਸਿਲੇ ਵਿਚ ਤੁਸੀਂ ਮੈਨੂੰ ਆਪਣੇ ਚੈਂਬਰ ਵਿੱਚ ਬੁਲਾ ਲੈਂਦੇ ਅਤੇ ਉਸ ਮੁਤਾਬਕ ਫਿਰ ਸੀਟਾਂ ਬਦਲ ਦਿੰਦੇ । ਕਿਸਮਤ ਨੂੰ ਕੋਈ ਬਦਲ ਨਹੀਂ ਸਕਦਾ, ਹਾਲਾਤ ਨੂੰ ਕੋਈ ਬਦਲ ਨਹੀਂ ਸਕਦਾ। ਕੱਲ੍ਹ ਅਸੀਂ ਉਧਰ ਬੈਠੇ ਸੀ, ਅੱਜ ਇਧਰ ਆ ਬੈਠੇ ਹਾਂ। ਪਰ ਜਿਸ ਤਰ੍ਹਾਂ ਤੁਸੀਂ ਕੀਤਾ ਹੈ, ਇਹ ਕਰਨ ਤੋਂ ਪਹਿਲੇ ਜੇ ਤੁਸੀਂ ਮੈਨੂੰ ਪੁੱਛਦੇ ਤਾਂ ਮੈਂ ਵੀ ਤੁਹਾਨੂੰ 12 ਆਦਮੀਆਂ ਦੇ ਸਿਗਨੇਚਰਜ਼ ਦੇ ਸਕਦਾ ਸੀ। ਇਹ ਤਾਂ ਤੁਸੀਂ ਇਕ ਆਰਬਿਟਰੇਰੀ ਕੰਮ ਕੀਤਾ ਹੈ । ਇਸ ਕਰਕੇ ਅਸੀਂ ਐਜ਼ ਏ. ਪਰੋਟੈਸਟ ਵਾਕ ਆਊਟ ਕਰਦੇ ਹਾਂ।

(ਇਸ ਵੇਲੇ ਚੌਧਰੀ ਬਲ ਰਾਮ, ਜਾਖੜ ਸਰਦਾਰ ਲਛਮਣ ਸਿੰਘ, ਸਰਦਾਰ ਗੁਰਬਚਨ ਸਿੰਘ ਚੀਮਾ, ਚੌਧਰੀ ਕਾਂਸ਼ੀ ਰਾਮ, ਸ਼੍ਰੀ ਓਮ ਪ੍ਰਕਾਸ਼ ਗੁਪਤਾ ਅਤੇ ਸਰਦਾਰ ਬੇਅੰਤ ਸਿੰਘ ਸਦਨ ਵਿਚੋਂ ਉਠ ਕੇ ਚਲੇ ਗਏ।)

## SEATING ARRANGEMENT IN THE HOUSE

**ਸ੍ਰੀ ਸਪੀਕਰ :** ਮੈਂ ਸਾਰੇ ਮੈਂਬਰਜ਼ ਸਾਹਿਬਾਨ ਦੇ ਸਾਹਮਣੇ ਇਹ ਬੇਨਤੀ ਕਰਾਂਗਾ ਕਿ ਜੋ ਚੌਧਰੀ ਬਲ ਰਾਮ ਜੀ ਨੇ ਗੱਲ ਕੀਤੀ ਹੈ, ਇਸ ਬਾਰੇ ਅੱਜ ਸਵੇਰੇ ਪੌਣੇ ਨੌਂ ਵਜੇ ਸਰਦਾਰ ਉਮਰਾਓ ਸਿੰਘ ਮੇਰੇ ਕੋਲ ਆਏ ਅਤੇ ਉਨ੍ਹਾਂ ਨੇ ਨਾ ਕੇਵਲ ਸਿਰਫ ਪੰਜ ਮੈਂਬਰਜ਼ ਦੇ ਸਿਗਨੇਚਰਜ਼ ਦਿੱਤੇ ਬਲਕਿ ਮੈਨੂੰ ਸਰਦਾਰ ਮਹਿੰਦਰ ਸਿੰਘ ਗਿੱਲ, ਪ੍ਰਧਾਨ ਕਾਂਗਰਸ ਪਾਰਟੀ, ਪੰਜਾਬ, ਵੱਲੋਂ ਇਕ ਚਿੱਠੀ ਵੀ ਦਿੱਤੀ, ਜਿਸ ਵਿਚ ਲਿਖਿਆ ਸੀ ਕਿ ਉਨ੍ਹਾਂ ਨੇ ਚੌਧਰੀ ਬਲ ਰਾਮ ਜੀ ਨੂੰ ਕਾਂਗਰਸ ਪਾਰਟੀ ਦੇ ਵਿੱਚੋਂ ਕੱਢ ਦਿੱਤਾ ਹੈ। ਮੈਨੂੰ ਇਸ ਗੱਲ ਦਾ ਬੜਾ ਭਾਰੀ ਅਫ਼ਸੋਸ ਹੈ। ਜਮਹੂਰੀਅਤ ਦੇ ਵਿਚ ਇਹ ਚਾਹੀਦਾ ਹੈ ਕਿ ਸਾਡੇ ਕੋਲ ਇਕ ਆਪੋਜ਼ੀਸ਼ਨ ਹੋਵੇ, ਨਾ ਕੇਵਲ ਆਪੋਜ਼ੀਸ਼ਨ ਹੀ ਹੋਵੇ ਬਲਕਿ ਇਕ ਤਕੜੀ ਆਪੋਜ਼ੀਸ਼ਨ ਹੋਣੀ ਚਾਹੀਦੀ ਹੈ। ਕਿਉਂਕਿ ਜਮਹੂਰੀਅਤ ਦਾ ਢਾਂਚਾ ਤਾਂ ਹੀ ਸਹੀ ਅਰਥਾਂ ਵਿਚ ਚੱਲ ਸਕਦਾ ਹੈ। ਮੈਨੂੰ ਇਹ ਬੜਾ ਅਫ਼ਸੋਸ ਹੈ ਕਿ ਅੱਜ ਇਸ ਹਾਊਸ ਦੇ ਵਿਚ ਇਹ ਪੁਜ਼ੀਸ਼ਨ ਹੈ। ਅਸੀਂ ਕਿਸੇ ਇਕ ਪਾਰਟੀ ਦੇ ਲੀਡਰ ਨੂੰ ਆਪੋਜ਼ੀਸ਼ਨ ਲੀਡਰ ਦੇ ਤੌਰ ਤੇ ਮਾਨਤਾ ਨਹੀਂ ਦੇ ਸਕਦੇ। ਇਸ ਦੇ ਮੁਤਾਬਕ ਦੋ ਪਹਿਲੀਆਂ ਰੂਲਿੰਗਜ਼ ਹਨ ਜੋ ਕਿ ਪੁਰਾਣੇ ਸਪੀਕਰਾਂ ਨੇ, ਇਕ 1960 ਦੇ ਵਿਚ ਅਤੇ ਦੂਜੀ 1963 ਦੇ ਵਿਚ ਆਪੋਜ਼ੀਸ਼ਨ ਦੇ ਲੀਡਰਾਂ ਬਾਰੇ ਦਿੱਤੀਆਂ ਹੋਈਆਂ ਹਨ। ਫਿਰ ਵੀ ਹੋ ਸਕਦਾ ਹੈ ਕਿ ਕੁਝ ਮਹੀਨਿਆਂ ਦੇ ਬਾਅਦ ਜਾਂ ਕੁੱਝ ਦਿਨਾਂ ਦੇ ਬਾਅਦ ਕੋਈ ਐਸਾ ਵਾਤਾਵਰਣ ਪੈਦਾ ਹੋ ਜਾਵੇ ਕਿ ਆਪੋਜ਼ੀਸ਼ਨ ਦੇ ਲੀਡਰ ਦਾ ਦਰਜਾ ਕਿਸੇ ਪਾਰਟੀ ਨੂੰ ਮਿਲ ਜਾਵੇ।

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਹਿਬ ਕਾਂਗਰਸ ਪਾਰਟੀ ਦੇ ਵਿਚ ਦੂਜੀ ਵਾਰ ਸਪਲਿਟ ਹੋਈ ਹੈ। ਇਸ ਦੀਆਂ ਰੈਪਰਕਸ਼ਨਜ਼ ਸਾਡੇ ਇਸ ਸਦਨ ਵਿਚ ਹੋਈਆਂ ਹਨ। ਕੁੱਝ ਸੱਜਣ ਕਹਿੰਦੇ ਹਨ ਕਿ ਅਸੀਂ ਉਨ੍ਹਾਂ ਨੂੰ ਪਾਰਟੀ ਵਿਚੋਂ ਕੱਢ ਦਿੱਤਾ ਹੈ ਅਤੇ ਇਸੇ ਤਰ੍ਹਾਂ ਦੂਜੇ ਗਰੁਪ ਵਾਲਿਆਂ ਨੇ ਕਿਹਾ ਕਿ ਅਸੀਂ ਉਨ੍ਹਾਂ ਨੂੰ ਪਾਰਟੀ ਵਿਚੋਂ ਕੱਢ ਦਿੱਤਾ ਹੈ।

ਇੱਕ ਆਵਾਜ਼ : ਅਕਾਲੀ ਪਾਰਟੀ ਵੱਲੋਂ ਅਸੀਂ ਤਾਂ ਦੋਨਾਂ ਨੂੰ ਮੰਨਦੇ ਹਾਂ।

**ਕਾਮਰੇਡ ਸੱਤ ਪਾਲ ਡਾਂਗ :** ਪਰ ਸਪੀਕਰ ਸਾਹਿਬ, ਮੈਂ ਇਸ ਬਾਰੇ ਆਪਣੀ ਕੋਈ ਜ਼ਾਤੀ ਰਾਏ ਨਹੀਂ ਦੇਣਾ ਚਾਹੁੰਦਾ ਹਾਂ ਕਿਉਂਕਿ ਇਹ ਕਾਂਗਰਸ ਪਾਰਟੀ ਦਾ ਆਪਣਾ ਮਾਮਲਾ ਹੈ। ਪਰ ਜੋ ਤੁਸੀਂ

ਫੈਸਲਾ ਕੀਤਾ ਹੈ ਇਹ ਮੈਨੂੰ ਠੀਕ ਨਹੀਂ ਲਗਦਾ ਹੈ ਕਿਉਂਕਿ ਸਰਦਾਰ ਉਮਰਾਓ ਸਿੰਘ ਕਾਂਗਰਸ ਪਾਰਟੀ ਦੇ ਨਾਲ ਸਿਰਫ 5 ਮੈਂਬਰ ਹਨ ਪਰ ਸਾਡੇ ਸੀ. ਪੀ. (ਐਮ.) ਦੇ ਨਾਲ 8 ਮੈਂਬਰ ਹਨ। ਜੇ ਸੀ.ਪੀ.ਐਮ., ਵਾਲੇ ਆਪੋਜ਼ੀਸ਼ਨ ਦੇ ਵਿਚ ਨਹੀਂ ਆਉਣਾ ਚਾਹੁੰਦੇ ਤਾਂ ਵੀ ਸਰਦਾਰ ਉਮਰਾਓ ਸਿੰਘ ਦੀ ਸੀਟ ਕਾਮਰੇਡ ਦਲੀਪ ਸਿੰਘ ਟਪਿਆਲਾ ਜੀ ਨੂੰ ਦੇਣੀ ਚਾਹੀਦੀ ਹੈ ਨਾ ਕਿ ਸਰਦਾਰ ਉਮਰਾਓ ਸਿੰਘ ਨੂੰ ਕਿਉਂਕਿ ਸਰਦਾਰ ਉਮਰਾਓ ਸਿੰਘ ਦੇ ਨਾਲ ਕੇਵਲ 5 ਮੈਂਬਰ ਹੀ ਹਨ। ਜੇ ਸੀ.ਪੀ. (ਐਮ) ਵਾਲਿਆਂ ਨੇ ਇਸ ਸਰਕਾਰ ਨੂੰ ਕ੍ਰਿਟੀਕਲ ਸਪੋਰਟ ਦੇਣੀ ਹੈ ਤਾਂ ਫਿਰ ਦੋ ਜਾਂ ਚਾਰ ਮਹੀਨਿਆਂ ਦੇ ਬਾਅਦ ਤਜਰਬੇ ਦੇ ਲਈ ਇਨ੍ਹਾਂ ਨੂੰ ਓਧਰ ਬੈਠਣਾ ਚਾਹੀਦਾ ਹੈ। ਇਨ੍ਹਾਂ ਨੂੰ ਤਜਰਬਾ ਜ਼ਰੂਰ ਲੈਣਾ ਚਾਹੀਦਾ ਹੈ। ਨਹੀਂ ਤਾਂ ਸਾਡੇ ਸੀ.ਪੀ.ਆਈ ਗਰੁਪ ਦੇ ਨਾਲ 7 ਮੈਂਬਰ ਹਨ ਅਤੇ ਸਾਨੂੰ ਸਰਦਾਰ ਉਮਰਾਓ ਸਿੰਘ ਦੀ ਸੀਟ ਤੇ ਬੈਠਣ ਦੀ ਇਜਾਜ਼ਤ ਦੇਣੀ ਚਾਹੀਦੀ ਹੈ।

**ਸ੍ਰੀ ਸਪੀਕਰ** : ਡਾਂਗ ਸਾਹਿਬ, ਜਿਹੜੀ ਗੱਲ ਤੁਸੀਂ ਕਹੀ ਹੈ ਇਸ ਦੇ ਵਿਚ ਕੋਈ ਜ਼ਿਆਦਾ ਵਜ਼ਨ ਨਹੀਂ ਹੈ। ਪਰ ਫਿਰ ਵੀ ਤੁਹਾਡੀ ਗੱਲ ਨੂੰ ਧਿਆਨ ਵਿਚ ਰੱਖਾਂਗਾ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਤੁਸੀਂ ਸਾਡੀ ਚਿੱਠੀ ਦਾ ਜ਼ਿਕਰ ਕੀਤਾ ਹੈ। ਇਸ ਲਈ ਮੈਂ ਦੱਸਦਾ ਹਾਂ ਕਿ ਮੇਰੇ ਨਾਲ 5 ਮੈਂਬਰਾਂ ਨੇ ਲਿਖ ਕੇ ਦਿੱਤਾ ਹੈ। ਇਸ ਗੱਲ ਦੀ ਸੁਪੋਰਟ ਦੇ ਵਿਚ ਮੈਂ ਆਪ ਜੀ ਦਾ ਧਿਆਨ ਕੌਲ ਐਂਡ ਸ਼ੱਕਧਰ ਦੀ ਕਿਤਾਬ ਦੇ ਵਿਚ ਜੋ ਦਰਜ ਹੈ ਕਿ ਕਿਸ ਤਰੀਕੇ ਦੇ ਨਾਲ ਪਾਰਲੀਮੈਂਟ ਵਿਚ ਕਿਸੇ ਪਾਰਟੀ ਨੂੰ ਮਾਨਤਾ ਹੋਣੀ ਚਾਹੀਦੀ ਹੈ, ਉਹ ਇਸ ਤਰ੍ਹਾਂ ਹੈ।

Sir, at page 301 of the book 'Practice and Procedure of Parliament' by Kaul and Shakdhar, it is written as under.—

'An association of members who propose to form a Parliamentary Party in Lok Sabha must satisfy the following requisite conditions:—

(i) They should have a distinct ideology and programme of work whether in the political, economic or social field, which was announced by them at the time of general elections and on which they have been returned to the House. They should form a homogeneous unit capable of developing into a well-knit entity.

(ii) They should have an organization both inside and outside the House, which is in touch with public opinion on all important issues before the country.'

ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੀ ਪਾਰਟੀ ਵਿਚੋਂ ਨਿਕਲ ਕੇ ਨਵੀਂ ਪਾਰਟੀ ਬਣਾਈ ਹੈ ਤਾਂ ਇਹ ਆਪਣਾ ਵੱਖਰਾ ਲੀਡਰ ਚੁਣ ਲੈਣ ਅਤੇ ਮਾਨਤਾ ਲੈ ਲੈਣ। ਸਪੀਕਰ ਸਾਹਿਬ, ਇਹ ਸਾਡੀ ਪਾਰਟੀ ਦੇ ਲੀਡਰ ਨਹੀਂ ਹਨ ਕਿਉਂਕਿ ਪਾਰਟੀ ਦੇ ਵਿਚ ਸਪਲਿਟ ਹੋ ਚੁੱਕੀ ਹੈ।

**Sri A. Vishwanathan** : ** **

**Mr. Speaker** : Sorry, this is no point of order.

**ਸਹਿਕਾਰਤਾ ਮੰਤਰੀ (ਸਰਦਾਰ ਜਸਵਿੰਦਰ ਸਿੰਘ ਬਰਾੜ)** : ਸਪੀਕਰ ਸਾਹਿਬ, ਤੁਹਾਡੀ ਰੂਲਿੰਗ ਸਾਡੇ ਸਿਰ ਮੱਥੇ ਤੇ ਹੈ। ਇਹ ਜਿਹੜੀ ਟੁੱਟੀ ਫੁਟੀ ਕਾਂਗਰਸ ਬੈਠੀ ਹੈ, ਇਸ ਨੂੰ ਆਪਣੀ ਦਾਲ ਵੰਡ ਲੈਣ ਦਿਓ। ਅਸੀਂ ਤਾਂ ਚਾਹੁੰਦੇ ਹਾਂ ਕਿ ਆਪੋਜ਼ੀਸ਼ਨ ਤਕੜੀ ਹੋਵੇ।

**Expunged as ordred by the Chair.

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਜੋ ਬਰਾੜ ਸਾਹਿਬ ਕਹਿ ਰਹੇ ਸੀ ਅਤੇ ਜੋ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ, ਮੈਂ ਇਸ ਬਾਰੇ ਦੱਸਣਾ ਚਾਹੁੰਦਾ ਕਿ ਸਾਡੀ ਪਾਰਟੀ ਆਈਡੀਆਲੋਜੀ-ਕਲੀ ਆਰਗੇਨਾਈਜ਼ਡ ਪਾਰਟੀ ਹੈ। ਮੈਂ ਤੁਹਾਨੂੰ ਕਿਹਾ ਸੀ ਕਿ ਮੇਰੇ ਕੋਲ ਵੀ ਦਸਖ਼ਤ ਹਨ।

**ਸ੍ਰੀ ਸਪੀਕਰ** : ਮੈਂ ਜ਼ਰੂਰ ਦੇਖਾਂਗੇ।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਦਾ ਗਰੁਪ ਜਨਤਾ ਪਾਰਟੀ ਦੇ ਨਾਲ ਮਿਲ ਗਿਆ ਹੈ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਆਪਣੇ ਮੈਂਬਰ ਨਾਲ ਲੈ ਕੇ ਅਤੇ ਦਸਖਤ ਨਾਲ ਲੈਕੇ ਮੇਰੇ ਕੋਲ ਆ ਜਾਣਾ ਫਿਰ ਵੇਖ ਲਵਾਂਗੇ।

**ਕਾਮਰੇਡ ਸਰਵਣ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੀ ਪਾਰਟੀ ਦਾ ਜ਼ਿਕਰ ਕੀਤਾ ਗਿਆ ਹੈ। ਕਾਂਗਰਸ ਪਾਰਟੀ ਨੇ ਚੌਧਰੀ ਬਲ ਰਾਮ ਜੀ ਨੂੰ ਕਾਂਗਰਸ ਪਾਰਟੀ ਵਿੱਚੋਂ ਕੱਢ ਦਿੱਤਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਇਨ੍ਹਾਂ ਸੀਟਾਂ ਦੇ ਉਤੇ ਬੈਠ ਸਕਦੇ ਹਨ ਜਾਂ ਨਹੀਂ; ਜੇ ਨਹੀ ਤਾਂ ਫਿਰ ਇਨ੍ਹਾਂ ਨੂੰ ਸਰਦਾਰ ਜਿਤਵੰਤ ਸਿੰਘ ਜੀ ਦੇ ਨਾਲ ਬਿਠਾ ਦੇਣਾ ਚਾਹੀਦਾ ਹੈ ਤਾਂ ਕਿ ਅਸੀਂ ਇਨ੍ਹਾਂ ਦੀਆਂ ਸੀਟਾਂ ਤੇ ਆਈਏ। ਸਾਡੀ ਜਿਹੜੀ ਅਕਾਲੀ ਜਨਤਾ ਪਾਰਟੀ ਨੂੰ ਪੂਰੀ ਸੁਪੋਰਟ ਹੈ ਇਸ ਕਰਕੇ ਅਸੀਂ ਉਨ੍ਹਾਂ ਦੇ ਨਾਲ ਵੀ ਬੈਠ ਸਕਦੇ ਹਾਂ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਅਸੀਂ ਤੁਹਾਨੂੰ 12 ਮੈਂਬਰਾਂ ਦੇ ਦਸਖਤ ਕਰਵਾ ਕੇ ਦਿੱਤੇ ਸਨ ਪਰ ਤੁਸੀਂ ਉਸ ਨੂੰ ਮੰਨਦੇ ਹੀ ਨਹੀਂ।

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਮੇਰੇ ਕੋਲ ਕੋਈ ਚਿੱਠੀ ਨਹੀਂ ਆਈ, ਜਿਸ ਵਿਚ 12 ਮੈਂਬਰਾਂ ਨੇ ਕਿਹਾ ਹੋਵੇ ਕਿ ਅਸੀਂ ਤੁਹਾਡੇ ਨਾਲ ਜਾਂ ਚੌਧਰੀ ਬਲ ਰਾਮ ਦੇ ਨਾਲ ਹਾਂ। ਇਹ ਗੱਲ ਠੀਕ ਹੈ। ਇਹ ਗਲਤ ਗੱਲ ਹੈ।

ਚੌਧਰੀ ਸਾਹਿਬ ਮੈਂ ਕਹਿਦਾ ਹਾਂ ਕਿ ਕੁਐਸਚਨ ਆਵਰ ਤੋਂ ਮਗਰੋਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਇਸ ਗੱਲ ਦਾ ਅਸੀਂ ਉਥੇ ਬੈਠ ਕੇ ਫੈਸਲਾ ਕਰ ਲਵਾਂਗੇ। ਇਸ ਕਰਕੇ ਅਸੀਂ ਲੀਡਰ ਆਫ ਦੀ ਆਪੋਜ਼ੀਸ਼ਨ ਦੀ ਜਗ੍ਹਾ ਖਾਲੀ ਰੱਖੀ ਹੈ। ਇਸ ਤੇ ਕਿਸੇ ਨੂੰ ਬੈਠਣ ਦੀ ਇਜਾਜ਼ਤ ਨਹੀਂ ਦਿੱਤੀ ਹੈ। ਤੁਹਾਡੇ ਨਾਲ 11 ਮੈਂਬਰ ਹਨ ਜਾਂ ਵੱਧ ਹਨ, ਇਸ ਗੱਲ ਦਾ ਫੈਸਲਾ ਚੈਂਬਰ ਵਿਚ ਬੈਠਕੇ ਕਰ ਸਕਦੇ ਹਾਂ

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਤੁਸੀਂ ਬੋਲਦਿਆਂ ਹੋਇਆਂ ਇਹ ਗੱਲ ਆਖੀ ਸੀ ਕਿ ਜਿਹੜਾ ਸੀਟਿੰਗ ਅਰੇਂਜਮੈਂਟ ਅੱਜ ਕੀਤਾ ਗਿਆ ਹੈ, ਇਹ ਟੈਂਪਰੇਰੀ ਹੈ। ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਟੈਂਪਰੇਰੀ ਪੀਰੀਅਡ ਦਾ ਕਿੰਨਾ ਸਮਾਂ ਹੋਵੇਗਾ। ਜਿਹੜੀ ਇਸ ਵੇਲੇ ਪੋਜ਼ੀਸ਼ਨ ਹੈ ਸੀਟਾਂ ਦੀ ਅਲਾਟਮੈਂਟ ਦੀ, ਉਹ ਉਸੇ ਤਰ੍ਹਾਂ ਹੋਣੀ ਚਾਹੀਦੀ ਹੈ ਔਰ ਕੋਈ ਟੈਂਪਰੇਰੀ ਬੇਸਿਜ਼ ਤੇ ਸੀਟਾਂ ਦੀ ਅਲਾਟਮੈਂਟ ਨਹੀਂ ਹੋਣੀ ਚਾਹੀਦੀ। ਸਪੀਕਰ ਸਾਹਿਬ, ਜਿਹੜੀ ਗੱਲ ਤੁਸੀਂ ਆਪੋਜ਼ੀਸ਼ਨ ਵਾਲਿਆਂ ਨੂੰ ਕਹੀ ਹੈ, ਉਸ ਦੇ ਨਾਲ ਮੈਂ ਸਹਿਮਤ ਹਾਂ। ਮੈਂ ਯਕੀਨ ਦਿਵਾਉਂਦਾ ਹਾਂ ਕਿ ਸੀ.ਪੀ. ਆਈ. ਅਤੇ ਸੀ. ਪੀ. ਆਈ(ਐਮ) ਇਕੱਠੇ ਹੋ ਕੇ ਪੰਦਰਾਂ ਦੀ ਆਪੋਜ਼ੀਸ਼ਨ ਬਣੇਗੀ।

**ਪ੍ਰਿੰਸਿਪਲ ਓਮ ਪ੍ਰਕਾਸ਼ ਬੱਗਾ :** ** ** **

**Mr. Speaker :** I am sorry. This is no point of order.

**ਮਾਸਟਰ ਚੰਦ ਸਿੰਘ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਚਿਤਵੰਤ ਸਿੰਘ ਕੋਹਲੀਆ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਹੁਣ ਸਾਨੂੰ ਹਾਊਸ ਦੇ ਸਾਹਮਣੇ ਜੋ ਬਿਜ਼ਨੈਸ ਹੈ, ਉਸਨੂੰ ਲੈਣਾ ਚਾਹੀਦਾ ਹੈ।

**Comrade Baldev Singh Loomba :** An hon. Member has just criticised Mr. Dang that he has resigned from the Party. He has resigned from the Chairmanship and not from the Party. (*Interruptions*)

**ਸ੍ਰੀ ਸਪੀਕਰ :** ਮੈਂ ਉਸ ਪੁਆਇੰਟ ਆਫ ਆਰਡਰ ਨੂੰ ਡਿਸਅਲਾਓ ਕਰ ਦਿੱਤਾ ਹੈ। ਇਸ ਲਈ ਮੈਂਬਰ ਸਾਹਿਬਾਨ ਨੂੰ ਐਜੀਟੇਟ ਹੋਣ ਦੀ ਲੋੜ ਨਹੀਂ।

**Sri A. Vishwanathan :** Just now the learned hon. Member has said that the C.P.I. and the Split Congress have joined together and they should be considered as one group.

**(Voices from the C.P.I. Benches :** No, no. )

**Comrade Satya Pal Dang :** No body has said this.

## STARRED QUESTIONS AND ANSWERS

### ਅਬੋਹਰ ਕਨਾਲ ਡਿਵੀਜ਼ਨ ਵਿਚ ਕਟਸ ਦੀ ਗਿਣਤੀ

*116. **ਚੌਧਰੀ ਬਲ ਰਾਮ ਜਾਖੜ :** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿਚ ਕਾਂਗਰਸ ਮੰਤਰੀ ਮੰਡਲ ਅਤੇ ਵਰਤਮਾਨ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਅਦ ਦੇ ਸਮੇਂ ਦੇ ਦੌਰਾਨ ਸਾਲ 1977-78 ਵਿਚ ਕੱਟਸ ਦੇ ਕਿੰਨੇ ਕੇਸ ਵਾਪਰੇ ;

(ਅ) ਜੇਕਰ ਵਰਤਮਾਨ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਅਦ ਕੱਟਸ ਵਿਚ ਵਾਧਾ ਹੋਇਆ ਹੈ ਤਾਂ ਉਸ ਦੇ ਕੀ ਕਾਰਣ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** (ੳ) (i) ਅਬੋਹਰ ਮੰਡਲ ਵਿਚ ਸਾਲ 1977-78 ਵਿਚ 1 ਅਪਰੈਲ, 1977 ਤੋਂ 29 ਅਪਰੈਲ, 1977 ਤੱਕ ਕਾਂਗਰਸ ਮੰਤਰੀ ਮੰਡਲ ਵੇਲੇ ਕੱਟਸ ਦੀ ਗਿਣਤੀ :

(ii) ਅਬੋਹਰ ਨਹਿਰ ਮੰਡਲ ਵਿਚ 1977-78 ਵਿਚ 20 ਜੂਨ, 1977 ਤੋਂ 31 ਦਸੰਬਰ, 1977 ਤੱਕ ਵਰਤਮਾਨ ਮੰਤਰੀ ਮੰਡਲ ਦੇ ਸਮੇਂ ਕੱਟਸ ਦੀ ਗਿਣਤੀ : 51

(ਅ) ਕਾਂਗਰਸ ਮੰਤਰੀ ਮੰਡਲ ਦੇ ਸਮੇਂ ਔਸਤ ਪ੍ਰਤੀ ਦਿਨ 241 ਸੀ ਅਤੇ ਵਰਤਮਾਨ ਮੰਤਰੀ ਮੰਡਲ ਦੇ ਸਮੇਂ ਇਹ ਔਸਤ 261 ਹੋ ਗਈ ਹੈ। ਅਮਲੀ ਤੌਰ ਤੇ ਕੋਈ ਵਾਧਾ ਨਾ ਹੋਣ ਕਰਕੇ ਕਾਰਨਾਂ ਦਾ ਪ੍ਰਸ਼ਨ ਹੀ ਪੈਦਾ ਨਹੀਂ ਹੁੰਦਾ।

**Expunged as ordered by the Chair.

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲੇ ਸੱਤ ਕੱਟਸ ਹੋਏ ਸਨ ਅਤੇ ਹੁਣ 51 ਕੱਟਸ ਹੋਏ ਹਨ। ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੁੱਖ ਮੰਤਰੀ ਸਾਹਿਬ ਨੂੰ ਪਤਾ ਹੈ ਕਿ ਉਹ ਗਿੱਦੜਬਾਹੇ ਪਿੰਡ ਵਿਚ ਗਏ ਅਤੇ ਜਿਸ ਦੇ ਘਰੋਂ ਇਨ੍ਹਾਂ ਨੇ ਚਾਹ ਪੀਤੀ ਕੱਟ ਕਰਨ ਵਾਲਾ ਆਦਮੀ ਉਹੀ ਸੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 7 ਅਤੇ 51 ਦਾ ਫਰਕ ਜਿਹੜਾ ਸੀ, ਇਨ੍ਹਾਂ ਨੇ ਉਸ ਦੀ ਡਿਟੇਲ ਨਹੀਂ ਪੜ੍ਹੀ। ਅਬੋਹਰ ਮੰਡਲ ਵਿਚ ਸਾਲ 1977-78 ਵਿਚ 1 ਅਪਰੈਲ, 1977 ਤੋਂ 29 ਅਪਰੈਲ, 1977 ਤੱਕ ਕਾਂਗਰਸ ਮੰਤਰੀ ਮੰਡਲ ਵੇਲੇ ਕੱਟਸ ਦੀ ਗਿਣਤੀ ਸੱਤ ਸੀ ਅਤੇ ਅਬੋਹਰ ਨਹਿਰ ਮੰਡਲ ਵਿਚ 1977-78 ਵਿਚ 20 ਜੂਨ, 1977 ਤੋਂ 31 ਦਸੰਬਰ, 1977 ਤੱਕ ਵਰਤਮਾਨ ਮੰਤਰੀ ਮੰਡਲ ਦੇ ਸਮੇਂ ਕੱਟਸ ਦੀ ਗਿਣਤੀ 51 ਸੀ।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਇਸ ਨਾਲ ਕੋਈ ਗੱਲ ਨਹੀਂ ਬਣਦੀ। ਲੋਕਾਂ ਦਾ ਬਹੁਤ ਨੁਕਸਾਨ ਹੋਇਆ ਹੈ। ਉਹ ਬੰਦੇ ਪਕੜੇ ਨਹੀਂ ਗਏ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਹੜਾ ਦੂਸਰਾ ਸਵਾਲ ਉਠਾਇਆ ਗਿਆ ਹੈ ਕਿ ਉਸ ਨੂੰ ਪਕੜਿਆ ਨਹੀਂ ਗਿਆ ਉਸ ਦੇ ਬਾਰੇ ਮੈਨੂੰ ਦੱਸ ਦੇਣ ਅਤੇ ਮੈਂ ਉਸ ਦੀ ਇਨਕੁਆਇਰੀ ਕਰਾ ਲਵਾਂਗਾ। ਮੈਂ ਵੀ ਚਾਹੁੰਦਾ ਹਾਂ ਕਿ ਕੋਈ ਕੱਟ ਨਾ ਹੋਵੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵੀ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕੱਟ ਹੋਏ ਹਨ, ਇਹ ਬਿਲਕੁਲ ਨਹੀਂ ਹੋਣੇ ਚਾਹੀਦੇ। ਇਹ ਸਰਕਾਰ ਦੀਆਂ ਕਮਜ਼ੋਰੀਆਂ ਹਨ। ਇਸ ਦੀ ਇਨਕੁਆਇਰੀ ਕਰਾਈ ਜਾਵੇ।

**Chaudhri Bal Ram Jakhar :** This is an insinuation. We should not allow this. How can it be attributed to it ?

**Mr. Speaker :** This is a reference to only the past Government.

**ਮੁੱਖ ਮੰਤਰੀ** : ਇਸ ਦੇ ਵਿਚ ਕਈ ਮੁਸ਼ਕਲਾਂ ਆ ਜਾਂਦੀਆਂ ਹਨ। ਕੋਈ ਖਾਸ ਗੱਲ ਨਹੀਂ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮਹਿਕਮੇ ਦੇ ਕਾਰਨ ਹੀ ਕੱਟਸ ਹੁੰਦੇ ਹਨ। ਮਹਿਕਮੇ ਵਾਲੇ ਦੱਸਣ ਕਿ ਇਹ ਕੱਟ ਕਿਉਂ ਹੁੰਦੇ ਹਨ ਅਤੇ ਇਸ ਦੇ ਕੀ ਉਪਾ ਕੀਤੇ ਜਾ ਰਹੇ ਹਨ ? ਇਸ ਦੇ ਬਾਰੇ ਜ਼ਿੰਮੇਵਾਰੀ ਫਿਕਸ ਕਰਨੀ ਚਾਹੀਦੀ ਹੈ।

**ਮੁੱਖ ਮੰਤਰੀ** : ਜਿੱਥੋਂ ਤੱਕ ਕੱਟਸ ਦਾ ਸਵਾਲ ਹੈ, ਇਸ ਸਬੰਧੀ ਅਗਸਤ ਦੇ ਮਹੀਨੇ ਵਿਚ ਐਸ.ਐਸ.ਪੀ. ਔਰ ਐਸ.ਪੀਜ਼. ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਇਸ ਬਾਰੇ ਨਿਗਰਾਨੀ ਜ਼ਿਆਦਾ ਕੀਤੀ ਜਾਵੇ। ਅਜਿਹੀਆਂ ਥਾਵਾਂ ਤੇ ਪੁਲਿਸ ਪੈਟਰੋਲਿੰਗ ਕੀਤੀ ਜਾਣੀ ਚਾਹੀਦੀ ਹੈ, ਇਸ ਤਰ੍ਹਾਂ ਦੀਆਂ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ। ਹੋਰ ਵੀ ਪਰੋਗਰਾਮ ਬਣਾ ਰਹੇ ਹਾਂ ਕਿ ਜ਼ਿਆਦਾ ਤਰ ਚੈਨਲਜ਼ ਪੱਕੀਆਂ ਕੀਤੀਆਂ ਜਾਣ ਤਾਂ ਕਿ ਕੱਟਸ ਕੀਤੇ ਜਾਣ ਦਾ ਸਵਾਲ ਹੀ ਪੈਦਾ ਨਾ ਹੋਵੇ।

**ਸਰਦਾਰ ਹਰਪਰੀਤ ਸਿੰਘ ਸੰਧੂ** : ਸਪੀਕਰ ਸਾਹਿਬ, ਮੈਨੂੰ ਉਸ ਇਲਾਕੇ ਵਿਚ ਜਾਣ ਦਾ ਮੌਕਾ ਮਿਲਿਆ ਹੈ ਉਥੇ ਨਹਿਰ ਤੇ ਕੱਟਸ ਲੱਗੇ ਹੋਏ ਹਨ। ਕੀ ਸਰਕਾਰ ਦਾ ਉਸ ਨਹਿਰ ਦੀ ਲਾਈਨਿੰਗ ਕਰਨ ਦਾ ਵਿਚਾਰ ਹੈ, ਜਾਂ ਨਹੀਂ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**ਕਾਮਰੇਡ ਸੰਪੂਰਣ ਸਿੰਘ ਧੌਲਾ** : ਕੀ ਚੀਫ਼ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਥੇ ਮਹਿਕਮੇ ਦੀ ਅਣਗਹਿਲੀ ਨਾਲ ਕੱਟਸ ਹੋਣ ਨਾਲ ਪੱਕੀਆਂ ਫਸਲਾਂ ਦਾ ਨੁਕਸਾਨ ਹੋ ਜਾਂਦਾ ਹੈ, ਤਾਂ ਕੀ ਉਸ ਸਬੰਧ ਵਿਚ ਉਨ੍ਹਾਂ ਦੇ ਨੁਕਸਾਨ ਦਾ ਮੁਆਵਜ਼ਾ ਦਿਵਾਉਣ ਦਾ ਪਰਬੰਧ ਕੀਤਾ ਜਾਏਗਾ ?

**ਮੁੱਖ ਮੰਤਰੀ** : ਇਸ ਤਰ੍ਹਾਂ ਦੇ ਕੇਸਿਜ਼ ਵਿਚ ਜਿਸ ਵੇਲੇ ਸ਼ਿਕਾਇਤ ਆਉਂਦੀ ਹੈ ਤਾਂ ਨੁਕਸਾਨ ਦਾ ਜਾਇਜ਼ਾ ਲਿਆ ਜਾਂਦਾ ਹੈ। ਅਗਰ ਇਹ ਹੋ ਜਾਵੇ ਕਿ ਮਹਿਕਮੇ ਦੀ ਅਣਗਹਿਲੀ ਨਾਲ ਨੁਕਸਾਨ ਹੋਇਆ ਹੈ ਤਾਂ ਕਿਸਾਨ ਨੂੰ ਮੁਆਵਜ਼ਾ ਦਿੱਤਾ ਜਾਂਦਾ ਹੈ।

**ਸ੍ਰੀ ਸਪੀਕਰ** : ਮੈਂਬਰ ਸਾਹਿਬਾਨ ਵੱਲੋਂ ਜਦੋਂ ਅਜਿਹੇ ਕੇਸਾਂ ਬਾਰੇ ਸਰਕਾਰ ਨੂੰ ਲਿਖਿਆ ਜਾਵੇ ਤਾਂ ਸਰਕਾਰ ਨੂੰ ਜ਼ਰੂਰ ਐਕਸ਼ਨ ਲੈਣਾ ਚਾਹੀਦਾ ਹੈ ।

**ਮੁੱਖ ਮੰਤਰੀ**: ਜ਼ਰੂਰ ਐਕਸ਼ਨ ਲਵਾਂਗੇ।

**Shri Manmohan Kalia** : Sir, on a point of order.

**Mr. Speaker** : Please do not raise points of order. It is only a wastage of time.

**Shri Manmohan Kalia** : It is not a wastage of time.

**Mr. Speaker** : Whether a question or supplementary question is to be allowed to be raised, the decision is mine.

**Shri Manmohan Kalia** : Let that be a supplementary. There is a lacuna in the Chief Minister's reply. If the Act is faulty, then the defaulters are to be benefited.

**Mr. Speaker** : You can ask supplementary questions but do not raise a point of order.

**ਚੌਧਰੀ ਬਲ ਰਾਮ ਜਾਖੜ** : ਕੱਟਸ ਹੋਣ ਨਾਲ ਜੋ ਨਰਮੇ ਦੀ ਫਸਲ ਦਾ ਨੁਕਸਾਨ ਹੋਇਆ ਹੈ, ਉਸ ਦੀ ਪੂਰਤੀ ਲਈ ਕੀ ਇਹ ਪੜਤਾਲ ਕਰਾਉਣ ਨੂੰ ਤਿਆਰ ਹਨ ?

**ਮੁੱਖ ਮੰਤਰੀ**: ਡੈਫੀਨੇਟ ਤੌਰ ਤੇ ਜਿਹੜਾ ਵੀ ਕੋਈ ਮਸਲਾ ਹੈ ਇਹ ਮੇਰੇ ਨੋਟਿਸ ਵਿਚ ਲੈ ਆਉਣ, ਮੈਂ ਜ਼ਰੂਰ ਇਨਕੁਆਇਰੀ ਕਰਾ ਲਵਾਂਗਾ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਸਾਰੇ ਫਰੀਦਕੋਟ ਦੇ ਜ਼ਿਲ੍ਹੇ ਵਿਚ 1967 ਤੋਂ ਲੈ ਕੇ ਅੱਜ ਤੱਕ ਕਿੰਨੇ ਹੀ ਕੱਟਸ ਹੋਏ ਹਨ ਅਤੇ ਕੀ ਉਨ੍ਹਾਂ ਦੀ ਪੂਰਤੀ ਹੋ ਗਈ ਹੈ, ਜਾਂ ਨਹੀਂ ? ਉਥੇ ਜ਼ਿਮੀਦਾਰਾਂ ਦਾ ਕੋਈ ਕਸੂਰ ਨਹੀਂ

[ਕਾਮਰੇਡ ਦਾਨਾ ਰਾਮ]

ਹੈ, ਉਨ੍ਹਾਂ ਤੇ ਪਰਚੇ ਹੋਏ ਹੋਏ ਹਨ ਅਤੇ ਉਨ੍ਹਾਂ ਤੇ ਤਾਵਾਨ ਪੈ ਗਿਆ ਹੈ। ਕੀ ਸਰਕਾਰ ਉਨ੍ਹਾਂ ਤੇ ਜੋ ਤਾਵਾਨ ਪਾਇਆ ਗਿਆ ਹੈ, ਉਹ ਵਾਪਸ ਲੈਣ ਨੂੰ ਤਿਆਰ ਹੈ ?

**ਮੁੱਖ ਮੰਤਰੀ** : ਇਹ ਗੱਲ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦੀ ਹੈ।

**ਸ਼੍ਰੀ ਮਨਮੋਹਨ ਕਾਲੀਆ** : ਅਗਰ ਕੋਈ ਡੈਲੀਬਰੇਟਲੀ ਕੱਟਸ ਕਰੇ ਔਰ ਉਸ ਨਾਲ ਗਵਾਂਢੀਆਂ ਦਾ ਨੁਕਸਾਨ ਹੋਵੇ ਔਰ ਉਨ੍ਹਾਂ ਤੇ ਵੀ ਤਾਵਾਨ ਪੈ ਜਾਵੇ ਤਾਂ ਕੀ ਅਜਿਹੇ ਕੇਸਿਜ਼ ਵਿਚ ਇਨ੍ਹਾਂ ਦੇ ਨੁਕਸਾਨ ਦੀ ਤਲਾਫੀ ਕਰਨ ਵਾਸਤੇ ਸਰਕਾਰ ਕੋਈ ਕਾਰਵਾਈ ਕਰਨ ਨੂੰ ਤਿਆਰ ਹੈ ?

**ਸ਼੍ਰੀ ਸਪੀਕਰ** : ਭਾਵੇਂ ਮਹਿਕਮੇ ਦੀ ਅਣਗਹਿਲੀ ਕਾਰਣ ਕੱਟਸ ਹੋਣ ਜਾਂ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਅਜਿਹੀ ਹੋ ਜਾਵੇ ਜਿਸ ਨਾਲ ਕੱਟਸ ਹੋਣ ਪਰ ਜਦੋਂ ਵੀ ਅਜਿਹੇ ਕੇਸਿਜ਼ ਕੋਈ ਮੈਂਬਰ ਸਾਹਿਬ ਇਨ੍ਹਾਂ ਦੇ ਨੋਟਿਸ ਵਿਚ ਲਿਆਏ ਤਾਂ ਇਹਨਾਂ ਨੂੰ ਉਸ ਤੇ ਜ਼ਰੂਰ ਐਕਸ਼ਨ ਲੈਣਾ ਚਾਹੀਦਾ ਹੈ (ਵਿਘਨ)।

**ਮੁੱਖ ਮੰਤਰੀ**: ਕਿਸੇ ਕੱਟ ਕਾਰਣ ਕਿਸੇ ਕਿਸਾਨ ਦੀ ਫਸਲ ਦਾ ਜੋ ਨੁਕਸਾਨ ਹੋਵੇਗਾ ਉਸ ਨੂੰ ਪੂਰਾ ਕਰਨ ਵਾਸਤੇ ਸਰਕਾਰ ਜ਼ਰੂਰ ਯਤਨ ਕਰੇਗੀ। ਅਜਿਹੇ ਇਕ ਦੋ ਮਸਲੇ ਮੇਰੇ ਕੋਲ ਆਏ ਹਨ ਅਤੇ ਮੈਂ ਕਹਿ ਦਿੱਤਾ ਹੈ ਕਿ ਇਨ੍ਹਾਂ ਕੇਸਾਂ ਵਿਚ ਨੁਕਸਾਨ ਦਾ ਅੰਦਾਜ਼ਾ ਲਗਾਇਆ ਜਾਏ ਤਾਂ ਕਿ ਨੁਕਸਾਨ ਦੀ ਤਲਾਫੀ ਕਰ ਦਿੱਤੀ ਜਾਵੇ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ. 117**

(ਇਹ ਪ੍ਰਸ਼ਨ ਪੇਸ਼ ਨਹੀਂ ਕੀਤਾ ਗਿਆ)

**ਗੜ੍ਹਸ਼ੰਕਰ ਦੇ ਨਜ਼ਦੀਕ ਸ਼ਿਵਾਲਿਕ ਰੇਂਜ ਵਿਚ ਸਿਲੀਕਾ ਧਾਤ ਪਾਏ ਜਾਣ ਬਾਰੇ**

*12. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਉਦਯੋਗ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਇਹ ਸੱਚ ਹੈ ਕਿ ਗੜ੍ਹਸ਼ੰਕਰ, ਜ਼ਿਲ੍ਹਾ ਹੁਸ਼ਿਆਰਪੁਰ ਦੇ ਨਜ਼ਦੀਕ ਸ਼ਿਵਾਲਿਕ ਰੇਂਜ ਵਿਚ ਸਿਲੀਕਾ ਧਾਤ ਪਾਈ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿਸ ਹੱਦ ਤੱਕ ਅਤੇ ਇਹ ਕਿਸ ਕਿਸਮ ਦੀ ਸੀ ;

(ਅ) ਕੀ ਰਾਜ ਦੇ ਇਸ ਪਛੜੇ ਦਿਹਾਤੀ ਇਲਾਕੇ ਵਿਚ ਉਕਤ ਕੱਚੀ ਸਮੱਗਰੀ ਦੇ ਆਧਾਰ ਤੇ ਸ਼ੀਸ਼ੇ ਦਾ ਕਾਰਖਾਨਾ ਸਥਾਪਤ ਕਰਨਾ ਸੰਭਵ ਹੋਵੇਗਾ ;

(ੲ) ਉਕਤ ਇਲਾਕੇ ਵਿਚ ਪ੍ਰਾਈਵੇਟ ਜਾਂ ਪਬਲਿਕ ਸੈਕਟਰ ਵਿਚ ਸ਼ੀਸ਼ੇ ਦਾ ਕਾਰਖਾਨਾ ਸਥਾਪਤ ਕਰਨ ਲਈ ਸਰਕਾਰ ਦੁਆਰਾ ਹੁਣ ਤੱਕ ਕੀ ਕਾਰਵਾਈ ਕੀਤੀ ਗਈ ਹੈ, ਜਾਂ ਕੀਤੇ ਜਾਣ ਦਾ ਵਿਚਾਰ ਹੈ ?

**ਸ਼੍ਰੀ ਬਲ ਰਾਮ ਜੀ ਦਾਸ ਟੰਡਨ** : (ੳ) ਜੀ ਹਾਂ, ਗੋਲ ਸਫੈਦ ਬਿਲੌਰੀ ਪੱਥਰਾਂ ਦੀ ਕਿਸਮ ਦੀ ਹੈ ਅਤੇ ਇਸ ਦੀ ਅੰਦਾਜ਼ਨ ਮਾਤਰਾ 65 ਲੱਖ ਟਨ ਹੈ।

(ਅ, ੲ) ਇਸ ਸੰਭਾਵਨਾ ਬਾਰੇ ਤਕਨੀਕੀ,ਆਰਥਿਕ ਅਤੇ ਉਪਯੁਕਤਤਾ ਅਧਿਐਨ ਰਾਜ ਭੂ-ਗਰਭ ਵਿੰਗ ਦੁਆਰਾ ਕੀਤਾ ਜਾ ਰਿਹਾ ਹੈ, ਉਸ ਦੇ ਮੁਕੰਮਲ ਹੋਣ ਉਪਰੰਤ ਮਾਮਲਾ ਅੱਗੇ ਵਿਚਾਰਿਆ ਜਾਵੇਗਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਹ ਸਵਾਲ ਪਿਛਲੀ ਵਿਧਾਨ ਸਭਾ ਵਿਚ ਵੀ ਆ ਚੁੱਕਾ ਹੈ । ਇਸ ਦਾ ਜੋ ਜਵਾਬ ਇਥੇ ਦਿੱਤਾ ਗਿਆ ਹੈ ਮੇਰੇ ਖਿਆਲ ਵਿਚ ਇਹ ਦਰੁਸਤ ਨਹੀਂ ਹੈ । ਕਿਹਾ ਗਿਆ ਹੈ ਕਿ ਇਸ ਦਾ ਟੈਕਨੀਕਲ ਔਰ ਇਕਾਨੋਮਿਕ ਤੌਰ ਤੇ ਸਰਵੇ ਹੋ ਰਿਹਾ ਹੈ । (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਖੁਦ ਜਾਂ ਕੋਈ ਪ੍ਰਾਈਵੇਟ ਪਾਰਟੀ ਜਾਂ ਜੁਆਇੰਟ ਸੈਕਟਰ ਰਾਹੀਂ ਪਛੜੇ ਇਲਾਕੇ ਵਿਚ ਗਲਾਸ ਫੈਕਟਰੀ ਲਗਾਉਣ ਦਾ ਉਦੱਮ ਕਰੇਗੀ ?

**ਮੰਤਰੀ** : ਜੁਆਇੰਟ ਸੈਕਟਰ ਜਾਂ ਜਿਸ ਤਰੀਕੇ ਨਾਲ ਵੀ ਜੋ ਵੀ ਸਾਧਨ ਹੋਏ ਡੈਫੀਨੇਟਲੀ ਕਰਾਂਗੇ । ਅਸੀਂ ਪੰਜਾਬ ਵਿਚ ਇੰਡਸਟ੍ਰੀਅਲਾਈਜ਼ੇਸ਼ਨ ਕਰਨੀ ਹੈ । ਅਗਰ ਕਿਸੀ ਪਾਰਟੀ ਬਾਰੇ ਇਹ ਸਾਨੂੰ ਦੱਸ ਦੇਣ ਤਾਂ ਉਹ ਵੀ ਦੇਖ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਫੈਸਲਾ ਕਰਨ ਲੱਗਿਆਂ ਜਿਹੜ ਹੁਸ਼ਿਆਰਪੁਰ ਗਲਾਸ ਫੈਕਟਰੀ ਲਗਾਉਣੀ ਹੈ ਇਸ ਤਜਰਬੇ ਨੂੰ ਸਾਹਮਣੇ ਰੱਖਣਗੇ ਕਿ ਜੁਆਇੰਟ ਸੈਕਟਰੀ ਵਿਚ ਪਹਿਲਾ ਹੀ ਬੜੀ ਲੁਟ ਹੈ, ਕਿ ਆਇਆ ਇਹ ਫੈਕਟਰੀ ਪਬਲਿਕ ਸੈਕਟਰ ਵਿਚ ਲੋਗਾਉਣੀ ਚਾਹੀਦੀ ਹੈ ਜਾਂ ਕਿ ਜੁਆਇੰਟ ਸੈਕਟਰ ਵਿਚ ਲਗਾਉਣੀ ਚਾਹੀਦੀ ਹੈ ?

**ਮੰਤਰੀ** : ਇਸ ਤਜਰਬੇ ਨੂੰ ਅਸੀਂ ਸਾਹਮਣੇ ਰੱਖਾਂਗੇ ।

**प्रिंसिपल ओम प्रकाश बग्गा** : क्या यह असलियत नहीं है कि कांग्रेस सरकार के वक्त उन्हों ने ज़्यादा रिश्वत ले ली इसी लिए ही कोई कारखाना नहीं लग सका ?

**ਮੰਤਰੀ** : ਅਗਰ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਗਿਆਨ ਹੈ ਤਾਂ ਸਾਨੂੰ ਦੱਸ ਦੇਣ ਅਸੀਂ ਜ਼ਰੂਰ ਪੜਤਾਲ ਕਰਾਵਾਂਗੇ ।

---

## ਰਾਜ ਵਿਚ ਦਿਹਾਤੀ ਲੋਕਾਂ ਨੂੰ ਖੇਡਾਂ ਦੀਆਂ ਸਹੂਲਤਾਂ

*40. **ਸਰਦਾਰ ਪ੍ਰਹਿਲਾਦ ਸਿੰਘ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਦੇ ਪਿੰਡਾਂ ਵਿਚ ਖੇਡ ਕਲੱਬਾਂ ਸਥਾਪਤ ਕਰਕੇ ਦਿਹਾਤੀ ਲੋਕਾਂ ਨੂੰ ਖੇਡਾਂ ਦੀਆਂ ਸਹੂਲਤਾਂ ਦੇਣ ਦੀ ਤਜਵੀਜ਼ ਹੈ ?

**ਸਰਦਾਰ ਆਤਮਾ ਸਿੰਘ** : ਹਾਂ ਜੀ ।

**ਸਰਦਾਰ ਪ੍ਰਹਿਲਾਦ ਸਿੰਘ** : ਇਨ੍ਹਾਂ ਨੇ ਸਵਾਲ ਦੇ ਜਵਾਬ ਵਿਚ 'ਹਾਂ ਜੀ' ਕਿਹਾ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਦੀ ਇਹ ਮੌਜੂਦਾ ਵਜ਼ਾਰਤ ਇਥੇ ਪੰਜਾਬ ਵਿਚ ਆਈ ਹੈ, ਕੀ ਸਪੋਰਟਸ ਸਬੰਧੀ ਪਰੋਗਰਾਮ ਇਨ੍ਹਾਂ ਨੇ ਲਾਗੂ ਕੀਤਾ ਹੈ ?

**ਮੰਤਰੀ** : ਫੈਸਲਾ ਕੀਤਾ ਗਿਆ ਹੈ ਕਿ 117 ਬਲਾਕਾਂ ਵਿਚ ਅਤੇ ਹਰ ਬਲਾਕ ਵਿਚ ਸਪੋਰਟਸ ਕਲੱਬ ਕਾਇਮ ਕੀਤਾ ਜਾਏਗਾ । ਇਨ੍ਹਾਂ ਵਿਚੋਂ 65 ਬਲਾਕਾਂ ਵਿਚ ਇਹ ਕਾਇਮ ਹੋ ਚੁੱਕੇ ਹਨ । 500 ਰੁਪਏ ਫੀ ਕਲੱਬ ਦੇ ਹਿਸਾਬ ਨਾਲ ਗਰਾਂਟ ਦਿੱਤੀ ਜਾਂਦੀ ਹੈ ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਬਲਾਕਾਂ ਵਿਚ ਜਿਥੇ ਸਪੋਰਟਸ ਕਲੱਬ ਬਣਾਏ ਗਏ ਹਨ ਕੀ ਉਨ੍ਹਾਂ ਵਾਸਤੇ ਉਥੇ ਸਟੇਡੀਅਮ ਵੀ ਬਣਾਏ ਜਾਣਗੇ ?

ਮੰਤਰੀ : ਉਸ ਦੇ ਵਾਸਤੇ ਇਸ ਤਰ੍ਹਾਂ ਹੈ ਕਿ ਜੇ ਪਿੰਡ ਦੀ ਪੰਚਾਇਤ 3 ਏਕੜ ਜ਼ਮੀਨ ਦੇਵੇ ਅਤੇ 20 ਹਜ਼ਾਰ ਰੁਪਿਆ ਦੇਵੇ ਤਾਂ ਸਰਕਾਰ ਬਣਾ ਦਿੰਦੀ ਹੈ ।

ਕਾਮਰੇਡ ਦਰਸ਼ਨ ਸਿੰਘ ਕਨੇਡੀਅਨ : ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਪੋਰਟਸ ਦੀ ਇਸ ਵੇਲੇ ਹਾਲਤ ਇਹ ਹੈ ਕਿ ਸਪੋਰਟਸ ਨੂੰ 3, 4 ਡਿਪਾਰਟਮੈਂਟਸ ਡੀਲ ਕਰਦੇ ਹਨ। ਇਸ ਵਾਸਤੇ ਸਪੋਰਟਸ ਡਿਪਾਰਟਮੈਂਟ ਹੈ, ਐਜੂਕੇਸ਼ਨ ਡਿਪਾਰਟਮੈਂਟ ਹੈ, ਪੰਚਾਇਤੀ ਰਾਜ ਹੈ ਅਤੇ ਫਿਰ ਐਨ. ਐਸ. ਐਸ. ਵਾਲੇ ਵੀ ਹਨ । ਇਨ੍ਹਾਂ ਸਾਰਿਆਂ ਦਾ ਆਪਸੀ ਤਾਲਮੇਲ ਨਹੀਂ ਹੈ ਜਿਸ ਕਾਰਣ ਨਤੀਜੇ ਠੀਕ ਨਹੀਂ ਨਿਕਲਦੇ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸਾਰਿਆਂ ਡਿਪਾਰਟਮੈਂਟਸ ਨੂੰ ਸੰਗਠਨ ਕਰਕੇ ਇਕੋ ਥਾਂ ਤੇ ਹੀ ਇਨ੍ਹਾਂ ਸਪੋਰਟਸ ਦਾ ਪ੍ਰਬੰਧ ਨਹੀਂ ਹੋ ਸਕਦਾ ?

ਮੰਤਰੀ : ਸਕੂਲਾਂ ਅਤੇ ਕਾਲਜਾਂ ਵਾਸਤੇ ਗੇਮਜ਼ ਦਾ ਵੱਖਰਾ ਪ੍ਰਬੰਧ ਹੈ । ਪਰ ਇਹ ਜਿਹੜਾ ਕਨੇਡੀਅਨ ਜੀ ਵੱਲੋਂ ਜ਼ਿਕਰ ਕੀਤਾ ਗਿਆ ਹੈ, ਇਹ ਦਿਹਾਤੀ ਨੌਜਵਾਨਾਂ ਲਈ ਪ੍ਰਬੰਧ ਕੀਤਾ ਗਿਆ ਹੈ ।

ਸਰਦਾਰ ਹਰਪਰੀਤ ਸਿੰਘ ਸੰਧੂ : ਫਿਰੋਜ਼ਪੁਰ ਜ਼ਿਲ੍ਹੇ ਵਿਚ 14, 15 ਸੌ ਪਿੰਡ ਹਨ, ਕੀ ਉਥੇ ਸਪੋਰਟਸ ਕਲੱਬ ਬਣਾਏ ਗਏ ਹਨ ?

ਮੰਤਰੀ : ਇਸ ਵਾਸਤੇ ਨੋਟਿਸ ਚਾਹੀਦਾ ਹੈ ।

प्रिंसिपल ओम प्रकाश बग्गा : गांवों के क्लबों के नाम पर पिछले समय में रुपया मिसयूज़ हुआ है । 20 हज़ार रुपया एक गांव को मिला जिस का नाम बड़ा पिन्ड है । 60 हज़ार रुपया एक और गांव को मिला, 2 हज़ार रुपया नकोदर को मिला । यह रुपया पिछली बार स्पोर्टस मिनिस्टर सरदार उमराओ सिंह ने अपने हलके को दिया । इस रुपये के मिसयूज़ होने के बारे में शिकायत हुई । क्या सरकार इस की इन्क्वायरी कराएगी ?

ਡਾਕਟਰ ਸਾਧੂ ਰਾਮ : ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਮੇਰੇ ਹਲਕੇ ਵਿੱਚ ਖੇਡਾਂ ਦਾ ਉਦਘਾਟਨ ਕੀਤਾ ਸੀ ਅਤੇ ਉਥੇ ਕੋਈ ਸੌ ਟੀਮਾਂ ਸੱਦੀਆਂ ਸਨ, ਪਰ ਉਥੇ ਕੋਈ ਟੀਮ ਨਹੀਂ ਗਈ । ਕੀ ਇਹ ਦੱਸਣਗੇ ਕਿ ਉਸ ਵਾਸਤੇ ਕਿੰਨਾ ਪੈਸਾ ਖਰਚ ਆਇਆ ?

ਮੰਤਰੀ : ਇਸ ਵਾਸਤੇ ਨੋਟਿਸ ਚਾਹੀਦਾ ਹੈ ।

---

**Starred Question No. *13**

**Mr. Speaker :** Extension has been asked for in respect of Starred Question No. 13.

---

*For Starred Question No. 13 and reply there to, please *see* Debate dated the 13th January, 1978

**ਰਾਜ ਦੇ ਕੌਮੀ ਸ਼ਾਹਰਾਹਾਂ ਤੇ ਦੁਕਾਨਾਂ/ਮਕਾਨਾਂ ਦੀ ਉਸਾਰੀ ਅਤੇ ਸਨੱਅਤਾਂ ਦਾ ਲਾਉਣਾ**

*18. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** } : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ
**ਕਾਮਰੇਡ ਸਰਵਣ ਸਿੰਘ** }
ਦੱਸਣਗੇ ਕਿ --

(ੳ) ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਰਾਜ ਦੇ ਲਗਭਗ ਹਰ ਇਕ ਜ਼ਿਲ੍ਹੇ ਵਿੱਚ ਕੌਮੀ ਸ਼ਾਹ ਰਾਹਾਂ, ਮਹੱਤਵਪੂਰਨ ਸੜਕਾਂ ਅਤੇ ਨਵੇਂ ਬਣਾਏ ਗਏ ਬਾਈ-ਪਾਸਿਜ਼ ਦੇ ਨਾਲ ਨਾਲ ਲੋਕ ਬਹੁਤ ਸਾਰੀਆਂ ਦੁਕਾਨਾਂ, ਮਕਾਨ ਬਣਾ ਰਹੇ ਹਨ ਅਤੇ ਸਨੱਅਤਾਂ ਵੀ ਲਗਾ ਰਹੇ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਕੌਮੀ ਸ਼ਾਹ ਰਾਹਾਂ ਆਦਿ ਦੇ ਬਿਲਕੁਲ ਨਜ਼ਦੀਕ ਮਕਾਨ, ਦੁਕਾਨਾਂ ਆਦਿ ਬਣਾਉਣੀਆਂ ਅਤੇ ਤੇਜ਼ੀ ਨਾਲ ਵੱਧਦੀ ਵਸੋਂ ਦਿਨ ਪ੍ਰਤੀ ਦਿਨ ਵੱਧ ਰਹੀ ਹੈ ਆਵਾਜਾਈ ਲਈ ਖਤਰਨਾਕ ਸਾਬਤ ਨਹੀਂ ਹੋਣਗੇ ਅਤੇ ਇਸ ਤਰ੍ਹਾਂ ਨਵੇਂ ਬਣਾਏ ਗਏ ਬਾਈ-ਪਾਸਿਜ਼ ਵਿਅਰਥ ਨਹੀਂ ਹੋ ਜਾਣਗੇ ;

(ੲ) ਜੇਕਰ ਉਪਰੋਕਤ ਭਾਗਾਂ (ੳ) ਅਤੇ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਸਰਕਾਰ ਉਪਰੋਕਤ ਸਮੱਸਿਆਵਾਂ ਨੂੰ ਹੱਲ ਕਰਨ ਲਈ ਕੋਈ ਕਾਰਵਾਈ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੀ ਹਾਂ ।

(ਅ) ਜੀ ਹਾਂ ।

(ੲ) ਸ਼ਾਹ ਰਾਹਾਂ ਅਤੇ ਹੋਰ ਮਹੱਤਵਪੂਰਨ ਸੜਕਾਂ ਦੇ ਆਲੇ ਦੁਆਲੇ ਨਾਜ਼ਾਇਜ਼ ਉਸਾਰੀ ਨੂੰ ਰੋਕਣ ਲਈ ਸਰਕਾਰ ਨੇ ਪੰਜਾਬ ਸ਼ੈਡਿਊਲਡ ਰੋਡਜ਼ ਐਂਡ ਕੰਟਰੋਲਡ ਏਰੀਆਜ਼ ਰਿਸਟਰੱਕਸ਼ਨਜ਼ ਆਫ਼ ਅਨਰੈਗੂਲੇਟਡ ਡੀਵੈਲਪਮੈਂਟ ਐਕਟ, 1963, ਪਾਸ ਕੀਤਾ ਹੋਇਆ ਹੈ, ਜਿਸ ਅਨੁਸਾਰ ਸ਼ੈਡਿਊਲਡ ਸੜਕਾਂ ਤੇ 30 ਮੀਟਰ ਅਤੇ ਬਾਈ ਪਾਸਾਂ ਤੇ 100 ਮੀਟਰ ਤੱਕ ਉਸਾਰੀ ਨਹੀਂ ਹੋ ਸਕਦੀ । ਪ੍ਰੰਤੂ ਇਸ ਐਕਟ ਨੂੰ ਪੂਜਾ ਦੀਆਂ ਥਾਵਾਂ, ਪਿੰਡ ਦੀ ਅਬਾਦੀ ਦੇ ਏਰੀਏ ਵਿੱਚ ਅਤੇ ਮਿਊਨਿਸੀਪਲ ਕਮੇਟੀ ਦੇ ਏਰੀਏ ਵਿਚ ਲਾਗੂ ਨਹੀਂ ਕੀਤਾ ਜਾ ਸਕਦਾ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਦਿੱਤਾ ਗਿਆ । ਮੈਂ ਇਹ ਨਹੀਂ ਕਿਹਾ ਕਿ ਨਾਜ਼ਾਇਜ਼ ਉਸਾਰੀ ਹੋ ਰਹੀ ਹੈ। ਮੇਰਾ ਇਤਰਾਜ਼ ਇਹ ਹੈ ਕਿ ਜਿਹੜੀ ਨਾਜ਼ਾਇਜ਼ ਉਸਾਰੀ ਹੋ ਰਹੀ ਹੈ ਉਸ ਨੂੰ ਰੋਕਣ ਦੀ ਲੋੜ ਹੈ। ਬਾਈ-ਪਾਸਿਜ਼ ਦੇ ਨਾਲ ਨਾਲ ਲੋਕ ਬਹੁਤ ਸਾਰੀਆਂ ਦੁਕਾਨਾਂ, ਮਕਾਨ ਬਣਾ ਰਹੇ ਹਨ ਅਤੇ ਸਨੱਅਤਾਂ ਵੀ ਲਗਾ ਰਹੇ ਹਨ । ਇਸ ਤਰ੍ਹਾਂ ਐਕਸੀਡੈਂਟਸ ਹੋ ਰਹੇ ਹਨ ਅਤੇ ਲੋਕ ਮਰ ਰਹੇ ਹਨ। ਤੁਹਾਨੂੰ ਪਤਾ ਹੈ ਕਿ ਟਰੈਫਿਕ ਵੀ ਵਧ ਰਹੀ ਹੈ। ਮੇਰਾ ਸਵਾਲ ਇਹ ਹੈ ਕਿ ਇਸ ਕਿਸਮ ਦੀ ਉਸਾਰੀ ਬੰਦ ਹੋਣੀ ਚਾਹੀਦੀ ਹੈ । ਇਸ ਚੀਜ਼ ਨੂੰ ਰੋਕਣ ਵਾਸਤੇ ਕੀ ਵਜ਼ੀਰ ਸਾਹਿਬ ਕੋਈ ਕਦਮ ਚੁੱਕਣਗੇ ਤਾਂ ਕਿ ਬਾਈ-ਪਾਸਿਜ਼, ਸੜਕਾਂ ਤੇ ਇਹ ਜਿਹੜੀ ਭਿਆਨਕ ਹਾਲਤ ਬਣ ਰਹੀ ਹੈ ਇਸ ਨੂੰ ਰੋਕਿਆ ਜਾ ਸਕੇ ?

**ਸ੍ਰੀ ਸਪੀਕਰ** : ਸਰਕਾਰ ਕੋਲ ਕਾਨੂੰਨ ਬਹੁਤ ਹਨ, ਜਿਸ ਨਾਲ ਇਸ ਨੂੰ ਕੰਟਰੋਲ ਕੀਤਾ ਜਾ ਸਕਦਾ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੇਰਾ ਤਾਂ ਸਵਾਲ ਇਹੀ ਹੈ ਕਿ ਕੀ ਸਰਕਾਰ ਇਸ ਕਿਸਮ ਦੀ ਵਧ ਰਹੀ ਉਸਾਰੀ ਨੂੰ ਰੋਕਣ ਲਈ ਕੋਈ ਯਤਨ ਕਰੇਗੀ ਤਾਂ ਕਿ ਲੋਕਾਂ ਦੀ ਸੁਰੱਖਿਆ ਹੋ ਸਕੇ ?

**ਮੰਤਰੀ** : ਐਕਟ 1963 ਦਾ ਬਣਿਆ ਹੋਇਆ ਹੈ ਅਤੇ ਉਸ ਦੇ ਮੁਤਾਬਿਕ ਬਾਈ-ਪਾਸਿਜ਼, ਮਿਉਂਨਿਸੀਪਲ ਕਮੇਟੀ ਅਤੇ ਕਾਰਪੋਰੇਸ਼ਨ ਦੇ ਏਰੀਏ ਵਿਚ ਆਉਂਦੇ ਹਨ ਅਤੇ ਉਸ ਦੇ ਵਿਚ ਅਸੀਂ ਦਖਲ ਨਹੀਂ ਦੇ ਸਕਦੇ ।

**ਸ੍ਰੀ ਸਪੀਕਰ** : ਇਹ ਮਿਉਂਨਿਸੀਪਲ ਏਰੀਆ ਦੀ ਗੱਲ ਨਹੀਂ ਹੈ । ਇਹ ਜਿਹੜੇ ਹਾਈਵੇਜ਼ ਹਨ ਉਨ੍ਹਾਂ ਉਤੇ ਇਲਲੀਗਲ ਕੰਸਟਰਕਸ਼ਨ ਬਹੁਤ ਹੋ ਰਹੀ ਹੈ । ਇਸ ਬਾਰੇ ਕਾਨੂੰਨ ਵੀ ਹਨ । ਮੇਰਾ ਖਿਆਲ ਹੈ ਕਿ ਇਸ ਬਾਰੇ ਹੀ ਕਨੇਡੀਅਨ ਸਾਹਿਬ ਪੁੱਛ ਰਹੇ ਹਨ ।

**ਮੰਤਰੀ** : ਐਕਟ ਦੇ ਮੁਤਾਬਿਕ ਅਸੀਂ ਐਗਜ਼ੈਕਟਿਵ ਇੰਜਨੀਅਰਜ਼ ਨੂੰ ਅਥਾਰਟੀ ਦਿੱਤੀ ਹੋਈ ਹੈ ।

**ਸ੍ਰੀ ਸਪੀਕਰ** : ਮੁੱਖ ਮੰਤਰੀ ਸਾਹਿਬ, ਇਹ ਮਸਲਾ ਬੜਾ ਇੰਪਾਰਟੈਂਟ ਹੈ । ਇਸ ਮਾਮਲੇ ਤੇ ਤੁਹਾਨੂੰ ਅਤੇ ਤੁਹਾਡੀ ਸਰਕਾਰ ਨੂੰ ਗੌਰ ਕਰਨਾ ਚਾਹੀਦਾ ਹੈ ।

**ਮੁੱਖ ਮੰਤਰੀ** : ਠੀਕ ਹੈ ਜੀ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਐਕਟ ਦੇ ਵਿਚ ਲੈਕੂਨਾ ਹੈ । 100 ਮੀਟਰ ਤੱਕ ਜ਼ਿਮੀਦਾਰ ਦੀ ਜ਼ਮੀਨ ਤੇ ਕੰਸਟਰੱਕਸ਼ਨ ਨਹੀਂ ਹੋ ਸਕਦੀ, ਪਰ ਹੁੰਦਾ ਕੀ ਹੈ ਕਿ ਉਨ੍ਹਾਂ ਦੀ ਫਰੰਟ ਸਾਈਡ ਦੀ ਜ਼ਮੀਨ ਤੇ ਹੈਪਹੈਜ਼ਰਡ ਤਰੀਕੇ ਨਾਲ ਉਸਾਰੀ ਹੋ ਜਾਂਦੀ ਹੈ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਇਸ ਦਾ ਜ਼ਿਮੀਦਾਰਾਂ ਨੂੰ ਮੁਆਵਜ਼ਾ ਦਿੱਤਾ ਜਾਵੇ । ਇਸ ਐਕਟ ਵਿਚ ਲੈਕੂਨਾ ਹੈ । ਮੇਰਾ ਸਵਾਲ ਇਹ ਹੈ ਕਿ ਇਹ ਜਿਹੜਾ 1963 ਦਾ ਐਕਟ ਹੈ ਇਸ ਨੂੰ ਅਮੈਂਡ ਕੀਤਾ ਜਾਵੇ । ਜ਼ਿਮੀਦਾਰਾਂ ਦਾ ਨੁਕਸਾਨ ਹੋ ਰਿਹਾ ਹੈ । ਜ਼ਿਮੀਦਾਰਾਂ ਨੂੰ ਮੁਆਵਜ਼ਾ ਮਿਲਣਾ ਚਾਹੀਦਾ ਹੈ । (ਵਿਘਨ) ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਕਾਨੂੰਨ ਵਿੱਚ ਤਰਮੀਮ ਕਰੇਗੀ ?

**ਮੰਤਰੀ**: ਸਪੀਕਰ ਸਾਹਿਬ, ਕਨੇਡੀਅਨ ਜੀ ਤਾਂ ਮੰਨਦੇ ਹਨ ਕਿ ਇਸ ਨੂੰ ਲਾਗੂ ਕਰੋ ਸੌ ਮੀਟਰ ਤੱਕ, ਪਰ ਕਾਲੀਆ ਜੀ ਇਸ ਦੇ ਉਲਟ ਕਹਿੰਦੇ ਹਨ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ........

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੇਰਾ ਸਵਾਲ ਇਹ ਸੀ ਕਿ ਕੀ ਇਹ ਉਸ ਕਾਨੂੰਨ ਵਿਚ ਅਮੈਂਡਮੈਂਟ ਕਰਨਗੇ ?

**ਮੰਤਰੀ** : ਵਿਚਾਰ ਕਰ ਲਵਾਂਗੇ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਭਾਵੇਂ ਬਾਈ-ਪਾਸਿਜ਼ ਹਨ ਅਤੇ ਭਾਵੇਂ ਲਿੰਕ-ਰੋਡਜ਼ ਹਨ, ਇਲਲੀਗਲ ਕੰਸਟਰੱਕਸ਼ਨ ਕਰਕੇ ਉਨ੍ਹਾਂ ਦੀ ਖੂਬਸੂਰਤੀ ਖਰਾਬ ਕਰ ਦਿੱਤੀ ਹੈ । ਇਸ ਲਈ ਕੀ

ਇਹ ਜਨਰਲ ਸਰਵੇ ਕਰਾਉਣ ਲਈ ਆਪਣੇ ਡਿਪਾਰਟਮੈਂਟ ਨੂੰ ਹੁਕਮ ਦੇਣਗੇ ਕਿ ਇਹ ਜਿਹੜੀ ਇਲ-ਲੀਗਲ ਕੰਸਟਰਕਸ਼ਨ ਹੋਈ ਹੈ ਜਾਂ ਹੋ ਰਹੀ ਹੈ ਇਸ ਨੂੰ ਰਿਮੂਵ ਕੀਤਾ ਜਾਵੇ ?

**ਮੰਤਰੀ** : ਇਸ ਉਤੇ ਵਿਚਾਰ ਕਰ ਲਵਾਂਗੇ ।

**ਸ੍ਰੀ ਸਪੀਕਰ** : ਮੈਂ ਸੀ. ਐਮ. ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਇਹ ਮਸਲਾ ਬਹੁਤ ਅਹਿਮ ਹੈ ਅਤੇ ਸਰਕਾਰ ਨੂੰ ਇਸ ਦੇ ਮੁਤਅੱਲਕ ਫੈਸਲਾ ਕਰਨਾ ਚਾਹੀਦਾ ਹੈ ।

---

**Starred Question No. *144**

**Mr. Speaker** : Extension has been asked for in respect of Starred Question No. 144.

---

ਰਾਜ ਵਿਚ ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਨੂੰ ਤਨਖਾਹ ਦੀ ਅਦਾਇਗੀ ਨਾ ਕਰਨਾ

*2. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਹਾਇਤਾ ਪ੍ਰਾਪਤ ਸਕੂਲਾਂ ਦੇ ਅਧਿਆਪਕਾਂ ਨੂੰ ਪਿਛਲੇ ਦੋ ਮਹੀਨਿਆਂ ਤੋਂ ਜਾਂ ਇਸਦੇ ਲਗਭਗ ਉਨ੍ਹਾਂ ਦੀਆਂ ਤਨਖਾਹਾਂ ਨਹੀਂ ਦਿੱਤੀਆਂ ਗਈਆ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਨ ਹਨ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕਿ ਉਕਤ ਤਨਖਾਹਾਂ ਦੀ ਅਦਾਇਗੀ ਨਾ ਕਰਨ ਦਾ ਕਾਰਣ ਅਜਿਹੇ ਸਕੂਲਾਂ ਨੂੰ ਗ੍ਰਾਂਟਾਂ ਨਾ ਦੇਣਾ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਕੀ ਕਾਰਨ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** :

(ੳ) ਅਤੇ (ਅ) ਹਾਂ ਜੀ ਸਬੰਧਤ ਸਕੂਲਾਂ ਨੇ ਨਿਯਤ ਕੀਤੀ ਤਾਰੀਖ ਤੱਕ ਜੋ 31 ਮਾਰਚ 1977 ਸੀ, ਗ੍ਰਾਂਟਇਨ-ਏਡ ਪ੍ਰਾਪਤ ਕਰਨ ਲਈ ਸ਼ਰਤਾਂ ਪੂਰੀਆਂ ਨਹੀ ਕੀਤੀਆਂ ਸਨ । ਇਸ ਲਈ ਉਨ੍ਹਾਂ ਦੇ ਸਟਾਫ ਦੀ ਤਨਖਾਹ ਤੇ ਗ੍ਰਾਂਟ ਇਨ-ਏਡ ਸਾਲ 1977-78 ਦੀ ਪਹਿਲੀ ਤਿਮਾਹੀ ਦੀ ਸਮੇਂ ਸਿਰ ਮੰਨਜ਼ੂਰੀ ਨਹੀਂ ਕੀਤੀ ਜਾ ਸਕੀ ਸੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਨ੍ਹਾਂ ਸਕੂਲਾਂ ਦੀ ਗਰਾਂਟ ਰੁਕ ਗਈ ਹੈ ਔਰ ਮਾਸਟਰਾਂ ਨੂੰ ਤਨਖਾਹ ਨਹੀਂ ਮਿਲੀ, ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੋਇਆ ਹੈ, ਉਹ ਸਕੂਲ ਕਿੰਨੇ ਸਨ ਅਤੇ ਕਿੰਨੇ ਸਕੂਲਾਂ ਨੇ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ ਔਰ ਇਸ ਗੱਲ ਦੀ ਹਕੀਕਤ ਵਿਚ ਇਹ ਗੱਲ ਦੱਸਣ ਦੀ ਖੇਚਲ ਕਰਨ ਕਿ ਸਰਕਾਰ ਜੋ ਸ਼ਰਤਾਂ ਲਾਉਂਦੀ ਹੈ ਉਹ ਲਾਉਂਦੀ ਹੈ ਮੈਨੇਜਮੈਂਟ ਲਈ ਔਰ ਮੈਨੇਜਮੈਂਟ ਜਾਣ ਬੁੱਝ ਕੇ ਸ਼ਰਤਾਂ ਪੂਰੀਆਂ ਨਹੀਂ ਕਰਦੀ ਜਿਸ ਦੇ ਨਾਲ ਤਨਖਾਹ ਮਾਸਟਰਾਂ ਨੂੰ ਨਹੀਂ ਮਿਲਦੀ ਅਤੇ ਪੜ੍ਹਾਈ ਬੱਚਿਆਂ ਦੀ ਖਰਾਬ ਹੁੰਦੀ ਹੈ। ਕੀ ਸਰਕਾਰ ਕੇਰਲਾ ਸਰਕਾਰ ਵਾਂਗ ਮਾਸਟਰਾਂ ਨੂੰ ਸਿੱਧੀ ਤਨਖਾਹ ਟਰੈਜ਼ਰੀ ਵਿਚੋਂ ਦਿਵਾਏਗੀ ? ਪਿਛਲੀ ਸਰਕਾਰ ਨੇ ਕੁੱਝ ਫੈਸਲਾ ਇਸ ਦੇ ਬਾਰੇ ਕੀਤਾ ਸੀ ਜਿਸ ਤੋਂ ਇਹ ਮੁਨੱਕਰ ਹੋ ਗਈ ਹੈ। ਕੀ ਹੁਣ ਮਾਸਟਰਾਂ ਨੂੰ ਸਿੱਧੀ ਤਨਖਾਹ ਟਰੈਜ਼ਰੀ ਤੋਂ ਦਿਵਾਈ ਜਾਵੇਗੀ ?

---

*For Starred Question No. 144 and reply thereto please see Debates dated the 13th January, 1978.

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਗਰਾਂਟ-ਇਨ-ਏਡ ਪੈਟਰਨ 1967 ਤੋਂ ਲਾਗੂ ਕੀਤਾ ਸੀ ਉਸ ਦੇ ਵਾਸਤੇ ਪ੍ਰਾਈਵੇਟ ਸਕੂਲਾਂ ਦੀ ਮੈਨੇਜਮੈਂਟ ਵਾਸਤੇ ਦਿੱਲੀ ਪੈਟਰਨ ਦੇ ਮੁਤਾਬਿਕ ਕੁਝ ਸ਼ਰਤਾਂ ਲਾਈਆਂ ਹਨ । ਉਹ ਸ਼ਰਤਾਂ ਮੋਟੀਆਂ ਮੋਟੀਆਂ ਇਸ ਤਰ੍ਹਾਂ ਹਨ ਕਿ ਇਕ ਮੈਨੇਜਮੈਂਟ ਕਮੇਟੀ ਕਨਸਟੀਚਿਊਟ ਹੋਣੀ ਚਾਹੀਦੀ ਹੈ ਅਤੇ ਜਿਸ ਦੇ ਘੱਟ ਤੋਂ ਘੱਟ 16 ਮੈਂਬਰ ਹੋਣੇ ਚਾਹੀਦੇ ਹਨ । ਉਸ ਮੈਨੇਜਮੈਂਟ ਕਮੇਟੀ ਵਿਚ ਇਕ ਟੀਚਰਜ਼ ਦਾ ਅਤੇ ਇਕ ਸਟੂਡੈਂਟਸ ਦੇ ਪੇਅਰੈਂਟਸ ਦਾ ਨੁਮਾਇੰਦਾ ਵੀ ਜ਼ਰੂਰ ਹੋਣਾ ਚਾਹੀਦਾ ਹੈ । ਇਕ ਉਨ੍ਹਾਂ ਕੋਲ ਰਿਜ਼ਰਵ ਫੰਡ ਵੀ ਜ਼ਰੂਰ ਹੋਣਾ ਚਾਹੀਦਾ ਹੈ ਜਿਸ ਦੀ ਕ੍ਰੀਏਸ਼ਨ ਅਸੀਂ ਸਕੂਲ ਦੇ ਸਟੂਡੈਂਟਸ ਦੇ ਆਧਾਰ ਤੇ ਕੀਤੀ ਹੈ ਤਾਂ ਕਿ ਜੇ ਉਹ ਮਾਸਟਰਾਂ ਨੂੰ ਤਨਖਾਹ ਨਾ ਦੇਣ ਤਾਂ ਸਰਕਾਰ ਉਸ ਰਿਜ਼ਰਵ ਫੰਡ ਵਿਚੋਂ ਮਾਸਟਰਾਂ ਨੂੰ ਤਨਖਾਹ ਦਿਵਾ ਸਕੇ । ਸੋ ਇਕ ਤਾਂ ਸ਼ਰਤ ਰਿਜ਼ਰਵ ਫੰਡ ਦੀ ਔਰ ਇਕ ਮੈਨੇਜਮੈਂਟ ਕਮੇਟੀ ਦੀ ਸ਼ਰਤ ਹੈ ਜਿਸ ਦੇ ਘੱਟ ਤੋਂ ਘੱਟ 16 ਮੈਂਬਰ ਹੋਣ । ਇਹ 45 ਪ੍ਰਾਈਵੇਟ ਸਕੂਲ ਹਨ ਜਿਨ੍ਹਾਂ ਨੇ 1967 ਤੋਂ ਬਾਅਦ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ ਔਰ ਵਕਤਨ ਫਵਕਤਨ ਮਿਆਦ ਵਿਚ ਵਾਧਾ ਮੰਗਦੇ ਰਹੇ । ਉਨ੍ਹਾਂ ਸ਼ਰਤਾਂ ਪੂਰੀਆਂ ਕਰਨ ਵਾਸਤੇ ਆਖਰੀ ਤਾਰੀਖ 31 ਮਾਰਚ, 1977 ਰੱਖੀ ਸੀ । ਜਿਨ੍ਹਾਂ ਨੇ ਇਹ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ ਉਨ੍ਹਾਂ ਨੂੰ ਅਸੀਂ ਪ੍ਰੋਵਿਜ਼ਨਲੀ ਗਰਾਂਟ-ਇਨ-ਏਡ ਦਿੰਦੇ ਰਹੇ ਹਾਂ ਅਤੇ ਹੁਣ ਵੀ ਪ੍ਰੋਵਿਜ਼ਨਲੀ ਗਰਾਂਟ ਦਿੱਤੀ ਹੈ ਔਰ ਨਾਲ ਹੀ ਇਹ ਕਿਹਾ ਗਿਆ ਹੈ ਕਿ ਉਹ ਸ਼ਰਤਾਂ ਪੂਰੀਆਂ ਕਰਨ ਤਾਂ ਕਿ ਮਾਸਟਰਾਂ ਨੂੰ ਤਨਖਾਹ ਮਿਲਦੀ ਰਹੇ ਅਤੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ ।

ਸਪੀਕਰ ਸਾਹਿਬ, ਜਿਹੜੀ ਦੂਸਰੀ ਗੱਲ ਕਾਮਰੇਡ ਸਾਹਿਬ ਨੇ ਕਹੀ ਹੈ ਕਿ ਕੀ ਸਰਕਾਰ ਉਨ੍ਹਾਂ ਮਾਸਟਰਾਂ ਨੂੰ ਆਪਣੇ ਕੋਲੋਂ ਟਰੈਜ਼ਰੀ ਵਿਚੋਂ ਤਨਖਾਹ ਦੇਣ ਦਾ ਯਤਨ ਕਰੇਗੀ ਉਸ ਦੇ ਵਾਸਤੇ ਅਗਰ ਡਾਂਗ ਸਾਹਿਬ ਨੋਟਿਸ ਦੇ ਦੇਣ ਤਾਂ ਵਿਚਾਰ ਕਰਕੇ ਅਸੀਂ ਇਨ੍ਹਾਂ ਨੂੰ ਦੱਸ ਦੇਵਾਂਗੇ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਉਨ੍ਹਾਂ ਸਕੂਲਾਂ ਨੂੰ 95% ਗਰਾਂਟ ਦਿੰਦੀ ਹੈ ਪਰ ਉਨ੍ਹਾਂ ਦੀ ਮੈਨੇਜਮੈਂਟ ਜਿਹੜੀ ਹੈ ਉਹ ਸ਼ਰਤਾਂ ਪੂਰੀਆਂ ਨਹੀਂ ਕਰਦੀ । ਕੀ ਇਹੋ ਜਿਹੇ ਜਿਹੜੇ ਸਕੂਲ ਹਨ ਜਿਨ੍ਹਾਂ ਨੂੰ ਸਰਕਾਰ 95% ਗਰਾਂਟ ਦਿੰਦੀ ਹੈ ਅਤੇ ਮਾਸਟਰਾਂ ਨੂੰ ਤਨਖਾਹ ਨਹੀਂ ਮਿਲਦੀ ਅਤੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ, ਕੀ ਉਨ੍ਹਾਂ ਸਕੂਲਾਂ ਨੂੰ ਸਰਕਾਰ ਟੇਕ ਓਵਰ ਕਰਨ ਦਾ ਯਤਨ ਕਰੇਗੀ ?

**ਮੰਤਰੀ** : ਇਸ ਦੇ ਲਈ ਨੋਟਿਸ ਚਾਹੀਦਾ ਹੈ ਜੀ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਮੈਂ ਸਪੀਕਰ ਸਾਹਿਬ, ਤੁਹਾਡੇ ਰਾਹੀਂ ਵਿਦਿਆ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਖਾਲਸਾ ਕਾਲਜ, ਪਟਿਆਲਾ ਦੇ ਪ੍ਰੋਫੈਸਰਾਂ ਨੂੰ ਬਹੁਤ ਦੇਰ ਤੋਂ ਤਨਖਾਹ ਨਹੀਂ ਮਿਲੀ, ਕੀ ਇਹ ਉਨ੍ਹਾਂ ਨੂੰ ਤਨਖਾਹ ਦਿਵਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਤਾਂ ਰੇਲੇਵੈਂਟ ਨਹੀਂ ਹੈ । ਇਹ ਤਾਂ ਸਕੂਲਾਂ ਦੀ ਗੱਲ ਚਲ ਰਹੀ ਹੈ ।

**ਡਾਕਟਰ ਸਾਧੂ ਰਾਮ** : ਕੀ ਵਜ਼ੀਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜੇ ਸਕੂਲਾਂ ਦੇ ਮਾਸਟਰਾਂ ਨੂੰ ਘੱਟ ਤਨਖਾਹ ਦੇ ਕੇ ਰਸੀਦਾਂ ਵੱਧ ਤਨਖਾਹ ਦੀਆਂ ਬਣਵਾ ਲੈਂਦੇ ਹਨ, ਕੀ ਇਸ ਦਾ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਸਾਨੂੰ ਇਸ ਦੀ ਕੋਈ ਮਿਸਾਲ ਲਿਖ ਕੇ ਦੇਣ, ਅਸੀਂ ਇਨਕੁਆਇਰੀ ਕਰਕੇ ਸਜ਼ਾ ਦੇਵਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ, ਬੇਸ਼ਕ ਉਨ੍ਹਾਂ ਨੇ ਡਾਂਗ ਸਾਹਿਬ ਦੇ ਸਵਾਲ ਦੇ ਜਵਾਬ ਵਿਚ ਇਹ ਕਿਹਾ ਹੈ ਕਿ ਉਹ ਨੋਟਿਸ ਦੇ ਦੇਣ ਮਹੀਨੇ ਦੇ ਮਹੀਨੇ ਟੀਚਰਜ਼ ਨੂੰ ਤਨਖਾਹ ਦੇਣ ਦੇ ਬਾਰੇ, ਉਸ ਦਾ ਜਵਾਬ ਦੇ ਦੇਵਾਂਗੇ । ਅਸੂਲੀ ਤੌਰ ਤੇ ਕੀ ਵਜ਼ੀਰ ਸਾਹਿਬ ਇਹ ਗੱਲ ਸਵੀਕਾਰ ਕਰਦੇ ਹਨ ਕਿ ਪ੍ਰਾਈਵੇਟ ਸਕੂਲਾਂ ਦੇ ਟੀਚਰਜ਼ ਨੂੰ ਮਹੀਨੇ ਦੇ ਮਹੀਨੇ ਤਨਖਾਹ ਮਿਲਣੀ ਚਾਹੀਦੀ ਹੈ।

**ਮੰਤਰੀ** : ਸਪੀਕਰ ਸਾਹਿਬ, ਇਹ ਯਕੀਨਦਹਾਨੀ ਬਗੈਰ ਪ੍ਰਾਪਰ ਐਗਜ਼ਾਮੀਨੇਸ਼ਨ ਦੇ ਨਹੀਂ ਦਿਤੀ ਜਾ ਸਕਦੀ।

**ਸ੍ਰੀ ਸਪੀਕਰ** : ਅਸੂਲ ਤਾਂ ਇਹੀ ਹੋਣਾ ਚਾਹੀਦਾ ਹੈ ਕਿ ਮਾਸਟਰਜ਼ ਨੂੰ ਤਨਖਾਹ ਮਹੀਨੇ ਦੇ ਮਹੀਨੇ ਮਿਲੇ ।

**प्रिंसिपल ग्रोम प्रकाश बग्गा** : क्या मन्त्री जी यह बतायेंगे कि स्कूलों में जो तनख्वाह वक्त पर नहीं मिलती इस का कारण केवल ग्रांट का समय पर न मिलना ही नहीं बल्कि मैनेजमैंट लायबिल्टी क्लाज़ जो इन्हों ने 1967 में रखी थी, वह भी है ? मैनेजमैन्ट कितना खसारा दे रही है, उसी के बारे में यह क्लाज़ है । यह खसारा हर एक स्कूल पर 8––10 हज़ार रुपये का है । यह जो लायबिल्टी क्लाज़ पंजाब के स्कूलों पर लागु है, उस के कारण तनख्वाह वक्त पर नहीं मिल सकती । क्या इस लायबिल्टी क्लाज़ को खत्म करने के लिये सरकार कोई उपाय कर रही है ?

**ਮੰਤਰੀ** : ਸਪੀਕਰ ਸਾਹਿਬ , ਜਿਹੜੀਆਂ ਸ਼ਰਤਾਂ ਗਰਾਂਟ-ਇਨ-ਏਡ ਦੇਣ ਵਾਸਤੇ ਲੱਗੀਆਂ ਸਨ ਉਨ੍ਹਾਂ ਦੇ ਵਾਸਤੇ ਪ੍ਰਾਈਵੇਟ ਸਕੂਲਾਂ ਦੀਆਂ ਮੈਨੇਜਮੈਂਟਸ ਸਤੰਬਰ, 1977 ਵਿਚ ਮੈਨੂੰ ਮਿਲੀਆਂ ਸਨ ਔਰ ਉਨ੍ਹਾਂ ਨੇ ਦੋ ਤਕਲੀਫਾਂ ਸਾਡੇ ਸਾਹਮਣੇ ਪੇਸ਼ ਕੀਤੀਆਂ ਸਨ। ਇਕ ਤਾਂ ਉਨ੍ਹਾਂ ਨੇ ਇਹ ਕਿਹਾ ਸੀ ਕਿ ਇਸ ਦੇ ਵਿਚ ਇਕ ਸ਼ਰਤ ਇਹ ਹੈ ਕਿ ਹਰ ਇਕ ਸਕੂਲ ਦੀ ਆਪਣੀ ਮੈਨੇਜਮੈਂਟ ਹੋਵੇਗੀ ਔਰ ਉਸ ਦੇ 16 ਮੈਂਬਰ ਹੋਣੇ ਜ਼ਰੂਰੀ ਹਨ । ਇਸ ਦੇ ਵਿਚ ਸੈਂਟਰਲ ਬਰਾਂਚ, ਡੀ. ਏ. ਵੀ., ਸਨਾਤਨਧਰਮ ਅਤੇ ਚੀਫ ਖਾਲਸਾ ਦੀਵਾਨ ਵਗੈਰਾ ਨੇ ਇਹ ਮੰਗ ਕੀਤੀ ਕਿ ਇਹ 16 ਮੈਂਬਰਾਂ ਦੀ ਜਿਹੜੀ ਸ਼ਰਤ ਹੈ ਉਹ ਹਟਾ ਦਿੱਤੀ ਜਾਵੇ । ਦੂਸਰਾਂ ਉਨ੍ਹਾਂ ਨੇ ਇਹ ਕਿਹਾ ਕਿ ਰਿਜ਼ਰਵ ਫੰਡ ਨਾ ਮੰਗਿਆ ਜਾਵੇ । ਅਸੀਂ ਉਨ੍ਹਾਂ ਦੀ ਜਿਹੜੀ ਪਹਿਲੀ ਗੱਲ ਸੀ, ਉਹ ਪ੍ਰਵਾਨ ਕਰ ਲਈ। ਕਈ ਸਭਾਵਾਂ ਕਈ ਕਈ ਸਕੂਲ ਰਨ ਕਰਦੀਆਂ ਹਨ। ਇਸ ਲਈ ਅਸੀਂ ਇਹ ਸ਼ਰਤ ਤਾਂ ਉਨ੍ਹਾਂ ਦੀ ਪ੍ਰਵਾਨ ਕਰ ਲਈ ਕਿ 16 ਮੈਂਬਰ ਬੇਸ਼ਕ ਨਾ ਹੋਣ ਪਰ ਦੂਸਰੀ ਸ਼ਰਤ ਜਿਹੜੀ ਹੈ ਰਿਜ਼ਰਵ ਫੰਡ ਵਾਲੀ ਉਸ ਦੀ ਜੋ ਮੰਗ ਸੀ ਉਹ ਅਸੀਂ ਨਹੀਂ ਮੰਨੀ ਕਿਉਂਕਿ ਉਸ ਦੇ ਨਾਲ ਸਰਕਾਰ ਦੇ ਕੋਲ ਕੋਈ ਐਸਾ ਤਰੀਕਾ ਨਹੀਂ ਰਹਿ ਜਾਂਦਾ ਜਿਸ ਦੇ ਨਾਲ ਜੇ ਕਰ ਕਿਸੇ ਮਾਸਟਰ ਨੂੰ ਕਿਸੇ ਕਾਰਨ ਕਰਕੇ ਤਨਖਾਹ ਨਾ ਮਿਲੇ ਜਾਂ ਕਿਸੇ ਮਾਸਟਰ ਨੂੰ ਬਗੈਰ ਕਿਸੇ ਵਜ੍ਹਾ ਦੇ ਕੱਢ ਦਿੱਤਾ ਜਾਵੇ ਤਾਂ ਇਸ ਦੇ ਲਈ ਡਿਯੂ ਏਰੀਅਰਜ਼ ਵਗੈਰਾ ਜੋ ਹਨ ਉਹ ਦਵਾਏ ਜਾ ਸਕਣ। (ਵਿਘਨ) (ਪ੍ਰਿਸੀਂਪਲ ਓਮ ਪ੍ਰਕਾਸ਼ ਬੱਗਾ ਜੀ ਵੱਲੋਂ ਵਿਘਨ)

**Comrade Satya Pal Dang** : (Addressing Principal Om Parkash Bagga) : This is no procedure. Mr. Speaker has asked me to put a supplementary question. I am in possession of the floor.

**Mr. Speaker :** Comrade Dang, you should put a supplementary question.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ 2 ਸਵਾਲਾਂ ਦੇ ਜਵਾਬ ਵਿਚ ਇਹ ਕਿਹਾ ਹੈ ਕਿ ਮੈਨੂੰ ਨੋਟਿਸ ਦਿਓ । ਇਕ ਸਵਾਲ ਇਹ ਹੈ ਕਿ ਕੀ ਉਹ ਕੇਰਲਾ ਸਰਕਾਰ ਦੇ ਪੈਟਰਨ ਤੇ ਤਨਖਾਹ ਦੇਣਗੇ ਅਤੇ ਦੂਸਰਾ ਸਵਾਲ ਹੈ ਕਿ ਕੀ ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਕਰਨਗੇ ? ਮੇਰਾ ਸਵਾਲ ਇਹ ਹੈ ਕਿ ਨੋਟਿਸ ਉਥੇ ਚਾਹੀਦਾ ਹੈ ਜਿਥੇ ਸਪਲੀਮੈਂਟਰੀ ਕੁਐਸਚਨ ਵਿਚੋਂ ਅਰਾਈਜ਼ ਨਾ ਹੁੰਦਾ ਹੋਵੇ । ਜਿਥੇ ਸਪਲੀਮੈਂਟਰੀ ਕੁਐਸਚਨ ਵਿਚੋਂ ਅਰਾਈਜ਼ ਹੁੰਦੇ ਹੋਣ, ਉਥੇ ਨਵੇਂ ਨੋਟਿਸ ਦੀ ਜ਼ਰੂਰਤ ਨਹੀਂ ਹੁੰਦੀ । ਮਨਿਸਟਰ ਸਾਹਿਬ ਨੂੰ ਇਸ ਦੀ ਵਾਕਫੀਅਤ ਹੋਣੀ ਚਾਹੀਦੀ ਹੈ । ਸਪੀਕਰ ਸਾਹਿਬ, ਇਸੇ ਸਦਨ ਵਿਚ ਅਕਾਲੀ ਪਾਰਟੀ ਦੀ ਸਹਿਮਤੀ ਨਾਲ, ਇਨੀਸ਼ੀਏਟਿਵ ਨਾਲ ਇਕ ਮਤਾ ਕੀਤਾ ਹੋਇਆ ਹੈ ਕਿ ਪੰਜਾਬ ਵਿਚ ਸਾਰੀ ਐਜੂਕੇਸ਼ਨ ਨੈਸ਼ਨੇਲਾਈਜ਼ ਹੋਣੀ ਚਾਹੀਦੀ ਹੈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਏਡਿਡ ਸਕੂਲਾਂ ਦੇ ਟੀਚਰਾਂ ਨੂੰ ਘੱਟ ਤੋਂ ਘੱਟ ਮਹੀਨੇ ਦੇ ਮਹੀਨੇ ਤਨਖਾਹ ਮਿਲੇ ਅਤੇ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ ਕੀ ਕੇਰਲਾ ਪੈਟਰਨ ਤੇ ਟਰੈਜ਼ਰੀ ਵਿਚੋਂ ਸਿੱਧੀ ਤਨਖਾਹ ਉਨ੍ਹਾਂ ਮਾਸਟਰਾਂ ਨੂੰ ਦਿਵਾਉਣਗੇ ਅਤੇ ਜੋ ਮੈਨੇਜਮੈਂਟਸ ਕੰਡੀਸ਼ਨਾਂ ਫੁਲਫਿਲ ਨਹੀਂ ਕਰਦੀਆਂ ਉਨ੍ਹਾਂ ਸਕੂਲਾਂ ਨੂੰ ਟੇਕ ਓਵਰ ਕਰਨਗੇ ? ਇਹ ਸਵਾਲ ਇਸ ਦੇ ਵਿਚੋਂ ਹੀ ਅਰਾਈਜ਼ ਹੁੰਦਾ ਹੈ ਅਤੇ ਇਸ ਦੇ ਲਈ ਨਵੇਂ ਨੋਟਿਸ ਦੀ ਲੋੜ ਨਹੀਂ ਹੈ।

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਬੜੀ ਆਈਡੀਅਲ ਗੱਲ ਕਹੀ ਹੈ । ਮੈਂ ਇਹ ਇਸ ਕਰਕੇ ਕਿਹਾ ਹੈ ਕਿ ਨਵਾਂ ਨੋਟਿਸ ਦੇ ਦਿਓ ਕਿਉਂਕਿ ਮੈਨੂੰ ਕੇਰਲਾ ਪੈਟਰਨ ਦੀ ਵਾਕਫੀਅਤ ਨਹੀਂ ਹੈ । ਇਹ ਨੋਟਿਸ ਦੇ ਦੇਣ, ਅਸੀਂ ਉਹ ਪੈਟਰਨ ਮੰਗਵਾ ਕੇ ਦੇਖ ਲਵਾਂਗੇ । ਜਿਸ ਦੇ ਵਿਚ ਕੁੱਝ ਬਿਹਤਰੀ ਹੋਵੇਗੀ, ਜਿਸ ਦੇ ਵਿਚ ਕੁੱਝ ਚੰਗੀਆਂ ਚੀਜ਼ਾਂ ਹੋਣ ਗੀਆਂ ਅਤੇ ਜਿਸ ਦੇ ਨਾਲ ਉਨ੍ਹਾਂ ਲੋਕਾਂ ਨੂੰ ਪੂਰੀ ਤਸੱਲੀ ਹੋ ਸਕੇ, ਅਸੀਂ ਉਹ ਚੀਜ਼ ਅਪਣਾਵਾਂਗੇ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨਿਯੂ ਯਾਰਕ ਯੂਨੀਵਰਸਿਟੀ ਦੇਖਣ ਗਏ ਸੀ, ਕੇਰਲਾ ਤਾਂ ਨੇੜੇ ਹੀ ਹੈ, ਕਿਉਂ ਨਹੀਂ ਜਾ ਕੇ ਦੇਖ ਆਉਂਦੇ । (ਵਿਘਨ)

---

## ਰਾਜ ਵਿਚ ਸਰਕਾਰ ਦੁਆਰਾ ਸਹਾਇਤਾ ਪ੍ਰਾਪਤ/ਗੈਰ-ਸਹਾਇਤਾ ਪ੍ਰਾਪਤ ਕਾਲਜਾਂ ਨੂੰ ਆਪਣੇ ਅਧਿਕਾਰ ਵਿਚ ਲੈਣ ਬਾਰੇ

*9 **ਕਾਮਰੇਡ ਦਾਨਾ ਰਾਮ**
**ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਮੌਜੂਦਾ ਮੰਤਰੀ ਮੰਡਲ ਦੇ ਆਹੁਦਾ ਸੰਭਾਲਣ ਤੋਂ ਸਰਕਾਰ ਨੇ ਰਾਜ ਵਿਚ ਕਿਹੜੇ ਕਿਹੜੇ ਸਹਾਇਤਾ ਪ੍ਰਾਪਤ ਅਤੇ ਗੈਰ-ਸਹਾਇਤਾ ਪ੍ਰਾਪਤ ਕਾਲਜਾਂ ਨੂੰ ਆਪਣੇ ਅਧਿਕਾਰ ਵਿਚ ਲਿਆ ;

(ਅ) ਇਸ ਵੇਲੇ ਸਰਕਾਰ ਦੇ ਆਪਣੇ ਅਧਿਕਾਰ ਵਿਚ ਲੈਣ ਲਈ ਕਿਹੜੇ ਕਿਹੜੇ ਕਾਲਜ ਵਿਚਾਰ ਅਧੀਨ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਕੋਈ ਨਹੀਂ ਜੀ ।

(ਅ) ਇਸ ਵੇਲੇ ਸਰਕਾਰ ਵੱਲੋਂ ਹੇਠ ਦਿੱਤੇ ਕਾਲਜਾਂ ਨੂੰ ਸਰਕਾਰੀ ਅਧਿਕਾਰ ਵਿਚ ਲੈਣ ਸਬੰਧੀ ਵਿਚਾਰ ਕੀਤਾ ਜਾ ਰਿਹਾ ਹੈ :—

1. ਸੰਤ ਪ੍ਰੇਮ ਸਿੰਘ ਖਾਲਸਾ ਕਾਲਜ, ਬੇਗੋਵਾਲ ।
2. ਬੱਬਰ ਅਕਾਲੀ ਮੈਮੋਰੀਅਲ ਖਾਲਸਾ ਕਾਲਜ, ਗੜ੍ਹਸ਼ੰਕਰ ।
3. ਜਨਤਾ ਕਾਲਜ, ਕਰਤਾਰਪੁਰ ।
4. ਗੁਰੂ ਗੋਬਿੰਦ ਸਿੰਘ ਰੀਪਬਲਿਕ ਕਾਲਜ, ਜੰਡਿਆਲਾ।
5. ਸ੍ਰੀ ਗੁਰੂ ਤੇਗ ਬਹਾਦਰ ਕਾਲਜ, ਆਨੰਦਪੁਰ ਸਾਹਿਬ ।
6. ਕਮਲਾ ਨਹਿਰੂ ਗਰਲਜ਼ ਕਾਲਜ, ਫਗਵਾੜਾ ।
7. ਡੀ. ਏ. ਵੀ. ਕਾਲਜ ਫਾਰ ਗਰਲਜ਼, ਨਾਭਾ ।
8. ਗੁਰੂ ਗੋਬਿੰਦ ਸਿੰਘ ਕਾਲਜ, ਭਾਰੂ (ਗਿੱਦੜਬਾਹਾ) ।
9. ਟੀ. ਪੀ. ਡੀ. ਮਾਲਵਾ ਕਾਲਜ, ਰਾਮਪੁਰਾਫੂਲ (ਬਠਿੰਡਾ) ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਗੱਲ ਦੀ ਰੋਸ਼ਨੀ ਵਿੱਚ ਕਿ ਦਯਾ ਨੰਦ ਮੈਡੀਕਲ ਕਾਲਜ ਲੁਧਿਆਣਾ ਦੇ ਸਟੂਡੈਂਟਸ, ਟੀਚਰਜ਼ ਅਤੇ ਸਟਾਫ਼ ਕਈ ਸਾਲਾਂ ਤੋਂ ਐਜੀਟੇਟ ਕਰ ਰਹੇ ਹਨ ਕਿ ਕਾਲਜ ਗੌਰਮਿੰਟ ਟੇਕ ਓਵਰ ਕਰ ਲਵੇ ਪਰ ਹਾਲੇ ਤੱਕ ਇਹ ਟੇਕ ਓਵਰ ਕਿਉਂ ਨਹੀਂ ਕੀਤਾ ਗਿਆ ਹੈ ? ਪਿਛਲੀ ਵਾਰੀ ਵੀ ਗੌਰਮਿੰਟ ਨੇ ਇਸ ਬਾਰੇ ਫ਼ੈਸਲਾ ਕਰ ਲਿਆ ਸੀ । ਉਹ 11 ਹਜ਼ਾਰ ਰੁਪਏ ਇਕ ਬੱਚੇ ਤੋਂ ਟਿਊਸ਼ਨ ਫੀਸ ਚਾਰਜ ਕਰਦੇ ਹਨ ਹੁਣ ਬਾਦਲ ਸਾਹਿਬ ਕੁੱਝ ਫੈਸਲਾ ਕਰਕੇ ਆਏ ਹਨ ਅਤੇ ਕੋਈ ਸਾਢੇ ਪੰਜ ਹਜ਼ਾਰ ਰੁਪਏ ਸਾਲ ਦੇ ਦੇਣੇ ਪੈਣਗੇ ਯਾਨੀ ਪੰਜ ਸੌ ਰੁਪਏ ਮਹੀਨਾ । ਮੈਂ ਕਹਿੰਦਾ ਹਾਂ ਕਿ ਕਿਹੜਾ ਗਰੀਬ ਪੰਜ ਸੌ ਰੁਪਏ ਮਹੀਨਾ ਦੇ ਕੇ ਬੱਚੇ ਨੂੰ ਉਥੇ ਦਾਖ਼ਲ ਕਰ ਸਕਦਾ ਹੈ । ਮੈਂ ਪੁੱਛਦਾ ਹਾਂ ਕਿ ਸਰਕਾਰ ਉਸ ਕਾਲਜ ਨੂੰ ਟੇਕ ਓਵਰ ਕਿਉਂ ਨਹੀਂ ਕਰਦੀ ?

ਜਿੱਥੋਂ ਤੱਕ ਨਾਨ-ਮੈਡੀਕਲ ਕਾਲਜਾਂ ਦਾ ਤੁਅੱਲਕ ਹੈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਖਰੜ ਵਿਚ ਕਾਂਸ਼ੀ ਰਾਮ ਮੈਮੋਰੀਅਲ ਕਾਲਜ ਜਿਹੜਾ ਕਿ ਸਾਰੀਆਂ ਸ਼ਰਤਾਂ ਪੂਰੀਆਂ ਕਰਦਾ ਹੈ ਉਸ ਨੂੰ ਸਰਕਾਰ ਟੇਕ ਓਵਰ ਕਿਉਂ ਨਹੀਂ ਕਰਦੀ ?

**ਮੰਤਰੀ** : ਸਪੀਕਰ ਸਾਹਿਬ, ਜਿਹੜਾ ਸੁਆਲ ਹੈ ਉਹ ਟੈਕਨੀਕਲ ਐਜੂਕੇਸ਼ਨ ਨਾਲ ਸਬੰਧਤ ਨਹੀਂ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਨਕੋਦਰ ਵਿਚ ਇੱਕ ਲੜਕੀਆਂ ਦਾ ਅਤੇ ਇਕ ਲੜਕਿਆਂ ਦਾ ਕਾਲਜ ਹੈ ਜਿਨ੍ਹਾਂ ਨੂੰ ਟੇਕ ਓਵਰ ਕਰਨ ਲਈ ਗੌਰਮਿੰਟ ਨੇ ਆਲਰੇਡੀ ਫ਼ੈਸਲਾ

[ਸਰਦਾਰ ਉਮਰਾਓ ਸਿੰਘ]

ਕੀਤਾ ਹੋਇਆ ਹੈ । ਮੈਂ ਪੁੱਛਦਾ ਹਾਂ ਕਿ ਉਨ੍ਹਾਂ ਕਾਲਜਾਂ ਨੂੰ ਕਦੋਂ ਤੱਕ ਟੇਕ ਓਵਰ ਕਰ ਲਿਆ ਜਾਏਗਾ ?

**ਮੰਤਰੀ** : ਕੁੱਝ ਕਾਲਜਾਂ ਬਾਰੇ ਪਿਛਲੀ ਸਰਕਾਰ ਨੇ ਦੋ ਹਫ਼ਤਿਆਂ ਵਿਚ 4, 5 ਫੈਸਲੇ ਕੀਤੇ । ਕਦੇ ਮਨਜ਼ੂਰ ਕਰ ਲਿਆ ਕਦੇ ਨਾ-ਮਨਜ਼ੂਰ ਕਰ ਲਿਆ । ਕੋਈ ਮੈਮੋਰੰਡਮ ਨਹੀਂ ਸੀ, ਕੋਈ ਮਹਿਕਮੇ ਦੀ ਪਰਾਪਰ ਰਿਪੋਰਟ ਨਹੀਂ ਸੀ, ਇਸ ਲਈ ਫਾਈਨੈਂਸ ਡਿਪਾਰਟਮੈਂਟ ਨੇ ਕਬੂਲ ਨਹੀਂ ਕੀਤਾ । ਮੈਂ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿੰਨੇ ਵੀ ਪੰਜਾਬ ਵਿਚ ਸਿੱਕ ਕਾਲਜ ਹਨ, ਉਨ੍ਹਾਂ ਬਾਰੇ ਮਾਮਲਾ ਵਿਚਾਰ ਅਧੀਨ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੇਰੇ ਹਲਕੇ ਵਿਚ ਸੰਤ ਅਤਰ ਸਿੰਘ ਕਾਲਜ ਹੈ। ਉਸ ਦੇ ਬਾਰੇ 19 ਐਮ. ਐਲ. ਏਜ਼. ਨੇ ਲਿਖ ਕੇ ਦਿੱਤਾ ਹੈ ਕਿ ਉਹ ਟੇਕ ਓਵਰ ਕੀਤਾ ਜਾਵੇ, ਪਿਛਲੇ ਸੈਸ਼ਨ ਵਿਚ ਵੀ ਲਿਖ ਕੇ ਦਿੱਤਾ ਸੀ । ਕੀ ਸਰਕਾਰ ਉਸ ਤੇ ਗੌਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਗੌਰਮਿੰਟ ਦਾ ਸਪੱਸ਼ਟ ਵਿਚਾਰ ਹਾਊਸ ਦੇ ਸਾਹਮਣੇ ਪ੍ਰਗਟ ਕੀਤਾ ਹੈ ਕਿ ਸਾਰੇ ਪੰਜਾਬ ਵਿਚ 142 ਕਾਲਜ ਹਨ ਅੌਰ ਉਨ੍ਹਾਂ ਵਿਚੋਂ ਬਹੁਤ ਸਾਰੇ ਸਿੱਕ ਕਾਲਜਿਜ਼ ਹਨ । ਉਸ ਦਾ ਕਾਰਣ ਹੈ ਕਿ ਯੂ. ਜੀ. ਸੀ. ਦੇ ਗਰੇਡ ਲਾਗੂ ਕਰਨ ਕਰਕੇ ਇਹ ਹਾਲਤ ਪੈਦਾ ਹੋਈ ਹੈ । ਇਸ ਬਾਰੇ ਉੱਚ ਪੱਧਰ ਤੇ ਵਿਚਾਰ ਕਰਨ ਦੀ ਲੋੜ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸ਼ਹੀਦ ਕਾਂਸ਼ੀ ਰਾਮ ਮੈਮੋਰੀਅਲ ਕਾਲਜ, ਖਰੜ ਦੇ ਬਾਰੇ ਮੈਮੋਰੈਂਡਮ ਵੀ ਮੌਜੂਦ ਹੈ, ਐਜੂਕੇਸ਼ਨ ਡਿਪਾਰਟਮੈਂਟ ਦੀ ਟੀਮ ਇੰਸਪੈਕਟ ਕਰਕੇ ਆਈ ਹੈ ਅਤੇ ਉਸ ਨੇ ਰਿਕਮੈਂਡ ਵੀ ਕੀਤਾ ਹੈ ਅਤੇ ਉਹ ਸਾਰੀਆਂ ਕੰਡੀਸ਼ਨਾਂ ਫੁਲਫਿਲ ਕਰਦਾ ਹੈ । ਇਹ ਕਹਿੰਦੇ ਹਨ ਕਿ ਸਿੱਖ ਕਾਲਜ ਹੀ ਕੰਸਿਡਰ ਕਰ ਰਹੇ ਹਾਂ ...... (ਸ਼ੋਰ)

**ਸ੍ਰੀ ਸਪੀਕਰ** : ਸਿੱਕ ਕਾਲਜ ਕਿਹਾ ਹੈ, ਸਿੱਖ ਕਾਲਜ ਨਹੀਂ ।

**ਕਾਮਰੇਡ ਸੱਤ ਪਾਲ ਡਾਂਗ** : ਅੱਛਾ ਜੀ ਮੈਂ ਪੁੱਛਦਾ ਹਾਂ ਕਿ ਉਸ ਕਾਲਜ ਨੂੰ ਟੇਕ ਓਵਰ ਕਰਨ ਵਾਸਤੇ ਕੀ ਇਹ ਕੰਸਿਡਰ ਕਰਨਗੇ ?

**ਮੰਤਰੀ** : ਮੈਂ ਤਾਂ ਅੱਗੇ ਹੀ ਅਰਜ਼ ਕੀਤੀ ਹੈ ਕਿ ਸਰਕਾਰ ਖੁੱਲ੍ਹ ਦਿਲੀ ਨਾਲ ਸਾਰੀਆਂ ਪ੍ਰਾਬਲਮਜ਼ ਤੇ ਵਿਚਾਰ ਕਰ ਰਹੀ ਹੈ ਅਤੇ ਜਿਹੜਾ ਸਿੱਕ ਕਾਲਜ ਹੋਵੇਗਾ ਉਸ ਨੂੰ ਜ਼ਰੂਰ ਕੰਸਿਡਰ ਕਰਾਂਗੇ ।

**ਸਰਦਾਰ ਗੁਰਦੇਵ ਸਿੰਘ ਬਾਦਲ** : ਸਪੀਕਰ ਸਾਹਿਬ, ਮੇਰੇ ਹਲਕੇ ਪੰਜਗਰਾਈਂ ਵਿਚ ਰੋਡੇ ਕਾ ਖਾਲਸਾ ਕਾਲਜ ਹੈ, ਜਿਸ ਨੂੰ ਟੇਕ ਓਵਰ ਕਰਨ ਵਾਸਤੇ ਪਹਿਲੀ ਸਰਕਾਰ ਨੇ ਵਾਇਦਾ ਕੀਤਾ ਸੀ ਅਤੇ ਸਾਡੀ ਸਰਕਾਰ ਨੇ ਵੀ ਵਾਇਦਾ ਕੀਤਾ ਸੀ ਪਰ ਉਸ ਦਾ ਨਾਂ ਇਸ ਲਿਸਟ ਵਿਚ ਨਹੀਂ ਹੈ । ਮੈਂ ਮੰਤਰੀ ਸਾਹਿਬ ਤੋਂ ਪੁੱਛਦਾ ਹਾਂ ਕਿ ਕੀ ਉਸ ਨੂੰ ਵੀ ਇਸ ਲਿਸਟ ਵਿਚ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿੰਨੇ ਵੀ ਸਵਾਲ ਹੋ ਰਹੇ ਹਨ ਮੈਂ ਉਨ੍ਹਾਂ ਦਾ ਜਵਾਬ ਪਹਿਲਾਂ ਹੀ ਆਪਣੇ ਵੱਲੋਂ ਦਿੱਤਾ ਸੀ ਕਿ ਪ੍ਰਾਬਲਮ ਬਹੁਤ ਵੱਡੀ ਹੈ ਅੌਰ ਅਸੀਂ ਸੰਜੀਦਗੀ ਨਾਲ ਵਿਚਾਰ ਕਰ ਰਹੇ ਹਾਂ । ਜਿਹੜਾ ਕਾਲਜ ਸਿੱਕ ਹੋਵੇਗਾ ਉਸ ਨੂੰ ਕੰਸਿਡਰ ਕਰਾਂਗੇ ।

**श्री अ. विश्वनाथन** : स्पीकर साहब, मैं यह कहना चाहता हूं कि जब कालजों को एफिलिएशन दी जाती है तो यूनिवर्सिटी की टीम कालज की इन्सपैक्शन के लिये जाती है। उस समय कालज के चार कमरे खड़े कर दिये जाते हैं। बाद में कालज नहीं चलता और सरकार पर टेक ओवर करने के लिये ज़ोर दिया जाता है। मैं यह पूछना चाहता हूं कि एफिलिएशन के समय क्या सरकार अपना नुमायदा भेजेगी ताकि वह हर पहलू की जांच कर सके ?

**ਸ੍ਰੀ ਸਪੀਕਰ** : ਕੀ ਤੁਸੀਂ ਯੂਨੀਵਰਸਿਟੀ ਦੇ ਕਾਨੂੰਨ ਬਾਰੇ ਸਵਾਲ ਕਰ ਰਹੇ ਹੋ ?

**Sri A. Vishwanathan** : Not that. Affiliation is granted by the University after the Report of the Team in which the Government is never associated.

**Mr. Speaker** : Is it according to certain Rules ?

**Sri A. Vishwanathan** : It is according to the Rules. Government is not associated with this.

**Mr. Speaker** : What is your exact question ?

**Sri A. Vishwanathan** : Will the Government negotiate with the University that before giving affiliation the economic viability of the area and College would be considered alongwith Government representative ?

**ਮੰਤਰੀ** : ਸਪੀਕਰ ਸਾਹਿਬ, ਇਹ ਸੁਆਲ ਇਸ ਸੁਆਲ ਦੇ ਦਾਇਰੇ ਵਿਚ ਨਹੀਂ ਆਉਂਦਾ।

**ਸ੍ਰੀ ਸਪੀਕਰ** : ਮੰਤਰੀ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜੇਕਰ ਤੁਸੀਂ ਇਸ ਸੁਆਲ ਦਾ ਜਵਾਬ ਦੇਣਾ ਚਾਹੋ ਤਾਂ ਹੁਣ ਦੇ ਸਕਦੇ ਹੋ, ਨਹੀਂ ਤਾਂ ਮੈਂਬਰ ਸਾਹਿਬ ਨੂੰ ਲਿਖਤੀ ਰੂਪ ਵਿਚ ਭੇਜ ਦੇਣਾ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਕੀ ਵਿਦਿਆ ਮੰਤਰੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਮੇਰੇ ਹਲਕੇ ਵਿਚ ਵੀ ਇੱਕ ਥਾਂ ਤੇ ਖਾਲਸਾ ਕਾਲਜ ਦੀ ਨੀਂਹ ਰੱਖੀ ਗਈ ਹੈ ਉਹ ਸਿੱਕ ਕਾਲਜ ਹੈ ਅਤੇ ਜੇਕਰ ਬੀਮਾਰੀ ਵੇਲੇ ਉਸ ਦਾ ਇਲਾਜ ਹੋ ਜਾਏ ਤਾਂ ਚੰਗਾ ਰਹਿੰਦਾ ਹੈ ਔਰ ਅਗਰ ਸੰਜੀਦਾ ਹਾਲਤ ਵਿਚ ਉਸ ਦੀ ਮੌਤ ਹੋ ਜਾਏ ਤਾਂ ਕੀ ਉਸ ਨੂੰ ਟੇਕ ਓਵਰ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਰੈਪੀਟੀਸ਼ਨ ਹੀ ਹੋ ਰਹੀ ਹੈ ਜੀ।

**ਸ੍ਰੀ ਸਪੀਕਰ** : ਠੀਕ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਸੰਤ ਅੱਤਰ ਸਿੰਘ ਕਾਲਜ, ਸਨੌਰ ਹੈ ਜਿਹੜਾ ਕਿ ਸਾਰੀਆਂ ਕੰਡੀਸ਼ਨਜ਼ ਫੁਲਫਿਲ ਕਰਦਾ ਹੈ, ਜਿਸ ਬਾਰੇ 19 ਐਮ. ਐਲ. ਏਜ਼ ਨੇ ਮੈਮੋਰੰਡਮ ਦਿੱਤਾ ਹੋਇਆ ਹੈ, ਕੀ ਉਸ ਨੂੰ ਟੇਕ ਓਵਰ ਕਰਨਗੇ ?

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਮਨਿਸਟਰ ਸਾਹਿਬ ਨੇ ਇਸ ਬਾਰੇ ਵੀ ਜਵਾਬ ਦੇ ਦਿੱਤਾ ਹੈ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਇਨ੍ਹਾਂ ਨੇ ਦੋ ਕਾਲਜਾਂ ਬਾਰੇ ਦੱਸਿਆ ਹੈ ਕਿ ਇਨ੍ਹਾਂ ਦੇ ਕੇਸ ਵਿਚਾਰ ਅਧੀਨ ਹਨ ।

**ਸ੍ਰੀ ਸਪੀਕਰ** : ਕਾਮਰੇਡ ਦਾਨਾ ਰਾਮ ਜੀ, ਤੁਸੀਂ ਅਗਲਾ ਸਵਾਲ ਪੇਸ਼ ਕਰੋ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਇਹ ਮੇਰਾ ਸਵਾਲ ਸੀ । ਮੈਂ ਸਵਾਲ ਪੁੱਛਣਾ ਹੈ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਨੰ: 10 ਪੇਸ਼ ਕਰੋ ।

**ਕਾਮਰੇਡ ਦਾਨਾ ਰਾਮ** : ਅੱਛਾ ਜੀ ।

---

**Starred Question No. *3**

**Mr. Speaker** : Extension has been asked for in respect of Starred Question No. 3.

---

**Admission to Government Medical Colleges on the Basis of false Certificates regarding Scheduled Castes.**

***10. Comrade Dana Ram, Comrade Satya Pal Dang** : Will the Minister for Health be pleased to state whether there are any doctors in Government service or doing House Jobs in Government Civil Hospitals in the State who had passed their professional examination from the Government Medical Colleges, Amritsar or Patiala by getting themselves admitted on the basis of false certificates that they belong to Scheduled Caste, if so, the names of such doctors alongwith the names of the Hospitals in which they are working as on 1st July, 1977 ?

**Shri Des Raj** : Particulars of the doctors suspected to have got themselves admitted in the Government Medical Colleges at Amritsar and Patiala on the basis of false certificates of belonging to the Scheduled Castes and now in Government service under the Department of Health and Family Welfare or doing House Jobs in Government Hospitals in the State are as under :

**In Service :**

1. Dr. Prem Kumari—She was appointed on 15th June, 1974 in the E.S.I. Hospital, Rajpura. She is, however, absent since 21st October, 1975.
2. Dr. Kamal Kishore, Rural Dispensary Khusropur, (Kapurthala).
3. Dr. Resham Singh, R.D. Lambran (Hoshiarpur)

**Doing House Job,**

1. Dr. Surjit Singh, Hoshiarpur.

---

* For Starred Question No. 3 and reply thereto please see Debates dated the 13th January, 1978.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹਾਂਗਾ ਕਿ ਇਨ੍ਹਾਂ ਡਾਕਟਰਾਂ ਨੇ ਮੈਡੀਕਲ ਕਾਲਜਾਂ ਵਿੱਚ ਦਾਖਲਾ ਲੈਣ ਲੱਗਿਆਂ ਝੂਠੇ ਸਰਟੀਫਿਕੇਟ ਦਿੱਤੇ ਕਿ ਅਸੀਂ ਸ਼ੈਡਿਊਲਡ ਕਾਸਟ ਨੂੰ ਬਿਲਾਂਗ ਕਰਦੇ ਹਾਂ । ਜੇ ਇਹ ਸਰਟੀ-ਫਿਕੇਟ ਨਾਂ ਪੇਸ਼ ਕਰਦੇ ਤਾਂ ਇਨ੍ਹਾਂ ਨੂੰ ਦਾਖਲਾ ਨਹੀਂ ਮਿਲਣਾ ਸੀ । ਇਸ ਗੱਲ ਦੀ ਰੋਸ਼ਨੀ ਵਿੱਚ ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹਾਂਗਾ ਕਿ ਇਸ ਬਾਰੇ ਕੀ ਕਾਰਵਾਈ ਕਰ ਰਹੇ ਹਨ ਅਤੇ ਅੱਗੇ ਤੋਂ ਝੂਠੇ ਸਰਟੀਫਿਕੇਟ ਨਾ ਚੱਲ ਸਕਣ ਅਤੇ ਅਟੈਸਟੇਸ਼ਨ ਦਾ ਮੈਥਡ ਇੰਪਰੂਵ ਕਰਨ ਲਈ ਮਨਿਸਟਰ ਸਾਹਿਬ ਕੋਈ ਵਿਚਾਰ ਕਰ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਕਾਫੀ ਪੁਰਾਣੇ ਕੇਸ ਹਨ । ਇਨ੍ਹਾਂ ਦੀ ਹਿਸਟਰੀ ਕੁੱਝ ਇਹੋ ਜਿਹੀ ਹੈ ਕਿ ਇਨ੍ਹਾਂ ਵਿਚੋਂ ਇਸ ਵੇਲੇ ਤਿੰਨ ਡਾਕਟਰ ਗੌਰਮਿੰਟ ਸਰਵਿਸ ਵਿੱਚ ਹਨ ਅਤੇ ਇਕ ਹਾਊਸ ਜਾਬ ਕਰ ਰਿਹਾ ਹੈ । ਇਨ੍ਹਾਂ ਦੀ ਤਾਦਾਦ 37 ਦੇ ਕਰੀਬ ਸੀ । ਜਦੋਂ ਇਹ ਚੀਜ਼ ਨੋਟਿਸ ਵਿੱਚ ਆਈ ਕਿ ਇਨ੍ਹਾਂ ਨੇ ਝੂਠੇ ਸਰਟੀਫਿਕੇਟ ਦਿੱਤੇ ਹਨ, ਤਾਂ ਪ੍ਰਿੰਸੀਪਲਾਂ ਵੱਲੋਂ ਇਨ੍ਹਾਂ ਨੂੰ ਨੋਟਿਸ ਗਏ । ਕੁੱਝ ਵਿਦਿਆਥੀਆਂ ਨੇ ਹਾਈ ਕੋਰਟ ਵਿੱਚ ਰਿੱਟ ਕਰ ਦਿੱਤੀ । ਇਸ ਸਮੇਂ ਦੇ ਦੌਰਾਨ ਉਹ ਵਿਦਿਆਰਥੀ ਦੋ ਦੋ ਸਾਲ ਦਾ ਕੋਰਸ ਪੂਰਾ ਕਰ ਚੁੱਕੇ ਸਨ । ਹਾਈ ਕੋਰਟ ਨੇ ਆਪਣਾ ਫੈਸਲਾ ਦਿੱਤਾ ਕਿ ਇਨ੍ਹਾਂ ਵਿਦਿਆਰਥੀਆਂ ਨੂੰ ਇਸ ਵੇਲੇ ਕਾਲਜ ਵਿਚੋਂ ਕੱਢਿਆ ਨਹੀਂ ਜਾ ਸਕਦਾ ਇਸ ਦਾ ਨਤੀਜਾ ਇਹ ਹੋਇਆ ਕਿ ਉਹ ਬੱਚੇ ਐਮ.ਬੀ.ਬੀ.ਐਸ. ਪਾਸ ਕਰ ਗਏ ਬਾਵਜੂਦ ਇਸ ਗੱਲ ਦੇ ਕਿ ਪ੍ਰਾਈਮਾ ਫੈਸ਼ਾਈ ਇਹ ਸਾਬਤ ਹੋ ਗਿਆ ਸੀ ਕਿ ਉਨ੍ਹਾਂ ਨੇ ਝੂਠੇ ਸਰਟੀਫਿਕੇਟ ਦਿੱਤੇ ਹਨ । ਹਾਈ ਕੋਰਟ ਦੀ ਜੱਜਮੈਂਟ ਦੀ ਰੋਸ਼ਨੀ ਵਿੱਚ ਅਸੀਂ ਲਾਅ ਡਿਪਾਰਟਮੈਂਟ ਨਾਲ ਮਸ਼ਵਰਾ ਕੀਤਾ ਹੈ ਕਿ ਇਨ੍ਹਾਂ ਦੇ ਖਿਲਾਫ ਕੀ ਐਕਸ਼ਨ ਲਿਆ ਜਾ ਸਕਦਾ ਹੈ । ਇਹ ਗੱਲ 1970 ਦੀ ਹੈ ਅਤੇ 1972 ਤੋਂ ਇਹ ਕੇਸ ਲਟਕ ਰਹੇ ਹਨ । ਹੁਣ ਲਾਅ ਡਿਪਾਰਟਮੈਂਟ ਦੀ ਰਾਇ ਨਾਲ ਇਸ ਸਿਲਸਿਲੇ ਵਿੱਚ ਹੁਕਮ ਜਾਰੀ ਕਰ ਦਿੱਤੇ ਹਨ ਕਿ ਇਨ੍ਹਾਂ ਦੇ ਖਿਲਾਫ ਇੰਡੀਅਨ ਪੀਨਲ ਕੋਡ ਦੇ ਤਹਿਤ 420 ਦੇ ਕੇਸ ਦਾਇਰ ਕੀਤੇ ਜਾਣ । ਇਸ ਸਬੰਧ ਵਿੱਚ ਪ੍ਰਿੰਸੀਪਲਾਂ ਨੂੰ ਹਦਾਇਤਾਂ ਦਿੱਤੀਆਂ ਗਈਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਹਾਈ ਕੋਰਟ ਨੇ ਇਹ ਹੁਕਮ ਦਿੱਤਾ ਕਿ ਕਾਲਜ ਵਿਚੋਂ ਇਨ੍ਹਾਂ ਬੱਚਿਆਂ ਨੂੰ ਕੱਢਿਆ ਨਹੀਂ ਜਾ ਸਕਦਾ । ਪਰ ਹਾਈ ਕੋਰਟ ਨੇ ਇਹ ਤਾਂ ਨਹੀਂ ਸੀ ਕਿਹਾ ਕਿ ਇਨ੍ਹਾਂ ਨੂੰ ਗੌਰਮਿੰਟ ਸਰਵਿਸ ਦਿਓ । ਇਸ ਤਰ੍ਹਾਂ ਸ਼ੈਡਿਊਲਡ ਕਾਸਟਸ ਦਾ ਕੋਟਾ ਮਾਰਿਆ ਗਿਆ । ਹੁਣ ਜਿਨ੍ਹਾਂ ਦੇ ਖਿਲਾਫ ਤੁਸੀਂ 420 ਦੇ ਕੇਸ ਰਜਿਸਟਰ ਕਰਨ ਲੱਗੇ ਹੋ ਉਨ੍ਹਾਂ ਨੂੰ ਗੌਰਮਿੰਟ ਸਰਵਿਸ ਕਿਉਂ ਦਿੱਤੀ ਗਈ ? ਅੱਗੇ ਤੋਂ ਝੂਠੇ ਸਰਟੀਫਿਕੇਟ ਨਾ ਚਲ ਸਕਣ, ਇਸ ਦੇ ਲਈ ਮਨਿਸਟਰ ਸਾਹਿਬ ਕੀ ਕਾਰਵਾਈ ਕਰ ਰਹੇ ਹਨ ਤਾਂ ਕਿ ਸ਼ੈਡਿਊਲਡ ਕਾਸਟਸ ਦਾ ਕੋਟਾ ਸ਼ੈਡਿਊਲਡ ਕਾਸਟਸ ਨੂੰ ਹੀ ਮਿਲੇ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਸਵਾਲ ਕੀਤਾ ਹੈ ਕਿ ਇਨ੍ਹਾਂ ਨੂੰ ਗੌਰਮਿੰਟ ਸਰਵਿਸ ਕਿਉਂ ਦਿੱਤੀ ਗਈ । ਇਨ੍ਹਾਂ ਨੂੰ ਗੌਰਮਿੰਟ ਸਰਵਿਸ ਇਸ ਸਰਕਾਰ ਤੋਂ ਪਹਿਲਾਂ ਦੀ ਸਰਕਾਰ ਨੇ ਦਿੱਤੀ ਅਤੇ ਇਹ ਕਿਹਾ ਜਾਂਦਾ ਹੈ ਕਿ ਉਦੋਂ ਇਨ੍ਹਾਂ ਦੇ ਕੇਸ ਨੋਟਿਸ ਵਿੱਚ ਨਹੀਂ ਆਏ ਸਨ । ਹੁਣ ਇੱਕ ਆਦਮੀ ਜਿਹੜਾ ਸਰਵਿਸ ਵਿੱਚ ਰੈਗੂਲਰ ਹੋ ਗਿਆ ਹੈ ਤਾਂ ਉਸਦੇ ਖਿਲਾਫ ਜਦੋਂ ਤੱਕ ਕੇਸ ਰਜਿਸਟਰ ਨਾ ਹੋ ਜਾਣ ਐਕਸ਼ਨ ਨਹੀਂ ਲਿਆ ਜਾ ਸਕਦਾ । ਇਸ ਕਰਕੇ ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰ ਕੀਤੇ ਜਾ ਰਹੇ ਹਨ ਤਾਂ ਕਿ ਪ੍ਰਾਪਰ ਲੀਗਲ ਐਕਸ਼ਨ ਉਨ੍ਹਾਂ ਦੇ ਖਿਲਾਫ ਲਿਆ ਜਾ ਸਕੇ ।

[ਸਿਹਤ ਮੰਤਰੀ]

ਦੂਸਰਾ ਡਾਂਗ ਸਾਹਿਬ ਨੇ ਜਾਣਨਾ ਚਾਹਿਆ ਹੈ ਕਿ ਹੁਣ ਕੀ ਸਟੈਪਸ ਲੈ ਰਹੇ ਹਾਂ ਇਸ ਚੀਜ਼ ਨੂੰ ਰੋਕਣ ਲਈ । ਇਸ ਪ੍ਰੋਸੀਜਰ ਨੂੰ ਅਸੀਂ ਟਾਈਟ ਕਰ ਰਹੇ ਹਾਂ । ਇਨ੍ਹਾਂ 37 ਕੇਸਾਂ ਤੋਂ ਬਾਅਦ ਕੋਈ ਸ਼ਿਕਾਇਤ ਨੋਟਿਸ ਵਿੱਚ ਨਹੀਂ ਆਈ ਕਿਉਂਕਿ ਅਡਮਿਸ਼ਨ ਦੇ ਮੌਕੇ ਤੇ ਜਾਂਚ ਪੜਤਾਲ ਹੋ ਜਾਂਦੀ ਹੈ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਪਹਿਲੇ ਹਿੰਦੂ ਅਡਾਪਸ਼ਨ ਐਕਟ ਦੇ ਮੁਤਾਬਿਕ ਕੋਈ ਹਰੀਜਨ ਦੂਸਰਾ ਰਿਲੀਜਨ ਅਡਾਪਟ ਨਹੀਂ ਸੀ ਕਰ ਸਕਦਾ । ਪਰੈਜ਼ੈਂਟ ਹਿੰਦੂ ਅਡਾਪਸ਼ਨ ਐਕਟ ਦੇ ਮੁਤਾਬਿਕ ਕੋਈ ਵੀ ਹਿੰਦੂ ਰਿਲੀਜਨ ਅਡਾਪਟ ਕਰ ਸਕਦਾ ਹੈ । ਇਸ ਕਾਨੂੰਨ ਨੂੰ ਸਰਕਮਵੈਂਟ ਕਰਕੇ ਹਾਈ ਕਾਸਟ ਦੇ ਆਦਮੀਆਂ ਨੇ ਆਪਣੇ ਬੱਚੇ ਆਪਣੇ ਹਰੀਜਨਾਂ ਨੌਕਰਾਂ ਦੇ ਮੁਤਬੰਨੇ ਬਣਾ ਕੇ ਸ਼ੈਡਿਊਲਡ ਕਾਸਟ ਸ਼ੋ ਕਰਕੇ ਉਨ੍ਹਾਂ ਨੂੰ ਕਾਲਜਾਂ ਵਿੱਚ ਦਾਖਲ ਕਰਾਇਆ । ਇਥੇ ਪੈਟਰੀਆਰਕਲ ਫੈਮਿਲੀ ਹੈ ਮੈਟਰੀਆਰਕਲ ਨਹੀਂ । ਇੱਕ ਹਰੀਜਨ ਦੀ ਪਤਨੀ ਗੈਰ-ਹਰੀਜਨ ਹੋ ਸਕਦੀ ਹੈ । ਗੈਰ-ਹਰੀਜਨ ਦੀ ਪਤਨੀ ਹਰੀਜਨ ਹੋ ਸਕਦੀ ਹੈ । ਇਸ ਚੀਜ਼ ਦੀ ਆੜ ਵਿੱਚ ਹਰੀਜਨਾਂ ਦਾ ਕੋਟਾ ਮਾਰਿਆ ਗਿਆ ਹੈ । ਕੀ ਮੰਤਰੀ ਮਹੋਦਯ ਇਸ ਗੱਲ ਦਾ ਖਿਆਲ ਰੱਖਣਗੇ ਕਿ ਅਡਮਿਸ਼ਨ ਲੈਣ ਵੇਲੇ ਕੋਈ ਅਡਾਪਟਿਡ ਕੈਂਡੀਡੇਟ ਨਾ ਹੋਵੇ ਜਿਸਦੇ ਪੇਅਰੈਂਟ ਹਾਈ ਕਾਸਟ ਦੇ ਹੋਣ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ, ਲੈਕਚਰ ਨਾ ਕਰੋ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਬੈਗਰਾਊਂਡ ਦੇ ਰਿਹਾ ਹਾਂ । ਕਾਨੂੰਨ ਨੂੰ ਸਰਕਮਵੈਂਟ ਕਰਕੇ ਹਰੀਜਨਾਂ ਦੇ ਹੱਕ ਮਾਰੇ ਗਏ ਹਨ । ਇਸ ਚੀਜ਼ ਨੂੰ ਕੀ ਮੰਤਰੀ ਸਾਹਿਬ ਪਲੱਗ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਯਾਦ ਆਉਂਦਾ ਹੈ ਕਿ ਸੁਪ੍ਰੀਮ ਕੋਰਟ ਨੇ ਪਹਿਲਾਂ ਫੈਸਲਾ ਕੀਤਾ ਹੈ ਕਿ ਜਿਹੜਾ ਹਾਈ ਕਾਸਟ ਤੋਂ ਲੋਅਰ ਕਾਸਟ ਵਿੱਚ ਅਡਾਪਸ਼ਨ ਲੈਂਦਾ ਹੈ ਉਹ ਅਡਾਪਸ਼ਨ ਦਾਖਲਾ ਲੈਣ ਲਈ ਵੈਲਿਡ ਨਹੀਂ ਅਤੇ ਉਨ੍ਹਾਂ ਨੂੰ ਇਹ ਹਕੂਕ ਨਹੀਂ ਹੋਣਗੇ । ਇਸ ਲਈ ਜਿਨ੍ਹਾਂ ਦੇ ਕੇਸ ਵਿੱਚ ਇਹ ਸਾਬਤ ਹੋ ਗਿਆ ਹੈ ਕਿ ਗਲਤ ਸ਼ਰਟੀਫਿਕੇਟ ਦਿੱਤੇ ਹਨ, ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾ ਰਿਹਾ ਹੈ । ਹੁਣ ਦਾਖਲੇ ਵੇਲੇ ਪੂਰੀ ਜਾਂਚ ਪੜਤਾਲ ਕੀਤੀ ਜਾਂਦੀ ਹੈ ਅਤੇ ਇਸ ਲਈ ਹੁਣ ਕੋਈ ਐਸਾ ਕੇਸ ਨੋਟਿਸ ਵਿੱਚ ਨਹੀਂ ਆਇਆ ਹੈ ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਤੁਹਾਡੀ ਵਸਾਤਤ ਨਾਲ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਕੇਸ ਸਰਕਾਰ ਰਜਿਸਟਰ ਕਰ ਰਹੀ ਹੈ, ਕੀ ਇਹ ਉਨ੍ਹਾਂ ਚਾਰ ਡਾਕਟਰਾਂ ਦੇ ਖਿਲਾਫ ਹੀ ਹਨ ਜਿਹੜੇ ਕਿ ਸਰਵਿਸ ਕਰ ਰਹੇ ਹਨ ਜਾਂ ਉਨ੍ਹਾਂ ਸਾਰੇ 37 ਡਾਕਟਰਾਂ ਦੇ ਖਿਲਾਫ ਹਨ ਜਿਨ੍ਹਾਂ ਦੇ ਕਿ ਸਰਟੀਫਿਕੇਟ ਝੂਠੇ ਪਾਏ ਗਏ ਹਨ ?

**ਮੰਤਰੀ** : ਜਿਨ੍ਹਾਂ ਦੇ ਖਿਲਾਫ ਪ੍ਰਾਇਮਾ ਫ਼ੈਸਾਈ ਇਹ ਸਾਬਤ ਹੋ ਗਿਆ ਹੈ, ਉਨ੍ਹਾਂ ਸਾਰਿਆਂ ਦੇ ਖਿਲਾਫ਼ ਕੇਸ ਦਰਜ ਕਰਵਾ ਰਹੇ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਡਾਕਟਰਾਂ ਦੇ ਖਿਲਾਫ਼ ਇਹ ਸਾਬਤ ਹੋ ਗਿਆ ਹੈ ਕਿ ਉਨ੍ਹਾਂ ਦੇ ਸਰਟੀ-ਫਿਕੇਟ ਜਾਲ੍ਹੀ ਹਨ, ਉਨ੍ਹਾਂ ਦੇ ਖ਼ਿਲਾਫ ਕੇਸ ਰਜਿਸਟਰ ਕਰਨ ਤੋਂ ਪਹਿਲਾਂ ਕੀ ਸਰਕਾਰ ਉਨ੍ਹਾਂ ਨੂੰ ਸੱਸਪੈਂਡ ਕਰੇਗੀ ਅਤੇ ਮੁਕੱਦਮੇ ਦੀ ਕਾਰਵਾਈ ਤੋਂ ਬਾਅਦ ਡਿਸਮਿਸ ਕਰੇਗੀ ?

(ਕੋਈ ਉਤਰ ਨਹੀਂ ਦਿੱਤਾ ਗਿਆ) ।

## Milk Plant at Gurdaspur

*35, **Shri Khushhal Behl** : Will the Minister of State for Animal Husbandry be pleased to state :—

(a) whether the Government sanctioned a Milk Plant for installation at Gurdaspur ;

(b) if the reply to part (a) above be in the affirmative, whether the site and land for the Plant have been selected ;

(c) the time by which the work on the installation of the Plant is likely to start ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਹਾਂ ਜੀ ।

(ਅ) ਹਾਂ ਜੀ ।

(ੲ) ਇਹ ਮਾਮਲਾ ਹਾਲ ਦੀ ਘੜੀ ਅੱਗੇ ਪਾ ਦਿਤਾ ਹੈ ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਇਸ ਹਕੀਕਤ ਦੇ ਪੇਸ਼ੇ-ਨਜ਼ਰ ਕਿ ਪੰਜਾਬ ਵਿਚ ਜਿਹੜੀ ਵਸੋਂ ਹੈ, ਜਿਹੜੇ ਲੈਂਡਲੈਸ ਲੋਕ ਹਨ, ਜਾਂ ਮਾਰਜਿਨਲ ਫਾਰਮਰਜ਼ ਹਨ, ਮਿਲਕ ਪਲਾਂਟ ਲਗਾਉਣ ਨਾਲ ਉਨ੍ਹਾਂ ਦੀ ਆਮਦਨੀ ਵਿੱਚ ਬੜਾ ਫਰਕ ਪੈਂਦਾ ਹੈ, ਕੀ ਵਜ਼ੀਰ ਸਾਹਿਬ ਇਹ ਦੱਸਣਗੇ ਕਿ ਇਸ ਮਾਮਲੇ ਨੂੰ ਡੈਫਰ ਕਰਨ ਦੇ ਕੀ ਵਜੂਹਾਤ ਹਨ ?

**ਰਾਜ ਮੰਤਰੀ**, : ਸਪੀਕਰ ਸਾਹਿਬ, ਇਸ ਦੇ ਵਜੂਹਾਤ ਤਾਂ ਇਹ ਹਨ ਕਿ ਸਾਡੇ 8 ਪਲਾਂਟ ਅੱਗੇ ਚਲਦੇ ਹਨ। ਉਨ੍ਹਾਂ ਵਾਸਤੇ ਦੁੱਧ ਪੂਰਾ ਨਹੀਂ ਹੁੰਦਾ। 9ਵਾਂ ਪਲਾਂਟ ਅੰਡਰ ਕਨਸਟਰੱਕਸ਼ਨ ਹੈ। ਉਸ ਲਈ ਵਿਚਾਰ ਕਰਦੇ ਹਾਂ। ਹਾਲੇ ਮਿਲਕ ਕੰਟਰੋਲ ਲਾਗੂ ਨਹੀਂ ਹੋਇਆ ਅਤੇ ਇਹ ਵਿਚਾਰ ਕਰ ਰਹੇ ਹਾਂ ਕਿ ਕਿਸ ਤਰ੍ਹਾਂ ਕੀਤਾ ਜਾਵੇ। ਬਾਕੀ ਮਿਲਕ ਕੰਟਰੋਲ ਲੱਗਣ ਤੇ ਹੀ ਇਸ ਮਾਮਲੇ ਤੇ ਵਿਚਾਰ ਕੀਤਾ ਜਾਵੇਗਾ ।

**ਸ੍ਰੀ ਖੁਸ਼ਹਾਲ ਬਹਿਲ** : ਸਪੀਕਰ ਸਾਹਿਬ, ਮਿਲਕ ਪਲਾਂਟ ਲੱਗਣ ਨਾਲ ਉਸ ਇਲਾਕੇ ਦੀ ਇਕਾਨੋਮਿਕ ਪੁਜ਼ੀਸ਼ਨ ਗੈਲਵੇਨਾਈਜ਼ਡ ਹੁੰਦੀ ਹੈ। ਉਥੇ ਸਾਈਟ ਲਈ ਨੂੰ ਚਾਰ ਸਾਲ ਹੋ ਗਏ ਹਨ। ਬਜਟ ਵਿਚ ਰੁਪਿਆ ਵੀ ਪਰੋਵਾਈਡ ਕੀਤਾ ਗਿਆ ਹੈ। ਮੈਂ ਇਸ ਲਈ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕੀ ਕਨਕਰੀਟ ਪਾਲਿਸੀ ਬਣਾਏਗੀ ਜਾਂ ਸਟੱਪਸ ਉਠਾਏਗੀ, ਜਿਸ ਨਾਲ ਕਿ ਇਹ ਪਲਾਂਟ ਜਲਦੀ ਲਗ ਸਕੇ। ਜਦੋਂ ਕਿ ਇਨ੍ਹਾਂ ਨੇ ਦੁੱਧ ਦਾ ਇਨਕਲਾਬ ਲਿਆਉਣਾ ਹੈ, ਕੀ ਇਹ ਡੇਟ ਦੱਸਣਗੇ ਕਿ ਇਸ ਡੇਟ ਤੱਕ ਇਹ ਪਲਾਂਟ ਲਗ ਜਾਵੇਗਾ ? ਸਪੀਕਰ ਸਾਹਿਬ, ਗੁਰਦਾਸਪੁਰ ਵਿਖੇ ਮਾਰਜਿਨਲ ਫਾਰਮਰਜ਼ ਹਨ, ਉਹ ਬੈਕਵਰਡ ਇਲਾਕਾ ਹੈ ਅਤੇ ਉਹ ਬਾਰਡਰ ਦਾ ਇਲਾਕਾ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਹੜੀ ਜ਼ਮੀਨ ਲਈ ਗਈ ਸੀ, ਉਹ ਖਾਲੀ ਨਹੀਂ ਹੈ। ਉਹ ਐਗਰੀਕਲਚਰ ਯੂਨੀਵਰਸਿਟੀ ਨੂੰ ਲੀਜ਼ ਤੇ ਦਿੱਤੀ ਗਈ ਹੈ। ਜਿੱਥੋਂ ਤੱਕ ਇਨਕਲਾਬ ਦਾ ਸਵਾਲ ਹੈ, ਕੋਈ ਇੱਕ ਦਿਨ ਵਿਚ ਦੁੱਧ ਦਾ ਫਲੱਡ ਨਹੀਂ ਆ ਸਕਦਾ। ਸਕੀਮਾਂ ਬਣਦੀਆਂ ਹਨ ਲੇਕਿਨ ਜਦੋਂ ਤੱਕ ਸਕੀਮਾਂ ਪੂਰੀਆਂ ਨਹੀਂ ਹੁੰਦੀਆਂ, ਡੈਫੇਨਿਟਲੀ ਨਹੀਂ ਕਿਹਾ ਜਾ ਸਕਦਾ ਕਿ ਇਹ ਪਲਾਂਟ ਕਦੋਂ ਤੱਕ ਲਗ ਜਾਵੇਗਾ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸਾਡੇ ਹੁਸ਼ਿਆਰਪੁਰ ਵਿਚ ਇੱਕ ਪਲਾਂਟ ਲੱਗਿਆ ਹੋਇਆ ਹੈ। ਉਸ ਨੂੰ ਦੁੱਧ ਨਹੀਂ ਮਿਲਦਾ, ਇਸ ਲਈ ਹਾਲਤ ਮਾੜੀ ਹੈ। ਗੁਰਦਾਸਪੁਰ ਸਾਡੇ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਨਾਲ ਲਗਦਾ ਇਲਾਕਾ ਹੈ। ਇਸ ਲਈ ਉਸ ਨੂੰ ਸਾਡੇ ਨਾਲ ਸਾਂਝਾ ਕਰ ਦੇਣ ਤਾਕਿ ਉਨ੍ਹਾਂ ਦਾ ਦੁੱਧ ਸਾਡੇ ਵੱਲ ਆਈ ਜਾਵੇ ਔਰ ਗੈਲਵੇਨਾਈਜ਼ਡ ਵੀ ਹੋ ਜਾਵੇ ਅਤੇ ਸਾਡਾ ਪਲਾਂਟ ਵੀ ਬਚ ਜਾਵੇ। ਕੀ ਇਹ ਗੱਲ ਸਰਕਾਰ ਕਰਨ ਨੂੰ ਤਿਆਰ ਹੈ ?

**ਰਾਜ ਮੰਤਰੀ :** ਇਸ ਦੇ ਮੁਤੱਅਲਿਕ ਸੋਚ ਲਵਾਂਗੇ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ:** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਹ ਪਲਾਂਟ ਵਾਪਿਸ ਹੋਇਆ ਹੈ, ਇਸ ਸਰਕਾਰ ਵੇਲੇ ਹੋਇਆ ਹੈ ਜਾਂ ਕਿ ਪਿਛਲੀ ਸਰਕਾਰ ਵੇਲੇ ਹੋਇਆ ਹੈ ?

**ਰਾਜ ਮੰਤਰੀ :** ਇਹ ਤਾਂ ਪਿਛਲੀ ਸਰਕਾਰ ਵੇਲੇ ਹੀ ਫ਼ੈਸਲਾ ਹੋ ਗਿਆ ਸੀ। ਹੁਣ ਅਸੀਂ ਇਸ ਨੂੰ ਡੈਫਰ ਇਸ ਵਾਸਤੇ ਕੀਤਾ ਹੈ ਕਿ ਪਹਿਲਾਂ ਜਿਹੜੀ ਨਵੀਂ ਸਕੀਮ ਹੈ, ਉਹ ਲਾਗੂ ਹੋ ਜਾਵੇ। ਉਸ ਦੇ ਲਾਗੂ ਹੋਣ ਤੋਂ ਬਾਅਦ ਇਸ ਦੇ ਬਾਰੇ ਫ਼ੈਸਲਾ ਕਰ ਦੇਵਾਂਗੇ।

-----

**ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਪਸ਼ੂ ਚਕਿਤਸਕ ਵਿਦਿਆਰਥੀਆਂ ਦੀਆਂ ਮੰਗਾਂ**

*95 **ਕਾਮਰੇਡ ਸਰਵਣ ਸਿੰਘ**
**ਕਾਮਰੇਡ ਸੱਤ ਪਾਲ ਡਾਂਗ** } : ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਤੰਬਰ ਜਾਂ ਅਕਤੂਬਰ, 1977 ਦੇ ਮਹੀਨਿਆਂ ਦੇ ਦੌਰਾਨ ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਲੁਧਿਆਣਾ ਦੇ ਪਸ਼ੂ ਚਕਿਤਸਕ ਵਿਦਿਆਰਥੀਆਂ ਨੇ ਸਰਕਾਰ ਨੂੰ ਆਪਣੀਆਂ ਮੰਗਾਂ ਪੇਸ਼ ਕੀਤੀਆਂ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ਅਤੇ ਉਹਨਾਂ ਤੇ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਦਲੀਪ ਸਿੰਘ ਤਲਵੰਡੀ:** ਹਾਂ ਜੀ। ਮੰਗਾਂ ਅਤੇ ਉਨ੍ਹਾਂ ਤੇ ਕੀਤੀ ਕਾਰਵਾਈ ਦਾ ਵਿਵਰਣ ਨਾਲ ਨੱਥੀ ਕੀਤਾ ਜਾਂਦਾ ਹੈ ਜੀ।

**ਵਿਵਰਣ**

| ਮੰਗਾਂ | ਕੀਤੀ ਗਈ ਕਾਰਵਾਈ |
|---|---|
| ਮੰਗ ਨੰ. 1 ਅਤੇ 3—ਮੈਡੀਕਲ ਡਾਕਟਰਾਂ/ ਡੈਂਟਲ ਸਰਜਨਾਂ ਦੇ ਬਰਾਬਰ 400—1100 ਰੁ. ਦਾ ਸਕੇਲ ਦੇਣ ਬਾਰੇ, ਅਤੇ ਟਾਈਮ ਸਕੇਲ ਤਰੱਕੀ ਦੇਣ ਬਾਰੇ। | ਮਿਤੀ 1-11-1977 ਤੋਂ 400—1100 ਦਾ ਮੰਗਿਆ ਗਿਆ ਸਕੇਲ ਪਸ਼ੂ ਚਕਿਤਸਾ ਸਹਾਇਕ ਸਰਜਨਾਂ ਨੂੰ ਦੇ ਦਿੱਤਾ ਗਿਆ ਹੈ। ਟਾਈਮ ਸਕੇਲ ਤਰੱਕੀ ਬਾਰੇ ਨਿਰਣਾ ਲੈਣਾ ਪੇ ਕਮਿਸ਼ਨ ਦਾ ਕੰਮ ਹੈ। |
| ਮੰਗ ਨੰ. 2—ਪਰਾਈਵੇਟ ਪ੍ਰੈਕਟਿਸ ਦੀ ਕਾਨੂੰਨੀ ਇਜਾਜ਼ਤ ਜਾਂ ਨਾਨ ਪਰੈਕਟਾਇਜ਼ਿੰਗ ਅਲਾਊਂਸ ਦੇਣ ਬਾਰੇ। | ਵਿਚਾਰ ਅਧੀਨ ਹੈ। |
| ਮੰਗ ਨੰ. 4—ਇੰਡੀਅਨ ਵੈਟਰਨਰੀ ਕੌਂਸਿਲ ਦੀ ਸਥਾਪਨਾ ਬਾਰੇ। | ਵਿਚਾਰ ਅਧੀਨ ਹੈ। |

ਮੰਗ ਨੰ. 5—ਜਨੋਸਿਸ ਅਲਾਊਂਸ ਦੇਣ ਬਾਰੇ। ਵਿਚਾਰ ਅਧੀਨ ਹੈ।

ਮੰਗ ਨੰ. 6—ਪਸ਼ੂ ਪਾਲਣ ਹਸਪਤਾਲਾਂ ਦੇ ਸਟੈਂਡਰਡ ਵਿਚ ਸੋਧ। ਹਸਪਤਾਲ ਏ. ਬੀ., ਸੀ. ਅਤੇ ਡੀ. ਕੈਟੇਗਰੀ ਵਿਚ ਵੰਡੇ ਹੋਏ ਹਨ ਅਤੇ ਦਰਜਾਬੰਦੀ ਅਨੁਸਾਰ ਹਸਪਤਾਲਾਂ ਵਿਚ ਸਹੂਲਤਾਂ ਪਹਿਲਾਂ ਹੀ ਦਿੱਤੀਆਂ ਜਾਂਦੀਆਂ ਹਨ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਦੱਸਿਆ ਹੈ ਕਿ ਵਿਦਿਆਰਥੀਆਂ ਦੀਆਂ ਪੰਜ ਛੇ ਮੰਗਾਂ ਸਨ ਜਿਨ੍ਹਾਂ ਵਿਚੋਂ ਇਕ ਮੰਗ ਵੈਟਰਨਰੀ ਅਸਿਸਟੈਂਟ ਸਰਜਨਾਂ ਦੇ ਗਰੇਡਾਂ ਦੇ ਬਾਰੇ ਹੈ, ਉਹ ਅੱਧ ਪਚੱਧੀ ਮੰਨ ਲਈ ਹੈ ਔਰ ਬਾਕੀ ਮੰਗਾਂ ਅੰਡਰ ਕਨਸਿਡਰੇਸ਼ਨ ਹਨ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਦੂਸਰੀਆਂ ਮੰਗਾਂ ਦੇ ਮੰਨਣ ਲਈ ਇਹ ਕਿਤਨੀ ਦੇਰ ਲਗਾਉਣਗੇ ? ਕੀ ਇਤਨੀ ਦੇਰ ਤਾਂ ਨਹੀਂ ਲਗਾਉਣਗੇ ਕਿ ਉਨ੍ਹਾਂ ਨੂੰ ਦੂਜੀ ਵਾਰੀ ਐਜੀਟੇਸ਼ਨ ਕਰਨੀ ਪਵੇ ?

**ਰਾਜ ਮੰਤਰੀ :** ਅਸੀਂ ਕੋਸ਼ਿਸ਼ ਕਰਾਂਗੇ ਕਿ ਜਲਦੀ ਤੋਂ ਜਲਦੀ ਹੋ ਜਾਵੇ।

(ਇਸ ਸਮੇਂ ਸਰਦਾਰ ਬੇਅੰਤ ਸਿੰਘ ਜੀ ਬੋਲਣ ਲਈ ਖੜ੍ਹੇ ਹੋਏ।)

**Mr. Speaker :** Question Hour is over. The remaining questions will be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Strikes and Lock-outs in Industrial/Commercial Undertakings in the State

***21. Sri A. Vishwanathan :** Will the Minister of State for Labour and Employment be pleased to state :—

(a) the number of Strikes and Lock-outs which took place in the Industrial and Commercial Undertakings in the State during Emergency ;

(b) the number of workers involved and the total man-hours lost;

(c) the names of the unions involved in the said strikes;

(d) whether it is a fact that during the said period a large number of factories faced "sit-in" strikes, gheraos, violence and strikes in Ludhiana alone, but they were not so termed; if so, the reasons therefor ?

**Sathi Dharam Pal Sabharwal :** (a) 55 Strikes and 3 Lock-outs.

[Minister of State for Labour and Employment]

(b) (i) Number of workers involved.

13543 in Strikes.

207 in Lock-outs

(ii) Man hours lost.

665136 in Strikes.

31928 in Lock-outs.

(c) 1. Textile Hosiery Mazdoor Sabha, Ludhiana.
2. Metal Mazdoor Union, Goraya.
3. General Labour Council, Jullundur.
4. Woollen Mills Workers Association, Ludhiana.
5. Sports Industries Mazdoor Union, Ludhiana.
6. Textile Labour Association, Ludhiana.
7. Engineering Mazdoor Union, Rajpura.
8. Nickle Polish Workers Union, Ludhiana.
9. Ludhiana Engineering Mazdoor Sabha, Ludhiana.
10. Inqulabi Mazdoor Union, Ludhiana.
11. Ludhiana Engineering and Steel Mazdoor Sabha, Ludhiana.
12. Textile Mazdoor Ekta Union, Amritsar.
13. Cotton Mills Mazdoor Union, Malout.
14. Jullundur Metal Mazdoor Union, Jullundur.
15. Biscuit Factory Workers Union, Rajpura.
16. Karkhana Workers Union, Dhariwal.
17. United Labour Council, Dhariwal.
18. Punjab Labour Federation, Amritsar.
19. Mazdoor Union Industrial Cable, Rajpura.
20. Punj Star Employees Union, Mohali.

(d) Out of total 55 strikes during the period from 1st July, 1975 to 23rd March, 1977, 30 cases of strikes took place in District Ludhiana alone. During this period, no case of dharna and gherao at Ludhiana was reported.

As per instructions of Government of India, information regarding the strike, lock-out, gherao or any other industrial unrest is recorded only in cases where 10 or more workmen participate. Information in respect of other instances where lesser number of workmen participated is neither collected ; nor maintained.

---

## ਰਾਜ ਵਿਚ ਸਿੰਜਾਈ ਖਾਲਿਆਂ ਨੂੰ ਪੱਕਿਆਂ ਕਰਨ ਦੀਆਂ ਏਜੰਸੀਆਂ

*22. **ਕਾਮਰੇਡ ਸੰਪੂਰਣ ਸਿੰਘ ਧੌਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ :—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਿੰਜਾਈ ਖਾਲਿਆਂ ਨੂੰ ਪੱਕਿਆਂ ਕਰਨ ਦੀਆਂ ਦੋ ਏਜੰਸੀਆਂ ਹਨ ;

(ਅ) ਜੇਕਰ ਉਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ ਕੀ ਦੋਨਾਂ ਏਜੰਸੀਆਂ ਦੁਆਰਾ ਚਾਰਜ ਕੀਤੇ ਜਾਂਦੇ ਦਰ ਬਰਾਬਰ ਹਨ ;

(ੲ) ਜੇਕਰ ਉਕਤ ਭਾਗ (ਅ) ਦਾ ਉੱਤਰ ਨਾਂਹ ਵਿਚ ਹੈ ਤਾਂ ਕੀ ਸਰਕਾਰ ਉਕਤ ਏਜੰਸੀਆਂ ਦੇ ਦਰਾਂ ਵਿਚ ਫਰਕ ਨੂੰ ਦੂਰ ਕਰਨ ਲਈ ਕਿਸੇ ਤਜਵੀਜ਼ ਤੇ ਵਿਚਾਰ ਕਰ ਰਹੀ ਹੈ ; ਜੇਕਰ ਨਹੀਂ ਤਾਂ ਇਸਦੇ ਕੀ ਕਾਰਨ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਨਹੀਂ ਜੀ। ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਅਤੇ ਭੋਂ ਸੁਰੱਖਿਆ ਵਿਭਾਗ ਦੇ ਦਰ ਪ੍ਰਤੀ ਫੁੱਟ ਖਾਲਿਆਂ ਨੂੰ ਪੱਕਾ ਕਰਨ ਦੇ ਕਰਮਵਾਰ 13 ਰੁ. 38 ਪੈਸੇ ਅਤੇ 13 ਰੁ. 04 ਪੈਸੇ ਹਨ।

(ੲ) ਸਰਕਾਰ ਨੇ ਅੱਗੇ ਹੀ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਦੇ ਦਰ 18 ਰੁ. 55 ਪੈਸੇ ਤੋਂ ਘਟਾ ਕੇ 13 ਰੁ 38 ਪੈਸੇ ਕਰ ਦਿੱਤੇ ਹਨ। ਦੋ ਏਜੰਸੀਆਂ ਦੇ ਦਰਾਂ ਵਿਚ ਇਸ ਥੋੜ੍ਹੇ ਜਿਹੇ ਅੰਤਰ ਦਾ ਕਾਰਨ ਪੰਜਾਬ ਰਾਜ ਟਿਊਬਵੈਲ ਕਾਰਪੋਰੇਸ਼ਨ ਵਲੋਂ ਵਾਧੂ ਵਿਕਰੀ ਕਰ ਦੇਣਾ ਹੈ ਜੋ ਕਿ ਦੂਰ ਕਰਨ ਦਾ ਵਿਚਾਰ ਨਹੀਂ ਹੈ।

---

## ਜ਼ਿਲ੍ਹਾ ਸੰਗਰੂਰ ਵਿਚ ਸੁਨਾਮ ਅਤੇ ਲਹਿਰਾਗਾਗਾ ਬਲਾਕਾਂ ਵਿਚ ਸੇਮ

*28. **ਸਰਦਾਰ ਚਿਤਵੰਤ ਸਿੰਘ ਕੋਹਲੀਆਂ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਜ਼ਿਲ੍ਹਾ ਸੰਗਰੂਰ ਵਿਚ ਸੁਨਾਮ ਅਤੇ ਲਹਿਰਾਗਾਗਾ ਬਲਾਕਾਂ ਵਿਚ ਸਾਲ 1955 ਤੋਂ ਬੁਰੀ ਤਰ੍ਹਾਂ ਸੇਮ ਪਈ ਹੋਈ ਹੈ; ਜੇਕਰ ਅਜਿਹਾ ਹੋਵੇ, ਤਾਂ ਸਰਕਾਰ ਨੇ ਇਸ ਸਮੱਸਿਆ ਨੂੰ ਹੱਲ ਕਰਨ ਲਈ ਸਮੇਂ ਸਮੇਂ ਕੀ ਕਾਰਵਾਈ ਕੀਤੀ ਹੈ ;

(ਅ) ਸਮੱਸਿਆ ਹੁਣ ਤੱਕ ਸਫਲ ਤੌਰ ਤੇ ਕਿਸ ਹੱਦ ਤੱਕ ਹੱਲ ਕਰ ਲਈ ਗਈ ਹੈ ਅਤੇ ਕਿਸ ਹੱਦ ਤੱਕ ਇਹ ਸਮੱਸਿਆ ਅਜੇ ਹੱਲ ਹੋਣੀ ਰਹਿੰਦੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ। ਸਾਲ 1962-63 ਵਿਚ ਲਹਿਰਾਗਾਗਾ ਅਤੇ ਬਰੇਟਾ ਡਰੇਨਾਂ ਦੀ ਉਸਾਰੀ ਕੀਤੀ ਗਈ ਸੀ। ਸਰਹੰਦ ਚੋਅ ਨੂੰ ਭੀ ਪੁੱਟ ਕੇ ਡਰੇਨ ਦੀ ਸ਼ਕਲ ਦਿੱਤੀ ਗਈ। ਸੁਨਾਮ ਐਂਟੀਵਾਟਰ ਲਾਗਿੰਗ ਪਾਇਲਟ ਸਕੀਮ ਦੇ ਅਧੀਨ ਬਹੁਤ ਸਾਰੀਆਂ ਲਿੰਕ ਡਰੇਨਾਂ ਖੋਦੀਆਂ ਗਈਆਂ। ਸਾਲ 1970 ਤੋਂ 1975 ਦੇ ਦੌਰਾਨ ਲਹਿਰਾਗਾਗਾ ਅਤੇ ਬਰੇਟਾ ਡਰੇਨਾਂ ਨੂੰ ਚੌੜਾ ਅਤੇ ਗਹਿਰਾ ਕੀਤਾ ਗਿਆ।

(ਅ) ਉਪਰੋਕਤ (ੳ) ਵਿਚ ਦਿੱਤੇ ਜਵਾਬ ਅਨੁਸਾਰ ਇਸ ਡਰੇਨੇਜ਼ ਸਿਸਟਮ ਨੂੰ ਬਣਾਉਣ ਦੇ ਮਗਰੋਂ ਸੁਨਾਮ ਅਤੇ ਲਹਿਰਾਗਾਗਾ ਬਲਾਕਾਂ ਦੇ ਵਿਚ ਅੱਗੇ ਵੱਧਦੀ ਸੇਮ ਨੂੰ ਕਾਬੂ ਵਿਚ ਲਿਆਂਦਾ ਗਿਆ ਅਤੇ ਪਾਣੀ ਸਤ੍ਹਾ ਵਿਚ ਵੀ ਗਿਰਾਵਟ ਆਈ। ਜਿਸ ਨਾਲ ਬਹੁਤ ਸਾਰੀ ਜ਼ਮੀਨ ਕਾਬਲੇ ਕਾਸ਼ਤ ਬਣ ਗਈ। ਅਜੇ ਵੀ ਇਨ੍ਹਾਂ ਬਲਾਕਾਂ ਵਿਚ ਬਹੁਤ ਸਾਰੀਆਂ ਨੀਵੀਆਂ ਜ਼ਮੀਨਾਂ ਹਨ ਜਿਹੜੀਆਂ ਕਿ ਟਿੱਬਿਆਂ ਨਾਲ ਘਿਰੀਆਂ ਹੋਈਆਂ ਹਨ ਜਿਥੇ ਪਾਣੀ ਕੱਢਣ ਦੀ ਲੋੜ ਹੈ ਤਾਂ ਜੋ ਇਹ ਜ਼ਮੀਨਾਂ ਵੀ ਕਾਬਲੇ ਕਾਸ਼ਤ ਬਣ ਸਕਣ।

[ਮੁੱਖ ਮੰਤਰੀ]

ਇਹ ਤਜਵੀਜ਼ ਕੀਤਾ ਗਿਆ ਹੈ ਕਿ —

1. ਲਹਿਰਾਗਾਗਾ ਲਿੰਕ ਡਰੇਨ, 2. ਐਲ-5 ਲਿੰਕ ਡਰੇਨ ਦੇ ਬੈਡ ਨੂੰ ਨੀਵਾਂ ਕੀਤਾ ਜਾਵੇ। 3. ਬਰੇਟਾ ਡਰੇਨ ਨੂੰ ਜਿਥੋਂ ਲੋੜ ਹੈ ਰੀ-ਕੰਡੀਸ਼ਨ ਕੀਤਾ ਜਾਵੇ। ਬੀ-5. ਲਿੰਕ ਡਰੇਨ ਤੇ ਕੋਰੀਆਂ ਲਿੰਕ ਡਰੇਨ ਦੀ ਉਸਾਰੀ ਕੀਤੀ ਜਾਵੇ। ਆਲਮਪੁਰ ਲਿੰਕ ਡਰੇਨਾਂ ਨੂੰ ਮੁਕੰਮਲ ਕੀਤਾ ਜਾਵੇ। ਲਡਾਲ ਲਿੰਕ ਡਰੇਨ ਨੂੰ ਅਸਲੀ ਹਾਲਤ ਵਿਚ ਲਿਆਂਦਾ ਜਾਵੇ (ਰੀ-ਕੰਡੀਸ਼ਨ ਕੀਤਾ ਜਾਵੇ) ਅਤੇ ਹੋਰ ਡਰੇਨਾਂ ਜੋ ਇਨ੍ਹਾਂ ਬਲਾਕਾਂ ਵਿਚ ਲੰਘਦੀਆਂ ਹਨ ਉਨ੍ਹਾਂ ਸਾਰੀਆਂ ਦੀ ਸਫ਼ਾਈ ਕੀਤੀ ਜਾਵੇ। ਇਸ ਤੋਂ ਇਲਾਵਾ ਬਹੁਤ ਸਾਰੀਆਂ ਫੀਲਡ ਡਰੇਨਾਂ ਕੱਢ ਕੇ ਉਨ੍ਹਾਂ ਨੂੰ ਮੇਨ ਡਰੇਨਾਂ ਤੇ ਟ੍ਰੀਬਿਊਟਰੀ ਡਰੇਨਾਂ ਨਾਲ ਮਿਲਾਉਣਾ ਜ਼ਰੂਰੀ ਹੈ। ਜਿਹੜੀਆਂ ਫੀਲਡ ਡਰੇਨਾਂ ਪਹਿਲਾਂ ਕੱਢੀਆਂ ਜਾ ਚੁੱਕੀਆਂ ਹਨ ਉਨ੍ਹਾਂ ਨੂੰ ਚੌੜਾ ਕਰਨ ਅਤੇ ਡੂੰਘਾ ਕਰਨ ਦੀ ਜ਼ਰੂਰਤ ਹੈ। ਇਥੇ ਇਹ ਦੱਸਣਾ ਯੋਗ ਹੋਵੇਗਾ ਕਿ ਫੀਲਡ ਡਰੇਨਾਂ ਖੋਦਣ ਅਤੇ ਉਨ੍ਹਾਂ ਦੀ ਦੇਖਭਾਲ ਕਰਨਾ ਸਬੰਧਤ ਪਿੰਡ ਵਾਲਿਆਂ ਦਾ ਕੰਮ ਹੈ। ਇਸ ਕੰਮ ਨੂੰ ਪਿੰਡ ਵਾਲਿਆਂ ਦੀ ਬਜਾਏ ਸਰਕਾਰ ਰਾਹੀਂ ਕਰਾਉਣ ਬਾਰੇ ਮਾਮਲਾ ਵਿਚਾਰ ਅਧੀਨ ਹੈ।

---

**ਪਿੰਡ ਮੀਡਾਵੀ, ਜ਼ਿਲ੍ਹਾ ਸੰਗਰੂਰ ਵਿਖੇ ਘੱਗਰ ਉਤੇ ਇੱਕ ਪੁੱਲ ਬਣਾਉਣਾ**

*29. **ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਪਿੰਡ ਮੀਡਾਵੀ, ਤਹਿਸੀਲ ਮੂਨਕ, ਜ਼ਿਲ੍ਹਾ ਸੰਗਰੂਰ ਵਿਖੇ ਦਰਿਆ ਘੱਗਰ ਉਤੇ ਇੱਕ ਪੁਲ ਬਣ ਰਿਹਾ ਹੈ ; ਜੇਕਰ ਬਣ ਰਿਹਾ ਹੈ ਤਾਂ ਇਸ ਦੇ ਕਦੋਂ ਤੱਕ ਮੁਕੰਮਲ ਹੋ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਜੀ ਹਾਂ।

ਇਸ ਪੁੱਲ ਦੇ 31 ਮਾਰਚ, 1979 ਤੱਕ ਮੁਕੰਮਲ ਹੋ ਜਾਣ ਦੀ ਆਸ ਹੈ, ਪਰ ਇਹ ਫੰਡਾਂ ਦੀ ਉਪਲੱਬਧੀ ਤੇ ਨਿਰਭਰ ਹੈ।

---

**ਰਾਜ ਵਿਚ ਸਰਕਾਰੀ/ਪ੍ਰਾਈਵੇਟ ਪ੍ਰਬੰਧ ਅਧੀਨ ਕਾਲਜਾਂ ਦੀ ਗਿਣਤੀ**

*31. **ਮਾਸਟਰ ਬਾਬੂ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਸਰਕਾਰੀ/ਪ੍ਰਾਈਵੇਟ ਪ੍ਰਬੰਧ ਅਧੀਨ ਕਾਲਜਾਂ ਦੀ ਜ਼ਿਲ੍ਹਾਵਾਰ ਗਿਣਤੀ ਅਤੇ ਨਾਂ ਕੀ ਕੀ ਹਨ ;

(ਅ) ਪ੍ਰਾਈਵੇਟ ਪ੍ਰਬੰਧ ਅਧੀਨ ਉਨ੍ਹਾਂ ਕਾਲਜਾਂ ਦੀ ਗਿਣਤੀ ਅਤੇ ਨਾਮ ਕੀ ਕੀ ਹਨ ਜਿੱਥੇ ਯੂ. ਜੀ. ਸੀ. ਗ੍ਰੇਡ ਨਹੀਂ ਦਿਤੇ ਗਏ ਹਨ ;

(ੲ) ਇਹ ਯਕੀਨੀ ਬਣਾਉਣ ਲਈ ਕਿ ਉਪ੍ਰੋਕਤ ਭਾਗ (ਅ) ਵਿੱਚ ਵਰਣਿਤ ਕਾਲਜਾਂ ਵਿੱਚ ਉਕਤ ਗ੍ਰੇਡ ਦਿਤੇ ਜਾਂਦੇ ਹਨ, ਸਰਕਾਰ ਦੁਆਰਾ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ ਅਤੇ ਵਿੱਤੀ ਅਤੇ ਪ੍ਰਾਸ਼ਸਕੀ ਅੜੱਚਨਾਂ, ਜੇਕਰ ਕੋਈ ਹੋਣ, ਦਾ ਵੇਰਵਾ ਕੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਘੇਰਾ** : (ੳ) ਰਾਜ ਵਿੱਚ ਸਰਕਾਰੀ/ਪ੍ਰਾਈਵੇਟ ਪ੍ਰਬੰਧ ਅਧੀਨ ਕਾਲਜਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਨਾਂ ਬਾਰੇ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ (ਅਨੈਕਸਚਰ I ਅਤੇ II)।

(ਅ) ਪ੍ਰਾਈਵੇਟ ਪ੍ਰਬੰਧ ਅਧੀਨ ਉਨ੍ਹਾਂ ਕਾਲਜਾਂ ਦੀ ਗਿਣਤੀ ਅਤੇ ਨਾਮ ਜਿਥੇ ਯੂ. ਜੀ. ਸੀ. ਗਰੇਡ ਨਹੀਂ ਦਿਤੇ ਗਏ, ਸਬੰਧੀ ਸੂਚੀ ਭੀ ਸਦਨ ਦੀ ਮੇਜ਼ ਤੇ ਰੱਖ ਦਿਤੀ ਗਈ ਹੈ ਜੀ। (ਅਨੈਕਸਚਰ-III)।

(ੲ) ਸਾਰੇ ਪ੍ਰਾਈਵੇਟ ਕਾਲਜਿਜ਼ ਜਿਨ੍ਹਾਂ ਵਿੱਚ 'ਅ' ਵਿੱਚ ਦਿਤੇ ਕਾਲਿਜ਼ ਭੀ ਸ਼ਾਮਲ ਹਨ ਸਬੰਧਤ ਯੂਨੀਵਰਸਿਟੀਆਂ ਦੇ ਅਧੀਨ ਹਨ, ਜਿਨ੍ਹਾਂ ਦਾ ਇਹ ਫਰਜ਼ ਹੈ ਕਿ ਉਹ ਯਕੀਨੀ ਬਣਾਉਣ ਕਿ ਉਨ੍ਹਾਂ ਅਧੀਨ ਸਾਰੇ ਕਾਲਜਾਂ ਵਿੱਚ ਪ੍ਰਚਲਤ ਗਰੇਡਾਂ ਅਨੁਸਾਰ ਵੇਤਨ ਆਦਿ ਦਿਤੇ ਜਾਂਦੇ ਹਨ। ਸਰਕਾਰੀ ਪੱਧਰ ਤੇ ਮਿਲਣ ਵਾਲੀਆਂ ਗਰਾਂਟਾਂ ਉਨ੍ਹਾਂ ਹੀ ਕਾਲਜਾਂ ਨੂੰ ਦਿਤੀਆਂ ਜਾਂਦੀਆਂ ਹਨ, ਜਿਹੜੇ ਆਪਣੇ ਟੀਚਿੰਗ ਅਮਲੇ ਨੂੰ ਸਰਕਾਰੀ ਦਰਾਂ ਤੇ ਵੇਤਨ ਦਿੰਦੇ ਹਨ। ਕਿਉਂਜੋਂ ਉਪਰੋਕਤ ਭਾਗ 'ਅ' ਵਿੱਚ ਦਰਜ ਕਾਲਜ ਮਿਤੀ 1 ਜਨਵਰੀ, 1973 ਤੋਂ ਬਾਅਦ ਵਿੱਚ ਖੁਲੇ ਹਨ, ਇਸ ਲਈ ਉਨ੍ਹਾਂ ਵਿੱਚ ਨਵੇਂ ਗਰੇਡ ਲਾਗੂ ਕਰਨ ਲਈ ਸਹਾਇਤਾ ਭਾਰਤ ਸਰਕਾਰ ਤੋਂ ਯੂ. ਜੀ. ਸੀ. ਦੀ ਸਕੀਮ ਅਧੀਨ ਪ੍ਰਾਪਤ ਨਹੀਂ ਹੋ ਸਕਦੀ। ਇਸ ਬਾਰੇ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਗਈ ਸੀ ਪਰ ਉਨ੍ਹਾਂ ਨੇ ਇਸ ਨੂੰ ਅਸਵੀਕਾਰ ਕਰ ਦਿਤਾ ਹੈ।

ਇਸ ਲਈ, ਜੇਕਰ ਇਨ੍ਹਾਂ ਕਾਲਜਾਂ ਵਿੱਚ ਉਪਰੋਕਤ ਗਰੇਡ ਲਾਗੂ ਕਰਨ ਲਈ ਪੰਜਾਬ ਸਰਕਾਰ ਵਲੋਂ ਸਹਾਇਤਾ ਦਿਤੀ ਗਈ ਤਾਂ ਇਸ ਸਹਾਇਤਾ ਵਜੋਂ ਆਉਣ ਵਾਲਾ ਸਾਰਾ ਖਰਚਾ ਰਾਜ ਦੇ ਖਜ਼ਾਨੇ ਤੇ ਪਵੇਗਾ। ਇਸ ਤੋਂ ਇਲਾਵਾ ਜੇਕਰ ਸਰਕਾਰ ਨੇ 1 ਜਨਵਰੀ, 1973 ਤੋਂ ਬਾਅਦ ਵਿਚ ਖੁਲ੍ਹੇ ਕਾਲਜਾਂ ਨੂੰ ਵੀ ਵਿੱਤੀ ਸਹਾਇਤਾ ਦਿਤੀ ਤਾਂ ਪੁਰਾਣੇ ਕਾਲਜਾਂ ਵਿੱਚ 1 ਜਨਵਰੀ, 1973 ਤੋਂ ਬਾਅਦ ਵਿਚ ਹੋਂਦ ਵਿੱਚ ਆਈਆਂ ਪੋਸਟਾਂ ਵਾਸਤੇ ਭੀ ਸਹਾਇਤਾ ਸਰਕਾਰ ਨੂੰ ਹੀ ਦੇਣੀ ਪਵੇਗੀ, ਜਿਹੜੀ ਕਿ ਇਸ ਵੇਲੇ ਦੀਆਂ ਸ਼ਰਤਾਂ ਅਨੁਸਾਰ ਮੈਨੇਜਮੈਂਟਾਂ ਨੇ ਆਪਣੇ ਪਲਿਓਂ ਦੇਣੀ ਹੈ। ਇਨ੍ਹਾਂ ਕਾਲਜਾਂ ਵਿੱਚ ਯੂ. ਜੀ. ਸੀ. ਦੇ ਗਰੇਡਾਂ ਅਨੁਸਾਰ ਮਾਲੀ ਸਹਾਇਤਾ ਦੇਣ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਬਾਰੇ ਤਕਰੀਬਨ 12 ਲੱਖ ਰੁਪਏ ਸਾਲਾਨਾ ਖਰਚਾ ਆਉਣ ਦਾ ਅਨੁਮਾਨ ਹੈ, ਜਿਸ ਵਿਚ ਬੜੋਤਰੀਆਂ ਕਰਕੇ ਕੋਈ 84,000 ਰੁਪਏ ਸਾਲਾਨਾਂ ਵਾਧਾ ਹੋਣ ਦਾ ਅਨੁਮਾਨ ਹੈ।

## ANNEXURE—I

TOTAL GOVERNMENT COLLEGES IN PUNJAB STATE ..36

DISTRICT AMRITSAR (5) with Guru Nanak Dev Universtiy.

(i) Saroop Rani Government College for Women, Amritsar.

(ii) Government College, Patti (Amritsar).

(iii) S. G. T. B. Government College, Sathiala.

(iv) S.G.A.D. Government College, Tarn Taran.

(v) Government College, Ajnala.

DISTRICT GURDASPUR (2)

(vi) Guru Nanak Government College, Kala Afghana, Gurdaspur.

(vii) Government College, Gurdaspur.

DISTRICT JULLUNDUR (2)

(viii) Government College of Education, Jullundur.

(ix) Government State College of Sports, Jullundur.

KAPURTHALA DISTRICT (1)

(x) Government Randhir College, Kapurthala.

[Education Minister]

FARIDKOT DISTRICT (2) (WITH PANJAB UNIVERSITY)

(i) Government College, Muktsar.

(ii) L.L.R. Government College, Dhudike.

FEROZEPUR DISTRICT (1)

(iii) Government College, Zira.

DISTRICT HOSHIARPUR (2)

(iv) Government College, Hoshiarpur.

(v) Government College, Tanda Urmar.

LUDHIANA DISTRICT (4)

(vi) Satish Chander Government College, Ludhiana.

(vii) Government College for Women, Ludhiana.

(viii) Government College, Karmsar.

(ix) Government College of Science Education and Research, Jagraon.

DISTRICT BHATINDA (1)

(i) Government Rajindra College, Bhatinda.

FARIDKOT DISTRICT (2) (WITH PUNJABI UNIVERSITY)

(ii) Government Rajindra College, Faridkot.

(iii) Government College of Education, Faridkot.

DISTRICT PATIALA (10)

(iv) Government Mahindra College, Patiala.

(v) Government College for Women, Patiala.

(vi) Government College of Education, Patiala.

(vii) State College of Physical Education, Patiala.

(viii) Government Bikram College of Commerce, Patiala.

(ix) Government Kirti College Nial Patran.

(x) Government College, Dera Bassi.

(xi) Government Ripudaman College, Nabha.

(xii) Government Sanskrit Maha Vidyala, Nabha.

(xiii) J. L. N.M. Government College for Women, Mandi Gobindgarh.

DISTRICT SANGRUR (3)

(xiv) Government Ranbir College, Sangrur.

(xv) S.U. S. Government College, Sunam.

(xvi) Government College, Malerkotla.

ROPAR DISTRICT (1)

(xvii) Government College, Ropar.

ANNEXURE—II

LIST OF NON-GOVERNMENT AFFILIATED COLLEGES, PANJAB UNIVERSITY, CHANDIGARH

| Serial No. | Name of the Private College |
|---|---|
| 1 | 2 |

DISTRICT FEROZEPUR (9)

1. D.A.V. College, Abohar.
2. D.A.V. College of Education, Abohar.
3. Gopi Chand Arya Mahila College, Abohar.
4. M.R. College, Fazilka.
5. R.S. D. College, Ferozepore City.
6. Dev Samaj College of Education for Women, Ferozepore City.
7. Dev Samaj College for Women, Ferozepore City.
8. D.A.V. College for Women, Ferozepur Cantt.
9. Guru Nanak College, Ferozepore Cantt.

DISTRICT FARIDKOT (15)

1. Arjan Dass College, Dharamkot.
2. Guru Gobind Singh College, Gidderbaha.
3. D.A.V. Mahila College, Gidderbaha.
4. Guru Nanak College, Guru Tegbahadurgarh.
5. Guru Nanak College, Killianwali, Post Office, Mandi Dab Wali.
6. Sant Darbara Singh College for Women, Lopon.
7. D.A.V. College, Malout Mandi.
8. D.M. College, Moga.
9. S.D. College for Women, Moga.
10. D. M. College of Education, Moga.
11. Dasmesh Khalsa College, Muktsar.
12. Guru Nanak College for Women, Muktsar
13. Khalsa College of Education, Muktsar.
14. Guru Nanak College, Moga.
15. Sant Darbara Singh College of Education for Women, Lopan (F dk).

[Education Minister]

| Serial No. | Name of the Private College |
|---|---|
| 1 | 2 |
| | DISTRICT HOSHIARPUR (10) |
| 1. | Saini Bar College, Bulhowal. |
| 2. | Jagdish Chander D.A.V. College, Dasuya. |
| 3. | Babbar Akali Memorial Khalsa College, Garh Shankar. |
| 4. | Khalsa College, Garhdiwala. |
| 5. | Hindu National College, Hariana. |
| 6. | D.A.V. College, Hoshiarpur. |
| 7. | D.A.V. College of Education, Hoshiarpur. |
| 8. | S.D. College, Hoshiarpur. |
| 9. | S.G.G S. Khalsa College, Mahilpur. |
| 10. | Swami Parma Nand Maha Vidyala, Mukerian. |
| | DISTRICT LUDHIANA (23) |
| 1. | Guru Teg Bahadur National College, Dakha. |
| 2. | Guru Nanak National College, Doraha. |
| 3. | G.H.G. Khalsa College, Gurusar Sudhar. |
| 4. | G.H.G. College of Education, Gurusar Sudhar. |
| 5. | Lajpat Rai Memorial College, Jagraon. |
| 6. | A.S. College, Khanna. |
| 7. | A.S. College for Women, Khanna. |
| 8. | Arya College, Ludhaina. |
| 9. | G.G.N. Khalsa College, Ludhiana |
| 10. | Khalsa College for Women, Ludhiana. |
| 11. | S.D.P. College for Women, Ludhiana. |
| 12. | Master Tara Singh Memorial College for Women, Ludhiana. |
| 13. | Ramgarhia Girls College, Millerganj, Ludhiana. |
| 14. | Guru Nanak Khalsa College for Women, Model Town, Ludhiana. |
| 15. | Guru Nanak Girls College, Model Town, Ludhiana. |
| 16. | Malwa Central College of Education for Women, Ludhiana. |
| 17. | Devki Devi Jain Memorial College (Women), Ludhiana. |
| 18. | Gobind National College, Narangwal. |
| 19. | Swami Ganga Giri Janta Girls College, Rajkot. |

| 1 | 2 |
|---|---|

20. Malwa College, Bandli, Samrala.

21. Baba Sheehan Singh Gill Khalsa College, Sidhsar, P.O. Nizampur.

22. Khalsa College for Women, Sidhwan Khurd.

32. G.H.G. Harparkash College of Education for Women, Sidhwan Khurd.

**PUNJABI UNIVERSITY, PATIALA.**

DISTRICT PATIALA (6)

1. Mata Gujri College, Fatehgarh Sahib.
2. Khalsa College, Patiala.
3. M.M.M. Degree College, Patiala.
4. Gurmat College, Patiala.
5. P.M.N. College, Rajpura.
6. Public College, Samana.

DISTRICT BHATINDA (8)

1. S.S.R. Girls College, Bhatinda.
2 D.A.V. College, Bhatinda.
3. Guru Nanak College, Budhlada.
4. Guru Kashi College, Damdama Sahib.
5. Bhai Assa Singh Girls College, Goniana Mandi.
6. Nehru Memorial College, Mansa.
7. S.D. Kanya Maha Vidyala, Mansa.
8. T.P.D. Malwa College, Rampura Phul.

DISTRICT ROOPNAGAR (4)

1. Shri G.T.B Khalsa College, Anandpur Sahib.
2. Amar Shaheed Baba Ajit Singh, Jujhar Singh Memorial College, Bela.
3. Shaheed Kanshi Ram Memorial College, Bhagoo Majra.
4. Baba Zorawar Singh, Fateh Singh Girls Khalsa College, Morinda.

DISTRICT SANGRUR (6)

1. S.D. College, Barnala.
2. Shri L.B. Shastri College for Women, Barnala.
3. Akal Degree College, Mustuana.
4. Akal Degree College for Women, Sangrur.
5. Guru Gobind College, Sanghera.
6. Sant Baba Attar Singh Khalsa College, Sandhaur.

| 1 | 2 |
|---|---|

GURU NANAK DEV UNIVERSITY, AMRITSAR

DISTRICT AMRITSAR (13)

1. Khalsa College, Amritsar.
2. Hindu College, Amritsar.
3. Khalsa College for Women, Amritsar.
4. Shahzada Nand College for Girls, Amritsar.
5. D.A.V. College, Amritsar.
6. D.A.V. College for Women, Amritsar.
7. Khalsa College of Education, Amritsar.
8. D.A.V. College of Education for Women, Amritsar.
9. Baba Budha College, Bir Sahib.
10. Guru Angad Dev College, Khadoor Sahib.
11. Shaheed Darshan Singh Pheruman Memorial College for Women, Rayya.
12. Guru Gobind Singh Khalsa College, Sarhali.
13. Mata Ganga Girls College, Tarn Taran.

DISTRICT GURDASPUR (12)

1. B.U. C. College, Batala.
2. D.A.V. College for Girls, Batala.
3. D.A.V. College for Boys, Batala.
4. Guru Nanak College, Batala.
5. Hindu Kanya Maha Vidyala, Dhariwal.
6. S.D. Arya Mahila College, Dinanagar.
7. Swami Swatantra Nand Memorial College, Dinanagar.
8. Guru Nanak College, Gurdaspur.
9. R.R.M.K. Arya Mahila Maha Vidyala, Pathankot.
10. S.M.D.R.S.D. College, Pathankot.
11. Adarsh Bhartiya Maha Vidyala, Pathankot.
12. S.N. College, Qadian.

DISTRICT JULLUNDUR (23)

1. Sikh National College, Banga.
2. Guru Nanak Khalsa Girls College, Bawa Sangh Dhesian.

| 1 | 2 |
|---|---|
| 3. | Guru Nanak College for Women, Charan Kanwal, Banga. |
| 4. | Guru Nanak Khalsa College, Daroli Kalan. |
| 5. | D.A.V. College, Jullundur. |
| 6. | Doaba College, Jullundur. |
| 7. | Lyallpur Khalsa College, Jullundur. |
| 8. | H.R. Mahila Mahavidyala, Jullundur City. |
| 9. | Kanya MahaVidyala, Jullundur City. |
| 10. | Banarsi Dass Arya Girls College, Jullundur Cantt. |
| 11. | M.G.N. College of Education, Jullundur. |
| 12. | S.D. College for Women, Nehru Garden Road, Jullundur City. |
| 13. | Guru Nanak University, Evening College, Jullundur. |
| 14. | Rajeshwari Kala Sangham, Jullundur, |
| 15. | Lyallpur Khalsa College for Women, Jullundur. |
| 16. | Guru Gobind Singh Republic College, Jandiala. |
| 17. | Janta College, Kartarpur. |
| 18. | K.R.M. D. A. V. College, Nakodar. |
| 19. | Guru Nanak National College, Nakodar. |
| 20. | Guru Nanak National College for Women, Nakodar |
| 21. | R. K. Arya College, Nawanshahr, Doaba. |
| 22. | B.L.M. Girls College, Nawanshahr, Doaba. |
| 23. | D.A.V. College of Education, Nawanshahr, Doaba. |
| DISTRICT KAPURTHALA (13) | |
| 1. | Sant Prem Singh, Karamsar Khalsa College, Begowal. |
| 2. | Sant Baba Dalip Singh Memorial College, Domeli. |
| 3. | Guru Nanak College of Education (Women), Kapurthala. |
| 4. | Hindu Kanya College, Kapurthala. |
| 5. | Guru Nanak Prem Karamsar College, Nadala. |
| 6. | Guru Nanak Nav Bharat College, Narur Panchhat. |
| 7. | Ramgarhia College, Phagwara. |
| 8. | Guru Nanak Bhai Lalo Ramgarhia College for Women, Phagwara. |
| 9. | Kamla Nehru College for Women, Phagwara. |
| 10. | Ramgarhia College of Education, Phagwara. |
| 11. | Guru Nanak College, Sukhchainana Sahib. |
| 12. | Guru Nanak Khalsa College, Sultanpur Lodhi. |
| 13. | S.D. College for Women, Sultanpur Lodhi. |

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਨਹੀਂ ਜੀ, ਪਰ ਸਿੰਜਾਈ ਵਿਭਾਗ ਇਸ ਰਕਬੇ ਨੂੰ ਨਹਿਰੀ ਸਿੰਜਾਈ ਦੇਣ ਦੀ ਸੰਭਾਵਨਾ ਦਾ ਪ੍ਰੇਖਣ ਕਰ ਰਿਹਾ ਹੈ।

(ਅ) ਨਿੱਲ, ਪਰ ਰਾਜਪੁਰਾ ਬਲਾਕ ਲਈ 20 ਟਿਊਬਵੈਲਾਂ ਦੀ ਸਕੀਮ 1974 ਵਿਚ ਮਨਜ਼ੂਰ ਹੋਈ ਸੀ। ਕੰਮ 1975-76 ਵਿਚ ਸ਼ੁਰੂ ਹੋਇਆ ਸੀ। 1977-78 ਵਿਚ 18 ਟਿਊਬਵੈਲ ਮੁਕੰਮਲ ਕੀਤੇ ਗਏ ਅਤੇ ਚਾਲੂ ਕੀਤੇ ਗਏ ਸਨ। ਬਾਕੀ 2 ਟਿਊਬਵੈਲ ਡਿਸਚਾਰਜ ਘੱਟ ਦੇ ਰਹੇ ਸਨ ਅਤੇ ਉਨ੍ਹਾਂ ਦਾ ਡਿਸਚਾਰਜ ਵਧਾਉਣ ਲਈ ਖੋਜ ਜਾਰੀ ਹੈ।

**Working of the District Level Eight Member Committees in State**

33. **Comrade Baldev Singh Loomba**
**Comrade Satya Pal Dang** : Will the Minister of State for Labour and Employment be pleased to state the working of the District level 8 member Committees set up in the State in 1975 and under the Chairmanship of Deputy Commissioners to enquire into illegal restraints against agricultural workers especially belonging to scheduled castes and the steps being taken in the light of their experience/report ?

**ਸਾਥੀ ਧਰਮਪਾਲ ਸਭੱਰਵਾਲ** : ਇਹ ਆਖਣ ਵਿਚ ਕੋਈ ਸ਼ੱਕ ਨਹੀਂ ਕਿ ਜ਼ਿਲ੍ਹਾ ਕਮੇਟੀਆਂ ਨੇ ਕੋਈ ਠੋਸ ਕੰਮ ਨਹੀਂ ਕੀਤਾ ਕਿਉਂ ਜੋ ਨਾ ਹੀ ਇਨ੍ਹਾਂ ਪਾਸ ਕੋਈ ਖਾਸ ਸ਼ਿਕਾਇਤਾਂ ਆਈਆਂ ਹਨ ਅਤੇ ਨਾ ਹੀ ਇਨ੍ਹਾਂ ਨੇ ਜ਼ਿਆਦਾ ਮੀਟਿੰਗਾਂ ਕੀਤੀਆਂ ਹਨ ਇਨ੍ਹਾਂ ਕਮੇਟੀਆਂ ਨੂੰ ਫਿਰ ਤੋਂ ਅਸਰਦਾਰ ਬਣਾਉਣ ਲਈ ਰਾਜ ਦੇ ਡਿਪਟੀ ਕਮਿਸ਼ਨਰਾਂ ਪਾਸੋਂ ਸੁਝਾਓ ਮੰਗੇ ਗਏ ਹਨ ਅਤੇ ਇਨ੍ਹਾਂ ਦੀ ਨਵੇ ਸਿਰਿਉਂ ਬਣਤਰ ਕਰਨ ਲਈ ਵਿਚਾਰ ਕੀਤੀ ਜਾ ਰਹੀ ਹੈ।

**Wages of Agricultural Labourers in the State**

34. **Comrade Baldev Singh Loomba**
**Comrade Satya Pal Dang** : Will the Minister of State for Labour and Employment be pleased to state:—

(a) the scale of wages of agricultural labourers in the State linked with the consumer price index as on 1st July, 1977 in the light of notification of the Labour Department No. 7336-2L&E-75/21710, dated 11th July, 1975.

(b) the machinery set up for implementation thereof and the steps proposed to be taken to further strengthen it ?

**ਸਾਥੀ ਧਰਮਪਾਲ ਸੱਭਰਵਾਲ** : (ੳ) ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ਅ) ਖੇਤੀਬਾੜੀ ਮਜ਼ਦੂਰਾਂ ਤੋਂ ਘੱਟੋ ਘੱਟ ਉਜਰਤਾਂ ਲਾਗੂ ਕਰਨ ਵਾਸਤੇ ਹੇਠ ਲਿਖੇ ਖੇਤਰੀ ਅਮਲੇ ਨੂੰ ਅਧਿਕਾਰ ਦਿਤੇ ਗਏ ਹਨ :—

1 ਕਿਰਤ ਕਮਿਸ਼ਨਰ, ਪੰਜਾਬ।

2 ਸੰਯੁਕਤ ਕਿਰਤ ਕਮਿਸ਼ਨਰ ਪੰਜਾਬ।

3. ਉਪ-ਕਿਰਤ ਕਮਿਸ਼ਨਰ, ਪੰਜਾਬ।

4. ਸਹਾਇਕ ਕਿਰਤ ਕਮਿਸ਼ਨਰ, ਪੰਜਾਬ।

5. ਕਿਰਤ ਅੰਤੇ ਕੰਸੀਲੀਏਸ਼ਨ ਅਫਸਰ (ਹੈਡਕੁਆਟਰ)

6. ਅੰਕੜਾ ਅਫਸਰ (ਕਿਰਤ), ਪੰਜਾਬ।

7. ਰਾਜ ਵਿਚ ਸਾਰੇ ਕਿਰਤ ਅਤੇ ਕੰਸੀਲੀਏਸ਼ਨ ਅਫਸਰ।

8. ਰਾਜ ਵਿਚ ਸਾਰੇ ਕਿਰਤ ਇੰਸਪੈਕਟਰ ਗਰੇਡ-1

9. ਰਾਜ ਵਿਚ ਸਾਰੇ ਗਰੇਡ-II, ਕਿਰਤ ਇੰਸਪੈਕਟਰ

10. ਰਾਜ ਵਿਚ ਸਾਰੇ ਫੈਕਟਰੀ ਇੰਸਪੈਕਟਰ

11. ਬਲਾਕ ਡਿਵੈਲਪਮੈਂਟ ਅਤੇ ਪੰਚਾਇਤ ਅਫਸਰ

12. ਸਹਿਕਾਰੀ ਸਭਾਵਾਂ ਦੇ ਇੰਸਪੈਕਟਰ ਅਤੇ ਸਬ-ਇੰਸਪੈਕਟਰ

13. ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਜ਼ਿਲਾ ਭਲਾਈ ਅਫਸਰ

14. ਖਤਰੀ ਅਮਲੇ ਦੇ ਸਾਰੇ ਕਾਨੂੰਨਗੋ ਅਤੇ ਪਟਵਾਰੀ

15. ਤਹਿਸੀਲਦਾਰ ਅਤੇ ਨਾਇਬ ਤਹਿਸੀਲਦਾਰ

ਇਸ ਤੋਂ ਉਪਰੰਤ ਇਸ ਤਾਕਤ ਨੂੰ ਹੋਰ ਮਜ਼ਬੂਤ ਕਰਨ ਲਈ 12 ਕਿਰਤ ਅਫਸਰਾਂ **ਦੀ** ਨਿਯੁਕਤੀ ਦਾ ਸੁਆਲ ਵਿਚਾਰ ਅਧੀਨ ਹੈ।

[Minister of State for Labour and Employment]

## SCALES OF WAGES OF AGRICULTURAL LABOURERS

| Serial No. | Categories of Employees/ Jobs | All inclusive Minimum rates of wages fixed/revised on 11th July, 1975 | Revised rates of wages as on 1st July, 1977 according to neutralisation formula for the employees nearest to the Station | | | | | | |
|---|---|---|---|---|---|---|---|---|---|
| | | | Nangal | Dhariwal | Abohar | Ludhiana | Patiala | Phagwara | Amritsar |
| 1 | 2 | 3 | 4 | 5 | 6 | 7 | 8 | 9 | 10 |
| 1. | Attached Labour (Whole time servant)— | | | | | | | | |
| | (a) Kandi Area .. | Rs 1,200 consolidated per annum with meals or foodgrain equivalent thereof .. | 1203·75 | 1216·50 | 1200·00 | 1202·25 | 1208·25 | 1207·50 | 1206·00 |
| | (b) Other Areas .. | Rs 1,450 consolidated per annum or foodgrain equivalent thereof .. | 1453·75 | 1466·50 | 1450·00 | 1452·25 | 1458·25 | 1457·50 | 1456·00 |
| 2. | Ploughing, embanking, sowing and manuring— | | | | | | | | |
| | Kandi Area— | | | | | | | | |
| | (a) Without meals .. | Rs 6.70 per day | 6·91 | 7·54 | 6·82 | 6·91 | 7·15 | 7·21 | 7·12 |
| | (b) With meals .. | Rs 4.65 per day .. | 4·86 | 5·49 | 4·77 | 4·86 | 5·10 | 5·16 | 5·07 |
| | Other Areas— | | | | | | | | |
| | (a) Without meals .. | Rs 7.70 per day .. | 7·91 | 8·54 | 7·82 | 7·91 | 8·15 | 8·21 | 8·12 |
| | (b) With meals .. | Rs 5.65 per day | 5·86 | 6·49 | 5·77 | 5·86 | 6·10 | 6·16 | 6·07 |

| | | | | | | | | | |
|---|---|---|---|---|---|---|---|---|---|
| 3. Transplanting of rice— | | | | | | | | | |
| (a) Japanese method .. | Rs 6.20 per kanal with meals | Linkage not provided | | | | | | | |
| (b) Traditional method | Rs 4.15 per kanal with meals | | | | | | | | |
| 4. Weeding— For kandi area— (a) Without meals .. | Rs 6.70 per day .. | 6·91 | 7·54 | 6·82 | 6·81 | 7·15 | 7·21 | 7·12 |
| (b) With meals .. | Rs 4.65 per day | 4·86 | 5·49 | 4·77 | 4·86 | 5·10 | 5·16 | 5·07 |
| Other areas— (a) Without meals .. | Rs 6.70 per day | 7·91 | 8·54 | 7·82 | 7·91 | 8·15 | 8·21 | 8·12 |
| (b) With meals .. | Rs 5.65 per day | 5·86 | 6·49 | 5·77 | 5·86 | 6·10 | 6·16 | 6·07 |
| 5. Irrigation— (a) Without meals .. | Rs 7.70 per day | 7·91 | 8·54 | 7·82 | 7·91 | 8·15 | 8·21 | 8·12 |
| (b) With meals .. | Rs 5.65 per day | 5·86 | 6·49 | 5·77 | 5·86 | 6·10 | 6·16 | 6·07 |
| 6. Harvesting of Wheat .. | One Bhari per day or 1/20th of harvested wheat or cash equivalent thereof | Linkage not provided | | | | | | |
| 7. Thrashing of Wheat— (a) Without meals .. | Rs 8.70 per day | 8·91 | 9·54 | 8·82 | 8·91 | 9·15 | 9·21 | 9·12 |
| (b) With meals .. | Rs 6.65 per day | 6·86 | 7·49 | 6·77 | 6·86 | 7·10 | 7·16 | 7·07 |
| 8. Winnowing including carriage of grains and stocking of bhusa | 1/20th of winnowed grain | Linkage not provided | | | | | | |
| 9. Jhoka (for stoker employed on gur making) | 1.25 kg. of gur per 40 kg. of gur produced | Ditto | | | | | | |
| 10. Picking of Cotton .. | 1/16th of the kapas picked or 15 Paise per kg. | Ditto | | | | | | |
| 11. Picking of Chillies .. | 1/10th of the Chillies picked | Ditto | | | | | | |

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 12. Thrashing of Paddy .. | 8 Kg. per quintal of Paddy thrashed | | | | | | |
| 13. Blacksmith Carpenter who are employed in operations incidental to or in conjunction with farming | Rs 11.20 per day with meals | 11·41 | 12·04 | 11·32 | 11·41 | 11·65 | 11·71 | 11·62 |
| 14. Tractor Driver .. | Rs 231 (P.M.) | 236·25 | 252·00 | 234·00 | 236·25 | 242·25 | 243·75 | 341·50 |
| 15. Harvesting of groundnut or any other crops other than wheat— | | | | | | | | |
| (a) Without meals .. | Rs 7.70 per day | 7·91 | 8·54 | 7·82 | 7·91 | 8·15 | 8·21 | 8·12 |
| (b) With meals .. | Rs 5.65 per day | 5·86 | 6·49 | 5·77 | 5·86 | 6·10 | 6·16 | 6·07 |
| 16. Tube-well Operator .. | As fixed separately under the Minimum Wages Act, 1948 for tube-well operation employment | | | | | | | |
| 17. Mali .. | Rs 211 per month consolidated | 216·25 | 232.00 | 214·00 | 216·25 | 222·25 | 223·75 | 221·50 |
| 18. Other operations— | | | | | | | | |
| Kandi Area— | | | | | | | | |
| (a) Without meals<br>(b) With meals .. | (a) Rs 6.70 per day<br>(b) Rs 4.65 per day | 6·91<br>4·86 | 7·54<br>5·49 | 6·82<br>4·77 | 6·91<br>4·86 | 7·15<br>5·10 | 7·21<br>5·16 | 7·12<br>5·07 |
| Other Areas— | | | | | | | | |
| (a) Without meals .. | Rs 7.70 per day | 7·91 | 8·54 | 7·82 | 7·91 | 8·15 | 8·21 | 8·12 |
| (W) With meals .. | Rs 5.65 per day | 5·86 | 6·49 | 5·77 | 5·86 | 6·10 | 6·16 | 6·07 |

## ANNOUNCEMENTS BY THE SPEAKER

### (i) Governor's Address

**Mr. Speaker :** In pursuance of Rule 18 of the Rules of Procedure and Conduct of Business in the Punjab Vidhan Sabha (Punjab Legislative Assembly), I have to report that the Governor was pleased to address the Punjab Vidhan Sabha on the 4th January, 1978 under Article 176(1) of the Constitution.

A copy of the Address is laid on the Table of the House.

ਮਾਨਯੋਗ ਸਪੀਕਰ ਸਾਹਿਬ ਅਤੇ ਮੈਂਬਰ ਸਾਹਿਬਾਨ,

ਮੈਂ, ਪੰਜਾਬ ਵਿਧਾਨ ਸਭਾ ਦੇ ਇਸ ਸਾਲ ਦੇ ਪਹਿਲੇ ਇਜਲਾਸ ਵਿਚ ਆਪ ਸਭ ਦਾ ਹਾਰਦਿਕ ਸੁਆਗਤ ਕਰਦਾ ਹਾਂ। ਇਹ ਪਹਿਲਾ ਮੌਕਾ ਹੈ ਕਿ ਮੈਂ ਰਾਜਪਾਲ ਵੱਜੋਂ ਆਪ ਜੀ ਨੂੰ ਸੰਬੋਧਨ ਕਰ ਰਿਹਾ ਹਾਂ। ਮੇਰੇ ਲਈ ਇਹ ਇਕ ਮਾਣ ਵਾਲਾ ਅਤੇ ਸੁਭਾਗਾ ਅਵਸਰ ਹੈ।

2. ਮੈਂ ਇਸ ਸਦਨ ਨੂੰ, ਸੰਸਦ ਲਈ ਫ਼ਰੀਦਕੋਟ ਅਤੇ ਵਿਧਾਨ ਸਭਾ ਲਈ ਅਨੰਦਪੁਰ ਸਾਹਿਬ ਦੀਆਂ ਉਪ-ਚੋਣਾਂ ਉਪਰੰਤ ਸੰਬੋਧਨ ਕਰ ਰਿਹਾ ਹਾਂ। ਲੋਕਾਂ ਨੇ ਇਨ੍ਹਾਂ ਉਪ-ਚੋਣਾਂ ਵਿਚ ਅਕਾਲੀ-ਜਨਤਾ ਉਮੀਦਵਾਰਾਂ ਨੂੰ ਜਿਤਾ ਕੇ ਸਰਕਾਰ ਦੀਆਂ ਨੀਤੀਆਂ, ਪ੍ਰੋਗਰਾਮਾਂ ਅਤੇ ਕਾਰਗੁਜ਼ਾਰੀਆਂ ਵਿਚ ਮੁੜ ਆਪਣਾ ਵਿਸ਼ਵਾਸ਼ ਪ੍ਰਗਟ ਕੀਤਾ ਹੈ (ਥੰਪਿੰਗ)। ਜਨਤਾ, ਜਿਹੜੀ ਕਿ ਰਾਜ-ਸੱਤਾ ਦੀ ਅਸਲੀ ਮਾਲਕ ਹੈ, ਨੇ ਸੁਤੰਤਰਤਾ, ਸਮਾਨਤਾ ਅਤੇ ਭਾਈਚਾਰੇ ਦੀਆਂ ਕੀਮਤਾਂ ਵਿਚ ਆਪਣੇ ਵਿਸ਼ਵਾਸ਼ ਨੂੰ ਦੁਹਰਾਇਆ ਹੈ। ਮੇਰੀ ਸਰਕਾਰ ਆਪਣੀਆਂ ਜ਼ਿੰਮੇਵਾਰੀਆਂ ਬਾਰੇ ਪੂਰੀ ਤਰ੍ਹਾਂ ਸੁਚੇਤ ਹੈ ਅਤੇ ਇਹ ਨਾ ਸਿਰਫ਼ ਇਨ੍ਹਾਂ ਕੀਮਤਾਂ ਦੀ ਸੁਰੱਖਿਆ ਹੀ ਕਰੇਗੀ ਬਲਕਿ ਉਨ੍ਹਾਂ ਨੂੰ ਅਜਿਹੇ ਸਮਾਜ-ਆਰਥਿਕ ਪਿਛੋਕੜ ਵਿਚ ਬਹਾਲ ਰਖੇਗੀ ਜਿਨ੍ਹਾਂ ਤੋਂ ਬਿਨਾਂ ਇਨ੍ਹਾਂ ਦੀ ਰਖਿਆ ਮੁਸ਼ਕਲ ਹੁੰਦੀ ਹੈ। ਮੇਰੀ ਸਰਕਾਰ ਪੰਜਾਬ ਦੇ ਲੋਕਾਂ ਦੇ ਹਿਤ ਵਿਚ ਆਰਿਥਕ ਵਿਕਾਸ ਅਤੇ ਸਮਾਜਕ ਨਿਆਂ ਦੇ ਮਨੋਰਥਾਂ ਦੀ ਪ੍ਰਾਪਤੀ ਲਈ ਵਧੇਰੇ ਜੋਸ਼ ਨਾਲ ਕੰਮ ਕਰੇਗੀ।

3. ਪਿਛਲੇ ਲਗ ਭਗ ਛੇ ਮਹੀਨਿਆਂ ਤੋਂ ਮੇਰੀ ਸਰਕਾਰ ਦਿਹਾਤੀ ਵਿਕਾਸ ਵਲ ਵਿਸ਼ੇਸ਼ ਧਿਆਨ ਦੇ ਰਹੀ ਹੈ। 22 ਨਵੰਬਰ, 1977 ਨੂੰ ਪਰਧਾਨ ਮੰਤਰੀ ਜੀ ਨੇ ਦਿਹਾਤੀ ਵਿਕਾਸ ਦੇ ਇਸ ਸੰਗਠਤ ਪਰੋਗਰਾਮ ਦਾ ਉਦਘਾਟਨ ਕੀਤਾ ਜਿਸ ਦੀਆਂ ਕੁਝ ਆਪਣੀਆਂ ਹੀ ਵਿਸ਼ੇਸ਼ਤਾਵਾਂ ਹਨ। ਇਸ ਵਿਚ ਕੋਈ ਸ਼ਕ ਨਹੀਂ ਕਿ ਏਸ਼ੀਆ ਦੇ ਕੁੱਝ ਦੇਸ਼ਾਂ ਅਤੇ ਭਾਰਤ ਦੇ ਕੁਝ ਇਕ ਹਿੱਸਿਆਂ ਵਿਚ ਸੰਗਠਤ ਦਿਹਾਤੀ ਵਿਕਾਸ ਲਈ ਪਹਿਲਾਂ ਵੀ ਉਪਰਾਲੇ ਕੀਤੇ ਗਏ ਸਨ, ਐਪਰ ਇਹ ਸਾਰੇ ਛੋਟੇ ਅਤੇ ਅਲਪਕਾਲੀ ਸਥਾਨਕ ਤਜਰਬੇ ਹੀ ਆਖੇ ਜਾ ਸਕਦੇ ਹਨ। ਪੰਜਾਬ ਵਿਚ ਸ਼ੁਰੂ ਕੀਤਾ ਜਾਣ ਵਾਲਾ ਇਹ ਪ੍ਰੋਗਰਾਮ ਇਸ ਪੱਖੋਂ ਅਦੁੱਤੀ ਹੈ ਕਿਉਂ ਜੋ ਇਹ ਰਾਜ ਦੇ ਸਾਰੇ 117 ਸਮੂਹਿਕ ਵਿਕਾਸ ਬਲਾਕਾਂ ਵਿਚ ਸ਼ੁਰੂ ਕੀਤਾ ਜਾ ਰਿਹਾ ਹੈ ਅਤੇ ਹੌਲੀ ਹੌਲੀ ਇਹ ਸਾਰੇ ਪੰਜਾਬ ਰਾਜ ਵਿਚ ਫੈਲਾ ਦਿੱਤਾ ਜਾਵੇਗਾ।

4. ਇਹ ਸੱਚ ਹੈ ਕਿ ਇਸ ਤੋਂ ਪਹਿਲਾਂ ਸਾਡੇ ਰਾਜ ਦੇ ਪਿੰਡਾਂ ਵਿਚ ਵਿਕਾਸ ਦੇ ਕੁੱਝ ਇਕ ਪਰੋਗਰਾਮ ਸ਼ੁਰੂ ਕੀਤੇ ਜਾ ਚੁੱਕੇ ਹਨ। ਇਨ੍ਹਾਂ ਵਿਚ ਸਮੂਹਿਕ ਵਿਕਾਸ ਪ੍ਰਾਜੈਕਟ, ਸੰਘਣੀ ਖੇਤੀ ਵਿਕਾਸ ਪ੍ਰੋਗਰਾਮ, ਘਣਾ ਪਸ਼ੂ ਵਿਕਾਸ ਪ੍ਰੋਗਰਾਮ, ਛੋਟੇ ਕਿਸਾਨਾਂ ਲਈ ਵਿਕਾਸ ਏਜੰਸੀਆਂ ਆਦਿ ਸ਼ਾਮਲ ਹਨ।

[ਸ੍ਰੀ ਸਪੀਕਰ]

ਇਹ ਪ੍ਰੋਗਰਾਮ/ਪ੍ਰਾਜੈਕਟ ਅਨੇਕ ਤਰੀਕਿਆਂ ਨਾਲ ਦਿਹਾਤੀ ਇਲਾਕਿਆਂ ਦੇ ਵਿਕਾਸ ਵਿਚ ਆਪਣਾ ਹਿੱਸਾ ਪਾਉਂਦੇ ਹਨ । ਐਪਰ ਇਹ ਪ੍ਰੋਗਰਾਮ ਸਪੱਸ਼ਟ ਰੂਪ ਵਿਚ ਵੱਖਰੇ ਵੱਖਰੇ ਜਾਂ ਤਾਂ ਦਿਹਾਤੀ ਆਰਥਿਕਤਾ ਦੇ ਵਿਸ਼ੇਸ਼ ਖੇਤਰਾਂ ਜਾਂ ਦਿਹਾਤੀ ਸਮਾਜ ਦੇ ਵਿਸ਼ੇਸ਼ ਵਰਗਾਂ ਨਾਲ ਸਬੰਧਤ ਸਨ । ਤਜਵੀਜ਼ ਕੀਤੇ ਗਏ ਸੰਗਠਤ ਪੇਂਡੂ ਵਿਕਾਸ ਪ੍ਰੋਗਰਾਮ ਅਧੀਨ ਸਾਡਾ ਨਿਸ਼ਾਨਾ ਪੇਂਡੂ ਸਮਾਜ ਦੇ ਹਰ ਇਕ ਵਰਗ ਦੀ ਸਥਾਨਕ, ਕੁਦਰਤੀ ਅਤੇ ਮਨੁੱਖੀ ਵਸੀਲਿਆਂ ਦੇ ਆਧਾਰ ਤੇ ਖੁਸ਼ਹਾਲੀ ਅਤੇ ਸਾਰੇ ਵਰਗਾਂ ਦੇ ਲੋਕਾਂ ਦੇ ਜੀਵਨ ਮਿਆਰ ਨੂੰ ਉੱਚਾ ਕਰਨਾ ਹੈ। ਉਤਪਾਦਨ, ਵੰਡ, ਰੋਜ਼ਗਾਰ, ਸਿਹਤ ਅਤੇ ਭਲਾਈ ਸਹਿਤ ਅਨੇਕ ਅਨੁਪੂਰਕ ਸਮਾਜਕ ਅਤੇ ਆਰਥਿਕ ਕਾਰਵਾਈਆਂ ਆਪਸੀ ਤਾਲ-ਮੇਲ ਰਾਹੀਂ ਸ਼ੁਰੂ ਕੀਤੀਆਂ ਜਾ ਰਹੀਆਂ ਹਨ ਤਾਂ ਜੋ ਉਹ ਇਕ ਦੂਜੇ ਦੀਆਂ ਸਹਾਇਕ ਹੋਣ ਅਤੇ ਉਨ੍ਹਾਂ ਦੇ ਨਤੀਜੇ ਪ੍ਰੋਗਰਾਮਾਂ ਨੂੰ ਵੱਖ ਵੱਖ ਸ਼ੁਰੂ ਕਰਨ ਦੇ ਮੁਕਾਬਲੇ ਕਿਤੇ ਚੰਗੇ ਹੋਣ। ਪੰਜਾਬ ਵਿਚ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਦੇ ਵਿਸ਼ੇਸ਼ ਮਨੋਰਥ ਇਹ ਹੋਣਗੇ :-

(i) ਪੂਰਾ ਅਤੇ ਲਾਹੇਵੰਦਾ ਰੋਜ਼ਗਾਰ ਮੁਹੱਈਆ ਕਰਨਾ।

(ii) ਖੇਤੀ ਉਤਪਾਦਨ ਵਿਚ ਘੱਟੋ ਘੱਟ 50% ਵਾਧਾ ਕਰਨਾ ।

(iii) ਰਵਾਇਤੀ ਪੇਂਡੂ ਸਨਅੱਤਾਂ ਅਤੇ ਕਿੱਤਿਆਂ ਨੂੰ ਸੁਰਜੀਤ/ਵਿਕਸਿਤ ਕਰਨਾ।

(iv) ਘਰੇਲੂ, ਛੋਟੇ ਪੈਮਾਨੇ ਅਤੇ ਖੇਤੀ ਤੇ ਅਧਾਰਤ ਸ਼ੱਨਅਤਾਂ ਅਤੇ ਸਹਾਇਕ ਸੱਨਅਤਾਂ ਦੇ ਵਿਕਾਸ ਲਈ ਸਹੂਲਤਾਂ ਦੇਣੀਆਂ।

(v) ਸਥਾਨਕ ਸਾਧਨਾਂ ਦਾ ਪੂਰਣ ਵਿਕਾਸ।

(vi) ਇਸ ਗੱਲ ਨੂੰ ਯਕੀਨੀ ਬਣਾਉਣਾ ਕਿ ਦਿਹਾਤੀ ਸਮਾਜ ਦੇ ਕਮਜ਼ੋਰ ਵਰਗ ਵਿਕਾਸ ਕਾਰਜ ਵਿਚ ਆਪਣਾ ਹਿੱਸਾ ਪਾ ਸਕਣ।

ਤਜਵੀਜ਼ ਕੀਤੇ ਗਏ ਸੰਗਠਤ ਦਿਹਾਤੀ ਪ੍ਰੋਗਰਾਮ ਸਬੰਧੀ ਅਮਲੀ ਨੀਤੀਆਂ ਵਿਚੋਂ ਇਕ ਨੁਕਤਾ ਯੋਗ ਵਿਕਾਸ ਕੇਂਦਰ ਜਾਂ ਫੋਕਲ ਪੁਆਇੰਟਾਂ ਦੀ ਸਥਾਪਨਾ ਹੈ। ਇਸ ਦਾ ਮੁੱਖ ਮਨੋਰਥ ਹੈ ਕਿ ਕਿਸਾਨਾਂ/ਦਿਹਾਤੀ ਕਾਰੀਗਰਾਂ ਨੂੰ ਉਤਪਾਦਨ ਲਈ ਜ਼ਰੂਰੀ ਸਾਮਾਨ ਲੈਣ, ਤਿਆਰ ਮਾਲ ਨੂੰ ਵੇਚਣ ਅਤੇ ਬੈਂਕਾਂ ਵਰਗੀਆਂ ਸਹੂਲਤਾਂ ਅਤੇ ਆਪਣੀਆਂ ਹੋਰ ਸਮਾਜ-ਆਰਥਕ ਲੋੜਾਂ ਨੂੰ ਪੂਰਾ ਕਰਨ ਲਈ 5 ਕਿਲੋਮੀਟਰ ਤੋਂ ਦੂਰ ਨਾ ਜਾਣਾ ਪਵੇ। ਇਸ ਮਕਸਦ ਲਈ ਰਾਜ ਵਿਚ ਲਗ ਭਗ 500 ਫੋਕਲ ਪੁਆਇੰਟ ਕਾਇਮ ਕੀਤੇ ਜਾਣਗੇ।

ਆਮ ਅਨੁਮਾਨ ਅਨੁਸਾਰ ਅਗਲੇ ਪੰਜਾਂ ਸਾਲਾਂ ਵਿਚ ਇਸ ਪ੍ਰੋਗਰਾਮ ਉਤੇ ਲਗ ਭਗ 302 ਕਰੋੜ ਰੁਪਏ ਖਰਚ ਹੋਣਗੇ ਜਿਸ ਵਿਚੋਂ 98 ਕਰੋੜ ਰੁਪਏ ਸਰਕਾਰ ਵੱਲੋਂ ਅਤੇ ਬਾਕੀ ਸੰਸਥਾਵਾਂ ਦੁਆਰਾ ਲਗਾਏ ਜਾਣਗੇ। ਮਾਰਚ, 1978 ਨੂੰ ਖਤਮ ਹੋਣ ਵਾਲੇ ਚਾਲੂ ਸਾਲ ਦੌਰਾਨ ਇਸ ਪ੍ਰੋਗਰਾਮ ਲਈ 13.80 ਕਰੋੜ ਰੁਪਏ ਦਾ (4.47 ਕਰੋੜ ਰੁਪਏ ਸਰਕਾਰ ਦੁਆਰਾ ਅਤੇ ਬਾਕੀ ਸੰਸਥਾਵਾਂ ਵੱਲੋਂ) ਉਪਬੰਧ ਕੀਤਾ ਗਿਆ ਹੈ।

ਜਿਵੇਂ ਕਿ ਮੈਂ ਪਹਿਲਾਂ ਵੀ ਕਹਿ ਚੁੱਕਾ ਹਾਂ, ਪੰਜਾਬ ਵਿਚ ਸ਼ੁਰੂ ਕੀਤਾ ਜਾਣ ਵਾਲਾ ਸੰਗਠਤ ਦਿਹਾਤੀ ਵਿਕਾਸ ਪ੍ਰੋਗਰਾਮ ਇਕ ਅਦੁੱਤੀ ਪ੍ਰੋਗਰਾਮ ਹੈ ਇਸ ਲਈ ਇਸ ਦੀ ਸਫਲਤਾ ਨਾ ਸਿਰਫ ਪੰਜਾਬ ਦੀ

ਸਰਕਾਰ ਅਤੇ ਲੋਕਾਂ ਦੇ ਹਿਤ ਵਿਚ ਹੀ ਹੈ ਬਲਕਿ ਸਾਡੇ ਦੇਸ਼ ਦੇ ਵੱਖ ਵੱਖ ਹਿੱਸਿਆਂ ਅਤੇ ਹੋਰਨਾਂ ਦੇਸ਼ਾਂ ਦੇ ਹਿਤ ਵਿਚ ਵੀ ਹੈ। ਇਸ ਲਈ ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਮੈਂ ਇਸ ਮਹਾਨ ਸਦਨ ਦੇ ਸਾਰੇ ਮੈਂਬਰਾਂ ਦੇ ਸਹਿਯੋਗ ਲਈ ਬੇਨਤੀ ਕਰਦਾ ਹਾਂ।

5. ਇਕ ਖੇਤੀ ਪਰਧਾਨ ਰਾਜ ਹੋਣ ਕਾਰਨ ਪੰਜਾਬ ਦੀ ਪੇਂਡੂ ਅਰਥ-ਵਿਵਸਥਾ ਵਧੇਰੇ ਕਰ ਕੇ ਖੇਤੀ ਤੇ ਹੀ ਅਧਾਰਤ ਹੈ। ਕਾਰਜ-ਭਾਰ ਸੰਭਾਲਣ ਤੋਂ ਤੁਰਤ ਬਾਅਦ ਨਵੀਂ ਸਰਕਾਰ ਨੇ ਖ਼ਰੀਫ ਫ਼ਸਲ ਦੀ ਉਪਜ ਵਧਾਉਣ ਲਈ ਵਿਸਤ੍ਰਿਤ ਪ੍ਰਬੰਧ ਕਰਨੇ ਸ਼ੁਰੂ ਕਰ ਦਿੱਤੇ। ਪਿਛਲੇ ਸਾਲ ਦੇ 4,000 ਕੁਵਿੰਟਲ ਦੇ ਮੁਕਾਬਲੇ ਇਸ ਸਾਲ 12,000 ਕੁਵਿੰਟਲ ਝੋਨੇ ਦਾ ਮਿਆਰੀ ਬੀਜ ਵੰਡਿਆ ਗਿਆ (ਥੰਪਿੰਗ)। ਇਸੇ ਤਰ੍ਹਾਂ ਹੀ ਪਹਿਲੇ ਸਾਲ ਦੇ 1.31 ਲੱਖ ਮੀਟ੍ਰਿਕ ਟਨ ਦੇ ਮੁਕਾਬਲੇ ਖ਼ਰੀਫ਼ ਦੀ ਫ਼ਸਲ ਲਈ 1.66 ਲੱਖ ਮੀਟ੍ਰਿਕ ਟਨ ਰਸਾਇਣਕ ਖਾਦ (ਨਿਊਟਰੈਂਟ) ਵੰਡੀ ਗਈ। ਇਸ ਤੋਂ ਇਲਾਵਾ ਟਿਊਬਵੈਲਾਂ ਰਾਹੀਂ ਸਿੰਜਾਈ ਦੀਆਂ ਵਧੇਰੀਆਂ ਸਹੂਲਤਾਂ ਦੇਣ ਲਈ ਮੇਰੀ ਸਰਕਾਰ ਨੇ ਟਿਊਬਵੈਲਾਂ ਲਈ ਬਿਜਲੀ ਮਹਿਸੂਲ ਕਾਫ਼ੀ ਘਟਾ ਦੇਣ ਲਈ ਆਦੇਸ਼ ਦਿਤੇ। ਇਸ ਦੇ ਨਤੀਜੇ ਵੱਜੋਂ ਖ਼ਰੀਫ਼, 1977 ਵਿਚ ਉਪਜ ਪਹਿਲੇ ਕਿਸੇ ਵੀ ਸਾਲ ਨਾਲੋਂ ਵੱਧ ਹੋਈ ਹੈ। ਪਿੱਛਲੇ ਸਾਲ ਮੰਡੀਆਂ ਵਿਚ ਪੁਜੇ 23.42 ਲੱਖ ਮੀਟ੍ਰਿਕ ਟਨ ਝੋਨੇ ਦੇ ਮੁਕਾਬਲੇ ਇਸ ਸਾਲ 34.00 ਲੱਖ ਮੀਟ੍ਰਿਕ ਟਨ ਝੋਨਾ ਮੰਡੀਆਂ ਵਿਚ ਆਇਆ (ਥੰਪਿੰਗ) ਇਕ ਸਾਲ ਵਿਚ ਕਿਸੇ ਫ਼ਸਲ ਦੀ ਉਪਜ ਵਿਚ ਇਹ ਵਾਧਾ ਬੇਮਿਸਾਲ ਹੈ। ਇਹ ਬਹੁਤ ਮਹੱਤਵਪੂਰਨ ਗੱਲ ਹੈ ਕਿ ਪੰਜਾਬ ਜਿਹੜਾ ਹੁਣ ਤਕ ਕੇਂਦਰੀ ਭੰਡਾਰ ਲਈ ਸਭ ਤੋਂ ਵੱਧ ਕਣਕ ਦੇਣ ਵਾਲਾ ਰਾਜ ਸੀ ਹੁਣ ਸਭ ਤੋਂ ਵੱਧ ਚਾਵਲ ਦੇਣ ਵਾਲਾ ਰਾਜ ਵੀ ਹੋ ਗਿਆ ਹੈ। (ਥੰਪਿੰਗ)। ਇਸ ਸਾਲ ਕੇਂਦਰੀ ਭੰਡਾਰ ਲਈ ਅਸੀਂ 55% ਚਾਵਲ ਦਿੱਤਾ ਹੈ ਜਿਹੜਾ ਪਿਛਲੇ ਸਾਲ 35% ਸੀ (ਥੰਪਿੰਗ) ਇਸ ਪ੍ਰਾਪਤੀ ਲਈ ਮੈਂ ਪੰਜਾਬ ਦੇ ਕਿਸਾਨਾਂ ਅਤੇ ਰਾਜ ਸਰਕਾਰ ਨੂੰ ਵਧਾਈ ਦਿੰਦਾ ਹਾਂ। (ਥੰਪਿੰਗ)

6. ਖੇਤੀ ਵਿਕਾਸ ਸਬੰਧੀ ਲੰਮੇ ਸਮੇਂ ਦੀ ਨੀਤੀ ਦੇ ਇਕ ਹਿੱਸੇ ਵੱਜੋਂ ਮੇਰੀ ਸਰਕਾਰ ਨੇ ਜਲ ਅਤੇ ਭੋਂ ਦੇ ਬੁਨਿਆਦੀ ਸਾਧਨਾਂ ਦੇ ਵਿਕਾਸ ਨੂੰ ਪਹਿਲ ਦਿੱਤੀ ਹੈ। ਜਿਵੇਂ ਕਿ ਮੇਰੇ ਤੋਂ ਪਹਿਲੇ ਰਾਜਪਾਲ ਜੀ ਨੇ ਜੁਲਾਈ, 1977 ਵਿਚ ਇਸ ਮਹਾਨ ਸਦਨ ਨੂੰ ਦਸਿਆ ਸੀ, ਮੇਰੀ ਸਰਕਾਰ ਨੇ 4,000 ਕਿਲੋਮੀਟਰ ਲੰਮੇ ਖਾਲਾਂ ਨੂੰ ਪੱਕਾ ਕਰਨ ਦਾ ਇੱਕ ਵਡਾ ਪ੍ਰੋਗਰਾਮ ਸ਼ੁਰੂ ਕੀਤਾ ਹੈ। (ਥੰਪਿੰਗ) ਇਹ ਕਾਰਜ ਪੂਰੇ ਜ਼ੋਰ ਸ਼ੋਰ ਨਾਲ ਚਲ ਰਿਹਾ ਹੈ ਅਤੇ ਚਾਲੂ ਸਾਲ ਦੌਰਾਨ ਇਸ ਦੇ ਪੂਰੇ ਹੋ ਜਾਣ ਦੀ ਸੰਭਾਵਨਾ ਹੈ। ਭੋਂ ਸੁਰੱਖਿਆ ਸਬੰਧੀ ਆਮ ਪ੍ਰੋਗਰਾਮਾਂ ਤੋਂ ਇਲਾਵਾ ਮੇਰੀ ਸਰਕਾਰ ਨੇ ਕੱਲਰ ਵਾਲੀ ਭੋਂ ਦੇ ਸੁਧਾਰ ਦੇ ਕਮ ਨੂੰ ਕਾਫੀ ਪਹਿਲ ਦਿੱਤੀ ਹੈ। ਇਸ ਮਨੋਰਥ ਲਈ ਜਿਪਸਮ ਦੀ ਵਰਤੋਂ ਪਿੱਛਲੇ ਸ਼ਾਲ ਦੌਰਾਨ ਹੋਈ 17,000 ਮੀਟ੍ਰਿਕ ਟਨ ਤੋਂ ਵਧਾ ਕੇ ਇਸ ਸਾਲ 60,000 ਮੀਟ੍ਰਿਕ ਟਨ ਕਰ ਦਿੱਤੀ ਗਈ ਹੈ। (ਥੰਪਿੰਗ) ਇਸੇ ਅਨੁਸਾਰ ਪਿਛਲੇ ਸਾਲ ਖੇਤੀਯੋਗ ਬਣਾਏ ਗਏ 4,000 ਹੈਕਟੇਅਰ ਰਕਬੇ ਦੇ ਮੁਕਾਬਲੇ ਇਸ ਸਾਲ ਇਹ ਰਕਬਾ 12,000 ਹੈਕਟੇਅਰ ਹੋ ਜਾਵੇਗਾ। (ਥੰਪਿੰਗ)।

7. ਦਿਹਾਤੀ ਅਰਥ-ਵਿਵਸਥਾ ਵਿਚ ਕਾਸ਼ਤਕਾਰੀ, ਤੇ ਪਸ਼ੂ ਪਾਲਣ ਇੱਕ ਦੂਜੇ ਦੇ ਅਨੁਪੂਰਕ ਹਨ। ਇਸ ਲਈ ਮੇਰੀ ਸਰਕਾਰ ਨੇ ਪਸ਼ੂ ਪਾਲਣ ਵਿਕਾਸ ਪ੍ਰੋਗਰਾਮ ਨੂੰ ਤੇਜ਼ ਕਰਨ ਲਈ ਉਪਾ ਕੀਤੇ ਹਨ। ਚਾਲੂ ਸਾਲ ਦੌਰਾਨ 70 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਜਾ ਰਹੀਆਂ ਹਨ ਜਦ ਕਿ ਪਿਛਲੇ ਸਾਲ ਅਜਿਹੀਆਂ 30 ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਸਨ। ਦੋਗਲੀ ਨਸਲ ਦੇ ਪਸ਼ੂ ਪੈਦਾ ਕਰਨ ਲਈ ਮਸਨੂਈ ਵੀਰਜ ਸਿੰਜਣ ਦੇ ਪ੍ਰੋਗਰਾਮ ਵਿਚ ਤੇਜ਼ੀ ਲਿਆਂਦੀ ਜਾ ਰਹੀ ਹੈ। ਇਕ ਤਰਲ ਨਾਈਟਰੋਜਨ

[ਸ੍ਰੀ ਸਪੀਕਰ]

ਪਲਾਂਟ ਕੋਟ ਕਪੂਰੇ ਵਿਖੇ ਚਾਲੂ ਕਰਨ ਦੀ ਤਜਵੀਜ਼ ਹੈ। ਇਸ ਤੋਂ ਦੋਗਲਾ ਕਰਣ ਦੇ ਕੰਮ ਵਿਚ ਕਾਫੀ ਸਹਾਇਤਾ ਮਿਲੇਗੀ,। ਛੋਟੇ ਅਤੇ ਸੀਮਾਂਤੀ ਕਿਸਾਨਾਂ ਦੀ ਸਹਾਇਤਾ ਕਰਨ ਲਈ ਬਠਿੰਡਾ, ਸੰਗਰੂਰ ਅਤੇ ਫਿਰੋਜ਼ਪੁਰ ਦੇ ਜ਼ਿਲਿਆਂ ਵਿਚ ਭੇਡਾਂ ਪਾਲਣ ਲਈ ਉਪਦਾਨ ਅਤੇ ਘਟ ਵਿਆਜ ਤੇ ਕਰਜ਼ੇ ਦਿਤੇ ਜਾ ਰਹੇ ਹਨ।

8. ਖੇਤੀ ਵਿਕਾਸ ਦੀ ਸਹਾਇਤਾ ਦੇ ਕੰਮ ਲਈ ਦਿਹਾਤੀ ਸਹਿਕਾਰੀ ਸਭਾਵਾਂ ਬਹੁਤ ਅਹਿਮ ਹਨ। ਇਸ ਲਈ ਇਨ੍ਹਾਂ ਸਹਿਕਾਰੀ ਸਭਾਵਾਂ ਨੂੰ ਮਜ਼ਬੂਤ ਬਣਾਇਆ ਜਾ ਰਿਹਾ ਹੈ ਤਾਂ ਜੋ ਇਹ ਖੇਤੀ ਲਈ ਕਰਜ਼ੇ ਮੁਹੱਈਆ ਕਰਨ, ਖੇਤੀ ਲਈ ਲੋੜੀਂਦੀਆਂ ਵਸਤਾਂ ਦੀ ਸਪਲਾਈ ਅਤੇ ਜ਼ਰਾਇਤੀ ਉਪਜ ਦੀ ਵਿਕਰੀ ਵਿਚ ਹੋਰ ਸਹਾਇਤਾ ਕਰ ਸਕਣ। ਆਸ ਹੈ ਕਿ ਪਿੱਛਲੇ ਸਾਲ ਦੇ 73 ਕਰੋੜ ਰੁਪਏ ਦੇ ਮੁਕਾਬਲੇ ਤੇ ਚਾਲੂ ਸਾਲ ਦੌਰਾਨ 90 ਕਰੋੜ ਰੁਪਏ ਦੇ ਜ਼ਿਰਾਇਤੀ ਕਰਜ਼ੇ ਦਿੱਤੇ ਜਾਣਗੇ। (ਥੰਪਿੰਗ) ਆਨੰਦ ਦੇ ਪੈਟਰਨ ਤੇ ਡੇਅਰੀ ਵਿਕਾਸ ਦੇ ਮਾਮਲੇ ਵਿਚ ਵੀ ਸਹਿਕਾਰੀ ਸਭਾਵਾਂ ਵਧੇਰੇ ਹਿੱਸਾ ਪਾ ਰਹੀਆਂ ਹਨ। ਇਸੇ ਕਿਸਮ ਦੀ ਇਕ ਸਹਿਕਾਰੀ ਦੁੱਧ ਯੂਨੀਅਨ ਨੇ ਬਠਿੰਡਾ ਵਿਖੇ ਕੰਮ ਸ਼ੁਰੂ ਕਰ ਦਿੱਤਾ ਹੈ (ਥੰਪਿੰਗ) ਜਿਸ ਵਿਚ ਅਨੇਕ ਦੁੱਧ ਉਤਪਾਦਕ ਸਭਾਵਾਂ ਹਨ। ਅਗਲੇ ਸਾਲ ਇਸ ਦਾ ਵਿਸਤਾਰ 4 ਹੋਰ ਜ਼ਿਲ੍ਹਿਆਂ ਵਿਚ ਵੀ ਕਰ ਦਿਤਾ ਜਾਵੇਗਾ। ਪ੍ਰਾਇਮਰੀ ਪੱਧਰ ਉਤੇ ਠੋਸ ਸਹਿਕਾਰੀ ਸਭਾਵਾਂ ਦੇ ਵਿਕਾਸ ਦੀ ਜ਼ਰੂਰਤ ਨੂੰ ਮਹਿਸੂਸ ਕਰਦੇ ਹੋਏ 11,000 ਪ੍ਰਾਇਮਰੀ ਖੇਤੀ ਸਹਿਕਾਰੀ ਸਭਾਵਾਂ ਨੂੰ ਲਗ ਭਗ 3,000 ਸਹਿਕਾਰੀ ਸਭਾਵਾਂ ਦੇ ਰੂਪ ਵਿਚ ਪੁਨਰਗਠਤ ਕੀਤਾ ਜਾ ਰਿਹਾ ਹੈ ਜਿਹੜੀਆਂ ਵਾਸਤਵ ਵਿਚ ਬਹੁ-ਮੰਤਵੀ ਹੋਣਗੀਆਂ ਅਤੇ ਖੇਤੀ ਲਈ ਕਰਜ਼ੇ, ਖੇਤੀ ਲਈ ਲੋੜੀਂਦੇ ਸਮਾਨ, ਖੇਤੀ ਸੇਵਾਵਾਂ ਅਤੇ ਜ਼ਿਮੀਂਦਾਰਾਂ ਦੀਆਂ ਖਪਤ ਵਸਤਾਂ ਸਬੰਧੀ ਲੋੜਾਂ ਨੂੰ ਪੂਰਾ ਕਰਨਗੀਆਂ।

9. ਮੇਰੀ ਸਰਕਾਰ ਇਸ ਗੱਲ ਉਤੇ ਸਹੀ ਅਰਥਾਂ ਵਿਚ ਮਾਣ ਕਰ ਸਕਦੀ ਹੈ ਕਿ ਇਸ ਨੇ ਆਪਣੇ ਵਾਅਦੇ ਅਨੁਸਾਰ ਥੀਨ ਡੈਮ ਸਬੰਧੀ ਪਰਵਾਨਗੀ ਪ੍ਰਾਪਤ ਕਰਨ ਲਈ ਜਤਨ ਕੀਤੇ (ਥੰਪਿੰਗ) ਅਤੇ ਕਾਂਗਰਸ ਪਾਰਟੀ ਦੀਆਂ ਸਰਕਾਰਾਂ ਦੁਆਰਾ ਪੈਦਾ ਕੀਤੀਆਂ ਸਾਰੀਆਂ ਅੜਚਨਾਂ ਅਤੇ ਮੁਸ਼ਕਲਾਂ ਦੂਰ ਕਰਵਾ ਕੇ ਸਾਰੇ ਗੁਆਂਢੀ ਰਾਜਾਂ ਅਤੇ ਭਾਰਤ ਸਰਕਾਰ ਨੂੰ ਇਸ ਬਾਰੇ ਸਹਿਮਤ ਕਰਵਾਉਣ ਲਈ ਪ੍ਰੇਰਨ ਵਿਚ ਸਫ਼ਲ ਹੋ ਗਈ ਹੈ (ਥੰਪਿੰਗ) ਇਹ ਮਾਮਲਾ ਪਹਿਲੀ ਵਾਰ ਸਾਬਕਾ ਅਕਾਲੀ ਸਰਕਾਰ ਨੇ ਅਪਰੈਲ, 1971 ਵਿਚ ਹੱਥ ਵਿਚ ਲਿਆ ਸੀ ਅਤੇ ਹੁਣ ਮੌਜੂਦਾ ਸਰਕਾਰ ਤਸੱਲੀ ਮਹਿਸੂਸ ਕਰਦੀ ਹੈ ਕਿ ਇਸ ਮਾਮਲੇ ਨੂੰ ਨੇਪਰੇ ਚਾੜ੍ਹਨ ਦੀ ਜ਼ਿੰਮੇਵਾਰੀ ਇਸ ਤੇ ਛੱਡ ਦਿਤੀ ਗਈ ਸੀ। ਥੀਨ ਡੈਮ ਦੀ ਉਸਾਰੀ ਦਾ ਕੰਮ ਜੰਗੀ ਪੱਧਰ ਉਤੇ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਇਹ ਰਾਜ ਦੇ ਤਿਖੇ ਸਨਅੱਤੀਕਰਣ ਲਈ ਬੁਨਿਆਦੀ ਢਾਂਚਾ ਕਾਇਮ ਕਰਨ ਵਿਚ ਕਾਫੀ ਸਹਾਈ ਹੋਵੇਗਾ, ਜਿਸ ਰਾਹੀਂ ਤਿਖਾ ਆਰਿਥਕ ਵਿਕਾਸ ਅਤੇ ਵਧੇਰੇ ਰੋਜ਼ਗਾਰ ਸਹੂਲਤਾਂ ਪੈਦਾ ਹੋਣਗੀਆਂ।

10. ਮੇਰੀ ਸਰਕਾਰ ਬਿਜਲੀ ਉਤਪਾਦਨ ਵਿਚ ਹੋਰ ਵਾਧਾ ਕਰਨ ਨੂੰ ਵੀ ਕਾਫ਼ੀ ਪਹਿਲ ਦੇ ਰਹੀ ਹੈ ਤਾਂ ਜੋ ਸਨਅਤੀ ਅਤੇ ਜ਼ਰਾਇਤੀ ਖੇਤਰ ਦੀਆਂ ਸਾਰੀਆਂ ਲੋੜਾਂ ਪੂਰੀਆਂ ਕੀਤੀਆਂ ਜਾ ਸਕਣ। ਗੁਰੂ ਨਾਨਕ ਦੇਵ ਤਾਪ ਬਿਜਲੀ ਘਰ ਬਠਿੰਡਾ ਵਿਖੇ ਹੋਰ ਯੂਨਿਟਾਂ ਲਗਾਉਣ ਦਾ ਕੰਮ ਤੇਜ਼ੀ ਨਾਲ ਚਲ ਰਿਹਾ ਹੈ। ਇਸ ਪ੍ਰਾਜੈਕਟ ਦੇ ਵਿਸਤਾਰ ਲਈ ਅਤੇ ਰੋਪੜ ਵਿਖੇ 1,000 ਮੈਗਾਵਾਟ ਦੀ ਸਮੱਰਥਾ ਵਾਲੇ ਸੁਪਰ ਤਾਪ ਬਿਜਲੀ ਘਰ ਲਈ ਭਾਰਤ ਸਰਕਾਰ ਦੀ ਪਰਵਾਨਗੀ ਪ੍ਰਾਪਤ ਕਰਣ ਲਈ ਜਤਨ ਕੀਤੇ ਜਾ ਰਹੇ ਹਨ (ਥੰਪਿੰਗ) ਮੇਰੀ ਸਰਕਾਰ ਇਸ ਗੱਲ ਨੂੰ ਯਕੀਨੀ ਬਣਾਉਣ ਲਈ ਉਪਰਾਲੇ ਕਰ ਰਹੀ ਹੈ ਕਿ ਅਗਲੇ ਸਾਲ ਤੋਂ ਬਿਜਲੀ ਦੀ ਸਪਲਾਈ ਵਿਚ ਕੋਈ ਕਟੌਤੀ ਨਾ ਕੀਤੀ ਜਾਵੇ (ਥੰਪਿੰਗ) ਸਤਿਕਾਰਯੋਗ ਮੈਂਬਰ ਜਾਣਦੇ ਹੀ ਹਨ ਕਿ ਪੰਜਾਬ ਰਾਜ ਬਿਜਲੀ ਬੋਰਡ ਦਾ ਪੁਨਰਗਠਨ ਕਰ ਦਿੱਤਾ

ਗਿਆ ਹੈ। ਅਸੀਂ ਕੌਮੀ ਪ੍ਰਸਿਧਤਾ ਵਾਲੇ ਵਿਅਕਤੀਆਂ ਤੇ ਅਧਾਰਤ ਮਾਹਿਰਾਂ ਦੀ ਇਕ ਕਮੇਟੀ ਬਣਾਈ ਹੈ ਜਿਹੜੀ ਬੋਰਡ ਦੇ ਸਮੁੱਚੇ ਢਾਂਚੇ ਅਤੇ ਉਸ ਦੇ ਕੰਮ ਕਾਜ ਦਾ ਡੂੰਘਾ ਅਧਿਐਨ ਕਰਕੇ ਸੁਧਾਰ ਲਈ ਉਪਾ ਸੁਝਾਏਗੀ।

11. ਪਿਛਲੇ ਕੁੱਝ ਇੱਕ ਸਾਲਾਂ ਦੌਰਾਨ ਪੰਜਾਬ ਦਾ ਆਰਥਿਕ ਵਿਕਾਸ ਰੁੱਕ ਗਿਆ ਸੀ ਅਤੇ ਸਨਅਤਾਂ ਉਤੇ ਇਸ ਦਾ ਅਸਰ ਸਭ ਤੋਂ ਵੱਧ ਸੀ। ਮਿਸਾਲ ਵੱਜੋਂ ਕਾਂਗਰਸ ਸਰਕਾਰ ਦੇ ਆਖ਼ਰੀ ਸਾਲ 1976-77 ਦੌਰਾਨ ਰਾਜ ਦੀ ਆਮਦਨ ਵਿਚ ਸਨੱਅਤਾਂ ਦਾ ਹਿੱਸਾ ਸਿਰਫ 12% ਸੀ ਜਦ ਕਿ ਸਾਰੇ ਦੇਸ਼ ਦੀ ਔਸਤ 16% ਅਤੇ ਮਹਾਰਾਸ਼ਟਰ ਵਿਚ 26% ਸੀ। ਮੇਰੀ ਸਰਕਾਰ ਇਸ ਹਾਲਤ ਤੋਂ ਭਲੀ ਭਾਂਤ ਜਾਣੂ ਹੈ ਅਤੇ ਇਸ ਨੇ ਪੰਜਾਬ ਦੀਆਂ ਸਨਅਤਾਂ ਨੂੰ ਵਿਕਸਤ ਕਰਨ ਦਾ ਪੱਕਾ ਇਰਾਦਾ ਕਰ ਲਿਆ ਹੈ। ਮੇਰੀ ਸਰਕਾਰ ਭਾਰਤ ਸਰਕਾਰ ਦੁਆਰਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ (ਮੁਹਾਲੀ) ਵਿਖੇ 16 ਕਰੋੜ ਰੁਪਏ ਦੀ ਲਾਗਤ ਨਾਲ ਇਕ ਇਲੈਕਟ੍ਰਾਨਿਕ ਕੰਪਲੈਕਸ ਕਾਇਮ ਕਰਨ ਸਬੰਧੀ ਫੈਸਲਾ ਕਰਵਾਉਣ ਵਿਚ ਸਫ਼ਲ ਹੋ ਗਈ ਹੈ (ਥੰਪਿੰਗ) ਇਹ ਭਾਰਤ ਵਿਚ ਆਪਣੀ ਕਿਸਮ ਦਾ ਪਹਿਲਾ ਪ੍ਰਾਜੈਕਟ ਹੈ। ਇਹ ਰਾਜ ਵਿਚ ਸਾਰੀ ਇਲੈਕਟ੍ਰਾਨਿਕ ਸਨੱਅਤ ਅਤੇ ਇਸ ਵਰਗੀਆਂ ਹੋਰ ਸਨੱਅਤਾਂ ਸਬੰਧੀ ਟੈਕਨਾਲੌਜੀ ਨੂੰ ਵਿਕਸਤ ਕਰਨ ਵਿਚ ਕਾਫ਼ੀ ਸਹਾਈ ਹੋਵੇਗਾ। ਰਾਜ ਵਿਚ ਹਲਕੀ ਇੰਜੀਨੀਅਰਿੰਗ ਦੀ ਸਨੱਅਤ ਦੇ ਆਧੁਨਿਕ ਕਰਣ ਲਈ ਭਾਰਤ ਸਰਕਾਰ ਅਤੇ ਪੱਛਮੀ ਜਰਮਨ ਸਰਕਾਰ ਦੀ ਸਹਾਇਤਾ ਨਾਲ ਲੁਧਿਆਣਾ ਵਿਖੇ ਚਾਰ ਕਰੋੜ ਰੁਪਏ ਦੀ ਲਾਗਤ ਨਾਲ ਇਕ ਟੂਲ ਰੂਮ ਕਾਇਮ ਕੀਤਾ ਜਾ ਰਿਹਾ ਹੈ। ਐਚ.ਐਮ.ਟੀ. ਦੀ ਸਹਾਇਤਾ ਨਾਲ ਪੁਰਜ਼ੇ ਜੋੜ ਕੇ ਘੜੀਆਂ ਬਣਾਉਣ ਦਾ ਇਕ ਯੂਨਿਟ ਪੰਜਾਬ ਵਿਚ ਕਾਇਮ ਕੀਤਾ ਜਾ ਰਿਹਾ ਹੈ। (ਥੰਪਿੰਗ)।

12. ਰਾਜ ਵਿਚ ਕਿਰਤ ਸਬੰਧੀ ਹਾਲਤ ਜਿਹੜੀ ਪਿੱਛੇ ਅਪ੍ਰੈਲ ਤੋਂ ਅਗੱਸਤ ਤਕ ਵਿਸਫੋਟਕ ਬਣੀ ਹੋਈ ਸੀ ਹੁਣ ਕਾਫੀ ਹੱਦ ਤੀਕ ਠੀਕ ਹੋ ਗਈ ਹੈ। ਭਾਰਤ ਸਰਕਾਰ ਦੁਆਰਾ ਬੋਨਸ ਅਦਾਇਗੀ (ਤਰਮੀਮ) ਆਰਡੀਨੈਂਸ, 1977 ਪਾਸ ਕਰਨ ਨਾਲ ਕਾਫੀ ਲਾਹੇਵੰਦਾ ਅਸਰ ਪਿਆ। ਸਤਿਕਾਰਯੋਗ ਮੈਂਬਰਾਂ ਨੂੰ ਇਹ ਦਸਦੇ ਹੋਏ ਮੈਨੂੰ ਬੜੀ ਖੁਸ਼ੀ ਹੋ ਰਹੀ ਹੈ ਕਿ ਮੇਰੀ ਸਰਕਾਰ ਨੇ ਆਪਣੇ ਚੋਣ ਮੈਨੀਫੈਸਟੋ ਅਨੁਸਾਰ ਭਾਰਤ ਸਰਕਾਰ ਦੁਆਰਾ ਆਰਡੀਨੈਂਸ ਜਾਰੀ ਕਰਨ ਤੋਂ ਪਹਿਲਾਂ ਹੀ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ. ਸੀ. ਦੇ ਟ੍ਰਾਂਸਪੋਰਟ ਕਾਮਿਆਂ ਨੂੰ ਬੋਨਸ ਦੀ ਅਦਾਇਗੀ ਸਬੰਧੀ ਆਦੇਸ਼ ਜਾਰੀ ਕਰ ਦਿਤੇ ਸਨ (ਥੰਪਿੰਗ)।

13. ਮੇਰੀ ਸਰਕਾਰ ਨੇ ਸੜਕ ਸੰਚਾਰ, ਖਾਸ ਤੌਰ ਤੇ ਪੇਂਡੂ ਯੋਜਕ ਸੜਕਾਂ ਦੇ ਵਿਕਾਸ ਲਈ ਵਿਸ਼ੇਸ਼ ਕਦਮ ਚੁੱਕੇ। ਇਸ ਮਨੋਰਥ ਲਈ ਇਕ ਸੰਗਠਤ ਅਤੇ ਵਿਸ਼ਾਲ ਪ੍ਰੋਗਰਾਮ ਸ਼ੁਰੂ ਕੀਤਾ ਗਿਆ ਹੈ ਜਿਸ ਅਧੀਨ ਵਡੀਆਂ ਸੜਕਾਂ ਦੀ ਉਸਾਰੀ, ਸੜਕਾਂ ਨੂੰ ਆਪਸ ਵਿਚ ਜੋੜਨ ਦੇ ਕੰਮ ਅਤੇ ਮੌਜੂਦਾ ਸੜਕਾਂ ਨੂੰ ਵਿਕਸਤ ਅਤੇ ਚੌੜਾ ਕਰਨ ਵਰਗੇ ਅਹਿਮ ਵਿਕਾਸ ਦੇ ਕੰਮ ਆਰੰਭ ਕੀਤੇ ਗਏ ਹਨ। ਇਨ੍ਹਾਂ ਦੋਹਾਂ ਪ੍ਰੋਗਰਾਮਾਂ ਵਿਚ 50 ਅਹਿਮ ਸੜਕਾਂ ਸ਼ਾਮਲ ਕੀਤੀਆਂ ਗਈਆਂ ਹਨ। ਦਿਹਾਤੀ ਯੋਜਕ ਸੜਕਾਂ ਨੂੰ ਪਰਮ ਅਗੇਤ ਦਿੱਤੀ ਗਈ ਹੈ। ਇਸ ਸਾਲ ਦੇ ਅੰਤ ਤਕ ਅਸੀਂ 700 ਪਿੰਡਾਂ ਨੂੰ ਮਿਲਾਉਣ ਵਾਲੀਆਂ, 1,000 ਕਿਲੋਮੀਟਰ ਲੰਮੀਆਂ ਦਿਹਾਤੀ ਯੋਜਕ ਸੜਕਾਂ ਮੁਕੰਮਲ ਕਰ ਲਵਾਂਗੇ। ਇਹ ਇਕ ਵੱਡੀ ਪ੍ਰਾਪਤੀ ਹੈ। ਕਿਉਂ ਜੋ ਇਸ ਸਰਕਾਰ ਦੇ ਕਾਰਜ ਭਾਰ ਸੰਭਾਲਣ ਸਮੇਂ 3,000 ਪਿੰਡਾਂ ਲਈ ਕੋਈ ਸੜਕ ਮੌਜੂਦ ਨਹੀਂ ਸੀ। ਇਸ ਸਬੰਧ ਵਿਚ ਦੂਜੀ ਅਹਿਮ ਪ੍ਰਾਪਤੀ ਨਗਰਪਾਲਿਕਾ ਹੱਦਾਂ ਅੰਦਰ 35 ਸੜਕਾਂ ਦਾ ਸੁਧਾਰ ਕਰਨਾ ਹੈ। ਕੁਝ ਇਕ ਅਹਿਮ ਪੁਲਾਂ ਦੇ ਸਬੰਧ ਵਿਚ ਵੀ ਮੇਰੀ ਸਰਕਾਰ ਨੇ ਮਹੱਤਵਪੂਰਣ ਕਦਮ ਚੁਕੇ ਹਨ। ਕੰਨਵਾਂ ਪੱਤਣ ਨੇੜੇ ਦਰਿਆ ਸਤਲੁਜ ਉਤੇ, ਪਠਾਨਕੋਟ

[ਸ੍ਰੀ ਸਪੀਕਰ]

ਨੇੜੇ ਦਰਿਆ ਚੱਕੀ ਉਤੇ ਅਤੇ ਪਟਿਆਲਾ-ਪਹੇਵਾ ਸੜਕ ਉਤੇ ਦਰਿਆ ਘਗਰ ਉਤੇ ਤਿੰਨ ਵੱਡੇ ਪੁਲ, ਉਸਾਰੀ ਦੀਆਂ ਆਖ਼ਰੀ ਮੰਜ਼ਲਾਂ ਉਤੇ ਹਨ। ਆਸ ਹੈ ਕਿ ਚੱਕੀ ਅਤੇ ਕੰਨਵਾਂ ਵਿਖੇ ਪੁਲ ਜਲਦੀ ਹੀ ਟ੍ਰੈਫਿਕ ਲਈ ਖੋਲ੍ਹ ਦਿੱਤੇ ਜਾਣਗੇ। ਕਪੂਰਥਲਾ ਅਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਨੂੰ ਜੋੜਨ ਵਾਲਾ, ਗੋਇੰਦਵਾਲ ਨੇੜੇ ਦਰਿਆ ਬਿਆਸ ਉਤੇ ਤਿੰਨ ਕਰੋੜ ਰੁਪਏ ਦੀ ਲਾਗਤ ਵਾਲੇ ਇਕ ਪੁਲ ਦਾ ਪ੍ਰਾਜੈਕਟ ਸ਼ੁਰੂ ਕੀਤਾ ਜਾ ਰਿਹਾ ਹੈ। (ਥੰਪਿੰਗ)

14. ਮੇਰੀ ਸਰਕਾਰ ਇਸ ਗੱਲ ਵੱਲ ਵਿਸ਼ੇਸ਼ ਧਿਆਨ ਦੇ ਰਹੀ ਹੈ ਕਿ ਸਵੈ-ਇਛਕ ਸੰਸਥਾਵਾਂ ਅਤੇ ਸਸੰਥਾਵਾਂ ਏਜੰਸੀਆਂ ਦੁਆਰਾ ਉਸਾਰੀਆਂ ਜਾਣ ਵਾਲੀਆਂ ਇਮਾਰਤਾਂ ਭਵਨ ਉਸਾਰੀ ਕਲਾ ਅਤੇ ਡੀਜ਼ਾਈਨਾਂ ਅਨੁਸਾਰ ਹੀ ਉਸਾਰੀਆਂ ਜਾਣ । ਇਸ ਲਈ ਇਸ ਸਬੰਧ ਵਿਚ ਅਸੀਂ ਇਹ ਨਿਰਣਾ ਕੀਤਾ ਹੈ ਕਿ ਭਵਨ ਉਸਾਰੀ ਕਲਾ ਵਿਭਾਗ ਦੁਆਰਾ ਭਵਨ ਉਸਾਰੀ ਸਬੰਧੀ ਦਿੱਤੀ ਜਾਣ ਵਾਲੀ ਸਲਾਹ ਸਬੰਧੀ ਖਰਚੇ ਇਨ੍ਹਾ ਸਵੈ-ਇਛਕ ਸੰਸਥਾਵਾਂ ਅਤੇ ਏਜੰਸੀਆਂ ਤੋਂ ਨਾ ਲਏ ਜਾਣ। ਹੁਣ ਇਹ ਸਲਾਹ ਉਨ੍ਹਾਂ ਨੂੰ ਮੁਫਤ ਦਿਤੀ ਜਾਵੇਗੀ।

15. ਮੇਰੀ ਸਰਕਾਰ ਵਿਕਾਸ ਸਬੰਧੀ ਕਾਰਵਾਈਆਂ ਦੇ ਨਾਲ ਨਾਲ, ਖਪਤਕਾਰਾਂ ਦੇ ਹਿੱਤਾਂ ਦੀ ਸੁਰੱਖਿਆ ਅਤੇ ਆਮ ਖਪਤ ਦੀਆਂ ਕੁਝ ਇਕ ਵਸਤਾਂ ਦੀਆਂ ਕੀਮਤਾਂ ਸਥਿਰ ਰਖਣ ਵਲ ਵੀ ਪੂਰਾ ਧਿਆਨ ਦੇ ਰਹੀ ਹੈ। ਸ਼ਿਰਫ ਮੇਰੀ ਸਰਕਾਰ ਨੇ ਹੀ ਇਸ ਸਬੰਧ ਵਿਚ ਇਕ ਵਿਸ਼ੇਸ਼ ਸਕੀਮ ਚਲਾਈ ਹੈ। 2 ਅਕਤੂਬਰ, 1977 ਤੋਂ ਆਮ ਖਪਤ ਦੀਆਂ ਤਿੰਨ ਵਸਤਾਂ ਅਰਥਾਤ ਕਣਕ ਦਾ ਆਟਾ, ਵਨਸਪਤੀ ਘੀ ਅਤੇ ਕੁਝ ਇਕ ਕਿਸਮ ਦੀਆਂ ਦਾਲਾਂ ਖਪਤਕਾਰਾਂ ਨੂੰ ਨਿਸ਼ਚਿਤ ਅਤੇ ਰਿਆਇਤੀ ਮੁਲ ਤੇ ਦਿੱਤੀਆਂ ਜਾ ਰਹੀਆਂ ਹਨ। (ਥੰਪਿੰਗ) ਇਹ ਤਿੰਨੇ ਵਸਤਾਂ ਪੰਜਾਬ ਰਾਜ ਸਿਵਲ ਸਪਲਾਈਜ਼ ਕਾਰਪੋ-ਰੇਸ਼ਨ ਦੀਆਂ 500 ਪਰਚੂਨ ਦੁਕਾਨਾਂ, ਸ਼ਹਿਰ ਵਿਚ 163 ਸਹਿਕਾਰੀ ਉਪਭੋਗਤਾ ਭੰਡਾਰਾਂ ਅਤੇ ਪਿੰਡਾਂ ਵਿਚ 1,860 ਸਹਿਕਾਰੀ ਸਭਾਵਾਂ ਰਾਹੀਂ ਵੇਚੀਆਂ ਜਾ ਰਹੀਆਂ ਹਨ। ਇਸ ਸਕੀਮ ਦੇ ਚਾਲੂ ਹੋਣ ਨਾਲ ਕਾਮਿਆਂ ਨਾਲ ਸਬੰਧਤ ਖਪਤਕਾਰ ਕੀਮਤ ਸੂਚਕ ਅੰਕਾਂ ਉਤੇ ਬਹੁਤ ਲਾਹੇਵੰਦਾ ਅਸ਼ਰ ਪਿਆ ਹੈ। ਮਿਸਾਲ ਵੱਜੋਂ ਧਾਰੀਵਾਲ ਵਿਖੇ ਸਤੰਬਰ ਦੇ ਅੰਤ ਤੇ ਜਿਹੜਾ ਕੀਮਤ ਸੂਚਕ ਅੰਕ 250 ਸੀ ਉਹ ਨਵੰਬਰ ਦੇ ਅੰਤ ਤਕ ਘਟ ਕੇ 246 ਰਹਿ ਗਿਆ ਹੈ।

16. ਮੇਰੀ ਸਰਕਾਰ ਦਿਹਾਤੀ ਇਲਾਕੇ ਵਿਖੇ ਜਿਥੇ ਆਬਾਦੀ ਦਾ ਵੱਡਾ ਹਿੱਸਾ ਰਹਿੰਦਾ ਹੈ, ਸਿਹਤ ਸੰਭਾਲ ਸੇਵਾਵਾਂ ਵਿਚ ਸੁਧਾਰ ਨੂੰ ਖਾਸ ਅਹਿਮੀਅਤ ਦੇ ਰਹੀ ਹੈ। ਚਾਲੂ ਮਾਲੀ ਸਾਲ ਦੌਰਾਨ 200 ਨਵੀਆਂ ਐਲੋਪੈਥਿਕ ਡਿਸਪੈਂਸਰੀਆਂ ਖੋਲ੍ਹਣ ਦੀ ਪਰਵਾਨਗੀ ਦੇ ਦਿਤੀ ਗਈ ਹੈ ਜਿਹੜੀਆਂ ਸਿਰਫ ਦਿਹਾਤੀ ਇਲਾਕੇ ਵਿਚ ਹੀ ਖੋਲ੍ਹੀਆਂ ਜਾਣਗੀਆਂ ਜਿਸ ਨਾਲ ਇਨ੍ਹਾਂ ਦੀ ਗਿਣਤੀ 516 ਤੋਂ ਵੱਧ ਕੇ 716 ਹੋ ਜਾਵੇਗੀ।

17. ਪਿਛਲੀ ਸਰਕਾਰ ਨੇ ਆਪਣੀ ਆਦਤ ਅਨੁਸਾਰ ਸਾਡੇ ਮਹਾਨ ਮੁਕਤੀ-ਦਾਤਿਆਂ ਸਬੰਧੀ ਲੋਕਾਂ ਦੇ ਮਨੋਭਾਵਾਂ ਨਾਲ ਖੇਡਦੇ ਹੋਏ ਮੈਡੀਕਲ ਕਾਲਜ ਦੀ ਪੱਕੀ ਪੈਰੀਂ ਸਥਾਪਨਾ ਦੇ ਪੂਰੇ ਪ੍ਰਬੰਧ ਕੀਤੇ ਬਿਨਾਂ ਹੀ ਫ਼ਰੀਦਕੋਟ ਵਿਖੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਖੁਲ੍ਹਵਾ ਦਿੱਤਾ। ਪਿੱਛਲੀ ਸਰਕਾਰ ਦੁਆਰਾ ਬਣਾਏ ਗਏ ਟ੍ਰਸਟ ਨੇ ਵੱਡੀਆਂ ਰਕਮਾਂ ਉਗਰਾਹੀਆਂ ਪਰ ਕਾਲਜ ਦੀਆਂ ਲੋੜਾਂ ਪੂਰੀਆਂ ਕਰਨ ਵਲ ਕੋਈ ਧਿਆਨ ਨਾ ਦਿਤਾ ਜਿਸ ਨਾਲ ਕਾਲਜ ਪ੍ਰਬੰਧਕੀ ਅਤੇ ਮਾਲੀ ਉਲਝਣਾਂ ਵਿਚ ਫਸ ਗਿਆ। ਮਹਾਨ ਗੁਰੂ ਦੇ ਸਤਿਕਾਰ ਨੂੰ ਬਰਕਰਾਰ ਰੱਖਣ ਲਈ ਅਤੇ ਰਾਜ

ਵਿਚ ਮੈਡੀਕਲ ਸਿਖਿਆ ਦੀਆਂ ਸਹੂਲਤਾਂ ਨੂੰ ਵਧਾਉਣ ਲਈ ਮੇਰੀ ਸਰਕਾਰ ਨੇ ਇਸ ਕਾਲਜ ਅਤੇ ਇਸ ਨਾਲ ਲਗਦੇ ਹਸਪਤਾਲ ਨੂੰ ਆਪਣੇ ਹੱਥ ਵਿਚ ਲੈਣ ਦਾ ਫੈਸਲਾ ਕੀਤਾ (ਥੰਪਿੰਗ) ਅਤੇ ਦਰਜੇਬੰਦ ਢੰਗ ਨਾਲ 5.20 ਕਰੋੜ ਰੁਪਏ ਖ਼ਰਚ ਕਰਨ ਦਾ ਵਚਨ ਦਿੱਤਾ ਤਾਂ ਜੋ ਇਸ ਕਾਲਜ ਵਿਚ ਭਾਰਤ ਮੈਡੀਕਲ ਕੌਂਸਲ ਦੁਆਰਾ ਨਿਸ਼ਚਿਤ ਮਿਆਰਾਂ ਅਨੁਸਾਰ ਪੜ੍ਹਾਈ ਅਤੇ ਖੋਜ ਦੀਆਂ ਸਹੂਲਤਾਂ ਮੁਹੱਈਆਂ ਕੀਤੀਆਂ ਜਾ ਸਕਣ।

18. ਪਿੰਡਾਂ ਵਿਚ ਵੱਡੀ ਗਿਣਤੀ ਵਿਚ ਰਹਿਣ ਵਾਲੇ ਲੋਕਾਂ ਅਤੇ ਖਾਸ ਤੌਰ ਤੇ ਔੜ ਵਾਲੇ ਪਿੰਡਾਂ ਵਿਚ ਪੀਣ ਵਾਲੇ ਸੁਰੱਖਿਅਤ ਪਾਣੀ ਦਾ ਪ੍ਰਬੰਧ ਕਰਨ ਦੀ ਲੋੜ ਨੂੰ ਮਹਿਸੂਸ ਕਰਦੇ ਹੋਏ ਮੇਰੀ ਸਰਕਾਰ ਨੇ ਇਸ ਸਕੀਮ ਅਧੀਨ ਚਾਲੂ ਸਾਲ ਲਈ 4.50 ਕਰੋੜ ਰੁਪਏ ਦਾ ਉਪਬੰਧ ਕੀਤਾ ਹੈ। ਇਹ ਰਕਮ ਭਾਰਤ ਸਰਕਾਰ ਦੁਆਰਾ ਤਿਖੀ ਦਿਹਾਤੀ ਜਲ-ਸਪਲਾਈ ਸਕੀਮ ਅਧੀਨ ਪਰਵਾਨ ਕੀਤੀ 1.00 ਕਰੋੜ ਰੁਪਏ ਦੀ ਰਕਮ ਤੋਂ ਵੱਖਰੀ ਹੈ। 6.47 ਲੱਖ ਦੀ ਆਬਾਦੀ ਵਾਲੇ 586 ਪਿੰਡਾਂ ਲਈ ਸਕੀਮਾਂ ਉਤੇ ਕੰਮ ਚਲ ਰਿਹਾ ਹੈ ਅਤੇ ਚਾਲੂ ਸਾਲ ਦੌਰਾਨ ਇਨ੍ਹਾਂ ਵਿਚੋਂ ਬਹੁਤ ਸਾਰੀਆਂ ਸਕੀਮਾਂ ਚਾਲੂ ਹੋ ਜਾਣ ਦੀ ਆਸ ਹੈ। ਸ਼ਹਿਰੀ ਖੇਤਰਾਂ ਵਿਚ ਜਲ-ਸਪਲਾਈ ਅਤੇ ਮਲ ਨਿਕਾਸ ਸਬੰਧੀ ਸਕੀਮਾਂ ਪੰਜਾਬ ਜਲ-ਸਪਲਾਈ ਅਤੇ ਮਲ ਨਿਕਾਸ ਬੋਰਡ ਦੁਆਰਾ ਚਲਾਈਆਂ ਜਾ ਰਹੀਆਂ ਹਨ। ਬੋਰਡ ਨੇ ਇਸ ਸਕੀਮ ਨੂੰ ਸਾਰੇ ਵੱਡੇ ਸ਼ਹਿਹਾਂ ਵਿਚ ਚਲਾਉਣ ਲਈ ਇਕ ਪ੍ਰਾਜੈਕਟ ਤਿਆਰ ਕੀਤਾ ਹੈ। ਇਸ ਪ੍ਰਾਜੈਕਟ ਉਤੇ 66 ਕਰੋੜ ਰੁਪਏ ਖਰਚ ਹੋਣਗੇ। ਜਿਸ ਬਾਰੇ ਇਸ ਸਮੇਂ ਵਿਸ਼ਵ ਬੈਂਕ ਨਾਲ ਗੱਲ ਬਾਤ ਚੱਲ ਰਹੀ ਹੈ।

19. ਵਿਦਿਅਕ ਸਹੂਲਤਾਂ ਵਿਚ ਵਾਧਾ ਕਰਨ ਲਈ ਯਤਨ ਕੀਤੇ ਜਾ ਰਹੇ ਹਨ। ਸਾਲ 1977–78 ਦੌਰਾਨ 6-11 ਸਾਲ ਉਮਰ ਵਰਗ ਦੇ ਬੱਚਿਆਂ ਦੇ ਸਕੂਲਾਂ ਵਿਚ ਦਾਖਲੇ ਲਈ ਚਲਾਈ ਗਈ ਮੁਹਿਮ ਦੌਰਾਨ ਸਕੂਲਾਂ ਵਿਚ ਦਾਖਲਾ ਵਧਾ ਕੇ 22.71 ਲੱਖ ਹੋ ਗਿਆ ਜੋ ਕਿ ਇਸ ਵਰਗ ਦੇ ਬੱਚਿਆਂ ਦੀ ਕੁਲ ਗਿਣਤੀ ਦਾ 118.4% ਹੈ ਅਤੇ 11-14 ਸਾਲ ਉਮਰ ਵਰਗ ਦੇ ਬੱਚਿਆਂ ਦਾ ਸਕੂਲਾਂ ਵਿਚ ਦਾਖਲਾ 5.72 ਲੱਖ ਤੋਂ ਵੱਧ ਕੇ 6.36 ਲੱਖ ਹੋ ਗਿਆ। ਇਸ ਸਾਲ ਦੌਰਾਨ 240 ਪ੍ਰਾਇਮਰੀ ਸਕੂਲਾਂ ਦਾ ਦਰਜਾ ਵਧਾ ਕੇ ਮਿਡਲ ਸਕੂਲ ਅਤੇ 150 ਮਿਡਲ ਸਕੂਲਾਂ ਦਾ ਦਰਜਾ ਵਧਾ ਕੇ ਹਾਈ ਸਕੂਲ ਬਣਾ ਦਿਤਾ ਗਿਆ ਹੈ (ਥੰਪਿੰਗ) ਸਕੂਲਾਂ ਦਾ ਦਰਜਾ ਵਧਾਉਣ ਲਈ ਜਿਨ੍ਹਾਂ ਇਲਾਕਿਆਂ ਦੀ ਮੰਗ ਵੱਲ ਪਹਿਲਾਂ ਧਿਆਨ ਨਹੀਂ ਦਿੱਤਾ ਗਿਆ ਸੀ ਇਸ ਦੌਰਾਨ ਉਨ੍ਹਾਂ ਖੇਤਰਾਂ ਦੀ ਮੰਗ ਨੂੰ ਵੀ ਧਿਆਨ ਵਿਚ ਰੱਖਿਆ ਗਿਆ ਹੈ।

20. ਸਕੂਲੀ ਸਿੱਖਿਆ ਦੇ ਢਾਂਚੇ ਨੂੰ ਦੁਬਾਰਾ ਵਿਉਂਤਬੱਧ ਕਰਨ ਲਈ ਇਕ ਪ੍ਰੋਗਰਾਮ ਬਣਾਇਆ ਜਾ ਰਿਹਾ ਹੈ ਜਿਸ ਅਨੁਸਾਰ ਸਿਰਫ ਦੋ ਕਿਸਮ ਦੇ ਸਕੂਲ ਅਰਥਾਤ ਪ੍ਰਾਇਮਰੀ ਅਤੇ ਹਾਈ ਸਕੂਲ ਹੀ ਹੋਣਗੇ ਅਤੇ ਮੌਜੂਦਾ ਮਿਡਲ ਸਕੂਲਾਂ ਦਾ ਜਾਂ ਤਾਂ ਦਰਜਾ ਵਧਾ ਦਿੱਤਾ ਜਾਵੇਗਾ ਜਾਂ ਉਨ੍ਹਾਂ ਨੂੰ ਖ਼ਤਮ ਕਰ ਦਿੱਤਾ ਜਾਵੇਗਾ। ਇਸ ਕੰਮ ਨੂੰ ਵਧੇਰੇ ਯੁਕਤੀਸੰਗਤ ਬਣਾਉਣ ਲਈ ਮੇਰੀ ਸਰਕਾਰ ਨੇ ਪ੍ਰਾਇਮਰੀ ਸਿਖਿਆ ਲਈ ਇਕ ਵੱਖਰਾ ਡਾਇਰੈਕਟੋਰੇਟ ਬਣਾਉਣ ਦਾ ਫ਼ੈਸਲਾ ਕੀਤਾ ਹੈ (ਥੰਪਿੰਗ) ਤਾਂ ਜੋ ਇਸ ਅਹਿਮ ਪੱਧਰ ਦੀ ਸਿਖਿਆ ਵਲ ਇਕ ਸਮੁੱਚਾ ਡਾਇਰੈਕਟੋਰੇਟ ਆਪਣਾ ਪੂਰਾ ਪੂਰਾ ਧਿਆਨ ਦੇ ਸਕੇ।

21. ਨਵੀਂ ਸਰਕਾਰ ਕਾਰਜ ਭਾਰ ਸੰਭਾਲਣ ਤੋਂ ਹੀ ਹਰੀਜਨਾਂ ਅਤੇ ਸਮਾਜ ਦੇ ਕਮਜ਼ੋਰ ਵਰਗਾਂ ਜਿਵੇਂ ਕਿ ਬੇਸਹਾਰਾ ਲੋਕਾਂ, ਵਿਧਵਾਵਾਂ, ਪੜ੍ਹੇ ਲਿਖੇ ਬੇਰੋਜ਼ਗਾਰਾਂ, ਭੋਂ ਰਹਿਤ ਕਾਮਿਆਂ ਆਦਿ ਦੀ

[ਸ਼੍ਰੀ ਸਪੀਕਰ]

ਭਲਾਈ ਲਈ ਭਰਪੂਰ ਯਤਨ ਕਰ ਰਹੀ ਹੈ। ਪੇਂਡੂ ਇਲਾਕਿਆਂ ਵਿਚਲੇ ਭੋਂ-ਰਹਿਤ ਅਲਾਟੀਆਂ ਨੂੰ ਸਹਿਕਾਰੀ ਮਕਾਨ ਉਸਾਰੀ ਸਭਾਵਾਂ ਰਾਹੀਂ ਕਰਜ਼ੇ ਦੇਣ ਲਈ ਹਾਊਸਫੈਡ ਨੂੰ 1.8 ਕਰੋੜ ਰੁਪਏ ਦੀ ਰਕਮ ਪਹਿਲਾਂ ਹੀ ਦਿੱਤੀ ਜਾ ਚੁੱਕੀ ਹੈ। ਕਿਉਂਜੋ ਇਹ ਸਭਾਵਾਂ ਇਤਨੀ ਵੱਡੀ ਸਮੱਸਿਆ ਨੂੰ ਪੂਰੀ ਤਰ੍ਹਾਂ ਸੁਲਝਾ ਸਕਣ ਵਿਚ ਸਮਰੱਥ ਨਹੀਂ ਹੋ ਸਕਣਗੀਆਂ ਇਸ ਲਈ ਰਾਸ਼ਟਰੀਕ੍ਰਿਤ ਬੈਂਕ ਮਕਾਨਾਂ ਦੀ ਉਸਾਰੀ ਲਈ ਚੋਖੀ ਰਕਮ ਦੇ ਕਰਜ਼ੇ ਦੇਣ ਲਈ ਸਹਿਮਤ ਹੋ ਗਏ ਹਨ। ਮੇਰੀ ਸਰਕਾਰ ਨੇ ਇਸ ਸਾਲ ਦੌਰਾਨ 1.50 ਕਰੋੜ ਰੁਪਏ ਦੀ ਅਨੁਮਾਨਤ ਲਾਗਤ ਨਾਲ ਸੰਗਠਤ ਪੇਂਡੂ ਵਿਕਾਸ ਪ੍ਰੋਗਰਾਮ ਅਧੀਨ ਆਏ ਪਿੰਡਾਂ ਵਿਚ ਪੰਜਾਬ ਮਕਾਨ ਉਸਾਰੀ ਵਿਕਾਸ ਬੋਰਡ ਰਾਹੀਂ ਹਰੀਜਨਾਂ ਲਈ ਲਗਭਗ 6,000 ਮਕਾਨਾਂ ਦੀ ਉਸਾਰੀ ਲਈ ਮਨਜ਼ੂਰੀ ਵੀ ਦੇ ਦਿੱਤੀ ਹੈ (ਥੰਪਿੰਗ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਵਿਦਿਆਰਥੀਆਂ ਵਿਚ ਤਕਨੀਕੀ ਜਾਣਕਾਰੀ ਵਧਾਉਣ ਲਈ ਇਨ੍ਹਾਂ ਵਰਗਾਂ ਦੇ 215 ਵਿਦਿਆਰਥੀਆਂ ਨੂੰ ਰਾਜ ਰੋਜ਼ਗਾਰ ਵਿਕਾਸ ਪ੍ਰੋਗਰਾਮ ਅਧੀਨ ਵੱਖ ਵੱਖ ਤਕਨੀਕੀ ਪਾਲੀਟੈਕਨਿਕਸ ਵਿਚ ਸਿਖਲਾਈ ਦਿੱਤੀ ਜਾ ਰਹੀ ਹੈ। ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਨਾਲ ਸਬੰਧਤ ਹੋਰ ਪ੍ਰੋਗਰਾਮਾਂ ਸਬੰਧੀ ਕਾਰਵਾਈ ਤੇਜ਼ ਕੀਤੀ ਜਾ ਰਹੀ ਹੈ ਤਾਂ ਜੋ ਉਨ੍ਹਾਂ ਨੂੰ ਪੁਰਅਸਰ ਬਣਾਇਆ ਜਾ ਸਕੇ। ਹਾਲ ਵਿਚ ਹੀ ਪੰਜਾਬ ਅਨੁਸੂਚਿਤ ਜਾਤੀਆਂ ਭੋਂ ਵਿਕਾਸ ਵਿੱਤ ਕਾਰਪੋਰੇਸ਼ਨ ਨੇ ਅਨੁਸੂਚਿਤ ਜਾਤੀਆਂ ਦੇ ਉਨ੍ਹਾਂ ਪਰਵਾਰਾਂ ਜਿਨ੍ਹਾਂ ਦੀ ਸਾਲਾਨਾ ਆਮਦਨ 6,000 ਰੁਪਏ ਤੋਂ ਘੱਟ ਹੋਵੇ, ਦੇ ਪੜ੍ਹੇ ਲਿਖੇ ਬੇਰੋਜ਼ਗਾਰ ਵਿਅਕਤੀਆਂ ਨੂੰ 5,000 ਰੁਪਏ ਤਕ ਵਿਆਜ ਰਹਿਤ ਕਰਜ਼ੇ ਦੇਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਇਹ ਫੈਸਲਾ ਇਨ੍ਹਾਂ ਵਿਅਕਤੀਆਂ ਨੂੰ ਸਵੈ-ਰੋਜ਼ਗਾਰ ਦੀਆਂ ਸਹੂਲਤਾਂ ਦੇਣ ਲਈ ਕੀਤਾ ਗਿਆ ਹੈ।

22. ਸਾਨੂੰ ਆਪਣੀਆਂ ਬਹਾਦਰ ਹਥਿਆਰਬੰਦ ਫੌਜਾਂ ਉਤੇ ਮਾਣ ਹੈ ਜਿਨ੍ਹਾਂ ਨੇ ਦੇਸ਼ ਦੀ ਰੱਖਿਆ ਲਈ ਬਹਾਦਰੀ ਵਿਖਾਈ। ਸਾਡਾ ਫਰਜ਼ ਹੈ ਕਿ ਅਸੀਂ ਉਨ੍ਹਾਂ ਦੀਆਂ ਸੇਵਾਵਾਂ ਨੂੰ ਸੁਚੱਜੇ ਢੰਗ ਨਾਲ ਮਾਨਤਾ ਦੇਈਏ। ਇਸ ਉਦੇਸ਼ ਨੂੰ ਮੁੱਖ ਰੱਖਦੇ ਹੋਏ ਮੇਰੀ ਸਰਕਾਰ ਨੇ ਸਾਬਕਾ ਫੌਜੀਆਂ ਦੀ ਭਲਾਈ ਲਈ ਇਕ ਕਾਰਪੋਰੇਸ਼ਨ ਬਣਾਉਣ ਦਾ ਫੈਸਲਾ ਕੀਤਾ ਹੈ। (ਥੰਪਿੰਗ) ਜਿਹੜੀ ਉਨ੍ਹਾਂ ਦੀ ਆਰਥਿਕ ਹਾਲਤ ਦੇ ਸੁਧਾਰ ਲਈ ਕੰਮ ਕਰੇਗੀ ਅਤੇ ਸਾਬਕਾ ਫੌਜੀ ਉੱਦਮ-ਕਰਤਿਆਂ ਨੂੰ ਸੀਡ ਮਨੀ ਅਤੇ ਹੋਰ ਬਹੁਤ ਸਾਰੇ ਢੰਗਾਂ ਰਾਹੀਂ ਮਾਲੀ ਸਹਾਇਤਾ ਦੇਵੇਗੀ। ਬੱਚਿਆਂ, ਵਿਸ਼ੇਸ਼ ਕਰਕੇ ਸਾਬਕਾ ਫੌਜੀਆਂ ਦੇ ਬੱਚਿਆਂ ਵਿਚ; ਚਰਿਤਰ ਉਸਾਰੀ, ਅਨੁਸ਼ਾਸਨ ਅਤੇ ਆਊਟ ਡੋਰ ਸਰਗਰਮੀਆਂ ਉਤੇ ਜ਼ੋਰ ਦਿੰਦੇ ਹੋਏ ਅਗਵਾਈ ਦੇ ਗੁਣਾਂ ਦਾ ਵਿਕਾਸ ਕਰਨ ਲਈ ਅਨੰਦਪੁਰ ਸਾਹਿਬ ਵਿਖੇ ਉਚੇਰੇ ਮਿਆਰਾਂ ਵਾਲਾ ਇਕ ਹਾਇਰ ਸੈਕੰਡਰੀ ਸਕੂਲ ਖੋਲ੍ਹਣ ਦੀ ਵੀ ਤਜਵੀਜ਼ ਹੈ (ਥੰਪਿੰਗ)।

23. ਪੰਜਾਬ ਦੀ ਧਰਤੀ ਨੂੰ ਵੰਡ ਦਾ ਵਾਰ ਸਹਿੰਦੇ ਹੋਏ ਦੇਸ਼ ਦੀ ਸਿਆਸੀ ਆਜ਼ਾਦੀ ਲਈ ਭਾਰੀ ਮੁਲ ਚੁਕਾਉਣਾ ਪਿਆ। ਬਦਕਿਸਮਤੀ ਨਾਲ 50 ਲੱਖ ਤੋਂ ਵਧ ਲੋਕ ਬੇਘਰ ਹੋ ਗਏ ਅਤੇ ਘਰਬਾਰ ਅਤੇ ਜ਼ਮੀਨਾਂ ਪਾਕਿਸਤਾਨ ਵਿਚ ਛੱਡ ਕੇ ਬੇਸਹਾਰਾ ਸ਼ਰਨਾਰਥੀਆਂ ਵਾਂਗ ਭਾਰਤ ਆਉਣ ਲਈ ਮਜਬੂਰ ਹੋਏ। ਜਾਨੀ ਅਤੇ ਮਾਲੀ ਨੁਕਸਾਨ ਤੋਂ ਇਲਾਵਾ ਵੱਡੇ ਪੈਮਾਨੇ ਤੇ ਕਤਲ, ਬਲਾਤਕਾਰ, ਲੁਟ ਅਤੇ ਅਗਜ਼ਨੀ ਕਾਰਨ ਉਨ੍ਹਾਂ ਲੋਕਾਂ ਵਿਚ ਭਾਰੀ ਦਹਿਸ਼ਤ ਫੈਲ ਗਈ। ਪਿੱਛਲੀ ਸਰਕਾਰ ਨੇ ਇਨ੍ਹਾਂ ਉਜੜੇ ਲੋਕਾਂ ਦੇ ਮੁੜ ਵਸੇਬੇ ਸਬੰਧੀ ਸਮੱਸਿਆ ਦੀ ਅਹਿਮੀਅਤ ਨੂੰ ਕਦੀ ਮਹਿਸੂਸ ਨਾ ਕੀਤਾ। ਮੇਰੀ ਸਰਕਾਰ ਇਨ੍ਹਾਂ ਲੋਕਾਂ ਨੂੰ ਸਮਾਜਕ ਅਤੇ ਆਰਥਿਕ ਨਿਆਂ ਸਬੰਧੀ ਹੱਕ ਦਿਵਾਉਣ ਨੂੰ ਪਰਮ ਅਗੇਤ ਦੇ ਰਹੀ ਹੈ। ਇਸ ਮਨੋਰਥ ਲਈ ਨਿਕਾਸੀ ਜ਼ਮੀਨਾਂ ਦੀ ਵਿਕਰੀ ਤੋਂ ਵਸੂਲ ਹੋਣ ਵਾਲੀ ਰਕਮ ਨਾਲ ਇਕ ਵਿਸ਼ੇਸ਼ ਫੰਡ 'ਪੰਜਾਬ ਰਾਜ ਸ਼ਰਨਾਰਥੀ ਭਲਾਈ ਫੰਡ' ਬਣਾਉਣ ਦਾ ਫੈਸਲਾ ਕੀਤਾ

ਹੈ। (ਥੰਪਿੰਗ) ਇਸ ਫੰਡ ਦੀ ਵਰਤੋਂ ਸ਼ਰਨਾਰਥੀਆਂ ਨੂੰ, ਉਨ੍ਹਾਂ ਦੀ ਖੁਸ਼ਹਾਲੀ ਅਤੇ ਸਵੈ-ਰੋਜ਼ਗਾਰ ਅਤੇ ਹੋਰ ਵਪਾਰਕ ਮਨੋਰਥਾਂ ਲਈ ਸਹਾਇਤਾ-ਗ੍ਰਾਂਟ ਅਤੇ ਕਰਜ਼ਿਆਂ ਵਜੋਂ ਕੀਤੀ ਜਾਵੇਗੀ । ਇਸ ਫੰਡ ਦਾ ਇਕ ਹਿਸਾ ਸ਼ਰਨਾਥੀਆਂ ਦੇ ਬੱਚਿਆਂ ਨੂੰ ਯੂਨੀਵਰਸਿਟੀ ਪੱਧਰ ਤਕ ਵਿਦਿਆ ਪ੍ਰਾਪਤੀ ਲਈ ਵਿਦਿਅਕ ਕਰਜ਼ਿਆਂ, ਸਟਾਈਪੈਂਡ ਅਤੇ ਵਜ਼ੀਫਿਆਂ ਦੀ ਸੂਰਤ ਵਿਚ ਅਤੇ ਸ਼ਰਨਾਰਥੀ ਪਿੰਡਾਂ ਦੇ ਵਿਕਾਸ ਲਈ ਦਿੱਤਾ ਜਾਵੇਗਾ । (ਥੰਪਿੰਗ)।

24. ਮੇਰੀ ਸਰਕਾਰ ਪੜ੍ਹੇ ਲਿਖੇ ਨੌਜੁਆਨਾਂ ਵਿਚ ਬੇਰੋਜ਼ਗਾਰੀ ਦੀ ਸਮੱਸਿਆਂ ਤੋਂ ਪੂਰੀ ਤਰ੍ਹਾਂ ਸੁਚੇਤ ਹੈ । ਰੋਜ਼ਗਾਰ ਦਫਤਰਾਂ ਦੇ ਅੰਕੜਿਆਂ ਅਨੁਸਾਰ ਕੰਮ ਦੀ ਭਾਲ ਕਰਨ ਵਾਲੇ ਪੜ੍ਹੇ ਲਿਖੇ (ਮੈਟ੍ਰਿਕ ਅਤੇ ਵੱਧ) ਵਿਅਕਤੀਆਂ ਦੀ ਕੁਲ ਗਿਣਤੀ 1,10,000 ਹੈ। ਕਿਉਂਕਿ ਇਸ ਸਮੱਸਿਆ ਦਾ ਮੁੱਖ ਹੱਲ ਆਰਥਿਕਤਾ ਦੇ ਵਿਕਾਸ ਅਤੇ ਉਸ ਵਿਚ ਵਿਵਿਧਤਾ ਲਿਆਉਣ ਵਿਚ ਹੈ, ਇਸ ਲਈ ਸਰਕਾਰ ਨੇ ਪੜ੍ਹੇ ਲਿਖੇ ਬੇਰੋਜ਼ਗਾਰਾਂ ਨੂੰ ਰੋਜ਼ਗਾਰ ਦਿਵਾਉਣ ਦੀਆਂ ਕੁਝ ਇਕ ਸਕੀਮਾਂ ਸ਼ੁਰੂ ਕੀਤੀਆਂ ਹਨ । ਇਨ੍ਹਾਂ ਸਕੀਮਾਂ ਦਾ ਮੁੱਖ ਉਦੇਸ਼ ਸਵੈ-ਰੋਜ਼ਗਾਰ ਜਾਂ ਸਵੈ-ਰੋਜ਼ਗਾਰ ਲਈ ਸਿਖਲਾਈ ਸਬੰਧੀ ਸਹੂਲਤਾਂ ਦੇਣਾ ਹੈ। ਇਨ੍ਹਾਂ ਸਕੀਮਾਂ ਦਾ ਖੇਤਰ ਵਧਾਉਣ ਲਈ ਕਾਰਵਾਈ ਕੀਤੀ ਜਾ ਰਹੀ ਹੈ।

25. ਮੇਰੀ ਸਰਕਾਰ ਦੀ ਸਿਆਸੀ ਫਿਲਾਸਫੀ ਦਾ ਸਭ ਤੋਂ ਵੱਡਾ ਸਿਧਾਂਤ ਰਾਜ ਦੇ ਸਿਆਸੀ ਅਤੇ ਪ੍ਰਬੰਧਕੀ ਢਾਂਚੇ ਵਿਚੋਂ ਹਰ ਕਿਸਮ ਦੇ ਭ੍ਰਿਸ਼ਟਾਚਾਰ ਤੇ ਦੁਰਾਚਾਰ ਨੂੰ ਖ਼ਤਮ ਕਰਨਾ ਅਤੇ ਇਸ ਨੂੰ ਅਕਾਲੀ-ਜਨਤਾ ਸੁਮੇਲ ਦੀਆਂ ਸਮਾਜ-ਆਰਥਿਕ ਪਾਲਿਸੀਆਂ ਦੀ ਪ੍ਰਾਪਤੀ ਲਈ ਕਾਰਆਮਦ ਬਣਾਉਣਾ ਹੈ । ਪਿੱਛਲੇ ਛੇ ਮਹੀਨਿਆਂ ਦੌਰਾਨ ਮੇਰੀ ਸਰਕਾਰ ਨੇ ਭ੍ਰਿਸ਼ਟਾਚਾਰ ਵਿਰੁੱਧ ਤਿੰਨ ਪੱਖੀ ਮੁਹਿੰਮ ਚਲਾਈ ਹੈ। ਸੱਭ ਤੋਂ ਪਹਿਲਾਂ ਇਸ ਨੇ ਸਰਕਾਰੀ ਅਮਲੇ ਵੱਲੋਂ ਕੀਤੀ ਗਈ ਧੱਕੇਸ਼ਾਹੀ ਅਤੇ ਕਾਂਗਰਸ ਪਾਰਟੀ ਦੁਆਰਾ ਗ਼ੈਰਕਾਨੂੰਨੀ ਢੰਗਾਂ ਰਾਹੀਂ ਰੁਪਿਆ ਜਮ੍ਹਾਂ ਕਰ ਕੇ ਸਿਆਸੀ ਤਾਕਤ ਦੀ ਦੁਰਵਰਤੋਂ ਕਰਨ ਦੇ ਕੇਸਾਂ ਨੂੰ ਲਭਣ ਲਈ ਕਦਮ ਚੁੱਕੇ ਹਨ। ਇਸ ਤੋਂ ਬਾਅਦ ਮੇਰੀ ਸਰਕਾਰ ਨੇ ਐਮਰਜੈਂਸੀ ਦੌਰਾਨ ਸਰਕਾਰੀ ਅਫਸਰਾਂ ਦੁਆਰਾ ਆਪਣੇ ਹਿੱਤਾਂ ਲਈ ਆਪਣੇ ਅਖ਼ਤਿਆਰਾਂ ਦੀ ਦੁਰਵਰਤੋਂ ਕਰਨ ਸਬੰਧੀ ਮਾਮਲਿਆਂ ਦੀ ਖੋਜ ਕੀਤੀ ਹੈ। ਤੀਜੇ ਪੜਾਅ ਤੇ ਮੇਰੀ ਸਰਕਾਰ ਨੇ ਪ੍ਰਬੰਧਕੀ ਢਾਂਚੇ ਦੁਆਰਾ ਜਨਤਾ ਨਾਲ ਸਬੰਧਤ ਮਾਮਲਿਆਂ ਵਿਚ ਜ਼ੋਰ, ਜ਼ਬਰਦਸਤੀ ਅਤੇ ਚਰਿਤਰਹੀਨਤਾ ਦੇ ਮਾਮਲਿਆਂ ਨਾਲ ਨਜਿਠਣ ਦਾ ਦ੍ਰਿੜ ਇਰਾਦਾ ਕੀਤਾ ਹੈ । ਭ੍ਰਿਸ਼ਟਾਚਾਰ ਦੇ ਮਾਮਲਿਆਂ ਦਾ ਪਤਾ ਲਗਾਉਣ ਸਬੰਧੀ ਕੀਤੀਆਂ ਕੋਸ਼ਿਸ਼ਾਂ ਦੇ ਫਲ ਸਰੂਪ ਭ੍ਰਿਸ਼ਟਾਚਾਰ, ਅਖ਼ਤਿਆਰਾਂ ਦੀ ਦੁਰਵਰਤੋਂ ਅਤੇ ਪਾਰਟੀਆਂ ਅਤੇ ਹੋਰ ਮਨੋਰਥਾਂ ਲਈ ਸਰਕਾਰੀ ਅਮਲੇ ਦੀ ਦੁਰਵਰਤੋਂ ਅਤੇ ਭ੍ਰਿਸ਼ਟ ਮਨੋਰਥਾਂ ਲਈ ਨਿਯਮਾਂ ਅਤੇ ਵਿਨਿਯਮਾਂ ਨੂੰ ਤੋੜਨ ਵਰਗੇ ਬਹੁਤ ਸਾਰੇ ਮਾਮਲੇ ਮੇਰੀ ਸਰਕਾਰ ਦੇ ਸਾਹਮਣੇ ਆਏ ਹਨ। ਇਨ੍ਹਾਂ ਸਾਰੇ ਮਾਮਲਿਆਂ ਦੇ ਅਪਰਾਧੀਆਂ ਉਤੇ ਮੁਕੱਦਮੇਂ ਚਲਾਉਣ ਲਈ ਵੱਖ ਵੱਖ ਪੱਧਰਾਂ ਤੇ ਕਾਰਵਾਈ ਕੀਤੀ ਜਾ ਰਹੀ ਹੈ ।

26. ਇਹ ਬੜੀ ਤਸੱਲੀ ਵਾਲੀ ਗੱਲ ਹੈ ਕਿ ਮੇਰੀ ਸਰਕਾਰ ਪੁਲਿਸ ਨੂੰ ਨਵੇਂ ਸਿਰਿਉਂ ਸੰਗਠਿਤ ਕਰਨ ਵਿਚ ਕਾਮਯਾਬ ਹੋ ਗਈ ਹੈ ਅਤੇ ਲੋਕਾਂ ਪ੍ਰਤੀ ਪੁਲਿਸ ਦੇ ਰਵੱਈਏ ਵਿਚ ਤਬਦੀਲੀ ਲਿਆਉਣ ਲਈ ਵੀ ਕਦਮ ਚੁਕੇ ਗਏ ਹਨ। ਪਹਿਰਾ ਰਾਖੀ, ਤਫਤੀਸ਼ ਅਤੇ ਸੁਰਾਗ-ਰਸਾਨੀ ਲਈ ਵੱਖਰੇ ਵਿੰਗ ਬਣਾ ਦਿੱਤੇ ਗਏ ਹਨ। ਅਹਿਮ ਜੁਰਮਾਂ ਨਾਲ ਨਜਿੱਠਣ ਲਈ ਸੁਰਾਗ-ਰਸਾਨੀ ਵਿੰਗ ਪਾਸ ਇਕ ਖਾਸ ਦਸਤਾ ਮੌਜੂਦ ਹੈ । ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਪਟਿਆਲਾ ਵਿਖੇ ਚਾਰ ਬਾਲ ਅਪਰਾਧ ਰੋਕ-ਥਾਮ ਬਿਊਰੋ ਕਾਇਮ ਕੀਤੇ ਗਏ ਹਨ। ਵਿਸ਼ੇਸ਼ ਹਦਾਇਤਾਂ ਦੇ ਦਿੱਤੀਆਂ ਗਈਆਂ ਹਨ ਕਿ ਉਸ ਸਮੇਂ ਤਕ ਇਸਤਰੀਆਂ ਨੂੰ ਤਫਤੀਸ਼ ਆਦਿ ਲਈ ਥਾਣਿਆਂ ਤੇ ਨਾ ਬੁਲਾਇਆ ਜਾਵੇ ਜਦ ਤਕ ਉਨ੍ਹਾਂ ਨੂੰ

[ਸ੍ਰੀ ਸਪੀਕਰ]

ਜ਼ਾਬਤੇ ਅਨੁਸਾਰ ਗ੍ਰਿਫਤਾਰ ਨਾ ਕੀਤਾ ਗਿਆ ਹੋਵੇ। ਉਨ੍ਹਾਂ ਤੋਂ ਪੁੱਛ-ਗਿੱਛ ਲਈ ਜ਼ਨਾਨਾ ਪੁਲਿਸ ਅਫਸਰਾਂ ਨੂੰ ਉਨ੍ਹਾਂ ਦੇ ਘਰ ਭੇਜਿਆ ਜਾਵੇ।

27. ਸਤਿਕਾਰ ਯੋਗ ਮੈਂਬਰ ਸਾਹਿਬਾਨ, ਮੇਰੀ ਸਰਕਾਰ ਤੰਗ, ਫਿਰਕੇਦਾਰਾਨਾ ਅਤੇ ਧੜੇਬੰਦੀ ਵਾਲੇ ਨਜ਼ਰੀਏ ਵਿਚ ਵਿਸ਼ਵਾਸ ਨਹੀਂ ਰਖਦੀ। ਇਹ ਸਹੀ ਅਰਥਾਂ ਵਿਚ ਪਾਰਲੀਮਾਨੀ ਪਰਜਾਤੰਤਰ ਵਿਚ ਵਿਸ਼ਵਾਸ ਰਖਦੀ ਹੈ ਅਤੇ ਇਸ ਨੇ ਵਿਰੋਧੀ ਧਿਰ ਨੂੰ ਮਾਨਤਾ ਦਿਤੀ ਹੈ। ਇਸੇ ਕਾਰਣ ਹੀ ਮੇਰੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਵਿਰੋਧੀ ਧਿਰ ਦੇ ਲੀਡਰ ਨੂੰ ਕੈਬਨਿਟ ਮੰਤਰੀ ਵਾਂਗ ਤਨਖਾਹ, ਭੱਤਾ ਅਤੇ ਹੋਰ ਦੂਜੀਆਂ ਸਹੂਲਤਾਂ ਦਿਤੀਆਂ ਜਾਣ ਜਿਸ ਸਬੰਧ ਵਿਚ ਕਾਨੂੰਨ ਬਣਾਉਣ ਲਈ ਬਿਲ ਪੇਸ਼ ਕੀਤਾ ਜਾ ਰਿਹਾ ਹੈ। (ਥੰਪਿੰਗ)

28. ਇਥੇ ਮੈਂ ਆਪਣੀ ਸਰਕਾਰ ਦੀਆਂ ਚਾਲੂ ਸਾਲ ਦੀਆਂ ਮੁੱਖ ਸਰਗਰਮੀਆਂ ਦਾ ਜ਼ਿਕਰ ਕੀਤਾ ਹੈ। ਅਗਲੇ ਸਾਲ ਲਈ ਵਿਸਤ੍ਰਿਤ ਤਜਵੀਜ਼ਾਂ, ਵਿਤ ਮੰਤਰੀ ਜੀ 1978-79 ਦਾ ਬਜਟ ਅਤੇ ਸਾਲਾਨਾ ਯੋਜਨਾ ਪੇਸ਼ ਕਰਨ ਸਮੇਂ ਦੇਣਗੇ। ਇਸ ਸਮੇਂ ਮੈਂ ਸਿਰਫ ਇਤਨਾ ਹੀ ਕਹਿ ਸਕਦਾ ਹਾਂ ਕਿ ਮੇਰੀ ਸਰਕਾਰ ਇਸ ਵੇਲੇ ਵਿਕਾਸਸ਼ੀਲ ਕਾਰਵਾਈਆਂ ਵੱਲ ਸਰਗਰਮੀ ਨਾਲ ਧਿਆਨ ਦੇ ਰਹੀ ਹੈ ਜਿਸ ਲਈ ਮੈਂ ਆਸ ਕਰਦਾ ਹਾਂ ਕਿ ਇਸ ਮਹਾਨ ਸਦਨ ਦੇ ਸਾਰੇ ਮੈਂਬਰਾਂ ਦਾ ਸਹਿਯੋਗ ਪੂਰਣ ਤੌਰ ਤੇ ਮਿਲੇਗਾ।

ਜੈ ਹਿੰਦ। (ਥੰਪਿੰਗ)

## (ii) Panel of Chairmen

**Mr. Speaker :** Under rule 13(1) of the Rules of Procedure and Conduct of Business in the Punjab Vidhan Sabha (Punjab Legislative Assembly) I nominate the following members to serve on the Panel of Chairmen—

(1) Giani Arjan Singh Litt.

(2) Haji Anwar Ahmed Khan.

(3) Sardar Manmohan Singh (Faridkot).

(4) Sardar Gurdarshan Singh.

## ANNOUNCEMENT BY THE SECRETARY

**ਸੱਕਤਰ :** ਸ੍ਰੀ ਮਾਨ ਜੀ, ਮੈਂ ਉਨ੍ਹਾਂ ਬਿਲ੍ਹਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਪਹਿਲੇ (ਗਰਮ ਰੁੱਤ) ਸਮਾਗਮ 1977 ਦੇ ਦੌਰਾਨ ਪਾਸ ਕੀਤੇ ਗਏ ਸਨ ਅਤੇ ਜਿਨਾਂ ਤੇ ਰਾਸ਼ਟਰਪਤੀ/ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ :—

1. ਪੰਜਾਬ ਮਿਉਨਿਸਪਲ (ਸੋਧਨਾ) ਬਿੱਲ, 1977

2. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦ (ਦੂਜੀ ਸੋਧਨਾ) ਬਿਲ, 1977।

3. ਪੰਜਾਬ ਗ੍ਰਾਮ ਪੰਚਾਇਤ (ਸੋਧਨਾ) ਬਿਲ, 1977

4. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 1977

5. ਪੰਜਾਬ ਸਹਿਕਾਰੀ ਸਭਾਵਾਂ (ਸੋਧਨਾ) ਬਿਲ, 1977

6. ਪੰਜਾਬ ਕੋਆਪ੍ਰੇਟਿਵ ਲੈਂਡ ਮਾਰਟਗੇਜ ਬੈਂਕਾਂ ਅਤੇ ਪੰਜਾਬ ਜ਼ਮੀਨ ਸੁਧਾਰ ਸਕੀਮਾਂ (ਸੋਧਨਾ) ਬਿਲ, 1977

## QUESTION OF PRIVILEGE

**Mr. Speaker :** I have received notice of a Privilege Motion from Comrade Darshan Singh Canadian and his colleagues regarding censoring the proceedings of the House during Emergency. I am having the matter examined and I will give my ruling later on.

## ADJOURNMENT MOTION

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿੱਤੀ ਸੀ ਅਤੇ ਉਸ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ।........

**ਸ੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਅਤੇ ਉਥੇ ਗੱਲ ਕਰ ਲੈਣਾ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਬੜਾ ਹੀ ਅਹਿਮ ਮਸਲਾ ਹੈ ਜੀ।

**Mr. Speaker :** I am sorry, I can't permit you.

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਬੜੇ ਹੀ ਜ਼ਰੂਰੀ ਮਾਮਲੇ ਬਾਰੇ ਐਡਜਰਨਮੈਂਟ ਮੋਸ਼ਨ ਸੀ ਜੀ, ਇਸ ਲਈ ਇਹ ਮੰਨ ਲੈਣੀ ਚਾਹੀਦੀ ਸੀ।

**ਸ੍ਰੀ ਸਪੀਕਰ :** ਰੂਲਜ਼ ਅਲਾਓ ਨਹੀਂ ਕਰਦੇ, ਤੁਸੀਂ ਮੇਰੇ ਨਾਲ ਚੈਂਬਰ ਵਿਚ ਆ ਕੇ ਗੱਲ ਕਰ ਲੈਣਾ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇੱਕ ਐਡਜਰਨਮੈਂਟ ਮੋਸ਼ਨ ਸੀ ਜੀ।....

**ਸ੍ਰੀ ਸਪੀਕਰ :** ਐਡਜਰਨਮੈਂਟ ਮੋਸ਼ਨਾਂ ਤਾਂ ਡਿਸਅਲਾਓ ਹੋ ਗਈਆਂ ਹਨ ਜੀ। ਤੁਸੀਂ ਤਸ਼ਰੀਫ ਰੱਖੋ।

**ਕਾਮਰੇਡ ਸੱਤ ਪਾਲ ਡਾਂਗ :** ਤੁਸੀਂ ਸਪੀਕਰ ਸਾਹਿਬ, ਸੁਣ ਤਾਂ ਲਓ ਜੀ।

**ਸ੍ਰੀ ਸਪੀਕਰ :** ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਸਾਰੇ ਪੰਜਾਬ ਦੇ ਇੰਡਸਟਰੀਅਲ ਵਰਕਰਜ਼ ਬਾਹਰ ਧਰਨਾ ਮਾਰੀ ਬੈਠੇ ਹਨ। ਉਨ੍ਹਾਂ ਲਈ ਸਿਕਿਉਰਟੀ ਆਫ ਸਰਵਿਸ ਕੋਈ ਨਹੀਂ, ਤਨਖਾਹ ਘੱਟ ਮਿਲਦੀ ਹੈ, ਆਮਦਨ ਮਿੱਲਾਂ ਦੀ ਵੱਧ ਹੁੰਦੀ ਹੈ। ਧਾਰੀਵਾਲ ਮਿੱਲ ਡੇਢ ਕਰੋੜ ਰੁਪਿਆ ਮਜ਼ਦੂਰਾਂ ਦਾ ਮਾਰੀ ਬੈਠੀ ਹੈ। ਰਾਜਪੁਰੇ ਡਾਲਮੀਆ ਦੀ ਫੈਕਟਰੀ ਵਿਚ ਤਿੰਨ ਹਫਤਿਆਂ ਤੋਂ ਹੜਤਾਲ ਚਲ ਰਹੀ ਹੈ।........

**ਸ੍ਰੀ ਸਪੀਕਰ**: ਡਾਂਗ ਸਾਹਿਬ, ਹੈ ਤਾਂ ਗੁਸਤਾਖੀ, ਪਰ ਮੇਰੀ ਬੇਨਤੀ ਸੁਣ ਲਵੋ। ਇਸ ਸਦਨ ਦੇ ਰੂਲਜ਼ ਹਨ। According to these rules, the adjournment motion can be raised on a matter of urgent public importance of recent occurrence. ਇਹ ਰੈਗੂਲਰ ਮੈਟਰ ਹੈ, ਇਹ ਮਾਮਲਾ ਇਨ੍ਹਾਂ ਦੋਹਾਂ ਗੱਲਾਂ ਵਿਚ ਕਵਰ ਨਹੀਂ ਹੁੰਦਾ। ਮੈਂ ਇਸ ਬਾਰੇ ਆਪਣੀ ਰੂਲਿੰਗ ਦੇ ਦਿੱਤੀ ਹੋਈ ਹੈ, ਜੇਕਰ ਤੁਸੀਂ ਇਹ ਚਾਹੁੰਦੇ ਹੋ ਕਿ ਇਸ ਨੂੰ ਰੇਜ਼ ਕਰਨਾ ਹੈ ਤਾਂ ਗਵਰਨਰ'ਜ਼ ਐਡਰੈਸ ਤੇ ਰੇਜ਼ ਕਰ ਸਕਦੇ ਹੋ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਅਰਜੈਂਟ ਇਸ ਤਰ੍ਹਾਂ ਹੈ ਕਿ 60 ਹਜ਼ਾਰ ਮਜ਼ਦੂਰਾਂ ਨੇ ਇਕ ਦਿਨ ਦੀ ਹੜਤਾਲ ਕੀਤੀ ਹੈ। ਇਥੇ ਬਾਹਰ ਧਰਨਾ ਮਾਰੀ ਬੈਠੇ ਹਨ।.........

**ਸ੍ਰੀ ਸਪੀਕਰ**: ਇਹ ਤਾਂ ਉਨ੍ਹਾਂ ਦਾ ਹੱਕ ਹੈ। I can't permit you.

## WALK-OUT

**Comrade Satya Pal Dang**: As a protest against the anti-worker policy of the Government we stage a walk out.

(At this stage all the members of C.P.I. present in the House staged a walk out.)

**ਸ੍ਰੀ ਖੁਸ਼ਹਾਲ ਬਹਿਲ**: ਮੈਂ ਵੀ ਵਾਕ ਆਊਟ ਕਰਦਾ ਹਾਂ ਜੀ।

(ਇਸ ਸਮੇਂ ਸ੍ਰੀ ਖੁਸ਼ਹਾਲ ਬਹਿਲ ਜੀ ਵਾਕ ਆਊਟ ਕਰ ਗਏ।)

## CALL ATTENTION NOTICES UNDER RULE-66

(ਕ੍ਰਮ ਨੰ: 1)

**ਕਾਮਰੇਡ ਹਰਬੰਸ ਸਿੰਘ ਬੀਕਾ**: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਦੇ ਐਡਹਾਕ ਤੇ ਲੱਗੇ ਜੇ. ਬੀ. ਟੀ. ਅਧਿਆਪਕਾਂ/ਅਧਿਆਪਕਾਵਾਂ ਜੋ ਹੁਣ ਰੈਗੂਲਰ ਵੀ ਹੋਏ ਹੋਣੇ ਹਨ, ਨੂੰ ਪਿਛਲੇ ਦੋ ਮਹੀਨਿਆਂ ਤੋਂ ਤਨਖਾਹ ਨਹੀਂ ਮਿਲੀ, ਜਿਸ ਕਾਰਨ ਉਨ੍ਹਾਂ ਵਿਚ ਬੜੀ ਬੇਚੈਨੀ ਤੇ ਰੋਸ ਪਾਇਆ ਜਾ ਰਿਹਾ ਹੈ। ਕਿਰਪਾ ਕਰਕੇ ਸਬੰਧਤ ਮੰਤਰੀ ਜੀ ਇਸ ਬਾਰੇ ਸਪਸ਼ਟੀਕਰਣ ਕਰਨ ਤੇ ਹਾਊਸ ਵਿਚ ਬਿਆਨ ਦੇਣ ਦੀ ਕਿਰਪਾ ਕਰਨ।

**ਸਰਦਾਰ ਸੁਖਜਿੰਦਰ ਸਿੰਘ ਖੈਰਾ (ਵਿਦਿਆ ਮੰਤਰੀ)**: ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਜਿਹੜੇ ਐਡਹਾਕ ਮੁਲਾਜ਼ਮ ਇਕ ਸਾਲ ਤੋਂ ਵੱਧ ਸਰਵਿਸ ਕਰ ਰਹੇ ਹਨ ਉਨ੍ਹਾਂ ਨੂੰ ਰੈਗੂਲਰ ਕਰਨਾ ਹੈ। ਇਸ ਸਬੰਧ ਵਿਚ ਚੀਫ ਸੈਕਟਰੀ ਸਾਹਿਬ ਨੇ ਕੋਈ ਇਨਫਰਮੇਸ਼ਨ ਅਤੇ ਹਦਾਇਤਾਂ ਆਪਣੀ ਚਿੱਠੀ ਰਾਹੀਂ ਡਰਾਇੰਗ ਅਤੇ ਡਿਸਬਰਸਿੰਗ ਅਫ਼ਸਰਾਂ ਨੂੰ ਭੇਜੀਆਂ ਸਨ। ਉਸ ਦੇ ਖਿਲਾਫ ਕੁਝ ਆਦਮੀਆਂ ਨੇ ਹਾਈਕੋਰਟ ਵਿਚ ਰਿੱਟ ਕਰ ਦਿੱਤੀ। ਇਸ ਕਰਕੇ ਇਹ ਮਾਮਲਾ ਲੰਬਾ ਹੋ ਗਿਆ। ਹੁਣ ਉਸ ਰਿਟ ਦਾ ਫੈਸਲਾ ਗੌਰਮਿੰਟ ਦੇ ਹਕ ਵਿਚ ਹੋ ਗਿਆ ਹੈ ਅਤੇ ਉਸ ਮੁਤਾਬਿਕ ਹੁਣ ਇਹ ਕੰਮ ਪੂਰਾ ਹੋ ਜਾਵੇਗਾ।

**ਕਾਮਰੇਡ ਹਰਬੰਸ ਸਿੰਘ ਬੀਕਾ**: ਸਪੀਕਰ ਸਾਹਿਬ, ਮੇਰੇ ਆਪਣੇ ਜ਼ਿਲ੍ਹੇ ਵਿਚ ਅਤੇ ਹੋਰ ਪੰਜਾਬ ਵਿਚ ਵੀ ਜਿਹੜੇ ਸਕੂਲ ਅਪਗਰੇਡ ਕੀਤੇ ਸਨ ਉਨ੍ਹਾਂ ਵਿਚ ਟਰੇਂਡ ਅਧਿਆਪਕ ਗਰੈਜੂਏਟ ਅਤੇ ਪੋਸਟ-ਗਰੈਜੂਏਟ ਹਨ ਉਨ੍ਹਾਂ ਦੀ ਪੋਸਟਾਂ ਦੀ ਸੈਂਕਸ਼ਨ ਨਹੀਂ ਮਿਲੀ। ਇਸ ਕਰਕੇ ਉਨ੍ਹਾਂ ਨੂੰ ਤਨਖਾਹ ਵੀ ਨਹੀਂ ਮਿਲ ਰਹੀ।

**ਵਿਦਿਆ ਮੰਤਰੀ** : ਵੈਸੇ ਤਾਂ ਇਹ ਸਵਾਲ ਇਸ ਨਾਲ ਰਿਲੇਟ ਨਹੀਂ ਕਰਦਾ ਲੇਕਿਨ ਇਹ ਸਾਰੀਆਂ ਔਕੜਾਂ ਹੁਣ ਦੂਰ ਹੋ ਗਈਆਂ ਹਨ। ਜਿਹੜੇ ਸਕੂਲ ਅਪ-ਗਰੇਡ ਕੀਤੇ ਹਨ ਉਹ ਵੀ ਪਹਿਲੇ ਨਾਲੋਂ ਹੁਣ ਜ਼ਿਆਦਾ ਕੀਤੇ ਹਨ। ਪਹਿਲੇ ਮਿਡਲ ਸਕੂਲ 200 ਅਪ-ਗਰੇਡ ਕੀਤੇ ਗਏ ਸਨ, ਪਰ ਹੁਣ 200 ਦੀ ਬਜਾਏ 250 ਅਪਗਰੇਡ ਕੀਤੇ ਗਏ ਹਨ । ਜਿਹੜੀ ਮੰਜੂਰੀ ਲੈਣੀ ਸੀ ਉਸ ਵਿਚ ਕੁਝ ਦੇਰੀ ਹੋ ਗਈ ਹੈ। ਪਰ ਹੁਣ ਤਾਂ ਇਸਦਾ ਫੈਸਲਾ ਹੋ ਗਿਆ ਹੈ। ਜੇ ਹੁਣ ਵੀ ਕੋਈ ਹੋਰ ਔਕੜ ਹੈ ਤਾਂ ਇਹ ਮੇਰੇ ਨੋਟਿਸ ਵਿਚ ਲੈ ਆਉਣ ਅਸੀਂ ਦੂਰ ਕਰਨ ਦੀ ਕੋਸ਼ਿਸ਼ ਕਰਾਂਗੇ ।

( क्रमांक 3)

**प्रिंसीपल श्रोम प्रकाश बग्गा** : मैं सरकार का ध्यान एक महत्वपूर्ण तथा अत्यावश्यक विषय की श्रोर दिलाना चाहता हुं अर्थात् प्रांतीय ऐडिड, प्राईवेट स्कूलों के अध्यापकों में बहुत असंतोष पाया जाता है क्योंकि उनको तन्खाहें नियमित रूप से नहीं मिल रही हैं । इसके अतिरिक्त उनको वे लाभ व सुविधायें उपलब्ध नहीं हैं, जो सरकारी स्कूलों में काम करने वाले अध्यापकों को हैं । मन्त्रियों की घोषणा के बावजूद कि प्राईवेट स्कूलों के अध्यापकों को हर बात में सरकारी स्कूलों में काम करने वाले अध्यापकों के बराबर लाया जायेगा, अभी तक उनकी हालत में कोई परिवर्तन नहीं हुआ और न ही इस ओर कोई पग उठाये गय हैं। वे अपने आपको असुरक्षित अनुभव करते हैं ।

विषय की महत्ता को सम्मुख रखते हुए शिक्षा मन्त्री को सदन में बयान देने के लिये कहा जाये ।

**ਸਰਦਾਰ ਸੁਖਜਿੰਦਰ ਸਿੰਘ ਖੈਰਾ** (ਵਿਦਿਆ ਮੰਤਰੀ): ਸਪੀਕਰ ਸਾਹਿਬ, ਇਨ੍ਹਾਂ ਦੀ ਕਾਲ ਅਟੈਨਸ਼ਨ ਦਾ ਜਵਾਬ ਤਾਂ ਸਵਾਲਾਂ ਸਮੇਂ ਹੀ ਮੈਂ ਦੇ ਦਿੱਤਾ ਸੀ। ਜਿਸ ਵੇਲੇ ਮੈਂ ਇਹ ਦੱਸਿਆ ਸੀ ਕਿ ਗਰਾਂਟ-ਇਨ-ਏਡ ਉਨ੍ਹਾਂ ਨੂੰ ਨਹੀਂ ਮਿਲ ਸਕੀ ਜਿਨ੍ਹਾਂ ਨੇ ਵਕਤ ਸਿਰ ਸ਼ਰਤਾਂ ਪੂਰੀਆਂ ਨਹੀਂ ਕੀਤੀਆਂ। ਜਿਹੜੇ ਪ੍ਰਾਇਮਰੀ ਏਡਿਡ ਸਕੂਲਜ਼ ਹਨ ਉਨ੍ਹਾਂ ਲਈ ਹੁਣ 2 ਕੁਆਰਟਰਜ਼ ਦੀ ਏਡ ਤਾਂ ਰਿਲੀਜ਼ ਕਰ ਦਿੱਤੀ ਹੈ ਅਤੇ ਹੋਰ 2 ਕੁਆਰਟਰਜ਼ ਵਾਸਤੇ ਵੀ ਅਸੀਂ ਮੰਗ ਕੀਤੀ ਹੈ ਅਤੇ ਉਹ ਵੀ ਜ਼ਲਦੀ ਚਲੀ ਜਾਵੇਗੀ।

ਜਿਹੜੀ ਪ੍ਰਾਇਮਰੀ ਰਿਕਗਨਾਈਜ਼ਡ ਸਕੂਲਾਂ ਦੇ ਟੀਚਰਾਂ ਦੀ ਪੈਰਿਟੀ ਦੇ ਬਾਰੇ ਇਨ੍ਹਾਂ ਨੇ ਗਲ ਕੀਤੀ ਹੈ ਅਤੇ ਉਨ੍ਹਾਂ ਟੀਚਰਾਂ ਦੀਆਂ ਕੁਝ ਹੋਰ ਵੀ ਮੰਗਾਂ ਹਨ, ਉਸ ਵਾਸਤੇ ਵੀ ਬਾਦਲ ਸਾਹਿਬ ਨੇ ਇਕ ਸਬ-ਕਮੇਟੀ ਬਣਾਈ ਸੀ। ਉਸ ਕਮੇਟੀ ਨੇ ਜਿਹੜੀਆਂ ਉਨ੍ਹਾਂ ਦੀਆਂ ਮੰਗਾਂ ਸਨ, ਕੁਝ ਡੀ. ਏ. ਦੀ ਰਿਲੀਜ਼ ਵਾਸਤੇ ਸਨ ਅਤੇ ਕੁਝ ਸਕਿਉਰਟੀ ਆਫ ਸਰਵਿਸ ਦੇ ਬਾਰੇ ਸਨ, ਅਸੀਂ ਉਨ੍ਹਾਂ ਨੂੰ ਇਨ ਪ੍ਰਿੰਸੀਪਲ ਮੰਨ ਲਿਆ ਸੀ ਅਤੇ ਉਸ ਲਈ ਡੀਟੇਲ ਵਰਕ ਆਊਟ ਕੀਤੀ ਜਾ ਰਹੀ ਹੈ। ਇਹ ਡੀਟੇਲ ਜਲਦੀ ਹੀ ਵਰਕ ਆਊਟ ਹੋ ਜਾਵੇਗੀ ਅਤੇ ਉਨ੍ਹਾਂ ਦੀਆਂ ਜਿਹੜੀਆਂ ਮੰਗਾਂ ਹਨ ਉਹ ਪੂਰੀਆਂ ਹੋ ਜਾਣਗੀਆਂ। ਜਿਹੜੀਆਂ ਡੀ. ਏ. ਦੀਆਂ ਕਿਸ਼ਤਾਂ ਉਨ੍ਹਾਂ ਨੂੰ ਹੁਣ ਤਕ ਨਹੀਂ ਦਿਤੀਆਂ ਗਈਆਂ ਸਨ ਉਹ ਵੀ ਉਨ੍ਹਾਂ ਨੂੰ ਮਿਲਣੀਆਂ ਹਨ ਅਤੇ ਇਹ ਰਕਮ ਉਨ੍ਹਾਂ ਨੂੰ ਬਾਂਡਜ਼ ਦੀ ਸ਼ਕਲ ਵਿਚ ਦਿੱਤੀ ਜਾਵੇਗੀ। ਇਸ ਤਰ੍ਹਾਂ ਅਸੀਂ ਉਨ੍ਹਾਂ ਦੀ ਮੰਗ ਇਨ ਪ੍ਰਿੰਸੀਪਲ ਮੰਨ ਲਈ ਹੈ।

(ਕ੍ਰਮ ਨੰ : 5)

**ਸ੍ਰੀ ਸਪੀਕਰ** : ਅਗਲੀ ਕਾਲ ਅਟੈਨਸ਼ਨ ਮੋਸ਼ਨ ਸਰਦਾਰ ਦਲੀਪ ਸਿੰਘ ਪਾਂਧੀ । (ਸਬੰਧਤ ਮੈਂਬਰ ਸਾਹਿਬ ਹਾਜ਼ਰ ਨਾ ਹੋਣ ਕਰਕੇ ਨਹੀਂ ਪੜ੍ਹੀ ਗਈ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਕ ਕਾਲ ਅਟੈਨਸ਼ਨ ਮੋਸ਼ਨ ਤੁਸੀਂ ਰਿਜੈਕਟ ਕਰ ਦਿੱਤੀ ਹੈ ਜਿਹੜੀ ਕਿ ਹੈਡ ਵਰਕਸ ਦੇ ਬਾਰੇ ਹੈ, ਇਹ ਤੁਸੀਂ ਇਸ ਲਈ ਰਿਜੈਕਟ ਕਰ ਦਿੱਤੀ ਕਿ ਸੈਂਟਰਲ ਗੌਰਮਿੰਟ ਨਾਲ ਰਿਲੇਟ ਕਰਦੀ ਹੈ। ਪੰਜਾਬ ਗੌਰਮਿੰਟ ਨਾਲ ਇਸ ਦਾ ਕਨਸਰਨ ਨਹੀਂ। ਇਸ ਲਈ, ਸਪੀਕਰ ਸਾਹਿਬ, ਤੁਸੀਂ ਆਪਣੇ ਦਿਲ ਤੋਂ ਪੁੱਛੋ ਕਿ ਇਸ ਹੈਡ ਵਰਕਸ ਦੇ ਬਾਰੇ ਝਗੜਾ ਪੰਜਾਬ ਦੇ ਨਾਲ ਚਲ ਰਿਹਾ ਹੈ, ਜਾਂ ਨਹੀਂ ? .......

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਇਸ ਐਡਜਰਨਮੈਂਟ ਮੋਸ਼ਨ ਤੇ ਜਿਹੜੀ ਮੈਂ ਰੂਲਿੰਗ ਦੇ ਦਿੱਤੀ ਹੈ, ਤੁਸੀਂ ਉਸ ਰੂਲਿੰਗ ਤੇ ਬਹਿਸ ਕਰ ਰਹੇ ਹੋ। ਮੈਂ ਤੁਹਾਨੂੰ ਦੱਸਿਆ ਹੈ ਕਿ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਮੇਰੇ ਨਾਲ ਗਲ ਕਰ ਲੈਣਾ। ਜੇ ਮੈਂ ਤੁਹਾਨੂੰ ਸੈਟਿਸਫਾਈ ਨਾ ਕਰ ਸਕਿਆ ਤਾਂ ਦੁਬਾਰਾ ਵੇਖ ਲਵਾਂਗੇ ।

**ਕਾਮਰੇਡ ਸੱਤ ਪਾਲ ਡਾਂਗ** : ਇਹ ਐਡਜਰਨਮੈਂਟ ਮੋਸ਼ਨ ਨਹੀਂ, ਕਾਲ ਅਟੈਨਸ਼ਨ ਹੈ ਜੀ ।

**ਸਰਦਾਰ ਉਮਰਾਓ ਸਿੰਘ** : ਮੈਂ ਬੇਨਤੀ ਕਰਦਾ ਹਾਂ ਕਿ ਇਸ ਦਾ ਕਨਸਰਨ ਪੰਜਾਬ ਨਾਲ ਹੈ। ਇਹ ਜਿਹੜਾ ਹੈਡ ਵਰਕਸ ਦਾ ਝਗੜਾ ਹੈ ਇਸ ਨੂੰ ਸੈਂਟਰ ਨਾਲ.......

**ਸ਼੍ਰੀ ਸਪੀਕਰ** : ਤੁਸੀਂ ਇਸ ਮੈਟਰ ਨੂੰ ਗਵਰਨਰ ਐਡਰੈਸ ਤੇ ਡਿਸਕਸ਼ਨ ਕਰਦੇ ਹੋਏ ਟੇਕ ਅਪ ਕਰ ਸਕਦੇ ਹੋ। ਇਸ ਤਰ੍ਹਾਂ ਸਦਨ ਦਾ ਟਾਈਮ ਜ਼ਾਇਆ ਹੋ ਰਿਹਾ ਹੈ ।

---

## PAPERS LAID ON THE TABLE OF THE HOUSE

**Industries Minister (Shri Balramji Dass Tandon)** : Sir, I beg to lay on the *Table—

(i) (a) The Punjab General Sales Tax (Amendment and Validation) Ordinance, 1977 (Punjab Ordinance No. 6 of 1977)

(b) The Punjab Agricultural Produce Markets (Second Amendment) Ordinance, 1977 (Punjab Ordinance No. 7 of 1977).

(c) The Punjab Co-operative Societies (Amendment) Ordinance, 1977 (Punjab Ordinance No. 8 of 1977)

(d) The Punjab Panchayat Samitis and Zila Parishads (Second Amendment) Ordinance, 1977 (Punjab Ordinance No. 9 of 1977).

(ii) The Punjab Water Supply and Sewerage Board (Conditions of Borrowing) Rules, 1977, as required under Section 71(3) of the Punjab Water Supply and Sewerage Board Act, 1976.

(iii) The Twenty-Fourth Annual Report of the Punjab Financial Corporation for the year 1976-77, as required under Section 38(3) of the State Financial Corporation Act, 1951.

(iv) The Punjab Package Deal Properties (Disposal) Rules, 1976, as required under Section 18(3) of the Punjab Package Deal Properties (Disposal) Act, 1976.

(v) The Punjab Water-Supply and Sewerage Board (Rights, Privileges and Authority of Auditor) Rules, 1977 as required under section 71(3) of the Punjab Water-Supply and Sewerage Board Act, 1976.

(vi) The Chapter II of the Annual Report of the Local Audit Department, Punjab for the period from 1st April, 1974 to 31st March, 1975.

---

*Placed in the Library.

(vii) The Punjab State Legislature Members (Pensions and Medical Facilities Regulation) Rules, 1977, as required under Section 5(3) of the Punjab State Legislature Members (Pension and Medical Facilities Regulation) Act, 1977.

(viii) The Annual Financial Statements (Budget Estimates) for the years 1975-76 and 1976-77 of the Punjab State Electricity Board, as required under Section 61(3) of the Electricity (Supply) Act, 1948.

## PRESENTATION OF FIRST REPORT OF THE BUSINESS ADVISORY COMMITTEE

**Mr. Speaker :** I have to present to the House the First Report of the Business Advisory Committee, which reads as under—

After some discussion, it was decided that the business be transacted at the sittings of the Vidhan Sabha from the 5th January to 13th January, 1978 as follows :—

| | |
|---|---|
| Thursday, the 5th January (9.00 A.M.) | .. (i) Obituary references.<br>(ii) Laying of the copy of the Governor's Address on the Table of the House.<br>(iii) Papers to be laid on the Table of House.<br>(iv) Non-official Business. |
| Friday, the 6th January (9.00 A.M.) | .. Discussion on the Motion of Thanks on the Governor's Address. |
| Saturday, the 7th January | .. Off-day. |
| Sunday, the 8th January | .. Holiday. |
| Monday, the 9th January (2.00 P. M. ) | .. (i) Presentation of Supplementary Estimates (Ist Instalment) for the year 1977-78.<br>(ii) Resumption of Discussion on the Motion of Thanks on the Governor's Address. |
| Tuesday, the 10th January (9.00 A. M.) | .. Resumption of Discussion on the Motion of Thanks on the Governor's Address. |
| Wednesday, the 11th January (9·00 A.M.) | Resumption of Discussion and Voting on the Motion of Thanks on the Governor's Address (concluded) |
| Thursday, the 12th January (9·00 A.M.) | .. (i) Discussion and Voting on Demands for Grants relating to the Supplementary Estimates (Ist Instalment) for the year 1977-78. (upto 12·00 noon)<br>(ii) Legislative Business (Bills seeking replacement of Ordinances) |
| Thursday, the 12th January (2.30 P.M.) | .. Non-official Business. |
| Friday, the 13th January (9.00 A.M.) | .. (i) Appropriation Bill relating to the Supplementary Estimates (Ist Instalment) for the year 1977-78.<br>(ii) Official Resolution regarding Rescission of the Resolution passed by the House on the 29th March, 1976 regarding creation of Legislative Council in the State. |

[Mr. Speaker]

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is /are inconsistent with the above recommendations, that rule/those rules will stand suspended to that extent.

**Sardar Sukhdev Singh Dhillon** : Sir, I beg to move—

That this House agrees with the recommendations contained in the First Report of the Business Advisory Committee.

**Mr. Speaker** : Motion moved—

That this House agrees with the recommendations contained in the First Report of the Business Advisory Committee.

**Mr. Speaker** : Question is—

That this House agrees with the recommendations contained in the First Report of the Business Advisory Committee.

*The motion was carried.*

LEGISLATIVE BUSINESS

**The Punjab Agricultural Produce Markets (Amendment) Bill, 1978**

**Agriculture Minister (Sardar Balwinder Singh Bhunder)** : Sir, I beg to move for leave of the House to introduce the Punjab Agricultural Produce Markets (Amendment) Bill.

**Mr. Speaker** : Motion moved—

That leave be granted to introduce the Punjab Agricultural Produce Markets (Amendment) Bill.

**Mr. Speaker** : Question is—

That leave be granted to introduce the Punjab Agricultural Produce Markets (Amendment) Bill.

*The motion was carried.*

**Agriculture Minister (Sardar Balwinder Singh Bhunder)** : Sir, I beg to introduce the Punjab Agricultural Produce Markets (Amendment) Bill.

**Comrade Satya Pal Dang** : Mr. Speaker, how has this Bill come ? There is no mention of the Bill for today's business in the Report of the Business Advisory Committee which has just now been passed by this House. I might like to oppose this Bill at the very introduction stage.

**Mr. Speaker** : It is on the agenda. It is part of the list of today's business.

**The Punjab Panchayat Samitis and Zila Parishads (Amendment) Bill, 1978**

**Development Minister (Sardar Atma Singh)** : Sir, I beg to move for leave of the House to introduce the Punjab Panchayat Samitis and Zila Parishads (Amendment) Bill.

**Mr. Speaker :** Motion moved—

That leave be granted to introduce the Punjab Panchayat Samitis and Zila Parishads (Amendment) Bill.

**Mr. Speaker :** Question is—

**That leave be granted to introduce the Punjab Panchayat Samitis and Zila Parishads (Amendment) Bill.**

*The motion was carried.*

**Development Minister (Sardar Atma Singh) :** Sir, I beg to introduce the Punjab Panchayat Samitis and Zila Parishads (Amendment) Bill.

---

## RESOLUTION
### (*Non-Official*)

*re.* **Providing Facilities to Children of Parents/ Guardians whose Annual Income amounts to Rs. 3,600 or below.**

**Dr. Kewal Krishan :** Sir, I beg to move—

"This House recommends to the State Government that it should make available to the Children of Parents or Guardians having Annual Income amounting to Rs. 3,600 or below, the same facilities in service and education which are available to the Children belonging to Backward Classes."

Sir, I want to replace Rs. 3,600 by Rs. 6,000.

**Mr. Speaker :** Rules do not permit it. Only amendment can be brought by any other Member.

**Comrade Darshan Singh Canadian :** I have given amendment to this effect.

**ਡਾਕਟਰ ਕੇਵਲ ਕ੍ਰਿਸ਼ਨ (ਮੁਕੇਰੀਆਂ) :** ਸਪੀਕਰ ਸਾਹਿਬ, ਇਕ ਮੈਂਬਰ ਵਲੋਂ ਅਮੈਂਡਮੈਂਟ ਆ ਚੁੱਕੀ ਹੈ ।

**ਸ਼੍ਰੀ ਸਪੀਕਰ :** ਫਿਰ ਠੀਕ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਇਹ ਜਿਹੜਾ ਮਤਾ ਅੱਜ ਇਸ ਸਦਨ ਦੇ ਮੈਂਬਰਾਂ ਦੇ ਸਾਹਮਣੇ ਤੁਹਾਡੀ ਆਗਿਆ ਦੇ ਨਾਲ ਲਿਆਂਦਾ ਗਿਆ ਹੈ, ਇਸ ਦੀ ਬੜੀ ਜ਼ਰੂਰਤ ਸੀ ਅਤੇ ਮੈਂ ਸਮਝਦਾ ਹਾਂ ਕਿ ਇਸ ਦੇ ਪਾਸ ਹੋਣ ਦੇ ਨਾਲ ਖਾਸ ਤੌਰ ਤੇ ਉਨ੍ਹਾਂ, ਜਿਨ੍ਹਾਂ ਦੀ ਆਮਦਨੀ ਦੀ ਸੀਲਿੰਗ 6,000 ਦੇ ਅੰਦਰ ਆਉਂਦੀ ਹੈ, ਉਨ੍ਹਾਂ ਸਾਰਿਆਂ ਲੋਕਾਂ ਨੂੰ ਫਾਇਦਾ ਹੋਵੇਗਾ । ਇਸ ਮੱਤੇ ਦੇ ਪਾਸ ਹੋਣ ਨਾਲ ਪੰਜਾਬ ਦੇ ਇਤਿਹਾਸ ਵਿਚ ਇਕ ਨਵੀਂ ਕਰਵੱਟ ਆਵੇਗੀ ਅਤੇ ਖਾਸ ਤੌਰ ਤੇ ਉਨ੍ਹਾਂ ਲੋਕਾਂ ਲਈ ਜਿਹੜੇ ਗਰੀਬ ਔਰ ਪਛੜੇ ਹੋਏ ਹਨ, ਬੇਸ਼ਕ ਉਹ ਹਰੀਜਨ ਜਾਤੀਆਂ ਦੇ ਨਾਲ ਜਾਂ ਪਛੜੀਆਂ ਜਾਤੀਆਂ ਦੇ ਨਾਲ ਸਬੰਧ ਨਹੀਂ ਰਖਦੇ, ਲੇਕਿਨ ਉਨ੍ਹਾਂ ਗਰੀਬ ਲੋਕਾਂ ਦੀ ਆਮਦਨੀ ਬਹੁਤ ਘੱਟ ਹੈ ਅਤੇ ਉਹ ਆਪਣੇ ਬੱਚਿਆਂ ਨੂੰ ਪੜ੍ਹਾ ਨਹੀਂ ਸਕਦੇ ਨਾ ਹੀ ਉਹ ਸਰਵਿਸਿਜ਼ ਦੇ ਵਿਚ ਦਾਖਲ ਕਰਵਾ ਸਕਦੇ ਹਨ ।

[ਡਾਕਟਰ ਕੇਵਲ ਕ੍ਰਿਸ਼ਨ]

ਇਸ ਮਤੇ ਦੇ ਪਾਸ ਹੋਣ ਨਾਲ ਉਨ੍ਹਾਂ ਗਰੀਬ ਲੋਕਾਂ ਨੂੰ ਮਦਦ ਮਿਲੇਗੀ, ਉਹ ਵੀ ਅੱਗੇ ਵੱਧ ਸਕਣਗੇ। ਮੈਂ ਤਾਂ ਇਹ ਵੀ ਕਹਾਂਗਾ ਕਿ ਇਸ ਸਮੇਂ ਇਸ ਆਵਾਜ਼ ਦੀ ਜ਼ਰੂਰਤ ਵੀ ਹੈ। ਇਸ ਦੇ ਨਾਲ ਹਿੰਦੁਸਤਾਨ ਦੇ ਇਤਿਹਾਸ ਦੀ ਗੱਲ ਆਉਂਦੀ ਹੈ। ਕਿਉਂਕਿ ਇਹ ਸਾਡਾ ਹਿੰਦੁਸਤਾਨ ਬੜੀ ਦੇਰ ਗੁਲਾਮ ਰਿਹਾ ਅਤੇ ਸਦੀਆਂ ਭਰ ਇਥੇ ਗੁਲਾਮੀ ਰਹੀ। ਇਸ ਗੁਲਾਮੀ ਦੇ ਕਾਰਨ ਹੀ ਅੱਜ ਮੈਂ ਮਹਿਸੂਸ ਕਰਦਾ ਹਾਂ ਕਿ ਇਸ ਦੇ ਵਿਚ ਛੂਆ ਛਾਤ, ਜਾਤ ਪਾਤ ਅਤੇ ਖੁਦਗਰਜੀ ਦੀਆਂ ਉੱਚੀਆਂ ਦੀਵਾਰਾਂ ਜਿਹੜੀਆਂ ਕੁਝ ਲੋਕਾਂ ਨੇ ਖੜ੍ਹੀਆਂ ਕਰ ਦਿਤੀਆਂ ਸਨ, ਜਿਸ ਦੇ ਕਾਰਨ ਅੱਜ ਇਤਨੀ ਗਰੀਬੀ ਅਤੇ ਅਨਪੜ੍ਹਤਾ ਵੱਧੀ ਹੈ ।

*11-37 (ਸਵੇਰ) (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਬਦਕਿਸਮਤੀ ਦੇ ਨਾਲ ਸਾਡੇ ਹਿੰਦੁਸਤਾਨ ਨੂੰ ਸਦੀਆਂ ਭਰ ਗੁਲਾਮੀ ਰਹੀ ਅਤੇ ਉਸ ਵਕਤ ਕਰੋੜਾਂ ਆਦਮੀਆਂ ਨੇ ਗੁਲਾਮੀ ਦਾ ਵਕਤ ਬਤੀਤ ਕੀਤਾ। ਇਸ ਗੁਲਾਮੀ ਦੇ ਕਾਰਨ ਹੀ ਸਾਡੇ ਦੇਸ਼ ਵਿਚ ਗਰੀਬੀ ਵਧੀ ਹੈ। ਇਸ ਨੂੰ ਖਤਮ ਕਰਨ ਵੱਲ ਪਿਛਲੇ 30 ਸਾਲਾਂ ਵਿਚ ਧਿਆਨ ਦਿਤਾ ਗਿਆ, ਪਰ ਹਾਲੇ ਵੀ ਉਹ ਲੋਕ ਗਰੀਬ ਹਨ ਅਤੇ ਪਛੜੇ ਹੋਏ ਹਨ ਜੋ ਕਿ ਦੂਜੀਆਂ ਕਲਾਸਾਂ ਦੇ ਨਾਲ ਬਰਾਬਰ ਨਹੀਂ ਆ ਸਕੇ ਅਤੇ ਨਾ ਹੀ ਬਰਾਬਰ ਹੋ ਕੇ ਚਲ ਸਕੇ। ਇਸਦੇ ਨਾਲ ਉਹ ਇਸ ਗੁਲਾਮੀ ਅਤੇ ਗਰੀਬੀ ਦੇ ਕਾਰਨ ਹੀ ਹਿੰਦੁਸਤਾਨ ਦੀ ਹਿਫਾਜ਼ਤ ਨਹੀਂ ਕਰ ਸਕੇ। ਅਸੀਂ ਬੜੀ ਦੇਰ ਗੁਲਾਮੀ ਦੇ ਵਿਚ ਰਹੇ ਹਾਂ। ਆਜ਼ਾਦੀ ਤੋਂ ਬਾਅਦ ਸਾਡੀ ਸਰਕਾਰ ਨੇ ਇਨ੍ਹਾਂ ਲੋਕਾਂ ਵੱਲ ਧਿਆਨ ਦਿਤਾ ਹੈ ਪਰ ਇਸਦੇ ਨਾਲ ਅਜੇ ਉਹ ਲੋਕ ਬਰਾਬਰ ਨਹੀਂ ਆ ਸਕੇ ਇਸ ਲਈ ਉਨ੍ਹਾਂ ਨੂੰ ਮਾਲੀ ਇਮਦਾਦ ਦੀ ਜ਼ਰੂਰਤ ਹੈ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੀ ਹਾਲਤ ਬੜੀ ਮਾੜੀ ਹੈ । ਇਹ ਜਿਹੜੇ ਗਰੀਬ ਅਤੇ ਪਛੜੇ ਹੋਏ ਲੋਕ ਹਨ ਇਨ੍ਹਾਂ ਨੂੰ ਸਰਕਾਰ ਕੋਲੋਂ ਮਦਦ ਮਿਲਣੀ ਚਾਹੀਦੀ ਹੈ। ਉਨ੍ਹਾਂ ਦਾ ਹਾਲ ਤਾਂ ਇਸ ਤਰ੍ਹਾਂ ਦਾ ਹੈ:

'ਮੇਰੀ ਮਜਬੂਰੀਆਂ ਭੀ ਕਿਆ ਸ਼ੈ ਹੈਂ, ਦਿਲ ਕੇ ਦਾਗੋਂ ਕੋ ਧੋ ਨਹੀਂ ਸਕਤਾ,
ਦੇ ਚੁਕੇ ਹੈਂ ਜਵਾਬ ਆਂਸੂ ਭੀ, ਰੋਨਾ ਚਾਹੂੰ ਤੋ ਰੋ ਨਹੀਂ ਸਕਤਾ।'

ਪਿਛਲੇ ਸਾਲ ਮੇਰੀ ਸਰਕਾਰ ਨੇ ਬੜੀ ਅਕਲਮੰਦੀ ਕੀਤੀ ਹੈ। ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਗਰੀਬ ਲੋਕਾਂ ਨੂੰ ਕਾਫੀ ਮਦਦ ਸਰਕਾਰ ਕੋਲੋਂ ਮਿਲਦੀ ਰਹੀ ਹੈ। ਇਨ੍ਹਾਂ ਗਰੀਬਾਂ ਅਤੇ ਪਛੜੇ ਹੋਏ ਲੋਕਾਂ ਨੂੰ ਹਰੀਜਨ ਭਰਾਵਾਂ ਵਾਂਗ ਅੱਗੇ ਵਧਾਉਣ ਦੀ ਲੋੜ ਹੈ। ਹਰੀਜਨ ਭਰਾਵਾਂ ਨੇ ਕਾਫੀ ਤਰੱਕੀ ਕਰ ਲਈ ਹੈ ਅਤੇ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਗਰੀਬ ਲੋਕਾਂ ਨੂੰ ਉਪਰ ਚੁੱਕਣ ਵੱਲ ਵੀ ਧਿਆਨ ਦੇਣ ਦੀ ਲੋੜ ਹੈ। ਅੱਜ ਕਲ੍ਹ ਦੂਜੇ ਗਰੀਬ ਲੋਕਾਂ ਦੇ ਦਿਲਾਂ ਵਿਚ ਵਿਚਾਰ ਇਹ ਪੈਦਾ ਹੋ ਗਿਆ ਹੈ ਕਿ ਕਾਸ਼ ਅਸੀਂ ਵੀ ਹਰੀਜਨ ਜਾਂ ਪਛੜੀਆਂ ਜਾਤੀਆਂ ਦੇ ਨਾਲ ਸਬੰਧ ਰੱਖਦੇ ਹੁੰਦੇ ਤਾਂਕਿ ਸਾਨੂੰ ਵੀ ਸਰਕਾਰ ਦੀ ਤਰਫੋਂ ਕੋਈ ਮਦਦ ਮਿਲਦੀ। ਇਸ ਤਰ੍ਹਾਂ ਦੇ ਵਿਚਾਰ ਨਾਨ ਹਰੀਜਨ ਗਰੀਬ ਲੋਕਾਂ ਦੇ ਦਿਲਾਂ ਵਿਚ ਪੈਦਾ ਹੋ ਚੁੱਕੇ ਹਨ। ਹੁਣੇ ਹੁਣੇ ਅੱਜ ਹਾਉਸ ਦੇ ਵਿਚ ਗੱਲ ਆਈ ਸੀ ਕਿ ਜਿਹੜਾ ਸਾਡੇ ਹੈਲਥ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ 37 ਐਸੇ ਕੇਸਿਜ਼ ਪਕੜੇ ਹਨ ਜਿਨ੍ਹਾਂ ਨੇ ਅਨੁਸੂਚਿਤ ਜਾਤੀਆਂ ਦਾ ਸਰਟੀਫਿਕੇਟ ਦਿਤਾ ਹੋਇਆ ਸੀ। ਇਹ ਤਾਂ ਗਰੀਬ ਆਦਮੀ ਮਜਬੂਰੀ ਦੇ ਕਾਰਨ ਹੀ ਹਰੀਜਨ ਬਣੇ ਸਨ। ਇਸ ਤੋਂ ਸਾਬਤ ਹੁੰਦਾ ਹੈ ਕਿ ਕੁਝ ਸੈਕਸ਼ਨ ਸਾਡਾ ਐਸਾ ਹੈ ਜਿਹੜਾ ਮਜਬੂਰ ਹੋ ਕੇ ਅਤੇ ਦੁਖੀ ਹੋਣ ਦੇ ਕਾਰਨ ਅਨੁਸੂਚਿਤ ਜਾਤੀਆਂ ਵਿਚ ਸ਼ਾਮਲ ਹੋਣ ਦੀ ਜ਼ਰੂਰਤ ਨੂੰ ਮਹਿਸੂਸ ਕਰਦਾ ਹੈ ਅਤੇ ਕਾਫੀ ਗਰੀਬ ਲੋਕ ਐਸੇ ਹਨ ਜਿਹੜੇ ਮਜਬੂਰੀ ਦੇ ਕਾਰਨ ਐਸਾ ਕਰਨ ਲਈ ਤਿਆਰ

ਬੈਠੇ ਹਨ। ਇਸਦੇ ਨਾਲ ਮੈਂ ਸਮਝਦਾ ਹਾਂ ਕਿ ਉਸ ਵਕਤ ਜਿਸ ਵੇਲੇ ਸਾਡਾ ਦੇਸ਼ ਗੁਲਾਮ ਸੀ ਉਸ ਵੇਲੇ ਗਰੀਬ ਆਦਮੀ ਨੇ ਨਾ ਗਰੀਬੀ ਵੱਲ ਵੇਖਿਆ ਸੀ ਅਤੇ ਨਾ ਕੋਈ ਤਾਲੀਮ ਵੱਲ ਵੇਖਿਆ ਸੀ, ਅਤੇ ਨਾ ਹੀ ਬਿਮਾਰੀ ਦੇ ਵੱਲ ਵੇਖਿਆ ਸੀ, ਉਹ ਸਿਰਫ ਅਜ਼ਾਦੀ ਚਾਹੁੰਦੇ ਸੀ। 1896 ਦੇ ਵਿਚ ਕਾਲ ਪੈਣ ਦੇ ਕਾਰਨ ਸਾਰੇ ਹਿੰਦੁਸਤਾਨ ਵਿਚ 2 ਲੱਖ ਲੋਕ ਮਰ ਗਏ ਸਨ ਅਤੇ ਪਲੇਗ ਦੇ ਨਾਲ 70 ਲੱਖ ਲੋਕ ਮਰ ਗਏ ਸਨ। ਉਸ ਵੇਲੇ ਗਰੀਬੀ ਵੀ ਸੀ ਅਤੇ ਅੰਗਰੇਜ਼ਾਂ ਦਾ ਰਾਜ ਚਲ ਰਿਹਾ ਸੀ ਅਤੇ ਤਾਲੀਮ ਦੀ ਹਾਲਤ ਉਸ ਵੇਲੇ ਬਹੁਤ ਮਾੜੀ ਸੀ। ਉਸ ਵੇਲੇ ਹਿੰਦੁਸਤਾਨ ਬਹੁਤ ਪੱਛੜਿਆ ਹੋਇਆ ਸੀ। 1891 ਦੇ ਵਿਚ ਪੜ੍ਹਿਆਂ ਲਿਖਿਆਂ ਦੀ ਆਬਾਦੀ 6 ਫੀ ਸਦੀ ਸੀ। 1930 ਦੇ ਵਿਚ ਪੜ੍ਹਿਆਂ ਲਿਖਿਆਂ ਦੀ ਆਬਾਦੀ 8 ਫੀ ਸਦੀ ਹੋ ਗਈ। 1947 ਦੇ ਵਿਚ ਇਹ 11 ਫੀ ਸਦੀ ਸੀ, ਪਰ, ਡਿਪਟੀ ਸਪੀਕਰ ਸਾਹਿਬ, 1971 ਵਿਚ ਵੀ ਸਾਰੇ ਹਿੰਦੁਸਤਾਨ ਦੇ ਵਿਚ ਪੜ੍ਹਿਆਂ ਲਿਖਿਆਂ ਦੀ ਆਬਾਦੀ 29 ਫੀ ਸਦੀ ਸੀ। ਲੱਖਾਂ ਲੋਕ ਹਿੰਦੁਸਤਾਨ ਦੇ ਵਿਚ ਅਨਪੜ੍ਹ ਹਨ। ਇਹ ਬੜੇ ਦੁਖ ਦੀ ਗੱਲ ਹੈ ਕਿ ਪੰਜਾਬ ਵਿਚ ਵੀ ਅਨਪੜ੍ਹ ਜ਼ਿਆਦਾ ਹਨ। ਸਵਾਲ ਇਹ ਪੈਦਾ ਹੁੰਦਾ ਹੈ ਕਿ ਬਾਵਜੂਦ ਇਤਨੀਆਂ ਸਹੂਲਤਾਂ ਮਿਲਣ ਦੇ, ਹਰੀਜਨ ਭਰਾਵਾਂ ਨੂੰ ਸਹੂਲਤਾਂ ਮਿਲਣ ਤੇ ਵੀ ਸਾਰੇ ਲੋਕ ਪੜ੍ਹੇ ਲਿਖੇ ਨਹੀਂ ਹਨ। ਇਸ ਦੇ ਵਿਚ ਕਮੀ ਜ਼ਰੂਰ ਹੈ। ਕੁਝ ਵੀਕਰ ਸੈਕਸ਼ਨ ਹੈ ਜੋ ਮਹਿਸੂਸ ਕਰਦਾ ਹੈ ਕਿ ਸਾਨੂੰ ਵੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਸਾਡੇ ਬੱਚੇ ਵੀ ਪੜ੍ਹ ਲਿਖ ਸਕਣ ਅਤੇ ਉਹੀ ਸਹੂਲਤਾਂ ਪਰਾਪਤ ਕਰਨ ਤੋਂ ਬਾਅਦ ਵਿਦਿਆ ਹਾਸਲ ਕਰ ਸਕਣ। ਇਹੀ ਹੀ ਨਹੀਂ, ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੇ ਦੇਸ਼ ਦੇ ਵਿਚ ਗਰੀਬੀ ਬਹੁਤ ਜ਼ਿਆਦਾ ਹੈ। ਹਿੰਦੁਸਤਾਨ ਦੀ ਆਬਾਦੀ 1971 ਤਕ 54 ਕਰੋੜ ਦੇ ਲਗ ਭਗ ਸੀ। ਇਹ ਆਬਾਦੀ ਵੱਧ ਕੇ 1975 ਵਿਚ 60.50 ਕਰੋੜ ਹੋ ਗਈ। ਮੈਂ ਸਮਝਦਾ ਹਾਂ ਕਿ ਹੁਣ ਤਾਂ 65 ਕਰੋੜ ਤੋਂ ਵੀ ਵੱਧ ਹੋ ਚੁਕੀ ਹੋਵੇਗੀ। ਇਨ੍ਹਾਂ ਵਿੱਚ ਹਰੀਜਨ ਭਰਾ ਅਤੇ ਪਛੜੀਆਂ ਸ਼੍ਰੇਣੀਆਂ ਦੇ ਲੋਕ ਵੀ ਹਨ। ਜੇਕਰ ਇਨ੍ਹਾਂ ਵਿਚੋਂ 40 ਫੀ ਸਦੀ ਹਰੀਜਨ ਭਰਾ ਅਤੇ 15 ਫੀ ਸਦੀ ਬੈਕਵਰਡ ਕਲਾਸਿਜ਼ ਕੱਢ ਦਿਤੇ ਜਾਣ ਤਾਂ ਬਾਕੀ ਆਬਾਦੀ 39 ਕਰੋੜ ਰਹਿ ਜਾਂਦੀ ਹੈ। ਇਨ੍ਹਾਂ ਵਿਚ ਲਗ ਭਗ ਤਿੰਨ ਕਰੋੜ ਐਸੇ ਰਹਿ ਜਾਂਦੇ ਹਨ ਜੋ ਕਿ ਹਰੀਜਨ ਨਹੀਂ, ਬੈਕਵਰਡ ਕਲਾਸਿਜ਼ ਨਹੀਂ, ਪਰ ਉਹ ਗਰੀਬ ਜ਼ਰੂਰ ਹਨ। ਪੰਜਾਬ ਵਿਚ ਮੈਂ ਸਮਝਦਾ ਹਾਂ ਕਿ 1971 ਦੀ ਸੈਂਸਿਜ਼ ਮੁਤਾਬਿਕ 1 ਕਰੋੜ 35 ਲੱਖ 66 ਹਜ਼ਾਰ ਦੀ ਪੈਦਾਇਸ਼ ਸੀ ਪਰ ਹੁਣ ਡੇਢ ਕਰੋੜ ਤੋਂ ਵੀ ਵੱਧ ਹੋ ਚੁਕੀ ਹੈ। ਇਨ੍ਹਾਂ ਵਿਚ ਸ਼ਡਿਊਲਡ ਕਾਸਟਸ 40 ਫੀ ਸਦੀ ਅਤੇ ਬੈਕਵਰਡ ਕਲਾਸਿਜ਼ 15 ਫੀ ਸਦੀ ਹਨ। ਇਨ੍ਹਾਂ ਤੋਂ ਇਲਾਵਾ 90 ਲੱਖ ਆਬਾਦੀ ਰਹਿ ਜਾਂਦੀ ਹੈ। 5 ਫੀ ਸਦੀ ਐਸੇ ਲੋਕ ਹਨ ਜਿਨ੍ਹਾਂ ਦੀ ਆਮਦਨੀ ਬਹੁਤ ਘੱਟ ਹੈ। ਮੈਂ ਸਮਝਦਾ ਹਾਂ ਕਿ ਜੇਕਰ ਉਨ੍ਹਾਂ ਦੇ ਬੱਚਿਆਂ ਨੂੰ ਸਹੂਲਤਾਂ ਮਿਲ ਜਾਣ ਤਾਂ ਇਸ ਤਰ੍ਹਾਂ ਡੇਢ ਲੱਖ ਪਰਿਵਾਰਾਂ ਨੂੰ ਇਸ ਦਾ ਫਾਇਦਾ ਪਹੁੰਚੇਗਾ। ਡਿਪਟੀ ਸਪੀਕਰ ਸਾਹਿਬ, ਪੰਜਾਬ ਸਰਕਾਰ ਨੇ ਪਿਛੇ ਕੁਝ ਐਸਾ ਸਰਕੂਲਰ ਕਢਿਆ ਜਿਸ ਦੇ ਵਿਚ ਕਈ ਚੀਜ਼ਾਂ ਤੋਂ ਜ਼ਾਹਿਰ ਹੁੰਦਾ ਹੈ ਕਿ ਕੁਝ ਕਮੀ ਰਹਿ ਗਈ ਹੈ। ਸਭ ਤੋਂ ਪਹਿਲਾਂ 1963 ਦੇ ਵਿਚ ਇੱਕ ਹਜ਼ਾਰ ਆਮਦਨੀ ਵਾਲੇ ਲੋਕਾਂ ਨੂੰ ਇਕਨਾਮੀਕਲੀ ਬੈਕਵਰਡ ਕਿਹਾ ਜਾਂਦਾ ਸੀ। ਇਸ ਤਰ੍ਹਾਂ ਜਿਸ ਦੀ ਇਕ ਹਜ਼ਾਰ ਆਮਦਨ ਹੋਵੇਗੀ ਉਹ ਪਛੜੇ ਹੋਏ ਹੋਣਗੇ। ਇਸ ਤੋਂ ਉਪਰ ਵਾਲੀ ਆਮਦਨ ਵਾਲੇ ਲੋਕ ਇਸ ਤੋਂ ਫਾਇਦਾ ਨਹੀਂ ਉਠਾ ਸਕਣਗੇ। ਫਿਰ 1974 ਦੇ ਵਿਚ ਪਿਛਲੀ ਸਰਕਾਰ ਨੇ ਇਕ ਸਰਕੂਲਰ ਕਢਿਆ ਉਸ ਦੇ ਵਿਚ 1,800 ਰੁਪਏ ਤੋਂ 3,600 ਰੁਪਏ ਤਕ ਹੱਦ ਰੱਖੀ ਹੈ। ਡਿਪਟੀ ਸਪੀਕਰ ਸਾਹਿਬ, 1,800 ਤੋਂ 3,600 ਤਕ ਆਮਦਨੀ ਵਾਲੇ ਹੀ ਪਛੜੇ ਹੋਏ ਜਾਤੀ ਦੇ ਲੋਕ ਹੀ ਨਹੀਂ ਹਨ ਬਾਕੀ ਹੋਰ ਵੀ ਘੱਟ ਆਮਦਨ ਵਾਲੇ ਲੋਕ ਹਨ ਜਿਨ੍ਹਾਂ ਨੂੰ ਇਕਨਾਮੀਕਲੀ

[ਡਾਕਟਰ ਕੇਵਲ ਕ੍ਰਿਸ਼ਨ]

ਬੈਕਵਰਡ ਕਰਾਰ ਦਿਤਾ ਹੈ ਜਿਨ੍ਹਾਂ ਦੀ ਆਮਦਨ 3,600 ਰੁਪਏ ਸਾਲਾਨਾ ਸੀ। ਮੈਂ ਮਹਿਸੂਸ ਕਰਦਾ ਹਾਂ ਕਿ ਹੁਣ ਜਿਸ ਦੀ 6,000 ਰੁਪਏ ਸਾਲਾਨਾ ਇਨਕਮ ਹੋਵੇ, ਉਸ ਨੂੰ ਵੀ ਇਸ ਦੇ ਵਿਚ ਸ਼ਾਮਲ ਕਰਨਾ ਚਾਹੀਦਾ ਹੈ। ਹੁਣ ਮਹਿੰਗਾਈ ਬਹੁਤ ਵੱਧ ਗਈ ਹੈ ਔਰ ਗੁਜ਼ਾਰਾ ਬੜੀ ਮੁਸ਼ਕਲ ਦੇ ਨਾਲ ਹੁੰਦਾ ਹੈ। ਇਸ ਲਈ ਇਹ ਲਿਮਿਟ 6,000 ਰੁਪਏ ਦੀ ਆਮਦਨ ਦੇ ਹਿਸਾਬ ਨਾਲ ਨਿਸਚਿਤ ਹੋਣੀ ਚਾਹੀਦੀ ਹੈ। 3,600 ਰੁਪਏ ਠੀਕ ਨਹੀਂ ਹੈ। ਮੈਂ ਸਮਝਦਾ ਹਾਂ ਕਿ ਇਕ ਚਪੜਾਸੀ ਦੀ ਤਨਖਾਹ 325 ਰੁਪਏ ਮਹੀਨਾ ਦੇ ਲਗ ਭਗ ਹੁੰਦੀ ਹੈ ਜੇਕਰ ਉਸ ਦੀ ਆਮਦਨ 3,600 ਰੁਪਏ ਤੋਂ ਵੱਧ ਜਾਂਦੀ ਹੈ ਤਾਂ ਉਹ ਇਸਦਾ ਫਾਇਦਾ ਨਹੀਂ ਉਠਾ ਸਕਦਾ। ਉਸ ਦੇ ਲਈ 6,000 ਰੁਪਏ ਦੀ ਲਿਮਿਟ ਹੋਣੀ ਚਾਹੀਦੀ ਹੈ ਨਹੀਂ ਤਾਂ 3,600 ਰੁਪਏ ਦੀ ਇਨਕਮ ਨਾਲ ਵੀਕਰ ਸੈਕਸ਼ਨ ਵਾਲੇ, ਬੈਕਵਰਡ ਕਲਾਸਿਜ਼ ਅਤੇ ਪਛੜੇ ਹੋਏ ਜੋ ਹਨ, ਉਹ ਫਾਇਦਾ ਨਹੀਂ ਉਠਾ ਸਕਦੇ। ਮੈਂ ਸਮਝਦਾ ਹਾਂ ਕਿ ਗਰੀਬਾਂ ਨੂੰ ਉਪਰ ਚੁੱਕ ਕੇ ਇੱਕ ਪੱਧਰ ਤੇ ਲਿਆਂਦਾ ਜਾਵੇ। 1960-61 ਦੀਆਂ ਪ੍ਰਾਈਸਿਜ਼ ਨਾਲੋਂ ਹੁਣ 1971 ਦੀਆਂ ਪ੍ਰਾਈਸਿਜ਼ ਕੋਈ 10 ਗੁਣਾ ਤੋਂ ਵੀ ਜ਼ਿਆਦਾ ਹਨ। ਮੈਂ ਸਮਝਦਾ ਹਾਂ ਕਿ ਜਿਸ ਦੀ ਆਮਦਨ 500 ਰੁਪਏ ਮਹੀਨਾ ਹੈ ਉਸ ਦੀ ਸਾਲਾਨਾ 6,000 ਰੁਪਏ ਆਮਦਨੀ ਬਣਦੀ ਹੈ। ਇਸ ਕਰ ਕੇ ਇਹ ਹੱਦ 6,000 ਰੁਪਏ ਕਰਨੀ ਚਾਹੀਦੀ ਹੈ। ਜੇਕਰ 6,000 ਰੁਪਏ ਤਕ ਆਮਦਨੀ ਵਾਲੇ ਲੋਕ ਲਏ ਜਾਣ ਤਾਂ ਮੈਂ ਸਮਝਦਾ ਹਾਂ ਕਿ ਗਰੀਬ ਆਦਮੀ ਨੂੰ ਫਾਇਦਾ ਹੋ ਸਕਦਾ ਹੈ। ਸਾਨੂੰ ਇਸ ਗੱਲ ਵੱਲ ਧਿਆਨ ਦੇਣਾ ਚਾਹੀਦਾ ਹੈ। ਜੇਕਰ ਇਸ ਤਰ੍ਹਾਂ ਨਾ ਕੀਤਾ ਗਿਆ ਤਾਂ ਲੋਕ ਪ੍ਰੇਸ਼ਾਨ ਹੋਣਗੇ।

ਇਕ ਚੀਜ਼ ਮੈਂ ਹੋਰ ਦਸਣਾ ਚਾਹੁੰਦਾ ਹਾਂ ਕਿ ਬੇਰੁਜ਼ਗਾਰ ਅਤੇ ਅਨਪੜ੍ਹ ਵਿਅਕਤੀ ਬੜੇ ਪ੍ਰੇਸ਼ਾਨ ਹਨ। ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਕੋਈ ਦੋ ਕਰੋੜ ਦੇ ਕਰੀਬ ਪੜ੍ਹੇ ਲਿਖੇ ਹਨ ਜੋ ਕਿ ਬੇਕਾਰ ਹਨ। ਇਕੱਲੇ ਪੰਜਾਬ ਦੇ ਵਿਚ ਹੀ ਦੋ ਲੱਖ ਲੋਕ ਬੇਕਾਰ ਹਨ। ਇਤਨੇ ਲੋਕ ਤਾਂ ਬੇਕਾਰ ਹਨ ਔਰ ਜੇ ਅਸੀਂ ਆਮਦਨ ਦੇ ਹਿਸਾਬ ਨਾਲ ਸਹੂਲਤ ਨਹੀਂ ਦੇਵਾਂਗੇ ਤੇ ਬੈਕਵਰਡ ਕਰਾਰ ਦੇ ਕੇ ਸਹਾਇਤਾ ਨਹੀਂ ਕਰਾਂਗੇ ਤਾਂ ਮੈਂ ਸਮਝਦਾ ਹਾਂ ਕਿ ਸਹੀ ਮਾਹਨਿਆਂ ਦੇ ਵਿਚ ਉਨ੍ਹਾਂ ਨੂੰ ਸਹੂਲਤ ਨਹੀਂ ਮਿਲ ਸਕੇਗੀ। ਪੰਜਾਬ ਖੁਸ਼ਹਾਲੀ ਦੀ ਤਰਫ ਨਹੀਂ ਵੱਧ ਸਕੇਗਾ। ਮੈਂ ਸਮਝਦਾ ਹਾਂ ਕਿ ਅਸੀਂ ਬੇਸ਼ਕ ਸੋਸ਼ਲਿਜ਼ਮ ਦੀਆਂ ਬੜੀਆਂ ਗੱਲਾਂ ਕਰਦੇ ਹਾਂ ਲੇਕਿਨ ਸੋਸ਼ਲਿਜ਼ਮ ਅਸਲੀ ਮਾਹ-ਨਿਆਂ ਦੇ ਵਿਚ ਖਤਮ ਹੋ ਚੁੱਕਾ ਹੈ। ਅਮੀਰ ਹੋਰ ਜ਼ਿਆਦਾ ਅਮੀਰ ਹੋ ਰਿਹਾ ਹੈ ਅਤੇ ਗਰੀਬ ਹੋਰ ਜ਼ਿਆਦਾ ਗਰੀਬ ਹੋ ਰਿਹਾ ਹੈ। ਸਰਦੀ ਵਿਚ ਅਸੀਂ ਦੇਖਦੇ ਹਾਂ ਕਿ ਗਰੀਬ ਚਪੜਾਸੀ ਜਿਹੜਾ 300-325 ਰੁਪਏ ਮਹੀਨਾ ਤਨਖਾਹ ਲੈਂਦਾ ਹੈ, ਉਸ ਨੇ ਟੁੱਟੀ ਜੁੱਤੀ ਪਾਈ ਹੋਈ ਹੁੰਦੀ ਹੈ।

**ਮਾਸਟਰ ਚੰਦ ਸਿੰਘ ;** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਡਿਪਟੀ ਸਪੀਕਰ ਸਾਹਿਬ, ਅਸੀਂ ਸੋਸ਼ਲਿਜ਼ਮ ਵੱਲ ਵੱਧ ਜ਼ਰੂਰ ਰਹੇ ਹਾਂ ਪਰ ਗੋਲ ਅਚੀਵ ਨਹੀਂ ਹੋਇਆ ਹੈ। ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਰਿਜੀਮ ਵਿਚ ਪਛੜੀਆਂ ਸ਼੍ਰੇਣੀਆਂ ਨੂੰ, ਹੀਰਜਨਾਂ ਨੂੰ ਅਤੇ ਹੋਰ ਵੀਕਰ ਸੈਕਸ਼ਨ ਦੇ ਬੰਦਿਆਂ ਨੂੰ ਸਹੂਲਤਾਂ ਮਿਲੀਆਂ ਹਨ। ਔਰ ਐਸਾ ਵਕਤ ਵੀ ਆਇਆ ਜਦੋਂ ਕਿ 15 ਅਰਬ ਰੁਪਏ ਦੀ ਵਾਲੰਟਰੀ ਡਿਸਕਲੋਜ਼ਰ ਆਪਣੇ ਆਪ ਹੀ ਹੋਈ। (ਵਿਘਨ)

---

**Expunged as ordered by the Chair.

**ਸਰਦਾਰ ਸਰੂਪ ਸਿੰਘ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ :** ਪਿਛਲੇ 30 ਸਾਲਾਂ ਵਿਚ ਹਰੀਜਨ ਭਰਾਵਾਂ ਨੂੰ ਅਤੇ ਹੋਰ ਪਛੜੇ ਹੋਏ ਲੋਕਾਂ ਨੂੰ ਕਾਫ਼ੀ ਸਹੂਲਤਾਂ ਦਿਤੀਆਂ ਗਈਆਂ ਹਨ। ਪਰ ਸਵਾਲ ਇਹ ਹੈ ਕਿ ਕਈ ਲੋਕ ਅਜਿਹੇ ਹਨ ਜਿਹੜੇ ਕਿ ਇਕਨੋਮੀਕਲੀ ਸਾਊਂਡ ਨਹੀਂ ਹਨ ਪਰ ਫਿਰ ਵੀ ਉਹ ਸਹੂਲਤਾਂ ਨਹੀਂ ਲੈ ਸਕਦੇ । ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਵੀ ਹੋਰ ਪਛੜੀਆਂ ਸ਼੍ਰੇਣੀਆਂ ਦੇ ਲੋਕਾਂ ਵਾਂਗ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਇਸ ਨੂੰ ਹਰੀਜਨ ਭਰਾਵਾਂ ਨੂੰ ਇਹ ਨਹੀਂ ਸਮਝਣਾ ਚਾਹੀਦਾ ਕਿ ਉਨ੍ਹਾਂ ਦੇ ਹੱਕਾਂ ਤੇ ਛਾਪਾ ਮਾਰਿਆ ਜਾ ਰਿਹਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਰੀਜਨਾਂ ਦੇ ਹੱਕ ਮਹਿਫੂਜ਼ ਰਹਿਣੇ ਚਾਹੀਦੇ ਹਨ । ਇਨ੍ਹਾਂ ਨੂੰ ਸਹੂਲਤਾਂ ਚੰਗੀ ਤਰ੍ਹਾਂ ਮਿਲਣੀਆਂ ਚਾਹੀਦੀਆਂ ਹਨ । ਕਾਂਗਰਸ ਸਰਕਾਰ ਨੇ ਇਨ੍ਹਾਂ ਨੂੰ ਕਾਫ਼ੀ ਸਹੂਲਤਾਂ ਦਿਤੀਆਂ ਸੀ। ਇਨ੍ਹਾਂ ਲਈ ਨੌਕਰੀਆਂ ਵਿਚ ਰਿਜ਼ਰਵੇਸ਼ਨ ਰਖੀ ਗਈ ਸੀ (ਵਿਘਨ) ਜੇ ਇਹ ਸਾਰਾ ਕੁਝ ਨਹੀਂ ਹੁੰਦਾ ਤਾਂ ਸਾਡੇ ਦੇਸ਼ ਦੀ ਸਾਊਂਡ ਹਾਲਤ ਨਹੀਂ ਹੋਵੇਗੀ । ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ ਕਿ :

"ਨੀਚਾਂ ਅੰਦਰ ਨੀਚ ਜ਼ਾਤ ਨੀਚੀ ਹੂੰ ਅਤਿ ਨੀਚ ।
ਨਾਨਕ ਤਿਨ ਕੇ ਸੰਗ ਸਾਥ ਵੱਡਿਆਂ ਸੁ ਕਿਆ ਰੀਸ ।"

ਇਸੇ ਤਰ੍ਹਾਂ ਮਹਾਤਮਾ ਗਾਂਧੀ ਨੇ ਵੀ ਕਿਹਾ ਸੀ। ਉਨ੍ਹਾਂ ਨੇ ਆਪਣੇ ਸ਼ਹੀਦ ਹੋਣ ਤੋਂ ਪਹਿਲਾਂ ਵਿਚਾਰਾਂ ਦਾ ਪਰਗਟਾਵਾ ਕੀਤਾ ਸੀ ਕਿ ਅਗਰ ਉਨ੍ਹਾਂ ਨੂੰ ਮੌਤ ਆਵੇ ਤਾਂ ਮੁੜ ਉਹ ਜੇ ਜਨਮ ਲੈਣ ਤਾਂ ਹਰੀਜਨ ਦੇ ਘਰ ਵਿਚ ਜਨਮ ਲੈਣ ਅਤੇ ਹੋਰ ਕਿਤੇ ਉਹ ਜਨਮ ਨਾ ਲੈਣ। ਦਲਤ ਲੋਕਾਂ ਦਾ, ਪਛੜੇ ਹੋਏ ਲੋਕਾਂ ਦਾ ਦਰਦ ਉਨ੍ਹਾਂ ਦੇ ਦਿਲ ਵਿਚ ਸੀ। ਇਨ੍ਹਾਂ ਲੋਕਾਂ ਦੇ ਭਲੇ ਵਾਸਤੇ ਉਹ ਸਭ ਕੁਝ ਕਰਨਾ ਚਾਹੁੰਦੇ ਸੀ । ਜਿਹੜੇ ਲੋਕ ਗਰੀਬੀ ਲਾਈਨ ਤੋਂ ਥਲੇ ਹਨ ਉਨ੍ਹਾਂ ਸਾਰਿਆਂ ਨੂੰ ਬੈਕਵਰਡ ਸਮਝਣਾ ਚਾਹੀਦਾ ਹੈ । ਔਰ ਇਨ੍ਹਾਂ ਲੋਕਾਂ ਨੂੰ ਵੀ ਉਹ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਕਿ ਹੋਰ ਬੈਕਵਰਡ ਕਲਾਸਿਜ਼ ਦੇ ਲੋਕਾਂ ਨੂੰ ਮਿਲਦੀਆਂ ਹਨ । ਜਿਹੜੀ ਇਨ੍ਹਾਂ ਲਈ ਆਮਦਨ ਦੀ ਹੱਦ ਅੱਗੇ 3,600 ਰੁਪਏ ਸੀ ਉਹ ਮੈਂ ਸਮਝਦਾ ਹਾਂ ਕਿ ਵੱਧਾ ਕੇ 6,000 ਕਰ ਦੇਣੀ ਚਾਹੀਦੀ ਹੈ । ਜੇ ਦੋ ਚਾਰ ਕਰੋੜ ਰੁਪਏ ਜ਼ਿਆਦਾ ਲਗ ਜਾਣ ਤਾਂ ਕੋਈ ਗਲ ਨਹੀਂ ਸਮਝਣੀ ਚਾਹੀਦੀ। ਪਰ ਇਸ ਦੇ ਨਾਲ ਇਹ ਜ਼ਰੂਰ ਹੋ ਜਾਵੇਗਾ ਕਿ ਜਿਹੜੇ ਹੁਣ ਇਹ ਲੋਕ ਸਮਝਣ ਲਗ ਪੈਂਦੇ ਹਨ ਕਿ ਜੇ ਉਹ ਹਰੀਜਨਾਂ ਦੇ ਘਰ ਵਿਚ ਜਨਮ ਲੈਂਦੇ ਤਾਂ ਚੰਗਾ ਹੁੰਦਾ ਇਹ ਚੀਜ਼ ਇਨ੍ਹਾਂ ਲੋਕਾਂ ਦੇ ਦਿਲਾਂ ਵਿਚ ਨਹੀਂ ਆਵੇਗੀ । ਉਹ ਖੁਸ਼ੀ ਅਨੁਭਵ ਕਰਨਗੇ। ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਸਰਕਾਰ ਨੂੰ ਕੋਈ ਆਪੱਤੀ ਨਹੀਂ ਹੋਵੇਗੀ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਯੂਨਾਨੀਮਸਲੀ ਪਾਸ ਹੋਣਾ ਚਾਹੀਦਾ ਹੈ। ਇਸ ਲਈ ਜੋ ਰੁਪਿਆ ਰਖਣਾ ਹੈ ਉਸ ਲਈ ਆਉਣ ਵਾਲੇ ਬਜਟ ਵਿਚ ਪ੍ਰੋਵੀਜ਼ਨ ਰਖ ਲੈਣੀ ਚਾਹੀਦੀ ਹੈ । ਇਸ ਤਰ੍ਹਾਂ ਨਾਲ ਇਨ੍ਹਾਂ ਲੋਕਾਂ ਦਾ ਸਰਵਿਸਿਜ਼ ਔਰ ਬੱਚਿਆਂ ਦੀ ਤਾਲੀਮ ਵਿਚ ਫਾਇਦਾ ਹੋ ਸਕੇਗਾ ।

**Expunged as ordered by the Chair

**Mr. Deputy Speaker :** Motion moved—

"This House recommends to the State Government that it should make available to the children of parents or guardians having annual income amounting to Rs. 3,600 or below, the same facilities in service and education which are available to the children belonging to Backward Classes."

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਡਿਪਟੀ ਸਪੀਕਰ ਸਾਹਿਬ, ਮੈਂ ਆਪਣੀ ਅਮੈਂਡਮੈਂਟ ਤੇ ਬੋਲਣਾ ਚਾਹੁੰਦਾ ਹਾਂ ।

ਮੈਂ ਮੂਵ ਕਰਦਾ ਹਾਂ ਕਿ ਰੈਜ਼ੋਲਿਊਸ਼ਨ ਦੀ ਚੌਥੀ ਲਾਈਨ ਵਿਚ 3,600 ਦੀ ਬਜਾਏ 6,000 ਰਖਿਆ ਜਾਏ ।

ਡਿਪਟੀ ਸਪੀਕਰ ਸਾਹਿਬ, ਤਾਲੀਮ ਦਾ ਵਿਸ਼ਾ ਬਹੁਤ ਮਹੱਤਵ ਰਖਦਾ ਹੈ। ਤਾਲੀਮ ਦਾ ਅਰਥ ਹੈ ਕਿ ਆਉਣ ਵਾਲੀ ਪੀੜ੍ਹੀ ਦਾ ਸਰਬ ਪੱਖੀ ਵਿਕਾਸ ਕੀਤਾ ਜਾਏ। ਆਜ਼ਾਦੀ ਤੋਂ ਪਹਿਲਾਂ ਲੋਕਾਂ ਦੀ ਹਾਲਤ ਬਹੁਤ ਭੈੜੀ ਸੀ । ਆਜ਼ਾਦੀ ਆਉਣ ਉਪਰੰਤ ਜਿਸ ਵੇਲੇ ਆਪਣਾ ਵਿਧਾਨ ਬਣਿਆ ਉਨ੍ਹਾਂ ਦੇ ਆਸ਼ਾਵਾਂ ਨੂੰ ਸਾਹਮਣੇ ਰਖਕੇ ਡਾਇਰੈਕਟਿਵ ਪ੍ਰਿੰਸੀਪਲ ਵਿਚ ਆਖਿਆ ਗਿਆ ਕਿ ਦਸ ਸਾਲਾਂ ਵਿਚ 14 ਸਾਲ ਦੀ ਉਮਰ ਤਕ ਦੇ ਬੱਚਿਆਂ ਨੂੰ ਕੰਪਲਸਰੀ ਵਿਦਿਆ ਦਿਆਂਗੇ। ਜੇ ਇਸ ਤੇ ਅਮਲ ਕਰਦੇ ਤਾਂ ਅੱਜ ਅਵਸਥਾ ਕੁਝ ਹੀ ਕੁਝ ਹੋਣੀ ਸੀ । ਅੱਜ 30 ਸਾਲ ਆਜ਼ਾਦੀ ਮਿਲੇ ਨੂੰ ਹੋ ਚੁਕੇ ਹਨ ਪਰ ਹਾਲਤ ਇਹ ਹੈ ਕਿ ਸਿਰਫ 29 ਫੀ ਸਦੀ ਲੋਕਾਂ ਤਕ ਵਿਦਿਆ ਪਹੁੰਚ ਸਕੀ ਹੈ ਭਾਵੇਂ ਪੰਜਾਬ ਵਿਚ ਥੋੜ੍ਹਾ ਜਿਹਾ ਫਰਕ ਹੋਵੇਗਾ ਪਰ ਹਿੰਦੁਸਤਾਨ ਦੀ ਫਿਗਰ ਮੈਂ ਤੁਹਾਡੇ ਸਾਹਮਣੇ ਰਖੀ ਹੈ ।ਇੱਕ ਬਹੁਤ ਵੱਡਾ ਕਾਰਣ ਇਸ ਦਾ ਪਰਸਾਰ ਨਾ ਹੋਣ ਦਾ ਇਹ ਵੀ ਹੈ ਕਿ ਸਰਕਾਰ ਦੀਆਂ ਨੀਤੀਆਂ ਵਿਚ ਖਾਮੀ ਰਹੀ ਹੈ । ਸੱਭ ਤੋਂ ਵੱਡੀ ਖਾਮੀ ਇਹ ਹੈ ਕਿ ਐਸੀਆਂ ਨੀਤੀਆਂ ਬਣਾਈਆਂ ਗਈਆਂ ਹਨ ਜਿਸ ਤੋਂ ਕਿ ਸਾਰੀ ਕੌਮ ਫਾਇਦਾ ਨਹੀਂ ਉਠ ਸਕੀ। ਜਿਸ ਕੋਲ ਰੁਪਿਆ ਹੈ ਉਹ ਉਸ ਨੂੰ ਖਰੀਦ ਲੈਂਦਾ ਹੈ । ਗਰੀਬ ਆਦਮੀਆਂ ਨੂੰ ਜੋ ਆਪਣੇ ਬੱਚਿਆਂ ਨੂੰ ਵਿਦਿਆ ਦੇਣ ਲਈ ਸਹੂਲਤਾਂ ਮਿਲਣੀਆਂ ਚਾਹੀਦੀਆਂ ਸੀ ਉਹ ਨਹੀਂ ਮਿਲੀਆਂ ਹਨ।

1938 ਵਿਚ ਮਹਾਤਮਾ ਗਾਂਧੀ ਨੇ ਤਾਲੀਮ ਦਾ ਸਿਧਾਂਤ ਪੇਸ਼ ਕੀਤਾ ਸੀ। ਉਨ੍ਹਾਂ ਨੇ ਕਿਹਾ ਸੀ ਕਿ ਵਿਦਿਆ ਇਸ ਕਿਸਮ ਦੀ ਹੋਣੀ ਚਾਹੀਦੀ ਹੈ ਜਿਸ ਨਾਲ ਕਿ ਸਾਰੇ ਸਮਾਜ ਵਿਚ ਆਪਟੀਮਿਜ਼ਮ ਪੈਦਾ ਹੋਵੇ । ਵਿਦਿਆ ਇਸ ਢੰਗ ਦੀ ਹੋਣੀ ਚਾਹੀਦੀ ਹੈ ਜਿਸ ਨਾਲ ਕਿ ਦੇਸ਼ ਅੰਦਰ ਭੁੱਖ, ਗਰੀਬੀ ਔਰ ਬੇਕਾਰੀ ਮਿਟ ਜਾਵੇ। ਸਮਾਜ ਅੰਦਰ ਐਸੀ ਹਾਲਤ ਪੈਦਾ ਕੀਤੀ ਜਾਵੇ ਜਿਸ ਨਾਲ ਬੱਚਿਆਂ ਨੂੰ ਘਟੋ ਘਟ ਐਸੀ ਤਾਲੀਮ ਜ਼ਰੂਰ ਮਿਲ ਸਕੇ ਜਿਸ ਨਾਲ ਉਹ ਲਿਖਣ ਔਰ ਪੜ੍ਹਨ ਦਾ ਗਿਆਨ ਜ਼ਰੂਰ ਪਰਾਪਤ ਕਰ ਸਕਣ। ਪਰ ਬਦਕਿਸਮਤੀ ਦੀ ਗਲ ਇਹ ਹੈ ਕਿ ਸਾਡੀ ਤਾਲੀਮ ਦਾ ਢਾਂਚਾ ਕੁਝ ਹੋਰ ਹੀ ਤਰ੍ਹਾਂ ਦਾ ਹੈ । ਉਂਝ ਤਾਂ ਕਿਹਾ ਜਾਂਦਾ ਹੈ ਕਿ ਹਰ ਬੱਚੇ ਨੂੰ ਸਕੂਲ ਵਿਚ ਲਿਆਂਦਾ ਜਾਏ। ਪਰ ਜੇ ਸਕੂਲ ਲਈ ਬਿਲਡਿੰਗ ਚਾਹੀਦੀ ਹੈ ਤਾਂ ਪਿੰਡ ਦੀ ਪੰਚਾਇਤ ਨੂੰ ਕਿਹਾ ਜਾਂਦਾ ਹੈ ਕਿ ਉਹ ਬਿਲਡਿੰਗ ਦੇਵੇ। ਜੇ ਬਿਲਡਿੰਗ ਨਹੀਂ ਤਾਂ ਛੱਪਰਾਂ ਵਿਚ ਬੱਚੇ ਬੈਠਦੇ ਹਨ । ਜੇ ਛੱਪਰ ਨਹੀਂ ਤਾਂ ਦਰਖਤਾਂ ਦੇ ਥਲੇ ਬੈਠਕੇ ਪੜ੍ਹਦੇ ਹਨ। ਉਨ੍ਹਾਂ ਦੇ ਬੈਠਣ ਲਈ ਉਥੇ ਟਾਟ ਨਹੀਂ ਹਨ । ਪੀਣ ਲਈ ਪਾਣੀ ਦੇ ਨਲਕੇ ਨਹੀਂ ਹਨ । ਨਤੀਜੇ ਵਜੋਂ ਬੱਚੇ ਜਿਹੜੇ ਸਕੂਲ ਪੜ੍ਹਨ ਜਾਂਦੇ ਹਨ ਉਨ੍ਹਾਂ ਦੇ ਗਲੇ ਵਿਚ ਇੱਕ ਪਾਸੇ ਪਾਣੀ ਦੀ ਬੋਤਲ ਹੁੰਦੀ ਹੈ ਔਰ ਦੂਜੇ ਪਾਸੇ ਢੇਰ ਕਿਤਾਬਾਂ ਦਾ ਥੈਲਾ ਹੁੰਦਾ ਹੈ। ਇਸ ਤਰ੍ਹਾਂ ਨਾਲ ਬੱਚੇ ਸਕੂਲ ਵਿਚ ਵਿਦਿਆ ਪ੍ਰਾਪਤ ਕਰਨ ਲਈ ਜਾਂਦੇ ਹਨ। ਇੱਕ ਪਾਸੇ ਤਾਂ ਐਜੂਕੇਸ਼ਨ ਲਈ ਇਹ ਹਾਲਤ ਹੈ ਔਰ ਦੂਜੇ ਪਾਸੇ ਕਰੋੜਾਂ ਰੁਪਏ ਦਾ ਖਰਚ ਕੀਤਾ ਜਾਂਦਾ ਹੈ, ਕੈਂਪਸ ਲਗਾਏ ਜਾਂਦੇ ਹਨ, ਆਡੀਟੋਰੀਅਮ ਬਣਾਏ ਜਾਂਦੇ ਹਨ । ਠੀਕ ਹੈ ਮੈਂ ਇਨ੍ਹਾਂ ਗੱਲਾਂ ਨੂੰ ਬੁਰਾ ਨਹੀਂ ਕਹਿੰਦਾ ਹਾਂ ਪਰ

ਜਿਹੜੀ ਤੁਸੀਂ ਵਿਦਿਅਕ ਪਰਣਾਲੀ ਦੀ ਬੁਨਿਆਦ ਥੋਥੀ ਰਖ ਲਈ ਇਹ ਠੀਕ ਨਹੀਂ ਹੈ। ਇੱਕ ਪਾਸੇ ਤਾਂ ਕਰੋੜਾਂ ਦਾ ਖਰਚਾ ਕੀਤਾ ਜਾਂਦਾ ਹੈ ਔਰ ਦੂਸਰੇ ਪਾਸੇ ਬੱਚਿਆਂ ਨੂੰ ਪੀਣ ਲਈ ਪਾਣੀ ਦੀ ਬੋਤਲ, ਬੈਠਣ ਲਈ ਬੋਰੀ ਖੁਦ ਨਾਲ ਲਿਜਾਣੀ ਪੈਂਦੀ ਹੈ। ਅੱਜ ਵੀ ਸਵਾਲ ਸਪੋਰਟਸ ਦੇ ਬਾਰੇ ਆਇਆ ਸੀ ਜੋ ਕਿ ਤਾਲੀਮ ਨਾਲ ਸਬੰਧਤ ਹੈ। ਤੁਹਾਨੂੰ ਪਤਾ ਹੀ ਹੈ ਕਿ ਅਸੀਂ ਸਪੋਰਟਸ ਵਿਚ ਕਿੰਨੇ ਪਿੱਛੇ ਹਾਂ ਅਤੇ ਬਾਹਰਲੇ ਕੰਟਰੀਜ਼ ਵਿਚ ਜਾ ਕੇ ਅਸੀਂ ਬੇਇਜ਼ਤੀ ਕਰਵਾਉਂਦੇ ਹਾਂ। ਸਾਡੇ ਮੁਲਕ ਵਿਚ ਬੱਚਿਆਂ ਦੇ ਖੇਡਣ ਲਈ ਗਰਾਊਂਡਜ਼ ਨਹੀਂ, ਕੋਈ ਸਾਮਾਨ ਨਹੀਂ ਹੈ। ਉਨ੍ਹਾਂ ਦੀ ਕੋਈ ਯੂਨੀਫਾਰਮ ਨਹੀਂ ਅਤੇ ਉਨ੍ਹਾਂ ਪਾਸ ਬੂਟ ਤਕ ਨਹੀਂ ਹਨ। ਬੱਚਿਆਂ ਦੇ ਮਾਪੇ 40, 40 ਰੁਪਏ ਦੇ ਬੂਟ ਨਹੀਂ ਲੈ ਕੇ ਦੇ ਸਕਦੇ। ਉਨ੍ਹਾਂ ਵਿਚਾਰਿਆਂ ਪਾਸ ਤਾਂ ਕਿਤਾਬਾਂ ਲੈਣ ਲਈ ਪੈਸੇ ਨਹੀਂ ਹੁੰਦੇ ਅਤੇ ਨਤੀਜਾ ਇਹ ਹੁੰਦਾ ਹੈ ਕਿ ਬੱਚੇ ਤਾਲੀਮ ਤੋਂ ਰਹਿ ਜਾਂਦੇ ਹਨ। ਜਿਸ ਸਮਾਜ ਦੇ ਵਿਚ ਭੁੱਖ ਹੋਵੇ, ਗਰੀਬੀ ਹੋਵੇ ਤਾਂ ਉਸ ਸਮਾਜ ਦੇ ਬੱਚੇ ਕਿਸ ਤਰ੍ਹਾਂ ਤਰੱਕੀ ਕਰ ਸਕਦੇ ਹਨ। ਸਾਡੇ ਮੁਲਕ ਵਿਚ 40, 50 ਫੀ ਸਦੀ ਆਬਾਦੀ ਐਸੀ ਹੈ ਜਿਸ ਨੂੰ ਇਕ ਡੰਗ ਦੀ ਰੋਟੀ ਖਾਣ ਨੂੰ ਨਹੀਂ ਮਿਲਦੀ। ਉਹ ਆਪਣੇ ਬੱਚਿਆਂ ਦਾ ਖਰਚ ਨਹੀਂ ਦੇ ਸਕਦੇ। ਭਾਵੇਂ ਕੋਈ ਬੱਚਾ ਸ਼ਡਿਊਲਡ ਕਾਸਟ ਹੋਵੇ ਅਤੇ ਜਾਂ ਦੂਸਰੀ ਜਾਤ ਦਾ ਹੋਵੇ, ਉਸ ਨੂੰ ਪੜ੍ਹਨ ਲਈ ਪੂਰੀਆਂ ਕਿਤਾਬਾਂ ਚਾਹੀਦੀਆਂ ਹਨ, ਪੂਰਾ ਲਿਬਾਸ ਚਾਹੀਦਾ ਹੈ। ਜੇ ਉਸ ਨੂੰ ਇਹ ਸਾਰੀਆਂ ਚੀਜ਼ਾਂ ਨਾ ਮਿਲਣ ਤਾਂ ਉਹ ਕਿਸ ਤਰ੍ਹਾਂ ਅੱਗੇ ਜਾ ਸਕਦਾ ਹੈ। ਗਰੀਬ ਬੱਚਿਆਂ ਦੀਆਂ ਮਾਵਾਂ ਬੱਚਿਆਂ ਨੂੰ ਸਕੂਲੇ ਇਸ ਕਰਕੇ ਭੇਜ ਦਿੰਦੀਆਂ ਹਨ ਤਾਂ ਕਿ ਉਹ ਘਰ ਬੈਠ ਕੇ ਨਾ ਰੋਣ ਅਤੇ ਸਕੂਲ ਜਾ ਕੇ ਰੋਣ। ਫਿਰ ਮੈਨੂੰ ਸਮਝ ਨਹੀਂ ਆ ਰਹੀ ਕਿ ਇਨ੍ਹਾਂ ਹਾਲਾਤ ਵਿਚ ਮਹਾਤਮਾ ਗਾਂਧੀ ਦਾ ਸਰਵਪੱਖੀ ਵਿਕਾਸ ਕਿਸ ਤਰ੍ਹਾਂ ਹੋਵੇਗਾ ? ਫਿਰ ਅਸੀਂ ਕਹਿੰਦੇ ਹਾਂ ਕਿ ਸੌ ਫੀ ਸਦੀ ਬੱਚੇ ਸਕੂਲ ਵਿਚ ਦਾਖਲ ਹੋ ਗਏ ਹਨ। ਪਰ, ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਸਾਰੇ ਹਿੰਦੁਸਤਾਨ ਦੀ ਰਿਪੋਰਟ ਹੈ, ਮੈਂ ਇਸ ਤੋਂ ਪੜ੍ਹ ਕੇ ਤੁਹਾਨੂੰ ਦਸਦਾ ਹਾਂ ਕਿ ਸਾਡੇ ਬੱਚੇ ਕਿੰਨਾ ਕੁ ਪੜ੍ਹਦੇ ਹਨ। ਪਹਿਲੀ ਜਮਾਤ ਵਿਚੋਂ ਜਿਹੜੇ ਬੱਚੇ ਹਟ ਜਾਂਦੇ ਹਨ ਅਤੇ ਉਹ ਦੂਸਰੀ ਵਿਚ ਨਹੀਂ ਜਾਂਦੇ ਉਨ੍ਹਾਂ ਦੀ ਗਿਣਤੀ 20.1 ਫੀ ਸਦੀ ਹੈ। ਦੂਜੀ ਜਮਾਤ ਵਿਚੋਂ ਜਿਹੜੇ ਹਟ ਜਾਂਦੇ ਹਨ ਉਨ੍ਹਾਂ ਦੀ ਗਿਣਤੀ 6 ਫੀ ਸਦੀ ਹੈ। ਤੀਸਰੀ ਜਮਾਤ ਵਿਚੋਂ ਜਿਹੜੇ ਹਟ ਜਾਂਦੇ ਹਨ ਉਨ੍ਹਾਂ ਦੀ ਗਿਣਤੀ 13.4 ਫੀ ਸਦੀ ਹੈ। ਚੌਥੀ ਜਮਾਤ ਵਿਚੋਂ ਜਿਹੜੇ ਡਿੱਗ ਜਾਂਦੇ ਹਨ ਉਨ੍ਹਾਂ ਦੀ ਗਿਣਤੀ 12.2 ਫੀ ਸਦੀ ਹੈ। ਪੰਜਵੀਂ ਜਮਾਤ ਵਿਚੋਂ ਜਿਹੜੇ ਡਿੱਗ ਜਾਂਦੇ ਹਨ ਉਨ੍ਹਾਂ ਦੀ ਗਿਣਤੀ 5 ਫੀ ਸਦੀ ਹੈ ਅਤੇ 6 ਵੀਂ ਜਮਾਤ ਵਿਚੋਂ ਜਿਹੜੇ ਬੱਚੇ ਡਿਗ ਜਾਂਦੇ ਹਨ ਉਨ੍ਹਾਂ ਦੀ ਗਿਣਤੀ 5.7 ਫੀ ਸਦੀ ਹੈ। ਇਸ ਤਰ੍ਹਾਂ ਬਹੁਤ ਸਾਰੇ ਬੱਚੇ ਛੇਵੀਂ ਜਮਾਤ ਤੱਕ ਹੀ ਮਸਾਂ ਜਾਂਦੇ ਹਨ ਅਤੇ ਫਿਰ ਹਟ ਜਾਂਦੇ ਹਨ। ਇਸ ਦਾ ਕਾਰਨ ਇਹ ਵੀ ਹੈ ਕਿ ਉਨ੍ਹਾਂ ਦੇ ਮਾਪੇ ਉਨ੍ਹਾਂ ਦੀਆਂ ਲੋੜਾਂ ਪੂਰੀਆਂ ਨਹੀਂ ਕਰ ਸਕਦੇ। ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਛੇਵੀਂ ਜਮਾਤ ਦਾ ਬੱਚਾ ਕੀ ਕੁਝ ਜਾਣਦਾ ਹੁੰਦਾ ਹੈ। ਇਹ ਠੀਕ ਹੈ ਕਿ ਕੁਝ ਸਟੇਟਾਂ ਨਾਲੋਂ ਅਸੀਂ ਵਿਦਿਅਕ ਖੇਤਰ ਵਿਚ ਕੁਝ ਅੱਗੇ ਹਾਂ।

**ਸਰਦਾਰ ਸ਼ਸ਼ਪਾਲ ਸਿੰਘ** . ** ** **

**Mr. Deputy Speaker :** This is no point of order. ਤੁਸੀਂ ਜੋ ਅਮੈਂਡਮੈਂਟ ਦਿਤੀ ਹੈ ਉਸ ਬਾਰੇ ਬੋਲੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਠੀਕ ਹੈ ਜੀ, ਮੈਂ ਉਧਰ ਹੀ ਆ ਰਿਹਾ ਹਾਂ। ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਅੱਛੀ ਗੱਲ ਹੋਈ ਕਿ ਆਜ਼ਾਦੀ ਆਉਣ ਤੋਂ ਬਾਅਦ ਸਰਕਾਰ ਨੇ ਫੈਸਲਾ ਕੀਤਾ

---

**Expunged as ordered by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਕਿ ਪਛੜੀਆਂ ਜਾਤੀਆਂ ਜਾਂ ਸ਼ਡਿਊਲਡ ਕਾਸਟਸ ਨੂੰ ਸਹੂਲਤਾਂ ਦਿਤੀਆਂ ਜਾਣਗੀਆਂ। ਉਨ੍ਹਾਂ ਦੇ ਬੱਚਿਆਂ ਨੂੰ ਵਜ਼ੀਫੇ ਅਤੇ ਹੋਰ ਕਈ ਕਿਸਮ ਦੀਆਂ ਸਹੂਲਤਾਂ ਦਿਤੀਆਂ ਜਾਣਗੀਆਂ। ਇਹ ਬੜਾ ਭਾਰੀ ਕੰਮ ਸੀ। ਇਸ ਪਾਸੇ ਸਹੂਲਤਾਂ ਦਿਤੀਆਂ ਗਈਆਂ। ਥੱਲੇ ਲਿਤਾੜੇ ਲੋਕਾਂ ਨੂੰ ਉਪਰ ਚੁਕਿਆ ਗਿਆ, ਅਸੀਂ ਇਸ ਦਾ ਸਵਾਗਤ ਕਰਦੇ ਹਾਂ। ਪਰ ਇਹ ਪੜ੍ਹੇ ਲਿਖੇ ਲੋਕ ਜਿਹੜੇ ਆਈ. ਏ. ਐਸ. ਅਫ਼ਸਰ ਬਣ ਗਏ ਜਾਂ ਜਿਨ੍ਹਾਂ ਨੇ ਵੱਡੇ ਵੱਡੇ ਫਾਰਮ ਬਣਾ ਲਏ ਪਰ ਫਿਰ ਵੀ ਉਹ ਸ਼ਡਿਊਲਡ ਕਾਸਟ ਹੀ ਰਹੇ, ਇਹ ਗੱਲ ਠੀਕ ਨਹੀਂ। ਉਨ੍ਹਾਂ ਦੇ ਨਾਲ ਦੇ ਆਦਮੀ ਜਿਹੜੇ ਕਿ ਦੂਜੀਆਂ ਜਾਤੀਆਂ ਦੇ ਹਨ ਅਤੇ ਉਹ ਭੁੱਖੇ ਮਰ ਰਹੇ ਹਨ ਤਾਂ ਇਹ ਵੀ ਠੀਕ ਨਹੀਂ ਲੱਗਦਾ ਕਿ ਇਕ ਪਾਸੇ ਤਾਂ ਦੂਜੀਆਂ ਜਾਤਾਂ ਦੇ ਲੋਕ ਭੁੱਖੇ ਮਰਨ ਪਰ ਸ਼ਡਿਊਲਡ ਜਾਤੀ ਦੇ ਲੋਕ ਜਿਹੜੇ ਵੱਡੇ ਵੱਡੇ ਅਫ਼ਸਰ ਬਣ ਗਏ ਜਾਂ ਜਿਨ੍ਹਾਂ ਨੇ ਵੱਡੇ ਵੱਡੇ ਫਾਰਮ ਬਣਾ ਲਏ ਅਤੇ ਫਿਰ ਵੀ ਉਹ ਸ਼ਡਿਊਲਡ ਕਾਸਟ ਵਾਲੀਆਂ ਸਹੂਲਤਾਂ ਲੈਣ। ਇਸ ਕਰਕੇ ਇਹ ਜਿਹੜਾ ਮਤਾ ਆਇਆ ਹੈ, ਇਹ ਪ੍ਰਸ਼ੰਸਾਯੋਗ ਹੈ। 3,600 ਰੁਪਏ ਨਾਲ ਕੁਝ ਨਹੀਂ ਬਣਦਾ। ਇਹ ਲਿਮਿਟ ਰੇਜ਼ ਹੋਣੀ ਚਾਹੀਦੀ ਹੈ।

ਪਹਿਲੇ ਕਹਿੰਦੇ ਸੀ ਕਿ ਅਸੀਂ ਸੋਸ਼ਲਿਜ਼ਮ ਲਿਆਉਣਾ ਹੈ ਅਤੇ ਹੁਣ ਵਾਲੇ ਕਹਿੰਦੇ ਹਨ ਕਿ ਗਾਂਧੀ-ਵਾਦ ਸੋਸ਼ਲਿਜ਼ਮ ਲਿਆਉਣਾ ਹੈ। ਪਰ ਮੈਂ ਕਹਿੰਦਾ ਹਾਂ ਕਿ ਕਿਤੇ ਇਹ ਨਾ ਹੋਵੇ ਕਿ ਗੱਲਾਂ ਹੀ ਕਰਦੇ ਰਹਿਣ ਅਤੇ ਅਮਲ ਵਿਚ ਕੁਝ ਵੀ ਨਾ ਹੋਵੇ। ਇਸ ਲਈ ਮੇਰੀ ਤਰਮੀਮ ਹੈ ਕਿ ਇਹ ਹੱਦ 6 ਹਜ਼ਾਰ ਦੀ ਰੱਖੀ ਜਾਵੇ, ਜਾਤ ਪਾਤ ਦਾ ਝਗੜਾ ਪਾਸੇ ਰੱਖਿਆ ਜਾਵੇ, ਫਿਰ ਗਰੀਬਾਂ ਦੇ ਬੱਚਿਆਂ ਨੂੰ ਫੀਸ ਦੀ ਮੁਆਫੀ ਅਤੇ ਹੋਰ ਸਹੂਲਤਾਂ ਦਿਤੀਆਂ ਜਾਣ ਅਤੇ ਵਜ਼ੀਫੇ ਦਿਤੇ ਜਾਣ। ਇਸ ਆਧਾਰ ਤੇ ਮੈਂ ਆਪਣੀ ਅਮੈਂਡਮੈਂਟ ਪੇਸ਼ ਕੀਤੀ ਹੈ ਕਿ 36 ਸੌ ਦੀ ਥਾਂ ਇਹ ਲਿਮਿਟ 6 ਹਜ਼ਾਰ ਹੋਣੀ ਚਾਹੀਦੀ ਹੈ।

**Mr. Deputy Speaker :** Motion moved—

In line 4, for the figure "3,600" occurring after the words "amounting to" substitute "Rs. 6,000"

**ਸਰਦਾਰ ਸ਼ਸ਼ਪਾਲ ਸਿੰਘ** (ਅਜਨਾਲਾ) : ਡਿਪਟੀ ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਨੇ ਜਿਹੜਾ ਮਤਾ ਲਿਆਂਦਾ ਹੈ, ਇਸ ਬਾਰੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਇਹ ਬਹੁਤ ਸ਼ਲਾਘਾ-ਯੋਗ ਮਤਾ ਹੈ, ਲੇਕਿਨ ਇਹ ਬੇਵਕਤ ਹੈ ਅਤੇ ਇਸ ਦੇ ਵਿਚ ** ** ਹੈ। ਇਸ ਮਤੇ ਬਾਰੇ ਮੈਂ ਅਰਜ਼ ਕਰਾਂਗਾ ਕਿ ਅਗਰ ਡਾਕਟਰ ਸਾਹਿਬ ਰਿਕਾਰਡ ਦੇਖ ਲੈਂਦੇ ਤਾਂ ਇਨ੍ਹਾਂ ਨੂੰ ਮਤੇ ਵਿੱਚ 36 ਸੌ ਲਿਖਣ ਦੀ ਜ਼ਰੂਰਤ ਮਹਿਸੂਸ ਨਾ ਹੁੰਦੀ। ਇਹ ਗੌਰਮਿੰਟ ਦੀਆਂ ਇੰਸਟਰੱਕਸ਼ਨਜ਼ ਵਿੱਚ ਦਰਜ ਹੈ ਕਿ 36 ਸੌ ਦੀ ਲਿਮਿਟ ਰੇਜ਼ ਕਰਕੇ 6 ਹਜ਼ਾਰ ਕਰ ਦਿੱਤੀ ਗਈ ਹੈ। ਰਿਜ਼ਰਵੇਸ਼ਨ ਫਾਰ ਸ਼ੈਡਿਊਲਡ ਕਾਸਟਸ ਐਂਡ ਬੈਕਵਰਡ ਕਲਾਸਿਜ਼ ਬਾਰੇ ਗੌਰਮਿੰਟ ਦੀਆਂ ਇੰਸਟਰੱਕਸ਼ਨਜ਼ ਕੰਪੈਡੀਅਮ ਦੇ ਸਫਾ ਨੰ: 186 ਤੇ ਹਨ ਅਤੇ ਉਥੇ ਇਹ ਲਿਖਿਆ ਗਿਆ ਹੈ ਕਿ ਇਹ ਲਿਮਿਟ 6 ਹਜ਼ਾਰ ਕਰ ਦਿੱਤੀ ਗਈ ਹੈ। (ਵਿਘਨ) ਇਸ ਲਈ ਤੁਹਾਡਾ ਇਹ ਮੱਤਾ ਬੇਵਕਤ ਹੈ ਕਿਉਂਕਿ ਡਾਕਟਰ ਸਾਹਿਬ ਨੂੰ ਪਤਾ ਹੈ ਕਿ ਜਿਹੜਾ ਬੱਜਟ 1977 ਵਿੱਚ ਇਨ੍ਹਾਂ ਦੀ ਸਰਕਾਰ ਨੇ ਬਣਾਇਆ ਸੀ ਉਸੇ ਬੱਜਟ ਵਿੱਚ ਹੀ ਇਹ ਕੰਮ ਚਲ ਰਿਹਾ ਹੈ। ਇਨ੍ਹਾਂ ਦੀ ਕਾਂਗਰਸ ਸਰਕਾਰ ਨੇ 90 ਕਰੋੜ ਰੁਪਏ ਦਾ ਘਾਟਾ ਪਾਕੇ ਖਜ਼ਾਨਾ ਛੱਡਿਆ ਸੀ। ਸੋ ਉਸ ਦੇ ਨਾਲ ਇਨ੍ਹਾਂ ਹਾਲਾਤ ਵਿਚ ਇਹ ਅੱਜ ਦੀ ਸਰਕਾਰ ਕੰਮ ਚਲਾ ਰਹੀ ਹੈ। ਇਸ ਲਈ ਇਹ ਮਤਾ ** ** ਵਾਲਾ ਹੈ। ਡਾਕਟਰ ਸਾਹਿਬ, ਜਦ ਤੁਸੀਂ ਸਪੀਕਰ ਦੀ ਚੇਅਰ ਤੇ ਬੈਠ ਕੇ ਨਹੀਂ ਕਰ ਸਕੇ ਤਾਂ ਹੁਣ ਉਸ ਕੁਰਸੀ ਤੋਂ ਲੱਥ ਕੇ ਕਿਵੇਂ ਕਹਿ ਰਹੇ ਹੋ ਕਿ ਗਰੀਬਾਂ ਦੀ ਭਲਾਈ

**Expunged as ordered by the Chair.

ਹੋਣੀ ਚਾਹੀਦੀ ਹੈ, ਇਹ ਹੋਣਾ ਚਾਹੀਦਾ ਹੈ ਅਤੇ ਉਹ ਹੋਣਾ ਚਾਹੀਦਾ ਹੈ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਹ 30 ਸਾਲ ਸੁੱਤੇ ਰਹੇ ਅਤੇ ਹੁਣ ਜਦ ਉਸ ਕੁਰਸੀ ਤੋਂ ਉਤਰਕੇ ਆਏ ਹਨ ਤਾਂ ਹੁਣ ਇਨ੍ਹਾਂ ਨੂੰ ਗੁਰਬਤ ਯਾਦ ਆ ਗਈ ਹੈ, ਹੁਣ ਇਨ੍ਹਾਂ ਨੂੰ ਅਜਿਹੀਆਂ ਗੱਲਾਂ ਯਾਦ ਆ ਗਈਆਂ ਹਨ। ਡਿਪਟੀ ਸਪੀਕਰ ਸਾਹਿਬ, ਇਹ ਕਰੋਕੋਡਾਈਲ ਟੀਅਰਜ਼ ਹਨ। ਦੋ ਤਿੰਨ ਮਹੀਨਿਆਂ ਨੂੰ ਬੱਜਟ ਆ ਰਿਹਾ ਹੈ, ਇਹ ਉਸ ਨੂੰ ਦੇਖ ਸਕਦੇ ਸੀ। ਠੀਕ ਹੈ, ਅਸੀਂ ਮਹਿਸੂਸ ਕਰਦੇ ਹਾਂ ਕਿ ਸਾਡੀ ਸਟੇਟ ਦੀ ਵੈਲਫੇਅਰ ਹੋਣੀ ਚਾਹੀਦੀ ਹੈ। ਗਰੀਬ ਲੋਕਾਂ ਨੂੰ ਉਪਰ ਚੁੱਕਣ ਦੀ ਜ਼ਿੰਮੇਵਾਰੀ ਸਰਕਾਰ ਦੀ ਹੁੰਦੀ ਹੈ ਅਤੇ ਗਰੀਬਾਂ ਲਈ ਵਿਦਿਆ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਅਤੇ ਗਰੀਬਾਂ ਲਈ ਫ੍ਰੀ ਇਲਾਜ ਹਸਪਤਾਲਾਂ ਵਿੱਚ ਹੋਣਾ ਚਾਹੀਦਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ** **

**Mr Deputy Speaker** : This is no point of order

**ਸਰਦਾਰ ਸ਼ਸ਼ਪਾਲ ਸਿੰਘ** : ਮੈਂ ਬੇਨਤੀ ਕਰਾਂਗਾ ਕਿ ਇਹ ਉਤਾਵਲੇ ਨਾ ਹੋਣ। ਮੈਂ ਇਨ੍ਹਾਂ ਦੀਆਂ ਗੱਲਾਂ ਪੇਸ਼ੇਂਟਲੀ ਸੁਣੀਆਂ ਹਨ ਹੁਣ ਇਹ ਪੇਸ਼ੈਂਟਲੀ ਸੁਣਨ। ਮੈਂ ਅਰਜ਼ ਕਰਾਂਗਾ ਕਿ ਇਨ੍ਹਾਂ ਦੀ ਪਾਰਟੀ ਹਾਰ ਚੁੱਕੀ ਹੈ, ਇਨ੍ਹਾਂ ਦੀ ਪਾਰਟੀ ਨੂੰ ਹਿੰਦੁਸਤਾਨ ਦੀ ਜਨਤਾ ਨੇ ਠੁਕਰਾ ਦਿੱਤਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ** ** ਦਾ ਲਫਜ਼ ਅਨਪਾਰਲੀਮੈਂਟਰੀ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ** ** ਦਾ ਲਫਜ਼ ਰਿਕਾਰਡ ਵਿੱਚੋਂ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ ** ** ਮੇਰਾ ਮੱਤਲਬ ਇਹ ਹੈ ਕਿ ਨੀਯਤ। ਇਨ੍ਹਾਂ ਦੀ ਜੋ ਨੀਯਤ ਹੈ ਉਹ ਸਭ ਇਨ੍ਹਾਂ ਨੂੰ ਪਤਾ ਹੈ। ਇਹ ਰੈਜ਼ੋਲਿਊਸ਼ਨ ਇਸ ਵੇਲੇ ਲਿਆਉਣਾ ਠੀਕ ਨਹੀਂ। ਗੌਰਮਿੰਟ ਨੇ ਹਾਲਾਂ ਨਵਾਂ ਬਜਟ ਲਿਆਉਣਾ ਹੈ। ਇਹ ਜਾਣ ਬੁਝ ਕੇ ਰੈਜ਼ੋ-ਲਿਊਸ਼ਨ ਇਸ ਤਰ੍ਹਾਂ ਦਾ ਲਿਆਏ ਹਨ। ਇਸ ਪੱਖ ਤੋਂ ਮੈਂ ਲਫਜ਼ ** ** ਕਿਹਾ ਹੈ। ਇਹ ਮਾਨਯੋਗ ਸਪੀਕਰ ਰਹੇ ਹਨ ਅਤੇ ਪੁਰਾਣੇ ਪਾਰਲੀਮੈਂਟੇਰੀਅਨ ਹਨ, ਮੈਂ ਇਨ੍ਹਾਂ ਦੀ ਬੜੀ ਇਜ਼ਤ ਕਰਦਾ ਹਾਂ ਲੇਕਿਨ ਇਨ੍ਹਾਂ ਦਾ ਜਿਹੜਾ ਪ੍ਰੈਜ਼ੈਂਟ ਐਕਸ਼ਨ ਹੈ, ਇਸ ਮੌਕੇ ਤੇ ਜਿਹੜਾ ਐਕਸ਼ਨ ਹੈ ਉਹ [** ** ਤੇ ਮਬਨੀ ਹੈ।

**ਸ੍ਰੀ ਡਿਪਟੀ ਸਪੀਕਰ** : ਲਫਜ਼ ** ** ਐਕਸਪੰਜ ਕੀਤਾ ਜਾਂਦਾ ਹੈ। ਮੈਂ ਆਨਰੇਬਲ ਮੈਂਬਰਜ਼ ਅਗੇ ਰਿਕੁਐਸਟ ਕਰਾਂਗਾ ਕਿ ਉਹ ਬਾਕੀ ਦੇ ਆਨਰੇਬਲ ਮੈਂਬਰਜ਼ ਦੇ ਜਜ਼ਬਾਤ ਦਾ ਖਿਆਲ ਰਖਣ।

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਬੜੀ ਇੱਜ਼ਤ ਕਰਦਾ ਹਾਂ ਮੈਂ ਇਨ੍ਹਾਂ ਦਾ ਪੂਰਾ ਰਿਗਾਰਡ ਕਰਦਾ ਹਾਂ। ਮੈਂ ਬੇਨਤੀ ਕਰ ਰਿਹਾ ਸੀ ਕਿ ਇਹ ਜਿਹੜਾ ਰੈਜ਼ੋਲਿਊਸ਼ਨ ਹੈ (ਵਿਘਨ)।

**Sri A. Vishwanathan** : ** **

**Not recorded/Expunged as ordered by the Chair.

**Mr. Deputy Speaker** : It should not be recorded.

**ਸਰਦਾਰ ਸ਼ਸ਼ਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਜੋ ਵਿਸ਼ਵਾਨਾਥਨ ਜੀ ਨੇ ਦੱਸਿਆ ਹੈ ਉਸ ਦੇ ਨਾਲ ਮੈਂ ਵੀ ਸਹਿਮਤ ਹਾਂ ਕਿਉਂਕਿ ਮੈਂ ਵੀ ਵਕਾਲਤ ਕੀਤੀ ਹੈ। ਪਾਰਲੀਮੈਂਟਰੀ ਔਰ ਅਨਪਾਰਲੀਮੈਂਟਰੀ ਜਿਹੜੀਆਂ ਗਲਾਂ ਹੁੰਦੀਆਂ ਹਨ ਉਹ ਮੈਨੂੰ ਪਤਾ ਹਨ ਪਰ ਫਿਰ ਵੀ ਮੈਂ ਇਨਸਿਸਟ ਨਹੀਂ ਕਰਦਾ ਜੋ ਤੁਹਾਡਾ ਫੈਸਲਾ ਹੋ ਗਿਆ ਹੈ ਉਹ ਠੀਕ ਹੈ। ਮੈਂ ਕੋਸ਼ਿਸ਼ ਕਰਾਂਗਾ ਕਿ ਪੋਲੀਟੀਕਲ ** ਦਾ ਲਫਜ਼ ਦੁਬਾਰਾ ਆਪਣੀ ਸਪੀਚ ਵਿਚ ਨਾ ਲਿਆਵਾਂ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਜਿਹੜਾ ਇਨ੍ਹਾਂ ਨੇ ਮਤਾ ਲਿਆਂਦਾ ਹੈ ਉਹ ਦੀਦਾ-ਦਾਨਿਸਤਾ ਲਿਆਂਦਾ ਹੈ, ਨੋਇੰਗਲੀ ਲਿਆਂਦਾ ਹੈ। ਇਨ੍ਹਾਂ ਦੀ ਪਾਰਟੀ ਨੇ ਜੋ ਹਾਲਾਤ ਸਾਡੇ ਪੰਜਾਬ ਵਿਚ ਪੈਦਾ ਕੀਤੇ ਹਨ, ਜੋ ਇਕਨਾਮਿਕ ਕਰਾਈਸਿਜ਼ ਪੰਜਾਬ ਦੇ ਵਿਚ ਇਨ੍ਹਾਂ ਨੇ ਪੈਦਾ ਕੀਤੇ ਹਨ ਇਸ ਦੀ ਜ਼ਿਮੇਵਾਰੀ ਇਨ੍ਹਾਂ ਦੀ ਆਪਣੀ ਸਰਕਾਰ ਤੇ ਆਉਂਦੀ ਹੈ। ਇਨ੍ਹਾਂ ਨੇ ਇਸ ਹਾਲਾਤ ਦਾ ਫਾਇਦਾ ਉਠਾਉਂਦੇ ਹੋਏ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ। (ਵਿਘਨ) ਮੈਂ ਤੁਹਾਡੇ ਕੋਲ ਬੇਨਤੀ ਕਰ ਰਿਹਾ ਸੀ ਕਿ ਇਸਦੇ ਵਿਚ ਕੋਈ ਸ਼ਕ ਨਹੀਂ ਕਿ ਪੰਜਾਬ ਦੇ ਵਿਚ ਗਰੀਬਾਂ ਦੇ ਬੱਚਿਆਂ ਨੂੰ ਵਿਦਿਆ ਦੇਣੀ, ਉਨ੍ਹਾਂ ਨੂੰ ਸਹਾਇਤਾ ਦੇਣੀ ਸਰਕਾਰ ਦਾ ਫਰਜ਼ ਹੈ। ਹਮੇਸ਼ਾ ਉਹੀ ਸਰਕਾਰ ਕਾਮਯਾਬ ਹੋ ਸਕਦੀ ਹੈ ਜੋ ਇਸ ਢੰਗ ਨਾਲ ਕੰਮ ਕਰੇ ਕਿ ਗਰੀਬਾਂ ਦੇ ਬੱਚਿਆਂ ਨੂੰ ਪੂਰੀ ਪੜ੍ਹਾਈ ਦੇਵੇ, ਇਮਦਾਦ ਦੇਵੇ ਅਤੇ ਪੂਰੀਆਂ ਫੈਸਿਲਟੀਜ਼ ਦੇਵੇ। ਮੈਂ ਡਾਕਟਰ ਸਾਹਿਬ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ, ਉਨ੍ਹਾਂ ਨੇ ਬਹੁਤ ਗੱਲਾਂ ਕੀਤੀਆਂ ਹਨ ਕਿ ਅਸੀਂ ਹਰੀਜਨਾਂ ਦੀ, ਪਛੜੇ ਵਰਗ ਦੀ ਬੜੀ ਇਮਦਾਦ ਕੀਤੀ ਹੈ, ਉਨ੍ਹਾਂ ਨੂੰ ਅਸੀਂ ਬਹੁੱਤ ਉੱਚਾ ਚੁਕਿਆ ਹੈ ਅਤੇ ਹਰੀਜਨਾਂ ਦਾ ਅਸੀਂ ਬਹੁਤ ਫਾਇਦਾ ਕੀਤਾ ਹੈ, ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿੰਨਿਆਂ ਦਾ ਇਨ੍ਹਾਂ ਨੇ ਫਾਇਦਾ ਕੀਤਾ ਹੈ ਅਤੇ ਕਿਨਾਂ ਲੋਕਾਂ ਦਾ ਇਨ੍ਹਾਂ ਨੇ ਫਾਇਦਾ ਕੀਤਾ ਹੈ? ਇਨ੍ਹਾਂ ਨੇ ਫਾਇਦਾ ਕੀਤਾ ਹੈ ਚੰਦ ਲੋਕਾਂ ਦਾ, ਚੰਦ ਹਰੀਜਨਾਂ ਦਾ ਜਿਨ੍ਹਾਂ ਦੇ ਇਕ ਇਕ ਲੱਖ ਰੁਪਏ ਦੇ ਆਲੂ ਵਿਕਦੇ ਹਨ, ਲੇਕਿਨ 99.9 ਪ੍ਰਤੀਸ਼ਤ ਜੋ ਹਰੀਜਨ ਹਨ ਪਿੰਡਾਂ ਵਿਚ ਉਸੇ ਤਰ੍ਹਾਂ ਗੁਰਬਤ ਵਿਚ ਹਨ ਅਤੇ ਉਨ੍ਹਾਂ ਦੇ ਹਾਲਾਤ ਮਾੜੇ ਹਨ। ਇਨ੍ਹਾਂ ਨੇ ਕਾਗਜ਼ਾਂ ਵਿਚ ਤਾਂ ਦਰਜ ਕੀਤੇ ਹਨ ਕਿ ਅਸੀਂ ਉਨ੍ਹਾਂ ਨੂੰ ਬਹੁਤ ਉੱਚਾ ਚੁੱਕ ਦਿੱਤਾ ਹੈ ਅਤੇ ਇਹ ਵੀ ਕਹਿੰਦੇ ਹਨ ਕਿ ਹੁਣ ਹੋਰ ਲੋੜ ਨਹੀਂ। ਮੈਂ ਕਹਾਂਗਾ ਕਿ 30 ਸਾਲਾਂ ਵਿੱਚ ਇਹ ਕੁੱਝ ਨਹੀਂ ਕਰ ਸਕੇ।

'ਮਨ ਨਾ ਕਰਦਮ ਸ਼ੁਮਾ ਹਜ਼ਰਤ ਬਕਨੀਤ'

ਅਸੀਂ ਕੁਝ ਨਹੀਂ ਕਰ ਸਕੇ, ਇਹ ਕਹਿੰਦੇ ਹਨ ਕਿ ਹੁਣ ਤੁਸੀਂ ਕਰੋ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪੋਲੀਟੀਕਲ ਡਿਫੀਟ ਖਿੜੇ ਮੱਥੇ ਮੰਨ ਲੈਣੀ ਚਾਹੀਦੀ ਹੈ ਔਰ ਸੋਹਣੇ ਢੰਗ ਦੇ ਨਾਲ ਗੌਰਮਿੰਟ ਨੂੰ ਸੁਜੈਸ਼ਨਜ਼ ਦੇਣੀਆਂ ਚਾਹੀਦੀਆਂ ਹਨ ਨਾ ਕਿ ਪਲੇਟ ਫ਼ਾਰਮ ਦੇ ਉੱਤੇ ਆ ਕੇ ਇਸ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਚਾਹੀਦੀਆਂ ਹਨ। ਮੈਂ ਤੁਹਾਡੇ ਕੋਲ ਬੇਨਤੀ ਕਰਾਂਗਾ ਕਿ ਇਸ ਦੇ ਵਿੱਚ ਕੋਈ ਸ਼ੱਕ ਨਹੀਂ ਕਿ ਮੌਜੂਦਾ ਸਰਕਾਰ ਦੇ ਕੋਲ ਸਕੀਮਾਂ ਹਨ ਜਿਹੜੀਆਂ ਕਿ ਬਜਟ ਸੈਸ਼ਨ ਦੇ ਵਿੱਚ ਤੁਹਾਡੇ ਸਾਹਮਣੇ ਆਉਣੀਆਂ ਹਨ। ਮੈਂ ਡਾਕਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 30 ਸਾਲਾਂ ਵਿੱਚ ਤੁਹਾਡਾ ਜੋ ਕਿਰਦਾਰ ਰਿਹਾ ਹੈ ਕੀ ਇਹ ਠੀਕ ਨਹੀਂ ਕਿ ਤੁਸੀਂ ਸਰਮਾਇਦਾਰਾਂ ਔਰ ਕਾਰਖਾਨੇਦਾਰਾਂ ਦੇ ਹੀ ਭਾਈਵਾਲ ਰਹੇ ਹੋ? ਤੁਸੀਂ ਕਾਰਖਾਨੇਦਾਰਾਂ ਨੂੰ ਪਾਲਿਆ ਹੈ? ਜਿਨ੍ਹਾਂ ਕਾਰਖਾਨੇਦਾਰਾਂ ਦੇ 2-2, 3-3 ਕਾਰਖਾਨੇ ਸਨ ਅੱਜ ਉਹ 30, 40 ਕਾਰਖਾਨਿਆਂ ਦੇ ਮਾਲਕ ਹਨ। ਜੇ ਤਰੱਕੀ ਹੋਈ ਹੈ ਤਾਂ ਕਾਰਖਾਨੇਦਾਰਾਂ ਦੀ ਹੋਈ ਹੈ ਕਿਸੇ ਗਰੀਬ ਦੀ ਨਹੀਂ ਹੋਈ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਜੇ ਤੁਸੀਂ ਮਹਾਤਮਾ ਗਾਂਧੀ

**Expunged as ordered by the Chair.

ਜੀ ਦੇ ਹੁਕਮ ਦੀ, ਜਿਨ੍ਹਾਂ ਦੀ ਫੋਟੋ ਇਸ ਹਾਊਸ ਵਿੱਚ ਸਾਹਮਣੇ ਲਗੀ ਹੈ, ਪਾਲਣਾ ਕਰਦੇ ਅਤੇ ਹਰੀਜਨਾਂ ਦਾ ਕਲਿਆਣ ਕਰਨਾ ਚਾਹੁੰਦੇ ਤਾਂ ਆਪਣੇ 30 ਸਾਲ ਦੇ ਰਾਜ ਵਿਚ ਕਰ ਸਕਦੇ ਸੀ। ਡਿਪਟੀ ਸਪੀਕਰ ਸਾਹਿਬ, 30 ਸਾਲ ਦਾ ਅਰਸਾ ਇਕ ਨੇਸ਼ਨ ਦੀ ਜ਼ਿੰਦਗੀ ਵਿੱਚ ਬੜਾ ਲੰਮਾ ਅਰਸਾ ਹੁੰਦਾ ਹੈ। ਬੜੇ ਮੁਲਕਾਂ ਨੇ 5, 10 ਸਾਲ ਦੇ ਅਰਸੇ ਵਿੱਚ ਕਾਫੀ ਤਰੱਕੀ ਕਰ ਲਈ ਸੀ। ਜ਼ੀਰੋ ਤੋਂ ਸ਼ੁਰੂ ਹੋ ਕੇ ਜਰਮਨੀ ਔਰ ਫਰਾਂਸ ਵਾਲੇ 5, 10 ਸਾਲ ਵਿੱਚ ਹੀ ਆਪਣੀ ਤਰੱਕੀ ਕਰ ਗਏ। ਉਹ ਲੜਾਈ ਵਿਚ ਜ਼ੀਰੋ ਹੋ ਗਏ ਸੀ ਲੇਕਿਨ ਫਿਰ ਜ਼ੀਰੋ ਤੋਂ ਸ਼ੁਰੂ ਹੋ ਕੇ ਉਨ੍ਹਾਂ ਥੋੜ੍ਹੇ ਜਿਹੇ ਅਰਸੇ ਵਿੱਚ ਇਤਨੀ ਤਰੱਕੀ ਕਰ ਲਈ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਅਗਰ ਇਨ੍ਹਾਂ ਦੀ ਨੀਯਤ ਠੀਕ ਹੁੰਦੀ, ਅਗਰ ਹਿੰਦੁਸਤਾਨੀਆਂ ਦੇ ਨਾਲ ਇਨ੍ਹਾਂ ਨੂੰ ਕੋਈ ਹਮਦਰਦੀ ਹੁੰਦੀ ਤਾਂ ਕੋਈ ਵਜ੍ਹਾ ਨਹੀਂ ਸੀ ਕਿ ਸਾਡਾ ਮੁਲਕ ਤਰੱਕੀ ਨਾ ਕਰਦਾ। 'ਕਦੇ ਗਰੀਬੀ ਹਟਾਓ ਦਾ ਨਾਹਰਾ', ਕਦੇ 'ਪਾਕਿਸਤਾਨ ਦਾ ਖਤਰਾ' ਕਦੇ 'ਚੀਨ ਦਾ ਖਤਰਾ' ਇਨ੍ਹਾਂ ਭੁਲੇਖਿਆਂ ਵਿੱਚ ਹੀ ਪਾ ਕੇ 30 ਸਾਲ ਦਾ ਕੀਮਤੀ ਸਮਾਂ ਹਿੰਦੁਸਤਾਨ ਦਾ ਖਰਾਬ ਕਰ ਦਿੱਤਾ। ਡਿਪਟੀ ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ ਕਿ ਗਰੀਬਾਂ ਦੇ ਬੱਚਿਆਂ ਦੀ ਉਨੱਤੀ ਦਾ ਪ੍ਰੋਗਰਾਮ ਅੱਛਾ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਗੱਲ ਇਨ੍ਹਾਂ ਨੇ ਪਹਿਲਾਂ ਕਿਉਂ ਨਾ ਸੋਚੀ? ਇਹ ਹਰੀਜਨਾਂ ਦੀ ਤਰੱਕੀ ਬਾਰੇ ਬੜੀਆਂ ਗੱਲਾਂ ਕਹਿੰਦੇ ਹਨ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਜੋ ਡਾਕਟਰ ਅੰਬੇਦਕਰ ਜੀ ਦੇ ਵਿਚਾਰ ਕਿਸੇ ਕਿਤਾਬ ਵਿੱਚ ਲਿਖੇ ਹਨ। ਇਕ ਕਿਤਾਬ ਫਰੈਂਕ ਮੋਰਿਸ ਨੇ ਲਿਖੀ ਹੋਈ ਹੈ। ਉਸ ਦੇ ਵਿਚ ਉਨ੍ਹਾਂ ਨੇ ਅੰਬੇਦਕਰ ਦੇ ਬਾਰੇ ਵਿਚਾਰ ਰਖੇ ਹਨ। ਉਸ ਦੇ ਵਿੱਚ ਉਨ੍ਹਾਂ ਕਾਂਗਰਸ ਦੀਆਂ ਨੀਤੀਆਂ ਬਾਰੇ, ਹਰੀਜਨਾਂ ਦੇ ਨਾਲ ਕਾਂਗਰਸ ਦੀ ਨੀਤੀ ਕਿੰਨੀ ਅੱਛੀ ਹੈ ਉਸ ਦੇ ਬਾਰੇ ਆਪਣੇ ਵਿਚਾਰ ਦਿੱਤੇ ਹਨ।

**ਡਾਕਟਰ ਕੇਵਲ ਕ੍ਰਿਸ਼ਨ** ; ** ** **

**Mr. Deputy Speaker** : This is no point of order

**ਸਰਦਾਰ ਸ਼ਸ਼ਿਪਾਲ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਇਹ ਸਪੀਕਰ ਰਹਿ ਚੁਕੇ ਹਨ ਔਰ ਮੈਨੂੰ ਇਸ ਢੰਗ ਨਾਲ ਇੰਟ੍ਰੱਪਟ ਕਰ ਰਹੇ ਹਨ। ਇਨ੍ਹਾਂ ਨੂੰ ਪੁਆਇੰਟ ਆਫ਼ ਆਰਡਰ ਦੇ ਕਾਨੂੰਨ ਬਾਰੇ ਵਾਕਫੀਅਤ ਹੋਣੀ ਚਾਹੀਦੀ ਹੈ ਕਿ ਪੁਆਇੰਟ ਆਫ਼ ਆਰਡਰ ਕਿਸ ਤਰ੍ਹਾਂ ਰੇਜ਼ ਕਰਨਾ ਚਾਹੀਦਾ ਹੈ। ਮੇਰੀ ਸਪੀਚ ਬਿਲਕੁਲ ਰੈਲੇਵੈਂਟ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਾਂਗਾ ਕਿ ਬੇਸ਼ਕ ਬਹੁਤ ਥੋੜਾ ਸਮਾਂ ਮਿਲਿਆ ਸੀ ਪਹਿਲਾਂ ਅਕਾਲੀ ਸਰਕਾਰ ਨੂੰ, ਸਾਂਝੀ ਸਰਕਾਰ ਨੂੰ ਪਰ ਉਨ੍ਹਾਂ ਦੀ ਨੀਯਤ ਸਾਫ ਸੀ। ਪਹਿਲੀ ਅਕਾਲੀ ਸਰਕਾਰ ਨੇ ਹੀ ਹਰੀਜਨਾਂ ਦੀ ਭਲਾਈ ਦੇ ਕੰਮ ਕੀਤੇ ਸਨ। 5 ਕਰੋੜ ਰੁਪਏ ਦੀ ਇਕ ਕਾਰਪੋਰੇਸ਼ਨ ਹਰੀਜਨਾਂ ਵਾਸਤੇ ਉਸ ਸਰਕਾਰ ਨੇ ਬਣਾਈ ਸੀ ਜਿਥੇ ਕਿ ਹਰੀਜਨਾਂ ਨੂੰ ਔਰ ਹਰੀਜਨਾਂ ਦੇ ਬਚਿੱਆਂ ਨੂੰ ਤਰੱਕੀ ਵਾਸਤੇ ਕਰਜ਼ਾ ਮਿਲਦਾ ਹੈ। ਫਿਰ, ਡਿਪਟੀ ਸਪੀਕਰ ਸਾਹਿਬ, ਅਕਾਲੀ ਸਰਕਾਰ ਨੇ ਦੂਸਰੀ ਗੱਲ ਜੋ ਹਰੀਜਨਾਂ ਲਈ ਕੀਤੀ ਉਹ ਸੀ ਉਨ੍ਹਾਂ ਲੋਕਾਂ ਵਾਸਤੇ ਧਰਮਸ਼ਾਲਾਵਾਂ ਬਣਵਾਈਆਂ। ਇਹ ਇਕ ਬਹੁਤ ਹੀ ਅੱਛਾ ਪ੍ਰੋਗਰਾਮ ਸੀ। ਪਿੰਡ ਪਿੰਡ ਵਿੱਚ ਹਰੀਜਨਾਂ ਲਈ ਧਰਮਸ਼ਾਲਾਵਾਂ ਬਣਾਉਣ ਦਾ ਕੰਮ ਪਹਿਲੀ ਅਕਾਲੀ ਸਰਕਾਰ ਨੇ ਸ਼ੁਰੂ ਕੀਤਾ ਸੀ ਤਾਂ ਕਿ ਉਹ ਲੋਕ ਉਥੇ ਆਪਣੇ ਵਿਆਹ ਸ਼ਾਦੀਆਂ ਕਰ ਸਕਣ, ਮੀਟਿੰਗ ਵਗੈਰਾ ਕਰ ਸਕਣ ਅਤੇ ਇਕੱਠੇ ਰਲ ਕੇ ਬੈਠ ਸਕਣ। ਇਹ ਧਰਮ-ਸ਼ਾਲਾਵਾਂ ਬਣਾਉਣ ਦਾ ਕੰਮ ਅਕਾਲੀ ਸਰਕਾਰ ਅਤੇ ਸਾਂਝੀ ਸਰਕਾਰ ਨੇ ਹੀ ਕੀਤਾ ਸੀ। ਇਹ ਬੜਾ

**Expunged as ordered by the Chair.

[ਸਰਦਾਰ ਸ਼ਸ਼ਪਾਲ ਸਿੰਘ]

ਸ਼ਲਾਘਾਯੋਗ ਕਦਮ ਉਸ ਸਰਕਾਰ ਨੇ ਚੁਕਿਆ ਸੀ। (ਇਸ ਵਕਤ ਮਾਨਯੋਗ ਮੈਂਬਰ ਡਾਕਟਰ ਕੇਵਲ ਕ੍ਰਿਸ਼ਨ ਜੀ ਹਾਊਸ ਦੇ ਬਾਹਰ ਜਾ ਰਹੇ ਸਨ)। ਡਿਪਟੀ ਸਪੀਕਰ ਸਾਹਿਬ, ਹੁਣ ਡਾਕਟਰ ਸਾਹਿਬ ਉਠ ਕੇ ਚਲੇ ਗਏ। ਜੋ ਗੱਲਾਂ ਮੈਂ ਕਹਿਣੀਆਂ ਚਾਹੁੰਦਾ ਸੀ ਉਹ ਮੇਰੀਆਂ ਗੱਲਾਂ ਸੁਣਨ ਨੂੰ ਤਿਆਰ ਨਹੀਂ ਅਤੇ ਉਠ ਕੇ ਚਲੇ ਗਏ ਹਨ। ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੇ ਉਠੱਣ ਤੋਂ ਬਾਅਦ ਜ਼ਿਆਦਾ ਗਲ ਕਰਨ ਦੀ ਲੋੜ ਮਹਿਸੂਸ ਨਹੀਂ ਹੁੰਦੀ।

ਮੈਂ ਬੇਨਤੀ ਕਰਾਂਗਾ ਕਿ ਪਿੱਛਲੀ ਅਕਾਲੀ ਸਰਕਾਰ ਦੇ ਵੇਲੇ ਬਚਿਆਂ ਦੇ ਵਜ਼ੀਫੇ ਡਬਲ ਕੀਤੇ ਗਏ ਸਨ, ਉਨ੍ਹਾਂ ਨੂੰ ਨੌਕਰੀਆਂ ਦੇਣ ਵਾਸਤੇ ਵੀ ਕੋਸ਼ਿਸ਼ ਕੀਤੀ ਗਈ ਸੀ ਤਾਂ ਕਿ ਉਨ੍ਹਾਂ ਨੂੰ ਪੂਰਾ ਹਿੱਸਾ ਮਿਲ ਸਕੇ। ਡਿਪਟੀ ਸਪੀਕਰ ਸਾਹਿਬ, ਹੁਣ ਵੀ ਸਕੀਮਾਂ ਬਣਾਇਆਂ ਜਾ ਰਹੀਆਂ ਹਨ ਜੋ ਕਿ ਇਸ ਸਰਕਾਰ ਦੇ ਬਜਟ ਸੈਸ਼ਨ ਵਿੱਚ ਆਉਣੀਆਂ ਹਨ। ਗਰੀਬਾਂ ਅਤੇ ਹਰੀਜਨਾਂ ਦੀ ਭਲਾਈ ਵਾਸਤੇ ਸ਼ਲਾਘਾਯੋਗ ਕਦਮ ਚੁਕੇ ਗਏ। ਜਿਹੜੇ ਵੀ ਪੜ੍ਹੇ ਲਿਖੇ ਹਰੀਜਨ ਹਨ ਭਾਵੇਂ ਦੱਸਵੀਂ ਪਾਸ ਹੈ, ਭਾਵੇਂ ਬੀ.ਏ ਪਾਸ ਹੈ ਉਨ੍ਹਾਂ ਨੂੰ ਇੰਟਰੈਸਟ ਫਰੀ ਲੋਨਜ਼ ਮਿਲੇਗਾ। ਅੱਜ ਤਕ ਇਤਨੇ ਸਾਲਾਂ ਵਿੱਚ ਕਿਸੇ ਸਰਕਾਰ ਨੇ ਇਹੋ ਜਿਹੀ ਗੱਲ ਨਹੀਂ ਸੋਚੀ। ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਹੋਰ ਮੇਰੇ ਭਰਾਵਾਂ ਨੇ ਵੀ ਬੋਲਣਾ ਹੈ। ਮੇਰੀ ਇਤਨੀ ਬੇਨਤੀ ਹੈ ਕਿ ਇਹ ਗੱਲ ਬਿਲਕੁਲ ਠੀਕ ਹੈ ਅਤੇ ਇਸ ਗੱਲ ਦੇ ਮੁਤਅੱਲਕ ਦੋ ਰਾਵਾਂ ਨਹੀਂ ਹੋ ਸਕਦੀਆਂ ਔਰ ਪੰਜਾਬ ਵਿਚ ਮੈਨੂੰ ਆਸ ਹੈ ਕਿ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਗਰੀਬਾਂ ਅਤੇ ਹਰੀਜਨਾਂ ਵਾਸਤੇ ਬਿਹਤਰ ਪ੍ਰੋਗਰਾਮ ਦੇਵੇਗੀ। ਬੱਚਿਆਂ ਦੀ ਪੜ੍ਹਾਈ ਦਾ ਮੈਟ੍ਰਿਕ ਤਕ ਮੁਫਤ ਪ੍ਰਬੰਧ ਹੋਵੇਗਾ। ਇਤਨੀ ਬੇਨਤੀ ਕਰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਕੇ ਬੈਠਦਾ ਹਾਂ।

**ਸ੍ਰੀ ਮਦਨ ਮੋਹਨ ਮਿੱਤਲ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਆਪੋਜ਼ੀਸ਼ਨ ਵਾਲਿਆਂ ਨੂੰ ਕਨਵੇ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਬੜਾ ਜ਼ੋਰ ਲਾਇਆ ਸੀ ਹਰੀਜਨਾਂ ਔਰ ਨਾਨ-ਹਰੀਜਨਾਂ ਦੇ ਵਿਚਕਾਰ ਵਿਤਕਰਾ ਪਾਉਣ ਦਾ ਔਰ ਅਸੀਂ ਇਤਨੇ ਥੋੜ੍ਹੇ ਸਮੇਂ ਵਿੱਚ ਨਜ਼ਦੀਕ ਲਿਆਉਣ ਵਾਸਤੇ ਕੋਸ਼ਿਸ਼ ਕੀਤੀ ਹੈ। ਸ਼ਰਦਾਰ ਸ਼ਸ਼ਪਾਲ ਸਿੰਘ ਨੇ ਉਨ੍ਹਾਂ ਬਾਰੇ ਜੋ ਗੱਲ੍ਹਾਂ ਕਹੀਆਂ ਉਹ ਬਿਲਕੁਲ ਠੀਕ ਹਨ। ਉਹ ਸਾਰੀਆਂ ਗੱਲਾਂ ਕਨਸੀਡ ਕਰਕੇ ਹਾਊਸ ਛੱਡ ਕੇ ਚਲੇ ਗਏ ਹਨ। ਇਹ ਰੈਜ਼ੋਲਿਊਸ਼ਨ ਪੁਲੀਟੀਕਲੀ ਮੋਟੀਵੇਟਿਡ ਔਰ ਮੈਲਾਫਾਇਡੀ ਹੈ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਕਿਹੜੀ ਚੀਜ਼ ਤੇ ਬੋਲ ਰਹੇ ਹੋ ?

**ਸ੍ਰੀ ਮਦਨ ਮੋਹਨ ਮਿੱਤਲ** : ਮੈਂ ਤਾਂ ਜੀ ਪੁਆਇੰਟ ਆਫ ਇਨਫਰਮੇਸ਼ਨ ਤੇ ਬੋਲ ਰਿਹਾ ਹਾਂ

**Mr. Deputy Speaker** : Not allowed.

**ਕਾਮਰੇਡ ਸਰਵਣ ਸਿੰਘ ਚੀਮਾ (ਨੂਰਮਹਿਲ)** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਹ ਜਿਹੜਾ ਵਿਦਿਅੱਕ ਸਹੂਲਤਾਂ ਬਾਰੇ ਮਤਾ ਆਇਆ ਹੈ ਇਹ ਬੜਾ ਸ਼ਲਾਘਾਯੋਗ ਮਤਾ ਹੈ। ਪਰ ਮੈਨੂੰ ਗੌਰਮਿੰਟ ਦੇ ਹਾਲਾਤ ਦਾ ਪਤਾ ਹੈ ਕਿ ਕਿਸ ਤਰ੍ਹਾਂ ਕਾਂਗਰਸ ਵਾਲੇ ਖਜ਼ਾਨਾ ਖਾਲੀ ਕਰ ਗਏ। ਜਿਹੜਾ ਇਹ ਮਤਾ ਲਿਆਉਣਾ ਹੈ ਇਹ ਚੰਗੇ ਪਾਸੇ ਰੁਖ ਹੈ। ਪਰ ਇਹ ਹਰੀਜਨਾਂ ਦੇ ਕਿੰਨੇ ਮਿੱਤਰ ਹਨ ਇਸ ਦਾ ਪਤਾ ਇਨ੍ਹਾਂ ਕਾਂਗਰਸੀਆਂ ਦੇ ਕਾਰਨਾਮਿਆਂ ਤੋਂ ਲਗਦਾ ਹੈ। ਇਨ੍ਹਾਂ ਨੇ 30 ਸਾਲ ਹਰੀਜਨਾਂ ਦਾ ਬੁਧੂ ਬਣਾਈ ਰਖਿਆ। ਇਨ੍ਹਾਂ ਦਾ ਹਾਲ ਦੇਖੋ

ਇਧਰ ਮੱਤਾ ਪੇਸ਼ ਕਰਕੇ ਪਤਾ ਨਹੀਂ ਉਧਰ ਕੀ ਖਿਚੜੀ ਪਕਾਉਣ ਚਲੇ ਗਏ । ਉਨ੍ਹਾਂ ਦੇ ਮਤੇ ਬਾਰੇ ਜੋ ਮੈਂਬਰ ਸਾਹਿਬਾਨ ਕਹਿਣਾ ਚਾਹੁੰਦੇ ਹਨ ਉਹ ਉਨ੍ਹਾਂ ਨੂੰ ਸੁਣਨਾ ਚਾਹੀਦਾ ਹੈ। ਇਹ ਮਤਾ ਡਾਕਟਰ ਕੇਵਲ ਕ੍ਰਿਸ਼ਨ ਨੇ ਲਿਆਂਦਾ ਹੈ ਅਤੇ ਇਹ ਮਤਾ ਚੰਗਾ ਹੈ ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀਆਂ ਸਹੂਲਤਾਂ ਪਹਿਲਾਂ ਹਰੀਜਨਾਂ ਨੂੰ ਦਿਤੀਆਂ ਜਾ ਚੁਕੀਆਂ ਹਨ ਇਹ ਕੱਟਣ ਦਾ ਸੁਆਲ ਨਹੀਂ ਉਹ ਕਾਇਮ ਹੋਣੀਆਂ ਚਾਹੀਦੀਆਂ ਹਨ ਬਲਕਿ ਉਨ੍ਹਾਂ ਵਿਚ ਹੋਰ ਵਾਧਾ ਹੋਣਾ ਚਾਹੀਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਗਰੀਬ ਤਬਕਾ ਹੈ, ਹਰੀਜਨ ਹਨ ਉਨ੍ਹਾਂ ਨੂੰ ਹਾਇਰ ਸੈਕੰਡਰੀ ਤਕ ਵਿਦਿਆ ਮੁਫ਼ਤ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਕਪੜਿਆਂ ਦਾ ਪ੍ਰਬੰਧ ਵੀ ਮੁਫ਼ਤ ਹੋਣਾ ਚਾਹੀਦਾ ਹੈ ਤਾਂ ਕਿ ਉਹ ਵਿਦਿਆ ਨੂੰ ਠੀਕ ਢੰਗ ਨਾਲ ਪ੍ਰਾਪਤ ਕਰ ਸਕਣ । ਬੋਤਲਾਂ ਵਿਚ ਪਾਣੀ ਘਰੋਂ ਲੈ ਕੇ ਜਾਣਾ, ਬੋਰੀਆਂ ਚੁਕ ਕੇ ਲੈ ਜਾਣੀਆਂ ਅਤੇ ਬਗੈਰ ਨਹਾਏ ਜਾਣਾ ਆਦਿ ਇਹ ਸਭ ਕਾਂਗਰਸ ਦੀ ਦੇਣ ਹੈ । ਮੈਂ ਚਾਹੁੰਦਾ ਹਾਂ ਕਿ ਹੁਣ ਉਹ ਹਾਲਤ ਨਾ ਰਹੇ । ਗਰੀਬਾਂ ਨੂੰ, ਹਰੀਜਨਾਂ ਨੂੰ ਹਾਇਰ ਸਕੈਂਡਰੀ ਤਕ ਵਿਦਿਅੱਕ ਸਹੂਲਤਾਂ ਮੁਫ਼ਤ ਦਿਤੀਆਂ ਜਾਣ ।

ਇਕ ਗਲ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਅੱਜ ਹਿੰਦੁਸਤਾਨ ਵਿਚ 70 % ਲੋਕ ਐਸੇ ਹਨ ਜਿਹੜੇ ਕਿ ਗਰੀਬੀ ਦੀ ਹੱਦ ਤੋਂ ਥੱਲੇ ਹਨ । ਉਹ ਆਪਣੇ ਬਚਿਆਂ ਨੂੰ ਪੜ੍ਹਾ ਨਹੀਂ ਸਕਦੇ । ਤਾਲੀਮ ਦਾ ਢਾਂਚਾ ਗਲਤ ਹੈ । ਜਿਹੜੇ ਗਰੀਬ ਲੋਕ ਹਨ ਉਨ੍ਹਾਂ ਦੇ ਬੱਚੇ ਇੰਜੀਨੀਅਰਿੰਗ ਅਤੇ ਮੈਡੀਕਲ ਕਾਲਜਾਂ ਵਿਚ ਦਾਖ਼ਲਾ ਨਹੀਂ ਲੈ ਸਕਦੇ ਕਿਉਂਕਿ ਉਨ੍ਹਾਂ ਕੋਲ ਇਤਨੇ ਪੈਸੇ ਨਹੀਂ ਹੁੰਦੇ। ਜਿਹੜੇ ਗਰੀਬਾਂ ਦੇ ਬੱਚੇ ਉਚੀ ਪਦਵੀ ਪਾ ਸਕਦੇ ਹਨ ਉਹ ਦਾਖਲਾ ਨਾ ਮਿਲਣ ਕਰਕੇ ਰਹਿ ਜਾਂਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸਰਕਾਰ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਕਿ ਵਿਦਿਅੱਕ ਸਹੂਲਤਾਂ ਵੱਧ ਤੋਂ ਵੱਧ ਦੇਣੀਆਂ ਚਾਹੀਦੀਆਂ ਹਨ ।

**Sri A. Vishwanathan :** Mr. Deputy Speaker, since the mover and the seconder and the entire party is absent, the Resolution should be considered to have been dropped.

**Mr. Deputy Speaker :** But that has already been moved.

**ਸ੍ਰੀ ਰਾਮ ਕਿਸ਼ਨ ਕਟਾਰੀਆ** (ਬਲਾਚੌਰ): ਡਿਪਟੀ ਸਪੀਕਰ ਸਾਹਿਬ, ਗਲ ਕਹੀ ਤੇ ਚਲੇ ਗਏ ਹੁਣ ਸੁਣਾਉਣੀ ਵੀ ਤਾਂ ਉਨ੍ਹਾਂ ਨੂੰ ਹੈ । ਉਹ ਕਿੰਨੇ ਹਮਦਰਦ ਹਨ ਪਛੜੀਆਂ ਸ਼੍ਰੇਣੀਆਂ ਦੇ ਅਤੇ ਗਰੀਬਾਂ ਦੇ, ਇਸ ਬਾਰੇ ਉਨ੍ਹਾਂ ਦੀ ਪਾਰਟੀ ਦੇ ਸ਼ਹਿਯੋਗੀ ਕਨੇਡੀਅਨ ਸਾਹਿਬ ਨੇ ਦਸ ਹੀ ਦਿਤਾ ਹੈ ਅਤੇ ਪੂਰਾ ਨਕਸ਼ਾ ਬਿਆਨ ਕਰ ਦਿਤਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਗੜ੍ਹਸ਼ੰਕਰ ਦੇ ਨਾਲ ਮੇਰਾ ਹਲਕਾ ਹੈ, ਕਿਸ ਤਰ੍ਹਾਂ ਉਥੇ ਸਕੂਲਾਂ ਦੀ ਹਾਲਤ ਮਾੜੀ ਹੈ । ਮੇਰਾ ਇਲਾਕਾ ਜਿਸ ਦੇ ਵਿਚ ਜ਼ਿਆਦਾਤਰ ਪਛੜੀਆਂ ਸ਼੍ਰੇਣੀਆਂ ਅਤੇ ਗੁੱਜਰ ਕਮਿਉਨਿਟੀ ਹੈ ਜਾਂ ਕੋਈ ਹੋਰ ਗਰੀਬ ਕਮਿਉਨਿਟੀ ਹੈ ਉਨ੍ਹਾਂ ਨੂੰ ਵੀ ਦੂਸਰੀਆਂ ਕਮਿਉਨਿਟੀਆਂ ਵਾਂਗ ਸਹੂਲਤਾਂ ਦਿਤੀਆਂ ਜਾਣ । ਕਿਸੇ ਕਮਿਉਨਿਟੀ ਦਾ ਇਹ ਕਹਿਣਾ ਕਿ ਸਾਨੂੰ ਵੀ ਉਹ ਸਹੂਲਤਾਂ ਦਿਤੀਆਂ ਜਾਣ ਜਿਹੜੀਆਂ ਕਿ ਪਛੜੀਆਂ ਸ਼ਰੇਣੀਆਂ ਨੂੰ ਮਿਲ ਰਹੀਆਂ ਹਨ ਇਹ ਅਸੂਲੀ ਤੌਰ ਤੇ ਠੀਕ ਨਹੀਂ । ਅਗਰ ਤਰੱਕੀ ਦੀ ਦੌੜ ਲਾਉਣੀ ਚਾਹੁੰਦੇ ਹੋ ਤਾਂ ਇਕ ਲਾਈਨ ਵਿਚ ਖੜੇ ਹੋ ਕੇ ਲਗ ਸਕਦੀ ਹੈ । ਅਗਰ ਇਕ ਵਿਅਕਤੀ ਕਾਫ਼ੀ ਫ਼ਾਸਲੇ ਤੇ ਅੱਗੇ ਖੜਾ ਹੈ ਅਤੇ ਇਕ ਪਿਛੇ ਹੈ ਅਤੇ ਜੇ ਦੌੜ ਦੀ ਰਫ਼ਤਾਰ ਇਕੋ ਹੋਈ ਤਾਂ ਇਹ ਹੋਵੇਗਾ ਕਿ ਜਿਹੜਾ ਅਗੇ ਵਾਲਾ ਹੈ ਉਹ ਅੱਗੇ ਪਹੁੰਚ ਜਾਏਗਾ ਔਰ ਪਿਛੇ ਵਾਲਾ ਉਸ ਤਕ ਨਹੀਂ ਪੁਜ ਸਕੇਗਾ । ਜਿਹੜੇ ਵਿਅਕਤੀ ਪਿਛੇ ਹਨ ਉਨ੍ਹਾਂ ਨੂੰ ਜਲਦੀ ਅਗੇ ਲਿਆਓ ਤਾਂ ਹੀ ਅਸੀਂ

[ਸ੍ਰੀ ਰਾਮ ਕਿਸ਼ਨ ਕਟਾਰੀਆ]
ਸੋਸ਼ਲਿਜ਼ਮ ਵਲ ਪਹੁੰਚ ਸਕਦੇ ਹਾਂ । ਮੈਂ ਆਪਣੇ ਇਲਾਕੇ ਦੀ ਗਲ ਕਰਦਾ ਹਾਂ ਜਿਥੇ ਗੁੱਜਰ ਬਰਾਦਰੀ ਜ਼ਿਆਦਾ ਹੈ । ਜਿਹੜਾ ਕੁਝ ਉਥੇ 30 ਸਾਲਾਂ ਵਿਚ ਕਾਂਗਰਸ ਰਾਜ ਵਿਚ ਹੁੰਦਾ ਰਿਹਾ ਹੈ ਮੈਂ ਉਨ੍ਹਾਂ ਦਾ ਪਨੋਰਮਾ ਦਸਾਂ ਤਾਂ ਤੁਸੀਂ ਬਰਦਾਸ਼ਤ ਤਕ ਨਹੀਂ ਕਰੋਗੇ ।

ਉਸ ਇਲਾਕੇ ਦੇ ਵਿਚ ਹਾਲੇ ਤਕ ਨਾ ਕੋਈ ਕਾਲਜ ਹੈ ਅਤੇ ਨਾਂ ਹੀ ਲੜਕੀਆਂ ਲਈ ਕੋਈ ਹਾਇਰ ਸੈਕੰਡਰੀ ਸਕੂਲ ਹੈ । ਇਹ ਕਾਂਗਰਸ ਰਾਜ ਦੀ ਹੀ ਦੇਣ ਹੈ । ਇਸ ਸਮੁਚੇ ਇਲਾਕੇ ਵਿੱਚ ਜਿਹੜਾ ਕਿ 30, 40 ਕਿਲੋ ਮੀਟਰ ਦੇ ਘੇਰੇ ਵਿੱਚ ਹੈ ਹੁਣ ਤਕ ਕੋਈ ਆਈ. ਏ. ਐਸ., ਆਈ. ਪੀ. ਐਸ. ਜਾਂ ਪੀ. ਸੀ. ਐਸ. ਅਫ਼ਸਰ ਨਹੀਂ ਬਣ ਸਕਿਆ । ਇਹ ਇਲਾਕਾ ਕੋਈ ਅਫ਼ਸਰ ਪ੍ਰੋਡਿਊਸ ਨਹੀਂ ਕਰ ਸਕਿਆ । ਉਥੇ ਦੇ ਲੋਕਾਂ ਦੀ ਗੁਰਬੱਤ ਦਾ ਅੱਜ ਤਕ ਇਹ ਮਜ਼ਾਕ ਉਡਾਉਂਦੇ ਰਹੇ ਹਨ । ਅੱਜ ਅਗਰ ਅਸੀਂ ਇਹ ਕਹਿੰਦੇ ਹਾਂ ਕਿ ਉਥੇ ਦੇ ਬੈਕਵਰਡ ਕਲਾਸ ਦੇ ਲੋਕਾਂ ਨੂੰ ਸ਼ਡਿਊਲਡ ਕਾਸ਼ਟਸ ਦੇ ਬਰਾਬਰ ਸਹੂਲਤਾਂ ਦਿੱਤੀਆਂ ਜਾਣ ਇਹ ਠੀਕ ਨਹੀਂ । ਜੇ ਇਹ ਕਿਹਾ ਜਾਂਦਾ ਕਿ ਉਨ੍ਹਾਂ ਨੂੰ ਹੋਰ ਸਹੂਲਤਾਂ ਦਿੱਤੀਆਂ ਜਾਣ ਅਤੇ ਉਨ੍ਹਾਂ ਦੀ ਮਾਲੀ ਹਾਲਤ ਸੁਧਾਰੀ ਜਾਵੇ ਤਾਂ ਠੀਕ ਹੁੰਦਾ । ਜਿਹੜੇ ਗਰੀਬ ਹਨ, ਜਿਨ੍ਹਾਂ ਦੀ ਆਮਦਨ ਘੱਟ ਹੈ ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਬੈਕਵਰਡ ਕਲਾਸਾਂ ਵਿੱਚ ਮੈਜਾਰਟੀ ਵਿੱਚ ਗੁਜਰ ਕਮਿਊਨਟੀ ਹੈ ਜਿਸਦੀ ਆਬਾਦੀ 3 ਲੱਖ ਦੇ ਕਰੀਬ ਹੈ, ਉਨ੍ਹਾਂ ਵਿਚੋਂ ਅੱਜ ਤਕ ਕੋਈ ਆਈ. ਏ. ਐਸ. ਜਾਂ ਪੀ.ਸੀ.ਐਸ. ਅਫ਼ਸਰ ਨਹੀਂ ਬਣਿਆ , ਉਨ੍ਹਾਂ ਦੀ ਹਾਲਤ ਬੇਹਤਰ ਬਣਾਉਣ ਲਈ ਧਿਆਨ ਦਿੱਤਾ ਜਾਵੇ । ਇਨ੍ਹਾਂ ਨੇ ਜੋ ਸਾਡਾ ਹਾਲ ਕੀਤਾ ਹੈ, ਉਹ ਸਭ ਨੂੰ ਪਤਾ ਹੈ । ਇਹ ਅਲਫ਼ਾਜ਼ ਕਹਿੰਦਾ ਹੋਇਆ ਅਤੇ ਸਾਫ ਤੌਰ ਤੇ ਇਸ ਮੱਤੇ ਦਾ ਖੰਡਨ ਨਾ ਕਰਦਾ ਹੋਇਆ ਮੈਂ ਇਹ ਕਹਾਂਗਾ ਕਿ ਇਨ੍ਹਾਂ ਪੱਛੜੀਆਂ ਜਾਤੀਆਂ ਦੇ ਲੋਕਾਂ ਨੂੰ ਨਾ ਕੇਵਲ ਇਹ ਮੌਜੂਦਾ ਸਹੂਲਤਾਂ ਹੀ ਬਰਕਰਾਰ ਰਖਣੀਆਂ ਚਾਹੀਦੀਆਂ ਹਨ ਬਲਕਿ ਇਨ੍ਹਾਂ ਨੂੰ ਹੋਰ ਜ਼ਿਆਦਾ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ।

**ਸ੍ਰੀ ਹਰਬੰਸ ਲਾਲ ਖੰਨਾ** : ਡਿਪਟੀ ਸ਼ਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਸ ਮਤੇ ਨੂੰ ਮੂਵ ਕਰਨ ਵਾਲੇ ਅਤੇ ਸੈਕੰਡ ਕਰਨ ਵਾਲੇ ਇਸ ਵੇਲੇ ਹਾਊਸ ਵਿੱਚ ਮੌਜੂਦ ਨਹੀ ਹਨ । ਇਸ ਲਈ ਮੈਂ ਮੂਵ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਤੇ ਡਿਸਕਸ਼ਨ ਬੰਦ ਕਰ ਦਿੱਤੀ ਜਾਵੇ ।

**Mr. Deputy Speaker** : Only the mover can, with the leave of the House, withdraw a Resolution.

**ਪ੍ਰੋਫੈਸਰ ਜਾਗੀਰ ਸਿੰਘ** (ਵਲਟੋਹਾ) : ਡਿਪਟੀ ਸਪੀਕਰ ਸਾਹਿਬ, ਇਸ ਰੈਜ਼ੋਲਿਊਸ਼ਨ ਦੇ ਸਬੰਧ ਵਿੱਚ ਆਪ ਜੀ ਦੇ ਰਾਹੀਂ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ ਕਿ ਇਹ ਠੀਕ ਹੈ ਕਿ ਪੱਛੜੀਆਂ ਸ਼੍ਰੇਣੀਆਂ ਨੂੰ ਵੱਧ ਤੋਂ ਵੱਧ ਆਰਥਿਕ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ, ਉਨ੍ਹਾਂ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਕਿਉਂਕਿ ਬੜੀ ਦੇਰ ਤੋਂ ਉਨ੍ਹਾਂ ਦੇ ਨਾਲ ਬੇਇਨਸਾਫੀ ਹੋ ਰਹੀ ਹੈ । ਸਾਡੇ ਦੇਸ਼ ਵਿੱਚ ਹਰ ਗਲ ਨੂੰ ਕਾਸਟ ਦੇ ਪੱਖ ਤੋਂ ਵੇਖਿਆ ਜਾਂਦਾ ਹੈ ਅਤੇ ਸੋਚਿਆ ਜਾਂਦਾ ਹੈ । ਦੂਜੇ ਦੇਸ਼ਾਂ ਵਿੱਚ ਇਸ ਤਰ੍ਹਾਂ ਨਹੀਂ ਹੁੰਦਾ । ਮੈਂ ਬਾਦਲ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਪੱਛੜੇ ਹੋਏ ਲੋਕਾਂ ਨੂੰ ਸਹੂਲਤਾਂ ਦੇਣ ਸਮੇਂ ਉਨ੍ਹਾਂ ਲੋਕਾਂ ਦਾ ਵੀ ਖਿਆਲ ਕੀਤਾ ਜਾਵੇ ਜਿਹੜੇ ਕਿ ਆਰਥਿਕ ਤੌਰ ਤੇ ਪਛੜੇ ਹੋਏ ਹਨ ਭਾਵੇਂ ਉਹ ਕਿਸੇ ਵੀ ਕਲਾਸ ਨਾਲ ਸਬੰਧ ਰਖਦੇ ਹੋਣ ।

ਭਾਵੇਂ ਉਹ ਹਰੀਜਨ ਹੋਣ, ਸਿੱਖ ਹੋਣ ਜਾਂ ਹਿੰਦੂ ਹੋਣ, ਉਨ੍ਹਾਂ ਨੂੰ ਨਜ਼ਰਅੰਦਾਜ਼ ਨਹੀਂ ਕਰਨਾ ਚਾਹੀਦਾ। ਉਨ੍ਹਾਂ ਨੇ ਕੋਈ ਗੁਨਾਹ ਨਹੀਂ ਕੀਤਾ। ਉਹ ਵੀ ਇਸ ਦੇਸ਼ ਦੇ ਹੀ ਵਾਸੀ ਹਨ। ਉਨ੍ਹਾਂ ਦੇ ਮਾਲੀ ਸਾਧਨ ਬਹੁਤ ਥੋੜ੍ਹੇ ਹਨ। ਉਹ ਤਰੱਕੀ ਨਹੀਂ ਕਰ ਸਕਦੇ। ਮੇਰੇ ਆਪਣੇ ਇਲਾਕੇ ਵਿੱਚ ਛੋਟੇ ਛੋਟੇ ਹਿੰਦੂ ਦੁਕਾਨ-ਦਾਰ ਹਨ, ਜਿਨ੍ਹਾਂ ਦੀ ਨਾਂ ਕੋਈ ਆਪਣੀ ਦੁਕਾਨ ਹੈ ਅਤੇ ਨਾ ਹੀ ਮਕਾਨ ਹੈ। ਉਹ ਛਾਬੜੀਆਂ ਚੁੱਕ ਕੇ ਸਾਮਾਨ ਵੇਚਦੇ ਹਨ ਪਰ ਫਿਰ ਵੀ ਉਹ ਆਪਣੇ ਪੇਟ ਦੀ ਅੱਗ ਨਹੀਂ ਬੁਝਾ ਸਕਦੇ। ਇਸ ਲਈ ਮੇਰੀ ਬੇਨਤੀ ਹੈ ਕਿ ਕਾਸਟ ਸਿਸਟਮ ਨੂੰ ਨਜ਼ਰਅੰਦਾਜ਼ ਕਰਕੇ ਜਿਹੜੇ ਵੀਕਰ ਸੈਕਸ਼ਨ ਦੇ ਲੋਕ ਹਨ ਉਨ੍ਹਾਂ ਨੂੰ ਵੱਧ ਤੋਂ ਵੱਧ ਸਹਾਇਤਾ ਦੇਣੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਉਹ ਪੱਛੜੇ ਲੋਕ ਵੀ ਉਨਤੀ ਦੀਆਂ ਮੰਜ਼ਲਾਂ ਤੈਅ ਕਰਦੇ ਹੋਏ ਸਾਡੇ ਨਾਲ ਸ਼ਾਮਲ ਹੋ ਸਕਦੇ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸ਼ੁਤਰਾਣਾ, ਐਸ. ਸੀ.): ਡਿਪਟੀ ਸਪੀਕਰ ਸਾਹਿਬ, ਇਸ ਮਤੇ ਤੇ ਬੋਲਦੇ ਹੋਏ ਬਹੁਤ ਸਾਰੇ ਸਤਿਕਾਰ ਯੋਗ ਮੈਂਬਰਾਂ ਨੇ ਬੜੇ ਚੰਗੇ ਵਿਚਾਰ ਰਖੇ ਹਨ। ਕਿਸੇ ਨੇ ਇਸ ਮੱਤੇ ਦੀ ਵਿਰੋਧਤਾ ਇਸ ਤਰ੍ਹਾਂ ਨਹੀਂ ਕੀਤੀ ਜਿਸ ਤਰ੍ਹਾਂ ਕਿ ਆਪੋਜ਼ੀਸ਼ਨ ਜਾਂ ਰੂਲਿੰਗ ਦੇ ਟਕਰਾਓ ਵਿੱਚ ਕਈ ਵਾਰ ਹੋ ਜਾਂਦੀ ਹੈ। ਮੇਰੀ ਪਾਰਟੀ ਨੇ ਇਸ ਮਤੇ ਦਾ ਸਮਰਥਨ ਕੀਤਾ ਹੈ ਕਿਉਂਕਿ ਇਹ ਵੀਕਰ ਸੈਕਸ਼ਨਜ਼ ਦੇ ਹੱਕ ਵਿੱਚ ਹੈ। ਇਸ ਦੇ ਵਿੱਚ ਇਹ ਕਿਹਾ ਹੈ ਕਿ ਜ਼ਾਤ ਬਿਰਾਦਰੀ ਨੂੰ ਛੱਡ ਕੇ ਜਿਸ ਦੀ ਆਮਦਨ ਘੱਟ ਹੈ ਉਸ ਨੂੰ ਬੈਕਵਰਡ ਕਲਾਸਾਂ ਦੇ ਮੁਤਾਬਿਕ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਇਹ ਮਤਾ ਠੀਕ ਹੈ। ਇਸ ਲਈ ਮੈਂ ਇਸ ਮੱਤੇ ਦੇ ਹੱਕ ਵਿੱਚ ਕੁਝ ਗੱਲਾਂ ਕਹਿਣ ਲਈ ਖੜਾਂ ਹੋਇਆ ਹਾਂ।

ਇਥੇ ਪਿਛੇ 30 ਸਾਲ ਕਾਂਗਰਸ ਰਾਜ ਰਿਹਾ ਹੈ। ਉਸ ਤੋਂ ਪਹਿਲਾਂ ਅੰਗਰੇਜ਼ਾਂ ਦਾ ਰਾਜ ਰਿਹਾ ਹੈ। ਭਾਵੇਂ ਨੌਜਵਾਨ ਹੋਣ ਕਰਕੇ ਅਸੀਂ ਉਹ ਨਹੀਂ ਵੇਖਿਆ ਪਰ ਸਾਡੇ ਬਜ਼ੁਰਗਾਂ ਨੇ ਵੇਖਿਆ ਹੈ ਅਤੇ ਉਨ੍ਹਾਂ ਨੂੰ ਇਸ ਦੀ ਅੱਛੀ ਤਰ੍ਹਾਂ ਵਾਕਫੀਅਤ ਹੈ, ਉਹ ਉਸਦੇ ਖਿਲਾਫ ਵੀ ਲੜੇ। ਉਸ ਵੇਲੇ ਵਿਦਿਅਕ ਢਾਂਚਾ ਅੱਜ ਨਾਲੋਂ ਬਿਲਕੁਲ ਵੱਖਰਾ ਸ਼ੀ। ਉਸ ਵੇਲੇ ਉਹ ਲੋਕ ਆਪਣੇ ਬੱਚਿਆ ਨੂੰ ਪੜ੍ਹਾ ਸਕਦੇ ਸਨ ਜਿਹੜੇ ਵੱਡੇ ਵੱਡੇ ਕਾਰਖਾਨੇਦਾਰ ਸਨ, ਵੱਡੀਆਂ ਵੱਡੀਆਂ ਜਾਇਦਾਦਾਂ ਦੇ ਮਾਲਕ ਸਨ, ਵੱਡੇ ਵੱਡੇ ਰਈਸ ਸਨ ਜਾਂ ਰਜਵਾੜੇ ਸਨ। ਲੇਕਿਨ ਇਸ਼ ਤੋਂ ਬਾਅਦ ਅਸੀਂ ਇਸ ਚੀਜ਼ ਨੂੰ ਨਜ਼ਰਅੰਦਾਜ਼ ਨਹੀਂ ਕਰ ਸਕਦੇ ਕਿ ਪਿਛਲੇ 30 ਸਾਲਾਂ ਵਿੱਚ ਵਿਦਿਆ ਦਾ ਪ੍ਰਸਾਰ ਬਹੁਤ ਜ਼ਿਆਦਾ ਹੋਇਆ ਹੈ, ਲੇਕਿਨ ਜਿਸ ਤਰ੍ਹਾਂ ਕੈਨੇਡੀਅਨ ਸਾਹਿਬ ਨੇ ਕਿਹਾ ਹੈ ਕਿ ਇੱਕ ਪਾਸੇ ਤਾਂ ਉਹ ਸ਼ਕੂਲ ਹਨ ਜਿਨ੍ਹਾਂ ਨੂੰ ਅਸੀਂ ਮਹਿਲ ਵੀ ਕਹਿ ਸਕਦੇ ਹਾਂ, ਕਿਉਂਕਿ ਪੁਰਾਣੇ ਮਹਿਲਾਂ ਵਿੱਚ ਹੁਣ ਪਬਲਿਕ ਸਕੂਲ ਖੁਲ੍ਹੇ ਹੋਏ ਹਨ ਅਤੇ ਦੂਜੇ ਪਾਸੇ ਉਹ ਸਕੂਲ ਹਨ ਪਿੰਡਾਂ ਦੇ ਵਿੱਚ ਜਿਥੇ ਸਰਕਾਰ ਦੇ ਹੁਕਮ ਨਾਲ ਪਿੰਡ ਦੀ ਪੰਚਾਇਤ ਨੇ ਸਕੂਲ ਦੀ ਬਿਲਡਿੰਗ ਬਣਾ ਵੀ ਦਿਤੀ ਉਸਦੀ ਹਾਲਤ ਚੰਗੀ ਨਹੀਂ। ਜੇ ਉਥੇ ਮੀਂਹ ਪੈਣ ਲਗਦਾ ਹੈ ਤਾਂ ਸਾਰਾ ਪਾਣੀ ਸਕੂਲ ਦੇ ਅੰਦਰ, ਜੇ ਧੁੱਪ ਆਉਂਦੀ ਹੈ ਤਾਂ ਬੱਚਿਆਂ ਦੇ ਮੂੰਹਾਂ ਦੇ ਉਤੇ ਅਤੇ ਜੇ ਹਵਾ ਜਾਂ ਝੱਖੜ ਦਾ ਝੋਲਾ ਆਉਂਦਾ ਹੈ ਤਾਂ ਬੱਚਿਆਂ ਦੀਆਂ ਕਿਤਾਬਾਂ ਅਤੇ ਕਾਪੀਆਂ ਚੁੱਕ ਕੇ ਬਾਹਰ ਉਡਾ ਲੈ ਜਾਂਦਾ ਹੈ। ਜਿਸ ਪਿੰਡ ਦੀ ਪੰਚਾਇਤ ਗਰੀਬ ਹੈ ਅਤੇ ਸਕੂਲ ਦੀ ਬਿਲਡਿੰਗ ਨਹੀਂ ਬਣਾ ਸਕਦੀ ਉਥੇ ਛੱਪਰ ਜਾਂ ਝੌਂਪੜੀਆਂ ਖੜੀਆਂ ਕਰ ਦਿੱਤੀਆਂ ਹਨ। ਉਥੇ ਬੱਚਿਆਂ ਦੇ ਬੈਠਣ ਲਈ ਟਾਟ ਵੀ ਨਹੀਂ ਹੁੰਦਾ। ਉਨ੍ਹਾਂ ਨੂੰ ਘਰੋਂ ਬੋਰੀਆਂ ਲੈ ਕੇ ਜਾਣਾ ਪੈਂਦਾ ਹੈ। ਦੂਜੇ ਪਾਸੇ ਜਿਹੜੇ ਬੱਚਿਆਂ ਦੇ ਬਸਤੇ ਹਨ ਉਨ੍ਹਾਂ ਦਾ ਵਜ਼ਨ ਜੇ ਦੋ ਗੁਣਾ ਨਹੀਂ ਤਾਂ ਡੇਢ ਗੁਣਾ ਜ਼ਰੂਰ ਹੋ ਗਿਆ ਹੈ। ਇਤਨਾ ਵਜ਼ਨ ਬੱਚਿਆਂ ਦਾ ਆਪਣਾ ਨਹੀਂ ਹੁੰਦਾ ਜਿਤਨਾ ਕਿ ਬਸਤਿਆਂ ਦਾ ਹੁੰਦਾ ਹੈ। ਸਿਲੇਬਸ ਦਾ ਭਾਰ ਵੀ ਬਹੁਤ ਹੋ ਗਿਆ ਹੈ। ਇਸ ਪਾਸੇ ਵੀ

[ਕਾਮਰੇਡ ਬਲਦੇਵ ਸਿੰਘ ਲੱਖਾ]

ਧਿਆਨ ਦੇਣਾ ਚਾਹੀਦਾ ਹੈ। ਪਿੰਡਾਂ ਦੇ ਵਿੱਚ ਬਿਲਡਿੰਗਾਂ ਸਕੂਲਾਂ ਦੀਆਂ ਅਤੇ ਪੜ੍ਹਾਈ ਦੇ ਪੱਧਰ ਤੇ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਇਥੇ ਅੰਕੜੇ ਪੇਸ਼ ਕੀਤੇ ਗਏ ਹਨ ਕਿ 62 ਪ੍ਰਤੀਸ਼ਤ ਬੱਚੇ ਛੇਵੀਂ ਤਕ ਪੜ੍ਹ ਕੇ ਗਰੈਜੂਏਟ ਬਣ ਜਾਂਦੇ ਹਨ, ਮਤਲਬ ਇਹ ਕਿ ਉਨ੍ਹਾਂ ਦੀ ਪੜ੍ਹਾਈ ਖਤਮ ਹੋ ਜਾਂਦੀ ਹੈ। ਉਨ੍ਹਾਂ ਦੀ ਆਰਥਿਕ ਹਾਲਤ ਬਹੁੱਤ ਕਮਜ਼ੋਰ ਹੈ। ਉਹ ਅੱਗੇ ਪੜ੍ਹ ਨਹੀਂ ਸਕਦੇ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਵੇਂ ਕਈ ਮਾਨਯੋਗ ਮੈਂਬਰਾਂ ਨੇ ਪਿਛਲੇ 30 ਸਾਲਾਂ ਦੇ ਰਾਜ ਦਾ ਜ਼ਿਕਰ ਕੀਤਾ ਹੈ, ਇਹ ਠੀਕ ਹੈ ਕਿ ਵਿਦਿਆ ਦਾ ਪ੍ਰਸਾਰ ਵੱਧਿਆ ਹੈ, ਵਿਦਿਆ ਦਾ ਘੇਰਾ ਚੌੜਾ ਹੋਇਆ ਹੈ, ਬੱਚੇ ਵੀ ਜ਼ਿਆਦਾ ਪੜ੍ਹਨ ਲੱਗ ਗਏ ਹਨ ਪਰ ਇਸ ਦੇ ਵਿੱਚ ਕੋਈ ਭੁਲੇਖਾ ਨਹੀਂ ਅਤੇ ਮੈਂ ਉਨ੍ਹਾਂ ਮੈਂਬਰਾਂ ਨਾਲ ਸਹਿਮਤ ਹਾਂ ਕਿ ਪਿਛਲੇ 30 ਸਾਲਾਂ ਵਿੱਚ ਜੋ ਹੋਣਾ ਚਾਹੀਦਾ ਸੀ ਉਹ ਬਿਲਕੁਲ ਨਹੀਂ ਹੋਇਆ। ਇਹ ਵੀ ਬਿਲਕੁਲ ਦਰੁਸਤ ਹੈ ਕਿ ਅਜ ਜਿਹੜਾ ਇਹ ਮਤਾ ਆਇਆ ਹੈ ਜੇ ਇਸ ਤੋਂ ਪਹਿਲਾਂ ਵੀ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਤਾਂ ਹੋਰ ਵੀ ਚੰਗਾ ਹੁੰਦਾ। ਅਸੀਂ ਇਹ ਨਾਹਰੇ ਮਾਰਦੇ ਹਾਂ ਕਿ ਗਰੀਬ ਲੋਕ ਪੜ੍ਹ ਨਹੀਂ ਸਕਦੇ, ਉਨ੍ਹਾਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। 30 ਸਾਲ ਇਥੇ ਕਾਂਗਰਸ ਦਾ ਰਾਜ ਰਿਹਾ, ਉਦੋਂ ਇਨ੍ਹਾਂ ਨੂੰ ਮੌਕਾ ਮਿਲਿਆ ਸੀ। ਉਸ ਵੇਲੇ ਇਹ ਲਿਮਟ ਛੇ ਹਜ਼ਾਰ ਕਰ ਦੇਣੀ ਚਾਹੀਦੀ ਸੀ। ਇਹ ਗਲ ਦਰੁਸਤ ਹੈ। ਲੇਕਿਨ ਅਸੀਂ ਅੱਜ ਇਸ ਮਤੇ ਦਾ ਇਸ਼ ਕਰਕੇ ਵਿਰੋਧ ਨਾ ਕਰੀਏ ਕਿ ਤੁਸੀਂ ਨਹੀਂ ਕੀਤਾ, ਇਸ ਲਈ ਇਹ ਹੁਣ ਵੀ ਨਾ ਹੋਵੇ। ਜੋ ਕਾਂਗਰਸ ਨੇ 30 ਸਾਲ ਦੇ ਰਾਜ ਵਿੱਚ ਗਲਤੀ ਕੀਤੀ ਹੈ, ਵੀਕਰ ਸੈਕਸ਼ਨਜ਼ ਨੂੰ ਸਹੂਲਤਾਂ ਨਹੀਂ ਦਿੱਤੀਆਂ, ਇਸ ਲਈ ਇਹ ਅੱਜ ਦੀ ਅਸੈਂਬਲੀ ਵੀ ਇਹ ਗਲਤੀ ਨਾ ਕਰੇ ਕਿ ਇਸ ਮੱਤੇ ਨੂੰ ਰੱਦ ਕਰ ਦੇਵੇ। ਵੀਕਰ ਸੈਕਸ਼ਨਜ਼ ਦੇ ਬਾਰੇ ਵਿੱਚ ਮੈਂ ਕੁਝ ਉਦਾਹਰਣਾਂ ਦੇਣੀਆਂ ਚਾਹੁੰਦਾ ਹਾਂ। ਮੇਰੇ ਹਲਕੇ ਵਿੱਚ ਪਿੰਡ ਕਕਰਾਲਾ ਹੈ। ਉਥੇ ਇੱਕ ਗਰੀਬ ਬ੍ਰਾਹਮਣ 12 ਸਾਲ ਤੋਂ ਇਕ ਜਾਗੀਰਦਾਰ ਦੇ ਘਰ ਬਿਨਾਂ ਕਿਸੇ ਪੈਸੇ ਦੇ ਕੰਮ ਕਰ ਰਿਹਾ ਸੀ। ਉਸ ਦੇ ਬਾਪ ਨੇ ਉਸ ਜਾਗੀਰਦਾਰ ਤੋਂ 1,200 ਰੁਪਏ ਉਧਾਰ ਲਏ ਸਨ। ਉਸ ਜਾਗੀਰਦਾਰ ਦਾ ਮੁੰਡਾ ਫੌਜੀ ਅਫ਼ਸਰ ਹੈ ਪਿਛਲੇ ਸਾਲ ਪਿੰਡ ਦੇ ਲੋਕਾਂ ਨੇ ਕਹਿ ਕੁਹਾ ਕੇ ਉਸ ਦੀ ਜਾਨ ਛੁਡਾਈ ਹੈ। ਇਹ ਗਲ ਦਰੁਸਤ ਹੈ ਕਿ ਭਾਵੇਂ ਕੋਈ ਬ੍ਰਾਹਮਣ ਹੈ ਜਾਂ ਹੋਰ ਗਰੀਬ ਹੈ ਉਸ ਨੂੰ ਵੀ ਸਹੂਲਤ ਮਿਲਣੀ ਚਹੀਦੀ ਹੈ। ਇਸੇ ਤਰ੍ਹਾਂ ਮੇਰੇ ਹਲਕੇ ਦੇ ਇੱਕ ਪਿੰਡ ਵਿੱਚ ਇੱਕ ਗਰੀਬ ਕਿਸਾਨ ਹੈ ਜਿਸਦੇ ਕੋਲ ਡੇਢ ਏਕੜ ਜ਼ਮੀਨ ਹੈ। ਉਹ ਵਿਚਾਰਾ ਉਸ ਜ਼ਮੀਨ ਵਿੱਚ ਕਿਸ ਤਰ੍ਹਾਂ ਆਪਣੇ ਬੱਚਿਆਂ ਦਾ ਪੇਟ ਪਾਲ ਸਕਦਾ ਹੈ। ਆਪਣੇ ਬੱਚਿਆਂ ਨੂੰ ਕਿਸ ਤਰ੍ਹਾਂ ਪੜ੍ਹਾ ਸਕਦਾ ਹੈ। ਮੈਂ ਮੈਂਬਰ ਸਾਹਿਬਾਨ ਦੇ ਜਜ਼ਬਾਤ ਦੀ ਕਦਰ ਕਰਦਾ ਹੋਇਆ ਇਹ ਅਪੀਲ ਕਰਦਾ ਹਾਂ ਕਿ ਇਹ ਦਰੁਸਤ ਹੈ ਕਿ ਕਾਂਗਰਸ ਦੇ 30 ਸਾਲਾਂ ਦੇ ਰਾਜ ਵਿੱਚ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਸਨ, ਉਸ ਸਮੇਂ ਗਰੀਬ ਹੋਰ ਗਰੀਬ ਹੋਏ ਹਨ ਅਤੇ ਅਮੀਰ ਹੋਰ ਜ਼ਿਆਦਾ ਅਮੀਰ ਹੋਏ ਹਨ। ਲੇਕਿਨ ਅੱਜ ਵੀਕਰ ਸੈਕਸ਼ਨ ਨੂੰ ਅਸੀਂ ਪਿੱਛੇ ਕਰੀਏ ਇਹ ਗੱਲ ਠੀਕ ਨਹੀਂ ਹੈ। 3,600 ਦੀ ਬਜਾਏ 6,000 ਤਕ ਦੀ ਆਮਦਨ ਵਾਲੇ ਨੂੰ ਵੀ ਉਹ ਹੀ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਦੂਸਰੀਆਂ ਪਛੜੀਆਂ ਹੋਈਆਂ ਜਾਤੀਆਂ ਨੂੰ ਮਿਲਦੀਆਂ ਹਨ। ਇਕ ਮੈਂਬਰ ਸਾਹਿਬ ਨੇ ਕਿਹਾ ਸੀ ਕਿ ਉਹ ਲੋਕ ਜਿਨ੍ਹਾਂ ਨੇ ਹਰੀਜਨਾਂ ਦੇ ਨਾਮ ਤੇ ਜਗੀਰਾਂ ਬਣਾ ਲਈਆਂ ਹਨ, ਟਰਾਂਸਪੋਰਟਰ ਬਣ ਬੈਠੇ ਹਨ, ਉਨ੍ਹਾਂ ਦੀਆਂ ਸਹੂਲਤਾਂ ਬੰਦ ਹੋਣੀਆਂ ਚਾਹੀਦੇ ਹਨ, ਇਹ ਗੱਲ ਠੀਕ ਹੈ। ਜਿਹੜੇ ਲੋਕ ਹਰੀਜਨਾਂ ਦੇ ਨਾਂਮ ਤੇ ਆਈ. ਏ. ਐਸ. ਅਫ਼ਸਰ ਅਤੇ ਪੀ. ਸੀ. ਐਸ. ਅਫ਼ਸਰ ਬਣੀਂ ਬੈਠੇ ਹਨ, ਉਨ੍ਹਾਂ ਦੀਆਂ ਸਹੂਲਤਾਂ ਖ਼ਤਮ ਹੋਣੀਆਂ ਚਾਹੀਦੀਆਂ ਹਨ ਔਰ ਵੀਕਰ ਸੈਕਸ਼ਨ ਨੂੰ ਦੇਣੀਆਂ ਚਾਹੀਦੀਆਂ ਹਨ। ਨਾਲ ਹੀ ਇਹ ਵੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇਕਰ ਅਸੀਂ ਇਹ ਮਤਾ ਹੁਣ ਪਾਸ ਕਰ ਦਿੰਦੇ ਹਾਂ ਤਾਂ ਬਜਟ ਸੈਸ਼ਨ ਵਿਚ ਸਰਕਾਰ ਦਾ ਧਿਆਨ ਇਸ ਪਾਸੇ ਵੱਲ ਜਾਵੇਗਾ ਇਸ ਪਾਸੇ ਨੂੰ ਸੋਚੇਗੀ। ਇਸ ਲਈ ਇਸ ਮਤੇ ਨੂੰ 6,000 ਰੁਪਏ ਵਾਲੀ ਸੋਧ ਮੰਨ ਕੇ ਪਾਸ ਕਰ ਦੇਣਾ ਚਾਹੀਦਾ ਹੈ।

**ਡਾਕਟਰ ਜੋਧ ਸਿੰਘ (ਫਤਿਹਗੜ੍ਹ)**: ਜੋ ਮਤਾ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਪੇਸ਼ ਕੀਤਾ ਹੈ, ਉਸ ਨੂੰ ਸੀ. ਪੀ. ਆਈ. ਵਾਲਿਆਂ ਨੇ ਸਪੋਰਟ ਕੀਤਾ ਹੈ। ਪਰ ਇਕ ਗਲ ਹੈਰਾਨਗੀ ਵਾਲੀ ਹੈ ਕਿ ਇਨ੍ਹਾਂ ਨੂੰ 30 ਸਾਲ ਤਾਂ ਪਛੜੇ ਲੋਕਾਂ ਦਾ ਚੇਤਾ ਨਹੀਂ ਆਇਆ। 30 ਸਾਲਾਂ ਵਿਚ ਸਰਕਾਰੀ ਫੰਡਜ਼ ਜਿਹੜੇ ਸਨ ਉਨ੍ਹਾਂ ਨੂੰ ਅੰਧਾ-ਧੁੰਦ ਲੁਟਿਆ ਹੈ। ਸੰਜੇ ਗਾਂਧੀ ਤੇ ਕਰੋੜਾਂ ਰੁਪਿਆ ਖਰਚ ਕੀਤਾ ਗਿਆ, ਉਸ ਵੇਲੇ ਇਨ੍ਹਾਂ ਨੂੰ ਵੀਕਰ ਸੈਕਸ਼ਨ ਦਾ ਖਿਆਲ ਨਹੀਂ ਆਇਆ। (ਹਾਸਾ) ਇਹ ਤਾਂ ਹਾਥੀ ਦੇ ਦੰਦ ਖਾਣ ਦੇ ਹੋਰ ਹੁੰਦੇ ਹਨ, ਦਿਖਾਣ ਦੇ ਹੋਰ ਹੁੰਦੇ ਹਨ। ਇਹ ਸਮਾਜਵਾਦ ਦਾ ਜ਼ਿਕਰ ਕਰਦੇ ਹਨ ਪਰ ਸਮਾਜਵਾਦ ਦੀ ਜੋ ਹਕੀਕਤ ਹੈ ਜਿਸ ਤਰ੍ਹਾਂ ਪੰਜਾਬ ਦੇ ਵਿਚ ਜੋ ਧੱਕੇ, ਜੋ ਜ਼ੁਲਮ ਹੋਏ ਹਨ, ਉਹ ਸਾਰਿਆਂ ਦੇ ਸਾਹਮਣੇ ਹਨ। ਅੱਜ ਇਨ੍ਹਾਂ ਦਾ (ਵਿਰੋਧੀ ਧਿਰ ਵਲ ਇਸ਼ਾਰਾ ਕਰਦੇ ਹੋਏ) ਸਮਾਜਵਾਦ ਨੰਗਾ ਹੋ ਗਿਆ ਹੈ। ਇਨ੍ਹਾਂ ਦੇ ਰਾਜ ਵਿਚ ਅਮੀਰ ਹੋਰ ਅਮੀਰ ਹੋਏ ਹਨ ਔਰ ਗਰੀਬ ਹੋਰ ਗਰੀਬ ਹੋਏ ਹਨ। ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਆਰਥਿਕ ਤੌਰ ਤੇ ਪਛੜੇ ਹੋਏ ਹਨ ਉਨ੍ਹਾਂ ਗਰੀਬਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਪਰ ਇਹ ਲੋਕ ਸਾਨੂੰ ਉਪਦੇਸ਼ ਨਹੀਂ ਦੇ ਸਕਦੇ। ਸਾਡੀ ਸਰਕਾਰ ਨੇ ਸਕੀਮਾਂ ਬਣਾਈਆਂ ਹਨ। ਸਾਡੀ ਸਰਕਾਰ ਜੋ ਗ ਰੀਬਾਂ ਵਾਸਤੇ ਸਕੀਮਾਂ ਹਨ ਉਨ੍ਹਾਂ ਨੂੰ ਆਹਿਸਤਾ ਆਹਿਸਤਾ ਲਾਗੂ ਕਰੇਗੀ। ਮੇਰੀ ਇਸ ਮਤੇ ਦੇ ਲਫਜ਼ਾਂ ਨਾਲ ਤਾਂ ਸਹਿਮਤੀ ਹੈ, ਪਰ ਮੈਂ ਸਮਝਦਾ ਹਾਂ ਕਿ ਇਹ ਠੀਕ ਸਮੇਂ ਸਿਰ ਨਹੀਂ ਆਇਆ। ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਦਾ ਉਪਦੇਸ਼ ਮੰਨਣਯੋਗ ਨਹੀਂ ਹੈ। ਸਾਡੀ ਸਰਕਾਰ ਤਾਂ ਗਰੀਬਾਂ ਵਾਸਤੇ ਪਹਿਲਾਂ ਹੀ ਸਕੀਮਾਂ ਬਣਾਈ ਬੈਠੀ ਹੈ।

**ਡਾਕਟਰ ਸਾਧੂ ਰਾਮ** (ਫਗਵਾੜਾ, ਐਸ. ਸੀ): ਡਿਪਟੀ ਸਪੀਕਰ ਸਾਹਿਬ, ਤੁਹਾਡੀ ਬਹੁਤ ਮੇਹਰ-ਬਾਨੀ ਹੈ ਕਿ ਤੁਸੀਂ ਇਸ ਮੱਤੇ ਤੇ ਬੋਲਣ ਲਈ ਪਛੜੀਆਂ ਸ਼੍ਰੇਣੀਆਂ ਦੇ ਬੰਦਿਆਂ ਨੂੰ, ਹਰੀਜਨ ਨੂੰ ਟਾਈਮ ਦਿੱਤਾ ਹੈ। ਮੇਰੇ ਦੋਸਤ ਡਾਕਟਰ ਕੇਵਲ ਕ੍ਰਿਸ਼ਨ ਜੀ ਸਾਪੀਕਰ ਰਹਿ ਚੁੱਕੇ ਹਨ। ਮੈਂ ਸਮਝਦਾ ਹਾਂ ਕਿ ਉਸ ਸਮੇਂ ਇਹ ਰਜ਼ਾਈ ਵਿਚ ਸੁੱਤੇ ਰਹੇ ਹਨ, ਇਨ੍ਹਾਂ ਨੇ ਉਸ ਸਮੇਂ ਤਾਂ ਕੋਈ ਕੰਮ ਨਹੀਂ ਕੀਤਾ ਕਿਉਂਕਿ ਇਨ੍ਹਾਂ ਨੂੰ ਹਕੂਮਤ ਦੇ ਨਸ਼ੇ ਵਿਚ ਗਰੀਬਾਂ ਦੀ, ਹਰੀਜਨਾਂ ਦੀ, ਹਾਲਤ ਭੁੱਲ ਗਈ ਸੀ। ਮੈਂ ਸਮਝਦਾ ਹਾਂ ਕਿ ਹੁਣ ਇਨ੍ਹਾਂ ਦਾ ਇਹ ਕਹਿਣਾ ਕਿ ਅਸੀਂ ਗਰੀਬਾਂ ਦੇ ਨਾਲ ਹਾਂ, ਹਰੀਜਨਾਂ ਦੇ ਨਾਲ ਹਾਂ ਇਹ ਇਕ ਦਿਖਾਵਾ ਹੈ। ਇਹ ਤਾਂ ਉਸ ਤਰ੍ਹਾਂ ਦੀ ਗੱਲ ਹੈ ਜਿਵੇਂ ਕਿ ਗਿੱਦੜ ਮੈਦਾਨਾਂ ਵਿਚ ਉਤਰਦਾ ਹੈ ਤਾਂ ਉਹ ਰਿਉੜੀਆਂ ਖਾਂਦਾ ਹੈ, ਹੋਰ ਕਈ ਕਿਸਮ ਦੇ ਪਦਾਰਥ ਖਾਂਦਾ ਹੈ ਪਰ ਜਦੋਂ ਉਹ ਫਿਰ ਪਹਾੜ ਤੇ ਚੜ੍ਹ ਜਾਂਦਾ ਹੈ ਤਾਂ ਉਹ ਹਲਕਣ ਲੱਗ ਜਾਂਦਾ ਹੈ, ਕਿਉਂਕਿ ਉਸ ਨੂੰ ਹੁਣ ਰਿਉੜੀਆਂ ਨਹੀਂ ਮਿਲਦੀਆਂ। ਇਨ੍ਹਾਂ ਨੇ ਉਸ ਵੇਲੇ ਤਾਂ ਕੋਈ ਕੰਮ ਉਨ੍ਹਾਂ ਲੋਕਾਂ ਲਈ ਨਹੀਂ ਕੀਤਾ ਜਿਹੜੇ ਕਿ ਸੜਕਾਂ ਤੇ ਫਿਰਦੇ ਹਨ। ਸਾਨੂੰ ਪਤਾ ਹੈ ਕਿ ਉਨ੍ਹਾਂ ਦੀ ਕੀ ਹਾਲਤ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ 30 ਸਾਲ ਰੌਲਾ ਪੈਂਦਾ ਰਿਹਾ ਕਿ ਹਰੀਜਨ ਮਰ ਗਏ। ਜਿਹੜੇ ਆਈ. ਏ. ਐਸ. ਅਫਸਰ ਜਾਂ ਪੀ. ਸੀ. ਐਸ. ਅਫਸਰ ਹਨ ਉਨ੍ਹਾਂ ਦੀਆਂ ਤੁਸੀਂ ਕਹਿ ਕੇ ਫਾਈਲਾਂ ਖਰਾਬ ਕਰਵਾਈਆਂ, ਹਰੀਜਨਾਂ ਨਾਲ ਧੱਕੇ ਕੀਤੇ ਕਿ ਕਿਧਰੇ ਉਹ ਉਪਰ ਨਾ ਆ ਜਾਣ। ਮੈਨੂੰ ਹੈਰਾਨੀ ਹੈ ਕਿ ਹੁਣ ਹੌਲਾ ਬੜਾ ਪਾਉਂਦੇ ਹੋ। ਜਿਸ ਤਰ੍ਹਾਂ ਭੂਆ ਦੇ ਜਦੋਂ ਘਰ ਵਾਲਾ ਮਰ ਜਾਵੇ ਤਾਂ ਭੂਆ ਯਾਦ ਆਉਂਦੀ ਹੈ ਕਿਉਂਕਿ ਫੁਫੜ ਮਰ ਗਿਆ ਹੈ। ਹੁਣ ਭੂਆ ਇਕੱਲੀ ਰਹਿ ਗਈ, ਹੁਣ ਇਹ ਗਰੀਬਾਂ ਨੂੰ ਯਾਦ ਕਰਦੇ ਹਨ। ਇਹ ਆਪਣੇ ਕਾਰਨਾਮਿਆਂ ਕਾਰਣ ਹੀ ਪੰਦਰਾਂ ਸੋਲਾ ਰਹਿ ਗਏ ਹਨ।

**ਸਰਦਾਰ ਬੇਅੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਜਦੋਂ ਅਸੀਂ ਬੋਲਦੇ ਹਾਂ ਤਾਂ ਤੁਸੀਂ ਸਾਨੂੰ ਘੂਰਦੇ ਹੋ। ਪਰ ਇਹ ਰਹੇ ਵੀ ਰੂਲਜ਼ ਦੇ ਮੁਤਾਬਿਕ ਨਹੀਂ ਚਲਦੇ। ਮੈਂ ਰੂਲ ਪੜ੍ਹਕੇ ਸੁਣਾਉਂਦਾ ਹਾਂ:
"the matter of every speech shall be relevant to the matter before the House."

[ਸਰਦਾਰ ਬੇਅੰਤ ਸਿੰਘ]

ਹੁਣ ਜਿਹੜਾ ਮਸਲਾ ਹਾਊਸ ਦੇ ਸ਼ਾਹਮਣੇ ਹੈ ਉਹ ਤਾਂ 6,000 ਰੁਪਏ ਤਕ ਦੀ ਆਮਦਨ ਵਾਲਿਆਂ ਨੂੰ ਰਿਆਇਤਾਂ ਦੇਣ ਬਾਰੇ ਹੈ। ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਧੱਕੇ ਸਾਡੇ ਨਾਲ ਨਹੀਂ ਸੀ ਖਾਂਦੇ ਰਹੇ। ਇਸ਼ ਕਰਕੇ ਮੈਂ ਕਹਿੰਦਾ ਹਾਂ ਕਿ ਇਹ ਰੈਲੇਵੈਂਟ ਰਹਿਣ।

**ਡਾਕਟਰ ਸਾਧੂ ਰਾਮ:** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਮੈਂ ਤਾਂ ਜਿੱਤ ਕੇ ਡਿਫੈਕਸ਼ਨ ਨਹੀਂ ਕੀਤੀ ਪਰ ਇਹ ਤਾਂ ਜਿੱਤੇ ਹੋਏ ਹੀ ਡਿਫੈਕਸ਼ਨਾਂ ਕਰੀ ਜਾਂਦੇ ਸਨ। ਕਦੇ ਆਓ ਅਤੇ ਕਦੇ ਜਾਓ ਵਿਚ ਰਹਿੰਦੇ ਸਨ।

**ਸਾਥੀ ਰੂਪ ਲਾਲ:** ** ** **

**Mr. Deputy Speaker :** This is no point of order.

**ਡਾਕਟਰ ਸਾਧੂ ਰਾਮ:** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਸਕੂਲਾਂ ਦੇ ਜਿਹੜੇ ਹੈਡਮਾਸਟਰ ਸਨ, ਮਾਸਟਰ ਸਨ, ਉਨ੍ਹਾਂ ਦੀਆਂ ਵੀ ਫਾਈਲਾਂ ਖਰਾਬ ਕਰਵਾਈਆਂ ਕਿਉਂਕਿ ਇਹ ਚਾਹੁੰਦੇ ਸਨ ਕਿ ਸਾਡੀ ਰਾਜਾਸ਼ਾਹੀ ਕਾਇਮ ਰਹੇ। ਇਹ ਤਾਂ ਉਨ੍ਹਾਂ ਗਰੀਬਾਂ ਨਾਲ ਮਜ਼ਾਕ ਕੀਤਾ ਹੈ ਕਿਉਂਕਿ ਪਹਿਲਾਂ ਜਦੋਂ ਇਨ੍ਹਾਂ ਦੇ ਹੱਥ ਵਿਚ ਰਾਜ ਗੱਦੀ ਸੀ ਤਾਂ ਇਨ੍ਹਾਂ ਨੂੰ ਚੇਤਾ ਹੀ ਨਹੀਂ ਸੀ। ਸ਼ੁਕਰ ਹੈ ਜੇ ਭੁੱਲਿਆ ਘਰ ਆ ਜਾਵੇ। ਹੁਣ ਇਹ ਪੰਜ ਇਕ ਪਾਸੇ ਹਨ ਔਰ ਸੱਤ ਇਕ ਪਾਸੇ ਹਨ। ਇਨ੍ਹਾਂ ਦੀ ਦਰਜਨ ਪੂਰੀ ਨਹੀਂ ਹੁੰਦੀ। (ਹਾਸਾ) ਮੈਂ ਕਹਿੰਦਾ ਹਾਂ ਕਿ ਤੁਹਾਡੀ ਦਰਜਨ ਪੂਰੀ ਨਹੀਂ ਹੋਣੀ।

**ਡਾਕਟਰ ਕੇਵਲ ਕ੍ਰਿਸ਼ਨ:** 12 ਹਨ, ਪੂਰੇ 12। (ਹਾਸਾ)

**ਡਾਕਟਰ ਸਾਧੂ ਰਾਮ :** ਡਿਪਟੀ ਸਪੀਕਰ ਸਾਹਿਬ, ਤੁਸੀਂ ਕਿਸੇ ਮਹਿਕਮੇਂ ਵਿਚ ਵੇਖ ਲਵੋ ਉਸ ਵਿਚ ਹੀ ਸਾਡੇ ਲੋਕਾਂ ਦੀ ਬੁਰੀ ਹਾਲਤ ਇਨ੍ਹਾਂ ਨੇ ਕੀਤੀ ਹੋਈ ਸੀ ਉਥੇ ਵੀ ਇਨ੍ਹਾਂ ਨੇ ਕੱਖ ਨਹੀਂ ਛੱਡਿਆ ਬੁਰੀ ਤਰ੍ਹਾਂ ਨਾਲ ਪੈਸਾ ਲੁਟਿਆ ਹੈ। ਮੈਂ ਆਪਣੀ ਪਾਰਟੀ ਵਿਚ ਵੀ ਸਵਾਲ ਉਠਾਇਆ ਸੀ। ਇਕੋ ਖਾਤੇ ਵਿਚੋਂ 12 ਲੱਖ ਰੁਪਏ ਦਾ ਗਬਨ ਹੋਇਆ। ਮਾਰਕਿਟ ਕਮੇਟੀਆਂ ਬਣਾਈਆਂ ਤੇ ਆਪਣੇ ਆਦਮੀ ਨਾਮੀਨੇਟ ਕੀਤੇ।

**ਵਿਰੋਧੀ ਧਿਰ ਵਲੋਂ ਇੱਕ ਆਵਾਜ਼:** ਕਿਹੜੇ ਰੂਲ ਹੇਠ ਬੋਲਦੇ ਹੋ?

**ਡਾਕਟਰ ਸਾਧੂ ਰਾਮ:** ਤੁਸੀਂ ਰੂਲਾਂ ਦੀ ਗੱਲ ਕਰਦੇ ਹੋ, ਕਾਨੂੰਨ ਦੀ ਗੱਲ ਕਰਦੇ ਹੋ, ਕਾਨੂੰਨ ਤਾਂ ਤੁਸੀਂ ਆਪਣੀ ਜੇਬ ਵਿਚ ਪਾਈ ਫਿਰਦੇ ਰਹੇ ਹੋ।

**ਡਾਕਟਰ ਕੇਵਲ ਕ੍ਰਿਸ਼ਨ:** ਡਿਪਟੀ ਸਪੀਕਰ ਸਾਹਿਬ, ਇਹ ਰੂਲ 93 ਦੇ ਮੁਤਾਬਕ ਕੋਈ ਰੈਲੇਵੈਂਟ ਗਲ ਨਹੀਂ ਹੈ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਹੁਣ ਇਸ ਰੈਜ਼ੋਲਿਊਸ਼ਨ ਨੂੰ ਕਲੋਜ਼ ਕਰਨਾ ਚਾਹੀਦਾ ਹੈ ਅਤੇ ਪਾਸ ਕਰ ਦੇਣਾ ਚਾਹੀਦਾ ਹੈ।

**ਡਾਕਟਰ ਸਾਧੂ ਰਾਮ :** ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਬਿਲਕੁਲ ਇਕ ਮਜ਼ਾਕ ਹੈ ਅਤੇ ਇਹ ਪਾਸ ਨਹੀਂ ਹੋਣਾ ਚਾਹੀਦਾ। ਅਸੀਂ ਇਸ ਦਾ ਵਿਰੋਧ ਕਰਦੇ ਹਾਂ। ਮੈਂ ਤੁਹਾਡੇ ਰਾਹੀਂ ਇਸ ਰੈਜ਼ੋਲਿਊਸ਼ਨ ਦੇ ਮੂਵਰ ਨੂੰ ਇਹ ਕਹਾਂਗਾ ਕਿ ਉਹ ਇਸ ਦੀ ਬਜਾਏ ਉਨ੍ਹਾਂ ਹਰੀਜਨਾਂ ਵਿਚ ਜਿਨ੍ਹਾਂ ਦੇ ਘਰ

**Expunged as ordered by the Chair.

ਘਾਟ ਨਹੀਂ ਹਨ, ਜਿਹੜੇ ਘਰਾਂ ਤੋਂ ਬੇਘਰ ਹੋ ਗਏ ਹਨ, ਜਿਨ੍ਹਾਂ ਨੂੰ ਇਨ੍ਹਾਂ ਨੇ ਜੇਲ੍ਹਾਂ ਵਿਚ ਸੁਟਿਆ ਅਤੇ ਕਈ ਤਰ੍ਹਾਂ ਨਾਲ ਤੰਗ ਕੀਤਾ ਉਨ੍ਹਾਂ ਦਾ ਖਿਆਲ ਕਰਨ। ਇਹ ਜਿਹੜਾ ਰੈਜ਼ੋਲਿਊਸ਼ਨ ਹੈ ਇਹ ਇਕ ਮਜ਼ਾਕ ਹੈ, ਇਸ ਦਾ ਮਕਸਦ ਕੁਝ ਹੋਰ ਹੈ। ਇਹ ਹਰੀਜਨਾਂ ਦੀ ਭਲਾਈ ਵਲ ਨਹੀਂ ਤੁਰਦਾ, ਲੋਕ ਭਲਾਈ ਵਲ ਨਹੀਂ ਤੁਰਦਾ। ਇਹ ਅਸਲ ਨਹੀਂ। ਇਸ ਨੂੰ ਦੋਬਾਰਾ ਗੌਰ ਕਰਕੇ ਫਿਰ ਅਗਲੇ ਸੈਸ਼ਨ ਵਿਚ ਲੈ ਆਵਾਂਗੇ।

(ਇਸ ਵੇਲੇ ਕਈ ਮੈਂਬਰ ਸਾਹਿਬਾਨ ਬੋਲਣ ਲਈ ਖੜੇ ਸਨ)

**ਸ੍ਰੀ ਡਿਪਟੀ ਸਪੀਕਰ:** ਮੈਂ ਅਪੀਲ ਕਰਾਂਗਾ ਕਿ ਮੈਂਬਰ ਸਾਹਿਬਾਨ ਅਰਾਮ ਨਾਲ ਗਲਬਾਤ ਕਰਨ ਅਤੇ ਜਦ ਉਨ੍ਹਾਂ ਨੂੰ ਸਮਾਂ ਮਿਲੇ ਉਸ ਵੇਲੇ ਆਪਣੀ ਗਲ ਕਹਿ ਲੈਣ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ (ਪਠਾਨਕੋਟ) :** ਡਿਪਟੀ ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਪੇਸ਼ ਕੀਤਾ ਗਿਆ ਹੈ ਡਾਕਟਰ ਕੇਵਲ ਕ੍ਰਿਸ਼ਨ ਜੀ ਵਲੋਂ, ਇਹ ਮੰਗ ਤਾਂ ਠੀਕ ਹੈ ਕਿ ਗਰੀਬ ਲੋਕਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ, ਪਰ ਜਿਸ ਢੰਗ ਨਾਲ, ਜਿਸ ਨੀਅਤ ਨਾਲ ਇਹ ਇਥੇ ਲਿਆਂਦਾ ਗਿਆ ਹੈ ਉਹ ਦਰੁਸਤ ਨਹੀਂ। ਅੱਜ ਇਨ੍ਹਾਂ ਨੂੰ ਇਸਦੀ ਯਾਦ ਆਈ ਹੈ 30 ਵਰ੍ਹਿਆਂ ਬਾਅਦ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਆਂਕੜੇ ਦਿੱਤੇ ਹਨ ਉਸ ਮੁਤਾਬਕ ਪਿਛਲੇ 30 ਸਾਲਾਂ ਵਿਚ ਤਾਂ ਹਰ ਸਾਲ ਗਰੀਬੀ ਤੋਂ ਥਲੇ ਵਲ ਹੀ ਚਲਦੇ ਰਹੇ ਹਨ ਅਤੇ ਅੱਜ 70 ਪ੍ਰਤੀਸ਼ਤ ਹੋ ਗਏ ਹਨ। ਡਿਪਟੀ ਸਪੀਕਰ ਸਾਹਿਬ, ਇਹ ਰੈਜ਼ੋਲਿਊਸ਼ਨ ਨੂੰ ਜਿਹੜੇ ਮੂਵ ਕਰਨ ਵਾਲੇ ਹਨ ਉਨ੍ਹਾਂ ਦਾ ਦਿਮਾਗ ਇਸ ਵੇਲੇ ਬਿਖਰਿਆ ਹੋਇਆ ਹੈ ਅਤੇ ਕਿਸੇ ਹੋਰ ਪਾਸੇ ਵਲ ਲਗਿਆ ਹੋਇਆ ਹੈ। ਇਸ ਕਰਕੇ ਹੀ ਉਹ ਪਹਿਲੇ 3,600 ਕਹਿੰਦੇ ਰਹੇ ਅਤੇ ਉਸ ਤੋਂ ਬਾਅਦ 6,000 ਕਹਿਣ ਲੱਗੇ। ਇਹ ਚੀਜ਼ ਇਨ੍ਹਾਂ ਦੀ ਨੀਅਤ ਨੂੰ ਜ਼ਾਹਰ ਕਰਦੀ ਹੈ। ਪੰਜਾਬ ਸਰਕਾਰ ਨੇ ਆਪਣੇ ਮੈਨੀਫੈਸਟੋ ਵਿਚ ਗਰੀਬਾਂ ਨੂੰ ਰਾਹਤ ਦੇਣ ਲਈ ਲਿਖਿਆ ਹੈ ਅਤੇ ਇਸ ਲਈ ਇਹ ਵਚਨਬੱਧ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਅਗਲੇ ਸੈਸ਼ਨ ਵਿਚ ਇਸ ਨੂੰ ਹੋਰ ਕੰਪਰੀਹੈਂਸਿਵ ਰੂਪ ਵਿਚ ਲਿਆਉਣਾ ਚਾਹੀਦਾ ਹੈ ਅਤੇ ਇਸ ਸ਼ਕਲ ਵਿਚ ਹੁਣ ਇਹ ਪਾਸ ਨਹੀਂ ਕਰਨਾ ਚਾਹੀਦਾ। ਇਨ੍ਹਾਂ ਨੂੰ ਤਾਂ ਇਸ ਰੈਜ਼ੋਲਿਊਸ਼ਨ ਦਾ ਪਤਾ ਹੀ ਨਹੀਂ ਤਾਂ ਹੀ ਇਸ ਰੈਜ਼ੋਲਿਊਸ਼ਨ ਨੂੰ ਮੂਵ ਕਰਨ ਵਾਲਾ ਆਂਕੜੇ ਹੀ ਗਲਤ ਬੋਲ ਰਿਹਾ ਹੈ। ਉਸ ਦਾ ਧਿਆਨ ਤਾਂ ਕਿਸੇ ਹੋਰ ਪਾਸੇ ਸੀ ਪਰ ਜਲਦੀ ਜਲਦੀ ਵਿਚ ਇਹ ਰੈਜ਼ੋਲਿਊਸ਼ਨ ਲਿਖ ਕੇ ਇਥੇ ਸੁਟ ਦਿੱਤਾ। ਪਿਛਲੇ 30 ਸਾਲਾਂ ਵਿਚ ਇਹ ਸਰਕਾਰ ਕੁਝ ਨਹੀਂ ਕਰ ਸਕੀ ਅਤੇ ਬੇਇਮਾਨ ਸਰਕਾਰ ਸਾਬਤ ਹੋਈ ਹੈ। ਇਹ ਗਰੀਬਾਂ ਨੂੰ ਉੱਚਾ ਨਹੀਂ ਉਠਾ ਸਕੇ ਅਤੇ ਹੁਣ ਇਹ ਰੈਜ਼ੋਲਿਊਸ਼ਨ ਲਿਆ ਰਹੇ ਹਨ।

**ਸਰਦਾਰ ਬੇਅੰਤ ਸਿੰਘ :** ** ** **

**Mr. Deputy Speaker:** This is no point of order.

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ:** ਡਿਪਟੀ ਸਪੀਕਰ ਸਾਹਿਬ, ਜਿਹੜੀ ਸਰਕਾਰ ਭ੍ਰਿਸ਼ਟਾਚਾਰ ਕਰਦੀ ਰਹੀ ਹੋਵੇ ਉਸ ਲਈ ਇਹ ਵਰਡ ਨਾ ਵਰਤਿਆ ਜਾਵੇ ਤਾਂ ਹੋਰ ਕੀ ਹੋ ਸਕਦਾ ਹੈ। ਚਲੋ ਜੇ ਇਹ ਕਹਿੰਦੇ ਹਨ ਤਾਂ ਮੈਂ ਬੇਇਮਾਨ ਨਹੀਂ ਕਹਿੰਦਾ।

ਇਨ੍ਹਾਂ ਸ਼ਬਦਾਂ ਨਾਲ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਇਹ ਪ੍ਰਸਤਾਵ ਇਸ ਸ਼ਕਲ ਵਿਚ ਪਾਸ ਨਹੀਂ ਹੋਣਾ ਚਾਹੀਦਾ। ਇਸ ਨੂੰ ਬਾਅਦ ਵਿਚ ਅਗਲੇ ਇਜਲਾਸ ਵਿਚ ਕੰਪਰੀਹੈਂਸਿਵ ਰੂਪ ਵਿਚ ਲਿਆਉਣਾ ਚਾਹੀਦਾ ਹੈ।

**Expunged as ordered by the Chair.

**ਸਰਦਾਰ ਬਲਦੇਵ ਸਿੰਘ ਖਿਆਲ** (ਜੋਗਾ): ਡਿਪਟੀ ਸਪੀਕਰ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਹਾਊਸ ਦੇ ਸਾਹਮਣੇ ਰਖਿਆ ਗਿਆ ਹੈ ਕਿ ਗਰੀਬਾਂ ਨੂੰ ਸਹੂਲਤਾਂ ਦਿੱਤੀਆਂ ਜਾਣ, ਇਹ ਉਸ ਪਾਰਟੀ ਦੇ ਮੈਂਬਰ ਨੇ ਮੂਵ ਕੀਤਾ ਹੈ ਜਿਨ੍ਹਾਂ ਦੀ ਸਰਕਾਰ ਪਿਛਲੇ 30 ਸਾਲ ਇਥੇ ਰਹੀ ਅਤੇ ਬੜੀਆਂ ਡੀਂਗਾਂ ਮਾਰਦੀ ਰਹੀ, ਪਰ ਕਰ ਕੁਝ ਨਾ ਸਕੀ। ਇਸ ਸਬੰਧ ਵਿਚ, ਡਿਪਟੀ ਸਪੀਕਰ ਸਾਹਿਬ, ਇਸ ਸਦਨ ਨੂੰ ਯਾਦ ਹੋਵੇਗਾ ਕਿ ਪਿਛਲੀ ਸਰਕਾਰ ਵੇਲੇ, ਜਦੋਂ ਡਾਕਟਰ ਕੇਵਲ ਕ੍ਰਿਸ਼ਨ ਵੀ ਇਸ ਸਦਨ ਦੇ ਮੈਂਬਰ ਸਨ, ਇਥੇ ਇਕ ਹਰਚੰਦ ਸਿੰਘ ਕਮੇਟੀ ਬਣੀ ਸੀ। ਉਸ ਕਮੇਟੀ ਨੇ ਹਰੀਜਨਾਂ ਕੋਲੋਂ ਜਿਹੜੀਆਂ ਜ਼ਮੀਨਾਂ ਖੋਹੀਆਂ ਗਈਆਂ ਸਨ ਉਨ੍ਹਾਂ ਨੂੰ ਨੰਗਾ ਕੀਤਾ। ਸੀ. ਪੀ. ਆਈ. ਵਾਲੇ ਵੀ ਉਸ ਵੇਲੇ ਕਾਂਗ੍ਰਸ ਵਾਲਿਆਂ ਦਾ ਦਮ ਭਰਦੇ ਰਹੇ। ਜਿਨ੍ਹਾਂ ਲੋਕਾਂ ਨੇ ਪਿਛਲੇ 30 ਸਾਲਾਂ ਵਿਚ ਹਰੀਜਨਾਂ ਦੇ ਹੱਕਾਂ ਤੇ ਛਾਪਾ ਮਾਰਿਆ ਉਨ੍ਹਾਂ ਨੂੰ ਕੋਈ ਅਧਿਕਾਰ ਨਹੀਂ ਕਿ ਉਹ ਇਸ ਤਰ੍ਹਾਂ ਦਾ ਇਥੇ ਰੈਜ਼ੋਲਿਊਸ਼ਨ ਲਿਆਉਣ। ਇਹ ਰੈਜ਼ੋਲਿਊਸ਼ਨ ਲਿਆ ਕੇ ਇਹ ਆਪਣੇ ਕੰਮਾਂ ਤੇ ਪੜਦਾ ਪਾ ਰਹੇ ਹਨ ਅਤੇ ਲੋਕਾਂ ਨੂੰ ਗੁਮਰਾਹ ਕਰਨਾ ਚਾਹੁੰਦੇ ਹਨ। ਅੱਜ ਇਹ ਉਨ੍ਹਾਂ ਨਾਲ, ਜਿਨ੍ਹਾਂ ਦੇ ਹੱਕਾਂ ਤੇ ਇਨ੍ਹਾਂ ਨੇ ਛਾਪਾ ਮਾਰਿਆ, ਆਪਣੀ ਹਮਦਰਦੀ ਵਿਖਾਉਣਾ ਚਾਹੁੰਦੇ ਹਨ। ਇਨ੍ਹਾਂ ਦੀਆਂ ਪਿਛਲੀਆਂ ਕਾਰਵਾਈਆਂ ਤੋਂ ਇਹ ਸਾਬਤ ਹੁੰਦਾ ਹੈ ਕਿ ਇਹ ਹਰੀਜਨਾਂ ਦੀ ਹਮਦਰਦੀ ਨਹੀਂ ਬਲਕਿ ਉਨ੍ਹਾਂ ਦੇ ਹੱਕਾਂ ਨੂੰ ਲੁਟਦੇ ਰਹੇ ਹਨ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਰੈਜ਼ੋਲਿਊਸ਼ਨ ਨੂੰ ਇਸ ਤਰ੍ਹਾਂ ਪਾਸ ਨਹੀਂ ਕਰਨਾ ਚਾਹੀਦਾ ਅਤੇ ਬਾਅਦ ਵਿਚ ਆਉਂਦੇ ਇਜਲਾਸ ਵਿਚ ਇਸ ਨੂੰ ਚੰਗੇ ਢੰਗ ਨਾਲ ਲਿਆਉਣਾ ਚਾਹੀਦਾ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**Mr. Deputy Speaker :** It should not be recorded.

**ਸਰਦਾਰ ਸਵਰਣ ਸਿੰਘ** (ਧਾਰੀਵਾਲ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਹਾਊਸ ਵਿੱਚ ਪੇਸ਼ ਕੀਤਾ ਗਿਆ ਹੈ, ਮੈਂ ਇਸ ਦੇ ਬਾਰੇ ਆਪ ਜੀ ਨੂੰ ਜਾਣਕਾਰੀ ਦੇਣੀ ਚਾਹੁੰਦਾ ਹਾਂ। ਇਸ ਮਤੇ ਬਾਰੇ ਮੈਨੂੰ ਪੂਰੀ ਜਾਣਕਾਰੀ ਹੈ। ਪਿਛਲੇ 30 ਸਾਲਾਂ ਤੋਂ ਕਾਂਗਰਸ ਦੀ ਸਰਕਾਰ ਹੀ ਚਲ ਰਹੀ ਸੀ। ਉਸ ਨੇ ਲੋਕਾਂ ਨੂੰ ਗਲਤ ਪਾਸੇ ਸੋਚਣ ਲਈ ਗਲਤ ਰਸਤੇ ਪਾਈ ਰਖਿਆ। ਉਨ੍ਹਾਂ ਨੇ ਇਕ ਲਫਜ਼ 'ਹਰੀਜਨ' ਹਰ ਗੱਲ ਵਿਚ ਪਾਇਆ ਹੋਇਆ ਸੀ। 1947 ਵਿਚ ਮੁਲਕ ਦੀ ਵੰਡ ਦੇ ਸਮੇਂ ਮੈਂ ਲਾਹੌਰ ਵਿਚ ਹੁੰਦਾ ਸੀ। ਵੰਡ ਤੋਂ ਬਾਅਦ ਕਾਂਗਰਸ ਪਾਰਟੀ ਇਸ ਤਰ੍ਹਾਂ ਦਾ ਲਫਜ਼ ਇਸਤੇਮਾਲ ਕਰਦੀ ਸੀ ਜਿਸ ਦੇ ਨਾਲ ਲੋਕ ਡਿਵਾਈਡ ਹੋ ਜਾਂਦੇ ਸਨ, ਜਿਸ ਦੇ ਕਾਰਨ ਇਹ ਇਤਨੀ ਦੇਰ ਰਾਜ ਕਰਦੇ ਰਹੇ। ਇਨ੍ਹਾਂ ਦੀ ਪਾਲਿਸੀ ਬਿਲਕੁਲ ਅੰਗਰੇਜ਼ਾਂ ਵਰਗੀ ਸੀ। ਉਹ ਵੀ ਡਿਵਾਈਡ ਐਂਡ ਰੂਲ ਵਿਚ ਵਿਸ਼ਵਾਸ ਰੱਖਦੇ ਸਨ। ਉਨ੍ਹਾਂ ਲੀਹਾਂ ਤੇ ਇਹ ਚਲਦੇ ਸਨ। ਇਸ ਤਰ੍ਹਾਂ ਦਾ ਮਤਾ ਇਨ੍ਹਾਂ ਨੂੰ ਪਹਿਲਾਂ ਪਾਸ ਕਰਵਾਉਣਾ ਚਾਹੀਦਾ ਸੀ। ਇਨ੍ਹਾਂ ਦੇ ਪਿਛਲੇ 30 ਸਾਲਾਂ ਦੇ ਰਾਜ ਵਿਚ ਗਰੀਬੀ ਵਧੀ ਹੈ ਨਾ ਕਿ ਘਟੀ ਹੈ। ਮੈਂ ਬਤੌਰ ਜ਼ਿਮੀਦਾਰਾਂ ਯੂਨੀਅਨ ਦਾ ਵਰਕਰ ਹੋਣ ਕਰਕੇ ਕਈ ਵਾਰ ਇਸ ਤਰ੍ਹਾਂ ਦੇ ਮਤੇ ਪਾਸ ਕਰਵਾ ਕੇ ਇਨ੍ਹਾਂ ਦੀ ਕਾਂਗਰਸ ਸਰਕਾਰ ਨੂੰ ਪਿਛਲੇ 30 ਸਾਲਾਂ ਦੇ ਵਿਚ ਭੇਜਦਾ ਰਿਹਾ ਹਾਂ। ਉਹ ਮਤੇ ਯੂਨੀਅਨ ਦੇ ਰਾਹੀਂ ਪਾਸ ਕਰਵਾ ਕੇ ਰਸਾਲਿਆਂ ਦੇ ਵਿਚ ਛੱਪਦੇ ਰਹੇ ਅਤੇ ਪਿਛਲੀ ਸਰਕਾਰ ਨੂੰ ਵੀ ਭੇਜਦੇ ਰਹੇ ਪਰ ਕੋਈ ਕਾਰਵਾਈ ਨਹੀਂ ਹੋਈ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਦੇ ਪਾਸ ਕੀਤੇ ਹੋਏ ਮਤੇ ਅਤੇ ਉਨ੍ਹਾਂ ਦੇ ਅੰਕੜੇ ਪੇਸ਼ ਕਰ ਸਕਦਾ ਹਾਂ। ਹੁਣ ਇਨ੍ਹਾਂ ਲੋਕਾਂ ਨੂੰ ਕੋਈ ਹੱਕ ਨਹੀਂ ਹੈ ਅਜਿਹੇ ਮਤੇ ਹਾਊਸ ਵਿਚ ਲਿਆਉਣ ਦਾ। ਇਨ੍ਹਾਂ ਦੀਆਂ ਗਲਤ ਨੀਤੀਆਂ ਦੇ ਕਾਰਨ ਹੀ ਇਨ੍ਹਾਂ ਨੂੰ ਅੱਜ ਪਿਛੇ ਬੈਠਣਾ ਪਿਆ ਹੈ। ਕੋਈ ਨਵੀਂ ਸੋਚ, ਨੀਤੀ ਨੂੰ ਪੇਸ਼ ਕਰਨ ਤਾਂ ਕੋਈ ਗੱਲ ਮੰਨੀ ਜਾ ਸਕਦੀ ਹੈ। ਇਸ ਵਕਤ ਜੋ ਮੁਲਕ ਦੇ ਹਾਲਾਤ ਹਨ ਇਹ ਸਾਰੇ ਇਨ੍ਹਾਂ ਦੇ ਕਾਰਨ ਹਨ। 1971 ਦੇ ਵਿਚ ਜਦੋਂ ਇਨ੍ਹਾਂ ਦੀ ਇੰਦਰਾ

**Not recorded as ordered by the Chair.

ਗਾਂਧੀ ਦੀ ਸਰਕਾਰ ਕਾਮਯਾਬ ਹੋਈ ਸੀ, ਉਸ ਵਕਤ ਸਾਡੇ ਦੇਸ਼ ਵਿਚ 100 % ਆਦਮੀਆਂ ਦੇ ਵਿਚੋਂ 80 ਪ੍ਰਤੀਸ਼ਤ ਆਦਮੀ ਪਿੰਡਾਂ ਦੇ ਵਿਚ ਖੇਤੀ ਦਾ ਕੰਮ ਕਰਦੇ ਸਨ, ਜਿਨ੍ਹਾਂ ਦੇ ਵਿਚੋਂ 20 ਪ੍ਰਤੀਸ਼ਤ ਆਦਮੀ ਉਸ ਵਕਤ ਮਜ਼ਦੂਰੀ ਕਰਦੇ ਸ਼ਨ ਅਤੇ ਬਾਕੀ ਦੇ ਜ਼ਮੀਨਾਂ ਉਤੇ ਕਾਸ਼ਤ ਕਰਦੇ ਸਨ, ਲੇਕਿਨ ਇਹ ਇਕ ਹਰੀ-ਜਨ ਦਾ ਲਫਜ਼ ਪਾ ਕੇ ਲੋਕਾਂ ਨੂੰ ਡਿਵਾਈਡ ਕਰਕੇ ਰਾਜ ਕਰਦੇ ਰਹੇ। ਇਨ੍ਹਾਂ 80 ਪ੍ਰਤੀਸ਼ਤ ਆਦਮੀਆਂ ਦੇ ਵਿਚੋਂ 60 ਪ੍ਰਤੀਸ਼ਤ ਐਸੇ ਲੋਕ ਸਨ ਜਿਨ੍ਹਾਂ ਦੇ ਕੋਲ ਇਕ ਇਕ ਏਕੜ ਜ਼ਮੀਨ ਜਾਂ ਕਿਸੇ ਕੋਲ 5 ਜਾਂ 10 ਏਕੜ ਜ਼ਮੀਨ ਤੋਂ ਵੱਧ ਜ਼ਮੀਨ ਨਹੀਂ ਸੀ। ਇਨ੍ਹਾਂ ਵਿਚੋਂ 10, 15 ਪ੍ਰਤੀਸ਼ਤ ਲੋਕ ਐਸੇ ਸਨ ਜਿਨ੍ਹਾਂ ਦੇ ਕੋਲ 10 ਏਕੜ ਤੋਂ ਜ਼ਿਆਦਾ ਜ਼ਮੀਨਾਂ ਸਨ। ਜਿਹੜਾ ਇਕ ਏਕੜ ਜ਼ਮੀਨ ਦਾ ਮਾਲਿਕ ਸੀ ਉਹ ਮਜ਼ਦੂਰੀ ਨਹੀਂ ਸੀ ਕਰਦਾ ਔਰ ਨਾ ਹੀ ਕੋਈ ਮੰਗ ਕਰਦਾ ਸੀ। ਉਹ ਵੀ ਲੋਕ ਚਾਹੁੰਦੇ ਸਨ ਕਿ ਸਾਡੀ ਕੋਈ ਬਰਾਦਰੀ ਹੋਵੇ। ਜੇ ਇਨ੍ਹਾਂ ਨੇ ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਗਰੀਬ ਲੋਕਾਂ ਵੱਲ ਧਿਆਨ ਦਿਤਾ ਹੁੰਦਾ ਤਾਂ ਅੱਜ ਇਸ ਤਰ੍ਹਾਂ ਦੇ ਹਾਲਾਤ ਸਾਡੇ ਮੁਲਕ ਦੇ ਨਾ ਹੁੰਦੇ। ਇਨ੍ਹਾਂ ਕੋਲ ਬਹੁਤ ਵੱਡੀਆਂ ਵੱਡੀਆਂ ਸ਼ਖਸੀਅਤਾਂ ਸਨ। ਬਾਹਰਲੇ ਮੁਲਕਾਂ ਦੇ ਵਿਚ ਕਹਿੰਦੇ ਸਨ ਹਿੰਦੁਸਤਾਨ ਵਿਚ ਬਹੁਤ ਵੱਡੀਆਂ ਸ਼ਖਸੀਅਤਾਂ ਹਨ। ਅੱਜ ਕਾਂਗਰਸ ਪਾਰਟੀ ਦਾ ਈਸਟ ਇੰਡੀਆ ਕੰਪਨੀ ਵਰਗਾ ਹਾਲ ਹੋ ਗਿਆ ਹੈ। ਅੱਜ ਇਨ੍ਹਾਂ ਨੂੰ ਉਧਰ ਬੈਠਣ ਲਈ ਮਜਬੂਰ ਹੋਣਾ ਪਿਆ ਹੈ। ਇਨ੍ਹਾਂ ਨੇ ਕਿਸ ਤਰ੍ਹਾਂ ਲੋਕਾਂ ਨੂੰ ਲੁਟਿਆ ਅਤੇ ਕੁਝ ਆਪਣੇ ਸਾਥੀਆਂ ਨੂੰ, ਆਪਣੇ ਰਿਸ਼ਤੇਦਾਰਾਂ ਨੂੰ ਅਤੇ ਪਾਰਟੀ ਨੂੰ ਫਾਇਦਾ ਪਹੁੰਚਾਇਆ। ਇਨ੍ਹਾਂ ਨੇ ਪਿੰਡਾਂ ਦੇ ਵਿਚ ਉਨ੍ਹਾਂ ਪਰਿਵਾਰਾਂ ਨੂੰ ਅਤੇ ਉਨ੍ਹਾਂ ਰਿਸ਼ਤੇਦਾਰਾਂ ਨੂੰ ਜਿਹੜੇ 100,100 ਸਾਲਾਂ ਤੋਂ ਇਕੱਠੇ ਰਹਿੰਦੇ ਚਲੇ ਆ ਰਹੇ ਸਨ ਅਤੇ ਉਹ ਕਿਸੇ ਨੂੰ ਚਾਚਾ ਅਤੇ ਕਿਸੇ ਨੂੰ ਬਾਪੂ ਅਤੇ ਕਿਸੇ ਨੂੰ ਬਜ਼ੁਰਗ ਕਹਿਕੇ ਬੁਲਾਉਂਦੇ ਸਨ। ਉਨ੍ਹਾਂ ਦੇ ਇਸ ਤਰ੍ਹਾਂ ਦੇ ਪਿਆਰ ਨੂੰ ਇਸ ਕਾਂਗਰਸ ਪਾਰਟੀ ਦੀ ਸਰਕਾਰ ਨੇ ਆਪਣੇ ਵਿਚਾਰਾਂ ਦੇ ਵਿਚ ਲੈ ਕੇ ਡੀਵਾਈਡ ਕਰ ਦਿਤਾ ਸੀ। 1971 ਦੇ ਵਿਚ ਇਨ੍ਹਾਂ ਦੇ 599 ਮੈਂਬਰ ਸਨ ਪਾਰਲੀਮੈਂਟ ਦੇ ਵਿਚ ਪਰ ਹੁਣ ਇਨ੍ਹਾਂ ਦੀ ਤਾਕਤ ਹੱਥ ਖੜ੍ਹੇ ਕਰਨ ਦੀ ਵੀ ਨਹੀਂ ਰਹੀ। ਹੁਣ ਇਨ੍ਹਾਂ ਨੂੰ ਆਪਣੇ ਦਿਲਾਂ ਦੇ ਅੰਦਰ ਝਾਤੀ ਮਾਰਨੀ ਚਾਹੀਦੀ ਹੈ ਕਿ ਇਨ੍ਹਾਂ ਨੇ ਕੀ ਕੁਝ ਨਹੀਂ ਕੀਤਾ ਸੀ? ਹੁਣ ਇਨ੍ਹਾਂ ਦਾ ਹਰ ਰੋਜ਼ ਅਖਬਾਰਾਂ ਦੇ ਵਿਚ ਨਵੇਂ ਤੋਂ ਨਵਾਂ ਬਿਆਨ ਆਉਂਦਾ ਹੈ ਕਿ ਹਰੀਜਨਾਂ ਦੇ ਉਤੇ ਜ਼ੁਲਮ ਹੋ ਰਿਹਾ ਹੈ। ਕੀ ਪਿਛਲੇ 30 ਸਾਲਾਂ ਦੇ ਵਿਚ ਹਰੀਜਨਾਂ ਦੇ ਉਤੇ ਇਸੇ ਤਰ੍ਹਾਂ ਦੀਆਂ ਵਾਰਦਾਤਾਂ ਨਹੀਂ ਹੁੰਦੀਆਂ ਰਹੀਆਂ? ਉਸ ਸਮੇਂ ਤਾਂ ਇਹ ਲੋਕ ਚੁਪ ਰਹਿੰਦੇ ਸਨ। ਅੱਜ ਇਨ੍ਹਾਂ ਨੂੰ ਹਮਦਰਦੀ ਹੋਣ ਲਗ ਪਈ ਹੈ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਇਹ ਪਿਛਲੇ 30 ਸਾਲਾਂ ਦੇ ਵਿਚ ਉਨ੍ਹਾਂ ਗਰੀਬਾਂ ਵਾਸਤੇ ਕਿਉਂ ਨਹੀਂ ਕੁਝ ਕਰ ਸਕੇ? ਇਹ ਬਾਪੂ ਗਾਂਧੀ ਦਾ ਨਾਂ ਲੈ ਲੈਂਦੇ ਹਨ। ਇਨ੍ਹਾਂ ਨੂੰ ਚਾਹੀਦਾ ਹੈ ਕਿ ਕੋਈ ਨਵੀਂ ਨੀਤੀ ਬਨਾਉਣ ਜਿਸ ਦੇ ਵਿਚ ਗਰੀਬ ਲੋਕਾਂ ਦੀ ਭਲਾਈ ਹੁੰਦੀ ਹੋਵੇ ਅਤੇ ਆਪਣੀ ਸੋਚਣੀ ਨੂੰ ਬਦਲਣ। ਇਸ ਤਰ੍ਹਾਂ ਦਾ ਮਤਾ ਇਨ੍ਹਾਂ ਨੂੰ ਲਿਆਉਣ ਦਾ ਹੱਕ ਨਹੀਂ ਹੋਣਾ ਚਾਹੀਦਾ ਕਿਉਂਕਿ ਜਨਤਾ ਦੀ ਕਚਹਿਰੀ ਨੇ ਇਨ੍ਹਾਂ ਨੂੰ ਠੁਕਰਾ ਦਿਤਾ ਹੈ। ਇਹ ਤਾਂ ਡਿਵਾਈਡ ਐਂਡ ਰੂਲ ਵਾਲੀ ਪਾਲਿਸੀ ਤੇ ਚਲਦੇ ਰਹੇ ਹਨ (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.**: ** ** **

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ।

**ਸ੍ਰੀ ਮਨਮੋਹਨ ਕਾਲੀਆ** : ** ** **

---

**Not recorded as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਸਵਰਣ ਸਿੰਘ** : ਡਿਪਟੀ ਸਪੀਕਰ ਸਾਹਿਬ, ਜਦੋਂ ਪਾਰਟੀਸ਼ਨ ਹੋਈ ਸੀ ਉਸ ਵਕਤ ਸਾਡੇ ਮੁਲਕ ਦੇ ਵਿਚ 10 ਰੁਪਏ ਮਣ ਕਣਕ ਅਤੇ ਇਸ ਤੋਂ ਘੱਟ ਭਾਅ ਤੇ ਹੋਰ ਚੀਜ਼ਾਂ ਮਿਲਦੀਆਂ ਸਨ। ਪਰ ਸਾਡੀ ਸਰਕਾਰ ਨੂੰ ਤਾਂ ਹਾਲੇ 6 ਮਹੀਨੇ ਹੀ ਹੋਏ ਹਨ (ਸ਼ੋਰ) ਹੁਣ ਇਹ ਕਹਿੰਦੇ ਹਨ ਕਿ ਮਹਿੰਗਾਈ ਵੱਧ ਗਈ ਹੈ। ਮਹਿੰਗਾਈ ਦਾ ਕਾਰਣ ਤਾਂ ਆਪ ਖੁਦ ਇਹੋ ਹੀ ਹਨ ਜਿਨ੍ਹਾਂ ਨੇ ਖੁਦ ਇਸ ਤਰ੍ਹਾਂ ਦੇ ਕੰਮ ਕੀਤੇ ਸਨ ਜਿਸ ਦੇ ਕਾਰਨ ਮਹਿੰਗਾਈ ਵੱਧੀ ਹੈ। 1947 ਤੋਂ ਬਾਅਦ ਵੀ 10 ਰੁਪਏ ਮਣ ਕਣਕ ਹੁੰਦੀ ਸੀ ਪਰ ਇਨ੍ਹਾਂ ਨੇ ਫਿਰ ਜ਼ਿਮੀਂਦਾਰਾਂ ਦੇ ਕੋਲੋਂ 76 ਰੁਪਏ ਮਣ ਦੇ ਹਿਸਾਬ ਨਾਲ ਲੈ ਕੇ ਮੁਲਕ ਦੇ ਅੰਦਰ ਦੂਜੀਆਂ ਸਟੇਟਾਂ ਦੇ ਵਿੱਚ 300 ਰੁਪਏ ਦੇ ਹਿਸਾਬ ਨਾਲ ਵੇਚੀ। ਇਨ੍ਹਾਂ ਨੇ ਕਿਸਾਨਾਂ ਦਾ ਕਤਲ ਕੀਤਾ। ਇਨ੍ਹਾਂ ਨੇ ਤਾਂ ਗਰੀਬਾਂ ਵੱਲ ਕੋਈ ਧਿਆਨ ਹੀ ਨਹੀਂ ਦਿਤਾ। ਸਿਵਾਏ ਆਪਣੇ ਆਦਮੀਆਂ ਨੂੰ ਫਾਇਦਾ ਦੇਣ ਤੋਂ ਹੋਰ ਕੁਝ ਵੀ ਨਹੀਂ ਕਰ ਸਕੇ। ਅੱਜ ਇਨ੍ਹਾਂ ਨੂੰ ਗਰੀਬਾਂ ਦੀ ਗੱਲ ਯਾਦ ਆ ਗਈ ਹੈ ਅਤੇ ਹਰੀਜਨਾਂ ਦੀ ਭਲਾਈ ਦੀ ਗੱਲ ਯਾਦ ਆ ਗਈ ਹੈ। ਮੈਂ ਤੁਹਾਡੇ ਅਗੇ ਬੇਨਤੀ ਕਰਦਾ ਹਾਂ ਕਿ ਹਰੀਜਨ ਅਤੇ ਗਰੀਬ ਵਰਗ ਨੂੰ ਪੂਰੀਆਂ ਸਹੂਲਤਾਂ ਦਿਤੀਆਂ ਜਾਣ ਅਤੇ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ। ਇਤਨੀ ਗੱਲ ਕਹਿ ਕੇ ਮੈਂ ਆਪ ਜੀ ਦਾ ਧੰਨਵਾਦ ਕਰਦਾ ਹਾਂ।

**ਸ੍ਰੀ ਹੁਕਮ ਚੰਦ (ਕਪੂਰਥਲਾ)** : ਇਨ੍ਹਾਂ ਦਾ ਰੈਜ਼ੋਲਿਊਸ਼ਨ ਜੋ ਹੈ, ਉਸ ਵਿਚ ਉਨ੍ਹਾਂ ਨੇ ਉਹੀ ਪੁਰਾਣੀਆਂ ਗੱਲਾਂ ਹੀ ਕਹੀਆਂ ਹਨ, ਹੋਰ ਕੋਈ ਨਵੀਂ ਗੱਲ ਨਹੀਂ ਕਹੀ। ਪਹਿਲਾਂ ਇਥੇ ਅੰਗਰੇਜ਼ ਦਾ ਰਾਜ ਸੀ, ਉਦੋਂ ਅਸੀਂ ਬਹੁਤ ਪਛੜ ਗਏ ਸੀ। ਉਸ ਦਾ ਸਾਨੂੰ ਬੜਾ ਦੁਖ ਹੈ। ਮੈਂ ਇਕ ਵਾਰ ਗੱਡੀ ਦੇ ਵਿਚ ਜਾਂਦਾ ਸੀ। ਡਾਂਗ ਸਾਹਿਬ, ਇਨ੍ਹਾਂ ਦੇ 30 ਸਾਲਾਂ ਦੇ ਰਾਜ ਦੇ ਦੌਰਾਨ ਦੀ ਮੈਂ ਤੁਹਾਨੂੰ ਸਹੀ ਹਾਲਤ ਆਪਦੇ ਦੇਸ਼ ਦੀ ਦਸਦਾ ਹਾਂ। ਮੈਂ ਇਕ ਰੇਲਵੇ ਸਟੇਸ਼ਨ ਦੇ ਹੋਟਲ ਤੋਂ ਖਾਣਾ ਮੰਗਵਾਇਆ ਅਤੇ ਜੋ ਬੈਰ੍ਹਾ ਖਾਣਾ ਲੈ ਕੇ ਆਇਆ, ਉਹ ਖਾਣਾ ਦੇ ਕੇ ਬਾਹਰ ਖੜ੍ਹਾ ਹੋ ਗਿਆ ਅਤੇ ਬਾਹਰ ਹੋਰ ਕਿਸੇ ਆਦਮੀ ਨਾਲ ਗੱਲਾਂ ਕਰਨ ਲੱਗ ਪਿਆ। ਉਹ ਗਲਾਂ ਮੈਂ ਆਪਣੇ ਕੰਨਾਂ ਨਾਲ ਸੁਣੀਆਂ। ਉਹ ਕਹਿ ਰਿਹਾ ਸੀ ਕਿ ਜਿਹੜਾ ਖਾਣੇ ਦੇ ਵਿਚੋਂ ਮਾਲ ਬਚੇਗਾ ਉਹ ਕਿਸ ਨੂੰ ਮਿਲੇਗਾ? (ਸ਼ੇਮ, ਸ਼ੇਮ) ਮੈਂ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਕੇਵਲ ਕ੍ਰਿਸ਼ਨ ਜੀ ਨੇ ਜਿਹੜਾ ਰੈਜ਼ੋਲਿਊਸ਼ਨ ਭੇਜਿਆ ਹੈ, ਉਹ ਇਸ ਗੱਲ ਨੂੰ ਭੁਲ ਗਏ ਹਨ ਕਿ ਪਿਛਲੇ 30 ਸਾਲਾਂ ਵਿਚ ਉਨ੍ਹਾਂ ਨੇ ਕੁਝ ਨਹੀਂ ਕੀਤਾ। ਡਾਕਟਰ ਸਾਹਿਬ ਨੂੰ ਵੀ ਇਸ ਗੱਲ ਦਾ ਪਤਾ ਹੈ ਕਿ ਉਨ੍ਹਾਂ ਨੇ ਕੁਝ ਨਹੀਂ ਕੀਤਾ। ਜੋ ਹੁਣ ਹੋ ਰਿਹਾ ਹੈ ਉਸਦਾ ਉਨ੍ਹਾਂ ਨੂੰ ਪਤਾ ਲਗੇਗਾ। ਬਾਕੀ ਮੈਂ ਇਹ ਗੱਲ ਕਹਾਂਗਾ ਕਿ ਅੱਜ ਗਰੀਬ ਦੀ ਜੋ ਹਾਲਤ ਹੈ, ਉਹ ਬੇਮਿਸਾਲ ਹੈ। ਦੇਸ਼ ਦੇ ਵੱਡੇ ਆਦਮੀ ਹੀ ਦੇਸ਼ ਨੂੰ ਖਰਾਬ ਕਰ ਰਹੇ ਹਨ। ਮੈਂ ਦੇਖਿਆ ਹੈ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਗਰੀਬਾਂ ਨੂੰ ਇਹ ਪਤਾ ਹੀ ਨਹੀਂ ਹੈ ਕਿ ਉਹ ਕਿਤਨਾ ਗਰੀਬ ਹੈ। ਮੈਂ ਯੂ. ਪੀ. ਦੇ ਇਲੈਕਸ਼ਨਾਂ ਦੇ ਵਿਚ ਜਦੋਂ ਗਿਆ ਤਾਂ ਮੈਂ ਕਿਹਾ ਕਿ ਯੂ. ਪੀ. ਦੇ ਇਲੈਕਸ਼ਨ ਕਾਂਗਰਸ ਵਾਲੇ ਜਿਤ ਨਹੀਂ ਸਕਦੇ ਕਿਉਂਕਿ ਉਥੇ ਲੋਕਾਂ ਨੂੰ ਰੋਟੀ ਪਕਾਣ ਲਈ ਤੇਲ ਤਕ ਨਹੀਂ ਸੀ ਮਿਲਦਾ, ਗਰੀਬ ਹਰ ਕੋਈ ਚੀਜ਼ ਲੈ ਨਹੀਂ ਸੀ ਸਕਦਾ। ਉਸ ਵੇਲੇ ਮਨਿਸਟਰ ਸਾਹਿਬ ਨੇ ਇਹ ਗੱਲ ਕਹੀ ਕਿ ਗਰੀਬਾਂ ਨੂੰ ਇਨ੍ਹਾਂ ਚੀਜ਼ਾਂ ਦੀ ਜ਼ਰੂਰਤ ਹੀ ਨਹੀਂ ਹੈ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਸਾਨੂੰ ਗਰੀਬਾਂ ਦੀ ਮਦਦ ਕਰਨੀ ਚਾਹੀਦੀ ਹੈ। ਮੈਂ ਆਪਣੇ ਹਲਕੇ ਦੇ ਹਰੀਜਨ ਲੋਕਾਂ ਨੂੰ ਜਾਣਦਾ ਹਾਂ, ਉਨ੍ਹਾਂ ਦੇ ਵਿਚ ਬੈਠਦਾ ਉਠਦਾ ਹਾਂ, ਮੈਨੂੰ ਉਨ੍ਹਾਂ ਦੀਆਂ ਮੁਸ਼ਕਲਾਤਾਂ ਦਾ ਪਤਾ ਹੈ। ਜੇਕਰ ਮੇਰੀ ਸਰਕਾਰ ਵੀ ਉਨ੍ਹਾਂ ਗੱਲਾਂ ਵੱਲ ਧਿਆਨ ਨਹੀਂ ਦੇਵੇਗੀ ਤਾਂ ਸਾਡੀ ਸਤਕਾਰ ਵੀ ਨਹੀਂ ਰਹੇਗੀ। ਮੈਂ ਇਕ ਸਕੂਲ ਦੇ ਵਿਚ ਗਿਆ, ਤਾਂ ਦੇਖਿਆ ਕਿ ਹਰੀਜਨਾਂ ਦੇ ਜਿਹੜੇ ਬੱਚੇ ਸਕੂਲਾਂ ਦੇ ਵਿਚ ਜਾਂਦੇ ਹਨ, ਉਨ੍ਹਾਂ ਪਾਸ ਪੂਰੀਆਂ ਕਿਤਾਬਾਂ

ਨਹੀਂ ਹਨ ਅਤੇ ਨੰਗੇ ਪੈਰੀਂ ਸਕੂਲ ਦੇ ਵਿਚ ਜਾਂਦੇ ਹਨ। ਮੈਂ ਪੁਛਿਆ ਕਿ ਸਕੂਲਾਂ ਦੇ ਵਿਚ ਕਿਤਨੇ ਗਰੀਬਾਂ ਦੇ ਮੁੰਡੇ ਪੜ੍ਹ ਰਹੇ ਹਨ ਤਾਂ ਪਤਾ ਲਗਾ ਕਿ 300 ਦੇ ਵਿਚੋਂ 200 ਮੁੰਡੇ ਗਰੀਬਾਂ ਦੇ ਹੀ ਹਨ। ਅੱਜ ਮੇਰੇ ਦੇਸ਼ ਦੀ ਇਹ ਹਾਲਤ ਹੈ। ਇਨ੍ਹਾਂ ਕਾਂਗਰਸੀਆਂ ਕੋਲੋਂ 30 ਸਾਲਾਂ ਦੇ ਵਿਚ ਕੁਝ ਨਹੀਂ ਹੋਇਆ। ਹੁਣ ਸਾਡਾ ਇਹ ਫਰਜ਼ ਬਣਦਾ ਹੈ ਕਿ ਅਸੀਂ ਦੇਸ਼ ਨੂੰ ਉਚਾ ਚੁਕੀਏ। ਮੈਂ ਅੱਜ ਹੀ ਅਸ਼ਿਓਰੈਂਸ ਕਮੇਟੀ ਦੀ ਮੀਟਿੰਗ ਅਟੈਂਡ ਕੀਤੀ ਹੈ, ਉਸ ਦੇ ਵਿਚ ਸਰਕਾਰ ਵਲੋਂ ਆਸ਼ਵਾਸਨ ਦਿਤਾ ਗਿਆ ਸੀ ਕਿ ਹਰੀਜਨਾਂ ਨੂੰ ਸਹੂਲਤਾਂ ਦਿੱਤੀਆਂ ਜਾਣਗੀਆਂ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਅਕਾਰਡਿੰਗ ਟੂ ਰੂਲਜ਼ ਕੋਈ ਵੀ ਮੈਂਬਰ ਸਾਹਿਬ ਮੀਟਿੰਗ ਦੀਆਂ ਪਰੋਸੀਡਿੰਗਜ਼ ਡਿਸਕਲੋਜ਼ ਨਹੀਂ ਕਰ ਸਕਦਾ।

**ਸ੍ਰੀ ਹੁਕਮ ਚੰਦ** : ਮੈਂ ਆਪਣੇ ਹਲਕੇ ਦੇ ਇਕ ਪਿੰਡ ਵਿਚ ਗਿਆ, ਉਥੇ ਲੋਕਾਂ ਨੂੰ ਮਿਲਿਆ ਅਤੇ ਪੁਛਿਆ ਕਿ ਤੁਹਾਨੂੰ ਕੋਈ ਜਗ੍ਹਾ ਮਿਲੀ ਹੈ; ਅਤੇ ਜੇ ਮਿਲੀ ਹੈ ਤਾਂ ਕਿਤਨੀ ਮਿਲੀ ਹੈ; ਕਿਉਂਕਿ ਮੈਨੂੰ ਪਤਾ ਲੱਗਾ ਸੀ ਕਿ ਪੰਜ ਮਰਲੇ ਥਾਂ ਹਰ ਹਰੀਜਨ ਨੂੰ ਮਿਲੇਗੀ। ਉਥੇ ਮੈਨੂੰ ਪਤਾ ਲੱਗਾ ਕਿ ਉਨ੍ਹਾਂ ਨੂੰ ਕੋਈ ਜ਼ਮੀਨ ਨਹੀਂ ਮਿਲੀ। ਮੈਂ ਪਟਵਾਰੀ ਤੋਂ ਪੁਛਿਆ, ਤਹਿਸੀਲਦਾਰ ਤੋਂ ਪੁਛਿਆ ਤਾਂ ਪਤਾ ਲਗਾ ਕਿ ਕਾਗਜ਼ਾਂ ਵਿਚ ਹੀ ਇਨ੍ਹਾਂ ਨੇ ਜ਼ਮੀਨ ਦਿੱਤੀ ਹੈ, ਸਹੀ ਅਰਥਾਂ ਦੇ ਵਿਚ ਕਿਸੇ ਵੀ ਗਰੀਬ ਹਰੀਜਨ ਆਦਮੀ ਨੂੰ ਜਗ੍ਹਾ ਨਹੀਂ ਮਿਲੀ। ਜੇਕਰ ਕਿਸੇ ਇੱਕ ਅੱਧੇ ਨੂੰ ਮਿਲੀ ਵੀ ਹੈ ਤਾਂ ਟੋਇਆਂ ਦੇ ਵਿਚ, ਟਿਬਿਆਂ ਦੇ ਵਿਚ, ਜਿਥੇ ਕਿ ਅਸੀਂ ਰਹਿ ਨਹੀਂ ਸਕਦੇ, ਜਿਥੇ ਕੁਝ ਕਰ ਨਹੀਂ ਸਕਦੇ (ਸ਼ੇਮ, ਸ਼ੇਮ) ਮੈਂ ਇਨ੍ਹਾਂ ਨੂੰ ਦਸਣਾ ਚਾਹੁੰਦਾ ਹਾਂ ਕਿ ਅੱਜ ਗਰੀਬਾਂ ਦਾ ਕੁਝ ਭਲਾ ਕਰੋ। ਗਰੀਬ ਦੀ ਇਹ ਹਾਲਤ ਹੈ ਕਿ ਉਸ ਦੇ ਪਾਸ ਕਪੜੇ ਖਰੀਦਣ ਲਈ ਪੈਸਾ ਨਹੀਂ, ਉਹ ਪੈਸਾ ਲਿਆਵੇ ਵੀ ਕਿਥੋਂ? ਉਹ ਬੱਚਿਆਂ ਦੀਆਂ ਕਿਤਾਬਾਂ ਕਿਵੇਂ ਲਿਆਵੇ? ਗਰੀਬ ਬੱਚਿਆਂ ਪਾਸ ਨਾ ਹੀ ਕਪੜੇ ਹਨ ਅਤੇ ਨਾ ਹੀ ਬੂਟ ਹਨ ਵਿਚਾਰੇ ਸਕੂਲ ਦੇ ਵਿਚ ਨੰਗੇ ਪੈਰੀਂ ਚਲੇ ਜਾਂਦੇ ਹਨ। ਸਕੂਲ ਤੋਂ ਬੱਚਾ ਜਦ ਪੜ੍ਹ ਕੇ ਘਰ ਜਾਂਦਾ ਹੈ ਤਾਂ ਘਰ ਵਿਚ ਸਿਰਫ ਇਕ ਹੀ ਕਮਰਾ ਹੁੰਦਾ ਹੈ ਜੋ ਕਿ ਖਾਣ ਪੀਣ ਲਈ, ਸੌਣ ਲਈ, ਰਹਿਣ ਲਈ ਵਰਤਿਆ ਜਾਂਦਾ ਹੈ। ਇਨ੍ਹਾਂ ਹਾਲਾਤ ਵਿਚ ਉਹ ਬੱਚਾ ਕਿਥੇ ਬੈਠਕੇ ਪੜ੍ਹੇ? ਅੱਜ ਇਸ ਕਿਸਮ ਦੀ ਉਨ੍ਹਾਂ ਦੀ ਹਾਲਤ ਹੈ। ਮੈਂ ਇਸ ਕਰਕੇ ਇਸ ਰੈਜ਼ੋਲਿਊਸ਼ਨ ਬਾਰੇ ਸਹਿਮਤੀ ਪਰਗਟ ਕਰਦਾ ਹਾਂ, ਪਰ ਇਕ ਗੱਲ ਕਹਾਂਗਾ ਕਿ ਬਹੁਤ ਸਾਰੇ ਹਰੀਜਨ ਜਿਹੜੇ ਇਨਕਮ ਟੈਕਸ ਦਿੰਦੇ ਹਨ, ਉਨ੍ਹਾਂ ਪਾਸੋਂ ਉਹ ਨਾ ਲਿਆ ਜਾਵੇ, ਚਾਹੇ ਉਹ ਕਿਸੇ ਜਾਤੀ ਨਾਲ ਤੁਅੱਲਕ ਰਖਦੇ ਹਨ। ਪਰ ਜਿਹੜਾ ਗਰੀਬ ਹੈ, ਜਿਸ ਦੀ ਆਮਦਨ 6,000 ਰੁਪਏ ਤਕ ਹੈ ਉਸ ਨੂੰ ਸਾਰੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਇਸ ਰੈਜ਼ੋਲਿਊਸ਼ਨ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ। ਸਾਰੇ ਮੈਂਬਰ ਸਾਹਿਬਾਨ ਮਿਲਕੇ ਰਹਿਣ ਅਤੇ ਗਰੀਬਾਂ ਦੀ ਵੱਧ ਤੋਂ ਵੱਧ ਮਦਦ ਕਰਨ। ਅੱਜ ਇਹ ਸਰਕਾਰ ਗਰੀਬਾਂ ਦੀ ਸਰਕਾਰ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਅੰਤ ਵਿਚ ਫਿਰ ਕਹਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਇਸ ਗੱਲ ਵੱਲ ਜ਼ੋਰ ਦੇਣ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਬਹਿਸ ਕਾਫੀ ਹੋ ਚੁੱਕੀ ਹੈ, ਰੂਲਜ਼ ਦੇ ਮੁਤਾਬਿਕ ਮੈਂ ਬੇਨਤੀ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਮੁੜ ਕੇ ਆਉਣਾ ਨਹੀਂ ਹੈ। ਇਸ ਲਈ ਇਸ ਨੂੰ ਪਾਸ ਕੀਤਾ ਜਾਵੇ। ਮੈਂ ਬੇਨਤੀ ਕਰਾਂਗਾ ਕਿ ਮੈਨੂੰ ਅਲਾਓ ਕਰੋ ਕਿ ਮੈਂ ਰਿਪਲਾਈ ਦੇਵਾਂ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਜੀ, ਅਜੇ ਬਹੁਤ ਸਾਰੇ ਮੈਂਬਰ ਸਾਹਿਬਾਨ ਨੇ ਬੋਲਣਾ ਹੈ।

**ਚੌਧਰੀ ਸੁੰਦਰ ਸਿੰਘ (ਨਰੋਟ ਮਹਿਰਾ, ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਸ੍ਰੀ ਹੁਕਮ ਚੰਦ, ਐਮ. ਐਲ. ਏ. ਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਉਨ੍ਹਾਂ ਨੇ ਹਰੀਜਨਾਂ ਦੇ ਮੁਤਅਲੱਕ ਬੜੀਆਂ ਸੋਹਣੀਆਂ ਗੱਲਾਂ ਬਾਤਾਂ ਕੀਤੀਆਂ ਹਨ। (ਵਿਘਨ)

**Sardar Dalip Singh Pandhi**: ** ** **

**Mr. Deputy Speaker**: This is no point of order.

**ਸਰਦਾਰ ਬੇਅੰਤ ਸਿੰਘ** : ** ** **

**ਸਾਥੀ ਰੂਪ ਲਾਲ** : ਇਹ ਆਪ ਬੈਕਵਰਡ ਹਨ ਜਾਂ ਹਰੀਜਨ ਹਨ, ਇਹ ਦੱਸ ਦੇਣ । (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਸੁੰਦਰ ਸਿੰਘ** : ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਵਿਚ ਇਹ ਆਇਆ ਹੈ ਕਿ ਜੋ ਸਹੂਲਤਾਂ ਹਰੀਜਨਾਂ ਨੂੰ ਮਿਲਦੀਆਂ ਹਨ ਉਹ ਬਾਕੀਆਂ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ, ਚਾਹੇ ਉਹ ਜ਼ਿਮੀਂਦਾਰ ਹੋਵੇ, ਚਾਹੇ ਖਤਰੀ ਹੋਵੇ ਜਾਂ ਬਰਾਹਮਣ ਹੋਵੇ ਜਾਂ ਕਿਸੇ ਹੋਰ ਜ਼ਾਤੀ ਦਾ ਹੋਵੇ । (ਵਿਘਨ) ਜਿਹੜੇ ਇਕਨਾਮੀਕਲੀ ਬੈਕਵਰਡ ਹਨ ਉਨ੍ਹਾਂ ਸਾਰਿਆਂ ਨੂੰ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਜੋ ਕਿ ਬੈਕਵਰਡ ਕਲਾਸਿਜ਼ ਨੂੰ ਮਿਲਦੀਆਂ ਹਨ । ਇਹ ਰੈਜ਼ੋਲਿਊਸ਼ਨ ਬਿਲਕੁਲ ਠੀਕ ਹੈ । ਜੇ ਇਸ ਤਰ੍ਹਾਂ ਕਰੋਗੇ ਤਾਂ ਠੀਕ ਹੈ । ਸਾਰੇ ਗਰੀਬ ਆਦਮੀ ਇੱਕ ਪਾਸੇ ਹੋ ਜਾਓ ਅਤੇ ਅਮੀਰ ਇੱਕ ਪਾਸੇ ਹੋ ਜਾਓ । (ਵਿਘਨ) ਕਾਂਗਰਸ ਨੇ ਕੁਝ ਨਹੀਂ ਕੀਤਾ, ਤੁਸੀਂ ਕਹਿੰਦੇ ਹੋ, ਪਰ ਹੁਣ ਤੁਸੀਂ ਤਾਂ ਕੁਝ ਕਰ ਲਓ । (ਵਿਘਨ)

**ਸਰਦਾਰ ਯਸ਼ਪਾਲ ਸਿੰਘ** : ਚੌਧਰੀ ਸਾਹਿਬ, ਚੇਅਰ ਨੂੰ ਐਡਰੈਸ ਕਰੋ, ਸਾਹਮਣੇ ਬੈਠਿਆਂ ਨੂੰ ਐਡਰੈਸ ਨਾ ਕਰੋ ।

**ਚੌਧਰੀ ਸੁੰਦਰ ਸਿੰਘ** : "ਤੇਰੇ ਸਾਹਮਣੇ ਬੈਠ ਕੇ ਰੋਣਾ ਅਤੇ ਦੁੱਖ ਤੈਨੂੰ ਨਹੀਂ ਦੱਸਣਾ" ਤੁਸੀਂ ਕਹਿੰਦੇ ਹੋ ਕਿ ਕਾਂਗਰਸ ਨੇ ਕੁਝ ਨਹੀਂ ਕੀਤਾ (ਵਿਘਨ) ਕਾਂਗਰਸ ਵੀ ਵੇਖ ਲਈ; ਜਨਤਾ ਨੂੰ ਵੀ ਵੇਖ ਲਿਆ ਅਤੇ ਹੁਣ ਵਾਰੀ ਇਨ੍ਹਾਂ ਦੀ ਹੈ (ਵਿਘਨ) ਇਹ ਰੈਜ਼ੋਲਿਊਸ਼ਨ ਜਿਹੜਾ ਹੈ ਇਹ ਸਾਰਿਆਂ ਨੂੰ ਸਪੋਰਟ ਕਰਨਾ ਚਾਹੀਦਾ ਹੈ । ਜਿਨ੍ਹਾਂ ਦੀ ਜ਼ਮੀਨ 10 ਏਕੜ ਤੋਂ ਘੱਟ ਹੈ, ਚਾਹੇ ਉਹ ਜ਼ਿਮੀਂਦਾਰ ਹੋਵੇ, ਚਾਹੇ ਕੋਈ ਵੀ ਹੋਵੇ ਉਨ੍ਹਾਂ ਸਾਰਿਆਂ ਨੂੰ ਹਰੀਜਨਾਂ ਵਾਲੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ । ਜੇ ਸਾਰੇ ਗਰੀਬ ਇੱਕ ਪਾਸੇ ਹੋ ਜਾਣਗੇ ਤਾਂ ਹਕੂਮਤ ਕਰ ਸਕੋਗੇ ਨਹੀਂ ਤਾਂ ਕਿਸੇ ਨੇ ਹਕੂਮਤ ਨਹੀਂ ਕਰ ਸਕਣੀ । ਜਦੋਂ ਸੀ. ਪੀ. ਆਈ. ਔਰ ਸੀ. ਪੀ. ਆਈ. (ਐਮ). ਇੱਕ ਬਣ ਜਾਣਗੇ ਤਾਂ ਕੰਮ ਚਲੇਗਾ (ਵਿਘਨ) ਤੁਸੀਂ ਸਾਨੂੰ ਡਾਂਟਣ ਲਗ ਪਏ ਹੋ । ਅਖਬਾਰਾਂ ਵਾਲੇ ਵੀ ਸਾਨੂੰ ਡਾਂਟਣ ਲਗ ਪਏ ਹਨ, ਇਹ ਠੀਕ ਗਲ ਨਹੀਂ ਹੈ । ਸਾਡੇ ਤੇ ਮਿਹਰਬਾਨੀ ਕਰੋ । (ਵਿਘਨ) ਡਿਪਟੀ ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤੁਸੀਂ ਕਾਂਗਰਸ ਨੂੰ ਕਿਉਂ ਰਗੜਾ ਚਾੜ੍ਹਨ ਲਗ ਪਏ ਹੋ । ਕਾਂਗਰਸ ਥੋੜ੍ਹਾ ਚਿਰ ਪਿਛੇ ਰਹਿ ਕੇ ਫਿਰ ਅੱਗੇ ਆ ਜਾਏਗੀ । (ਵਿਘਨ) ਜਦੋਂ ਸਾਰੇ ਗਰੀਬਾਂ ਨੂੰ ਸਹੂਲਤਾਂ ਮਿਲ ਜਾਣਗੀਆਂ ਤਾਂ ਸਾਰਾ ਸਿਲਸਿਲਾ ਠੀਕ ਹੋ ਜਾਏਗਾ। ਅਮੀਰ ਇੱਕ ਪਾਸੇ ਹੋ ਜਾਣ ਔਰ ਗਰੀਬ ਚਾਹੇ ਉਹ ਤੁਹਾਡੇ ਵਲ ਬੈਠੇ ਹਨ ਚਾਹੇ ਇਧਰ ਬੈਠੇ ਹਨ ਸਾਰੇ ਰਲ ਕੇ ਇੱਕ ਪਾਸੇ ਹੋ ਜਾਣ ।

**ਸਰਦਾਰ ਰਣਜੀਤ ਸਿੰਘ**: ** ** **

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੈਂ ਮੈਂਬਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਹ ਹੁਣ ਅਪਣਾ ਭਾਸ਼ਣ ਕਨਕਲੂਡ ਕਰਨ ਕਿਉਂਕਿ ਹੋਰ ਵੀ ਕਈ ਮੈਂਬਰਾਂ ਨੇ ਬੋਲਣਾ ਹੈ ।

**ਚੌਧਰੀ ਸੁੰਦਰ ਸਿੰਘ** : ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ। ਇਸਦੇ ਨਾਲ ਸੋਸ਼ਲਿਜ਼ਮ ਆਏਗਾ। ਗਰੀਬ ਆਦਮੀ ਇੱਕ ਪਾਸੇ ਹੋ ਜਾਣਗੇ ਅਤੇ ਦੂਸਰੇ ਇੱਕ ਪਾਸੇ। 'ਹੈਵਜ਼' ਵਾਲੇ ਇੱਕ ਪਾਸੇ ਔਰ 'ਹੈਵ ਨਾਟਸ' ਵਾਲੇ ਦੂਜੇ ਪਾਸੇ ਹੋ ਜਾਣਗੇ। ਸੀ. ਪੀ. ਆਈ. ਔਰ ਸੀ. ਪੀ. ਆਈ (ਐਮ.) ਵਾਲੇ ਇਕੱਠੇ ਹੋ ਕੇ ਸੋਸ਼ਲਿਜ਼ਮ ਲਿਆਉਣਗੇ (ਵਿਘਨ) ਮੈਂ ਸਮਝਦਾ ਹਾਂ ਕਿ ਲੰਮੀ ਚੌੜੀ ਗਲ ਨਾ ਕਰੋ ਔਰ ਸਾਰੇ ਮਿਲ ਕੇ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰੋ। ਇਸ ਤਰ੍ਹਾਂ ਨਾਲ ਸਾਰੇ ਗਰੀਬ ਚਾਹੇ ਉਹ ਕਿਸੇ ਵੀ ਜਾਤੀ ਨਾਲ ਸਬੰਧਤ ਹੋਣ ਇਕੱਠੇ ਹੋਣੇ ਚਾਹੀਦੇ ਹਨ। ਫਿਰਕਾਪ੍ਰਸਤੀ ਇਸਦੇ ਵਿਚ ਹੀ ਮਰ ਖਪ ਜਾਏਗੀ। ਇਸ ਰੈਜ਼ੋਲਿਊਸ਼ਨ ਦੀ ਮੈਂ ਸਪੋਰਟ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ ।

**ਗਿਆਨੀ ਕੁੰਦਨ ਸਿੰਘ ਪਤੰਗ (ਭਦੌੜ, ਐਸ. ਸੀ.)** : ਡਿਪਟੀ ਸਪੀਕਰ ਸਾਹਿਬ, ਮੈਂ ਦੋ ਗੱਲਾਂ ਕਰਨੀਆਂ ਚਾਹੁੰਦਾ ਹਾਂ। ਮੈਂ ਇੱਕ ਗਲ ਸਾਫ ਕਰਨੀ ਚਾਹੁੰਦਾ ਹਾਂ ਕਿ 30 ਸਾਲਾਂ ਵਿਚ ਇਹ ਗਰੀਬ ਵਰਗ ਦਾ ਕੁਝ ਨਹੀਂ ਕਰ ਸਕੇ ਫਿਰ ਹੁਣ ਇਹ ਰੈਜ਼ੋਲਿਊਸ਼ਨ ਲਿਆਉਣ ਦਾ ਕੀ ਫਾਇਦਾ ਹੈ । ਇਹ ਆਪ ਤਾਂ ਕੁਝ ਨਹੀਂ ਕਰ ਸਕੇ। ਜੇ ਇਹ ਪਹਿਲਾਂ ਹੀ ਹੱਦ 6,000 ਦੀ ਮੁਕੱਰਰ ਕਰ ਦਿੰਦੇ ਤਾਂ ਅੱਜ ਇਸ ਰੈਜ਼ੋਲਿਊਸ਼ਨ ਦੀ ਕੀ ਲੋੜ ਪੈਣੀ ਸੀ। ਇਸ ਲਈ ਜਿੰਨੇ ਵੀ ਭਰਾ ਇਸ ਪਾਸੇ ਵਲ ਆਉਂਦੇ ਹਨ ਉਹ ਗਰੀਬਾਂ ਦਾ ਹਰੀਜਨਾਂ ਦਾ ਨਾਂ ਹੀ ਲੈਂਦੇ ਹਨ ਪਰ ਕੰਮ ਕੁਝ ਉਨ੍ਹਾਂ ਦੇ ਹੋਰ ਹੁੰਦੇ ਹਨ। (ਵਿਘਨ)

**Mr. Deputy Speaker** : Time is up. The House stands adjourned till 9.00 A.M. on Friday, the 6th January, 1978.

*1.30 P.M. (*The Sabha then *adjourned till* **9.00** *A. M. on Friday, the* **6th** *January*, **1978)**

31133/PVS—Govt. Press, Chd.

# Punjab Vidhan Sabha Debates

*6th January, 1978*

Vol. I—No. 2

**OFFICIAL REPORT**

CONTENTS

*Friday, the 6th January,* 1978



Punjab Vidhan Sabha Secretariat, Chandigarh.

**Price : Rs.** 22.00

Page

*Legislative Business*

**Bill(s)—**

# PUNJAB VIDHAN SABHA

*Friday, the 6th January,* 1978

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 9.00 a.m. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**ਰਾਜ ਵਿਚ ਝੋਨਾ ਛੜਨ ਵਾਲੀਆਂ ਮਸ਼ੀਨਾਂ ਲਈ ਲਾਇਸੈਂਸ ਦੇਣਾ।**

*11 **ਕਾਮਰੇਡ ਦਾਨਾ ਰਾਮ**
**ਕਾਮਰੇਡ ਸੱਤ ਪਾਲ ਡਾਂਗ** : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੇ ਵਰਤਮਾਨ ਮੰਤਰੀ ਮੰਡਲ ਦੁਆਰਾ ਆਪਣਾ ਪਦ ਸੰਭਾਲਣ ਤੋਂ ਬਾਅਦ ਰਾਜ ਦੇ ਦਿਹਾਤੀ ਇਲਾਕਿਆਂ ਵਿਚ ਝੋਨਾ ਛੜਨ ਵਾਲੀਆਂ ਮਸ਼ੀਨਾਂ ਨੂੰ ਲਾਇਸੈਂਸ ਦੇਣ ਅਤੇ ਬਿਨਾਂ ਲਾਇਸੈਂਸ ਤੋਂ ਝੋਨਾ ਛੜਨ ਵਾਲੀਆਂ ਮਸ਼ੀਨਾਂ ਨੂੰ ਨਿਯਮਤ ਕਰਨ ਲਈ ਨੀਤੀ ਵਿਚ ਕੁਝ ਤਬਦੀਲੀਆਂ ਕੀਤੀਆਂ ਹਨ ਜੇਕਰ ਅਜਿਹਾ ਹੋਵੇ ਤਾਂ ਤਬਦੀਲੀਆਂ ਦਾ ਵੇਰਵਾ ਕੀ ਹੈ ਅਤੇ ਕਿਨ੍ਹਾਂ ਕਿਨ੍ਹਾਂ ਸ਼ਰਤਾਂ ਅਧੀਨ ਲਾਇਸੈਂਸ ਦਿੱਤੇ ਜਾਣੇ ਹਨ ?

**ਸਰਦਾਰ ਹਰਭਜਨ ਸਿੰਘ**: ਰਾਜ ਸਰਕਾਰ ਨੇ ਹੱਲਰਾਂ ਦੇ ਪਰਮਿਟ ਦੇਣ ਸਬੰਧੀ ਸਾਬਕਾ ਸਰਕਾਰ ਵਲੋਂ ਲਗਾਈਆਂ ਸ਼ਰਤਾਂ ਖਤਮ ਕਰ ਦਿੱਤੀਆਂ ਹਨ। ਹੁਣ ਇਹ ਪਰਮਿਟ ਰਾਈਸ ਮਿਲਿੰਗ ਇੰਡਸਟਰੀ (ਰੈਗੂਲੇਸ਼ਨ ਅਤੇ ਲਾਇਸੈਂਸਿੰਗ) ਰੂਲਜ਼, 1959 ਅਤੇ ਸਮੇਂ ਸਮੇਂ ਤੇ ਇਨ੍ਹਾਂ ਵਿਚ ਕੇਂਦਰ ਸਰਕਾਰ ਵਲੋਂ ਕੀਤੀ ਸੋਧ ਅਨੁਕੂਲ ਦਿੱਤੇ ਜਾਂਦੇ ਹਨ। ਇਨ੍ਹਾਂ ਰੂਲਾਂ ਅਧੀਨ ਪੁਰਾਣੀ ਟਾਈਪ ਦੇ ਹੱਲਰ ਸਥਾਪਤ ਨਹੀਂ ਕੀਤੇ ਜਾ ਸਕਦੇ ਸਨ। ਪਰ ਭਾਰਤ ਸਰਕਾਰ ਨੇ ਹੁਣ ਹੱਲਰਾਂ ਨੂੰ ਮਾਡਰੇਨਾਈਜ਼ ਕਰਨ ਸਬੰਧੀ ਲਗਾਈਆਂ ਬੰਦਸ਼ਾਂ ਵਿਚ ਕੁਝ ਸ਼ਰਤਾਂ ਨਾਲ ਢਿਲ ਦੇ ਦਿਤੀ ਹੈ।

**ਕਾਮਰੇਡ ਸੱਤ ਪਾਲ ਡਾਂਗ**: ਕੀ ਮਨਿਸਟਰ ਸਾਹਿਬ ਦੱਸਣਗੇ ਕਿ ਬਦਲੀ ਨੀਤੀ ਦੇ ਅਧੀਨ ਬਹੁਤ ਸਾਰੇ ਪਿੰਡਾਂ ਦੇ ਵਿਚ ਜਿਹੜੇ ਬਿਨਾ ਲਾਇਸੈਂਸ ਦੇ ਹੱਲਰ ਲੱਗੇ ਹਨ ਉਹ ਕਿੰਨੇ ਹਨ ਅਤੇ ਕੀ ਉਹ ਸਾਰੇ ਰੈਗੂਲੇਰਾਈਜ਼ ਹੋ ਜਾਣਗੇ ?

**ਮੰਤਰੀ**: ਬਿਨਾ ਪਰਮਿਟ ਤੋਂ ਲੱਗੇ ਹੱਲਰਾਂ ਦੀ ਸਾਡੇ ਪਾਸ ਰਿਪੋਰਟ ਨਹੀਂ ਹੈ। ਜਿਹੜੇ ਐਪਲੀਕੇਸ਼ਨਾਂ ਦੇਣਗੇ ਉਨ੍ਹਾਂ ਦੇ ਬਾਕਾਇਦਾ ਰੈਗੂਲੇਰਾਈਜ਼ ਹੋਣਗੇ। ਇਸ ਵਿਚ 5 ਕੰਡੀਸ਼ਨਜ਼ ਲਗਾਈਆਂ ਗਈਆਂ ਹਨ ਅਤੇ ਜਿਹੜੇ ਉਹ ਸ਼ਰਤਾਂ ਪੂਰੀਆਂ ਕਰਨਗੇ ਉਹ ਰੈਗੂਲੇਰਾਈਜ਼ ਹੋ ਜਾਣਗੇ।

**ਕਾਮਰੇਡ ਸੱਤ ਪਾਲ ਡਾਂਗ**: ਉਹ ਕੰਡੀਸ਼ਨਜ਼ ਕੀ ਹਨ?
(ਕੋਈ ਉੱਤਰ ਨਹੀਂ ਦਿੱਤਾ ਗਿਆ)

**ਸਰਦਾਰ ਕਿਰਪਾਲ ਸਿੰਘ** : ਪੁਰਾਣੀ ਕਿਸਮ ਦੇ ਹੱਲਰ ਜਿਹੜੇ ਹਨ, ਜਿਸ ਤਰ੍ਹਾਂ ਦੀਆਂ ਨਵੀਆਂ ਕੰਡੀਸ਼ਨਾਂ ਲੱਗੀਆਂ ਹਨ, ਉਹ ਸਾਰੇ ਇਨ੍ਹਾਂ ਵਿਚ ਆਉਂਦੇ ਹਨ। ਰਿਆਇਤਾਂ ਦਾ ਫਾਇਦਾ

[ਸਰਦਾਰ ਕਿਰਪਾਲ ਸਿੰਘ]

ਪਿੰਡਾਂ ਨੂੰ ਪਹੁੰਚ ਸਕਦਾ ਸੀ। ਇਸ ਬਾਰੇ ਵਿਚ ਗੌਰਮਿੰਟ ਆਫ ਇੰਡੀਆ ਨਾਲ ਉਨ੍ਹਾਂ ਦੀ ਇਜਾਜ਼ਤ ਲੈਣ ਵਾਸਤੇ ਗੱਲ ਬਾਤ ਹੋ ਰਹੀ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਇਜਾਜ਼ਤ ਮਿਲ ਜਾਵੇਗੀ ਜਾਂ ਨਹੀਂ ?

**ਮੰਤਰੀ**: ਗੌਰਮਿੰਟ ਦਾ ਜਿਹੜਾ ਐਕਟ ਸੀ ਉਸ ਦੇ ਵਿਚ ਰੂਲਜ਼ ਦੇ ਮੁਤਾਬਿਕ ਪਾਬੰਦੀ ਨਹੀਂ ਸੀ। ਲੇਕਿਨ ਕਾਂਗਰਸ ਸਰਕਾਰ ਨੇ ਐਗਜ਼ੈਕਟਿਵ ਆਰਡਰਜ਼ ਨਾਲ ਪਾਬੰਦੀ ਲਗਾਈ ਸੀ ਕਿ ਕੋਈ ਹੱਲਰ ਲਗ ਨਹੀਂ ਸਕਦਾ। ਬਾਅਦ ਵਿਚ ਜਦ ਅਸੀਂ ਆਏ ਤਾਂ ਅਸੀਂ ਦੇਖਿਆ ਕਿ ਇਹ ਪਾਬੰਦੀ ਬਿਲਕੁਲ ਰੂਲਜ਼ ਦੇ ਵਿਰੁੱਧ ਲੱਗੀ ਹੈ, ਇਸ ਲਈ ਅਸੀਂ ਉਨ੍ਹਾਂ ਨੂੰ ਆਗਿਆ ਦੇ ਦਿਤੀ। ਗੌਰਮਿੰਟ ਆਫ ਇੰਡੀਆ ਨਾਲ ਕੇਸ ਟੇਕ ਅੱਪ ਕੀਤਾ ਅਤੇ ਉਨ੍ਹਾਂ ਨੇ ਪੁਰਾਣੀ ਕਿਸਮ ਦੇ ਹੱਲਰ ਲਗਾਉਣ ਦੀ ਆਗਿਆ ਦੇ ਦਿਤੀ। ਉਨ੍ਹਾਂ ਨੇ ਪੰਜ ਸ਼ਰਤਾਂ ਲਗਾਈਆਂ ਹਨ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਵੇਂ ਦੱਸਿਆ ਗਿਆ ਹੈ ਕਿ ਪਿਛਲੀ ਸਰਕਾਰ ਨੇ ਕਈ ਗਲਤ ਇੰਸਟਰੱਕਸ਼ਨਜ਼ ਕੀਤੀਆਂ ਸਨ ਅਤੇ ਗ਼ਲਤ ਲਾਈਸੈਂਸ ਦਿਤੇ ਸਨ, ਇਹ ਜਿਹੜੀਆਂ ਗਲਤ ਹਦਾਇਤਾਂ ਕਰਨ ਨਾਲ ਘਾਲਾ ਮਾਲਾ ਕੀਤਾ ਗਿਆ ਅਤੇ ਗਲਤ ਲਾਈਸੈਂਸ ਦਿੱਤੇ ਗਏ, ਕੀ ਸਰਕਾਰ ਇਸ ਚੀਜ਼ ਨੂੰ ਦੇਖੇਗੀ ਅਤੇ ਜਿਹੜੇ ਗਲਤ ਲਾਈਸੈਂਸ ਦਿਤੇ ਗਏ ਉਨ੍ਹਾਂ ਨੂੰ ਜ਼ਬਤ ਕਰੇਗੀ?

**ਮੰਤਰੀ** : ਪਿਛਲੀ ਸਰਕਾਰ ਨੇ ਹੱਲਰ ਲਗਾਉਣ ਤੇ ਐਗਜ਼ੈਕਟਿਵ ਆਰਡਰਜ਼ ਨਾਲ ਪਾਬੰਦੀ ਲਗਾਈ ਸੀ। ਇਹ ਪਤਾ ਨਹੀਂ ਕਿ ਉਹ ਪਾਬੰਦੀ ਕਿਸੇ ਨੂੰ ਫਾਇਦਾ ਪਹੁੰਚਾਉਣ ਲਈ ਲਗਾਈ ਗਈ ਸੀ ਜਾਂ ਹੋਰ ਕਿਸੇ ਕਾਰਨ ਲਗਾਈ ਗਈ ਸੀ। ਲੇਕਿਨ ਪਾਬੰਧੀ ਇਹ ਲਗਾਈ ਸੀ ਕਿ ਉਹ ਹੱਲਰ ਨਹੀਂ ਲਗਾ ਸਕਦੇ ਪਰ ਰੂਲਜ਼ ਵਿਚ ਐਸੀ ਕੋਈ ਗੱਲ ਨਹੀਂ। ਅਸੀਂ ਆ ਕੇ ਉਹ ਪਾਬੰਧੀ ਹਟਾਈ। ਫਿਰ ਮਾਡਰੇਨਾਈਜ਼ੇਸ਼ਨ ਦੇ ਬਾਰੇ ਜਿਹੜੀ ਪਾਬੰਧੀ ਸੀ ਉਸ ਅਨੁਸਾਰ ਇੱਕ ਹੱਲਰ ਤੇ 10—15 ਹਜ਼ਾਰ ਰੁਪਿਆ ਲਗਦਾ ਸੀ, ਇਸ ਬਾਰੇ ਅਸੀਂ ਗੌਰਮਿੰਟ ਨਾਲ ਮਾਮਲਾ ਟੇਕ ਅੱਪ ਕੀਤਾ ਅਤੇ ਉਨ੍ਹਾਂ ਨੇ ਸਾਨੂੰ ਇਸ ਦੀ ਇਜਾਜ਼ਤ ਦੇ ਦਿੱਤੀ ਹੈ। ਉਨ੍ਹਾਂ ਨੇ 5 ਸ਼ਰਤਾਂ ਲਗਾਈਆਂ ਹਨ। ਪਹਿਲੀ ਸ਼ਰਤ ਇਹ ਕਿ ਇਹ ਹੱਲਰ 15 ਹਾਰਸ ਪਾਵਰ ਤੋਂ ਜ਼ਿਆਦਾ ਤਾਕਤ ਵਾਲਾ ਨਹੀਂ ਹੋਵੇਗਾ। ਦੂਸਰੀ ਸ਼ਰਤ ਇਹ ਕਿ ਉਹ custom duty ਬੇਸਿਜ਼ ਤੇ ਪੈਡੀ ਨੂੰ ਸ਼ੈਲ ਕਰਨਗੇ। ਤੀਸਰੀ ਸ਼ਰਤ ਇਹ ਹੈ ਕਿ ਆਮ ਤੌਰ ਤੇ ਪਾਰਬਾਇਲਡ ਧਾਨ ਮਿਲਿੰਗ ਵਾਸਤੇ ਇਸਤੇਮਾਲ ਹੋਵੇਗਾ। ਚੌਥਾ ਇਹ ਕਿ ਇਹ 5 ਸਾਲ ਵਾਸਤੇ ਹੋਣਗੇ ਅਤੇ 5 ਸਾਲਾਂ ਬਾਅਦ ਉਨ੍ਹਾਂ ਨੂੰ ਮਾਡਰਨ ਬਣਾਉਣਾ ਹੋਵੇਗਾ। ਪੰਜਵਾਂ ਇਹ ਕਿ ਇਹ ਪੇਂਡੂ ਏਰੀਆ ਵਿਚ ਹੋਣਗੇ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਪੁੱਛਿਆ ਸੀ ਕਿ ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰਨਗੇ?

**ਮੰਤਰੀ**: ਅਸੀਂ ਫਾਈਲ ਦੇਖੀ ਹੈ ਉਸ ਤੋਂ ਪਤਾ ਲੱਗਦਾ ਹੈ ਕਿ ਉਨ੍ਹਾਂ ਨੇ ਐਗਜ਼ੈਕਟਿਵ ਆਰਡਰਜ਼ ਨਾਲ ਪਾਬੰਧੀ ਲਗਾਈ ਸੀ। ਅਗਰ ਕਾਰਵਾਈ ਕਰਨ ਦੀ ਲੋੜ ਹੋਵੇਗੀ ਤਾਂ ਕਰਾਂਗੇ।

---

**ਸਟਾਰਡ ਸਵਾਲ ਨੰ: 70 ਅਤੇ 43**

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਕੀਤੇ ਗਏ)

---

**Writing of a Book on International Women's Year**

*45. **Master Chand Singh :** Will the Minister for Social Welfare be pleased to state whether any person was offered to write a book on International Women's Year during the year 1974-75 ; if so, the name thereof together with the amount of money paid to him therefor ?

**ਸ੍ਰੀਮਤੀ ਸਤਵੰਤ ਕੌਰ ਸੰਧੂ :** ਸ੍ਰੀ ਪ੍ਰਿਥਵੀ ਨਾਥ ਪਰਾਸ਼ਰ, ਚੇਅਰਮੈਨ, ਭਾਰਤ ਨਵ ਯੁਵਕ ਸਮਾਜ, ਪੰਜਾਬ ਨੂੰ ਸਾਲ 1975-76 ਵਿਚ, ਨਾ ਕਿ 1974-75 ਵਿਚ, ਅੰਤਰ-ਰਾਸ਼ਟਰੀ ਮਹਿਲਾ ਵਰਸ਼, ਸਮਾਰੋਹ ਦੇ ਸਿਲਸਿਲੇ ਵਿਚ ਬਹਾਦਰ ਇਸਤਰੀਆਂ ਦੀ ਜੀਵਨੀ ਬਾਰੇ ਕਿਤਾਬ ਲਿਖਣ ਲਈ 25,000 ਦੀ ਰਕਮ ਗ੍ਰਾਂਟ ਵਜੋਂ ਦਿਤੀ ਗਈ ਸੀ ।

**ਕਾਮਰੇਡ ਸੰਪੂਰਣ ਸਿੰਘ ਧੌਲਾ:** ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪ੍ਰਿਥਵੀ ਨਾਥ ਪਰਾਸ਼ਰ, ਸਾਬਕਾ ਸਮਾਜ ਭਲਾਈ ਮੰਤਰੀ ਦੇ ਭਾਈ ਸਨ?

**ਮੰਤਰੀ :** ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਇਸ ਬਾਰੇ ਪਤਾ ਹੈ । ਇਸ ਲਈ ਇਹ ਸਵਾਲ ਬਣਦਾ ਨਹੀਂ ਹੈ। ਜਿਸ ਬਾਰੇ ਮੈਂਬਰ ਸਾਹਿਬਾਨ ਨੂੰ ਜਾਣਕਾਰੀ ਹੋਵੇ ਉਸ ਬਾਰੇ ਹਾਊਸ ਵਿਚ ਪੁਛਣ ਦੀ ਲੋੜ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਮੈਂ ਵਜ਼ੀਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਕਿਤਾਬ ਲਿਖੀ ਗਈ ਸੀ? ਜੇ ਨਹੀਂ ਲਿਖੀ ਗਈ ਤਾਂ ਕੀ ਉਸ ਤੋਂ 25 ਹਜ਼ਾਰ ਰੁਪਿਆ ਵਾਪਿਸ ਲੈਣ ਲਈ ਕੋਈ ਕਦਮ ਚੁੱਕੇ ਗਏ ਹਨ ?

**ਮੰਤਰੀ:** ਇਸ ਦੇ ਵਾਸਤੇ ਕਾਰਵਾਈ ਕੀਤੀ ਜਾ ਰਹੀ ਹੈ। ਉਨ੍ਹਾਂ ਨੇ 14 ਹਜ਼ਾਰ ਰੁਪਏ ਦੀ ਲਿਸਟ ਦਿਤੀ ਹੈ ਕਿ ਐਨਾ ਯੂਟੇਲਾਈਜ਼ ਹੋ ਚੁਕਾ ਹੈ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ:** ਕੀ ਸਮਾਜ ਕਲਿਆਣ ਮੰਤਰੀ ਜੀ ਇਹ ਦੱਸਣਗੇ ਕਿ ਕੋਈ ਕਿਤਾਬ ਅਜੇ ਤੱਕ ਨਹੀਂ ਛਪੀ ਅਤੇ ਇਸ ਬਾਰੇ ਉਸ ਦੇ ਖਿਲਾਫ ਕੋਈ ਐਕਸ਼ਨ ਨਹੀਂ ਲਿਆ ਗਿਆ? ਉਹ ਸਾਰਾ ਰੁਪਿਆ ਗਬਨ ਕਰਲਿਆ ਗਿਆ ਹੈ। ਇਸ ਤੋਂ ਇਲਾਵਾ 45 ਹਜ਼ਾਰ ਰੁਪਿਆ ਹੋਰ ਉਨ੍ਹਾਂ ਨੂੰ ਮਿਲਿਆ ਸੀ, ਉਸ ਦਾ ਕੋਈ ਹਿਸਾਬ ਕਿਤਾਬ ਨਹੀਂ ਹੈ ।

**ਮੰਤਰੀ :** ਇਸ ਦੀ ਪੜਤਾਲ ਕਰਵਾਈ ਜਾਵੇਗੀ।

**ਸ੍ਰੀ ਸਪੀਕਰ:** ਵਜ਼ੀਰ ਸਾਹਿਬਾ ਇਸ ਦੇ ਬਾਰੇ ਨੋਟਿਸ ਚਾਹੁੰਦੇ ਹਨ। ਸ਼ਾਇਦ ਉਨ੍ਹਾਂ ਨੂੰ ਇਸ ਬਾਰੇ ਪਤਾ ਨਹੀਂ ਹੈ। ਮੈਂ ਮਨਿਸਟਰ ਸਾਹਿਬਾ ਨੂੰ ਕਹਾਂਗਾ ਕਿ ਉਹ ਇਸ ਦੀ ਪੜਤਾਲ ਕਰਵਾ ਕੇ ਮੈਂਬਰ ਸਾਹਿਬ ਨੂੰ ਜਾਂ ਸਦਨ ਦੇ ਸਾਹਮਣੇ ਇਸ ਸਵਾਲ ਦਾ ਜਵਾਬ ਦੇ ਦੇਣ।

**ਕਾਮਰੇਡ ਸੱਤ ਪਾਲ ਡਾਂਗ:** ਵਜ਼ੀਰ ਸਾਹਿਬਾ ਨੇ ਕਿਹਾ ਹੈ ਕਿ 25 ਹਜ਼ਾਰ ਰੁਪਏ ਵਿਚੋਂ ਉਸ ਨੇ ਕਿਹਾ ਹੈ ਕਿ 14 ਹਜ਼ਾਰ ਰੁਪਿਆ ਯੂਟੇਲਾਈਜ਼ ਹੋ ਗਿਆ ਹੈ ਪਰ ਕਿਤਾਬ ਤਾਂ ਛਪੀ ਨਹੀਂ ਹੈ। ਜੇ ਕਿਤਾਬ ਛਪੀ ਹੀ ਨਹੀਂ ਤਾਂ 14 ਹਜ਼ਾਰ ਰੁਪਿਆ ਕਿਸ ਤਰ੍ਹਾਂ ਯੂਟੇਲਾਈਜ਼ ਹੋ ਗਿਆ? ਇਹ ਜਿਹੜਾ ਉਸ ਨੇ 14 ਹਜ਼ਾਰ ਰੁਪਿਆ ਯੂਟੇਲਾਈਜ਼ ਹੋਇਆ ਸ਼ੋ ਕੀਤਾ ਹੈ, ਕੀ ਇਸ ਬਾਰੇ ਮਹਿਕਮੇ ਨੇ ਪੜਤਾਲ ਕਰਵਾਈ ਹੈ ?

**ਮੰਤਰੀ :** ਪੜਤਾਲ ਕਰਵਾਈ ਜਾ ਰਹੀ ਹੈ। ਉਸ ਦੇ ਬਾਅਦ ਜੋ ਹੋਇਆ, ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਸੰਪੂਰਨ ਸਿੰਘ ਧੌਲਾ** : ਕੀ ਮਨਿਸਟਰ ਸਾਹਿਬਾ ਦੱਸਣਗੇ ਕਿ ਇਹ ਜਿਹੜਾ ਉਸ ਆਦਮੀ ਨੇ 25 ਹਜ਼ਾਰ ਰੁਪਿਆ ਯੂਟੇਲਾਈਜ਼ ਨਹੀਂ ਕੀਤਾ, ਇਹ ਕਿੰਨੇ ਚਿਰ ਵਿਚ ਉਸ ਤੋਂ ਉਗਰਾਹਿਆ ਜਾਵੇਗਾ?

**ਮੰਤਰੀ**: ਇਹ ਪੜਤਾਲ ਤੋਂ ਬਾਅਦ ਕਰਾਂਗੇ ।

(ਇਸ ਸਮੇਂ ਸ੍ਰੀ ਸਪੀਕਰ ਨੇ ਸਵਾਲ ਨੰ: 4 ਕਾਲ ਅਪਾਨ ਕੀਤਾ ।)

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੇਰਾ ਸਵਾਲ ਨਹੀਂ ਆਇਆ ਜੀ।

**ਸ੍ਰੀ ਸਪੀਕਰ** : ਮੈਂ ਅਗਲਾ ਸਵਾਲ ਕਾਲ ਅਪਾਨ ਕਰ ਲਿਆ ਹੈ। ਉਸ ਦੇ ਬਾਅਦ ਤੁਸੀਂ ਕਰ ਲੈਣਾ ।

---

**Number of Persons died as a result of Vasectomy Operation during the period of Emergency**

***4. Comrade Satya Pal Dang :** Will the Health Minister be pleased to state—

(i) the number, name and address of persons who died as a result of vasectomy operation in the State during emergency ;

(ii) whether any financial help has been given to the heirs of the deceased referred to in part (i) above ;

(iii) whether the Government propose to hold any enquiry into the circumstances leading to the said deaths ?

**Shri Des Raj :** (i) Two persons, whose names and addresses are given below died as a result of complications after vasectomy operations during the period from the 25th June, 1976 to the 21st March, 1977.

(a) Shri Rameshwar Dass son of Shri Kishori Lal, Old Bus Stand, Pattran (Patiala).

(b) Shri Hans Raj son of Shri Munshi Ram, village Thakurpur (Gurdaspur).

(ii) Yes.

(iii) Inquiries have been conducted.

**ਕਾਮਰੇਡ ਸੱਤ ਪਾਲ ਡਾਂਗ** : ਮੈਂ ਸਵਾਲ ਪੁਛਿਆ ਸੀ—'number, names and addresses of persons who died as a result of vasectomy operation in the State during the emergency.'

ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿਤਾ ਹੈ 25 ਜੂਨ, 1976 ਤੋਂ 21 ਮਾਰਚ, 1977 ਤਕ ਦੇ ਸਮੇਂ ਦੌਰਾਨ 2 ਵਿਅਕਤੀਆਂ ਦੀ ਮੌਤ ਹੋਈ । ਐਮਰਜੈਂਸੀ ਤਾਂ 1975 ਵਿਚ ਲਗੀ ਸੀ ਪਰ ਜਵਾਬ ਇਨ੍ਹਾਂ ਨੇ ਜੂਨ, 1976 ਤਕ ਦਾ ਦਿਤਾ ਹੈ । ਮੈਂ ਤਾਂ ਐਮਰਜੈਂਸੀ ਪੀਰੀਅਡ ਦੇ ਬਾਰੇ ਪੁਛਿਆ ਹੈ ।

**ਸਰਦਾਰ ਉਮਰਾਓ ਸਿੰਘ** : ਇਹ ਤਾਂ ਉਸ ਵੇਲੇ ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਸਨ । (ਵਿਘਨ) ।

**Minister :** I am sorry for the mistake in the dates. However, 337 complaints have been received and they have been renquired into. In fact, 29 deaths have taken place. Two deaths have taken place as a direct result of the complications arising

out of vasectomy and then 27 deaths have taken place as a result of complications arising out of vasectomy during this period. The complaints have been received either through the Government of India or through the Shah Commission.

(The mike was out of order and the voice of the hon. Minister was not clear).

**ਸਰਦਾਰ ਸਰਦਾਰਾ ਸਿੰਘ ਕੋਹਲੀ** : ਆਨ ਏ ਪੁਆਇੰਟ ਆਫ਼ ਆਰਡਰ, ਸਰ।

**ਸ੍ਰੀ ਸਪੀਕਰ** : ਕੁਐਸਚਨ ਆਵਰ ਵਿਚ ਪੁਆਇੰਟ ਆਫ਼ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ।

**ਸਰਦਾਰ ਸਰਦਾਰਾ ਸਿੰਘ ਕੋਹਲੀ**: ਸਪੀਕਰ ਸਾਹਿਬ, ਇਨ੍ਹਾਂ ਨੂੰ ਪੰਜਾਬੀ ਵਿਚ ਜਵਾਬ ਦੇਣਾ ਚਾਹੀਦਾ ਹੈ। (ਵਿਘਨ)

**Mr. Speaker**: Next question. Sardar Beant Singh (*interruption*)

(ਇਸ ਵਕਤ ਮਾਈਕ ਵਿਚੋਂ ਆਵਾਜ਼ ਠੀਕ ਤਰ੍ਹਾਂ ਸੁਣਾਈ ਨਹੀਂ ਸੀ ਦੇ ਰਹੀ)

ਕਾਮਰੇਡ **ਸੱਤ ਪਾਲ ਡਾਂਗ** : ਸਪਲੀਮੈਂਟਰੀ, ਸਰ।

**ਸ੍ਰੀ ਸਪੀਕਰ** : ਡਾਂਗ ਸਾਹਿਬ ਤੁਸੀਂ ਪ੍ਰੋਸੀਡਿੰਗਜ਼ ਵਿਚ ਇਨਟ੍ਰੈਸਟ ਨਹੀਂ ਲੈ ਰਹੇ ਤਾਂ ਮੈਂ ਕੀ ਕਰ ਸਕਦਾ ਹਾਂ। ਮੈਂ ਨੈਕਸਟ ਕੁਐਸਚਨ ਕਾਲ ਅਪਾਨ ਕਰ ਲਿਆ ਹੈ।

(ਮਾਈਕ ਠੀਕ ਨਾ ਹੋਣ ਕਾਰਣ ਆਵਾਜ਼ ਸਾਫ਼ ਸੁਣਾਈ ਨਹੀਂ ਸੀ ਦੇ ਰਹੀ)

ਕਾਮਰੇਡ **ਸੱਤ ਪਾਲ ਡਾਂਗ** : ਤੁਹਾਡੀ ਆਵਾਜ਼ ਹੀ ਸਾਫ਼ ਨਹੀਂ ਆ ਰਹੀ ਜੀ, ਨਾ ਹੀ ਮਨਿਸਟਰ ਸਾਹਿਬ ਦਾ ਪਤਾ ਲਗਿਆ ਹੈ ਕੀ ਕਹਿ ਗਏ ਹਨ। ਮਾਈਕ ਸਿਸਟਮ ਹੀ ਖਰਾਬ ਹੈ।

**ਕੁਝ ਆਵਾਜ਼ਾਂ**: ਆਵਾਜ਼ ਫਟਦੀ ਹੈ ਜੀ।

**ਸਰਦਾਰ ਬੇਅੰਤ ਸਿੰਘ** : ਸਵਾਲ ਨੰਬਰ 53 ਜੀ।

ਕਾਮਰੇਡ **ਸੱਤ ਪਾਲ ਡਾਂਗ**: ਪਹਿਲੇ ਸਵਾਲ ਤੇ ਤਾਂ ਸਪਲੀਮੈਂਟਰੀ ਪੁੱਛੇ ਹੀ ਨਹੀਂ ਜੀ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਚਾਂਸ ਦਿਤਾ ਹੈ ਤੁਸੀਂ ਕੋਈ ਸਵਾਲ ਪੁੱਛਿਆ ਹੀ ਨਹੀਂ ਤਾਂ ਮੈਂ ਕੀ ਕਰ ਸਕਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ**: ਮਾਈਕ ਸਿਸਟਮ ਖ਼ਰਾਬ ਹੋਣ ਕਾਰਨ ਕੁਝ ਸੁਣਾਈ ਹੀ ਨਹੀਂ ਦਿੰਦਾ ਜੀ।

**ਸ੍ਰੀ ਸਪੀਕਰ** : ਕਿਧਰੇ ਤਾਰ ਖ਼ਰਾਬ ਹੋ ਗਈ ਹੈ। ਠੀਕ ਕਰ ਰਹੇ ਹਨ। ਡਾਂਗ ਸਾਹਿਬ ਤੁਸੀਂ ਸਪਲੀਮੈਂਟਰੀ ਕਰ ਲਓ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜਿਹੜੀਆਂ ਡੈਥਸ ਹੋਈਆਂ ਹਨ ਉਨ੍ਹਾਂ ਦੀਆਂ ਇਨਕੁਆਰੀਆਂ ਹੋ ਗਈਆਂ ਹਨ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਡੈਥਸ ਦੇ ਲਈ ਕੋਈ ਜ਼ਿਮੇਵਾਰ ਕਰਾਰ ਹੋਏ ਹਨ, ਡਾਕਟਰ ਸਾਹਿਬ ਜਾਂ ਹੋਰ ਜਾਂ ਕਿਸੇ ਮੋਟੀਵੇਸ਼ਨ ਨਾਲ ਡੈਥਸ ਹੋਈਆਂ ਹਨ। ਕੀ ਜਿਹੜੇ ਜ਼ਿਮੇਵਾਰ ਕਰਾਰ ਹੋਏ ਹਨ ਉਨ੍ਹਾਂ ਨੂੰ ਸਜ਼ਾਵਾਂ ਦਿਤੀਆਂ ਗਈਆਂ ਹਨ?

**ਮੰਤਰੀ** : ਸਪੀਕਰ ਸਾਹਿਬ, ਇਨਕੁਆਇਰੀਜ਼ ਹੋਈਆਂ ਔਰ ਇਨਕੁਆਇਰੀਜ਼ ਤੋਂ ਬਾਅਦ ਕਈ ਕਮਪਲੀਕੇਸ਼ਨਜ਼ ਹੋਈਆਂ, ਇਸ ਲਈ ਸਜ਼ਾ ਦਾ ਸਵਾਲ ਪੈਦਾ ਹੀ ਨਹੀਂ ਹੋਇਆ। ਕੋਈ

[ਸਿਹਤ ਅਤੇ ਪਰਿਵਾਰ ਕਲਿਆਣ ਮੰਤਰੀ]

ਮੋਟੀਵੇਸ਼ਨ ਨਾਲ ਡੈਥਸ ਨਹੀਂ ਹੋਈਆਂ। ਇਨ੍ਹਾਂ 2 ਕੇਸਾਂ ਵਿਚ 15 ਦਿਨ ਬਾਅਦ ਡੈਥਸ਼ ਹੋਈਆਂ ਹਨ। ਪੇਸ਼ੈਂਟ ਹਸਪਤਾਲ ਵਿਚੋਂ ਜਾਣ ਉਪਰੰਤ ਡੈਥਸ ਹੋਈਆਂ ਹਨ। ਇਸ ਲਈ ਇਹ ਡਾਇਰੈਕਟਲੀ ਓਪਰੇਸ਼ਨਜ਼ ਨਾਲ ਕੋਰੀਲੇਟ ਕਰ ਲਈਆਂ ਹਨ । ਹੋ ਸਕਦਾ ਹੈ ਕੋਈ ਹੋਰ ਕੰਪਲੀਕੇਸ਼ਨਜ਼ ਆ ਗਈਆਂ ਹੋਣ। ਪਰ ਕਿਉਂਕਿ ਡੈਥ ਹੋ ਗਈ, ਇਸ ਲਈ ਐਕਸ ਗਰੇਸ਼ੀਆ ਗਰਾਂਟ ਦੇ ਦਿਤੀ ਗਈ ਹੈ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਨਸਬੰਦੀ ਨਾਲ ਮਰਨ ਦੇ ਕਾਜ਼ ਕਿਸੇ ਰਿਕਾਰਡ ਤੇ ਆਉਣ ਦੀ ਸੰਭਾਵਨਾ ਸੀ? ਅਗਰ ਇਹ ਨਹੀਂ ਤਾਂ ਜਿਹੜੇ ਇਨ੍ਹਾਂ ਨੇ ਅੰਕੜੇ ਦਿਤੇ ਹਨ ਇਨ੍ਹਾਂ ਨੂੰ ਕਿਵੇਂ ਸੱਚਾ ਮੰਨਿਆ ਜਾਵੇ? ਇਸ ਦੇ ਨਾਲ ਹੀ ਇਹ ਵੀ ਦੱਸਿਆ ਜਾਵੇ ਕਿ ਕਿੰਨੇ ਕੁ ਉਹ ਲੋਕ ਹਨ ਜਿਹੜੇ ਨਸਬੰਦੀ ਦੇ ਨਾਲ ਬਹੁਤ ਲੰਮੀਆਂ ਬੀਮਾਰੀਆਂ ਦੇ ਸ਼ਿਕਾਰ ਹੋ ਗਏ ਹਨ?

**ਮੰਤਰੀ**: ਸਪੀਕਰ ਸਾਹਿਬ, ਜਿਥੋਂ ਤਕ ਤਾਂ ਇਸ ਸਵਾਲ ਦਾ ਤੁਅੱਲਕ ਹੈ ਕਿ ਕਿੰਨੇ ਆਦਮੀ ਨਸਬੰਦੀ ਦੇ ਨਾਲ ਲੰਮੀਆਂ ਬੀਮਾਰੀਆਂ ਦੇ ਸ਼ਿਕਾਰ ਹੋਏ ਹਨ, ਇਹ ਤਾਦਾਦ ਤਾਂ ਨਹੀਂ ਦਿਤੀ ਜਾ ਸਕਦੀ ਔਰ ਨਾ ਹੀ ਇਹ ਇਸ ਸਵਾਲ ਵਿਚੋਂ ਅਰਾਈਜ਼ ਹੁੰਦਾ ਹੈ। ਅਲਬੱਤਾ ਇਹੋ ਜਿਹੇ ਸਾਰੇ ਕੇਸ ਜਿਹੜੇ ਨੋਟਿਸ ਵਿਚ ਆਏ ਹਨ——————(ਵਿਘਨ)

**ਕੁਝ ਆਵਾਜ਼ਾਂ**: ਸਪੀਕਰ ਸਾਹਿਬ, ਆਵਾਜ਼ ਸਾਫ਼ ਨਹੀਂ ਆ ਰਹੀ ।

**ਸ਼੍ਰੀ ਸਪੀਕਰ** : ਕਰਮਚਾਰੀ ਠੀਕ ਕਰਨ ਲਈ ਕੋਸ਼ਿਸ਼ ਕਰ ਰਹੇ ਹਨ।

**ਮੰਤਰੀ**: ਇਨ੍ਹਾਂ ਕੇਸਿਜ਼ ਵਿੱਚ ਇਹ ਦੋਸ਼ ਲਗਿਆ ਹੈ ਕਿ ਓਪਰੇਸ਼ਨ ਦੇ ਬਾਅਦ ਡੈਥ ਹੋਈ ਹੈ। ਇਨ੍ਹਾਂ ਡੈਥਸ ਨੂੰ ਓਪਰੇਸ਼ਨ ਦੇ ਨਾਲ ਕੋਰੀਲੇਟ ਕਰ ਦਿੱਤਾ ਗਿਆ ਹੈ ਤਾਂਕਿ ਵਾਰਸਾਂ ਨੂੰ ਗਰਾਂਟ ਦਿੱਤੀ ਜਾਵੇ। ਡੈਥ ਦਾ ਕਾਜ਼ ਕੋਈ ਹੋਰ ਵੀ ਹੋ ਸਕਦਾ ਹੈ। ਪਰ ਇਸ ਨੂੰ ਉਸ ਦੇ ਨਾਲ ਕੋਰੀਲੇਟ ਕਰ ਦਿੱਤਾ ਹੈ।

**ਸ਼੍ਰੀ ਹਰਬੰਸ ਲਾਲ ਖੰਨਾ** : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਜਿਹੜੀਆਂ ਡੈਥਸ ਹੋਈਆਂ ਹਨ ਉਨ੍ਹਾਂ ਵਿਚ ਕੋਈ ਅਨਮੈਰਿਡ ਵੀ ਸ਼ੀ ਜਿਹੜਾ ਇਸ ਨਸਬੰਦੀ ਦਾ ਸ਼ਿਕਾਰ ਹੋਇਆ ਹੋਵੇ?

**ਮੰਤਰੀ**: ਇਨ੍ਹਾਂ ਵਿਚੋਂ ਕੋਈ ਅਨਮੈਰਿਡ ਨਹੀਂ ਸੀ। ਅਲਬੱਤਾ 15 ਕੇਸਿਜ਼ ਐਸੇ ਸਰਕਾਰ ਦੇ ਨੋਟਿਸ ਵਿਚ ਆਏ ਹਨ ਜਿਥੇ ਅਨਮੈਰਿਡ ਪ੍ਰਸਨਜ਼ ਦੇ ਓਪਰੇਸ਼ਨ ਕਰ ਦਿੱਤੇ ਗਏ ਸਨ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ, ਜਿਨ੍ਹਾਂ ਦੀਆਂ ਮੌਤਾਂ ਹੋਈਆਂ ਹਨ ਉਨ੍ਹਾਂ ਵਿਚੋਂ ਇਕ ਕੇਸ ਦਾ ਮੈਂ ਦੱਸਣਾ ਚਾਹੁੰਦਾ ਹਾਂ———(ਵਿਘਨ)

**ਸ਼੍ਰੀ ਸਪੀਕਰ**: ਤੁਸੀਂ ਦੱਸ ਨਹੀਂ ਸਕਦੇ, ਸਵਾਲ ਪੁੱਛ ਸਕਦੇ ਹੋ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਸਵਾਲ ਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਬੰਦਿਆਂ ਦੀਆਂ ਮੌਤਾਂ ਹੋਈਆਂ ਹਨ ਉਨ੍ਹਾਂ ਦੇ ਵਾਰਸਾਂ ਨੇ ਸ਼ਿਕਾਇਤਾਂ ਕੀਤੀਆਂ ਹਨ ਕਿ ਉਨ੍ਹਾਂ ਦੇ ਬੰਦਿਆਂ ਨੂੰ ਮਾਰ ਦਿੱਤਾ ਗਿਆ ਹੈ। ਜਿਨ੍ਹਾਂ ਨੇ ਐਮਰਜੈਂਸੀ ਦੇ ਦੌਰਾਨ ਗਲਤ ਹੁਕਮ ਕਰਕੇ ਮੌਤਾਂ ਕਰਵਾ ਦਿੱਤੀਆਂ ਕੀ ਉਨ੍ਹਾਂ ਦੇ ਖਿਲਾਫ ਕਾਨੂੰਨੀ ਕਾਰਵਾਈ ਕਰਕੇ ਜਾਂ ਇਨਕੁਆਇਰੀ ਕਰਕੇ ਸਜ਼ਾ ਦਿੱਤੀ ਜਾਵੇਗੀ ?

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਆਨਰੇਬਲ ਮੈਂਬਰ ਸਾਹਿਬ ਨੂੰ ਅਤੇ ਸਾਰੇ ਹਾਊਸ ਨੂੰ ਇਹ ਯਕੀਨ ਦਿਵਾਉਣਾ ਚਾਹੁੰਦਾ ਹਾਂ ਔਰ ਅਪੀਲ ਕਰਨਾ ਚਾਹੁੰਦਾ ਹਾਂ ਕਿ ਉਹ ਸਰਕਾਰ ਦੀ ਮਦਦ ਕਰਨ ਅਤੇ ਇਹੋ ਜਿਹੇ ਕੇਸਿਜ਼ ਸਾਡੇ ਧਿਆਨ ਵਿਚ ਲਿਆਉਣ। ਅਸੀਂ ਕਿਸੇ ਕੇਸ ਨੂੰ ਕਨਸੀਲ ਨਹੀਂ ਕਰਨਾ ਚਾਹੁੰਦੇ ਬਲਕਿ ਐਕਸਪੋਜ਼ ਕਰਨਾ ਚਾਹੁੰਦੇ ਹਾਂ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਲੋਕ ਆਪ੍ਰੇਸ਼ਨਾਂ ਕਾਰਨ ਮਰੇ ਉਨ੍ਹਾਂ ਨੂੰ ਮੁਆਵਜ਼ੇ ਵਜੋਂ ਕਿੰਨੀ ਰਕਮ ਦਿੱਤੀ ਗਈ; ਔਰ ਜਿਹੜੇ ਨਾਕਾਰਾ ਹੋ ਗਏ,ਮਹੀਨੇ ਦੇ ਮਹੀਨੇ ਹਸਪਤਾਲ ਵਿਚ ਜ਼ੇਰੇ ਇਲਾਜ ਰਹੇ ਕੀ ਉਨ੍ਹਾਂ ਨੂੰ ਕੋਈ ਸਹਾਇਤਾ ਦੇਣ ਦਾ ਵਿਚਾਰ ਕੀਤਾ ਹੈ ਔਰ ਜਿਹੜੇ ਸ਼ਾਦੀ ਸ਼ੁਦਾ ਨਹੀਂ ਸਨ ਕੀ ਉਨ੍ਹਾਂ ਨੂੰ ਵੀ ਕੋਈ ਮੁਆਵਜ਼ਾ ਦਿਤਾ ਜਾਏਗਾ?

**ਮੰਤਰੀ:** ਸਪੀਕਰ ਸਾਹਿਬ, ਜਿਨ੍ਹਾਂ ਦੀਆਂ ਮੌਤਾਂ ਹੋਈਆਂ ਉਨ੍ਹਾਂ ਦੇ ਵਾਰਸਾਂ ਨੂੰ 5,000 ਰੁਪਏ ਐਕਸ ਗਰੇਸ਼ੀਆਂ ਗਰਾਂਟ ਦਿੱਤੀ ਗਈ ਹੈ, ਸੈਂਟਰਲ ਗੌਰਮਿੰਟ ਦੇ ਨਾਰਮ ਦੇ ਮੁਤਾਬਕ ਔਰ ਜਿਹੜੀਆਂ ਕੋਈ ਹੋਰ ਕੰਪਲੀਕੇਸ਼ਨਜ਼ ਪੈਦਾ ਹੋਈਆਂ ਔਰ ਜਿਨ੍ਹਾਂ ਵਿਚ ਡੈਥ ਨਹੀਂ ਹੋਈ ਉਨ੍ਹਾਂ ਦਾ ਫਰੀ ਟਰੀਟਮੈਂਟ ਕੀਤਾ ਜਾ ਰਿਹਾ ਹੈ।

**श्री म. विश्वनाथन** : क्या मन्त्री महोदय बतायेंगे कि जब संजय गांधी पटियाला या अजनाला आया था तो प्रदेश कांग्रेस लोगों को जबर्दस्ती ट्रकों में ले गई थी और लौटते हुए लोगों के जबर्दस्ती आपरेशन किये गये थे ? उन आपरेशनों में कुछ लोग नाकारा हो गये और 2-3 मौतें भी हुईं, कुछ कुंवारों के आपरेशन भी हुए। क्या आरगेनाईजरज के खिलाफ़ कोई ऐक्शन होगा ?

**ਮੰਤਰੀ:** ਸਪੀਕਰ ਸਾਹਿਬ, ਇਹ ਸੁਆਲ ਤਾਂ ਇਸ ਸੁਆਲ ਵਿਚੋਂ ਪੈਦਾ ਹੀ ਨਹੀਂ ਹੁੰਦਾ।

**ਸ੍ਰੀ ਸਪੀਕਰ** : ਮੈਂਬਰ ਸਾਹਿਬ ਤਾਂ ਪਾਲਿਸੀ ਬਾਰੇ ਪੁੱਛ ਰਹੇ ਹਨ, ਮੇਰਾ ਖਿਆਲ ਹੈ ਕਿ ਤੁਸੀਂ ਜਵਾਬ ਤਾਂ ਦੇ ਸਕਦੇ ਹੋ।

**ਮੰਤਰੀ:** ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਸੁਆਲ ਤਾਂ ਸੀ ਕਿ ਆਪਰੇਸ਼ਨਜ਼ ਦੇ ਨਤੀਜੇ ਦੇ ਤੌਰ ਤੇ ਕਿੰਨੀਆਂ ਮੌਤਾਂ ਹੋਈਆਂ ਅਤੇ ਉਨ੍ਹਾਂ ਮਰਨ ਵਾਲਿਆਂ ਦੇ ਐਡਰੈਸ ਕੀ ਹਨ। ਸੰਜੇ ਗਾਂਧੀ ਦੇ ਮੁਤੱਅਲਕ ਤਾਂ ਇਸ ਵਿਚ ਕੋਈ ਚੀਜ਼ ਨਹੀਂ ਪੁੱਛੀ ਗਈ।

**ਸ੍ਰੀ ਸਪੀਕਰ** : ਮੈਂਬਰ ਸਾਹਿਬ ਤਾਂ ਇਹ ਪੁੱਛ ਰਹੇ ਹਨ ਕਿ ਜੇ ਕੋਈ ਐਸਾ ਕੇਸ ਤੁਹਾਡੇ ਨੋਟਿਸ ਵਿਚ ਆਏ ਤਾਂ ਕੀ ਕੋਈ ਐਕਸ਼ਨ ਲਿਆ ਜਾਏਗਾ?

ਮੰਤਰੀ: ਜ਼ਰੂਰ ਐਕਸ਼ਨ ਲਵਾਂਗੇ ਜੀ। ਇਨਕੁਆਇਰੀ ਵੀ ਹੋਵੇਗੀ ਅਤੇ ਜ਼ਿਮੇਵਾਰ ਆਦਮੀ ਨੂੰ ਸਜ਼ਾ ਵੀ ਦਿਤੀ ਜਾਵੇਗੀ।

---

## ਦੁਰਾਹਾ, ਜ਼ਿਲ੍ਹਾ ਲੁਧਿਆਣਾ ਵਿਖੇ ਸੈਰਗਾਹ ਬਣਾਉਣਾ

*53 **ਸਰਦਾਰ ਬੇਅੰਤ ਸਿੰਘ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਨੇ ਦੋਰਾਹਾ, ਜ਼ਿਲ੍ਹਾ ਲੁਧਿਆਣਾ ਵਿਖੇ ਇਕ ਸੈਰਗਾਹ ਬਣਾਉਣ ਦੀ ਸਕੀਮ ਛੱਡ ਦਿੱਤੀ ਹੈ; ਜੇਕਰ ਨਹੀਂ ਤਾਂ ਇਸ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਰਾਜ ਮੰਤਰੀ, ਆਵਾਜਾਈ, ਸ਼ਹਿਰੀ ਹਵਾਬਾਜ਼ੀ ਅਤੇ ਖੇਡਾਂ** (ਸਰਦਾਰ ਸੁਖਦੇਵ ਸਿੰਘ ਢੀਂਡਸਾ): ਨਹੀਂ ਜੀ, ਇਹ ਸਕੀਮ ਅਜੇ ਵਿਚਾਰ ਅਧੀਨ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਅੰਡਰ ਕੰਸਿਡਰੇਸ਼ਨ ਹੈ। ਮੈਂ ਕਹਿੰਦਾ ਹਾਂ ਕਿ ਉਥੇ ਤਾਂ ਇੱਟਾਂ ਵੀ ਸੁੱਟੀਆਂ ਹੋਈਆਂ ਹਨ ਅਤੇ ਲੋਕ ਚੁੱਕੀ ਜਾ ਰਹੇ ਹਨ। ਇਸ ਤੋਂ ਇਲਾਵਾ ਉਸ ਦੀ ਟੈਕਨੀਕਲ ਅਪਰੂਵਲ ਵੀ ਆ ਚੁੱਕੀ ਹੈ ਇਹ ਹੁਣ ਕੰਸਿਡਰ ਕੀ ਕਰ ਰਹੇ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਚੀਜ਼ ਦੇ ਦੋ ਤਿੰਨ ਕਾਰਨ ਹਨ। ਇੱਕ ਤਾਂ ਇਹ ਹੈ ਕਿ ਦੌਰਾਹੇ ਦੇ 20 ਮੀਲ ਦੇ ਏਰੀਆ ਵਿਚ 4 ਟੂਰਿਸਟਸ ਰਿਜ਼ਾਰਟਸ ਅੱਗੇ ਹੀ ਹਨ। ਦੂਸਰੇ ਮਿਲਟਰੀ ਵਾਲਿਆਂ ਨੇ ਔਬਜੇਕਸ਼ਨ ਕੀਤਾ ਹੈ ਕਿ ਉਨ੍ਹਾਂ ਨੇ ਐਕਸਰਸਾਈਜ਼ਿਜ਼ ਕਰਨੀਆਂ ਹੁੰਦੀਆਂ ਹਨ। ਤੀਸਰਾ ਇਹ ਹੈ ਕਿ ਫਾਈਨਾਂਸ਼ਲ ਪੁਜ਼ੀਸ਼ਨ ਵੀ ਵੇਖਣੀ ਹੈ। ਉਥੇ ਤਾਂ ਅਗੇ ਹੀ 4 ਹਨ ਅਤੇ ਅਸੀਂ ਸਾਰੇ ਪੰਜਾਬ ਨੂੰ ਵੇਖਣਾ ਹੈ। ਇਸ ਲਈ ਇਸ ਪਲਾਨ ਨੂੰ ਹਾਲ ਦੀ ਘੜੀ ਤਾਂ ਛੱਡ ਹੀ ਦਿੱਤਾ ਹੈ ਅਤੇ ਅਗਲੇ ਸਾਲ ਵਿਚਾਰ ਕਰਾਂਗੇ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਕਿਉਂਕਿ ਮਿਲਟਰੀ ਵਾਲਿਆਂ ਨੇ ਤਾਂ ਪਹਿਲੋਂ ਹੀ ਕਲੀਅਰੈਂਸ ਦੇ ਦਿੱਤੀ ਹੋਈ ਹੈ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਬਣਾ ਲਵੋ। ਜਿਹੜਾ ਇਹ ਕਹਿਣਾ ਹੈ ਕਿ 20 ਮੀਲ ਦੇ ਅੰਦਰ ਤਾਂ ਅਗੇ ਹੀ 4 ਬਣੇ ਹੋਏ ਹਨ ਇਸ ਦੀ ਕੋਈ ਗਲ ਨਹੀਂ। ਉੱਥੇ ਤਾਂ ਇੱਟਾਂ ਵੀ ਸੁੱਟੀਆਂ ਜਾ ਚੁੱਕੀਆਂ ਹਨ ਅਤੇ ਵਜ਼ੀਰ ਸਾਹਿਬ ਨੀਂਹ ਪੱਥਰ ਵੀ ਰਖ ਆਏ ਸਨ.. . . .

ਸ੍ਰੀ **ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਇਹ ਜਿਹੜਾ ਕੁਝ ਤੁਸੀਂ ਕਹਿ ਰਹੇ ਹੋ ਇਸ ਦਾ ਮਤਲਬ ਤਾਂ ਇਹ ਹੈ ਕਿ ਤੁਸੀਂ ਮਨਿਸਟਰ ਸਾਹਿਬ ਦੀ ਕੰਟੈਨਸ਼ਨ ਨਾਲ ਐਗਰੀ ਨਹੀਂ ਕਰਦੇ। ਤੁਸੀਂ ਸਪਲੀਮੈਂਟਰੀ ਪੁਛੋ।

**ਸਰਦਾਰ ਬੇਅੰਤ ਸਿੰਘ** : ਮੈਂ ਤਾਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਥੇ ਜਿਹੜਾ ਟੂਰਿਸਟ ਰਿਜ਼ਾਰਟ ਸੈਂਕਸ਼ਨ ਹੋਇਆ ਹੋਇਆ ਹੈ, ਉਹ ਬਣਾਉਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਤਾਂ ਮੈਂ ਪਹਿਲਾਂ ਹੀ ਦੱਸ ਚੁੱਕਾ ਹਾਂ ਕਿ ਇਹ ਕਮਰਸ਼ਲ ਅਦਾਰਾ ਹੈ। ਕਈ ਜਗ੍ਹਾ ਤਾਂ ਐਸੀਆਂ ਹਨ ਜਿਥੇ ਇਕ ਵੀ ਨਹੀਂ ਬਣਿਆ ਇਥੇ ਤਾਂ 4 ਬਣੇ ਹੋਏ ਹਨ। ਅਸੀਂ ਸਾਰੇ ਪੰਜਾਬ ਨੂੰ ਵੇਖਣਾ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਦੁਰਾਹੇ ਦੇ 20 ਮੀਲ ਦੇ ਏਰੀਆ ਵਿਚ ਤਾਂ 4 ਟੂਰਿਸਟਸ ਰਿਜ਼ਾਰਟਸ ਹਨ ਪਰ ਹੁਸ਼ਿਆਰਪੁਰ ਜਿਹੜਾ ਕਿ ਰਮਣੀਕ ਸਥਾਨ ਵੀ ਹੈ ਉਸ ਵਿਚ ਇਕ ਵੀ ਨਹੀਂ, ਕੀ ਉਥੇ ਵੀ ਕੋਈ ਟੂਰਿਸਟਸ ਰਿਜ਼ਾਰਟਸ ਬਣਾਉਣਗੇ ?

**ਰਾਜ ਮੰਤਰੀ** : ਵਿਚਾਰ ਕਰਾਂਗੇ ਜੀ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਢੀਂਡਸਾ ਸਾਹਿਬ ਤਾਂ ਬਹੁਤ ਅੱਛੇ ਆਦਮੀ ਹਨ, ਮੈਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹੋ ਜਿਹੇ ਕੰਮ ਪੁਲੀਟੀਕਲੀ ਮੋਟੀਵੇਟਿਡ ਤਾਂ ਨਹੀਂ ਹੋਣਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਉਥੇ ਕਿਸੇ ਕਾਂਗਰਸੀ ਨੇ ਨੀਂਹ ਪੱਥਰ ਰਖਿਆ ਸੀ ਅਤੇ ਉਸ ਵੇਲੇ ਵੀ ਔਬਜ਼ੈਕਸ਼ਨ ਹੋਇਆ ਸੀ। ਸਰਦਾਰ ਉਮਰਾਓ ਸਿੰਘ ਜੀ ਇੱਥੇ ਬੈਠੇ ਹਨ, ਪੁਛ ਲਵੋ।

**प्रिंसीपल ओम प्रकाश बग्गा** : क्या मन्त्री महोदय बतलाएंगे कि यह जो पर्यटन स्थान बनाने की पालिसी है तर्क तो नहीं कर दी क्योंकि वह स्थान उस वक्त तो वजीरों के ऐशोइशरत के लिये प्रयोग किये जाते थे ?

**ਰਾਜ ਮੰਤਰੀ** : ਇਸ ਤਰ੍ਹਾਂ ਦਾ ਕੋਈ ਫ਼ੈਸਲਾ ਨਹੀਂ ਕੀਤਾ ਗਿਆ।

---

**Target fixed in connection with Sterilisation Cases in the State**

***33. Master Babu Singh :** Will the Minister for Health be pleased to state—

(a) the targets fixed for the State in connection with the sterilization of men and women, district-wise for the calendar year 1977;

(b) the policy adopted by the Government in this respect and the methods to be adopted to achieve the target ;

(c) the funds allocated by the centre and the State for the said purpose ;

(d) the number of persons, compensated for the spoiled cases during 1976-77 by the Government since June 30, 1977 together with the details of steps to be taken in future ?

**Shri Des Raj :** (a) The targets fixed for sterilization for financial year 1976-77 and 1977-78 are given in the statement at annexure which is laid on the Table of the House,

(b) In order to achieve the allocated targets, the following policy was adopted:

(i) People were advised to accept the Family Planning Programme on a purely voluntary basis.

(ii) Motivational and educational activities were geared up and family welfare education was provided to enable the people to accept this national programme on a voluntary basis.

(iii) Good quality operation facilities and follow-up services were provided to the cases accepting sterilisation.

(c) The Government of India has allocated a grant of Rs. 205.76 lakhs for the financial year 1977-78 for the Family Welfare Programme while the State Government has provided about Rs. 14 lacs for this purpose.

(d) No person was compensated except that free medical treatment is provided to all cases where some complications arise after sterilisation.

[Minister for Health]

## ANNEXURE

**Sterilisation target for Punjab for the financial year 1976-77 and 1977-78**

| Serial No. | District | | Sterilization targets for the year 1976-77 | Sterilization targets for the year 1977-78 |
|---|---|---|---|---|
| 1 | 2 | | 3 | 4 |
| 1 | Amritsar | .. | 33,861 | 8,804 |
| 2 | Gurdaspur | .. | 22,677 | 5,896 |
| 3 | Hoshiarpur | .. | 19,411 | 5,047 |
| 4 | Jullundur | .. | 26,834 | 6,977 |
| 5 | Kapurthala | .. | 7,924 | 2,060 |
| 6 | Ludhiana | .. | 26,186 | 6,809 |
| 7 | Bhatinda | .. | 18,953 | 4,928 |
| 8 | Faridkot | .. | 21,249 | 5,525 |
| 9 | Ferozepur | .. | 19,278 | 5,012 |
| 10 | Patiala | .. | 22,418 | 5,828 |
| 11 | Rupnagar | .. | 10,055 | 2,614 |
| 12 | Sangrur | .. | 21,154 | 5,500 |
| | Total | .. | 2,50,000 | 65,000 |

*Notes.*—

1. No separate targets for vasectomy and Tubectomy were/have been fixed for the years 1976-77 and 1977-78.

2. Targets are fixed for the financial year and not for the calendar year.

**ਮਾਸਟਰ ਬਾਬੂ ਸਿੰਘ:** ਕੀ ਮੰਤਰੀ ਸਾਹਿਬ ਦਸਣ ਦੀ ਖੇਚਲ ਕਰਨਗੇ ਕਿ ਜਿਹੜੇ ਲੋਕ ਆਪ੍ਰੇਸ਼ਨਜ਼ ਕਰਕੇ ਨਾਕਾਰਾ ਹੋ ਗਏ ਹਨ ਉਨ੍ਹਾਂ ਨੂੰ ਕੋਈ ਕੰਪਨਸੇਸ਼ਨ ਨਹੀਂ ਦਿੱਤਾ ਗਿਆ, ਉਸ ਦੇ ਕੀ ਕਾਰਣ ਹਨ ?

**ਮੰਤਰੀ :** ਸਪੀਕਰ ਸਾਹਿਬ, ਨਾਕਾਰਾ ਦਾ ਕੀ ਮਤਲਬ ਹੈ ? ਨਾਕਾਰਾ ਦਾ ਕੋਈ ਐਸਾ ਕੇਸ ਨੋਟਿਸ ਵਿਚ ਨਹੀਂ ਆਇਆ ਅਲਬੱਤਾ ਜਿਹੜੀਆਂ ਸ਼ਿਕਾਇਤਾਂ ਆਈਆਂ ਕੰਪਲੀਕੇਟਿਡ ਕੇਸਿਜ਼ ਦੀਆਂ, ਉਨ੍ਹਾਂ ਦਾ ਫਰੀ ਟਰੀਟਮੈਂਟ ਕੀਤਾ ਜਾ ਰਿਹਾ ਹੈ। ਜੇ ਕੋਈ ਆਨਰੇਬਲ ਮੈਂਬਰ ਨਾਕਾਰਾ ਵਾਲਾ ਕੇਸ ਨੋਟਿਸ ਵਿਚ ਲਿਆਉਣਗੇ ਤਾਂ ਉਸ ਬਾਰੇ ਵੀ ਵਿਚਾਰ ਕੀਤਾ ਜਾਏਗਾ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਵਜ਼ੀਰ ਸਾਹਿਬ ਇਹ ਦਸਣਗੇ ਕਿ ਜਿਹੋੜਆਂ ਆਲਰੈਡੀ ਮਹਿਕਮੇ ਦੇ ਨੋਟਿਸ ਵਿਚ ਸ਼ਿਕਾਇਤਾਂ ਲਿਆਂਦੀਆਂ ਗਈਆਂ ਕਿ ਕੁਝ ਲੋਕ ਪੂਰੀ ਤਰ੍ਹਾਂ ਕੰਮ ਕਾਰ ਨਹੀਂ ਕਰ ਸਕਦੇ ਅਤੇ ਨਾਕਾਰਾ ਹੋ ਗਏ ਹਨ ਆਪ੍ਰੇਸ਼ਨ ਵਜੋਂ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਸਿਸਟਮ ਵਿਚ ਕੋਈ ਇੰਪਰੂਵਮੈਂਟ ਲਿਆਂਦੀ ਜਾਵੇਗੀ ਤਾਂ ਕਿ ਲੋਕਾਂ ਦਾ ਆਪਰੇਸ਼ਨ ਚੰਗੇ ਤਰੀਕੇ ਨਾਲ ਹੋ ਸਕੇ ?

**ਮੰਤਰੀ**: ਇਸ ਬਾਰੇ ਇਹ ਹੈ ਕਿ ਹੁਣ ਜਿਹੜੇ ਆਪਰੇਸ਼ਨ ਕੀਤੇ ਜਾਂਦੇ ਹਨ ਹਰ ਇਕ ਚੀਜ਼ ਦਾ ਧਿਆਨ ਰਖਿਆ ਜਾਂਦਾ ਹੈ ਅਤੇ ਪਹਿਲੇ ਵਾਂਗ ਸੈਂਕੜੇ ਆਦਮੀਆਂ ਦਾ ਇਕ ਜਗ੍ਹਾ ਤੇ ਆਪਰੇਸ਼ਨ ਨਹੀਂ ਕੀਤਾ ਜਾਏਗਾ। ਉਸ ਵਕਤ ਜਿਹੜੀਆਂ ਗਲਤੀਆਂ ਹੋਈਆਂ ਉਹ ਦੋਹਰਾਈਆਂ ਨਹੀਂ ਜਾਣਗੀਆਂ ।

**ਮਾਸਟਰ ਬਾਬੂ ਸਿੰਘ**: ਕੀ ਮੰਤਰੀ ਸਾਹਿਬ ਇਹ ਦਸਣ ਦੀ ਖੇਚਲ ਕਰਨਗੇ ਕਿ ਇਹ ਜਿਹੜਾ 65 ਹਜ਼ਾਰ ਆਪਰੇਸ਼ਨਜ਼ ਦਾ ਟੀਚਾ ਮਿਥਿਆ ਹੋਇਆ ਹੈ ਉਸ ਵਿਚੋਂ ਹੁਣ ਤਕ ਕਿੰਨੇ ਹੋਏ ਹਨ ?

**ਮੰਤਰੀ**: 8,000 ਦੇ ਕਰੀਬ ਹੋ ਚੁਕੇ ਹਨ ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਇੱਕ ਪਾਸੇ ਇਨ੍ਹਾਂ ਨੇ ਕਿਹਾ ਹੈ ਕਿ ਇਹ ਬਿਲਕੁਲ ਵਾਲੰਟਰੀ ਹੋਵੇਗਾ। ਪਰ ਦੂਜੇ ਪਾਸੇ ਟਾਰਗੈਟਸ ਦਾ ਸਿਸਟਮ ਅਜੇ ਵੀ ਹੈ। ਟਾਰਗੈਟਸ ਨੂੰ ਸਪਲਿਟ ਅੱਪ ਕਰਕੇ ਇਕੱਲੇ ਇਕੱਲੇ ਇੰਪਲਾਈ ਦਾਂ ਕੋਟਾ ਫਿਕਸ ਕਰ ਦਿੱਤਾ ਜਾਂਦਾ ਹੈ। ਇਸ ਦਾ ਨਤੀਜਾ ਇਹ ਹੋਵੇਗਾ ਕਿ ਉਹ ਇੰਪਲਾਈਜ਼ ਡਰ ਦੇ ਕਾਰਣ ਆਪਣਾ ਕੋਟਾ ਪੂਰਾ ਕਰਨ ਲਈ ਲੋਕਾਂ ਨਾਲ ਜ਼ਬਰਦਸਤੀ ਕਰਨਗੇ ।

**ਮੰਤਰੀ**: ਨਵੀਂ ਸਰਕਾਰ ਆਉਣ ਨਾਲ, ਸਪੀਕਰ ਸਾਹਿਬ, ਸੂਰਤੇਹਾਲ ਦਰਅਸਲ ਬਰਅਕਸ ਹੈ । ਇਸ ਨਵੀਂ ਪਾਲਿਸੀ ਨਾਲ ਐਸਾ ਸੈਟ-ਬੈਕ ਪਹੁੰਚਿਆ ਹੈ ਕਿ ਇੰਪਲਾਈਜ਼ ਹੁਣ ਇਹ ਸਮਝਦੇ ਹਨ ਕਿ ਇਹ ਹੁਣ ਉਨ੍ਹਾਂ ਦੀ ਜ਼ਿਮੇਵਾਰੀ ਹੀ ਨਹੀਂ ਹੈ। ਹੁਣ ਸਾਨੂੰ ਦੁਬਾਰਾ ਉਨ੍ਹਾਂ ਨੂੰ ਗੀਅਰ-ਅੱਪ ਕਰਨਾ ਪੈ ਰਿਹਾ ਹੈ । ਇਸ ਕਰਕੇ ਲੈਵਲ ਆਫ ਅਚੀਵਮੈਂਟ ਉਤਨਾ ਨਹੀਂ ਰਿਹਾ। ਜਿਸ ਤਰ੍ਹਾਂ ਸੈਂਟਰਲ ਗੌਰਮਿੰਟ ਨੇ ਐਕਸ-ਪੈਕਟਿਡ ਲੈਵਲਜ਼ ਆਫ ਅਚੀਵਮੈਂਟ, ਇੱਕ ਕਿਸਮ ਦਾ ਆਦਰਸ਼ ਰਖਿਆ ਹੈ ਕਿਉਂਕਿ ਇਹ ਇਕ ਅਹਿਮ ਪ੍ਰੋਗ-ਰਾਮ ਹੈ ਹਿੰਦੁਸਤਾਨ ਦੀ ਆਬਾਦੀ ਦੇ ਸਬੰਧ ਵਿਚ, ਇਸ ਲਈ ਮੁਲਾਜ਼ਮਾਂ ਨੂੰ ਤਾਂ ਰਿਕੁਐਸਟ ਕੀਤੀ ਜਾ ਰਹੀ ਹੈ ਕਿ ਵਾਲੰਟਰੀ ਬੇਸਿਜ਼ ਤੇ ਹੁਣ ਉਨ੍ਹਾਂ ਉਤੇ ਜ਼ਿਆਦਾ ਜ਼ਿਮੇਂਵਾਰੀ ਆ ਗਈ ਹੈ ਅਤੇ ਐਜੂਕੇਸ਼ਨਲ ਅਤੇ ਮੋਟੀ-ਵੇਸ਼ਨਲ ਐਕਟਿਵੀਟੀਜ਼ ਨੂੰ ਹੁਣ ਜ਼ਿਆਦਾ ਤੇਜ਼ ਕੀਤਾ ਜਾਵੇ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਦਸਣਗੇ ਕਿ ਹਜ਼ਾਰਾਂ ਦੀ ਤਾਦਾਦ ਵਿੱਚ ਮਿਊਂਸਪਲ ਇੰਪਲਾਈਜ਼, ਪੀ. ਡਬਲਿਊ. ਡੀ. ਦੇ ਬੇਲਦਾਰ, ਮਜ਼ਦੂਰ ਅਤੇ ਪੰਚਾਇਤੀ ਰਾਜ ਦੇ ਨੌਕਰਾਂ ਦੇ 1977 ਵਿੱਚ ਲੋਕ ਸਭਾ ਦੀਆਂ ਚੋਣਾਂ ਹੋਣ ਤੋਂ ਪਹਿਲਾਂ ਜ਼ਬਰਦਸਤੀ ਆਪਰੇਸ਼ਨ ਕੀਤੇ ਗਏ ਅਤੇ ਜਿਹੜਾ ਪੈਸਾ ਉਨ੍ਹਾਂ ਨੂੰ ਇਨਸੈਂਟਿਵ ਦੇ ਤੌਰ ਤੇ ਦੇਣਾ ਸੀ ਉਹ ਡਾਕਟਰ ਅਤੇ ਹੋਰ ਅਫਸਰ ਖਾ ਗਏ ਹਨ । ਕੀ ਇਹ ਚੀਜ਼ ਮਨਿਸਟਰ ਸਾਹਿਬ ਦੇ ਨੋਟਿਸ ਵਿੱਚ ਹੈ ਕਿ ਲੱਖਾਂ ਰੁਪਏ ਉਹ ਖਾ ਗਏ ਹਨ, ਜੇ ਨੋਟਿਸ ਵਿੱਚ ਹੈ ਤਾਂ ਉਹ ਕੀ ਕਾਰਵਾਈ ਕਰ ਰਹੇ ਹਨ ?

**ਮੰਤਰੀ**: ਇੱਕ ਕੇਸ ਐਸਾ ਨੋਟਿਸ ਵਿੱਚ ਆਇਆ ਸੀ ਇੱਕ ਡਾਕਟਰ ਦੇ ਮੁਤੱਲਕ, ਜਿਸ ਨੂੰ ਸਸਪੈਂਡ ਕਰ ਦਿੱਤਾ ਗਿਆ ਹੈ ਅਤੇ ਇਨਕੁਆਇਰੀ ਉਸ ਦੇ ਖਿਲਾਫ ਕੀਤੀ ਜਾ ਰਹੀ ਹੈ। ਜਿਥੋਂ ਤਕ ਇੰਪ-ਲਾਈਜ਼ ਦੇ ਜ਼ਬਰਦਸਤੀ ਆਪਰੇਸ਼ਨਜ਼ ਦਾ ਸਬੰਧ ਹੈ, ਇਹ ਠੀਕ ਹੈ ਕਿ ਐਮਰਜੰਸੀ ਦੇ ਵਿੱਚ ਸਰਕੁਲਰਜ਼ ਜਾਰੀ ਕੀਤੇ ਗਏ ਸੀ ਕਿ ਜੇ ਉਹ ਆਪਰੇਸ਼ਨ ਨਹੀਂ ਕਰਾਉਣਗੇ ਤਾਂ ਉਨ੍ਹਾਂ ਨੂੰ ਛੁਟੀ ਨਹੀਂ ਦਿੱਤੀ ਜਾਵੇਗੀ, ਟਰਾਂਸਫਰ ਦੇ ਕੇਸ ਵਿੱਚ ਟੀ. ਏ/ਡੀ. ਏ . ਨਹੀਂ ਦਿੱਤਾ ਜਾਵੇਗਾ, ਮੈਟਰਨਿਟੀ ਲੀਵ ਨਹੀਂ ਦਿੱਤੀ ਜਾਵੇਗੀ। ਕਈ ਕੇਸਿਜ਼

[ਸਿਹਤ ਅਤੇ ਪਰਿਵਾਰ ਕਲਿਆਣ ਮੰਤਰੀ]

ਵਿੱਚ ਤਨਖਾਹ ਤਕ ਰੋਕੀ ਗਈ। ਇਸ ਕਿਸਮ ਦੇ ਸਰਕੁਲਰ ਜ਼ਰੂਰ ਜਾਰੀ ਹੋਏ ਸੀ ਜਿਨ੍ਹਾਂ ਕਾਰਣ ਛੋਟੇ ਮੁਲਾਜ਼ਮਾਂ ਨੂੰ ਆਪਰੇਸ਼ਨ ਕਰਾਉਣ ਲਈ ਮਜ਼ਬੂਰ ਕੀਤਾ ਗਿਆ।

**ਸ੍ਰੀ ਅ. ਵਿਸ਼ਵਨਾਥਨ**: ਸਪੀਕਰ ਸਾਹਿਬ, ਮੇਰਾ ਸਵਾਲ ਇਹ ਸੀ ਕਿ ਜਿਨ੍ਹਾਂ ਨੇ ਉਹ ਪੈਸੇ ਖਾ ਲਏ ਹਨ ... ।

**ਸ੍ਰੀ ਸਪੀਕਰ**: ਇਸ ਦੇ ਮੁਤੱਲਕ ਅਖਬਾਰਾਂ ਵਿੱਚ ਅਸੀਂ ਬਹੁਤ ਕੁਝ ਪੜ੍ਹਿਆ ਹੈ। ਇਸ ਦੇ ਬਾਵਜੂਦ ਕੇਵਲ ਇੱਕ ਕੇਸ ਮਨਿਸਟਰ ਸਾਹਿਬ ਤੁਹਾਡੀ ਨੋਟਿਸ ਵਿੱਚ ਆਇਆ ਹੈ ਇਹ ਬੜੀ ਹੈਰਾਨੀ ਦੀ ਗਲ ਹੈ। ਮੈਂ ਤੁਹਾਨੂੰ ਸਾਰੇ ਹਾਊਸ ਵਲੋਂ ਬੇਨਤੀ ਕਰਾਂਗਾ ਕਿ ਤੁਸੀਂ ਗੌਰ ਨਾਲ ਇਸ ਤੇ ਵਿਚਾਰ ਕਰੋ ਅਤੇ ਜੇ ਕੋਈ ਮੈਂਬਰ ਸਾਹਿਬ ਤੁਹਾਡੇ ਨੋਟਿਸ ਵਿੱਚ ਕੋਈ ਕੇਸ ਲੈ ਕੇ ਆਉਣ ਤਾਂ ਉਸਦੀ ਪੜਤਾਲ ਕਰਵਾਓ।

**ਮੰਤਰੀ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਰੇ ਸਦਨ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਤਾਂ ਇਸ ਨੂੰ ਛਪਾਉਣ ਦੇ ਹੱਕ ਵਿੱਚ ਨਹੀਂ। ਅਸੀਂ ਤਾਂ ਇਸ ਨੂੰ ਐਕਸਪੋਜ਼ ਕਰਨਾ ਚਾਹੁੰਦੇ ਹਾਂ। ਇੱਕ ਕੇਸ ਉਸ ਡਾਕਟਰ ਦੇ ਖਿਲਾਫ ਨੋਟਿਸ ਵਿੱਚ ਆਇਆ ਸੀ, ਉਸ ਕੇਸ ਵਿੱਚ ਅਸੀਂ ਐਕਸ਼ਨ ਲੈ ਰਹੇ ਹਾਂ ਅਤੇ ਇਨਕੁਆਇਰੀ ਕਰ ਰਹੇ ਹਾਂ। ਮੈਂ ਸਾਰੇ ਹਾਊਸ ਤੋਂ ਤੁਆਵਨ ਚਾਹੁੰਦਾ ਹਾਂ ਕਿ ਜਿਤਨੇ ਕੇਸਿਜ਼ ਸਾਡੇ ਨੋਟਿਸ ਵਿੱਚ ਲਿਆਏ ਜਾਣਗੇ, ਸਭ ਦੀ ਇਨਕੁਆਇਰੀ ਕਰਵਾਵਾਂਗੇ।

**ਡਾਕਟਰ ਭਗਤ ਸਿੰਘ**: ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਕਈ ਅਨ-ਮੈਰਿਡ ਨੌਜਵਾਨਾਂ ਦੇ ਜ਼ਬਰਦਸਤੀ ਆਪਰੇਸ਼ਨ ਕੀਤੇ ਗਏ? ਕੀ ਉਨ੍ਹਾਂ ਕੇਸਿਜ਼ ਵਿੱਚ ਗੌਰਮਿੰਟ ਨੇ ਕੰਪਨਸੇਸ਼ਨ ਉਨ੍ਹਾਂ ਨੂੰ ਦਿਤੀ ਹੈ ਅਤੇ ਜਿਹੜੇ ਰੀਕੈਨੇਲਾਈਜੇਸ਼ਨ ਚਾਹੁੰਦੇ ਹਨ, ਕੀ ਉਨ੍ਹਾਂ ਦੇ ਆਪਰੇਸ਼ਨ ਮੈਡੀਕਲ ਡਿਪਾਰਟ-ਮੈਂਟ ਵਲੋਂ ਕੀਤੇ ਗਏ ਹਨ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਇਹ ਸਪਲੀਮੈਂਟਰੀ ਇਸ ਸਵਾਲ ਵਿੱਚੋਂ ਤਾਂ ਪੈਦਾ ਨਹੀਂ ਹੁੰਦਾ। ਪਹਿਲੇ ਸਵਾਲ ਦਾ ਜਵਾਬ ਦਿੰਦੇ ਹੋਏ ਮੈਂ ਦਸਿਆ ਸੀ ਕਿ 15 ਕੇਸਿਜ਼ ਨੋਟਿਸ ਵਿੱਚ ਆਏ ਸਨ ਜਿਨ੍ਹਾਂ ਦੇ ਆਪਰੇਸ਼ਨ ਹੋਏ ਸਨ ਅਤੇ ਉਹ ਕੁਆਰੇ ਹਨ। ਉਨ੍ਹਾਂ ਨੂੰ ਰੀਕੈਨੇਲਾਈਜੇਸ਼ਨ ਲਈ ਹਰ ਕਿਸਮ ਦੀਆਂ ਫੈਸਿਲਟੀਜ਼ ਦਿੱਤੀਆਂ ਜਾ ਰਹੀਆਂ ਹਨ ਅਤੇ ਕੁਝ ਕੇਸਿਜ਼ ਵਿੱਚ ਰੀਕੈਨੇਲਾਈਜੇਸ਼ਨਜ਼ ਕੀਤੀਆਂ ਜਾ ਚੁਕੀਆਂ ਹਨ।

**ਸ੍ਰੀ ਸਪੀਕਰ**: ਸਰਦਾਰ ਪ੍ਰਹਿਲਾਦ ਸਿੰਘ ਜੀ, ਅਗਲਾ ਸਵਾਲ ਪੁਟ ਕਰੋ।

(ਇਸ ਸਮੇਂ ਚੌਧਰੀ ਬਲਰਾਮ ਜੀ ਸਪਲੀਮੈਂਟਰੀ ਸਵਾਲ ਕਰਨ ਲਈ ਖੜੇ ਹੋਏ ਪਰੰਤੂ ਸ੍ਰੀ ਸਪੀਕਰ ਨੇ ਅਗਲਾ ਸਵਾਲ ਪੇਸ਼ ਕਰਨ ਲਈ ਕਿਹਾ।)

---

## ਰਾਜ ਵਿਚ ਰਸਾਇਣਿਕ ਖਾਦਾਂ ਦੀ ਖਪਤ ਬਾਰੇ

*41. **ਸਰਦਾਰ ਪ੍ਰਹਿਲਾਦ ਸਿੰਘ**: ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ 1974 ਤੋਂ ਰਾਜ ਵਿਚ ਰਸਾਇਣਿਕ ਖਾਦ ਦੀ ਖਪਤ ਦੀ ਦਰ ਵੱਧ ਰਹੀ ਹੈ ਜਾਂ ਘੱਟ ਰਹੀ ਹੈ;

(ਅ) ਜੇਕਰ ਖਪਤ ਉਤਪਾਦਨ ਤੋਂ ਜ਼ਿਆਦਾ ਹੈ ਤਾਂ ਕਮੀ ਪੂਰੀ ਕਰਨ ਲਈ ਕੀ ਉਪਾਅ ਕੀਤੇ ਗਏ/ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

(ੳ) **ਸਰਦਾਰ ਬਲਵਿੰਦਰ ਸਿੰਘ ਭੂੰਦੜ** : ਸਾਲ 1974 ਤੋਂ ਰਾਜ ਵਿਚ ਖਾਦਾਂ ਦੀ ਖਪਤ ਵਧੀ ਹੈ, ਜਿਵੇਂ ਕਿ ਹੇਠ ਦਰਸਾਏ ਖਾਦਾਂ ਦੀ ਖਪਤ ਦੇ ਅੰਕੜੇ ਦਰਸਾਉਂਦੇ ਹਨ:—

| ਸਾਲ | ਖਾਦਾਂ ਦੀ ਖਪਤ | | | | (000 ਟਨਾਂ ਵਿਚ) ਪ੍ਰਤੀਸ਼ਤ ਵਾਧਾ |
|---|---|---|---|---|---|
| | ਐਨ. | ਪੀ. | ਕੇ. | ਜੋੜ | |
| 1974-75 .. | 195 | 44 | 14 | 253 | |
| 1975-76 .. | 232 | 54 | 10 | 296 | 17% |
| 1976-77 .. | 257 | 93 | 21 | 371 | 25% |
| 1976-77 (ਫਰਵਰੀ--ਜੁਲਾਈ, 1976) | 75 | 18 | 04 | 97 | 25% |
| 1977-78 (ਫਰਵਰੀ--ਜੁਲਾਈ, 1977) : | 98 | 20 | 04 | 122 | 26% |

(ਅ) ਦੇਸੀ ਖਾਦ ਦੇ ਉਤਪਾਦਕਾਂ ਵੱਲੋਂ ਉਤਪਾਦਨ ਕੀਤੀਆਂ ਖਾਦਾਂ ਦੇ ਭੰਡਾਰ ਦੀ ਰਾਜਾਂ ਨੂੰ ਐਲੋਕੇਸ਼ਨ ਤੋਂ ਬਾਅਦ ਬਾਕੀ ਰਹਿੰਦੀਆਂ ਖਾਦਾਂ ਦੀ ਮੰਗ ਨੂੰ ਪੂਲ ਖਾਦਾਂ, ਜਿਹੜੀਆਂ ਕਿ ਬਦੇਸ਼ਾਂ ਤੋਂ ਮੰਗਵਾਈਆਂ ਜਾਂਦੀਆਂ ਹਨ, ਰਾਹੀਂ ਪੂਰੀ ਕੀਤੀ ਜਾਂਦੀ ਹੈ । ਇਨ੍ਹਾਂ ਖਾਦਾਂ ਦੀ ਐਲੋਕੇਸ਼ਨ ਰਾਜ ਨੂੰ ਕੇਂਦਰੀ ਸਰਕਾਰ ਕਰਦੀ ਹੈ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ 1975-76 ਵਿੱਚ 17 ਪ੍ਰਤੀਸ਼ਤ, 1976-77 ਵਿਚ 25 ਪ੍ਰਤੀਸ਼ਤ ਅਤੇ 1977-78 ਵਿਚ 26 ਪ੍ਰਤੀਸ਼ਤ ਖਾਦ ਦੀ ਖਪਤ ਵਿਚ ਵਾਧਾ ਹੋਇਆ ਹੈ, ਇਸ ਤਰ੍ਹਾਂ ਦਿਨ ਬਦਿਨ ਖਾਦ ਦੀ ਖਪਤ ਵੱਧਦੀ ਜਾਂਦੀ ਹੈ । ਇਸ ਲਈ ਬਿਜਾਈ ਦੇ ਮੌਸਮ ਵੇਲੇ ਇਸ ਦਾ ਪ੍ਰਬੰਧ ਕੀਤਾ ਜਾਵੇ । ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਆਉਂਦੀ ਹਾੜੀ ਦੀ ਫਸਲ ਤੋਂ ਪਹਿਲਾਂ ਜਿਹੜੀ ਫਸਲ ਬੀਜਣੀ ਹੋਵੇਗੀ ਉਸ ਦੇ ਲਈ ਖਾਦ ਦਾ ਪ੍ਰਬੰਧ ਕਰਨ ਲਈ ਸੈਂਟਰਲ ਗੌਰਮਿੰਟ ਨੂੰ ਕਹਿਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਮੇਰੇ ਵੀਰ ਪ੍ਰਹਿਲਾਦ ਜੀ ਨੇ ਕਿਹਾ ਹੈ, ਮੈਂ ਇਸ ਦੇ ਸਬੰਧ ਵਿਚ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ ਪਿਛਲੇ ਸਾਲ ਦੇ ਮੁਕਾਬਲੇ ਵਿਚ ਖਾਦ ਦੀ ਖਪਤ ਵਧੀ ਹੈ । ਰੱਬੀ ਸੀਜ਼ਨ ਵਿਚ ਖਾਦ ਦੀ ਖਪਤ ਦੇ ਅੰਕੜੇ ਮੈਂ ਇਨ੍ਹਾਂ

[ਖੇਤੀ ਬਾੜੀ ਮੰਤਰੀ]

ਨੂੰ ਦੱਸਣਾ ਚਾਹੁੰਦਾ ਹਾਂ ਕਿ 1976-77 ਦੇ ਰੱਬੀ ਸੀਜ਼ਨ ਵਿਚ ਖਾਦ ਦੀ ਖਪਤ 1,64,045 ਟਨ ਦੇ ਮੁਕਾਬਲੇ ਵਿਚ 1977-78 ਦੇ ਰੱਬੀ ਸੀਜ਼ਨ ਵਿਚ ਇਹ 1,80,480 ਟਨ ਹੋਈ ਹੈ। ਇਹ ਕਮੀ ਹੋਣ ਦੇ ਬਾਵਜੂਦ ਕਿਸ ਤਰ੍ਹਾਂ ਵੱਧ ਗਈ ਹੈ। ਫਿਰ ਵੀ ਜਿਤਨੀ ਖਾਦ ਦੀ ਜ਼ਰੂਰਤ ਹੋਵੇਗੀ ਉਸ ਦਾ ਅਸੀਂ ਫਸਲ ਬੀਜਣ ਤੋਂ ਪਹਿਲਾਂ ਇੰਤਜ਼ਾਮ ਕਰ ਲੈਂਦੇ ਹਾਂ। ਸੈਂਟਰਲ ਗੌਰਮਿੰਟ ਤੋਂ ਜ਼ਰੂਰਤ ਦੇ ਮੁਤਾਬਿਕ ਅਲਾਟਮੈਂਟ ਕਰਵਾ ਲੈਂਦੇ ਹਾਂ ਅਤੇ ਇਸ ਕਾਰਣ ਕਿਸੇ ਕਿਸਮ ਦੀ ਕਮੀ ਨਹੀਂ ਆਉਂਦੀ।

**ਸਰਦਾਰ ਨੱਥਾ ਸਿੰਘ ਦਾਲਮ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਨੂੰ ਪਤਾ ਹੈ ਕਿ ਹਾੜੀ ਦੀ ਬਿਜਾਈ ਦੇ ਸਮੇਂ ਪੰਜਾਬ ਦੇ ਕਿਸਾਨਾਂ ਨੂੰ ਖਾਦ ਸਪਲਾਈ ਕਰਨ ਵਾਲੀਆਂ ਏਜੰਸੀਆਂ ਨੇ ਘਟੀਆ ਖਾਦ ਸਪਲਾਈ ਕੀਤੀ ਅਤੇ ਕਈ ਹਾਲਤਾਂ ਵਿਚ ਬਿਲਕੁਲ ਸੈਟ ਹੋਈ ਖਾਦ ਸਪਲਾਈ ਕੀਤੀ ਗਈ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਨੋਟਿਸ ਵਿਚ ਕੋਈ ਵੀ ਐਸਾ ਕੇਸ ਨਹੀਂ ਆਇਆ ਕਿ ਕਿਸੇ ਕਿਸਾਨ ਨੂੰ ਮਾੜੀ ਖਾਦ ਮਿਲੀ ਹੈ। ਪਰ ਫਿਰ ਵੀ ਜੇ ਕਿਤੇ ਇਹੋ ਜਿਹੀ ਕੰਪਲੇਂਟ ਆਵੇਗੀ ਤਾਂ ਅਸੀਂ ਉਸ ਦੀ ਉਸੇ ਸਮੇਂ ਪੜਤਾਲ ਕਰਨ ਲਈ ਤਿਆਰ ਹਾਂ। ਅਸੀਂ ਵੀ ਸਰਕਾਰ ਵੱਲੋਂ ਖਾਦ ਦੇ ਨਮੂਨੇ ਭਰਦੇ ਹਾਂ ਅਤੇ ਜੇ ਲੈਬਾਰਟਰੀ ਵਿਚ ਟੈਸਟ ਹੋਣ ਤੋਂ ਬਾਅਦ ਉਹ ਫੇਲ੍ਹ ਹੋ ਜਾਵੇ ਤਾਂ ਐਕਸ਼ਨ ਉਨ੍ਹਾਂ ਦੇ ਖਿਲਾਫ ਲਿਆ ਜਾਂਦਾ ਹੈ।

**ਸਰਦਾਰ ਸਵਰਨ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਮਾੜੀ ਖਾਦ ਦਿਤੀ ਜਾਂਦੀ ਹੈ ਕੀ ਇਹੋ ਜਿਹੀ ਖਾਦ ਨੂੰ ਟੈਸਟ ਕਰਾਉਣ ਲਈ ਸਰਕਾਰ ਕੋਈ ਲੈਬਾਰਟਰੀ ਬਣਾਏਗੀ ਜਾਂ ਕੋਈ ਹੋਰ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਖਾਦ ਦੀ ਟੈਸਟਿੰਗ ਕਰਨ ਦਾ ਇੰਤਜ਼ਾਮ ਸਰਕਾਰ ਨੇ ਪਹਿਲਾਂ ਹੀ ਕੀਤਾ ਹੋਇਆ ਹੈ। ਲੁਧਿਆਣੇ ਵਿਚ ਲੈਬਾਰੇਟਰੀ ਹੈ। ਜਿਹੜੀ ਵੀ ਮਹਿਕਮੇ ਨੂੰ ਕੰਪਲੇਂਟ ਮਿਲਦੀ ਹੈ, ਉਥੇ ਨਮੂਨਾ ਭਰ ਕੇ ਟੈਸਟਿੰਗ ਲਈ ਲੈਬਾਰਟਰੀ ਵਿਚ ਭੇਜ ਦਿਤਾ ਜਾਂਦਾ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਮੇਰੇ ਨੋਟਿਸ ਵਿਚ ਕੋਈ ਕੇਸ ਨਹੀਂ ਆਇਆ। ਪਟਿਆਲੇ ਵਿਚ ਵੇਅਰ ਹਾਊਸਿੰਗ ਕਾਰਪੋਰੇਸ਼ਨ ਦੇ ਡਿਪੂ ਵੱਲੋਂ ਇਨ੍ਹਾਂ ਨੂੰ ਟੈਲੀਗਰਾਮ ਦਿਤੀ ਗਈ ਹੈ ਕਿ ਐਫ. ਸੀ. ਆਈ. ਦੀ ਯੂਰੀਆ ਖਾਦ ਦੇ 4,700 ਥੈਲੇ ਡੈਮੇਜਡ ਹਨ ਅਤੇ ਇਨ੍ਹਾਂ ਵਿਚ ਨਾਈਟਰੋਜਨ ਨਹੀਂ ਹੈ। ਪਰ ਫਿਰ ਵੀ ਜ਼ਬਰਦਸਤੀ ਉਹ ਖਾਦ ਦਿਤੀ ਜਾ ਰਹੀ ਹੈ। ਕੀ ਵਜ਼ੀਰ ਸਾਹਿਬ ਇਸ ਦੀ ਪੜਤਾਲ ਕਰਾਉਣਗੇ ?

ਮੰਤਰੀ : ਸਪੀਕਰ ਸਾਹਿਬ, ਮੇਰੇ ਕੋਲ ਅਜੇ ਤਕ ਕੋਈ ਤਾਰ ਨਹੀਂ ਆਈ। ਜਦੋਂ ਵੀ ਮਿਲ ਜਾਵੇਗੀ ਉਸੇ ਸਮੇਂ ਫੌਰੀ ਤੌਰ ਤੇ ਐਕਸ਼ਨ ਲਿਆ ਜਾਵੇਗਾ।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਮੈਂ ਮੰਤਰੀ ਮਹੋਦਯ ਤੋਂ ਆਪ ਦੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਬਿਜਾਈ ਤੋਂ ਪਹਿਲਾਂ ਖਾਦ ਦਾ ਬੰਦੋਬਸਤ ਹੋਣਾ ਚਾਹੀਦਾ ਹੈ, ਉਹ ਨਹੀਂ ਹੋਇਆ। ਇਹ ਇਨ੍ਹਾਂ ਨੂੰ ਪਤਾ ਹੈ ਕਿ ਕਿਉਂ ਨਹੀਂ ਹੋਇਆ। ਦੂਜੀ ਗੱਲ ਇਹ ਹੈ ਕਿ ਜਿਹੜੀ ਰੀਡੰਡੈਂਟ ਖਾਦ ਸੀ ਉਹ ਕਿਉਂ ਇਸਤੇਮਾਲ ਕੀਤੀ ਗਈ ? ਕੀ ਇਹ ਵੀ ਮੰਤਰੀ ਮਹੋਦਯ ਦੱਸਣਗੇ ਕਿ ਕਿਤੇ ਪ੍ਰਾਈਮ ਮਨਿਸਟਰ ਦੇ ਕਹਿਣ ਦੇ ਮੁਤਾਬਿਕ ਪਾਲਿਸੀ ਤਬਦੀਲ ਤਾਂ ਨਹੀਂ ਹੋ ਗਈ ਕਿ ਇਹ ਖਾਦ ਨਾ ਵਰਤੋ ਅਤੇ ਦੂਜੀ ਖਾਦ ਵਰਤੋ।

**ਮੰਤਰੀ** : ਸਪੀਕਰ ਸਾਹਿਬ, ਜੋ ਚੌਧਰੀ ਸਾਹਿਬ ਨੇ ਕਿਹਾ ਹੈ ਇਹ ਤਾਂ ਜੋ ਮੈਂ ਪਹਿਲਾ ਕੁਐਸਚਨ ਦੇ ਆਨਸਰ ਵਿਚ ਦੱਸਿਆ ਹੈ ਉਸ ਤੋਂ ਹੀ ਸਪੱਸ਼ਟ ਹੁੰਦਾ ਹੈ ਕਿ ਖਾਦ ਦੀ ਕੋਈ ਕਮੀ ਨਹੀਂ ਹੈ ਕਿਉਂਕਿ ਅੰਕੜੇ ਦੱਸਦੇ ਹਨ ਕਿ ਪਿਛਲੇ ਸਾਲ ਦੇ ਦੋ ਮਹੀਨਿਆਂ ਦੇ ਮੁਕਾਬਲੇ 1 ਲੱਖ 64 ਹਜ਼ਾਰ ਟਨ ਦੀ ਬਜਾਏ ਇਸ ਸਾਲ ਦੇ ਦੋ ਮਹੀਨਿਆਂ ਵਿਚ 1 ਲੱਖ 80 ਹਜ਼ਾਰ ਟਨ ਖਾਦ ਦੀ ਵੱਧ ਖਪਤ ਹੋਈ ਹੈ । ਬਾਕੀ ਇਨ੍ਹਾਂ ਦੀ ਜਾਣਕਾਰੀ ਲਈ ਮੈਂ ਦੱਸਦਾ ਹਾਂ ਕਿ ਪਿਛਲੇ ਸਾਲ ਦੇ ਦੋ ਮਹੀਨਿਆਂ ਦੇ ਮੁਕਾਬਲੇ ਇਸ ਸਾਲ ਦੇ ਦੋ ਮਹੀਨਿਆਂ ਵਿਚ ਪਾਪੂਲਰ ਖਾਦ ਡੀ. ਏ. ਪੀ. ਦੀ ਖਪਤ ਵਿਚ 1 ਲੱਖ 3 ਹਜ਼ਾਰ ਟਨ ਤੋਂ 1 ਲੱਖ 23 ਹਜ਼ਾਰ ਟਨ ਦਾ ਵਾਧਾ ਹੋਇਆ ਹੈ। ਜਿਹੜਾ ਇਨ੍ਹਾਂ ਨੇ ਪ੍ਰਧਾਨ ਮੰਤਰੀ ਜੀ ਦੇ ਬਾਰੇ ਕਿਹਾ ਹੈ ਕਿ ਪਾਲਿਸੀ ਬਦਲੀ ਤਾਂ ਨਹੀਂ ਗਈ, ਇਸ ਦੇ ਬਾਰੇ ਮੈਂ ਦੱਸ ਦਿੰਦਾ ਹਾਂ ਕਿ ਕੋਈ ਪਾਲਿਸੀ ਨਹੀਂ ਬਦਲੀ । ਜੇਕਰ ਬਦਲ ਦਿਤੀ ਹੁੰਦੀ ਤਾਂ ਖਾਦ ਦੀ ਜ਼ਿਆਦਾ ਖਪਤ ਨਾ ਹੁੰਦੀ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਐਤਕੀਂ ਸਰਕਾਰ ਨੇ 6 ਕਰੋੜ ਰੁਪਿਆ ਬਤੌਰ ਸਬਸਿਡੀ ਦਿਤਾ ਹੈ। ਇਹ ਪਤਾ ਲੱਗਿਆ ਹੈ ਕਿ ਜਿਹੜੇ ਬੜੇ ਬੜੇ ਜਾਗੀਰਦਾਰ ਹਨ, ਵੱਡੇ ਵੱਡੇ ਆਦਮੀ ਹਨ, ਉਨ੍ਹਾਂ ਨੇ ਉਸ ਦੀ ਗਲਤ ਵਰਤੋਂ ਕੀਤੀ ਹੈ । ਕੀ ਵਜ਼ੀਰ ਸਾਹਿਬ ਉਸ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੇ ਬਜ਼ੁਰਗ ਐਮ. ਐਲ. ਏ. ਸਾਹਿਬ ਨੇ ਸਿਆਣਾ ਸਵਾਲ ਕੀਤਾ ਏ। (ਹਾਸਾ) ਜੇਕਰ ਇਹ ਮੈਨੂੰ ਕਿਤੇ ਵੀ ਇਕ ਵੀ ਇਸ ਤਰ੍ਹਾਂ ਦੀ ਕੰਪਲੇਂਟ ਤੋਂ ਜਾਣੂ ਕਰਾਉਣ ਤਾਂ ਮੈਂ ਉਸੇ ਟਾਈਮ ਐਕਸ਼ਨ ਲੈਣ ਨੂੰ ਤਿਆਰ ਹਾਂ । ਜੇਕਰ ਸਾਨੂੰ ਕਿਸੇ ਵੀ ਇਸ ਤਰ੍ਹਾਂ ਦੀ ਠੱਗੀ ਦਾ ਪਤਾ ਲੱਗੇਗਾ ਤਾਂ ਅਸੀਂ ਤੁਰਤ ਕਾਰਵਾਈ ਕਰਨ ਨੂੰ ਤਿਆਰ ਹਾਂ। (ਥੰਪਿੰਗ) ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਹੁਣੇ ਹੀ ਸਬਸਿਡੀ ਬਾਰੇ ਇਹ ਪਤਾ ਲੱਗਿਆ ਹੈ ਕਿ ਪਿਛਲੇ ਸਾਲ 6 ਕਰੋੜ ਰੁਪਿਆ ਬਤੌਰ ਸਬਸਿਡੀ ਦਿਤਾ ਗਿਆ ਸੀ । ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਅਗਲੇ ਸਾਲ ਲਈ ਵੀ ਇਸ ਤਰ੍ਹਾਂ ਹੀ ਸਬਸਿਡੀ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਸ ਕੁਐਸ਼ਚਨ ਤੋਂ ਇਹ ਸਪਲੀਮੈਂਟਰੀ ਨਹੀਂ ਉਠਦਾ ਪਰ ਫਿਰ ਵੀ ਇਸ ਤੇ ਵਿਚਾਰ ਕਰ ਲਵਾਂਗੇ ।

**ਸਰਦਾਰ ਸੰਤ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਕਹਿੰਦੇ ਹਨ ਕਿ ਖਾਦ ਬਾਰੇ ਕੋਈ ਕੇਸ ਇਨ੍ਹਾਂ ਦੇ ਨੋਟਿਸ ਵਿਚ ਲਿਆਉਣਗੇ ਤਾਂ ਹੀ ਇਹ ਇਨਕੁਆਇਰੀ ਕਰਾਉਣਗੇ । ਸਪੀਕਰ ਸਾਹਿਬ, ਇਹ ਵੀ ਪਿੰਡਾਂ ਵਿਚ ਰਹਿਣ ਵਾਲੇ ਹਨ, ਇਹ ਜ਼ਾਤੀ ਤੌਰ ਤੇ ਵੀ ਸਭ ਕੁਝ ਜਾਣਦੇ ਹਨ ਕਿ ਖਾਦ ਦੀ ਕਿਥੇ ਕਿਥੇ ਗਲਤ ਵਰਤੋਂ ਹੋਈ ਹੈ, ਕਿਸ ਤਰ੍ਹਾਂ ਖਾਦ ਡਿਪੂਆਂ ਤੇ ਤਾਂ ਮਿਲਦੀ ਨਹੀਂ ਪਰ ਦੂਸਰੀਆਂ ਖਾਦ ਦੀਆਂ ਦੁਕਾਨਾਂ ਤੋਂ ਮਿਲਦੀ ਹੈ, ਮੈਂ ਇਹ ਇਨ੍ਹਾਂ ਤੋਂ ਪੁਛਦਾ ਹਾਂ ਕਿ ਕੀ ਇਹ ਫਿਰ ਵੀ ਸ਼ਿਕਾਇਤ ਕਰਨਾ ਜ਼ਰੂਰੀ ਸਮਝਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਜ਼ੈਲਦਾਰ ਸਾਹਿਬ ਕਹਿੰਦੇ ਹਨ ਮੈਂ ਇਨ੍ਹਾਂ ਦੇ ਜਜ਼ਬਾਤ ਨਾਲ ਸਹਿਮਤ ਹਾਂ । ਪਰ ਸਰਕਾਰ ਪਾਸ ਕੋਈ ਸ਼ਿਕਾਇਤ ਆਵੇ ਤਾਂ ਕਾਰਵਾਈ ਹੁੰਦੀ ਹੈ । ਜਾਂ ਜੇਕਰ ਸਰਕਾਰ ਦੇ ਜ਼ਾਤੀ ਨੋਟਿਸ ਵਿਚ ਆਵੇ ਤਾਂ ਵੀ ਅਸੀਂ ਕਾਰਵਾਈ ਕਰਨ ਨੂੰ ਤਿਆਰ ਰਹਿੰਦੇ ਹਾਂ ।

**ਸਰਦਾਰ ਚਿਤਵੰਤ ਸਿੰਘ ਕੈਂਹਰੀਆਂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਇਕ ਚਿੱਠੀ ਲਿੱਖੀ ਹੈ ਕਿ ਸਬਸਿਡੀ ਦੀ ਵੰਡ ਠੀਕ ਨਹੀਂ ਹੋਈ; 25 ਪ੍ਰਤੀਸ਼ਤ ਤਾਂ ਇਨ੍ਹਾਂ ਦੇ ਅਫਸਰ ਖਾ ਗਏ,

[ਸਰਦਾਰ ਚਿਤਵੰਤ ਸਿੰਘ ਕੌਹਰੀਆਂ]

25 ਪ੍ਰਤੀਸ਼ਤ ਵੱਡੇ ਵੱਡੇ ਜਾਗੀਰਦਾਰ ਤੇ ਏਜੰਟ ਖਾ ਗਏ । ਇਸ ਲਈ ਸਬਸਿਡੀ ਕਿਸਾਨਾਂ ਨੂੰ ਸਿੱਧੀ ਦਿਤੀ ਜਾਵੇ । ਮੈਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਮੇਰੀ ਚਿੱਠੀ ਤੇ ਅਮਲ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸੁਝਾਓ ਠੀਕ ਹੈ । ਸੋਚ ਕੇ ਕਾਰਵਾਈ ਕਰਾਂਗੇ ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਆਪਣੇ ਆਪਣੇ ਸਪਲੀਮੈਂਟਰੀ ਕਰਨ ਲਈ ਖੜੇ ਹੋਏ)

**ਸ੍ਰੀ ਸਪੀਕਰ** : ਜੇਕਰ ਮੈਂਬਰ ਸਾਹਿਬਾਨ ਮਨਜ਼ੂਰ ਕਰਨ ਤਾਂ ਅਗਲਾ ਸਵਾਲ ਲੈ ਲਈਏ ਕਿਉਂਕਿ ਇਸ ਸਵਾਲ ਉਪਰ ਬਥੇਰਾ ਵਿਚਾਰ ਹੋ ਗਿਆ ਹੈ। (ਵਿਘਨ) ਠੀਕ ਹੈ, ਗੱਲ ਮੁਕ ਗਈ ਹੈ । ਹੁਣ ਅਗਲਾ ਸਵਾਲ ਸ਼ੁਰੂ ਕਰਦੇ ਹਾਂ ।

---

**Brick-Walling of Village Ponds in the State**

*72. **Giani Arjan Singh Litt**, **Giani Kundan Singh Patang** : Will the Minister of State for Animal Husbandry be pleased to state whether there is any proposal under the consideration of the Government to brick-wall at least ten village ponds in each district every year which are being used at present for fisheries under the pisciculture scheme ?

**ਸਰਦਾਰ ਦਲੀਪ ਸਿੰਘ ਤਲਵੰਡੀ** : ਨਹੀਂ ਜੀ ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੇਰਾ ਸਵਾਲ ਨੰਬਰ 64 ਰਹਿ ਗਿਆ ਹੈ ਜੀ ।

**ਸ੍ਰੀ ਸਪੀਕਰ** : ਤੁਸੀਂ ਉਠਦੇ ਨਹੀਂ ਹੋ ਪਤੰਗ ਸਾਹਿਬ, ਹੁਣ ਇਸ ਸਵਾਲ ਤੋਂ ਪਿਛੋਂ ਕਰ ਲੈਣਾ ।

**ਗਿਆਨੀ ਅਰਜਨ ਸਿੰਘ ਲਿੱਟ** : ਕੀ ਵਜ਼ੀਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜੇ ਇਨ੍ਹਾਂ ਨੇ ਡਿਵੈਲਪਮੈਂਟ ਵਾਸਤੇ ਪੰਜ-ਪੰਜ ਪਿੰਡ ਚੁਣੇ ਹਨ, ਉਨ੍ਹਾਂ ਵਿਚ ਵੀ ਇਹ ਸਕੀਮ ਚਾਲੂ ਕਰਨਗੇ ?

**ਰਾਜ ਮੰਤਰੀ** : ਜੇ ਉਥੇ ਮੱਛੀਆਂ ਛੱਡਣ ਦੀ ਗੁੰਜਾਇਸ਼ ਹੋਈ ਔਰ ਲੋੜ ਹੋਈ ਤਾਂ ਵਿਚਾਰ ਕੀਤਾ ਜਾਵੇਗਾ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪਿੰਡਾਂ ਵਿਚ ਛੋਟੇ ਛੋਟੇ ਛੱਪੜ ਹਨ ਕੀ ਉਨ੍ਹਾਂ ਦਾ ਸਰਵੇ ਕਰਾਉਣਗੇ ਤਾਂ ਕਿ ਉਥੇ ਵੀ ਮੱਛੀਆਂ ਪਾਲਣ ਦੀ ਸਕੀਮ ਚਲਾਈ ਜਾ ਸਕੇ ?

(ਕੋਈ ਉੱਤਰ ਨਹੀਂ ਦਿਤਾ ਗਿਆ)

**ਸਰਦਾਰ ਦਲੀਪ ਸਿੰਘ ਪਾਧੀ** : ਜਿਹੜੇ ਪਿਛਲੀ ਸਰਕਾਰ ਨੇ ਟੋਬਿਆਂ ਵਿਚ ਮੱਛੀਆਂ ਪਾਲਣ ਦੇ ਬਹਾਨੇ ਪੈਸੇ ਖਾਧੇ ਹਨ, ਕੀ ਵਜ਼ੀਰ ਸਾਹਿਬ ਉਸ ਦੀ ਵੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ? ਉਥੇ ਮੱਛੀਆਂ ਪਾਲੀਆਂ ਨਹੀਂ ਗਈਆਂ ਔਰ ਉਹ ਲੋਕ ਪੈਸੇ ਖਾ ਕੇ ਚਲੇ ਗਏ ਹਨ ।

**ਰਾਜ ਮੰਤਰੀ** : ਜੇਕਰ ਇਸ ਤਰ੍ਹਾਂ ਦੀ ਕੋਈ ਸ਼ਿਕਾਇਤ ਸਰਕਾਰ ਦੇ ਨੋਟਿਸ ਵਿਚ ਆਵੇਗੀ ਇਨਕੁਆਇਰੀ ਕਰਾਂਗੇ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਹਿੱਲੀ ਏਰੀਆ ਵਿਚ ਪਿੰਡ ਹਨ, ਜਿਨ੍ਹਾਂ ਵਿਚ ਪਾਣੀ ਪੀਣ ਦੀ ਕਿੱਲਤ ਹੈ, ਪਸ਼ੂਆਂ ਨੂੰ ਪਾਣੀ ਪਿਲਾਉਣ ਦੀ ਕਿੱਲਤ ਹੁੰਦੀ ਹੈ, ਕੀ ਉਸ ਪਾਸੇ ਵੀ ਧਿਆਨ ਕੀਤਾ ਜਾਵੇਗਾ ?

**ਰਾਜ ਮੰਤਰੀ** : ਇਸ ਬਾਰੇ ਵਿਚਾਰਿਆ ਜਾਵੇਗਾ ।

---

**Registration of Tractors in the State**

*64. **Giani Kundan Singh Patang** : Will the Minister for Agriculture be pleased to state—

(a) the number of new tractors registered in the State during the period from 1972 to 31st August, 1977 year-wise ;

(b) whether the registration of the tractors has increased or decreased during the said period year-wise ; if so, the reasons therefor ;

(c) the extent of increase or decrease in the prices of tractors during the said period ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਰਾਜ ਵਿਚ ਸਾਲ 1972 ਤੋਂ 31-8-77 ਤੱਕ ਦੇ ਸਮੇਂ ਦੇ ਦੌਰਾਨ 33,365 ਟ੍ਰੈਕਟਰ ਰਜਿਸਟਰ ਹੋਏ ਅਤੇ ਸਾਲਵਾਰ ਰਜਿਸਟਰੇਸ਼ਨ ਦੀ ਸੂਚਨਾ ਇਸ ਪ੍ਰਕਾਰ ਹੈ :

| | |
|---|---|
| 1972 | 5014 |
| 1973 | 4875 |
| 1974 | 5318 |
| 1975 | 5250 |
| 1976 | 7502 |
| 1977 | 5406 |

(ਅ) ਟ੍ਰੈਕਟਰਾਂ ਦੀ ਰਜਿਸਟਰੇਸ਼ਨ ਵਧਣ ਦਾ ਕਾਰਨ ਇਹ ਹੈ ਕਿ ਕਿਸਾਨ ਮਕੈਨੀਕਲ ਖੇਤੀਬਾੜੀ ਅਪਨਾਉਣ ਦੇ ਬਹੁਤ ਇੱਛੁਕ ਹਨ। ਟਰੈਕਟਰ ਦੀ ਰਜ਼ਿਸਟਰੇਸ਼ਨ ਵਿਚ ਘਾਟਾ ਟਰੈਕਟਰਾਂ ਦੀ ਕੀਮਤਾਂ ਵਿਚ ਵਾਧਾ ਹੋਣ ਨਾਲ ਹੋਇਆ ਹੈ।

(ੲ) ਟਰੈਕਟਰਾਂ ਦੀਆਂ ਕੀਮਤਾਂ ਬਾਰੇ ਸੂਚਨਾ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

**Prices of different Tractors in the State with effect from 1968 to 1976**

| Sr. No. | Type of Tractor | May, 1968 | January, 1974 | May, 1974 | Nov., 1974 | January, 1975 | January, 1976 | Remarks |
|---|---|---|---|---|---|---|---|---|
| | | Rs | Rs | Rs | Rs | Rs | Rs | |
| 1 | International B-275 (35 H.P.) | 20,900 | 28,930 | 28,930 | 37,750 | 37,750 | 43,750 | Including Excise Duty excluding Taxes |
| | International B-445 (45 H.P.) | .. | 32,560 | 32,560 | 41,100 | 47,650 | 47,650 | |

[ਖੇਤੀ ਬਾੜੀ ਮੰਤਰੀ]

| | | | | | | | | |
|---|---|---|---|---|---|---|---|---|
| 2. | Zetor 2511 (H.P. 25) | .. | 24,484 | 24,484 | 31,200 | 32,091 | 37286·40 | Excluding all taxes |
| 3. | Swaraj 725 (23.6 H.P.) | .. | .. | .. | 30,700 | 33,365 | 37,471 | Ditto |
| 4. | Eicher (26.5 H.P.) | 17,836 | 26,950 | 27,720 | .. | 30,700 | 30,700 | |
| 5. | M.F. 1035 (35 H.P) | 20,838 | 24,250 | 28,930 | 37,910 | 37,910 | 43,274·90 | |
| 6. | TAFF 504 | .. | .. | .. | 48,160 | .. | .. | |
| 7. | Ford 3000 (46 H.P.) | .. | 39,155 | 39,155 | 47,421 | 47,421 | 51,240 | |
| | Ford 3600 (47 H.P.) | .. | .. | .. | .. | .. | 56,838 | |
| 8. | Escorts 3036 (36 H.P.) | .. | .. | .. | 36,438 | .. | 40,857 | |
| 9. | Escorts 335 (35 H.P.) | .. | .. | .. | 36,528 | .. | 39,680 | |
| 10 | Hindustan (50 H.P.) | .. | .. | 30,153 | 53,170 | 53,170 | .. | |

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਏਜੰਟਾਂ ਨੇ ਕਿਸਾਨਾਂ ਤੋਂ ਪੈਸੇ ਲੈ ਲਏ ਔਰ ਟਰੈਕਟਰ ਨਹੀਂ ਦਿਤੇ ਕੀ ਉਨ੍ਹਾਂ ਦੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਜੇਕਰ ਇਹ ਕਿਸੇ ਦਾ ਕੋਈ ਖਾਸ ਕੇਸ ਸਰਕਾਰ ਦੇ ਨੋਟਿਸ ਵਿਚ ਲਿਆਉਣਗੇ ਤਾਂ ਅਸੀਂ ਉਸ ਤੇ ਇਨਕੁਆਇਰੀ ਕਰਨ ਨੂੰ ਤਿਆਰ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਪੰਜਾਬ ਵਿਚ ਛੋਟੇ ਕਿਸਾਨ ਹਨ । ਕੀ ਸਰਕਾਰ ਛੋਟੇ ਟਰੈਕਟਰ ਬਣਾਵੇਗੀ ਕਿਉਂਕਿ ਦੂਸਰੇ ਟਰੈਕਟਰ ਤਾਂ 30 ਔਰ 60 ਹਜ਼ਾਰ ਦੇ ਬਿਨਾਂ ਸੰਦਾਂ ਤੋਂ ਮਿਲਦੇ ਹਨ । ਕੀ ਸਰਕਾਰ ਅਜਿਹੇ ਕਦਮ ਚੁਕੇਗੀ ਜਿਸ ਨਾਲ ਕਿ ਕਿਸਾਨ ਨੂੰ ਛੋਟਾ ਅਤੇ ਸੱਸਤਾ ਟਰੈਕਟਰ ਮਿਲ ਸਕੇ ?

**ਮੰਤਰੀ** : ਇਸ ਤੇ ਵਿਚਾਰ ਕਰ ਲਵਾਂਗੇ ।

**ਜਥੇਦਾਰ ਉਜਾਗਰ ਸਿੰਘ ਸੇਖਵਾਂ** : ਸਪੀਕਰ ਸਾਹਿਬ, ਸਾਡੇ ਹਲਕੇ ਵਿਚ ਅੱਠ ਐਸੇ ਕਿਸਾਨ ਹਨ ਜਿਨ੍ਹਾਂ ਨੇ 35/35 ਹਜ਼ਾਰ ਰੁਪਏ ਕਰਜ਼ਾ ਲਿਆ ਹੈ ਪਰ ਉਨ੍ਹਾਂ ਨੂੰ ਏਜੰਟਾਂ ਨੇ ਟਰੈਕਟਰ ਨਹੀਂ ਦਿਤੇ ਔਰ ਦੂਸਰੇ ਉਨ੍ਹਾਂ ਪਾਸੋਂ ਪੈਸੇ ਦੀ ਉਗਰਾਹੀ ਵਾਸਤੇ ਉਨ੍ਹਾਂ ਨੂੰ ਜੇਲਾਂ ਵਿਚ ਭੇਜਿਆ ਜਾ ਰਿਹਾ ਹੈ । ਕੀ ਵਜ਼ੀਰ ਸਾਹਿਬ ਇਸ ਬਾਰੇ ਵੀ ਇਨਕੁਆਇਰੀ ਕਰਾਉਣਗੇ ?

**ਸ੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਤੁਸੀਂ ਇਨ੍ਹਾਂ ਦੇ ਨੋਟਿਸ ਵਿਚ ਲਿਆਓ, ਇਨ੍ਹਾਂ ਨੇ ਕਹਿ ਦਿਤਾ ਹੈ ਕਿ ਅਸੀਂ ਪੜਤਾਲ ਕਰਾਂਗੇ ।

**ਚੌਧਰੀ ਕਾਂਸ਼ੀ ਰਾਮ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਟਰੈਕਟਰ ਰਜਿਸਟਰ ਹੋਏ ਸਨ, ਇਨ੍ਹਾਂ ਦੇ ਖਰੀਦਣ ਲਈ ਕਿੰਨੀ ਕੁ ਜ਼ਮੀਨ ਵਰਲਡ ਬੈਂਕ ਕੋਲ ਗਹਿਣੇ ਪੈ ਗਈ ਹੈ ?

**ਮੰਤਰੀ** : ਇਸ ਲਈ ਇਹ ਸੈਪਰੇਟ ਨੋਟਿਸ ਦੇ ਦੇਣ, ਜਵਾਬ ਦੇ ਦੇਵਾਂਗੇ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਕਿਸਾਨਾਂ ਕੋਲੋਂ 4, 4 ਹਜ਼ਾਰ ਰੁਪਿਆ ਲੈ ਕੇ ਉਨ੍ਹਾਂ ਲਈ ਟਰੈਕਟਰਾਂ ਦੀ ਬੁਕਿੰਗ ਕੀਤੀ ਸੀ ਅਤੇ ਇਸ ਤੋਂ ਬਾਅਦ ਜਿਹੜੇ ਉਨ੍ਹਾਂ ਨੂੰ ਟਰੈਕਟਰ ਦਿਤੇ ਗਏ ਉਨ੍ਹਾਂ ਦੀ ਮੈਨੂਫੈਕਚਰਿੰਗ ਵਿਚ ਡਿਫੈਕਟ ਸੀ । ਇਸ ਲਈ ਕੀ ਇਹ ਹੁਣ ਉਨ੍ਹਾਂ ਟਰੈਕਟਰਾਂ ਨੂੰ ਵਾਪਿਸ ਕਰਾਉਣਗੇ ਜਾਂ ਉਸ ਲਈ ਉਨ੍ਹਾਂ ਕਿਸਾਨਾਂ ਨੂੰ ਕੁਝ ਹਰਜਾਨਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ ਇਹ ਜਿਹੜਾ 4 ,4 ਹਜ਼ਾਰ ਦਾ ਮਸਲਾ ਹੈ ਇਸ ਨਾਲ ਕੁਐਸਚਨ ਦਾ ਤਾਂ ਕੋਈ ਤੁਅੱਲਕ ਨਹੀਂ । ਪਰ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲੀ ਸਰਕਾਰ ਦੇ ਹੁੰਦੇ ਹੋਏ ਜਿਹੜਾ ਵਰਲਡ ਬੈਂਕ ਨਾਲ ਸਮਝੌਤਾ ਹੋਇਆ ਉਸ ਮੁਤਾਬਿਕ ਇਹ ਸੀ ਕਿ ਜ਼ਿਮੀਦਾਰਾਂ ਨੂੰ ਇਸ ਸਮਝੌਤੇ ਦੇ ਮੁਤਾਬਿਕ ਹੀ ਟਰੈਕਟਰ ਦਿਤੇ ਜਾਣਗੇ । ਪਰੰਤੂ ਬਾਅਦ ਵਿਚ ਕੀਮਤਾਂ ਦੇ ਵੱਧਣ ਦੇ ਕਾਰਨ ਇਹ ਮਾਮਲਾ ਕੋਰਟ ਵਿਚ ਗਿਆ ਅਤੇ ਕੋਰਟ ਨੇ ਇਸ ਦੇ ਖਿਲਾਫ ਫੈਸਲਾ ਦੇ ਦਿਤਾ । ਪਰੰਤੂ ਬਾਦਲ ਸਾਹਿਬ ਦੀ ਸਰਕਾਰ ਕਿਸਾਨਾਂ ਦੀ ਹਮਦਰਦ ਸਰਕਾਰ ਹੈ । ਇਸ ਸਰਕਾਰ ਨੇ ਇਸ ਕੇਸ ਨੂੰ ਦੁਬਾਰਾ ਟੇਕ ਅੱਪ ਕੀਤਾ ਹੈ । ਅਸੀਂ ਕੋਸ਼ਿਸ਼ ਕਰਾਂਗੇ ਕਿ ਕਿਸੇ ਨਾ ਕਿਸੇ ਸ਼ਕਲ ਵਿਚ ਉਨ੍ਹਾਂ ਜ਼ਿਮੀਦਾਰਾਂ ਨੂੰ ਫਾਇਦਾ ਜ਼ਰੂਰ ਦਿਤਾ ਜਾਵੇ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਹੈ ਕਿ ਟਰੈਕਟਰਾਂ ਦੀਆਂ ਕੀਮਤਾਂ ਵਧਦੀਆਂ ਜਾ ਰਹੀਆਂ ਹਨ । ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿਉਂਕਿ ਹੁਣ ਜ਼ਿਮੀਦਾਰ ਵੀ ਮਕੈਨੀਕਲ ਮਾਈਂਡਿਡ ਹੋ ਗਏ ਹਨ ਇਸ ਲਈ ਕੀ ਇਹ ਯਤਨ ਕਰਨਗੇ ਕਿ ਟਰੈਕਟਰਾਂ ਦੀਆਂ ਕੀਮਤਾਂ ਜੇ ਘਟਾ ਨਹੀਂ ਸਕਦੇ ਤਾਂ ਹੋਰ ਵੀ ਨਾ ਵਧਣ ਅਤੇ ਇਥੇ ਹੀ ਖੜੀਆਂ ਰਹਿਣ ?

**ਮੰਤਰੀ** : ਸਪੀਕਰ ਸਾਹਿਬ, ਸਰਕਾਰ ਇਸ ਗੱਲ ਤੇ ਪੂਰਾ ਧਿਆਨ ਦੇ ਰਹੀ ਹੈ ਕਿ ਕਿਸਾਨਾਂ ਨੂੰ ਰਾਹਤ ਦਿਤੀ ਜਾਵੇ । ਇਸ ਲਈ ਅਸੀਂ ਸਿਰਫ ਟਰੈਕਟਰ ਹੀ ਨਹੀਂ ਬਲਕਿ ਹੋਰ ਵੀ ਜਿਹੜੀਆਂ ਕਿਸਾਨਾਂ ਦੀਆਂ ਇਨਪੁਟਸ ਹਨ ਉਨ੍ਹਾਂ ਦੇ ਭਾਅ ਵੀ ਸਿਰਫ ਇਥੇ ਹੀ ਨਾ ਖੜੇ ਰਹਿਣ ਬਲਕਿ ਉਨ੍ਹਾਂ ਨੂੰ ਘਟਾਉਣ ਦੀ ਕੋਸ਼ਿਸ਼ ਕਰ ਰਹੇ ਹਾਂ ।

**ਸਰਦਾਰ ਰਣਜੀਤ ਸਿੰਘ** : ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ 1972-73 ਵਿਚ ਸਕੀਮ ਚੱਲੀ ਸੀ ਕਿ ਪੰਜਾਬ ਦੇ ਜ਼ਿਮੀਦਾਰਾਂ ਨੂੰ ਟਰੈਕਟਰ ਦਿਤੇ ਜਾਣਗੇ ਪਰ ਫਿਰ ਉਹ ਬੰਦ ਹੋ ਗਈ ਸੀ ਕੀ ਹੁਣ ਉਸ ਸਕੀਮ ਨੂੰ ਦੁਬਾਰਾ ਚਲਾਉਣਗੇ ?

**ਸ੍ਰੀ ਸਪੀਕਰ** : ਇਹ ਗੱਲ ਹੋ ਚੁਕੀ ਹੈ, ਸ਼ਾਇਦ ਤੁਹਾਡਾ ਉਦੋਂ ਇਸ ਪਾਸੇ ਖਿਆਲ ਨਹੀਂ ਸੀ ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਗੌਰਮਿੰਟ ਨੇ 12 ਹਾਰਸ ਪਾਵਰ ਤੱਕ ਦੀ ਮਸ਼ੀਨਰੀ ਤੇ ਡਿਊਟੀ ਮੁਆਫ ਕੀਤੀ ਹੈ । ਕੀ ਸਰਕਾਰ ਇਸ ਤੋਂ ਵੱਧ 40,50 ਹਾਰਸ ਪਾਵਰ ਤਕ ਡਿਊਟੀ ਮੁਆਫ ਕਰਨ ਦੀ ਕੋਸ਼ਿਸ਼ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਹਾਲੇ ਤਾਂ 12 ਹਾਰਸ ਪਾਵਰ ਤੱਕ ਡਿਊਟੀ ਮੁਆਫ ਕੀਤੀ ਹੈ ਪਰ ਅਸੀਂ ਤਾਂ ਆਪ ਚਾਹੁੰਦੇ ਹਾਂ ਕਿ ਇਸ ਤੋਂ ਵੱਧ ਤੇ ਵੀ ਡਿਊਟੀ ਮੁਆਫ ਹੋਣੀ ਚਾਹੀਦੀ ਹੈ। ਇਸ ਲਈ ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ 30 ਹਾਰਸ ਪਾਵਰ ਤੱਕ ਜ਼ਿਮੀਦਾਰਾਂ ਨੂੰ ਰਾਹਤ ਮਿਲ ਸਕੇ ।

---

## Charter of Demands from the Punjab Dehati Mazdoor Sabha

*46. **Master Chand Singh** (Put by Comrade Sampuran Singh Dhaula) : Will the Minister of State for Labour and Employment be pleased to state whether the Government has received any charter of demands from the Punjab Dehat Mazdoor Sabha regarding the demands of rural labourers during the period from 1st June, 1977 to 15th September, 1977; if so, the details thereof together with the action taken thereon ?

**ਸਾਥੀ ਧਰਮ ਪਾਲ ਸੱਭਰਵਾਲ** : ਅਜਿਹਾ ਕੋਈ ਮੈਮੋਰੰਡਮ ਪ੍ਰਾਪਤ ਨਹੀਂ ਹੋਇਆ । ਇਨ੍ਹਾਂ ਹਾਲਾਤ ਵਿਚ ਇਸ ਮਾਮਲੇ ਬਾਰੇ ਹੋਰ ਕੁਝ ਨਹੀਂ ਕਿਹਾ ਜਾ ਸਕਦਾ ।

**ਕਾਮਰੇਡ ਸੰਪੂਰਨ ਸਿੰਘ ਧੌਲਾ** : ਜੇ ਮੰਤਰੀ ਮਹੋਦਯ ਨੂੰ ਹੁਣ ਕੋਈ ਮੈਮੋਰੰਡਮ ਦਿਤਾ ਜਾਵੇ ਤਾਂ ਕੀ ਇਹ ਵਿਚਾਰ ਕਰਨ ਨੂੰ ਤਿਆਰ ਹਨ ?

**ਰਾਜ ਮੰਤਰੀ** : ਹਾਂ ਜੀ ।

**Mr. Speaker** Next question. No. 5 by Comrade Satya Pal Dang.

---

## Expenditure incurred on security arrangements on visits by Shri Sanjay Gandhi

*5. **Comrade Satya Pal Dang** : Will the Chief Minister be pleased to state :—

(a) the number of times Shri Sanjay Gandhi visited the State during the period of Emergency;

(b) the expenditure incurred on each such visit by the Government on security arrangements ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) 4 ਵਾਰੀ।

| | | | | |
|---|---|---|---|---|
| (ਅ) | (i) | 11-4-76 | ਰੁਪਏ 1,34,709 | ਇਹ ਖਰਚਾ ਪੁਲਿਸ ਬੰਦੋਬਸਤ ਤੇ ਕੀਤਾ ਗਿਆ ਇਸ ਵਿਚ ਖਾਸ ਸੁਰੱਖਿਆ ਵਾਸਤੇ ਜੋ 20,179 ਰੁਪਏ ਦਾ ਖਰਚਾ ਹੈ, ਵੀ ਸ਼ਾਮਲ ਹੈ । |
| | (ii) | 1-8-76 | ਰੁਪਏ 1,69,461 | ਇਹ ਖਰਚਾ ਪੁਲਿਸ ਬੰਦੋਬਸਤ ਤੇ ਕੀਤਾ ਗਿਆ । ਇਸ ਵਿਚ ਖਾਸ ਸੁਰੱਖਿਆ ਵਾਸਤੇ ਜੋ 3,672 ਰੁਪਏ ਦਾ ਖਰਚਾ ਹੈ, ਵੀ ਸ਼ਾਮਲ ਹੈ । |

| | | | |
|---|---|---|---|
| (iii) | 9-11-76 | ਰੁਪਏ 1,73,846 | ਇਹ ਖਰਚਾ ਪੁਲਿਸ ਬੰਦੋਬਸਤ ਤੇ ਕੀਤਾ ਗਿਆ ਇਸ ਵਿਚ ਖਾਸ ਸੁਰੱਖਿਆ ਵਾਸਤੇ ਜੋ 8,565 ਰੁਪਏ ਦਾ ਖਰਚਾ ਹੈ, ਵੀ ਸ਼ਾਮਲ ਹੈ । |
| (iv) | 15-1-77 | ਰੁਪਏ 1,23,229 | ਇਹ ਖਰਚਾ ਪੁਲਿਸ ਬੰਦੋਬਸਤ ਤੇ ਕੀਤਾ ਗਿਆ । ਇਸ ਵਿਚ ਖਾਸ ਸੁਰੱਖਿਆ ਵਾਸਤੇ ਜੋ 8,466 ਰੁਪਏ ਦਾ ਖਰਚਾ ਹੈ, ਵੀ ਸ਼ਾਮਲ ਹੈ । |

**ਕਾਮਰੇਡ ਸੱਤ ਪਾਲ ਡਾਂਗ** : ਕੀ ਚੀਫ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਸੰਜੇ ਗਾਂਧੀ ਜੋ ਕਿ ਨਾ ਤਾਂ ਸਰਕਾਰ ਵਿਚ ਕੋਈ ਪੁਜੀਸ਼ਨ ਰੱਖਦਾ ਸੀ ਅਤੇ ਨਾ ਹੀ ਰੂਲਿੰਗ ਪਾਰਟੀ ਵਿਚ ਕੋਈ ਪੁਜੀਸ਼ਨ ਰੱਖਦਾ ਸੀ (ਹਾਸਾ) ਅਕਾਲੀ ਵੀ ਉਸ ਵੇਲੇ ਚੁਪ ਬੈਠੇ ਰਹੇ ਅਤੇ ਇੱਕ ਲਫਜ਼ ਵੀ ਨਹੀਂ ਸੀ ਕਹਿ ਸਕੇ (ਸ਼ੋਰ) ਕਮਿਉਨਿਸਟਾਂ ਨੇ ਉਸ ਵੇਲੇ ਵੀ ਇਸ ਦੇ ਖਿਲਾਫ ਆਵਾਜ਼ ਚੁਕੀ ਸੀ (ਵਿਘਨ) । ਮੈਂ ਚੀਫ ਮਨਿਸਟਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਸ ਵੇਲੇ ਸੰਜੇ ਗਾਂਧੀ ਇਕ ਪ੍ਰਾਈਵੇਟ ਸਿਟੀਜ਼ਨ ਹੁੰਦੇ ਹੋਏ ਜਿਹੜੇ ਦੌਰੇ ਉਨ੍ਹਾਂ ਨੇ ਪੰਜਾਬ ਦੇ ਕੀਤੇ ਅਤੇ ਉਨ੍ਹਾਂ ਤੇ ਜਿੰਨਾਂ ਖਰਚ ਹੋਇਆ, ਕੀ ਉਹ ਨਾਜਾਇਜ਼ ਸੀ, ਜਾਂ ਨਹੀਂ ਅਤੇ ਜੇ ਉਹ ਨਜਾਇਜ਼ ਸੀ ਤਾਂ ਕੀ ਹੁਣ ਜਿਸ ਪਰੋਪੋਰਸ਼ਨ ਵਿਚ ਕਾਂਗਰਸ ਵੰਡੀ ਗਈ ਹੈ ਉਸੇ ਪਰੋਪੋਰਸ਼ਨ ਦੇ ਅਨੁਸਾਰ ਉਨ੍ਹਾਂ ਦੇ ਕੋਲੋਂ ਇਹ ਸਾਰਾ ਖਰਚ ਵਸੂਲ ਕਰਨਗੇ, ਜਾਂ ਨਹੀਂ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਡਾਂਗ ਸਾਹਿਬ ਨੇ ਫਰਮਾਇਆ ਹੈ ਉਹ ਬਿਲਕੁਲ ਠੀਕ ਹੈ । ਲੇਕਿਨ ਇਹ ਮਾਮਲਾ ਹੁਣ ਸ਼ਾਹ ਕਮਿਸ਼ਨ ਦੇ ਟਰਮਜ਼ ਆਫ ਰੈਫਰੈਂਸ ਦੇ ਵਿਚ ਹੈ । ਅਸੀਂ ਇਹ ਸਾਰੀ ਇਨਫਰਮੇਸ਼ਨ ਉਥੇ ਭੇਜ ਦਿਤੀ ਹੈ । ਇਸ ਲਈ ਮੈਂ ਇਸ ਤੋਂ ਵੱਧ ਕੁਝ ਨਹੀਂ ਕਹਿ ਸਕਦਾ ।

**ਸ਼੍ਰੀ ਅਵਿਸ਼ਵਾਨਾਥਨ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਦੋਂ ਸੰਜੇ ਗਾਂਧੀ ਪੰਜਾਬ ਵਿਚ ਆਉਂਦੇ ਰਹੇ ਤਾਂ ਕੀ ਕਿਸੇ ਮੌਕੇ ਤੇ ਸੀ. ਪੀ. ਆਈ., ਵਾਲਿਆਂ ਨੇ ਕੋਈ ਡੀਮਾਂਸਟਰੇਸ਼ਨ ਕੀਤਾ, ਪਰੋਟੈਸਟ ਕੀਤਾ ਜਾਂ ਕੋਈ ਅਖਬਾਰਾਂ ਵਿਚ ਬਿਆਨ ਦਿੱਤਾ ?

## PERSONAL EXPLANATION BY COMRADE SATYA PAL DANG

**ਕਾਮਰੇਡ ਸਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ । ਅਸੀਂ ਪਰੋਟੈਸਟ ਕੀਤਾ, ਡੀਮਾਂਸਟਰੇਸ਼ਨ ਕੀਤਾ । (ਵਿਘਨ)

**ਮੁੱਖ ਮੰਤਰੀ** : ਕੋਈ ਡੀਮਾਂਸਟਰੇਸ਼ਨ ਨਹੀਂ ਕੀਤਾ । ਬਲਕਿ ਜਿਥੋਂ ਤੱਕ ਮੇਰੀ ਇਨਫਰਮੇਸ਼ਨ ਹੈ, ਉਹ ਸੰਜੇ ਗਾਂਧੀ ਦੇ ਪ੍ਰੋਗਰਾਮ ਨੂੰ ਲਾਗੂ ਕਰਾਉਣ ਲਈ ਕਾਂਗਰਸ ਦੇ ਨਾਲ ਹੱਥ ਵਟਾਉਂਦੇ ਰਹੇ ।

(ਟਰੇਜ਼ਰੀ ਬੈਂਚਿਜ਼ ਵਲੋਂ ਸ਼ੇਮ, ਸ਼ੇਮ. ਦੀਆਂ ਆਵਾਜ਼ਾਂ)

**ਕਾਮਰੇਡ ਸੱਤ ਪਾਲ ਡਾਂਗ** : ** ** **

(Interruptions and noise in the House)

**ਸ਼੍ਰੀ ਸਪੀਕਰ** : ਮੈਂ ਤੁਹਾਡਾ ਕੋਈ ਲਫਜ਼ ਨਹੀਂ ਸੁਣਿਆ । Mr. Dang on what issue are you speaking ?

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ.. .. .. .. ..

(ਇਸ ਸਮੇਂ ਹਾਊਸ ਵਿਚ ਕਾਫੀ ਸ਼ੋਰ ਸੀ ਅਤੇ ਟਰੈਜ਼ਰੀ ਬੈਂਚਿਜ਼ ਵਲੋਂ ਸ਼ੇਮ, ਸ਼ੇਮ. ਦੀਆਂ ਆਵਾਜ਼ਾਂ ਆ ਰਹੀਆਂ ਸਨ)

---

**Expunged as ordered by the Chair,

ਸ਼੍ਰੀ **ਸਪੀਕਰ** : ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਮੈਂਬਰਾਂ ਨੇ ਆਪਣੇ ਜਜ਼ਬਾਤ ਦਾ ਇਜ਼ਹਾਰ ਕੀਤਾ ਹੈ। ਬਾਕੀ ਡਾਂਗ ਸਾਹਿਬ, ਤੁਸੀਂ ਸਾਰੇ ਰੂਲਜ਼ ਨੂੰ ਜਾਣਦੇ ਹੋ, ਤੁਹਾਨੂੰ ਤਾਂ ਰੂਲਜ਼ ਦੇ ਮੁਤਾਬਿਕ ਚੱਲਣਾ ਚਾਹੀਦਾ ਹੈ। ਤੁਸੀਂ ਸਾਰੀ ਗੱਲ ਚੇਅਰ ਦੀ ਪਰਮਿਸ਼ਨ ਤੋਂ ਬਿਨਾਂ ਹੀ ਕਹੀ ਗਏ ਹੋ। ਕੋਈ ਚੀਜ਼ ਰਿਕਾਰਡ ਤੇ ਨਹੀਂ ਆਈ ਹੈ। ਇਸ ਤਰ੍ਹਾਂ ਹਾਊਸ ਵਿਚ ਨਹੀਂ ਕਰਨਾ ਚਾਹੀਦਾ ਹੈ। ਮਿਹਰਬਾਨੀ ਕਰਕੇ ਆਪਣੇ ਗਰੁਪ ਦੇ ਮੈਂਬਰਾਂ ਨੂੰ ਵੀ ਕਹਿ ਦਿਉ।

Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

*15. **ਕਾਮਰੇਡ ਦਾਲੋਂ ਰਾਮ**
**ਕਾਮਰੇਡ ਸਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਸਰਕਾਰ ਨੂੰ ਗਿਆਨੀ ਜ਼ੈਲ ਸਿੰਘ ਦੇ ਪਿਛਲੇ ਮੰਤਰੀ ਮੰਡਲ ਦੇ ਸਾਰੇ ਜਾਂ ਕਿਸੇ ਮੰਤਰੀ ਵਿਰੁਧ ਦੋਸ਼ਾਂ ਬਾਰੇ ਟਿੱਪਣੀ ਲਈ ਕੋਈ ਯਾਦ ਪੱਤਰ ਭਾਰਤ ਸਰਕਾਰ ਵੱਲੋਂ ਪ੍ਰਾਪਤ ਹੋਇਆ; ਜੇਕਰ ਅਜਿਹਾ ਹੋਵੇ ਤਾਂ ਕਿਸ ਤਰੀਕ ਨੂੰ;

(ਅ) ਯਾਦ-ਪੱਤਰ ਲਿਖਣ ਵਾਲਿਆਂ ਦੇ ਨਾਮ ਅਤੇ ਪਤੇ ਕੀ ਕੀ ਹਨ;

(ੲ) ਉਨ੍ਹਾਂ ਸਾਬਕਾ ਮੰਤਰੀਆਂ ਦੇ ਨਾਮ ਕੀ ਕੀ ਹਨ ਜਿਨ੍ਹਾਂ ਦੇ ਵਿਰੁਧ ਯਾਦ-ਪੱਤਰ ਵਿਚ ਦੋਸ਼ ਲਗਾਏ ਗਏ ਹਨ;

(ਸ) ਕੀ ਪੰਜਾਬ ਸਰਕਾਰ ਨੇ ਭਾਰਤ ਸਰਕਾਰ ਨੂੰ ਆਪਣੇ ਵਿਚਾਰ ਭੇਜ ਦਿਤੇ ਹਨ; ਜੇਕਰ ਅਜਿਹਾ ਹੋਵੇ ਤਾਂ ਕਿਸ ਤਰੀਕ ਨੂੰ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: (ੳ) ਰਾਸ਼ਟਰਪਤੀ ਰਾਜ ਦੇ ਦੌਰਾਨ ਮਿਤੀ 21 ਮਈ, 1977 ਨੂੰ ਇਕ ਯਾਦ-ਪੱਤਰ ਰਾਜਪਾਲ, ਪੰਜਾਬ ਨੇ ਪ੍ਰਾਪਤ ਕੀਤਾ ਸੀ।

(ਅ) ਯਾਦ-ਪੱਤਰ ਭੇਜਣ ਵਾਲੇ ਸ਼੍ਰੀ ਗੁਰਬਖਸ਼ ਸਿੰਘ ਢਿੱਲੋਂ, ਪ੍ਰਧਾਨ ਪੰਜਾਬ ਯੂਥ, ਸੀ. ਐਫ. ਡੀ. ਅਤੇ 4 ਹੋਰ ਵਿਅਕਤੀ ਸਨ, ਜਿਨ੍ਹਾਂ ਦੇ ਨਾਵਾਂ ਦਾ ਵੇਰਵਾ ਭਾਰਤ ਸਰਕਾਰ ਦੇ ਭੇਜੇ ਅਮੁੱਖ ਪੱਤਰ ਵਿਚ ਨਹੀਂ ਸੀ।

(ੲ) ਯਾਦ-ਪੱਤਰ ਵਿਚ ਕੁਝ ਸਾਬਕਾ ਮੰਤਰੀਆਂ ਤੇ ਹੋਰ ਦੂਸਰਿਆਂ ਵਿਰੁਧ ਦੂਸ਼ਨ ਸਨ। ਸਾਬਕਾ ਮੰਤਰੀਆਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ:—

(1) ਗਿਆਨੀ ਜ਼ੈਲ ਸਿੰਘ, ਸਾਬਕਾ ਮੁੱਖ ਮੰਤਰੀ।

(2) ਸ਼੍ਰੀ ਹੰਸ ਰਾਜ ਸ਼ਰਮਾ, ਸਾਬਕਾ ਮੰਤਰੀ।

(3) ਸ਼੍ਰੀ ਜੁਗਿੰਦਰ ਪਾਲ ਪਾਂਡੇ, ਸਾਬਕਾ ਮੰਤਰੀ।

(4) ਸ਼੍ਰੀ ਗੁਰਬੰਤਾ ਸਿੰਘ, ਸਾਬਕਾ ਮੰਤਰੀ।

(5) ਸ਼੍ਰੀ ਯਸ਼, ਸਾਬਕਾ ਮੰਤਰੀ।

(ਸ) ਭਾਰਤ ਸਰਕਾਰ ਨੂੰ ਟਿੱਪਣੀ ਨਹੀਂ ਭੇਜੀ ਗਈ ਫਿਰ ਵੀ ਦੋਸ਼ਾਂ ਬਾਰੇ ਪੰਜਾਬ ਸੀ. ਆਈ. ਡੀ. ਨੇ ਪੜਤਾਲ ਕੀਤੀ ਅਤੇ ਇਕ ਰਿਪੋਰਟ ਗਵਰਨਰ ਸਾਹਿਬ ਨੂੰ ਪੇਸ਼ ਕੀਤੀ ਗਈ ਸੀ। ਸਾਬਕਾ ਮੁੱਖ ਮੰਤਰੀ ਅਤੇ ਸਾਬਕਾ ਮੰਤਰੀਆਂ ਦੇ 6 ਦੋਸ਼ਾਂ ਬਾਰੇ ਸਬੂਤ ਪਾਏ ਗਏ। ਉਨ੍ਹਾਂ ਦੋਸ਼ਾਂ

ਵਿਚੋਂ ਇਕ ਦੋਸ਼ ਬਾਰੇ ਫੌਜਦਾਰੀ ਮੁਕੱਦਮਾ ਪਹਿਲਾਂ ਹੀ ਦਰਜ ਕੀਤਾ ਜਾ ਚੁਕਿਆ ਹੈ। ਬਾਕੀ ਕੇਸਾਂ ਬਾਰੇ ਸਰਕਾਰ ਮਾਮਲੇ ਦੀ ਅਗਲੇਰੀ ਪੜਤਾਲ ਅਤੇ ਲੋੜੀਂਦੀ ਕਾਰਵਾਈ ਕਰ ਰਹੀ ਹੈ।

---

**Increase in Water Allowance**

***30. Sardar Chitwant Singh Kauhrian:** Will the Chief Minister be pleased to state—

(a) whether Government has decided to increase water allowance from 2.37 cs. to 3.50 cs. in the under mentioned distributaries of Ghagar Branch:—

(1) Ladbanjara Disty.
(2) Katra Disty.
(3) Dialpura Disty.
(4) Arkbas Disty.
(5) Sunam Disty.
(6) Gujran Disty.
(7) Khanyal Disty.
(8) Dhanaury Feeder.

(b) if the answer to part (a) above be in the affirmative, the date from which the above decision has been implemented;

(c) if the said decision has not so far been implemented, the reasons therefor?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ।

(ਅ) ਹਾਲੇ ਨਹੀਂ।

(ੲ) ਵਾਧੂ ਪਾਣੀ ਦੀ ਸਪਲਾਈ ਲਈ ਰਾਜਬਾਹਾ ਪ੍ਰਣਾਲੀ ਅਤੇ ਖਾਲਾਂ ਨੂੰ ਪੱਕਾਂ ਅਤੇ ਨਵ-ਰੂਪਨ ਕਰਨ ਹਿਤ ਪ੍ਰਾਜੈਕਟ ਅਨੁਮਾਨ ਵਿਚਾਰ ਅਧੀਨ ਹਨ।

---

**ਰਾਜ ਵਿੱਚ ਉਪਜ ਨੂੰ ਠੀਕ ਤੋਲਣ ਲਈ ਪ੍ਰਬੰਧ ਕਰਨੇ**

*73. **ਗਿਆਨੀ ਅਰਜਨ ਸਿੰਘ ਲਿੱਟ, ਗਿਆਨੀ ਕੁੰਦਨ ਸਿੰਘ ਪਤੰਗ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿੱਚ ਹਰ ਇੱਕ ਮੰਡੀ ਵਿੱਚ ਕਿਸਾਨਾਂ ਦੁਆਰਾ ਲਿਆਂਦੀ ਗਈ ਖੇਤੀਬਾੜੀ ਦੀ ਉਪਜ ਨੂੰ ਠੀਕ ਤਰ੍ਹਾਂ ਤੋਲਣ ਲਈ ਪ੍ਰਬੰਧ ਮੌਜੂਦ ਹਨ ਤਾਂ ਕਿ ਤੋਲਣ ਵਿੱਚ ਕਿਸੇ ਵੀ ਤਰ੍ਹਾਂ ਦੀ ਹੇਰਾ ਫੇਰੀ ਦੀ ਸੰਭਾਵਨਾ ਨੂੰ ਰੋਕਿਆ ਜਾ ਸਕੇ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** ਹਾਂ ਜੀ।

---

**ਰਾਜ ਵਿੱਚ ਸੜਕਾਂ ਦੇ ਨਾਲ ਨਾਲ ਦਰਖਤ ਕੱਟਣੇ**

*111 **ਸਰਦਾਰ ਗੁਰਦੇਵ ਸਿੰਘ ਬਾਦਲ, ਗਿਆਨੀ ਕੁੰਦਨ ਸਿੰਘ ਪਤੰਗ :** ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਸਰਕਾਰ ਦੇ ਧਿਆਨ ਵਿਚ ਆਇਆ ਹੈ ਕਿ ਰਾਜ ਦੇ ਕੁਝ ਇਲਾਕਿਆਂ ਵਿਚ ਲੋਕ ਸੜਕਾਂ ਦੇ ਨਾਲ ਨਾਲ ਲੱਗਦੇ ਪੂਰੇ ਦੇ ਪੂਰੇ ਸ਼ਰਕਾਰੀ ਦਰਖਤ ਜਾਂ ਟਹਿਣੀਆਂ ਕੱਟ ਲੈਂਦੇ ਹਨ ਅਤੇ ਲਕੜ ਚੁੱਕਕੇ ਲੈ ਜਾਂਦੇ ਹਨ;

[ਸਰਦਾਰ ਗੁਰਦੇਵ ਸਿੰਘ ਬਾਦਲ]

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਹਨਾਂ ਅਫਸਰਾਂ/ਕਰਮਚਾਰੀਆਂ ਦੇ ਅਹੁਦੇ ਕੀ ਕੀ ਹਨ ਜਿਹੜੇ ਉਪਰੋਕਤ ਭਾਗ (ੳ) ਵਿਚ ਵਰਣਿਤ ਦਰੱਖਤਾਂ ਦੀ ਨਾਜਾਇਜ਼ ਕਟਾਈ ਨੂੰ ਚੈਕ ਕਰਨ ਵਿਚ ਜ਼ਿਮੇਵਾਰ ਹਨ ਅਤੇ ਭਵਿੱਖ ਵਿਚ ਅਜਿਹੇ ਕੇਸ ਵਾਪਰਨ ਨੂੰ ਰੋਕਣ ਲਈ ਕੀ ਕਾਰਵਾਈ ਕੀਤੀ ਗਈ ਹੈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਹਾਂ ਜੀ।

(ਅ) ਵਣ ਗਾਰਡ ਸਿੱਧੇ ਤੌਰ ਤੇ ਇਸਦਾ ਜ਼ਿੰਮੇਵਾਰ ਹੈ । ਫਾਰੈਸਟਰ ਅਤੇ ਰੇਂਜ ਅਫਸਰ ਵੀ ਇਸ ਦੀ ਨਿਗਰਾਨੀ ਕਰਦੇ ਹਨ। ਨਾਜਾਇਜ਼ ਰੁੱਖ ਕੱਟਣ ਜਾਂ ਸ਼ਾਖਾ ਤਰਾਸ਼ੀ ਦੇ ਕੇਸ ਭਾਰਤੀ ਵਣ ਐਕਟ ਅਧੀਨ ਕੰਪਾਉਂਡ ਕੀਤੇ ਜਾਂਦੇ ਹਨ ਜਾਂ ਇਨ੍ਹਾਂ ਦਾ ਕੋਰਟ ਵਿਚ ਚਲਾਣ ਕੀਤਾ ਜਾਂਦਾ ਹੈ ।

---

## Installation of Sugar Mill in Ludhiana District

*54 **Sardar Beant Singh**: Will the Minister for Agriculture be pleased to state whether there is any scheme to instal a sugar Mill in District Ludhiana; if so, the location thereof ?

**ਸਰਦਾਰ ਜਸਵਿੰਦਰ ਸਿੰਘ ਬਰਾੜ,** (ਸਹਿਕਾਰਤਾ ਮੰਤਰੀ) : ਸਹਿਕਾਰਤਾ ਖੇਤਰ ਵਿਚ ਖੰਡ ਮਿਲ ਦੋਰਾਹਾ ਜ਼ਿਲ੍ਹਾ ਲੁਧਿਆਣਾ ਵਿਚ ਲਗਾਉਣ ਦੀ ਤਜਵੀਜ਼ ਹੈ । ਲਾਈਸੈਂਸ ਦੀ ਮਨਜ਼ੂਰੀ ਹਾਸਲ ਕਰਨ ਲਈ ਅਰਜ਼ੀ ਭਾਰਤ ਸਰਕਾਰ ਨੂੰ ਭੇਜੀ ਜਾ ਚੁੱਕੀ ਹੈ। ਸ਼ੂਗਰ ਮਿਲ ਦੀ ਸਥਾਪਨਾ ਭਾਰਤ ਸਰਕਾਰ ਵਲੋਂ ਲਾਈਸੈਂਸ ਦੀ ਮਨਜ਼ੂਰੀ ਪ੍ਰਾਪਤ ਕਰਨ ਉਪਰੰਤ ਹੀ ਹੋਵੇਗੀ।

---

## Cropwise area of land under Irrigation in the State

*36. **Sardar Natha Singh Dalam**: Will the Chief Minister be pleased to state:—

(a) the cropwise area of land under Irrigation in the State since January, 1977;

(b) whether the water rate is remitted when the crops are damaged due to irregular supply of water for irrigation ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਪੰਜਾਬ ਸਟੇਟ ਵਿਚ ਸਮਾਂ 1 ਜਨਵਰੀ, 1977 ਤੋਂ 30 ਸਤੰਬਰ, 1977 ਤਕ ਫਸਲਵਾਰ ਸਿੰਜਾਈ ਹੇਠ ਰਕਬਾ ਹੇਠ ਲਿਖੇ ਅਨੁਸਾਰ ਹੈ :—

(ੳ)

| | ਰਬੀ 1976-1977 (1 ਜਨਵਰੀ 1977 ਤੋਂ 31 ਮਾਰਚ, 1977) | ਖਰੀਫ 1977 (1 ਅਪਰੈਲ, 1977 ਤੋਂ 30 ਸਤੰਬਰ, 1977 | ਜੋੜ |
|---|---|---|---|
| ਨਹਿਰਾਂ ਰਾਹੀਂ | 724772 ਏਕੜ | 3145343 ਏਕੜ | 3870115 ਏਕੜ |
| ਟਿਊਬਵੈਲਾਂ ਰਾਹੀਂ | 18591 ਏਕੜ | 49479 ਏਕੜ | 68070 ਏਕੜ |

(ਅ) ਹਾਂ ਜੀ।

**Supply of power to the Tubewells in the State**

*65 **Giani Kundan Singh Patang**: Will the Chief Minister be pleased to state:—

(a) whether there is any proposal under the consideration of the Government to give electric power to the Tubewells for at least eight hours a day;

(b) whether the Government proposes to reduce flat rate by Rs. 2/- per day when power is supplied for a period of less than eight hours ?

**ਸਰਦਾਰ ਪਰਕਾਸ਼ ਸਿੰਘ ਬਾਦਲ**: (ੳ) ਰਬੀ ਅਤੇ ਖਰੀਫ ਫਸਲਾਂ ਦੀ ਬਿਜਾਈ ਅਤੇ ਵਾਢੀ ਵੇਲੇ ਬਿਜਲੀ ਅੱਠ ਘੰਟੇ ਪ੍ਰਤਿ ਦਿਨ ਉਪਲੱਬਧ ਕੀਤੀ ਜਾਂਦੀ ਹੈ। ਇਸ ਵੇਲੇ 20–21 ਘੰਟੇ ਪ੍ਰਤਿ ਦਿਨ ਬਿਜਲੀ ਦੀ ਸਪਲਾਈ ਦਿੱਤੀ ਜਾਂਦੀ ਹੈ।

(ਅ) ਫਲੈਟ ਰੇਟ ਪਹਿਲਾਂ ਹੀ 17 ਰੁਪਏ ਤੋਂ ਘਟਾ ਕੇ 13 ਰੁਪਏ ਪ੍ਰਤਿ ਬ੍ਰਿਟਿਸ਼ ਹੋਰਸ ਪਾਵਰ ਪ੍ਰਤਿ ਮਹੀਨਾ ਕਰ ਦਿਤਾ ਗਿਆ ਹੈ। ਇਹ ਫਲੈਟ ਰੇਟ 4 ਘੰਟੇ ਰੋਜ਼ ਦੀ ਪਾਵਰ ਸਪਲਾਈ ਤੇ ਆਧਾਰਤ ਹੈ। ਇਸ ਨੂੰ ਹੋਰ ਘਟਾਉਣ ਦੀ ਕੋਈ ਤਜ਼ਵੀਜ਼ ਨਹੀਂ।

**ਰਾਜ ਵਿਚ ਲੁੱਟ ਮਾਰ ਦੇ ਕੇਸ**

*75 **ਸਰਦਾਰ ਬਚਨ ਸਿੰਘ ਚੀਮਾ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਉਨ੍ਹਾਂ ਨੂੰ ਇਸ ਗੱਲ ਦਾ ਪਤਾ ਹੈ ਕਿ ਪਿਛਲੇ ਤਿੰਨ ਚਾਰ ਸਾਲਾਂ ਵਿਚ ਰਾਜ ਵਿਚ ਲੁੱਟ ਮਾਰ ਖਾਸ ਤੌਰ ਤੇ ਜੇਬ ਤਰਾਸ਼ੀਆਂ ਦੀਆਂ ਵਾਰਦਾਤਾਂ ਵਿਚ ਕਾਫੀ ਵਾਧਾ ਹੋਇਆ ਹੈ।

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਇਸ ਜੁਰਮ ਨੂੰ ਰੋਕਣ ਲਈ ਕੋਈ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪਰਕਾਸ਼ ਸਿੰਘ ਬਾਦਲ**: (ੳ) ਨਹੀਂ ਜੀ।

(ਅ) ਫਿਰ ਭੀ ਇਨ੍ਹਾਂ ਦੀ ਰੋਕ ਥਾਮ ਤੇ ਖੋਜ ਕੱਢਣ ਲਈ ਖਾਸ ਕਾਰਵਾਈ ਕੀਤੀ ਜਾ ਰਹੀ ਹੈ। ਖਾਸ ਖੋਜ ਸਟਾਫ ਬਣਾਏ ਗਏ ਹਨ ਅਤੇ ਗਜ਼ਟਿਡ ਅਫਸਰ ਲੁੱਟ ਮਾਰ ਦੇ ਕੇਸਾਂ ਵਿਚ ਖੁਦ ਤੁਰੰਤ ਮੌਕੇ ਤੇ ਪੁੱਜਕੇ ਤਫਤੀਸ਼ ਕਰਦੇ ਹਨ।

## UNSTARRED QUESTIONS AND ANSWERS

**ਰਾਜ ਵਿਚ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਕਾਲਜ/ਸਕੂਲਾਂ ਦੇ ਲੈਕਚਰਾਰ ਅਤੇ ਸਕੂਲਾਂ ਦੇ ਮੁੱਖੀਆਂ ਦੇ ਗਰੇਡ ਅਤੇ ਸਕੇਲ**

6. **ਕਾਮਰੇਡ ਸੱਤ ਪਾਲ ਡਾਂਗ**: ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) 1 ਜਨਵਰੀ, 1973 ਤੋਂ ਪਹਿਲਾਂ ਰਾਜ ਵਿਚ ਕਾਲਜ ਲੈਕਚਰਾਰਾਂ ਦੇ ਤਨਖਾਹ ਸਕੇਲ ਕੀ ਸਨ ਅਤੇ ਸਰਕਾਰੀ ਕਾਲਜਾਂ ਅਤੇ ਸਹਾਇਤਾ ਪਰਾਪਤ ਕਾਲਜਾਂ ਵਿੱਚ ਵੱਖ ਵੱਖ ਤੌਰ ਤੇ ਉਨਾਂ ਦੇ ਹੁਣ ਕੀ ਤਨਖਾਹ ਸਕੇਲ ਹਨ;

[ਕਾਮਰੇਡ ਸੱਤ ਪਾਲ ਡਾਂਗ]

(ਅ) 1 ਜਨਵਰੀ, 1973 ਤੋਂ ਪਹਿਲਾਂ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਸਕੂਲਾਂ ਵਿੱਚ ਸਕੂਲਾਂ ਦੇ ਮੁੱਖੀਆਂ ਦੇ ਤਨਖਾਹ ਸਕੇਲ ਕੀ ਸਨ ਅਤੇ ਹੁਣ ਕੀ ਹਨ ?

**ਸਰਦਾਰ ਸੁਖਜਿੰਦਰ ਸਿੰਘ** : (ੳ) 1 ਜਨਵਰੀ, 1973 ਤੋਂ ਪਹਿਲਾਂ ਸਰਕਾਰੀ ਅਤੇ ਸਹਾਇਤਾ ਪ੍ਰਾਪਤ ਕਾਲਜਾਂ ਵਿਚ ਲੈਕਚਰਾਰਾਂ ਦੇ ਤਨਖਾਹ ਸਕੇਲ :

(1) 300--600 ਰੁਪਏ
(2) 400--800 ਰੁਪਏ
(3) 700--1,100 ਰੁਪਏ

ਸਰਕਾਰੀ ਅਤੇ ਸਹਾਇਤਾ ਪਰਾਪਤ ਕਾਲਜਾਂ ਵਿਚ ਇਸ ਸਮੇਂ ਲੈਕਚਰਾਰਾਂ ਦੇ ਤਨਖਾਹ ਸਕੇਲ

ਰੁਪਏ 700--40--1,100--ਨਿਪੁਨਤਾ ਰੋਕ--50--ਅਸੈਸਮੈਂਟ--50--1,600

(ਅ) ਸਰਕਾਰੀ ਸਕੂਲਾਂ ਦੇ ਮੁੱਖੀਆਂ ਦੇ ਮਿਤੀ 1 ਜਨਵਰੀ, 1973 ਤੋਂ ਪਹਿਲਾਂ ਅਤੇ ਬਾਅਦ ਦੇ ਤਨਖਾਹ ਸਕੇਲ :

| | | |
|---|---|---|
| (1) | ਸਰਕਾਰੀ ਹਾਈ ਸਕੂਲਾਂ ਦੇ ਹੈਡ-ਮਾਸਟਰਾਂ ਦੇ ਤਨਖਾਹ ਸਕੇਲ | 300--25--450/25--600 ਰੁਪਏ |
| (2) | ਸਲੈਕਸ਼ਨ ਗਰੇਡ | 400--30--640/40--800 ਰੁਪਏ |
| (3) | ਸਰਕਾਰੀ ਹਾਇਰ ਸੈਕੰਡਰੀ ਸਕੂਲਾਂ ਦੇ ਪ੍ਰਿੰਸੀਪਲਾਂ ਦੇ ਤਨਖਾਹ ਸਕੇਲ | 400--30--640/40--800 ਰੁਪਏ |
| (4) | ਸਲੈਕਸ਼ਨ ਗਰੇਡ | 700--40--980/40--1,100 ਰੁਪਏ |

ਮਿਤੀ 1 ਜਨਵਰੀ, 1973 ਤੋਂ ਪਹਿਲਾਂ ਅਤੇ ਮੌਜੂਦਾ ਸਹਾਇਤਾ ਪ੍ਰਾਪਤ ਸਕੂਲਾਂ ਦੇ ਮੁੱਖੀਆਂ ਦੇ ਤਨਖਾਹ ਸਕੇਲ :

| | | |
|---|---|---|
| (1) | ਸਹਾਇਤਾ ਪਰਾਪਤ ਹਾਈ ਸਕੂਲਾਂ ਦੇ ਹੈਡ ਮਾਸਟਰਾਂ ਦਾ ਤਨਖਾਹ ਸਕੇਲ | 300--25--450/25--600 ਰੁਪਏ |
| (2) | ਸਹਾਇਤਾ ਪ੍ਰਾਪਤ ਹਾਇਰ ਸੈਕੰਡਰੀ ਸਕੂਲਾਂ ਦੇ ਪ੍ਰਿੰਸੀਪਲਾਂ ਦੇ ਤਨਖਾਹ ਸਕੇਲ | 400--30--640/40--800 ਰੁਪਏ |

## Meeting of the general bodies of the Punjab State Co-operative Land Mortgage Bank

7. **Comrade Satya Pal Dang** : Will the Minister for Co-operation be pleased to state—

(a) whether the Co-operative Department issued any instructions in September, 1976 regarding action to be initiated by the Department in cases in which general body meetings of the

Co-operative Institutions are not held in time and in accordance with the legal provisions ; if so, a copy thereof be laid on the Table of the House ;

(b) whether in pursuance of these instructions, action has been taken against any defaulting Co-operative Institution ; if so, the names of such Institutions ?

**ਸਰਦਾਰ ਜਸਵਿੰਦਰ ਸਿੰਘ ਬਰਾੜ**; (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

---

**Embezzlement in the purchase of Uniforms for Class IV Employees in the Office of the Civil Surgeon, Jullundur.**

8. **Comrade Satya Pal Dang :** Will the Minister for Health and Family Planning be pleased to state—

(a) whether during August, 1975 the Civil Surgeon, Jullundur forwarded to the Vigilance Department any case of embezzlement etc. in connection with the purchase of uniforms for Class IV employees ;

(b) if the reply to part (a) above be in the affirmative, whether the findings of the Vigilance Department have been conveyed to the Civil Surgeon ;

(c) if the reply to part (b) above be in the affirmative, whether any departmental action has been taken against any officer/official on the basis of the said findings ;

(d) whether any legislator wrote a letter to him about this case in June, 1976 ; if so, the details thereof ?

**ਸ੍ਰੀ ਦੇਸ ਰਾਜ** :(ੳ) ਹਾਂ ਜੀ ।

(ਅ) ਨਹੀਂ ਜੀ ਕਿਉਂ ਜੋ ਚੌਕਸੀ ਵਿਭਾਗ ਵਲੋਂ ਅਜੇ ਤੱਕ ਕੋਈ ਨਿਰਨਾ ਨਹੀਂ ਆਇਆ ।

(ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।

(ਸ) ਹਾਂ ਜੀ, ਉਸ ਪੱਤਰ ਦੀ ਕਾਪੀ ਸਦਨ ਦੇ ਮੇਜ਼ ਤੇ ਰੱਖੀ ਜਾਂਦੀ ਹੈ ।

Copy

Ekta Bhawan,
Chheharta.

15th June, 1976.

My Dear Shri Balbir Singh,

I think you are already aware of the fact that there was a big scandal in the Jullundur Civil Hospital in 1975 in connection with purchase of some woollen uniforms for class four employees.

Uniforms worth about Rs 25 per piece were paid at the rate of Rs 65 per piece.The Union of the employees exposed the scandal. It had become quite clear that a huge amount had been misappropriated. Perhaps the case was given to the Vigilance Department for enquiry.It seems, the said department is sitting tight on it. Nothing seems to have been done departmently. No action against any job seems to have been taken as yet.

[Minister for Health]

You will agree with me that absence of prompt action in clear cases of corruption cannot but encourage further corruption.

I would, therefore, request you to personally look into this case, call for the file and to ensure action against the culprit as also against such officers/officials who may be found to be responsible for trying to hush up the case.

I would be thankful if I am informed of the action that you may take and the results thereof.

Yours sincerely,

(Sd.) . . . . . ,
(Satya Pal Dang),
M.L.A.

Shri Balbir Singh,
Health Minister,
Punjab, Chandigarh.

---

**Pending Proposals of the Improvement Trust, Amritsar**

9. **Comrade Satya Pal Dang :** Will the Minister for Finance be pleased to state—

(a) whether any proposal(s) of the Improvement Trust, Amritsar is pending with the Government for dropping some of its schemes, if so, the names of such schemes ;

(b) the time by which a final decision on the said proposal(s) is likely to be taken ?

**ਸਰਦਾਰ ਬਲਵੰਤ ਸਿੰਘ :** (ੳ) ਹਾਂ ਜੀ । ਇੰਪਰੂਵਮੈਂਟ ਟਰੱਸਟ, ਅੰਮ੍ਰਿਤਸਰ ਵਲੋਂ ਡਰਾਪ ਕਰਨ ਲਈ ਤਜਵੀਜ਼ ਕੀਤੀਆਂ ਹੇਠ ਲਿਖੀਆਂ ਦੋ ਸਕੀਮਾਂ ਸਰਕਾਰ ਪਾਸ ਪੈਂਡਿੰਗ ਹਨ :—

(1) ਪਾਰਟ ਗੋਵਾਲ ਮੰਡੀ ਏਰੀਆ ਡਿਵੈਲਪਮੈਂਟ ਸਕੀਮ ।

(2) ਐਡਜਾਇਨਿੰਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਡਿਵੈਲਪਮੈਂਟ ਸਕੀਮ ।

(ਅ) ਉਪਰੋਕਤ ਸਕੀਮ ਦੀ ਸਥਿਤੀ ਵੱਖ ਵੱਖ ਅਨੁਸਾਰ ਹੈ ਅਤੇ ਇਨ੍ਹਾਂ ਦਾ ਨਿਪਟਾਰਾ ਭਵਿਖ ਵਿਚ ਕੀਤਾ ਜਾਵੇਗਾ।

---

**ਹਾਥੀ ਕਮਿਸ਼ਨ ਦੀ ਰਿਪੋਰਟ ਲਾਗੂ ਕਰਨਾ**

55. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਦਵਾਈਆਂ (ਡਰੱਗਜ਼) ਤੇ ਹਾਥੀ ਕਮਿਸ਼ਨ ਦੀ ਰਿਪੋਰਟ ਵਿਚ ਦਰਜ਼ ਸਿਫਾਰਸ਼ਾਂ, ਨੂੰ ਲਾਗੂ ਕਰਨ ਦਾ ਵਿਚਾਰ ਰਖਦੀ ਹੈ, ਜੇਕਰ ਅਜਿਹਾ ਹੋਵੇ ਤਾਂ ਕਦੋਂ ਤੋਂ ?

**ਸ਼੍ਰੀ ਪ੍ਰੇਮ ਰਾਜ** : ਡਰੱਗਜ਼ ਅਤੇ ਫਾਰਮਾਸਿਊਟੀਕਲ ਉਦਯੋਗ ਬਾਰੇ ਕਮੇਟੀ ਦੀ ਰਿਪੋਰਟ ਹਾਲੇ ਤੱਕ ਭਾਰਤ ਸਰਕਾਰ ਦੇ ਵਿਚਾਰ ਅਧੀਨ ਹੈ। ਪੰਜਾਬ ਸਰਕਾਰ, ਲੋੜ ਅਨੁਸਾਰ ਉਸ ਸਮੇਂ ਕਾਰਵਾਈ ਕਰੇਗੀ ਜਦੋਂ ਭਾਰਤ ਸਰਕਾਰ ਆਪਣੇ ਵਿਚਾਰ ਅੰਤਮ ਕਰਕੇ, ਰਾਜ ਸਰਕਾਰ ਨੂੰ ਸੂਚਿਤ ਕਰੇਗੀ

---

## CALL ATTENTION NOTICES UNDER RULE 66

(Serial No. 6)

**Comrade Satya Pal Dang :** Sir, I beg to draw the attention of the Government towards a matter of urgent public importance, namely, that it has been recently reported in the Press that the extension works on the Shanan Power Project of the Punjab Electricity Board at Brot in Himachal Pradesh is being done with the help of "Slave labour".

A number of Oriya labourers engaged by the contractors and sub-contractors are said to have died during the last 6 months directly as a result of miserable and even intolerable working and living conditions. All labour laws are being violated most cynically.

In view of the moral and even legal responsibility of the Punjab State Electricity Board as the principal employer, these reports have brought a bad name to our State and particularly the Punjab Government.

In view of the obvious and urgent importance of the matter, the Government may please be asked to make a statement in the House.

**ਮੁੱਖ ਮੰਤਰੀ :** ਪੰਜਾਬ ਰਾਜ ਬਿਜਲੀ ਬੋਰਡ ਨੇ ਸ਼ਾਨਨ ਐਕਸਟੈਨਸ਼ਨ ਪ੍ਰਜੈਕਟ ਦੇ ਕੰਮ ਦਾ ਠੇਕਾ ਦਿੱਲੀ ਦੀ ਇਕ ਫਰਮ ਨੂੰ ਦਿੱਤਾ ਹੋਇਆ ਹੈ। ਇਹ ਜੋਗਿੰਦਰ ਨਗਰ ਅਤੇ ਬਰੋਟ ਦੀ ਵਾਦੀਆਂ ਵਿਚ ਹੋ ਰਹੇ ਹਨ। ਪੰਜਾਬ ਰਾਜ ਬਿਜਲੀ ਬੋਰਡ ਨੇ ਇਸ ਪ੍ਰਾਜੈਕਟ ਤੇ ਕੰਮ ਕਰਵਾਉਣ ਲਈ ਕੋਈ ਮਜ਼ਦੂਰ ਨੌਕਰ ਨਹੀਂ ਰੱਖੇ। ਇਹ ਤਾਂ ਕੇਵਲ ਠੇਕੇਦਾਰ ਨੇ ਹੀ ਰੱਖੇ ਹਨ। ਨਿਗਰਾਨ ਇੰਜੀਨੀਅਰ ਉਸਾਰੂ ਹੁੱਲਕਾ, ਸ਼ਾਨਨ ਪਰੋਜੈਕਟ ਜੋਗਿੰਦਰ ਨਗਰ ਤੋਂ ਪਰਾਪਤ ਹੋਈ ਰਿਪੋਰਟ ਅਨੁਸਾਰ ਠੇਕੇਦਾਰ ਨੂੰ ਜੋਗਿੰਦਰ ਨਗਰ ਅਤੇ ਬਰੋਟ ਵਿਖੇ ਸਾਰੇ ਕਾਮੇ ਨਹੀਂ ਮਿਲ ਸਕੇ। ਉਸ ਨੂੰ ਇਹ ਕਾਮੇ ਉੜੀਸਾ ਤੋਂ ਲਿਆਉਣੇ ਪਏ ਜੋ ਮਜ਼ਦੂਰ ਉਥੋਂ ਆਏ ਉਹ ਬਰੋਟ ਵਾਦੀ ਦੀ ਠੰਢ ਤੋਂ ਜਾਣੂ ਨਹੀਂ ਸਨ ਅਤੇ ਨਾਂ ਹੀ ਉਹ ਕਦੀ ਇੰਨੀ ਠੰਢ ਵਿਚ ਰਹੇ ਸਨ। ਨਮੋਨੀਆ ਅਤੇ ਡਾਈਸੈਂਟਰੀ ਨਾਲ 6 ਮਜ਼ਦੂਰ ਮਰ ਗਏ ਸਨ। ਨਿਗਰਾਨ ਇੰਜੀਨੀਅਰ ਨੇ ਠੇਕੇਦਾਰ/ਛੋਟੇ ਠੇਕੇਦਾਰ ਨੂੰ ਰਾਜ਼ੀ ਕੀਤਾ ਕਿ ਉਹ ਇਨ੍ਹਾਂ ਮਜ਼ਦੂਰਾਂ ਨੂੰ ਕਾਫੀ ਮਿਕਦਾਰ ਵਿਚ ਰੋਟੀ ਅਤੇ ਕਪੜਾ ਮੁਹੱਈਆ ਕਰੇ। ਹੁਣ ਇਹ ਕਾਮੇ ਗਰਮ ਕਪੜੇ ਜੁੱਤੇ, ਦੋ ਕੰਬਲ ਅਤੇ ਸੌਣ ਲਈ ਲਕੜੀ ਦੇ ਤਖਤੇ ਲੈ ਰਹੇ ਹਨ। ਇਸ ਨਾਲ ਠੰਢ ਦਾ ਅਸਰ ਘੱਟ ਤੋਂ ਘੱਟ ਹੁੰਦਾ ਹੈ। ਇਹ ਦੁਖਦਾਇਕ ਮੌਤਾਂ ਦੂਜੇ ਰਾਜ ਦੇ ਇਲਾਕੇ ਵਿਚ ਵਾਪਰੀਆਂ ਹਨ। ਪੰਜਾਬ ਰਾਜ ਬਿਜਲੀ ਬੋਰਡ ਦੇ ਮੌਕੇ ਦੇ ਅਫਸਰ ਯਤਨ ਕਰਦੇ ਰਹਿੰਦੇ ਹਨ ਕਿ ਠੇਕੇਦਾਰ ਇਨ੍ਹਾਂ ਕਾਮਿਆਂ ਨੂੰ ਕਾਫੀ ਮਿਕਦਾਰ ਵਿਚ ਅਤੇ ਵਾਜਬ ਸਹੂਲਤਾਂ ਦੇਵੇ।

**ਕਾਮਰੇਡ ਸੱਤ ਪਾਲ ਡਾਂਗ :** ਕੀ ਚੀਫ ਮਨਿਸਟਰ ਸਾਹਿਬ ਦੱਸਣਗੇ ਕਿਉਂਕਿ ਇਹ ਕਾਮੇ ਪੰਜਾਬ ਬਿਜਲੀ ਬੋਰਡ ਦੇ ਠੇਕੇ ਤੇ ਸਨ ਇਸ ਲਈ ਇਨ੍ਹਾਂ ਮਜ਼ਦੂਰਾਂ ਦੀ ਕੰਡੀਸ਼ਨ ਚੰਗੀ ਹੋਣੀ ਚਾਹੀਦੀ ਹੈ। ਜਿਨ੍ਹਾਂ ਠੇਕੇਦਾਰਾਂ ਦੇ ਕਾਰਣ ਇਨ੍ਹਾਂ ਮਜ਼ਦੂਰਾਂ ਦੀ ਹਾਲਤ ਇਤਨੀ ਮਾੜੀ ਹੋਈ ਹੈ, ਕੀ ਚੀਫ ਮਨਿਸਟਰ ਸਾਹਿਬ, ਹਿਮਾਚਲ ਪਰਦੇਸ਼ ਦੀ ਸਰਕਾਰ ਦੇ ਚੀਫ ਮਨਿਸਟਰ ਨੂੰ ਇਸ ਬਾਰੇ ਲਿਖਣ ਲਈ ਤਿਆਰ ਹਨ ਕਿ ਉਥੇ ਇਨ੍ਹਾਂ ਠੇਕੇਦਾਰਾਂ ਦੇ ਖਿਲਾਫ ਕਰੀਮੀਨਲ ਕੇਸਿਜ਼ ਰਜਿਸਟਰ ਕਰਨ ਅਤੇ ਠੇਕੇਦਾਰਾਂ ਦੀ ਬਜਾਏ ਗੌਰਮਿੰਟ ਡਿਪਾਰਟਮੈਂਟ ਦੇ ਕਾਮੇ ਰੱਖੇ ਜਾਣ ਤਾਂ ਕਿ ਲੇਬਰਰਜ਼ ਨੂੰ ਚੰਗੀਆਂ ਸਹੂਲਤਾਂ ਮਿਲ ਸਕਣ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਪੰਜਾਬ ਰਾਜ ਬਿਜਲੀ ਬੋਰਡ ਪ੍ਰਿੰਸੀਪਲੀ ਐਂਪਲਾਇਰ ਨਹੀਂ ਹੈ। ਇਸ ਲਈ ਕੋਈ ਐਕਸ਼ਨ ਨਹੀਂ ਹੋ ਸਕਦਾ ਹੈ। ਪਰ ਮਾਰਲ ਬਾਈਂਡਿੰਗ ਜਿਹੜੀ ਬਣਦੀ ਹੈ, ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਮੈਂ ਹਿਮਾਚਲ ਪਰਦੇਸ਼ ਦੇ ਚੀਫ ਮਨਿਸਟਰ ਸਾਹਿਬ ਨੂੰ ਲਿਖ ਦੇਵਾਂਗਾ ਕਿ ਉਥੇ ਮਜ਼ਦੂਰਾਂ ਲਈ ਪੂਰਾ ਇੰਤਜ਼ਾਮ ਕਰਵਾਉਣ ਅਤੇ ਪੰਜਾਬ ਬਿਜਲੀ ਬੋਰਡ ਨੂੰ ਵੀ ਕਹਾਂਗਾ ਕਿ ਉਥੇ ਪੂਰਾ ਪ੍ਰਬੰਧ ਕਰੇ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਸਪੀਕਰ ਸਾਹਿਬ, 70,000 ਲੋਕਾਂ ਨੂੰ ਰਿਪਰੈਜ਼ੈਂਟ ਕਰਨ ਵਾਲੇ ਨੂੰ ਕਾਰ ਦੇ ਥੱਲੇ ਦੇਣ ਲੱਗੇ ਸਨ.........

**Mr. Speaker**: Please come to my Chamber.

## STATEMENT BY THE CHIEF MINISTER *RE.* EMPLOYEES' DEMANDS

**Mr. Speaker :** The Chief Minister is to make a statement.

**Chief Minister** (Sardar Parkash Singh Badal) : Mr. Charanjit Singh Walia, President of the Punjab Subordinate Services Federation alongwith members of his Executive Committee met me on 5th January, 1978. They discussed with me at length some of the major demands of the Punjab Subordinate Services Federation with particular reference to grant of fixed medical allowance, association of representatives of the Federation with the Pay Commission, modification of the terms of reference of the Pay Commission and release of additional dearness allowance granted by the Central Government.

The members of the executive of the Federation gave a solemn assurance that they were appreciative of the financial constraints of the Government and that they were ready to co-operate fully with the Pay Commission constituted by the Punjab Government. A patient hearing was given to the representatives and their demands were considered carefully. After detailed deliberations, it was decided :—

(i) That Dearness Allowance on the Central Pattern would be released to the Punjab Government Employees with effect from September, 1977.

(ii) It was further decided that the terms of reference of the Pay Commission would be modified to include "revision" in structure and pay scales in place of "changes" in structure and pay scales mentioned in the terms of reference.

In order to discuss other demands, it was decided that the Federation Executive would again meet me today.

## PERSONAL EXPLANATIONS

**Comrade Satya Pal Dang :** Sir, on a point of personal explanation.

**Mr. Speaker :** I will permit you to raise a point of personal explanation, but no debate should ensue from it.

**ਕਾਮਰੇਡ ਸੱਤ ਪਾਲ ਡਾਂਗ** : ** ** ** **

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਇਹ ਮੈਨਸ਼ਨ ਨਹੀਂ ਕੀਤਾ ਪਰ ਤੁਸੀਂ ਇਹ ਗੱਲ ਕਰ ਲਓ

**ਕਾਮਰੇਡ ਸੱਤ ਪਾਲ ਡਾਂਗ** : ** ** ** ** **

**ਸ੍ਰੀ ਸਪੀਕਰ** : ਇਹ ਪਰਸਨਲ ਐਕਸਪਲੈਨੇਸ਼ਨ ਤਾਂ ਨਹੀਂ ਬਣਦੀ। ਇਸ ਲਈ ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ।

**ਸਰਦਾਰ ਕਿਰਪਾਲ ਸਿੰਘ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ** (ਸਰਦਾਰ ਸੁਖਦੇਵ ਸਿੰਘ ਢੀਂਡਸਾ) : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਸਪੀਕਰ ਸਾਹਿਬ, ਕਿ ਕਾਮਰੇਡ ਸੱਤਪਾਲ ਡਾਂਗ ਜੀ ਨੂੰ ਮੈਂ ਦਸਣਾ ਚਾਹੁੰਦਾ ਹਾਂ ਕਿ ਜਿਸ ਵੇਲੇ ਸੰਜੇ ਗਾਂਧੀ ਉਥੇ ਆਏ ਸਨ ਤਾਂ ਸਾਡੇ ਬਹੁਤ ਸਾਰੇ ਆਦਮੀਆਂ ਨੂੰ ਅੰਦਰ ਕਰ ਦਿੱਤਾ ਗਿਆ ਸੀ, ਜਿਸ ਦਾ ਕਿ ਮੈਂ ਵੀ ਸ਼ਿਕਾਰ ਸੀ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਮਰੇਡ ਸੱਤਪਾਲ ਡਾਂਗ ਵੀ ਉਥੇ ਸਨ, ਕੀ ਉਨ੍ਹਾਂ ਨੇ ਆਵਾਜ਼ ਉਠਾਈ ? (ਸ਼ੇਮ, ਸ਼ੇਮ)।

**ਸ੍ਰੀ ਸਪੀਕਰ** : ਮੈਂ ਹਾਊਸ ਦੇ ਮੈਂਬਰ ਸਾਹਿਬਾਨ ਦੀ ਵਾਕਫੀਅਤ ਵਾਸਤੇ ਇਹ ਦਸਣਾ ਚਾਹੁੰਦਾ ਹਾਂ ਕਿ ਜਦੋਂ ਵੀ ਕਿਸੇ ਪਾਰਟੀ ਤੇ ਐਲੀਗੇਸ਼ਨ ਲਗਾਉਣਾ ਹੋਵੇ ਤਾਂ ਜਿਹੜਾ ਪਰਾਪਰ ਪਰੋਸੀਜ਼ਰ ਹੈ, ਉਹ ਇਹ ਹੈ ਕਿ ਪਾਰਟੀ ਦਾ ਲੀਡਰ ਜਿਹੜਾ ਹੈ, ਉਹ ਰਿਟਨ ਸਟੇਟਮੈਂਟ ਸਪੀਕਰ ਕੋਲ ਭੇਜੇ ਅਤੇ ਉਸਤੋਂ ਬਾਅਦ ਹੀ ਕੰਸਿਡਰ ਕੀਤਾ ਜਾ ਸਕਦਾ ਹੈ। ਪਰ ਕਿਉਂਕਿ ਅਸੀਂ ਕਾਮਰੇਡ ਸੱਤਪਾਲ ਡਾਂਗ ਦੀ ਗੱਲ ਸੁਣਨਾ ਚਾਹੁੰਦੇ ਸੀ, ਇਸ ਲਈ ਅਲਾਓ ਕੀਤਾ ਹੈ।

**ਸਰਦਾਰ ਸੁਖਦੇਵ ਸਿੰਘ ਢਿਲੋਂ** : ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਮੇਰਾ ਪਆਇੰਟ ਆਫ ਪਰਸਨਲ ਐਕਸਪਲੈਨੇਸ਼ਨ ਇਹ ਹੈ ਕਿ ਕਾਮਰੇਡ ਸੱਤ ਪਾਲ ਡਾਂਗ ਨੇ ਕਿਹਾ ਹੈ ਕਿ ਉਹ ਸੰਜੇ ਗਾਂਧੀ ਦੇ ਸਵਾਗਤ ਵਾਸਤੇ ਨਹੀਂ ਆਏ, ਹੋ ਸਕਦਾ ਹੈ ਕਿ ਇਹ ਠੀਕ ਹੋਵੇ। ਪਰ ਇਨ੍ਹਾਂ ਨੇ ਇਹ ** ਕਿਹਾ ਹੈ। ਸਾਡੇ ਚੀਫ ਮਨਿਸਟਰ ਸਾਹਿਬ ਦੀ ਪਾਰਟੀ ਦੀ ਗੱਲ ਕੀਤੀ ਹੈ। ਮੈਂ ਉਨ੍ਹਾਂ ਦੇ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਬਠਿੰਡੇ ਜੇਲ੍ਹ ਦੇ ਵਿਚ ਉਸ ਵੇਲੇ ਸੀ। ਸੀ. ਪੀ. ਆਈ. ਦੇ ਵਰਕਰਜ਼ ਸੰਜੇ ਗਾਂਧੀ ਦੇ ਦੌਰੇ ਸਮੇਂ ਉਥੇ ਆਏ। ਉਸ ਤੋਂ ਬਾਅਦ ਮੈਨੂੰ ਜਦੋਂ ਕਿ ਮੈਂ ਬਠਿੰਡੇ ਜੇਲ੍ਹ ਵਿਚ ਸੀ ਮਿਲਣ ਆਏ। ਉਨ੍ਹਾਂ ਦੇ ਵਿਚ ਕਾਮਰੇਡ ਬਾਬੂ ਸਿੰਘ ਵੀ ਸਨ।

**Expunged as ordered by the Chair.

**ਮਾਸਟਰ ਬਾਬੂ ਸਿੰਘ** : ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ। ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਜਿਹੜੀ ਢਿਲੋਂ ਸਾਹਿਬ ਨੇ ਗਲਤ ਬਿਆਨੀ ਕੀਤੀ ਹੈ ਅਤੇ ** ਦਾ ਲਫਜ਼ ਵੀ ਇਸਤੇਮਾਲ ਕੀਤਾ ਹੈ, ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਸਪੀਕਰ** : ** ਲਫਜ਼ ਡਿਲੀਟ ਕੀਤਾ ਜਾਵੇ।

**Shri A. Vishwanathan :** ** ** ** ** **

**Mr. Speaker :** This is no point of order.

**Chaudhri Kanshi Ram :** ** ** ** **

(*Interruption and noise in the House*)

**Mr. Speaker :** Sorry, this is no point of order.

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੇਰੀ ਪਰਾਰਥਨਾ ਇਹ ਹੈ ਕਿ ਜ਼ੀਰੋ ਆਵਰ ਵਾਸਤੇ ਮੈਂ ਸਬਮਿਸ਼ਨ ਕਰਨਾ ਚਾਹੁੰਦਾ ਸੀ ਕਿ ਇਧਰ ਤੁਹਾਡੀ ਨਿਗਾਹ ਪੈਂਦੀ ਨਹੀਂ। ਬਾਰ ਬਾਰ ਅਸੀਂ ਖੜ੍ਹੇ ਹੁੰਦੇ ਹਾਂ ਪਰ ਇਧਰ ਤੁਹਾਡੀ ਨਿਗਾਹ ਪੈਂਦੀ ਨਹੀਂ (ਵਿਘਨ) ਮੈਂ ਸਬਮਿਸ਼ਨ ਜ਼ੀਰੋ ਆਵਰ ਤੇ ਕਰਨਾ ਚਾਹੁੰਦਾ ਸੀ। ਕੁਐਸ਼ਚਨ ਨੰਬਰ 5 ਸੀ ਇਹ ਬੜਾ ਇੰਪਾਰਟੈਂਟ ਸਵਾਲ ਸੀ। ਮਿਊਂਸਪੈਲਟੀ ਤੋਂ ਟਰੱਕ ਢੋ ਢੋ ਕੇ ਲੈ ਗਏ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਖਰਚਾ ਕਿਸਨੇ ਕੀਤਾ ਅਤੇ ਇਹ ਖਰਚਾ ਕਿਸ ਤੇ ਪਏਗਾ ਔਰ ਕਿਸ ਦੀ ਇਸ ਬਾਰੇ ਕੁਰਕੀ ਹੋਵੇਗੀ। ਮੇਰੀ ਸਬਮਿਸ਼ਨ ਹੈ ਕਿ ਇਸ ਸਵਾਲ ਤੇ ਸਪਲੀਮੈਂਟਰੀ ਕਰਨ ਲਈ ਕਲ ਵਾਸਤੇ ਰਖ ਲਿਆ ਜਾਵੇ (ਵਿਘਨ)

**ਸ੍ਰੀ ਸਪੀਕਰ** : ਇਹ ਨਹੀਂ ਹੋ ਸਕਦਾ। ਮੈਂ ਤੁਹਾਡੇ ਜਜ਼ਬਾਤ ਨਾਲ ਸਹਿਮਤ ਹਾਂ। ਹੁਣ ਕੋਈ ਚਾਰਾ ਨਹੀਂ ਹੈ। ਨਵਾਂ ਸਵਾਲ ਦੇ ਦਿਉ।

**ਕਾਮਰੇਡ ਸੱਤ ਪਾਲ ਡਾਂਗ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

## WALK OUT.

**ਕਾਮਰੇਡ ਸੱਤ ਪਾਲ ਡਾਂਗ** : ਚੀਫ ਮਨਿਸਟਰ ਸਾਹਿਬ ਨੂੰ ਗਰੇਸ ਸ਼ੋ ਕਰਕੇ ਆਪਣੀ ਗਲਤੀ ਨੂੰ ਐਡਮਿਟ ਕਰਨਾ ਚਾਹੀਦਾ ਸੀ (ਵਿਘਨ) ਪਰ ਕਿਉਂਕਿ ਇਹ ਇਸ ਤਰ੍ਹਾਂ ਨਹੀਂ ਕਰ ਰਹੇ ਇਸ ਲਈ ......

As a protest we walk out.

(At this stage the Members of the C.P.I. Group present in the House staged a walk out).

---

**Expunged as ordered by the Chair.

## PAPERS LAID ON THE TABLE OF THE HOUSE

**Industries Minister** (Shri Balramji Dass Tandon) : Sir, I beg to lay on the Table **the Supplementary Report (Civil) of the Comptroller and Auditor-General of India for the year 1975-76, as required under Article 151(2) of the Constitution of India.

### *LEGISLATIVE BUSINESS*

## THE PUNJAB CO-OPERATIVE SOCIETIES (AMENDMENT) BILL, 1978

**Co-operation Minister** (Sardar Jaswinder Singh Brar) : Sir, I beg to move for leave to introduce the Punjab Co-operative Societies (Amendment) Bill.

**Mr. Speaker :** Motion moved—

That leave be granted to introduce the Punjab Co-operative Societies (Amendment) Bill.

**Mr. Speaker :** Question is—

That leave be granted to introduce the Punjab Co-operative Societies (Amendment) Bill.

*The motion was carried.*

**Co-operation Minister** (Sardar Jaswinder Singh Brar) : Sir, I beg to introduce the Punjab Co-operative Societies (Amendment) Bill.

## DISCUSSION ON GOVERNOR'S ADDRESS

**Sardar Kirpal Singh** (Amritsar South) : Sir, I beg to move — that an Address be presented to the Governor in the following terms:—

"That the Members of this House assembled in this Session are deeply grateful to the Governor for the Address which he has been pleased to deliver to the House on the 4th January, 1978."

**ਕਾਮਰੇਡ ਸੱਤ ਪਾਲ ਡਾਂਗ** : ਇਸ ਤੋਂ ਪਹਿਲਾਂ ਕਿ ਕੰਮ ਸ਼ੁਰੂ ਹੋਵੇ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕੀ ਇਹ ਸੀਟਾਂ ਦਾ ਅਰੇਂਜਮੈਂਟ ਪਰਮਾਨੈਂਟ ਹੈ ਜਾਂ ਕਿ ਟੈਮਪਰੇਰੀ ਹੈ ? ਅਸੀਂ 7 ਹਾਂ ਅਤੇ ਇਹ 3 ਹਨ । (ਹਾਸਾ)

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਉਥੇ ਗੱਲ ਕਰ ਲਵਾਂਗੇ।

**ਸਰਦਾਰ ਕਿਰਪਾਲ ਸਿੰਘ** : ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦਾ ਮਤਾ ਪੇਸ਼ ਕਰਦਿਆਂ ਹੋਇਆਂ ਸਭ ਤੋਂ ਪਹਿਲਾਂ ਮੈਂ ਉਨ੍ਹਾਂ ਦੀ ਇਸ ਗਲ ਲਈ ਸ਼ਲਾਘਾ ਕਰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਹਾਲਾਤ ਵਿਚ ਔਰ ਭਾਰਤ ਦੀ ਪਾਰਲੀਮੈਂਟ ਔਰ ਪੰਜਾਬ ਅਸੰਬਲੀ ਦੇ ਚੁਣੇ ਜਾਣ ਵਾਲੇ ਮੈਂਬਰਾਂ ਦੀ ਔਰ ਅਕਾਲੀ ਜਨਤਾ ਪਾਲਿਸੀਆਂ ਦੀ ਸ਼ਲਾਘਾ ਕੀਤੀ ਹੈ। ਉਨ੍ਹਾਂ ਨੇ ਬੜੀ ਠੀਕ ਬਾਤ ਕੀਤੀ ਹੈ। ਇਹ ਬੜੀਆਂ ਭਾਰੀਆਂ ਕੁਰਬਾਨੀਆਂ ਨਾਲ ਹਾਸਲ ਕੀਤੀ ਹੋਈ ਸਰਕਾਰ

**Placed in the Library.

[ਸਰਦਾਰ ਕਿਰਪਾਲ ਸਿੰਘ]

ਜਿਸ ਦੀਆਂ ਪਾਲਸੀਆਂ ਅਵਾਮੀ ਹਨ, ਜਿਹੜੀ ਕੁਰੱਪਸ਼ਨ ਦੇ ਖਿਲਾਫ ਔਰ ਐਮਰਜੈਂਸ਼ੀ ਦੀਆਂ ਜ਼ਿਆਦਤੀਆਂ ਦੇ ਖਿਲਾਫ, ਡੈਮੋਕਰੇਸੀ ਦੇ ਕਤਲ ਦੇ ਖਿਲਾਫ ਜੁਰਮਾਂ ਦੀ ਰੋਕਥਾਮ ਔਰ ਹਮੇਸ਼ਾ ਲਈ ਖਤਮ ਕਰਨ ਲਈ ਜਿਨ੍ਹਾਂ ਨੇ ਪਰਣ ਲਿਆ ਹੈ, ਮੈਂ ਕਹਿ ਸਕਦਾ ਹਾਂ ਕਿ ਅਜ ਜਦੋਂ ਅਸੀਂ ਗਵਰਨਰ ਸਾਹਿਬ ਦੇ ਐਡਰੈਸ ਤੇ ਧੰਨਵਾਦ ਦੀ ਗਲ ਕਰਦੇ ਹਾਂ ਤਾਂ ਸਾਨੂੰ ਪਹਿਲਾਂ ਧੰਨਵਾਦ ਉਨ੍ਹਾਂ ਦਾ ਕਰਨਾ ਚਾਹੀਦਾ ਸੀ ਜਿਨ੍ਹਾਂ ਲੋਕਾਂ ਦੀ ਮਿਹਰਬਾਨੀ ਨਾਲ ਜਨਤਾ ਅਕਾਲੀ ਸਰਕਾਰ ਇਥੇ ਪੰਜਾਬ ਵਿਚ ਆਈ ਹੈ ਔਰ ਜਨਤਾ ਸਰਕਾਰ ਸੈਂਟਰ ਵਿਚ ਆਈ ਹੈ ਔਰ ਉਨ੍ਹਾਂ ਲੋਕਾਂ ਦਾ ਜਿਨ੍ਹਾਂ ਨੇ ਬਹੁਤ ਜ਼ਬਰਦਸਤ ਮੁਸੀਬਤਾਂ ਝਲ ਕੇ ਹਲਾਕੂ ਵਰਗੇ ਜ਼ਾਲਮ ਔਰ ਹਿਟਲਰ ਵਰਗੇ ਡਿਕਟੇਟਰਾਂ ਦੇ ਜ਼ੁਲਮ ਸਹਿ ਕੇ ਆਪਣੇ ਅਜ਼ਮ ਤੇ ਕਾਇਮ ਰਹਿ ਕੇ ਸਾਰੀਆਂ ਚੀਜ਼ਾਂ ਠੁਕਰਾ ਦਿਤੀਆਂ ਔਰ ਉਸਦਾ ਨਤੀਜਾ ਬਿਲਕੁਲ ਸਾਡੇ ਸਾਹਮਣੇ ਆ ਗਿਆ :

"ਖੂਨ ਦੀਵਾਨਾ ਹੈ ਦਾਮਨ ਸੇ ਲਪਕ ਸਕਤਾ ਹੈ,
ਸ਼ੋਲਾਏ ਤੁੰਦ ਹੈ ਖਰਮਨ ਸੇ ਲਪਕ ਸਕਤਾ ਹੈ" ।

ਉਹ ਖੂਨ ਜਿਹੜਾ ਅਸੀਂ ਵੇਖਿਆ ਜਾਰਜ ਫਰਨੈਂਡਜ਼ ਦੇ ਭਾਈ ਨੂੰ ਕਈ ਦਿਨ ਮਾਰ ਕੁਟ ਤੋਂ ਬਾਅਦ ਪੁਲਿਸ ਨੂੰ ਹੁਕਮ ਸੀ ਕਿ ਜਦੋਂ ਉਨ੍ਹਾਂ ਨੂੰ ਪਿਆਸ ਲਗੇ ਤਾਂ ਪਾਣੀ ਦੀ ਬਜਾਏ ਉਨ੍ਹਾਂ ਦੇ ਮੂੰਹ ਵਿਚ ਪਿਸ਼ਾਬ ਦਾ ਕਤਰਾ ਪਾ ਦਿੱਤਾ ਜਾਵੇ। (ਸ਼ੇਮ, ਸ਼ੇਮ) ਇਸ ਤੋਂ ਬਾਅਦ ਕੋਈ ਨਿੱਕੀ ਜਿਹੀ ਗਲ ਨਹੀਂ ਬਲਿਕ ਇਕ ਬਹੁਤ ਵੱਡੇ ਸੋਸ਼ਲਿਸ਼ਟ ਲੀਡਰ ਨੂੰ ਜਦੋਂ ਕਿ ਉਸਦੀ ਮਾਂ ਬੀਮਾਰ ਹੋ ਗਈ ਤਾਂ ਉਸਨੂੰ 2-4 ਘੰਟੇ ਦੀ ਛੁੱਟੀ ਦੇ ਕੇ ਹਥਕੜੀਆਂ ਵਿਚ ਉਸ਼ਨੂੰ ਉਸਦੀ ਮਾਂ ਦੇ ਦਰਸ਼ਨ ਕਰਾਏ ਗਏ। ਇਹ ਨਹੀਂ ਸੁਣ ਸਕਦੇ ਕਿਉਂਕਿ ਇਹ ਇਨ੍ਹਾਂ ਦੇ ਜ਼ੁਲਮਾਂ ਦੀ ਦਾਸਤਾਨ ਹੈ। ਇਹ ਇਨ੍ਹਾਂ ਲਈ ਬੜੀ ਲਾਹਨਤ ਦਾ ਕੰਮ ਹੈ। ਇਹ ਇਸ ਨੂੰ ਨਹੀਂ ਸੁਣ ਸਕਦੇ। ਅਸੀਂ ਦੇਖਿਆ ਹੈ ਕਿ ਹਿੰਦੁਸਤਾਨ ਦੀ ਆਜ਼ਾਦੀ ਦੇ ਗੀਤ ਗਾਣ ਵਾਲੇ ਬੁਲਬੁਲਨੁਮਾ ਹਸਤੀ ਔਰ ਸਭ ਤੋਂ ਬਿਹ-ਤਰੀਨ ਇਨਸਾਨ ਨੂੰ ਜ਼ਹਿਰ ਦੇਕੇ ਮਾਰਨ ਦੀ ਕੋਸ਼ਿਸ਼ ਕੀਤੀ ਗਈ ਸੀ, ਉਨ੍ਹਾਂ ਲੋਕਾਂ ਨੇ ਅੱਜ ਹਿੰਦੁਸਤਾਨ ਦਾ ਰਾਜਭਾਗ ਸੰਭਾਲਿਆ ਹੋਇਆ ਹੈ। ਫਰੀਡਮ ਫਾਈਟਰਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕੀਤੀ ਗਈ। ਅੱਜ ਇਨ੍ਹਾਂ ਨੂੰ ਦੁੱਖ ਹੈ ਔਰ ਇਨ੍ਹਾਂ ਦਾ ਆਪਣਾ ਸੀਨਾ ਸੜ ਰਿਹਾ ਹੈ :

"ਸਯਾਦ ਨੇ ਫੂੰਕਾ ਥਾ ਅਨਾਦਲ ਕਾ ਨਸ਼ੇਮਨ,
ਜਲਤਾ ਹੂਆ ਸਯਾਦ ਕਾ ਘਰ ਦੇਖ ਰਹਾ ਹੂੰ" ।

ਇਨ੍ਹਾਂ ਸਯਾਦਾਂ ਦੇ ਘਰ ਵਿਚ ਅੱਗ ਲੱਗੀ ਹੋਈ ਹੈ। ਇਹ ਸਾਡੇ ਹਾਊਸ ਵਿਚ ਦੇਖਣ ਵਿਚ ਆ ਰਿਹਾ ਹੈ। ਜਦੋਂ ਜ਼ੁਲਮਾਂ ਦੀ ਹੱਦ ਵਧ ਜਾਂਦੀ ਹੈ ਤਾਂ ਫਿਰ ਉਸਦਾ ਫੈਸਲਾ ਜਨਤਾ ਕਰਦੀ ਹੈ ਔਰ ਜਨਤਾ ਨੇ ਫੈਸਲਾ ਕੀਤਾ ਹੈ। ਸਾਡੇ ਦੋਸਤ ਜਿਹੜੇ ਕਿ ਇਨ੍ਹਾਂ ਦੇ ਸਹਿਯੋਗੀ ਹਨ ਬੜਾ ਲੰਮਾ ਚੌੜਾ ਆਪਣਾ ਪਰਸ਼ਨਲ ਐਕਸਪਲੇਨੇਸ਼ਨ ਦੇ ਰਹੇ ਹਨ। ਆਪਣੀ ਸਫਾਈ ਪੇਸ਼ ਕਰਨ ਦੀ ਕੋਸ਼ਿਸ਼ ਕਰ ਰਹੇ ਹਨ। ਸਾਨੂੰ ਇਨ੍ਹਾਂ ਦੀ ਸਫਾਈ ਦੀ ਕੋਈ ਲੋੜ ਨਹੀਂ ਹੈ। ਇਹ ਡਰਾਉਣ ਦੀ ਕੋਸ਼ਿਸ਼ ਕਰ ਰਹੇ ਹਨ :

"ਸ਼ਹਿਰ ਯਾਰੋਂ ਕੇ ਗਜ਼ਬ ਸੇ ਨਹੀਂ ਡਰਤੇ ਯਾਰੋ,
ਹਮ ਅਸੂਲੋਂ ਕੀ ਤਜਾਰਤ ਨਹੀਂ ਕਰਤੇ ਯਾਰੋ"

ਮੈਨੂੰ ਉਹ ਗੱਲ ਯਾਦ ਆਈ ਹੈ। ਉਹ ਲੋਕ ਜਿਨ੍ਹਾਂ ਨੇ ਹਜ਼ਾਰਾਂ ਦੀ ਤਾਦਾਦ ਵਿਚ ਕੁਰਬਾਨੀਆਂ ਕੀਤੀਆਂ। ਸਾਡੇ ਸਦਨ ਵਿਚ ਵੀ ਬੈਠੇ ਹਨ। ਇਹ ਕਿਸੇ ਦੀ ਗੱਲ ਨਹੀਂ।

ਇਹ ਮੈਂ ਆਪਣੀ ਗਲ ਕਰਦਾ ਹਾਂ। ਜੇਲ੍ਹ ਅੰਦਰ ਹਸਪਤਾਲ ਵਿਚ ਅਪਰੇਸ਼ਨ ਹੋਇਆ। ਮੈਨੂੰ ਪਿਸ਼ਾਬ ਦੀ ਨਾਲੀ ਲੱਗੀ ਹੋਈ ਸੀ। ਖੱਬੇ ਹੱਥ ਔਰ ਖੱਬੇ ਪੈਰ ਨੂੰ ਹਥਕੜੀ ਲਗਾਈ ਹੋਈ ਸੀ। ਇਸ ਤੇ ਮੈਂ ਗਿਆਨੀ ਜ਼ੈਲ ਸਿੰਘ ਨੂੰ ਲਿਖਿਆ ਕਿ ਇਹ ਕਸਾਈ ਵਾਲੀ ਨਵੀਂ ਗਲ ਹੋ ਰਹੀ ਹੈ। ਮੇਰਾ ਭਾਵ ਇਹ ਹੈ ਕਿ ਐਨੀ ਲੰਬੀ ਚੌੜੀ ਜ਼ੁਲਮ ਦੀ ਦਾਸਤਾਨ ਤੁਹਾਨੂੰ ਸੁਣਨੀ ਚਾਹੀਦੀ ਹੈ।

**ਸਰਦਾਰ ਬੇਅੰਤ ਸਿੰਘ**: ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜੀਆਂ ਗੱਲਾਂ ਕਰ ਰਹੇ ਹਨ ਇਨ੍ਹਾਂ ਦਾ ਗਵਰਨਰ ਐਡਰੈਸ ਨਾਲ ਕੋਈ ਸਬੰਧ ਨਹੀਂ ਹੈ। ਇਸ ਬਾਰੇ ਰੂਲ 93 ਵਿਚ ਲਿਖਿਆ ਹੈ ਕਿ ਸਟ੍ਰਿਕਟਲੀ ਰੈਲੇਵੈਂਟ ਰਹਿਣਾ ਚਾਹੀਦਾ ਹੈ। ਇਹ ਜਿਹੜੀਆਂ ਗੱਲਾਂ ਕਰ ਰਹੇ ਹਨ ਇਨ੍ਹਾਂ ਦਾ ਗਵਰਨਰ ਐਡਰੈਸ ਨਾਲ ਕੋਈ ਤੁਅੱਲਕ ਨਹੀਂ ਹੈ।

**ਸ਼੍ਰੀ ਸਪੀਕਰ**: ਜਿਥੋਂ ਤੱਕ ਤੁਹਾਡੀ ਗੱਲ ਦਾ ਰੂਲਜ਼ ਦੇ ਨਾਲ ਤੁਅੱਲਕ ਹੈ, ਠੀਕ ਹੈ ਉਨ੍ਹਾਂ ਨੂੰ ਉਸ ਵਿਸ਼ੇ ਦੇ ਉਤੇ ਹੀ ਬੋਲਣਾ ਚਾਹੀਦਾ ਹੈ ਸਰਦਾਰ ਕਿਰਪਾਲ ਸਿੰਘ ਜੀ, ਤੁਸੀਂ ਹਾਊਸ ਦੇ ਸਾਹਮਣੇ ਜੋ ਵਿਸ਼ਾ ਹੈ, ਉਸਦੇ ਉਤੇ ਹੀ ਬੋਲੋ।

**ਸਰਦਾਰ ਕਿਰਪਾਲ ਸਿੰਘ**: ਮੈਂ ਉਸ ਵਿਸ਼ੇ ਉਤੇ ਹੀ ਬੋਲ ਰਿਹਾ ਹਾਂ ਜੀ। ਗਵਰਨਰ ਨੇ ਅਕਾਲੀ-ਜਨਤਾ ਸਰਕਾਰ ਨੂੰ ਜਿਹੜੀ ਮੁਬਾਰਕਬਾਦ ਦਿੱਤੀ ਹੈ, ਇਸ ਸਰਕਾਰ ਦੀ ਪਾਲਿਸੀ ਦੀ ਜਿਹੜੀ ਸਰਾਹਨਾ ਕੀਤੀ ਹੈ, ਮੈਂ ਉਸ ਬਾਰੇ ਦੱਸ ਰਿਹਾ ਹਾਂ ਕਿ ਉਨ੍ਹਾਂ ਨੇ ਕਿਉਂ ਸੁਰਾਹਨਾ ਕੀਤੀ ਹੈ, ਇਸ ਦੇ ਕੀ ਕਾਰਣ ਹਨ? ਇਸ ਦਾ ਕੀ ਮੰਤਵ ਹੈ? ਇਥੇ ਸਾਰੇ ਦੇਸ਼ ਦੀਆਂ ਗਲਾਂ ਕੀਤੀਆਂ ਜਾਂਦੀਆਂ ਹਨ, ਫਰੀਡਮ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਚੰਗੀਆਂ ਗੱਲਾਂ ਇਥੇ ਕਰਨੀਆਂ ਪੈਂਦੀਆਂ ਹਨ।

ਬਬਾਣੀਆਂ ਕਹਾਣੀਆਂ ਪੁੱਤ ਸਪੁੱਤ ਕਰੇਨ।

ਸਪੁੱਤ ਕਹਾਣੀਆਂ ਸੁਣਾਉਂਦੇ ਹੁੰਦੇ ਹਨ ਅਤੇ ਕਪੁੱਤ ਕਹਾਣੀਆਂ ਨਹੀਂ ਸੁਣਾਉਂਦੇ। ਇਸ ਕਰਕੇ ਮੈਂ ਗੱਲਾਂ ਕਹਿ ਰਿਹਾ ਹਾਂ। ਗਵਰਨਰ ਸਾਹਿਬ ਨੇ ਇਸ ਸਰਕਾਰ ਨੂੰ ਮੁਬਾਰਕਬਾਦ ਦਿੱਤੀ ਹੈ। ਪੰਜਾਬੀਆਂ ਦੀ ਕੁਰਬਾਨੀ ਨੂੰ ਮੁਬਾਰਕਬਾਦ ਦਿੱਤੀ ਹੈ।

ਨਾ ਪੁਛੋ ਦਰਦਮੰਦੋਂ ਕੀ ਦੁਆ ਕੀ,
ਬਦਲ ਦੇਤੀ ਹੈ ਮਰਜ਼ੀ ਯੇ ਖੁਦਾ ਕੀ।

ਅੱਜ ਉਸ ਦੁਆ ਨਾਲ ਹੀ ਇਹ ਬਦਲੀ ਹੋਈ ਹੈ ਅਤੇ ਉਸ ਬਦਲੀ ਦੇ ਕਾਰਣ ਇਨ੍ਹਾਂ ਸੀਟਾਂ ਤੇ ਸਾਡੇ ਇਹ ਵੀਰ ਬੈਠੇ ਹਨ, ਜਿਨ੍ਹਾਂ ਦੀ ਗਵਰਨਰ ਨੇ ਪ੍ਰਸ਼ੰਸਾ ਕੀਤੀ ਹੈ।

ਇਸ ਤੋਂ ਇਲਾਵਾ ਗਵਰਨਰ ਸਾਹਿਬ ਨੇ ਜਿਹੜੀਆਂ ਹੋਰ ਗੱਲਾਂ ਆਪਣੇ ਐਡਰੈਸ ਵਿਚ ਕਹੀਆਂ ਹਨ ਮੈਂ ਉਨ੍ਹਾਂ ਦੇ ਮੁਤੱਲਕ ਕੁਝ ਅਰਜ਼ ਕਰਨਾ ਚਾਹੁੰਦਾ ਹਾਂ। ਉਹ ਇੱਕ ਇੱਕ ਕਰਕੇ ਮਹਿਕਮੇਵਾਰ ਮੈਂ ਆਪ ਦੀ ਸੇਵਾ ਵਿਚ ਬੇਨਤੀ ਕਰਾਂਗਾ। ਪਹਿਲੀ ਦਿਹਾਤੀ ਵਿਕਾਸ ਦੀ ਗੱਲ ਹੈ। ਇਸ ਦੀ ਬੜੀ ਮਹੱਤਤਾ ਹੈ। ਬੜੀ ਦੇਰ ਤੋਂ ਸਿਰਫ ਨਾਹਰਿਆਂ ਨਾਲ ਹੀ ਲੋਕਾਂ ਦਾ ਢਿੱਡ ਭਰਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ। ਲੇਕਿਨ ਮੈਂ ਕਹਿ ਸਕਦਾ ਹਾਂ ਕਿ:—

ਜਹਾਨੇ ਤਾਜ਼ਾ ਕੀ ਇਫਕਾਰੇ ਤਾਜ਼ਾ ਸੇ ਹੈ, ਨਮੂਦ,
ਕਿ ਸੰਗੇ ਖਸ਼ਤ ਸੇ ਹੋਤੇ ਨਹੀਂ ਜਹਾਂ ਪੈਦਾ।

[ਸਰਦਾਰ ਕਿਰਪਾਲ ਸਿੰਘ]

ਨਵੇ ਖਿਆਲਾਂ ਨਾਲ ਹੀ ਨਵੇਂ ਜਹਾਨ ਬਣਦੇ ਹਨ। ਇੱਕ ਇੱਕ ਇੱਟ ਲਗਾਕੇ ਬਣਦੇ ਹਨ ਔਰ ਮਿੱਟੀ ਨਾਲ ਨਹੀਂ ਬਣ ਜਾਂਦੇ। ਇਹ ਜਿਹੜੀ ਸਕੀਮ ਹੈ, ਜਿਸ ਦਾ ਉਦਘਾਟਨ ਪਰਧਾਨ ਮੰਤਰੀ ਨੇ ਕੀਤਾ ਸੀ, ਜਿਹੜੀ ਪੰਜ ਪਿੰਡਾਂ ਦੇ ਯੂਨਿਟ ਵਿਚ ਫੋਕਲ ਪੁਆਇੰਟ ਬਣਾਕੇ ਲੋਕਾਂ ਨੂੰ ਰਿਆਇਤਾਂ ਦੇਣ ਦਾ ਪਰੋਗਰਾਮ ਹੈ ਅਤੇ ਇਸ ਨਾਲ ਪਿੰਡਾਂ ਨੂੰ ਸ਼ਹਿਰੀ ਸਹੂਲਤਾਂ ਦੇਣ ਦੀ ਸਕੀਮ ਹੈ, ਇਸ ਦੇ ਉਤੇ ਖਰਚ ਕਰਨ ਦਾ ਨਿਸ਼ਾਨਾ 302 ਕਰੋੜ ਰੁਪਏ ਗੌਰਮਿੰਟ ਨੇ ਮੁਕਰੱਰ ਕੀਤੇ ਹਨ। ਗਵਰਨਰ ਸਾਹਿਬ ਨੇ ਇਸ ਦੀ ਸ਼ਲਾਘਾ ਕੀਤੀ ਹੈ। ਪੰਜਾਬ ਇਸ ਦੀ ਸ਼ਲਾਘਾ ਕਰਦਾ ਹੈ। ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ਅਤੇ ਸਾਰਾ ਹਾਊਸ ਇਸ ਦੀ ਸ਼ਲਾਘਾ ਕਰਦਾ ਹੈ।ਇਹ ਨਿਸ਼ਾਨਾ ਪੂਰਾ ਹੋਵੇਗਾ ਅਤੇ ਇਸ ਦੇ ਲਈ ਜਿਹੜਾ ਉਨ੍ਹਾਂ ਨੇ ਇਮੀਜੀਏਟ ਨਿਸ਼ਾਨਾ ਰੱਖਿਆ ਹੈ ਮਾਰਚ ਤੱਕ, ਉਸ ਵਾਸਤੇ 13 ਕਰੋੜ 80 ਲੱਖ ਰੁਪਏ ਆਪਣੇ ਤੇ ਬਾਕੀ ਸੰਸਥਾਵਾਂ ਨੂੰ ਨਾਲ ਲੈ ਕੇ ਇਹ ਕੰਮ ਸਿਰੇ ਚੜ੍ਹਾਇਆ ਜਾਵੇਗਾ। ਇਸ ਦੇ ਕੰਮ ਕਰਨ ਦੀ ਜਿਹੜੀ ਰਫਤਾਰ ਹੈ ਉਸ ਦੇ ਬਾਰੇ ਮੈਂ ਕਹਿ ਸਕਦਾ ਹਾਂ ਕਿ ਇਹ ਬੜੀ ਰੀਅਲਸਟਿਕ ਹੈ ਅਤੇ ਇਹ ਕੰਮ ਪੂਰਾ ਹੋਵੇਗਾ। ਮੈਂ ਸਿਰਫ ਐਨੀ ਗੱਲ ਇਸ ਹਾਊਸ ਦੇ ਰਾਹੀਂ ਪੰਜਾਬੀਆਂ ਨੂੰ ਕਹਿਣੀ ਹੈ ਕਿ ਉਹ ਇਸ ਸਕੀਮ ਨੂੰ ਕਾਮਯਾਬ ਕਰਾਉਣ ਵਾਸਤੇ ਇਸ ਸਰਕਾਰ ਦਾ ਸਾਥ ਦੇਣ, ਸਰਕਾਰ ਨੂੰ ਸਹਿਯੋਗ ਦੇਣ। ਜਿੰਨਾ ਚਿਰ ਅਸੀਂ ਆਪਣਾ ਪੂਰਾ ਸਹਿਯੋਗ ਨਹੀਂ ਦੇਵਾਂਗੇ, ਕੋਈ ਕੰਮ ਨਹੀਂ ਚਲ ਸਕਦਾ।

ਕੋਈ ਵੀ ਸਾਜ਼ ਹੋਵੇ, ਜੇ ਤਾਰਾਂ ਢਿੱਲੀਆਂ ਹੋਣ ਤਾਂ ਠੀਕ ਸੁਰ, ਰਾਗ ਨਹੀਂ ਨਿਕਲ ਸਕਦਾ। ਇਸ ਸਕੀਮ ਨੂੰ ਚਲਾਉਣ ਵਾਸਤੇ ਸਾਰੇ ਹਾਊਸ ਨੂੰ, ਸਾਰੇ ਪੰਜਾਬੀਆਂ ਨੂੰ ਸਰਕਾਰ ਦਾ ਸਾਥ ਦੇਣਾ ਪਵੇਗਾ। ਇਸ ਸਬੰਧੀ ਗਵਰਨਰ ਸਾਹਿਬ ਨੇ ਬੜੀਆਂ ਖੂਬਸੂਰਤ ਗੱਲਾਂ ਸਾਡੇ ਸਾਹਮਣੇ ਰੱਖੀਆਂ ਹਨ, ਜਿਨ੍ਹਾਂ ਦੀ ਮੈਂ ਸ਼ਲਾਘਾ ਕਰਦਾ ਹਾਂ।

ਖੇਤੀ ਦੇ ਮੁਤੱਲਕ ਗਵਰਨਰ ਸਾਹਿਬ ਨੇ ਸਾਰੇ ਹਾਲਾਤ ਨੂੰ ਬੜੀ ਚੰਗੀ ਤਰ੍ਹਾਂ ਬਿਆਨ ਕੀਤਾ ਹੈ। ਇਸ ਸਾਲ ਵਾਸਤੇ ਖਰੀਫ ਦੀ ਫਸਲ ਲਈ ਖਾਦ ਵੰਡਣ, ਬੀਜ ਵੰਡਣ ਲਈ ਜਿਹੜੇ ਅੰਕੜੇ ਹਨ, ਉਹ ਸਾਰੇ ਮੇਰੇ ਪਾਸ ਹਨ, ਪਰ ਮੈਂ ਉਨ੍ਹਾਂ ਸਾਰਿਆਂ ਨੂੰ ਹਾਊਸ ਵਿਚ ਪੜ੍ਹਨਾ ਨਹੀਂ ਚਾਹੁੰਦਾ। ਇਨ੍ਹਾਂ ਅੰਕੜਿਆਂ ਦੇ ਮੁਤਾਬਿਕ ਇਹ ਉਪਜ 23 ਲੱਖ 42 ਹਜ਼ਾਰ ਮੀਟਰਿਕ ਟਨ ਤੋਂ ਵਧ ਕੇ ਇਕ ਸਾਲ ਵਿਚ 34 ਲੱਖ ਮੀਟਰਿਕ ਟਨ ਹੋਈ ਹੈ। ਇਹ ਕਿਤਨਾ ਵੱਡਾ ਇਜ਼ਾਫਾ ਹੈ। ਇਤਨਾ ਵੱਡਾ ਇਜ਼ਾਫਾ ਇਨ੍ਹਾਂ ਕਾਂਗਰਸ ਦੇ 30 ਸਾਲਾਂ ਦੇ ਰਾਜ ਵਿਚ ਕਦੇ ਨਹੀਂ ਹੋਇਆ। ਇਹ ਇਤਨਾ ਵੱਡਾ ਇਜ਼ਾਫਾ ਇਸ ਸਰਕਾਰ ਦੇ ਇਨ੍ਹਾਂ 6 ਮਹੀਨਿਆਂ ਦੇ ਅਰਸੇ ਵਿਚ ਹੋਣਾ ਇਕ ਬੜੀ ਫਖਰ ਵਾਲੀ ਗੱਲ ਕਹੀ ਜਾ ਸਕਦੀ ਹੈ। (ਤਾੜੀਆਂ)

ਜ਼ਮੀਨੀ ਸੁਧਾਰ ਵਾਸਤੇ ਪਰੋਗਰਾਮ ਹੈ। ਨਾਲੇ ਅਤੇ ਖਾਲੇ ਪੱਕੇ ਕਰਨੇ ਹਨ। ਇਹ ਐਨਾ ਅੱਛਾ ਅਤੇ ਖੂਬਸੂਰਤ ਪ੍ਰੋਗਰਾਮ ਹੈ ਕਿ ਇਸ ਨਾਲ ਟੇਲ ਤੱਕ ਪਾਣੀ ਜਾ ਸਕੇਗਾ। ਇਸ ਤਰ੍ਹਾਂ ਲੋਕਾਂ ਨੂੰ ਪਾਣੀ ਮਿਲੇਗਾ। ਇਹ ਸਾਰੇ ਪਰੋਗਰਾਮ ਇਸ ਸਾਲ ਵਿਚ ਹੋਣੇ ਹਨ।

4 ਹਜ਼ਾਰ ਕਿਲੋ ਮੀਟਰ ਲੰਬੇ ਖਾਲੇ ਪੱਕੇ ਕਰਨ ਦਾ ਪਰੋਗਰਾਮ ਹੈ। ਪਹਿਲੇ ਛੋਟੇ ਛੋਟੇ ਪਰੋਗਰਾਮ ਹੁੰਦੇ ਸੀ ਪਰ ਹੁਣ ਇਸ ਸਰਕਾਰ ਨੇ ਬੜੇ ਵੱਡੇ ਵੱਡੇ ਪਰੋਗਰਾਮ ਸ਼ੁਰੂ ਕੀਤੇ ਹਨ। ਪਹਿਲੇ ਪੰਜਾਬ ਹਿੰਦੁਸਤਾਨ ਦਾ ਸਭ ਤੋਂ ਵੱਧ ਕਣਕ ਦੇਣ ਦਾ ਸੂਬਾ ਅਖਵਾਉਂਦਾ ਸੀ, ਪਰ ਹੁਣ ਇਹ ਚੌਲ ਦੇਣ ਵਾਲਾ ਸੂਬਾ ਅਖਵਾਉਂਦਾ ਹੈ। ਇਹ ਇਸ ਸਾਡੀ ਸਰਕਾਰ ਲਈ ਬੜੇ ਖੂਬਸੂਰਤ ਸਰਟੀਫੀਕੇਟ ਵਾਲੀ ਗੱਲ ਹੈ, ਜਿਹੜਾ ਸਾਰੇ ਦੇਸ਼ ਦੇ ਲੋਕ ਇਨ੍ਹਾਂ ਨੂੰ ਦੇਣਗੇ।

ਕੱਲਰ ਵਾਲੀ ਜ਼ਮੀਨ ਨੂੰ ਠੀਕ ਕਰਨ ਦਾ ਪਰੋਗਰਾਮ ਹੈ। ਇਸ ਪਰੋਗਰਾਮ ਨਾਲ 12 ਹਜ਼ਾਰ ਹੈਕਟੇਅਰ ਜ਼ਮੀਨ ਨੂੰ ਠੀਕ ਕੀਤਾ ਜਾਵੇਗਾ ਜਦ ਕਿ ਪਿਛਲੇ 4 ਹਜ਼ਾਰ ਹੈਕਟੇਅਰ ਜ਼ਮੀਨ ਨੂੰ ਠੀਕ ਕਰਨ ਦਾ ਪਰੋਗਰਾਮ ਸੀ ਇਸ ਤਰ੍ਹਾਂ ਕਈ ਹਜ਼ਾਰ ਮੀਟਰਿਕ ਟਨ ਉਪਜ ਵੱਧ ਜਾਵੇਗੀ।

ਪਸ਼ੂ ਪਾਲਣ ਪ੍ਰੋਗਰਾਮ ਬੜੀ ਮਹੱਤਤਾ ਰੱਖਦਾ ਹੈ। ਇਸ ਦੇ ਲਈ ਜਿਹੜੀਆਂ ਤਜਵੀਜ਼ਾਂ ਉਨ੍ਹਾਂ ਨੇ ਦਿੱਤੀਆਂ ਹਨ ਉਸ ਅਨੁਸਾਰ ਬਠਿੰਡਾ, ਸੰਗਰੂਰ ਅਤੇ ਫਿਰੋਜ਼ਪੁਰ ਵਿਚ ਭੇਡਾਂ ਆਦਿ ਪਾਲਣ ਲਈ ਦੀਗਰ ਕਰਜ਼ੇ ਦੇਣ ਦਾ ਪਰੋਗਰਾਮ ਹੈ। ਪਹਿਲੇ ਅਜਿਹੀਆਂ ਸਕੀਮਾਂ ਤੇ ਗੱਲਾਂ ਬਾਤਾਂ ਹੀ ਹੁੰਦੀਆਂ ਸਨ ਪਰ ਹੁਣ ਇਨ੍ਹਾਂ ਤੇ ਅਮਲ ਹੋ ਰਿਹਾ ਹੈ।

ਅਮਲ ਔਰ ਸੋਚ ਮੇਂ ਹੈ ਫਰਕ ਇਤਨਾ,
ਕਿਨਾਰਾ ਚੁੱਪ ਹੈ ਔਰ ਦਰਿਆ ਰਵਾਂ ਹੈ।

ਉਦੋਂ ਚੁੱਪ ਸੀ ਪਰ ਹੁਣ ਉਨ੍ਹਾਂ ਤੇ ਅਮਲ ਹੋ ਰਿਹਾ ਹੈ ਅਤੇ ਉਸਦੇ ਅੱਛੇ ਨਤੀਜੇ ਨਿਕਲ ਰਹੇ ਹਨ।

ਇਸ ਤੋਂ ਅੱਗੇ ਕੋਆਪਰੇਸ਼ਨ ਦੇ ਬਾਰੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ। ਇਹ ਤਬਾਹ ਹੋਇਆ ਹੋਇਆ ਮਹਿਕਮਾ ਹੈ। ਹੁਣ ਇਹ ਮਹਿਕਮਾ ਸਾਡੇ ਇੱਕ ਨੌਜਵਾਨ ਵਜ਼ੀਰ ਨੂੰ ਮਿਲਿਆ ਹੈ । ਇਸ ਮਹਿਕਮੇ ਵਿਚ ਸੁਧਾਰ ਕਰਨ ਦੀ ਲੋੜ ਹੈ। ਇਹ ਸਾਰਾ ਲੁੱਟਿਆ ਹੋਇਆ ਮਹਿਕਮਾ ਹੈ। ਇਸ ਵਿਚ ਪੰਜਾਬੀਆਂ ਨੂੰ ਲੁੱਟਿਆ ਗਿਆ ਹੈ ਅਤੇ ਇਸ ਮਹਿਕਮੇ ਨੂੰ ਠੀਕ ਕਰਨ ਦੀ ਲੋੜ ਹੈ ਇਸ ਨੂੰ ਨਵੇਂ ਸਿਰਿਓਂ ਸੁਰਜੀਤ ਕਰਨ ਦੀ ਲੋੜ ਹੈ। ਇਸ ਦੇ ਲਈ ਬੜੀਆਂ ਅੱਛੀਆਂ ਤਜਵੀਜ਼ਾਂ ਸਾਡੇ ਸਾਹਮਣੇ ਆ ਰਹੀਆਂ ਹਨ। ਖਾਸ ਤੌਰ ਤੇ ਜਿਹੜੀਆਂ ਦੁੱਧ ਸਪਲਾਈ ਦੀਆਂ ਸਕੀਮਾਂ ਹਨ ਉਨ੍ਹਾਂ ਬਾਰੇ ਬੜੇ ਅੱਛੇ ਕਦਮ ਕੋਆਪਰੇਟਿਵ ਅਦਾਰਿਆਂ ਨੇ ਲਏ ਹਨ। ਇਸ ਵਿਚ ਮਿਲਕ ਸੁਸਾਇਟੀ ਦਾ ਮੈਂਬਰ ਬਣਨ ਲਈ ਪਹਿਲੇ 10 ਹਜ਼ਾਰ ਰੁਪਏ ਦੀ ਜਿਹੜੀ ਰਕਮ ਦੀ ਸ਼ਰਤ ਸੀ ਉਹ ਹੁਣ ਇੱਕ ਹਜ਼ਾਰ ਰੁਪਿਆ ਕਰ ਦਿੱਤੀ ਗਈ ਹੈ ਅਤੇ ਇੱਕ ਹਜ਼ਾਰ ਰੁਪਏ ਨਾਲ ਉਹ ਮੈਂਬਰ ਬਣ ਸਕਦਾ ਹੈ। ਪਹਿਲੇ ਇਹ ਸੁਸਾਇਟੀਆਂ ਮੁਨਾਫੇ ਵਿਚ ਕਦੇ ਨਹੀਂ ਗਈਆਂ ਪਰ ਹੁਣ ਇਹ ਮੁਨਾਫੇ ਵਿਚ ਜਾ ਰਹੀਆਂ ਹਨ। ਵਿਚੋਂ ਵਿਚੋਲੇ ਨੂੰ ਖਤਮ ਕਰਨਾ ਹੈ ਅਤੇ ਉਸ ਨੂੰ ਖਤਮ ਕੀਤਾ ਜਾ ਰਿਹਾ ਹੈ ਵਿਚੋਲੇ ਜਿਹੜੇ ਦੁੱਧ ਦਿੰਦੇ ਸੀ ਉਨ੍ਹਾਂ ਦਾ ਸੁਸਾਇਟੀ ਨੇ ਮੁਕਾਬਲਾ ਕਰਨਾ ਹੈ। ਵਿਚੋਲੇ ਜਿਹੜੇ ਆਪਣੀ ਮਨਾਪਲੀ ਬਣਾਈ ਬੈਠੇ ਸੀ ਉਨ੍ਹਾਂ ਦੀ ਮਨਾਪਲੀ ਖਤਮ ਹੋਵੇਗੀ। ਅਫਸਰਸ਼ਾਹੀ ਦਾ ਅਧਿਕਾਰ ਖਤਮ ਹੋਵੇਗਾ । ਸਾਰੇ ਲੋਕਾਂ ਨੂੰ ਕੁਆਪਰੇਟਿਵ ਸੁਸਾਇਟੀਆਂ ਦਾ ਮੈਂਬਰ ਬਣਾਉਣ ਵਾਸਤੇ ਇਕ ਬੜਾ ਖੂਬਸੂਰਤ ਢੰਗ ਬਣਾਇਆ ਗਿਆ ਹੈ। ਕੋਈ ਵੀ ਪੰਜਾਬੀ ਕਿਸੇ ਵੀ ਸੁਸਾਇਟੀ ਦਾ ਮੈਂਬਰ ਬਣ ਸਕੇਗਾ। ਮਨਾਪਲਿਸਟਾਂ ਦੀ ਮਨਾਪਲੀ ਖਤਮ ਹੋਵੇਗੀ ਅਤੇ ਆਮ ਲੋਕ ਇਸ ਵਿਚ ਸ਼ਾਮਿਲ ਹੋ ਜਾਣਗੇ। ਪਿਛਲੇ 30 ਸਾਲਾਂ ਵਿਚ ਕੰਮ ਨਹੀਂ ਹੋ ਸਕਿਆ ਜੋ ਕਿ ਹੁਣ ਹੋ ਰਿਹਾ ਹੈ। ਪਹਿਲੇ 800 ਸੁਸਾਇਟੀਆਂ ਖਾਦ ਵੰਡਣ ਵਾਲੀਆਂ ਸਨ, ਉਨ੍ਹਾਂ ਦੀ ਗਿਣਤੀ ਵਧਾਈ ਜਾ ਰਹੀ ਹੈ। ਅੱਛੀ ਕਿਸਮ ਦੀਆਂ ਖਾਦਾਂ ਦਿੱਤੀਆਂ ਜਾਣਗੀਆਂ। ਇਸ ਦੇ ਨਾਲ ਇੰਪਲਾਇਮੈਂਟ ਵਧੇਗੀ। 10 ਹਜ਼ਾਰ ਆਦਮੀਆਂ ਨੂੰ ਨੌਕਰੀਆਂ ਮਿਲਣਗੀਆਂ। ਇਹ ਸਰਕਾਰ ਦਾ ਕੰਮ ਬਹੁਤ ਅੱਛਾ ਹੈ। ਇਸ ਦੇ ਵਿਚ 30 ਸਾਲਾਂ ਦੀ ਕਾਰਕਰਦਗੀ ਨੂੰ ਖਤਮ ਕਰਨਾ ਹੈ।

ਗਵਰਨਰ ਸਾਹਿਬ ਨੇ ਇਹ ਜਿਹੜੀ 3 ਹਜ਼ਾਰ ਤੋਂ 11 ਹਜ਼ਾਰ ਪ੍ਰਾਈਮਰੀ ਖੇਤੀ ਸਹਿਕਾਰੀ ਸਭਾਵਾਂ ਵਧਾਉਣ ਦੀ ਗੱਲ ਕੀਤੀ ਹੈ ਇਹ ਕਾਬਲੇ ਤਾਰੀਫ ਗੱਲ ਹੈ। ਇਸ ਨਾਲ ਖੇਤੀ ਦੀਆਂ ਲੋੜਾਂ ਪੂਰੀਆਂ ਹੋਣਗੀਆਂ। ਸੁਸਾਇਟੀਆਂ ਖੁਦ ਕਫੀਲ ਬਣਨੀਆਂ ਹਨ। ਇਸ ਤਰ੍ਹਾਂ ਮਹਾਤਮਾ

[ਸਰਦਾਰ ਕਿਰਪਾਲ ਸਿੰਘ]

ਗਾਂਧੀ ਦੇ ਕਹਿਣ ਮੁਤਾਬਿਕ ਇਹ ਸਾਰਾ ਕੰਮ ਚੱਲੇਗਾ। ਇਸ ਮਹਿਕਮੇ ਨੂੰ ਬਹੁਤ ਸਾਰਾ ਲੁੱਟਿਆ ਗਿਆ ਹੈ। ਇਸ ਦੇ ਵਿਚ ਕਰੋੜਾਂ ਅਰਬਾਂ ਰੁਪਏ ਦੀ ਬੇਈਮਾਨੀ ਹੋਈ ਹੈ। ਇਸ ਚੀਜ਼ ਨੂੰ ਦੇਖਣਾ ਪਵੇਗਾ ਅਤੇ ਜਿਨ੍ਹਾਂ ਲੋਕਾਂ ਨੇ ਇਹ ਖਰਾਬੀਆਂ ਕੀਤੀਆਂ ਹਨ ਉਨ੍ਹਾਂ ਦੇ ਖਿਲਾਫ ਕੁਇੱਕ ਐਕਸ਼ਨ ਹੋਣਾ ਚਾਹੀਦਾ ਹੈ। ਇਹ ਸਾਰਾ ਰੁਪਿਆ ਜਿਹੜੇ ਬੜੇ ਲੋਕ ਖਾ ਗਏ ਹਨ ਉਨ੍ਹਾਂ ਕੋਲੋਂ ਨਿਕਲਵਾਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ। ਜਿਹੜੇ ਰੂਲਜ਼ ਇਸ ਵੇਲੇ ਗੌਰਮਿੰਟ ਨੇ ਬਣਾਏ ਹੋਏ ਹਨ, ਉਨ੍ਹਾਂ ਦੇ ਮੁਤੱਲਕ ਮੈਂ ਅਰਜ਼ ਕਰਾਂਗਾ।

ਕਾਫਲੇ ਲੁਟਤੇ ਰਹੇ ਹੈਂ, ਗੁਜ਼ਰਗਾਹੋਂ ਮੇਂ,
ਲੂਟਨੇ ਵਾਲੋਂ ਨੇ ਕਿਆ ਅਜ਼ਮੇ ਸਫਰ ਭੀ ਲੂਟਾ ?

ਸਾਰਿਆਂ ਤੋਂ ਵੱਡੀ ਅਚੀਵਮੈਂਟ ਹੈ ਸਾਡੀ ਸਰਕਾਰ ਦੀ ਥਰਮਲ ਪਲਾਂਟ ਅਤੇ ਥੀਨ ਡੈਮ ਦੀ, ਇਨ੍ਹਾਂ ਦੋ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਦਿਲ ਖੁਸ਼ੀ ਨਾਲ ਭਰ ਜਾਂਦਾ ਹੈ ਜਦੋਂ ਇਹ ਪਤਾ ਲਗਦਾ ਹੈ ਕਿ ਸਾਡੀ ਸਰਕਾਰ ਨੇ ਇਤਨਾ ਅਹਿਮ ਫੈਸਲਾ ਕਰਵਾਇਆ ਹੈ ਜਿਸ ਦੇ ਨਾ ਹੋਣ ਕਾਰਨ 25 ਸਾਲ ਹਿੰਦੁਸਤਾਨ ਦਾ ਨੁਕਸਾਨ ਹੁੰਦਾ ਰਿਹਾ ਔਰ ਪੰਜਾਬ ਦੀ ਧਰਤੀ ਬੰਜਰ ਬਣਦੀ ਜਾ ਰਹੀ ਸੀ। ਉਸਦੇ ਲਈ ਪਾਣੀ ਦੀ ਬੜੀ ਜ਼ਰੂਰਤ ਸੀ ਔਰ ਉਹ ਪਾਣੀ ਪਾਕਿਸਤਾਨ ਮੁਫਤ ਵਿਚ ਲਈ ਜਾਂਦਾ ਸੀ। ਕਰੋੜਾਂ ਰੁਪਏ ਦਾ ਮੁਆਵਜ਼ਾ ਦੇਣ ਦੇ ਬਾਅਦ ਵੀ ਹਿੰਦੁ-ਸਤਾਨ ਦੀ ਸਰਕਾਰ ਅਤੇ ਸਾਡੀ ਪਹਿਲੀ ਕਾਂਗਰਸ ਦੀ ਸਰਕਾਰ ਦੀਆਂ ਨੀਤੀਆਂ, ਬੇਪਰਵਾਹੀਆਂ, ਆਵਾਮ ਦੁਸ਼ਮਣ ਪਾਲਿਸੀਆਂ ਨਾਲ ਹਿੰਦੁਸਤਾਨ ਦੀ ਸਰਕਾਰ ਨੇ ਸੂਬਾਈ ਸਰਕਾਰ ਨਾਲ ਗਲ ਬਾਤ ਕਰਕੇ ਇਸ ਦਾ ਇੰਤਜ਼ਾਮ ਨਹੀਂ ਕਰਵਾਇਆ। ਇਸ ਦਾ ਇੰਤਜ਼ਾਮ ਉਨ੍ਹਾਂ ਦੇ ਮਨਹੂਸ ਸਾਏ ਜਾਣ ਦੇ ਨਾਲ ਹੁਣ ਫੌਰਨ ਬਾਅਦ ਹੀ ਹੋ ਗਿਆ ਹੈ। ਇਸ ਗਲ ਤੇ ਫਖਰ ਕੀਤਾ ਜਾ ਸਕਦਾ ਹੈ। ਮੈਂ ਇਹ ਕਹਿ ਸਕਦਾ ਹਾਂ ਕਿ ਅਕਾਲੀ ਜਨਤਾ ਸਰਕਾਰ ਨੇ ਇਸ ਗਲ ਨੂੰ ਹਕੀਕਤ ਬਣਾ ਦਿਤਾ ਹੈ ਕਿ ਜੋ ਕੰਮ ਅਸੀਂ ਇਤਨੀ ਜਲਦੀ ਕਰ ਦਿੱਤਾ ਹੈ ਉਹ ਗਲ ਕਦੇ ਵੀ ਹੋ ਸਕਦੀ ਸੀ। ਮੈਂ ਤਾਂ ਇਹ ਕਹਾਂਗਾ ਕਿ :—

'ਹਰ ਚਾਰਾਗਰ ਕੋ ਚਾਰਾਗਰੀ ਸੇ ਗੁਰੇਜ਼ ਥਾ
ਵਰਨਾ ਹਮੇਂ ਜੋ ਦੁੱਖ ਥੇ ਕੋਈ ਲਾ ਦਵਾ ਨਾ ਥੇ ।

ਕੋਈ ਮਰਜ਼ ਨਹੀਂ ਸੀ ਲਗੀ ਹੋਈ ਬਲਿਕ ਇਨ੍ਹਾਂ ਦੀਆਂ ਅਪਣੀਆਂ ਬੇਪ੍ਰਵਾਹੀਆਂ ਅਤੇ ਅਵਾਮ ਦੁਸ਼ਮਣ ਪਾਲਿਸੀਆਂ ਨੇ, ਰੰਗ ਰਲੀਆਂ ਮਨਾਉਣ ਵਾਲੀਆਂ ਪਾਲਿਸੀਆਂ ਨੇ, ਰੈਸਟ ਹਾਊਸਾਂ ਵਿਚ ਰੰਗ ਰਲੀਆਂ ਮਨਾਉਣ ਵਾਲੀਆਂ ਪਾਲਿਸੀਆਂ ਨੇ ਇਹ ਕੰਮ ਨਹੀਂ ਹੋਣ ਦਿੱਤਾ ਅਤੇ ਇਸਦੇ ਫੈਸਲੇ ਨੂੰ ਡੀਲੇ ਕਰਦੇ ਰਹੇ। ਹੁਣ ਜਿਹੜਾ ਫੈਸਲਾ ਥੀਨ ਡੈਮ ਦਾ ਥਰਮਲ ਪਲਾਂਟ ਦਾ ਇਸ ਅਕਾਲੀ-ਜਨਤਾ ਸਰਕਾਰ ਨੇ ਕਰਵਾਇਆ ਹੈ ਇਸ ਤੇ ਸਾਰਾ ਪੰਜਾਬ ਫਖਰ ਕਰਦਾ ਹੈ ਔਰ ਇਤਨੀ ਵੱਡੀ ਅਚੀਵਮੈਂਟ ਤੇ ਫ਼ਖਰ ਕੀਤਾ ਜਾ ਸਕਦਾ ਹੈ। ਇਸ ਵੇਲੇ ਪੰਜਾਬ ਵਿਚ ਬਿਜਲੀ ਦੀ ਬਹੁਤ ਥੁੜ੍ਹ ਹੈ। ਪੰਜਾਬ ਵਿਚ ਬਿਜਲੀ ਦੀ ਇੰਡਸਟਰੀ ਨੂੰ ਵੀ ਥੁੜ੍ਹ ਹੈ ਅਤੇ ਐਗਰੀਕਲਚਰ ਨੂੰ ਵੀ ਥੁੜ ਹੈ। ਇਸ ਥੁੜ੍ਹ ਦਾ ਪੰਜਾਬ ਦੇ ਲੋਕਾਂ ਨੂੰ ਬੜਾ ਮੁਕਾਬਲਾ ਕਰਨਾ ਪੈਂਦਾ ਹੈ। ਗੌਰਮਿੰਟ ਦੀ ਪਲੈਨਿੰਗ ਦਾ ਇਸ ਤੋਂ ਵੱਡਾ ਹੋਰ ਕੀ ਦੀਵਾਲੀਆਪਨ ਹੋ ਸਕਦਾ ਹੈ। ਪਹਿਲੀ ਸਰਕਾਰ ਨੇ ਕਿਸੇ ਵੀ ਆਪਣੀ ਪਲੈਨਿੰਗ ਵਿਚ ਇਹ ਚੀਜ਼ ਨਹੀਂ ਰਖੀ ਕਿ ਸਾਡੀ ਡੀਮਾਂਡ ਕੀ ਹੋਵੇਗੀ ਔਰ ਗਰੀਬ ਲੋਕਾਂ ਦੇ

ਘਰਾਂ ਵਿੱਚ ਰੋਸ਼ਨੀ ਅਸੀਂ ਕਦੋਂ ਦੇ ਸਕਾਂਗੇ। ਇਹ ਐਲਾਨ ਕਰਦੇ ਰਹੇ ਕਿ ਅਸੀਂ ਸਾਰੇ ਪੰਜਾਬ ਵਿਚ ਪੰਜਾਬ ਦੇ ਸਾਰੇ ਪਿੰਡਾਂ ਵਿਚ ਬਿਜਲੀ ਦੇ ਦਿੱਤੀ ਹੈ ਪਰ ਹਕੀਕਤ ਇਹ ਹੈ ਕਿ ਪੰਜਾਬ ਵਿਚ ਬਹੁਤ ਸਾਰੇ ਪਿੰਡ ਐਸੇ ਹਨ ਜਿਥੇ ਬਿਜਲੀ ਦਾ ਨਾਮੋਨਿਸ਼ਾਨ ਹੀ ਨਹੀਂ ਹੈ।

ਮੁਝੇ ਉਸ ਸਹਿਰ ਸੇ ਹੋ ਕਿਆ ਖੁਸ਼ੀ, ਜੋ ਹੋ ਜੁਲਮਤੋਂ ਸੇ ਘਿਰੀ ਹੁਈ,
ਮੇਰੀ ਸ਼ਾਮੇ ਗਮ ਕੋ ਜੋ ਲੂਟ ਲੇ, ਮੁਝ ਉਸ ਸਹਿਰ ਕੀ ਤਲਾਸ਼ ਹੈ।

ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੇ ਉਨ੍ਹਾਂ ਉਨ੍ਹਾਂ ਬਸਤੀਆਂ ਵਿਚ ਹੁਣ ਰੋਸ਼ਨੀ ਦਿੱਤੀ ਹੈ ਜਿੱਥੇ ਬਿਜਲੀ, ਸਟਰੀਟ ਲਾਈਟ ਜਾ ਹੀ ਨਹੀਂ ਸਕਦੀ ਸੀ। ਅੰਮ੍ਰਿਤਸਰ ਸਾਹਿਬ ਦੀ 400 ਸਾਲਾ ਸ਼ਤਾਬਦੀ ਸਾਰੇ ਅੰਮ੍ਰਿਤਸਰ ਵਿਚ ਜਿਥੇ ਉਹ ਬਸਤੀਆਂ ਹਨ ਜਿਥੇ ਸਟਰੀਟ ਲਾਈਟ ਨਹੀਂ ਜਾ ਸਕਦੀ ਸੀ ਉਥੇ ਉਥੇ ਵੀ ਸਟਰੀਟ ਲਾਈਟ ਲਗਵਾਈ ਗਈ ਹੈ ਔਰ ਸਾਰਾ ਅੰਮ੍ਰਿਤਸਰ ਰੋਸ਼ਨੀ ਨਾਲ ਚਮਕ ਰਿਹਾ ਹੈ। ਉਥੇ ਦਾ ਗਰੀਬ ਆਦਮੀ, ਗਰੀਬ ਹਰੀਜਨ ਦੁਆ ਕਰ ਰਿਹਾ ਹੈ (ਥੰਪਿੰਗ)। ਗਰੀਬ ਆਦਮੀ, ਹਰੀਜਨ ਲੋਕ ਇਹ ਦੁਆ ਕਰ ਰਹੇ ਹਨ ਕਿ ਕੋਈ ਐਸੀ ਸਰਕਾਰ ਆਈ ਹੈ ਜਿਸ ਨੇ ਇਸ ਤਰ੍ਹਾਂ ਦਾ ਇਨਕਲਾਬੀ ਕਦਮ ਚੁੱਕਿਆ ਹੈ। ਮੈਂ ਤਾਂ ਇਹ ਵੀ ਅਰਜ਼ ਕਰਾਂਗਾ ਕਿ ਕੋਈ ਇਹੋ ਜਿਹੀ ਅਮੈਂਡਮੈਂਟ ਕੀਤੀ ਜਾਵੇ ਜਿਸ ਨਾਲ ਸਾਰੀਆਂ ਮਿਉਂਸਪਲ ਕਮੇਟੀਆਂ ਵਿੱਚ ਪਛੜਿਆਂ ਹੋਇਆਂ ਅਤੇ ਗਰੀਬ ਬੰਦਿਆਂ ਨੂੰ ਲਾਈਟਸ ਦਿੱਤੀਆਂ ਜਾ ਸਕਣ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਕੋਈ ਇਸ ਤਰ੍ਹਾਂ ਦੀ ਤਰਮੀਮ ਇਸ ਐਕਟ ਵਿਚ ਕੀਤੀ ਜਾਵੇ, ਜਿਸ ਨਾਲ ਕਿ ਸਾਰਿਆਂ ਨੂੰ ਸਟਰੀਟ ਲਾਈਟ ਦਿੱਤੀ ਜਾ ਸਕੇ। (ਵਿਘਨ) ਸਪੀਕਰ ਸਾਹਿਬ, ਹੁਣ ਜਿਹੜਾ ਬਿਜਲੀ ਬੋਰਡ ਬਣਿਆ ਹੈ ਉਹ ਕੁਝ ਸਪੈਸ਼ਲਿਸਟ ਲੋਕਾਂ ਦਾ ਬਣਿਆ ਹੈ। ਪਹਿਲਾਂ ਜਿਹੜੇ ਬੋਰਡ ਬਣਦੇ ਸਨ ਉਹ ਕੁਝ ਹੋਰ ਕੁਆਲੀਫਿਕੇਸ਼ਨ ਦੇ ਬਣਦੇ ਸਨ। ਉਸ ਵੇਲੇ ਰੰਗੀਨੀਆਂ ਅਤੇ ਹੁਸਨ ਦਾ ਨੰਬਰ 1 ਹੁੰਦਾ ਸੀ। ਪ੍ਰਸਨਲ ਰੰਗੀਨੀ ਅਤੇ ਹੁਸਨ ਦਾ ਧਿਆਨ ਰਖਿਆ ਜਾਂਦਾ ਸੀ। ਉਸ ਵੇਲੇ ਸ਼ਖਸ਼ੀਅਤ ਅਤੇ ਕਿਸੇ ਟੈਕਨੀਕਲ ਮਾਹਿਰ ਦਾ ਕੋਈ ਧਿਆਨ ਨਹੀਂ ਰਖਿਆ ਜਾਂਦਾ ਸੀ ਬਲਕਿ ਘਰ ਵਿਚ ਹੁਸਨ ਹੋਣਾ ਮਾਇਨੇ ਰਖਦਾ ਸੀ। ਹੁਣ ਕਿੰਨਾ ਫਰਕ ਪੈ ਗਿਆ ਹੈ, ਇਸ ਅਕਾਲੀ-ਜਨਤਾ ਸਰਕਾਰ ਦੇ ਆਉਣ ਨਾਲ। ਜਿਥੇ ਪਹਿਲੇ ਹੁਸਨ ਨੂੰ ਨੰਬਰ ਵੱਧ ਦਿੱਤੇ ਜਾਂਦੇ ਸੀ ਹੁਣ ਉਥੇ ਅਕਲ ਨੂੰ ਵੱਧ ਨੰਬਰ ਮਿਲਦੇ ਹਨ। ਇਤਨਾ ਇਸ ਸਰਕਾਰ ਦੇ ਆਉਣ ਨਾਲ ਫਰਕ ਪੈ ਗਿਆ ਹੈ।

ਹੁਣ ਸਪੀਕਰ ਸਾਹਿਬ, ਮੈਂ ਉਦਯੋਗ ਅਤੇ ਕਿਰਤ ਦੇ ਮੁਤੱਲਕ ਕੁਝ ਦੱਸਣਾ ਚਾਹੁੰਦਾ ਹਾਂ। ਸਾਡੇ ਦੇਸ਼ ਦੀ ਸਾਲਾਨਾ ਉਨਤੀ ਵਿਚ ਉਦਯੋਗ ਦੀ ਕਮਾਈ ਦਾ ਹਿੱਸਾ ਜ਼ਿਆਦਾ ਹੈ। ਮੇਰੇ ਪਾਸ ਜਿਹੜੇ ਅੰਕੜੇ ਹਨ, ਜਿਹੜੇ ਅੰਕੜੇ ਸਾਡੇ ਸਾਹਮਣੇ ਆਏ ਹਨ ਉਨ੍ਹਾਂ ਵਿਚ ਸਾਡੇ ਦੇਸ਼ ਦੀ ਆਮਦਨ 16% ਹੈ। ਪੰਜਾਬ ਦੀ 12% ਹੈ ਅਤੇ ਮਹਾਰਾਸ਼ਟਰ ਦੀ 26% ਹੈ, 1976-77 ਵਿਚ। ਹੁਣ ਸਾਡੀ ਸਰਕਾਰ ਨੇ ਸੋਚਿਆ ਹੈ ਕਿ ਪੰਜਾਬ ਹਰ ਹਾਹਤ ਵਿਚ ਇੰਡਸਟਰੀ ਵਿਚ ਕਿਉਂ ਨਾ ਅੱਗੇ ਹੋਵੇ। 16 ਕਰੋੜ ਰੁਪਏ ਦਾ ਇਲੈਕਟਰੋਨਿਕਸ ਕਮਪਲੈਕਸ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਬਣ ਰਿਹਾ ਹੈ ਅਤੇ ਇਸ ਦੇ ਸਹਿਯੋਗ ਨਾਲ ਛੋਟੀ ਇੰਡਸਟਰੀ ਲਗੇਗੀ ਅਤੇ ਛੋਟੀ ਇੰਡਸਟਰੀ ਪ੍ਰਫੁੱਲਤ ਹੋਵੇਗੀ। 4 ਕਰੋੜ ਰੁਪਏ ਦੀ ਲਾਗਤ ਨਾਲ ਲੁਧਿਆਣੇ ਵਿਚ ਟੂਲ ਰੂਮ ਬਣ ਰਿਹਾ ਹੈ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਾਂਗਾ ਕਿ ਅੰਮ੍ਰਿਤਸਰ ਦਾ ਵੀ ਧਿਆਨ ਕਰਨ ਦੀ ਲੋੜ ਹੈ। ਅੰਮ੍ਰਿਤਸਰ ਵਿਚ ਵੀ ਵਡੀ ਇੰਡਸਟਰੀ ਲਗਣੀ ਚਾਹੀਦੀ ਹੈ। ਅੰਮ੍ਰਿਤਸਰ ਦੀ ਮਹੱਤਤਾ ਦਾ ਵਰਨਣ ਹੁਣੇ ਹੀ ਹੋਇਆ ਹੈ। ਉਥੇ ਵਿਚ ਵੀ ਕੋਈ ਹੈਵੀ ਇੰਡਸਟਰੀ ਲਗਣੀ ਚਾਹੀਦੀ ਹੈ। ਟੰਡਨ ਸਾਹਿਬ ਬੜੇ ਦ੍ਰਿੜ੍ਹ ਵਿਸ਼ਵਾਸੀ ਆਦਮੀ ਹਨ, ਉਹ ਆਪਣੇ ਸ਼ਹਿਰ ਵਿਚ ਵੀ

[ਸਰਦਾਰ ਕਿਰਪਾਲ ਸਿੰਘ]

ਵੱਡੀ ਇੰਡਸਟਰੀ ਲਾਉਣ ਵਾਸਤੇ ਕਦਮ ਚੁੱਕਣਗੇ। ਅੰਮ੍ਰਿਤਸਰ ਦੀ ਮਹੱਤਤਾ ਨੂੰ ਕਾਇਮ ਰਖਣ ਲਈ ਵੀ ਕੋਈ ਵੱਡੀ ਇੰਡਸਟਰੀ ਲਾਉਣੀ ਚਾਹੀਦੀ ਹੈ। ਜਿਸ ਤਰ੍ਹਾਂ ਪਾਕਿਸਾਤਨ ਵਿਚ ਲਾਹੌਰ ਵਿਚ ਹੈਵੀ ਇੰਡਸਟਰੀ ਬਹੁਤ ਲਗੀ ਹੋਈ ਹੈ ਉਥੇ ਤਰ੍ਹਾਂ ਪੰਜਾਬ ਵਿਚ ਵੀ ਅੰਮ੍ਰਿਤਸਰ, ਜਿਸ ਨੂੰ ਇਤਨੀ ਮਹੱਤਤਾ ਦਿੱਤੀ ਗਈ ਹੈ ਉਥੇ ਵੀ ਕੋਈ ਹੈਵੀ ਇੰਡਸਟਰੀ ਹੋਣੀ ਚਾਹੀਦੀ ਹੈ।

ਜਿਥੋਂ ਤਕ ਲੇਬਰ ਪਾਲਿਸੀ ਦਾ ਤੱਲਕ ਹੈ, ਇਹ ਵੀ ਬੜੇ ਫਖਰ ਵਾਲੀ ਬਾਤ ਹੈ। ਪਹਿਲੀ ਸਰਕਾਰ ਲੇਬਰ ਦੀ ਨੁਮਾਇੰਦਗੀ ਦਾ ਦਮ ਭਰਦੀ ਰਹੀ ਪਰ ਲੇਬਰ ਬੇਕਾਰ ਹੁੰਦੀ ਰਹੀ। ਇਨ੍ਹਾਂ ਨੂੰ ਬੋਨਸ ਨਹੀਂ ਦਿਤਾ ਗਿਆ। ਐਮਰਜੈਂਸੀ ਦੇ ਦੌਰਾਨ ਲੇਬਰ ਦਿਨ-ਬਦਿਨ ਬੇਕਾਰ ਹੁੰਦੀ ਗਈ। ਕਲਕੱਤੇ ਵਿਚ ਜੂਟ ਮਿਲ ਵਿਚ ਬੇਕਾਰੀ ਦੀ ਤਾਦਾਦ ਵੱਧਦੀ ਗਈ। ਪਹਿਲੀ ਸਰਕਾਰ ਉਨ੍ਹਾਂ ਦੀ ਨੁਮਾਇੰਦਗੀ ਦਾ ਦਮ ਭਰਦੀ ਰਹੀ ਪਰ ਉਨ੍ਹਾਂ ਦਾ ਸੋਚਿਆ ਕੁਝ ਨਹੀਂ। ਮੈਂ ਵੀ ਜਦੋਂ ਜੇਲ੍ਹ ਵਿਚ ਸੀ ਤਾਂ ਬਲਿਟਸ ਵਿਚ ਪੜ੍ਹਿਆ ਸੀ ਪਰ ਕੋਈ ਗਲ ਨਹੀਂ ਬਣੀ। ਹੁਣ ਇਸ ਜਨਤਾ ਸਰਕਾਰ ਨੇ ਇਸ ਦੇ ਮੁਤੱਲਕ ਸੋਚਿਆ ਹੈ। ਗੌਰਮਿੰਟ ਆਫ ਇੰਡੀਆ ਨੇ ਹੁਣ ਬੋਨਸ ਐਕਟ ਪਾਸ ਕੀਤਾ ਅਤੇ ਪੰਜਾਬ ਦੀ ਸਰਕਾਰ ਨੇ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੇ ਕਰਮਚਾਰੀਆਂ ਨੂੰ ਬੋਨਸ ਦਿਤਾ ਹੈ। ਲੇਬਰ ਦੀ ਹੁਣ ਇਤਨੀ ਪ੍ਰਾਬਲਮ ਨਹੀਂ ਰਹੀ ਜਿਤਨੀ ਕਿ ਪਹਿਲਾਂ ਸਮਝੀ ਜਾਂਦੀ ਸੀ। ਕੁਝ ਸੀ. ਐਮ. ਸਾਹਿਬ ਨੇ ਅੱਜ ਵੀ ਐਲਾਨ ਕੀਤਾ ਸੀ। ਇਸ ਸਰਕਾਰ ਦੀ ਇਹ ਮਨਸ਼ਾ ਹੈ ਕਿ ਹਰ ਇਕ ਹੱਕਦਾਰ ਨੂੰ ਆਪਣਾ ਹੱਕ ਮਿਲਣਾ ਚਾਹੀਦਾ ਹੈ ਭਾਵੇਂ ਉਹ ਕਿਸੇ ਵੀ ਕਲਾਸ ਦਾ ਹੋਵੇ। ਜਿਹੜਾ ਲੁੱਟਿਆ ਖੁਟਿਆ ਸੂਬਾ ਇਸ ਸਾਡੀ ਸਰਕਾਰ ਦੇ ਹਵਾਲੇ ਹੋਇਆ ਹੈ ਉਸ ਦੇ ਫਾਈਨੈਂਸਿਜ਼ ਦੀ ਜਿਉਂ ਜਿਉਂ ਤਰੱਕੀ ਹੋਵੇਗੀ ਗੌਰਮਿੰਟ ਇਸ ਨਜ਼ਰੀਏ ਦੀ ਹੈ ਕਿ ਤਮਾਮ ਸੈਕਟਰਾਂ ਵਿਚ ਆਪਣਾ ਕੰਮ ਕਰ ਸਕੇ ਅਤੇ ਆਪਣਾ ਹੱਕ ਹਰ ਇੱਕ ਨੂੰ ਦੇ ਸਕੇ। ਬਾਕੀ ਜਿੱਥੋਂ ਤਕ ਲੇਬਰ ਪਾਲਿਸੀ ਦਾ ਤੁਅੱਲਕ ਹੈ ਇਸ ਦੇ ਲਈ ਮਿਨੀਮਮ ਵੇਜਿਜ਼ ਦਾ ਸਵਾਲ ਬੜੀ ਦੇਰ ਤੋਂ ਆਉਂਦਾ ਰਿਹਾ ਹੈ ਲੇਕਿਨ ਹੁਣ ਲੇਬਰ ਪਾਲਿਸੀ ਨੂੰ, ਮਿਨੀਮਮ ਵੇਜਿਜ਼ ਨੂੰ ਇਹ ਸਰਕਾਰ ਰਿਵਿਊ ਕਰੇਗੀ ਅਤੇ ਮਜ਼ਦੂਰਾਂ ਨੂੰ ਉਨ੍ਹਾਂ ਦੇ ਹੱਕ ਦਿੱਤੇ ਜਾਣਗੇ। ਸਟੇਟ ਵੈਲਫੇਅਰ ਬੋਰਡ ਬਣਾਇਆ ਜਾਵੇਗਾ ਜਿਸ ਦੇ ਵਿਚ ਇਨ੍ਹਾਂ ਦੀ ਵੈਲਫੇਅਰ ਦਾ ਧਿਆਨ ਰਖਿਆ ਜਾਵੇਗਾ। ਸਕੂਲ, ਕਾਲਜ, ਪ੍ਰੋਫੈਸ਼ਨਲ ਕਾਲਜ ਵਾਸਤੇ, ਬਾਈਸਿਕਲ ਅਤੇ ਸਿਲਾਈ ਮਸ਼ੀਨਾਂ ਖਰੀਦਣ ਵਾਸਤੇ ਅਤੇ ਹੋਰ ਇਹੋ ਜਿਹੀਆਂ ਸਹੂਲਤਾਂ ਵਾਸਤੇ ਸਰਕਾਰ 50% ਸਬਸਿਡੀ ਦਿੰਦੀ ਹੈ। 6 ਸਾਲ ਦੇ ਬਚਿਆਂ ਲਈ ਖੁਰਾਕ ਅਤੇ ਕਪੜੇ ਦੀ ਸਮਸਿਆ ਹੱਲ ਕੀਤੀ ਗਈ ਹੈ। 12 ਬਾਲ ਵਾੜੀਆਂ ਖੋਲ੍ਹੀਆਂ ਗਈਆਂ ਹਨ। ਮਜ਼ਦੂਰਾਂ ਲਈ ਮਕਾਨਾਂ ਦੀ ਤਾਦਾਦ 1200 ਤੋਂ 1500 ਤਕ ਕਰ ਦਿੱਤੀ ਗਈ ਹੈ। ਸੇਫਟੀ ਟਰੇਨਿੰਗ ਵਾਸਤੇ ਇੰਡਸਟਰੀਅਲ ਸੇਫਟੀ ਕੌਂਸਲ ਬਣਾਈ ਗਈ ਹੈ। ਦਿਹਾਤਾਂ ਵਿਚ ਰਹਿਣ ਵਾਲੇ ਅਨਇਮਪਲਾਇਡ ਲੋਕਾਂ ਲਈ ਇਮਪਲਾਇਮੈਂਟ ਲਈ ਨਾਮ ਰਜਿਸਟਰ ਕਰਾਉਣ ਵਾਸਤੇ 4 ਸੈਂਟਰ ਹੋਰ ਖੋਲ੍ਹੇ ਗਏ ਹਨ। ਉਨ੍ਹਾਂ ਲੋਕਾਂ ਨੂੰ ਰਜਿਸਟਰੇਸ਼ਨ ਦੇ ਵਾਸਤੇ ਬੜੀ ਦੂਰ ਜਾਣਾ ਪੈਂਦਾ ਸੀ। ਹੁਣ ਥੋੜ੍ਹੀ-ਥੋੜ੍ਹੀ ਦੂਰੀ ਤੇ ਇਮਪਲਾਇਮੈਂਟ ਦੇ ਦਫਤਰ ਕਾਇਮ ਕਰ ਦਿੱਤੇ ਹਨ ਅਤੇ ਕੀਤੇ ਜਾ ਰਹੇ ਹਨ। ਇਹ ਸਾਰਾ ਕੁਝ ਕਰਨਾ ਇਸ ਗਲ ਦੀ ਨਿਸ਼ਾਨਦੇਈ ਕਰਦੇ ਹਨ ਕਿ ਸਰਕਾਰ ਦੇ ਕਦਮ ਕਿਸ ਪਾਸੇ ਵਲ ਜਾ ਰਹੇ ਹਨ। ਜੇ ਮੈਂ ਇਹ ਕਹਾਂ ਕਿ—

ਗਿਆ ਦੌਰੇ ਸਰਮਾਇਦਾਰੀ ਗਿਆ, ਤਮਾਸ਼ਾ ਦਿਖਾਕਰ ਮਦਾਰੀ ਗਿਆ
ਨਯਾ ਰਾਗ ਹੈ ਸਾਜ਼ ਬਦਲੇ ਗਏ, ਜ਼ਮਾਨੇ ਕੇ ਅੰਦਾਜ਼ ਬਦਲੇ ਗਏ।

ਤਾਂ ਗਲ ਗਲਤ ਨਹੀਂ ਹੋਵੇਗੀ।

ਜਿਹੜੀਆਂ ਵੀ ਇਥੇ ਆਪਣੀ ਮਰਜ਼ੀ ਨਾਲ ਮੁਖਤਲਿਫ ਸੰਸਥਾਵਾਂ ਮਕਾਨ ਜਾਂ ਭਵਨ ਬਣਾਉਂਦੀਆਂ ਹਨ ਉਨ੍ਹਾਂ ਨੂੰ ਤਕਲੀਫ ਸੀ, ਉਨ੍ਹਾਂ ਨੂੰ ਟੈਕਨੀਕਲ ਜਾਣਕਾਰੀ ਕੋਈ ਮੁਫਤ ਨਹੀਂ ਮਿਲਦੀ ਸੀ। ਸਰਕਾਰ ਨੇ ਭਵਨ ਉਸਾਰੀ ਬੋਰਡ ਦਾ ਜ਼ਿਕਰ ਕੀਤਾ ਹੈ, ਉਹ ਤਮਾਮ ਲੋਕਾਂ ਨੂੰ ਸਲਾਹ ਦੇਵੇ ਤਾਂ ਕਿ ਸਮਿਟਰੀ ਕਾਇਮ ਰਹੇ ਔਰ ਖ਼ੂਬਸੂਰਤੀ ਬਣੀ ਰਹੇ। ਇਸ ਲਈ ਜਿਹੜਾ ਭਵਨ ਉਸਾਰੀ ਨਾਲ ਤੁਅੱਲਕ ਰਖਦਾ ਬੋਰਡ ਹੈ ਉਹ ਇਸ ਸਿਲਸਿਲੇ ਵਿਚ ਮੁਫਤ ਸਲਾਹ ਦੇਵੇਗਾ।

ਜਿੱਥੋਂ ਤੱਕ ਹੈਲਥ ਦਾ ਸੁਆਲ ਹੈ ਸਾਡੀ ਸਰਕਾਰ ਨੇ 200 ਨਵੀਆਂ ਐਲੋਪੈਥਿਕ ਡਿਸਪੈਂ-ਸਰੀਆਂ ਖੋਲ੍ਹਣ ਦਾ ਪ੍ਰੋਗਰਾਮ ਬਣਾਇਆ ਹੈ। ਇਸ ਤੋਂ ਇਲਾਵਾ ਕਾਂਗਰਸ ਨੇ ਇਕ ਫ਼ਰਾਡ ਕੀਤਾ ਸੀ ਜਿਹੜਾ ਕਿ ਲੋਕਾਂ ਦੇ ਅਗੇ ਲਿਆਂਦਾ ਗਿਆ। ਕਾਂਗਰਸੀਆਂ ਨੇ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਜਿਹੜਾ ਕਿ ਪਹਿਲਾਂ ਫਰੀਦਾਬਾਦ ਲਿਆਂਦਾ ਗਿਆ ਅਤੇ ਫਿਰ ਫ਼ਰਾਡ ਰੱਚ ਕੇ ਫ਼ਰੀਦਕੋਟ ਲੈ ਆਏ। ਉਸ ਕਾਲਜ ਦੇ ਜਿਹੜੇ ਪੁਰਾਣੇ ਟਰਸਟੀ ਸਨ ਉਨ੍ਹਾਂ ਨੇ ਉਸ ਕਾਲਜ ਵਿਚ ਦਾਖਲੇ ਦੇ ਸਿਲਸਿਲੇ ਵਿਚ ਇਕ ਸਟੂਡੈਂਟ ਤੋਂ 10, 10 ਹਜ਼ਾਰ ਰੁਪਏ ਰਿਸ਼ਵਤ ਲਈ। ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਰਿਸ਼ਵਤ ਖੋਰਾਂ ਨੂੰ ਜਲਦੀ ਉਥੋਂ ਕਢਿਆ ਜਾਏ ਜਿਨ੍ਹਾਂ ਕਾਰਨ ਬਚਿਆਂ ਦਾ ਫਿਊਚਰ ਅੰਧਕਾਰ ਵਿਚ ਪੈ ਗਿਆ ਅਤੇ ਉਨ੍ਹਾਂ ਦੇ ਮਾਪਿਆਂ ਦੀ ਦਸਾਂ ਨਵਾਂ ਦੀ ਕਮਾਈ ਬਰਬਾਦ ਹੋ ਗਈ। ਮੈਂ ਬਾਦਲ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਉਸ ਕਾਲਜ ਦੀ ਬਿਲਡਿੰਗ ਅਤੇ ਉਸ ਕਾਲਜ ਨੂੰ ਚਲਾਉਣ ਦਾ ਤਹੱਈਆ ਕੀਤਾ ਹੈ ਅਤੇ ਉਸਦੇ ਲਈ ਸਾਢੇ ਪੰਜ ਕਰੋੜ ਰੁਪਏ ਦੇਣ ਦਾ ਫੈਸਲਾ ਕੀਤਾ ਹੈ ਜਿਸ ਨਾਲ ਜਿਨ੍ਹਾਂ ਬਚਿਆਂ ਦਾ ਫਿਊਚਰ ਅੰਧਕਾਰ ਵਿਚ ਸੀ ਉਹ ਹੁਣ ਰੌਸ਼ਨ ਹੋਣ ਦੀ ਆਸ ਬੱਝੀ ਹੈ। ਇਸ ਵਿਚ ਹੁਣ ਦਾਖਲੇ ਕੰਪੀਟੀਸ਼ਨ ਨਾਲ ਹੀ ਮਿਲਦੇ ਹਨ ਜਦੋਂ ਕਿ ਪਹਿਲੀ ਸਰਕਾਰ ਦੇ ਵੇਲੇ ਰਿਸ਼ਵਤ ਨਾਲ ਮਿਲਦੇ ਸਨ। ਇਸ ਚੰਗੇ ਕੰਮ ਲਈ ਹੁਣ ਦੀ ਸਰਕਾਰ ਮੁਬਾਰਕਬਾਦ ਦੀ ਮੁਸਤਹਿੱਕ ਹੈ। ਇਸ ਸਰਕਾਰ ਨੇ ਇਹ ਇਕ ਬਹੁਤ ਵੱਡੀ ਗਲ ਕੀਤੀ ਹੈ।

ਇਕ ਗਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਇਲੈਕਸ਼ਨਾਂ ਦੇ ਦੌਰਾਨ ਮੈਂ ਆਨੰਦਪੁਰ ਸਾਹਿਬ ਕੰਡੀ ਦੇ ਇਲਾਕਾ ਚੰਗੜ ਵਿਚ ਗਿਆ। ਉਥੇ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪੀਣ ਦੇ ਪਾਣੀ ਦੀ ਬੜੀ ਦਿੱਕਤ ਹੈ। ਉਸ ਦਿਕਤ ਨੂੰ ਦੂਰ ਕਰਨ ਲਈ ਸਾਢੇ ਚਾਰ ਕਰੋੜ ਰੁਪਿਆ ਰਖਿਆ ਹੈ। ਵਾਟਰ ਸਪਲਾਈ ਔਰ ਸੀਵਰੇਜ਼ ਬੋਰਡ ਪੀਣ ਦਾ ਪਾਣੀ ਮੁਹੱਈਆ ਕਰੇਗਾ ਅਤੇ ਇਸਦੇ ਨਾਲ ਹੀ ਸ਼ਹਿਰਾਂ ਵਿਚ ਸੀਵਰੇਜ ਸਿਸਟਮ ਲਾਗੂ ਕਰੇਗਾ ਜਿਸ ਨਾਲ ਕਿ ਸ਼ਹਿਰਾਂ ਦੀ ਗੰਦਗੀ ਕੱਢੀ ਜਾਏਗੀ। ਹਰ ਸ਼ਹਿਰ ਨੂੰ ਬੜਾ ਖ਼ੂਬਸੂਰਤ ਬਣਾਇਆ ਜਾਵੇਗਾ। ਸਪੀਕਰ ਸਾਹਿਬ, ਮੈਂ ਅਰਜ਼ ਕਰਾਂ ਕਿ ਆਨੰਦਪੁਰ ਸਾਹਿਬ ਵਿਚ ਇੱਕ ਨਹਿਰ ਚੰਗੜ ਦੇ ਇਲਾਕੇ ਵਿਚੋਂ ਕੱਢੀ ਜਾ ਰਹੀ ਹੈ। ਉਥੇ ਦੇ ਪਿੰਡਾਂ ਦੇ ਲੋਕਾਂ ਦੀਆਂ ਜ਼ਮੀਨਾਂ ਲਈਆਂ ਗਈਆਂ ਹਨ। ਉਥੇ ਕੰਮ ਸ਼ੁਰੂ ਹੈ, ਪਰ ਉਥੇ ਦੇ ਪਿੰਡਾਂ ਦੇ ਲੋਕਾਂ ਨੂੰ ਉਸ ਕੰਮ ਤੇ ਨਹੀਂ ਲਾਇਆ ਜਾ ਰਿਹਾ। ਉਥੇ ਦੇ ਲੋਕਾਂ ਦੀ ਜ਼ਮੀਨ ਲਈ ਹੈ। ਮੈਂ ਸਰਕਾਰ ਨੂੰ ਕਹਾਂਗਾ ਕਿ ਉਨ੍ਹਾਂ ਪਿੰਡਾਂ ਦੇ ਲੋਕਾਂ ਦੀ ਜਿਨ੍ਹਾਂ ਦੀ ਜ਼ਮੀਨ ਲਈ ਹੈ ਔਰ ਉਸ ਜ਼ਮੀਨ ਵਿਚੋਂ ਜਿਹੜੀ ਨਹਿਰ ਨਿਕਲ ਰਹੀ ਹੈ ਉਸਦਾ ਕੰਮ ਭਾਵੇਂ ਠੇਕੇ ਤੇ ਹੋ ਰਿਹਾ ਹੈ ਭਾਵੇਂ ਸਰਕਾਰ ਕਰ ਰਹੀ ਹੈ ਉਥੇ ਉਨ੍ਹਾਂ ਪਿੰਡਾਂ ਦੇ ਲੋਕਾਂ ਨੂੰ ਜਿਹੜੇ ਕਿ ਅੱਗੇ ਹੀ ਬੈਕਵਰਡ ਹਨ ਜਿਨ੍ਹਾਂ ਨੂੰ ਨੌਕਰੀ ਨਹੀਂ ਮਿਲਦੀ ਉਨ੍ਹਾਂ ਨੂੰ ਸਭ ਤੋਂ ਪਹਿਲਾਂ ਨੌਕਰੀ ਦਿਤੀ ਜਾਵੇ ਜਾਂ ਕੋਈ ਹੋਰ ਕੰਮ ਦਿੱਤਾ ਜਾਵੇ। ਉਥੇ ਦੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਐਬਜ਼ਾਰਬ ਕੀਤਾ ਜਾਵੇ। ਇਸ ਤੋਂ ਇਲਾਵਾ ਮੈਂ ਅਰਜ਼ ਕਰਦਾ ਹਾਂ ਕਿ ਇਹ ਜਿਹੜੀ ਨਹਿਰ ਖੋਦੀ ਜਾ ਰਹੀ ਹੈ ਇਹ ਖੋਦਣ ਦੀ ਛੇਤੀ ਸਿਰਫ

[ਸਰਦਾਰ ਕਿਰਪਾਲ ਸਿੰਘ]

ਸੰਜੇ ਗਾਂਧੀ ਨੂੰ ਖੁਸ਼ ਕਰਨ ਲਈ ਉਸ ਵੇਲੇ ਕੀਤੀ ਗਈ ਸੀ। ਪਰ ਮੈਂ ਅਰਜ਼ ਕਰਦਾ ਹਾਂ ਕਿ ਅਗਰ ਉਹ ਨਹਿਰ ਚੰਗੜ ਦੇ ਇਲਾਕੇ ਦੇ ਉਪਰ ਦੀ ਲਿਆਂਦੀ ਜਾਵੇ ਤਾਂ ਉਹ ਚੰਗੜ ਦਾ ਇਲਾਕਾ ਖੁਸ਼ਹਾਲੀ ਵਿਚ ਬਦਲ ਸਕਦਾ ਹੈ। ਮੈਂ ਚਾਹਾਂਗਾ ਕਿ ਟੈਕਨੀਕਲ ਮਾਹਰਾਂ ਦੀ ਇਕ ਟੀਮ ਭੇਜ ਕੇ ਇਸ ਦਾ ਸਰਵੇ ਕਰ ਲੈਣਾ ਚਾਹੀਦਾ ਹੈ। ਭਾਵੇਂ ਜਿਹੜਾ ਕਰੋੜਾਂ ਰੁਪਏ ਦਾ ਕੰਮ ਹੋ ਚੁੱਕਾ ਹੈ ਉਸਨੂੰ ਵਿਚੇ ਛੱਡ ਦਿਤਾ ਜਾਏ ਪਰ ਇਸ ਪਾਸੇ ਸੋਚਿਆ ਜਾਏ। ਜਿਹੜਾ ਉਹ ਪਾਣੀ ਹੈ ਉਹ ਹਰਿਆਣੇ ਨੂੰ ਹੀ ਮਿਲਣਾ ਹੈ।

ਹੁਣ ਮੈਂ ਸਿਖਿਆ ਦੇ ਮਸਲੇ ਤੇ ਗਲ ਕਰਾਂਗਾ ਜਿਹੜਾ ਕਿ ਸਾਡੇ ਵਾਸਤੇ ਸਿਰ ਪੀੜ ਦਾ ਮਸਲਾ ਬਣਿਆ ਹੋਇਆ ਹੈ। ਪੜ੍ਹਨ ਔਰ ਪੜ੍ਹਾਉਣ ਵਾਲੇ ਮੁਖਤਲਿਫ ਕਿਸਮ ਦੀਆਂ ਐਜੀਟੇਸ਼ਨਾਂ ਵੱਲ ਤੁਰੇ ਹੋਏ ਹਨ। ਪੜ੍ਹਾਉਣ ਵਾਲਿਆਂ ਨੂੰ ਐਜੀਟੇਸ਼ਨਾਂ ਦੀ ਬਜਾਏ ਆਪਣੇ ਪੜ੍ਹਾਉਣ ਦੇ ਕੰਮ ਵਿਚ ਲਗੇ ਰਹਿਣਾ ਚਾਹੀਦਾ ਹੈ। ਜਿਥੋਂ ਤਕ ਸਿਲੇਬਸ ਦਾ ਤੁਅੱਲਕ ਹੈ ਇਹ ਬਹੁਤ ਲੈਂਥੀ ਹੈ ਅਤੇ ਬਹੁਤ ਸਾਰੀਆਂ ਕਿਤਾਬਾਂ ਦਾ ਬੋਝ ਪੜ੍ਹਨ ਵਾਲਿਆਂ ਨੂੰ ਚੁੱਕਣਾ ਪੈਂਦਾ ਹੈ। ਇਸ ਦੇ ਵਿਚ ਸਾਡੀ ਸਰਕਾਰ ਨੇ ਸੋਧਨਾ ਕਰਨ ਦੀ ਕੋਸ਼ਿਸ਼ ਕੀਤੀ ਹੈ। ਜਿਹੜੇ ਸਬਜੈਕਟਸ ਤਾਰੀਖ, ਜੁਗਰਾਫੀਆ ਅਤੇ ਸੋਸ਼ਲ ਸਟੱਡੀ ਆਦਿ ਹਨ ਉਹ ਸਾਰੇ ਇੱਕ ਸਬਜੈਕਟ ਵਿਚ ਆ ਸਕਦੇ ਹਨ। ਇਸ ਦੇ ਲਈ ਐਕਸਪਰਟਸ ਦਾ ਇੱਕ ਬੋਰਡ ਬਣਾ ਦਿਤਾ ਜਾਵੇ ਅਤੇ ਸਿਲੇਬਸ ਦੀਆਂ ਕਿਤਾਬਾਂ ਜਿੰਨੀਆਂ ਘਟਾਈਆਂ ਜਾ ਸਕਣ, ਘਟਾਈਆਂ ਜਾਣ। ਇਹ ਇੱਕ ਅੱਛੀ ਗੱਲ ਹੈ।

ਇਸ ਤੋਂ ਇਲਾਵਾ ਜੇ. ਬੀ. ਟੀ. ਅਤੇ ਓ. ਟੀ. ਕਲਾਸਾਂ ਦਾ ਝਗੜਾ ਪਿਛਲੇ ਕਈ ਵਰ੍ਹਿਆਂ ਤੋਂ ਚਲਿਆ ਆ ਰਿਹਾ ਹੈ। ਪਿਛਲੇ ਦਿਨਾਂ ਵਿਚ ਇਸ ਸਬੰਧੀ ਅੰਮ੍ਰਿਤਸਰ ਅਤੇ ਚੰਡੀਗੜ੍ਹ ਵਿਚ ਜਲੂਸ ਕੱਢੇ ਗਏ। ਉਨ੍ਹਾਂ ਕਲਾਸਾਂ ਵਿਚ ਦਾਖਲੇ ਲਈ 5, 5 ਹਜ਼ਾਰ ਰੁਪਏ ਰਿਸ਼ਵਤ ਲਈ ਗਈ। ਗੌਰਮਿੰਟ ਨੇ ਇਸ ਸਬੰਧ ਵਿਚ ਅੱਛਾ ਫੈਸਲਾ ਕੀਤਾ ਹੈ ਕਿ ਇਹ ਕਲਾਸਾਂ ਪ੍ਰਾਈਵੇਟ ਸਕੂਲਾਂ ਨੂੰ ਹੀ ਨਹੀਂ ਦਿੱਤੀਆਂ ਜਾਣਗੀਆਂ ਕਿਉਂਕਿ ਤਜਰਬੇ ਦੀ ਬਿਨਾਂ ਤੇ ਇਹ ਕਿਹਾ ਜਾ ਸਕਦਾ ਹੈ ਕਿ ਉਹ ਕਾਮਯਾਬ ਨਹੀਂ ਰਹੀਆਂ।

ਜਿੱਥੋਂ ਤੱਕ ਸਕੂਲਾਂ ਦੀ ਗਰਾਂਟ ਦਾ ਤੁਅੱਲਕ ਸੀ ਉਹ ਸਾਲ ਦੇ ਸਾਲ ਮਿਲਦੀ ਸੀ ਜਿਸ ਕਰਕੇ ਉਥੇ ਦੇ ਸਟਾਫ ਨੂੰ ਤਨਖਾਹਾਂ ਵੇਲੇ ਸਿਰ ਨਹੀਂ ਮਿਲਦੀਆਂ ਸਨ। ਪਰ ਸਾਡੀ ਗੌਰਮਿੰਟ ਨੇ ਇਹ ਅੱਛਾ ਫੈਸਲਾ ਕੀਤਾ ਹੈ ਕਿ ਪਿਛਲੀ ਗ੍ਰਾਂਟ ਦਾ ਹਿਸਾਬ ਦਿਖਾ ਕੇ ਅਗਲੇ ਤਿੰਨ ਮਹੀਨੇ ਦੀ ਗਰਾਂਟ ਲਿਤੀ ਜਾ ਸਕਦੀ ਹੈ।

ਸ਼ੈਡਿਊਲਡ ਕਾਸਟਸ ਦੇ ਵਿਦਿਆਰਥੀਆਂ ਨੂੰ ਵਜ਼ੀਫੇ ਸਮੇਂ ਸਿਰ ਨਹੀਂ ਸੀ ਮਿਲਦੇ। ਬੱਚੇ ਸਕੂਲ ਛੱਡ ਕੇ ਚਲੇ ਜਾਂਦੇ ਸਨ ਪਰ ਉਨ੍ਹਾਂ ਨੂੰ ਵਜ਼ੀਫੇ ਤਕ ਨਹੀਂ ਸੀ ਮਿਲਦੇ। ਹੁਣ ਮੇਰੀ ਸਰਕਾਰ ਨੇ ਅੱਛਾ ਫੈਸਲਾ ਕੀਤਾ ਹੈ ਕਿ ਮਹੀਨੇ ਦੇ ਮਹੀਨੇ ਵਜ਼ੀਫਾ ਦਿੱਤਾ ਜਾਏਗਾ।

ਕਈ ਸਕੂਲਾਂ ਵਿਚ ਅਨਾਰਕੀ ਫੈਲੀ ਹੋਈ ਸੀ। ਹੁਣ ਸਾਡੀ ਸਰਕਾਰ ਨੇ ਪਾਵਰਜ਼ ਡੀਸੈਂਟਰੇ-ਲਾਈਜ਼ ਕਰ ਦਿੱਤੀਆਂ ਹਨ। ਡੀ. ਈ. ਓ.'ਜ਼ ਨੂੰ ਪਾਵਰਜ਼ ਦੇ ਦਿਤੀਆਂ ਹਨ ਕਿ ਉਹ ਆਪਣੇ ਥੱਲੇ ਦੇ ਹਰ ਅਫਸਰ ਤੇ ਐਕਸ਼ਨ ਲੈ ਸਕਦੇ ਹਨ ਅਤੇ ਉਹ ਅਚਾਨਕ ਜਾ ਕੇ ਛਾਪੇ ਮਾਰਿਆ ਕਰਨਗੇ। ਕਾਲਜਾਂ ਦੀ ਗਰਾਂਟ ਵੇਲੇ ਸਿਰ ਨਹੀਂ ਮਿਲਦੀ ਜਿਸ ਕਰਕੇ ਟੀਚਰ ਜੱਦੋ ਜਹਿਦ ਕਰ ਰਹੇ ਹਨ। ਮਨਿਸਟਰ ਮੁਤੱਲਕਾ ਨੇ ਉਨ੍ਹਾਂ ਨਾਲ ਇਸ ਬਾਰੇ ਗਲ ਬਾਤ ਕੀਤੀ। ਮੈਂ ਗੌਰਮਿੰਟ ਨੂੰ

ਬੇਨਤੀ ਕਰਾਂਗਾ ਕਿ ਉਨ੍ਹਾਂ ਨਾਲ ਬੈਠ ਕੇ ਗਲਬਾਤ ਕਰਨ ਅਤੇ ਕੋਈ ਫੈਸਲਾ ਕਰਨਾ ਚਾਹੀਦਾ ਹੈ। ਜੋ ਗਲ ਮੁਨਾਸਬ ਹੋਵੇ ਉਹ ਕਰਨੀ ਚਾਹੀਦੀ ਹੈ। ਇਹ ਐਜੀਟੇਸ਼ਨਾਂ ਨਾ-ਮੁਨਾਸਬ ਹਨ। ਪੜ੍ਹਾਉਣ ਵਾਲਿਆਂ ਨੂੰ ਪੜ੍ਹਾਉਣ ਦਾ ਕੰਮ ਹੀ ਕਰਨਾ ਚਾਹੀਦਾ ਹੈ। ਜਿਸ ਤਰ੍ਹਾਂ ਹੋਰ ਫੈਸਲੇ ਹੋ ਰਹੇ ਹਨ ਇਸ ਨੂੰ ਵੀ ਨਜਿਠਿਆ ਜਾਏ ਔਰ ਜਿਹੜੀਆਂ ਗਰਾਂਟਾਂ ਕਾਲਜਾਂ ਨੂੰ ਮਿਲਣੀਆਂ ਹਨ, ਉਹ ਵੇਲੇ ਸਿਰ ਮਿਲਣੀਆਂ ਚਾਹੀਦੀਆਂ ਹਨ।

ਪਿਛਲੀ ਸਰਕਾਰ ਹਰੀਜਨਾਂ ਨੂੰ ਸਹੂਲਤਾਂ ਦੇਣ ਬਾਰੇ ਬਹੁਤ ਡੀਂਗਾਂ ਮਾਰਦੀ ਰਹੀ ਹੈ। ਪਰ ਕੀਤਾ ਕਰਾਇਆ ਕੁਝ ਨਹੀਂ। ਉਨ੍ਹਾਂ ਦੇ ਲੀਡਰ ਹੁਣ ਜਿਹੜੇ ਕਿ ਤਾਕਤ ਵਿਚ ਨਹੀਂ ਹਨ ਅਤੇ ਜਿਹੜੇ ਤਾਕਤ ਹਾਸਲ ਕਰਨ ਲਈ ਮੈਨਾਰੇਟੀ ਅਤੇ ਹਰੀਜਨਾਂ ਦੀਆਂ ਗੱਲਾਂ ਕਰਦੇ ਹਨ, ਅਤੇ ਕਹਿੰਦੇ ਹਨ ਕਿ ਅਸੀਂ ਪਲਾਟ ਵਗੈਰਾ ਦਿੱਤੇ। ਪਰ ਜਦੋਂ ਲੋਕਾਂ ਨੂੰ ਪੁੱਛਦੇ ਹਾਂ ਤਾਂ ਪਤਾ ਲਗਦਾ ਹੈ ਕਿ ਸਿਵਾਏ ਜ਼ਬਾਨੀ ਜ਼ਮ੍ਹਾ ਖਰਚ ਦੇ ਕੁਝ ਨਹੀਂ ਦਿੱਤਾ ਗਿਆ। ਪਰ ਅਕਾਲੀ-ਜਨਤਾ ਸਰਕਾਰ ਨੇ ਹਿੰਦੁਸਤਾਨ ਵਿਚ ਸਭ ਤੋਂ ਪਹਿਲਾਂ ਇਹ ਮਿਸਾਲ ਕਾਇਮ ਕੀਤੀ ਕਿ ਜਨਰਲ ਸੀਟ ਤੇ ਇਕ ਹਰੀਜਨ ਭਰਾ ਨੂੰ ਕਾਮਯਾਬ ਕਰਾਇਆ। ਇਹ ਚੀਜ਼ ਹਿੰਦੁਸਤਾਨ ਭਰ ਦੀ 30 ਸਾਲਾਂ ਦੀ ਹਿਸਟਰੀ ਵਿਚ ਨਹੀਂ ਹੋਈ ਹੈ।

ਮੈਂ ਅਕਾਲੀ ਜਨਤਾ ਸਰਕਾਰ ਦਾ ਧੰਨਵਾਦੀ ਹਾਂ ਕਿ ਇਸ ਸਰਕਾਰ ਨੇ ਪੜ੍ਹੇ ਲਿਖੇ ਨੌਜਵਾਨਾਂ ਨੂੰ ਕੰਮ ਸ਼ੁਰੂ ਕਰਨ ਲਈ 5 ਹਜ਼ਾਰ ਰੁਪਏ ਬਗੈਰ ਵਿਆਜ ਤੋਂ ਦੇਣ ਦਾ ਫੈਸਲਾ ਕੀਤਾ ਹੈ।

ਮਕਾਨਾਂ ਦੇ ਨਾਮ ਤੇ ਹਰੀਜਨਾਂ ਨਾਲ ਇੱਕ ਬਹੁਤ ਵੱਡਾ ਫਰਾਡ ਕੀਤਾ ਹੈ। ਦਸ ਸਾਲਾਂ ਤੋਂ ਇਸ ਗਲ ਦਾ ਦਾਅਵਾ ਕਰਦੀ ਰਹੀ ਹੈ ਕਾਂਗਰਸ ਸਰਕਾਰ ਕਿ ਹਰੀਜਨਾਂ ਨੂੰ ਪਲਾਟ ਅਤੇ ਮਕਾਨ ਦੇ ਦਿੱਤੇ ਅਤੇ ਇਸ ਗਲ ਦਾ ਅਸੈਂਬਲੀ ਵਿਚ ਵੀ ਐਲਾਨ ਕੀਤਾ ਗਿਆ ਪਰ ਕੀਤਾ ਕੁਝ ਵੀ ਨਹੀਂ। ਹੁਣ ਦੀ ਸਰਕਾਰ ਨੇ ਹਾਊਸਿੰਗ ਬੋਰਡ ਰਾਹੀਂ ਹਰੀਜਨਾਂ ਲਈ ਛੇ ਹਜ਼ਾਰ ਮਕਾਨ ਬਣਾਉਣ ਦਾ ਫੈਸਲਾ ਕੀਤਾ ਹੈ। ਇਸ ਤੋਂ ਇਲਾਵਾ ਇਸ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਹੈ ਕਿ ਹਰੀਜਨ ਵਿਦਿਆਰਥੀਆਂ ਨੂੰ ਟੈਕਨੀਕਲ ਐਜੂਕੇਸ਼ਨ ਦਿੱਤੀ ਜਾਏਗੀ ਅਤੇ ਨਾਲ ਹੀ ਉਨ੍ਹਾਂ ਨੂੰ ਰੋਜ਼ਗਾਰ ਦੀਆਂ ਸਹੂਲਤਾਂ ਦਿੱਤੀਆਂ ਜਾਣਗੀਆਂ। ਇਹ ਬਹੁਤ ਅੱਛਾ ਕੰਮ ਹੈ। ਅਸੀਂ ਕਹਿ ਸਕਦੇ ਹਾਂ ਕਿ ਇਸ ਥੋੜ੍ਹੇ ਸਮੇਂ ਵਿਚ ਇਸ ਸਰਕਾਰ ਨੇ ਉਨ੍ਹਾਂ ਵਾਸਤੇ ਬਹੁਤ ਅੱਛੇ ਕੰਮ ਕੀਤੇ ਹਨ।

ਸਪੀਕਰ ਸਾਹਿਬ, ਸੜਕਾਂ ਦੇ ਨਿਰਮਾਣ ਦੇ ਮੁਤੱਲਕ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੀ ਖਾਸ ਅਹਿਮੀਅਤ ਹੈ। ਸਾਡੇ ਪਿੰਡਾਂ ਦੇ ਅੰਦਰ ਵੀ ਜ਼ਰੂਰਿਆਤੇ ਜ਼ਿੰਦਗੀ ਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਉਨ੍ਹਾਂ ਨੂੰ ਸ਼ਹਿਰ ਤੱਕ ਪਹੁੰਚਣ ਲਈ ਐਕਸੈਸ ਚਾਹੀਦੀ ਹੈ। ਕਿੱਚੜ ਵਿੱਚ ਉਹ ਮਿੱਧਦਾ ਰਹਿੰਦਾ ਹੈ। ਨਾ ਉਸਦੇ ਡੰਗਰਾਂ ਨੂੰ ਪੱਠੇ ਮਿਲਦੇ ਹਨ, ਨਾ ਉਸਦੇ ਬੱਚੇ ਸਕੂਲ ਜਾ ਸਕਦੇ ਹਨ ਅਤੇ ਜਦੋਂ ਸ਼ਹਿਰ ਤੋਂ ਸਾਮਾਨ ਲੈਣ ਲਈ ਜਾਂਦਾ ਹੈ ਤਾਂ ਗੱਡਾ ਰਸਤੇ ਵਿਚ ਹੀ ਫੱਸ ਜਾਂਦਾ ਹੈ ਅਤੇ ਉਸਦੀ ਪ੍ਰੋਡਿਊਸ ਮੰਡੀਆਂ ਤੱਕ ਜਾ ਨਹੀਂ ਸ਼ਕਦੀ। ਮਿਡਲਮੈਨ ਉਥੇ ਆ ਕੇ ਆਪਣੇ ਘੋੜਿਆਂ ਅਤੇ ਗੱਧਿਆਂ ਤੇ ਮਾਲ ਲੱਦ ਕੇ ਲੈ ਜਾਂਦੇ ਹਨ ਅਤੇ ਪੈਸੇ ਵੀ ਜਦੋਂ ਮਰਜ਼ੀ ਦੇਣ। ਇਹ ਸਾਰੀਆਂ ਸਹੂਲਤਾਂ ਕਿਸਾਨਾਂ ਨੂੰ ਇਨ੍ਹਾਂ ਸੜਕਾਂ ਨੇ ਹੀ ਦੇਣੀਆਂ ਹਨ। 700 ਪਿੰਡਾਂ ਨੂੰ ਜੋੜਨ ਲਈ 1,000 ਕਿਲੋ ਮੀਟਰ ਲੰਬੀਆਂ ਸੜਕਾਂ ਬਣਾਉਣ ਦਾ ਸਰਕਾਰ ਨੇ ਇਸ ਫਾਈਨਾਂਸ਼ਲ ਈਅਰ ਵਿੱਚ ਤਹੱਈਆ ਕੀਤਾ ਹੈ ਅਤੇ 50 ਅਹਿਮ ਸੜਕਾਂ ਬਣਾਉਣ ਦਾ ਵੀ ਫੈਸਲਾ ਕੀਤਾ ਹੈ। ਇਸ ਤਰੀਕੇ ਨਾਲ ਦੂਰੀ ਨੂੰ ਘਟਾਉਣ ਦਾ ਇਸ ਸਰਕਾਰ ਨੇ ਯਤਨ ਕੀਤਾ ਹੈ।

[ਸਰਦਾਰ ਕਿਰਪਾਲ ਸਿੰਘ]

ਇਹ ਜਿਹੜੀ ਦੂਰੀ ਹੈ ਇਹ ਪਿਛਲੇ ਰਾਜ ਦੀ ਨਿਸ਼ਾਨੀ ਹੈ । ਇਨ੍ਹਾਂ ਨੇ ਹਿੰਦੂ ਸਿੱਖ ਵਿਚ ਦੂਰੀ, ਹਿੰਦੂ ਮੁਸਲਮਾਨ ਵਿੱਚ ਦੂਰੀ ਅਤੇ ਹਿੰਦੂ ਅਤੇ ਹਰੀਜਨਾਂ ਵਿਚ ਦੂਰੀ ਪੈਦਾ ਕੀਤੀ ਅਤੇ ਇਸ ਦੇ ਸਿਰ ਤੇ ਇਥੇ ਰਾਜ ਕਰਦੇ ਰਹੇ ਹਨ ।

ਅੱਜ ਜੇ ਕੋਈ ਛੋਟਾ ਜਿਹਾ ਵੀ ਝਗੜਾ ਪੈਦਾ ਹੁੰਦਾ ਹੈ ਤਾਂ ਇਨ੍ਹਾਂ ਦੇ ਘਰਾਂ ਵਿਚ ਦਿਵਾਲੀ ਮਨਾਈ ਜਾਂਦੀ ਹੈ । ਜੇ ਬਾਬਾ ਸੋਢਲ ਦੇ ਮੰਦਰ ਦੇ ਕਾਰਣ ਹਿੰਦੂ ਸਿੱਖਾਂ ਵਿਚ ਥੋੜੀ ਲੜਾਈ ਹੁੰਦੀ ਹੈ ਤਾਂ ਇਨ੍ਹਾਂ ਦੀ ਮੌਜ ਬਣ ਜਾਂਦੀ ਹੈ। ਇਹ ਜਿਹੜੀਆਂ ਦੂਰੀਆਂ ਇਨ੍ਹਾਂ ਨੇ ਬਣਾਈਆਂ ਹੋਈਆਂ ਸਨ ਇਨ੍ਹਾਂ ਨੂੰ ਦੂਰ ਕਰਨ ਲਈ ਇਸ ਸਰਕਾਰ ਨੇ ਕੋਸ਼ਿਸ਼ ਕੀਤੀ ਹੈ । ਸਾਡੇ ਗਵਰਨਰ ਐਡਰੈਸ ਵਿੱਚ ਇਨ੍ਹਾਂ ਦਾ ਢੋਲ ਦਾ ਪੋਲ ਖੋਲ ਦਿੱਤਾ ਹੈ । ਇਨ੍ਹਾਂ ਦੇ ਐਲਾਨ ਆਉਂਦੇ ਸਨ ਕਿ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਜੋੜ ਦਿਤਾ ਹੈ । ਪਰ ਸਾਡੇ ਗਵਰਨਰ ਐਡਰੈਸ ਵਿਚ ਇਹ ਆਇਆ ਹੈ ਕਿ ਪੰਜਾਬ ਵਿਚ ਅਜੇ ਵੀ 3,000 ਐਸੇ ਪਿੰਡ ਹਨ ਜਿਨ੍ਹਾਂ ਨੂੰ ਐਪਰੋਚ ਰੋਡ ਵੀ ਨਹੀਂ ਮਿਲੀ । ਇਹ ਇਨ੍ਹਾਂ ਦੀ ਨਾਕਾਬਲੀਅਤ ਦੀ ਮਿਸਾਲ ਹੈ । ਨਗਰਪਾਲਕਾਵਾਂ ਦੀਆਂ ਹੱਦਾਂ ਅੰਦਰ 35 ਸੜਕਾਂ ਦਾ ਸੁਧਾਰ ਕਰਨਾ ਹੈ । ਕੁਝ ਇਕ ਅਹਿਮ ਪੁਲਾਂ ਦੇ ਸਬੰਧ ਵਿਚ ਵੀ ਮੇਰੀ ਸਰਕਾਰ ਨੇ ਮਹੱਤਵਪੂਰਨ ਕਦਮ ਚੁਕੇ ਹਨ । ਕਨਵਾਂ ਪੱਤਣ ਨੇੜੇ ਦਰਿਆ ਸਤਲੁਜ ਉਤੇ, ਪਠਾਨਕੋਟ ਨੇੜੇ ਦਰਿਆ ਚੱਕੀ ਉਤੇ ਅਤੇ ਪਟਿਆਲਾ-ਪੇਹੋਵਾ ਸੜਕ ਉਤੇ ਦਰਿਆ ਘੱਗਰ ਉਤੇ ਤਿੰਨ ਵੱਡੇ ਪੁਲ, ਉਸਾਰੀ ਦੀਆਂ ਆਖਰੀ ਮੰਜ਼ਲਾਂ ਉਤੇ ਹਨ । ਇਹ ਸਾਰੀਆਂ ਗੱਲਾਂ ਸਮਾਜ ਦੇ ਵਿਚ ਦੂਰੀ ਨੂੰ ਦੂਰ ਕਰਨ ਵਾਸਤੇ ਹਨ । ਇਹ ਬੁਨਿਆਦੀ ਤੌਰ ਤੇ ਚੰਗੇ ਕੰਮ ਕਰਨ ਵੱਲ ਨਿਸ਼ਾਨਦੇਹੀ ਹੈ । ਇਨ੍ਹਾਂ ਸਾਰੀਆਂ ਗੱਲਾਂ ਲਈ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ । ਮੈਂ ਅਰਜ਼ ਕਰਾਂਗਾ ਕਿ ਅੰਮ੍ਰਿਤਸਰ ਵਿੱਚ 400 ਸਾਲਾ ਪ੍ਰੋਗਰਾਮ ਮਨਾਉਣ ਵੇਲੇ ਬਹੁਤ ਸਾਰੀਆਂ ਸੜਕਾਂ ਬਣਾਉਣ ਦਾ ਕੰਮ ਸ਼ੁਰੂ ਹੋਇਆ । ਬਾਕੀ ਜੀ. ਟੀ. ਰੋਡ ਜਿਹੜੀ ਹੈ ਇੱਕ ਹੱਦ ਤੋਂ ਦੂਜੀ ਹੱਦ ਤੱਕ ਜ਼ਰੂਰ ਜਾਣੀ ਚਾਹੀਦੀ ਹੈ । ਵਾਘਾ ਬਾਰਡਰ ਤੱਕ ਇਹ ਜ਼ਰੂਰ ਜਾਣੀ ਚਾਹੀਦੀ ਹੈ । ਦੂਜੇ ਮੁਲਕਾਂ ਦੇ ਲੋਕਾਂ ਤੇ ਇਸਦਾ ਬੜਾ ਅਸਰ ਪੈਂਦਾ ਹੈ । ਇਸ ਸਮੇਂ ਵਿੱਚ ਜਿਹੜੇ ਬੁਨਿਆਦੀ ਪੱਥਰ ਰੱਖੇ ਗਏ ਉਨ੍ਹਾਂ ਤੇ ਯਕੀਨਨ ਤੌਰ ਤੇ ਕੰਮ ਸ਼ੁਰੂ ਹੋਵੇਗਾ । ਮੇਰਾ ਮਤਲਬ ਗੇਟ-ਵੇ-ਆਫ ਇੰਡੀਆ ਤੋਂ ਹੈ । ਜਿਥੇ ਵੀ ਨੀਂਹ ਪੱਥਰ ਰੱਖੇ ਗਏ ਹਨ ਉਥੇ ਯਕੀਨਨ ਤੌਰ ਤੇ ਇਮਾਰਤਾਂ ਬਣਾਉਣ ਲਈ ਸਰਕਾਰ ਨੇ ਫੈਸਲਾ ਕੀਤਾ ਹੈ । ਇਹ ਕੋਈ ਪਿਛਲੀ ਸਰਕਾਰ ਵਾਂਗ ਫਰਾਡੂਲੈਂਟ ਪੱਥਰ ਨਹੀਂ ਹਨ ਜਿਹੜੇ ਕਿ ਸੈਂਕੜਿਆਂ ਦੀ ਤਾਦਾਦ ਵਿੱਚ ਸਾਬਕਾ ਵਜ਼ੀਰਾਂ ਨੇ ਰੱਖ ਦਿਤੇ ਸਨ ਪਰ ਜਿਨ੍ਹਾਂ ਦੇ ਅੱਜ ਤੱਕ ਨਿਸ਼ਾਨ ਤੱਕ ਨਹੀਂ ਮਿਲਦੇ । ਹੁਣ ਜਿਹੜੇ ਨੀਂਹ ਪੱਥਰ ਰੱਖੇ ਗਏ ਹਨ, ਇਹ ਪ੍ਰੈਕਟੀਕਲ ਗਲ ਹੈ । ਮੈਂ ਇਸ ਸਰਕਾਰ ਨੂੰ ਸੜਕਾਂ ਦੀ ਅਹਿਮੀਅਤ ਸਮਝਣ ਤੇ ਮੁਬਾਰਕਬਾਦ ਦਿੰਦਾ ਹਾਂ ।

ਹੁਣ, ਸਪੀਕਰ ਸਾਹਿਬ, ਮੈਂ ਰੈਵਨਿਊ ਮਹਿਕਮੇ ਦੇ ਮੁਤੱਲਕ ਅਰਜ਼ ਕਰਨਾ ਚਾਹੁੰਦਾ ਹਾਂ । ਕਬੀਰ ਸਾਹਿਬ ਦਾ ਇਕ ਸ਼ਬਦ ਹੈ:—

ਸੋ ਕੋ ਹਰਿ ਕੇ ਲੋਗਾ ਮੋਕੋ ਨੀਤ ਡਸੈ ਪਟਵਾਰੀ'

ਪਟਵਾਰੀ ਇੱਕ ਐਸੀ ਹਸਤੀ ਹੈ ਜਿਸ ਤੋਂ ਬਚਣ ਲਈ ਵਾਹਿਗੁਰੂ ਨੂੰ ਆਵਾਜ਼ ਮਾਰੀ ਕਿ ਮੈਨੂੰ ਪਟਵਾਰੀ ਕੋਲੋਂ ਬਚਾ ਲੈ । ਇਸ ਮਹਾਨ ਸੰਤ ਦੇ ਅਲਫਾਜ਼ ਸੁਣਨ ਤੋਂ ਬਾਅਦ ਇਹ ਗੱਲ ਵੇਖ ਕੇ ਇਸ ਮਹਿਕਮੇ ਦੇ ਵਜ਼ੀਰ ਸਾਹਿਬ ਨੇ ਸਾਰੇ ਪਟਵਾਰੀਆਂ ਨੂੰ ਇਕੱਠਾ ਕਰਕੇ ਆਪਣੇ ਆਪਣੇ

ਇਸ਼ਟ ਦੇ ਸਾਹਮਣੇ ਸਹੁੰ ਖਵਾਈ ਕਿ ਉਹ ਹੇਰਾ ਫੇਰੀ ਨਹੀਂ ਕਰਨਗੇ । ਹੋ ਸਕਦਾ ਹੈ ਉਹ ਇਸ ਤੇ ਕਾਇਮ ਰਹਿਣ । ਇਹ ਇੱਕ ਪ੍ਰਾਗਰੈਸਿਵ ਕਦਮ ਹੈ । ਉਨ੍ਹਾਂ ਦੇ ਅਜ਼ਮ ਤੋਂ ਇਥੇ ਇਹ ਦਰਸਾਇਆ ਗਿਆ ਹੈ ਅਤੇ ਇਹ ਪਤਾ ਲਗਦਾ ਹੈ ਕਿ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਦੇ ਮੁਤਾਬਿਕ ਜਿਹੜੇ ਲੁਟੇਰੇ ਸਨ ਉਨ੍ਹਾਂ ਦੇ ਖਿਲਾਫ ਫ਼ਾਲੋ-ਅੱਪ ਐਕਸ਼ਨ ਸ਼ੁਰੂ ਹੋ ਗਿਆ ਹੈ । ਇਹ ਬਹੁਤ ਜਲਦੀ ਹੋਣਾ ਚਾਹੀਦਾ ਹੈ । ਇਸਦੇ ਨਾਲ ਹੀ ਇਸ ਮਹਿਕਮੇ ਦੀ ਕਾਰਕਰਦਗੀ ਜਿਹੜੀ ਕਿ ਰੈਵਨਿਊ ਨਾਲ ਤੁਅੱਲਕ ਰੱਖਦੀ ਹੈ, ਉਸ ਸਬੰਧ ਵਿਚ ਮੈਂ ਬਾਅਦ ਵਿਚ ਅਰਜ਼ ਕਰਾਂਗਾ। ਬਹਰਹਾਲ ਮਹਿਕਮੇ ਨੇ ਚੰਗੇ ਕਦਮ ਚੁਕੇ ਹਨ ।

ਸਪੀਕਰ ਸਾਹਿਬ, ਸਿਵਲ ਸਪਲਾਈ ਦੇ ਮਹਿਕਮੇ ਦੇ ਬਾਰੇ ਮੈਂ ਕੁਝ ਬੇਨਤੀਆਂ ਕਰਨਾ ਚਾਹਾਂਗਾ । ਪੰਜਾਬ ਹੀ ਇਕ ਸੂਬਾ ਹੈ ਜਿਸ ਨੇ ਮਹਿੰਗਾਈ ਦੇ ਚੈਲੰਜ ਨੂੰ ਪਨਸੱਪ ਨਾਲ ਮੰਨਜ਼ੂਰ ਕੀਤਾ ਹੈ । ਇਹ ਦੁਕਾਨਾਂ ਖੋਲ੍ਹ ਕੇ ਲੋਕਾਂ ਨੂੰ ਜ਼ਿੰਦਗੀ ਦੀਆਂ ਜ਼ਰੂਰੀ ਚੀਜ਼ਾਂ ਮੁਹੱਈਆ ਕਰਨ ਲਈ ਇੱਕ ਚੰਗਾ ਕਦਮ ਸਰਕਾਰ ਨੇ ਚੁਕਿਆ ਹੈ । ਤਮਾਮ ਲੋਕਾਂ ਨੂੰ ਕੁਆਪਰੇਟਿਵ ਸੁਸਾਇਟੀਜ਼ ਰਾਹੀਂ ਅਤੇ ਪਨਸੱਪ ਦੀਆਂ ਹਜ਼ਾਰਾਂ ਦੁਕਾਨਾਂ ਰਾਹੀਂ ਚੀਜ਼ਾਂ ਦੇਣ ਦਾ ਇੰਤਜ਼ਾਮ ਕਰਕੇ ਇਨ੍ਹਾਂ ਨੇ ਇਕ ਬਹੁਤ ਹੀ ਅੱਛੀ ਬਾਤ ਕੀਤੀ ਹੈ । ਜ਼ਿਮੀਂਦਾਰ ਨੂੰ ਇਸ ਵੇਲੇ ਬਿਜਾਈ ਦੇ ਸਮੇਂ ਸਹੂਲਤਾਂ ਦੇਣਾ ਅਤੇ ਇਸ ਦੇ ਨਾਲ ਦੀ ਨਾਲ ਅਨਾਜ ਦੀ ਮੂਵਮੈਂਟ ਸਾਰੇ ਇੰਡੀਆ ਵਿਚ ਕਰਕੇ ਸਿਵਲ ਸਪਲਾਈ ਦਾ ਮਸਲਾ ਬਹੁਤ ਖੂਬਸੂਰਤੀ ਨਾਲ ਹੱਲ ਕੀਤਾ ਹੈ । ਅੱਜ ਸਾਰੇ ਹਿੰਦੁਸਤਾਨ ਵਿਚ ਇਸ ਗੱਲ ਦੀ ਖੁਸ਼ੀ ਹੈ ਕਿ ਪੰਜਾਬ ਦਾ ਅਨਾਜ ਉਨ੍ਹਾਂ ਨੂੰ ਠੀਕ ਮੁਲ ਤੇ ਮਿਲ ਰਿਹਾ ਹੈ । ਇਸ ਮਹਿਕਮੇ ਦੇ ਮਨਿਸਟਰ ਨੇ ਮੁਖਤਲਿਫ ਥਾਵਾਂ ਤੇ ਆਪਣੇ ਮਹਿਕਮੇ ਵਿਚ ਫੈਲੀ ਹੋਈ ਕੁਰੱਪਸ਼ਨ ਦੇ ਖਿਲਾਫ ਜਹਾਦ ਖੜਾ ਕੀਤਾ ਹੈ । ਅੱਜ ਉਸ ਦੇ ਖਿਲਾਫ ਇਸ ਡਿਪਾਰਟਮੈਂਟ ਦੇ ਵਿੱਚ ਵੱਡੀ ਸਾਜਿਸ਼ ਚੱਲ ਰਹੀ ਹੈ । ਇਸ ਕਿਸਮ ਦੀਆਂ ਗੱਲਾਂ ਸੁਣਨ ਵਿਚ ਆਉਂਦੀਆਂ ਹਨ ਕਿ ਇੱਕ ਟੇਪ ਰਿਕਾਰਡ ਵਿਚੋਂ ਪਤਾ ਲੱਗਾ ਹੈ ਕਿ ਇਸ ਮਨਿਸਟਰ ਦੇ ਸਾਰੇ ਕੰਮ ਨੂੰ ਫੇਲ੍ਹ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਪਰ ਫਿਰ ਵੀ ਇਹ ਆਦਮੀ ਆਪਣੇ ਮਹਿਕਮੇ ਦੀ ਕਾਇਆ ਪਲਟਣ ਵਾਸਤੇ ਲੱਗਾ ਹੋਇਆ ਹੈ, ਇਹ ਇੱਕ ਬਹੁਤ ਹੀ ਖੂਬਸੂਰਤ ਬਾਤ ਹੈ । ਮੈਂ ਉਮੀਦ ਕਰਦਾ ਹਾਂ ਕਿ ਇਹ ਮਹਿਕਮਾ ਜਿਹੜਾ ਲੋਕਾਂ ਨਾਲ ਤੁਅੱਲਕ ਰੱਖਦਾ ਹੈ, ਇਹ ਠੀਕ ਕੰਮ ਕਰੇਗਾ । ਸਾਰੇ ਲਾਇਸੈਂਸਿੰਗ ਪ੍ਰੋਸੀਜਰ ਆਸਾਨ ਕਰ ਦਿੱਤੇ ਗਏ ਹਨ । ਇੱਕ ਧੱਮਕੀ ਨਾਲ ਇਕੱਲੇ ਲੁਧਿਆਣੇ ਵਿਚ 1,60,000 ਬੋਗਸ ਯੂਨਿਟ ਪਕੜੇ ਗਏ ਹਨ । ਅੰਮ੍ਰਿਤਸਰ ਅਤੇ ਜਲੰਧਰ ਵਿਚ ਵੀ 50, 50 ਹਜ਼ਾਰ ਯੂਨਿਟ ਪਕੜੇ ਗਏ ਹਨ । ਡਿਪੂਆਂ ਦੇ ਖਿਲਾਫ ਕਦਮ ਚੁਕੇ ਗਏ ਹਨ । ਮੈਂ ਇਸ ਸਦਨ ਦੀ ਇੱਛਾ ਇਸ ਡਿਪਾਰਟਮੈਂਟ ਤੱਕ ਪਹੁੰਚਾਵਾਂਗਾ ਕਿ ਉਹ ਵੀ ਇਸ ਬਦਲ ਰਹੇ ਜ਼ਮਾਨੇ ਨਾਲ ਬਦਲਣ ਅਤੇ ਕੋਸ਼ਿਸ਼ ਕਰਨ ਕਿ ਲੋਕਾਂ ਦੀ ਖਿਦਮਤ ਹੋ ਸਕੇ ।

ਸਪੀਕਰ ਸਾਹਿਬ, ਸਾਬਕਾ ਫੌਜੀਆਂ ਵਾਸਤੇ ਵੀ ਇਸ ਐਡਰੈਸ ਵਿੱਚ ਜ਼ਿਕਰ ਕੀਤਾ ਗਿਆ ਹੈ। ਇਹ ਵੀ ਬੜੀ ਖੂਬਸੂਰਤ ਬਾਤ ਹੈ । ਉਹ ਲੋਕ ਜਿਹੜੇ ਦੇਸ਼ ਦੇ ਰਖਵਾਲੇ ਹਨ, ਸਾਡੇ ਸੂਬੇ ਦੇ ਰਖਵਾਲੇ ਹਨ, ਜਿਹੜੇ ਆਪਣੀਆਂ ਛਾਤੀਆਂ ਤੇ ਗੋਲੀਆਂ ਖਾ ਕੇ ਸਾਨੂੰ ਆਰਾਮ ਨਾਲ ਰਹਿਣ ਦਿੰਦੇ ਹਨ, ਜਿਹੜੇ ਆਪ ਸਾਰੀਆਂ ਰਾਤਾਂ ਜਾਗ ਕੇ ਸਾਨੂੰ ਰਾਤ ਨੂੰ ਆਰਾਮ ਨਾਲ ਸੌਣ ਦਿੰਦੇ ਹਨ, ਜਿਹੜੇ ਆਪਣੇ ਬੱਚਿਆਂ ਨੂੰ ਸਦਾ ਲਈ ਯਤੀਮ ਰੱਖਦੇ ਹਨ ਤਾਂ ਕਿ ਸਾਡੇ ਬੱਚੇ ਯਤੀਮ ਨਾ ਹੋਣ, ਉਨ੍ਹਾਂ ਲਈ ਅੱਜ ਤੱਕ ਕੁਝ ਨਹੀਂ ਸੋਚਿਆ ਗਿਆ । ਇਹ ਬੜੀ ਅਫ਼ਸੋਸ ਦੀ ਗੱਲ ਹੈ । ਇਹ ਬੜੀ ਕਾਬਲੇ-ਨਫ਼ਰਤ ਬਾਤ ਸੀ । ਪਰ ਇਸ ਸਰਕਾਰ ਨੇ ਉਨ੍ਹਾਂ ਦੀ ਭਲਾਈ ਵਾਸਤੇ ਇੱਕ ਕਾਰਪੋਰੇਸ਼ਨ ਬਣਾਉਣ ਦਾ ਫੈਸਲਾ ਕੀਤਾ ਹੈ । ਉਨ੍ਹਾਂ ਦੀਆਂ ਲੋੜਾਂ ਨੂੰ ਸਾਹਮਣੇ ਰੱਖਦੇ ਹੋਏ ਉਨ੍ਹਾਂ ਦੇ ਬੱਚਿਆਂ ਦੇ

[ਸਰਦਾਰ ਕਿਰਪਾਲ ਸਿੰਘ]

ਅੰਦਰ ਚਰਿੱਤਰ ਉਸਾਰੀ, ਅਨੁਸ਼ਾਸਨ ਅਤੇ ਅਗਵਾਈ ਦੇ ਗੁਣਾਂ ਦਾ ਵਿਕਾਸ ਕਰਨ ਲਈ ਆਨੰਦਪੁਰ ਸਾਹਿਬ ਵਿਖੇ ਉਚੇਰੇ ਮਿਆਰਾਂ ਵਾਲਾ ਇੱਕ ਹਾਇਰ ਸੈਕੰਡਰੀ ਸਕੂਲ ਖੋਲ੍ਹਣ ਦਾ ਐਲਾਨ ਕਰਕੇ ਇੱਕ ਬਹੁਤ ਵੱਡੀ ਅਤੇ ਖੂਬਸੂਰਤ ਬਾਤ ਕੀਤੀ ਹੈ। ਇਹ ਦੇਸ਼ ਦੇ ਰਖਵਾਲਿਆਂ ਵਾਸਤੇ ਇੱਕ ਬਹੁਤ ਹੀ ਖੂਬਸੂਰਤ ਬਾਤ ਕੀਤੀ ਗਈ ਹੈ। ਮੈਂ ਇਸਦੀ ਇਨ੍ਹਾਂ ਨੂੰ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੈ ਕਿ ਇਸ ਸਰਕਾਰ ਨੇ ਪਾਕਿਸਤਾਨ ਤੋਂ ਉਜੜ ਕੇ ਆਏ ਹੋਏ ਲੋਕਾਂ ਦੇ ਮੁਤੱਲਕ ਇੱਕ ਫੰਡ ਕਾਇਮ ਕੀਤਾ ਹੈ ਜਿਹੜਾ ਉਨ੍ਹਾਂ ਦੀ ਭਲਾਈ ਵਾਸਤੇ, ਉਨ੍ਹਾਂ ਦੇ ਬੱਚਿਆਂ ਵਾਸਤੇ ਅਤੇ ਉਨ੍ਹਾਂ ਸ਼ਰਨਾਰਥੀਆਂ ਦੇ ਵਿਕਾਸ ਵਾਸਤੇ ਕੰਮ ਆਏਗਾ। ਇਹ ਬਹੁਤ ਵਧੀਆ ਬਾਤ ਹੈ। ਕੁਝ ਹੋਰ ਗੱਲਾਂ ਵੀ ਕਰਨ ਵਾਲੀਆਂ ਹਨ। ਕਈ ਲੋਕ ਐਸੇ ਹਨ ਜਿਹੜੇ ਕਿ ਸ਼ਹਿਰਾਂ ਦੀ ਜ਼ਰਈ ਜ਼ਮੀਨ ਉਤੇ ਬੈਠੇ ਹਨ, ਉਨ੍ਹਾਂ ਨੂੰ ਉਸਦੀ ਅਲਾਟਮੈਂਟ ਨਹੀਂ ਹੋਈ, ਉਨ੍ਹਾਂ ਦੇ ਹੁਣ ਰੇਟਸ ਵਧਾਏ ਜਾ ਰਹੇ ਹਨ। ਇਹ ਥਾਵਾਂ ਕਈ ਜਗ੍ਹਾ ਅਲਾਟ ਨਹੀਂ ਹੋਈਆਂ ਜਾਂ ਟਰਾਂਸਫਰ ਨਹੀਂ ਹੋਈਆਂ। ਜਦੋਂ ਗੌਰਮਿੰਟ ਉਨ੍ਹਾਂ ਕੋਲੋਂ ਕਿਰਾਏ 1947 ਤੋਂ ਵਸੂਲ ਕਰਦੀ ਹੈ ਤਾਂ ਫਿਰ ਉਨ੍ਹਾਂ ਨੂੰ ਰੇਟ ਵੀ 1947 ਵਾਲੇ ਲੱਗਣੇ ਚਾਹੀਦੇ ਹਨ। ਇਹ ਬਹੁਤ ਵੱਡੀ ਬੇਇਨਸਾਫੀ ਹੈ। ਮੈਂ ਉਮੀਦ ਕਰਦਾ ਹਾਂ ਕਿ ਜਲਦੀ ਤੋਂ ਜਲਦੀ ਇਹ ਦੂਰ ਕੀਤੀ ਜਾਵੇਗੀ। ਬਾਦਲ ਸਾਹਿਬ ਵੀ ਇਕ ਦੋ ਮੌਕੇ ਦੇਖ ਕੇ ਆਏ ਸਨ। ਇਹ ਪ੍ਰਭਾਵਤ ਹੋਏ ਸਨ। ਮੈਂ ਉਮੀਦ ਕਰਦਾ ਹਾਂ ਕਿ ਜਿਸ ਤਰ੍ਹਾਂ ਸ਼ਰਨਾਰਥੀਆਂ ਲਈ 30 ਸਾਲਾਂ ਤੋਂ ਬਾਅਦ ਉਨ੍ਹਾਂ ਦੇ ਵਿਕਾਸ ਲਈ ਇਹ ਕਦਮ ਚੁਕਿਆ ਗਿਆ ਹੈ, ਇਸ ਤਰ੍ਹਾਂ ਇਸ ਕੰਮ ਨੂੰ ਵੀ ਸਿਰੇ ਚਾੜ੍ਹਨ ਵਾਸਤੇ ਇਸ ਸਬੰਧ ਵਿਚ ਆਪ ਜਾ ਕੇ ਗੱਲ ਕਰਨਗੇ।

**ਸ੍ਰੀ ਸਪੀਕਰ** : ਤੁਸੀਂ ਇਸ ਨੂੰ ਸੰਖੇਪ ਕਰ ਦਿਓ। ਟਾਈਮ ਹੋ ਗਿਆ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਸਰਕਾਰ ਨੇ ਜਿਹੜਾ ਐਲਾਨ ਕੀਤਾ ਹੈ ਕਿ ਉਹ ਆਪਣੇ ਸਿਆਸੀ ਤੇ ਪ੍ਰਬੰਧਕ ਢਾਂਚੇ ਵਿਚੋਂ ਕੁਰੱਪਸ਼ਨ ਖਤਮ ਕਰਨ ਦਾ ਤਹੱਈਆ ਕਰਦੀ ਹੈ, ਇਹ ਇਸ ਪਾਰਟੀ ਦੇ ਮੈਨੀਫੈਸਟੋ ਦੇ ਮੁਤਾਬਿਕ ਹੈ। ਇਹ ਬਹੁਤ ਹੀ ਵਧੀਆ ਗੱਲ ਹੈ। ਐਮਰਜੈਂਸੀ ਦੇ ਦੌਰਾਨ ਚਰਿਤ੍ਰਹੀਨ ਵਜ਼ੀਰਾਂ, ਉਨ੍ਹਾਂ ਦੇ ਚਹੇਤਿਆਂ, ਸਰਕਾਰੀ ਅਫਸਰਾਂ ਨੇ ਜੋ ਵਧੀਕੀਆਂ ਕੀਤੀਆਂ ਹਨ, ਉਨ੍ਹਾਂ ਦੇ ਮੁਤੱਲਕ ਐਕਸ਼ਨ ਲੈਣ ਦੀ ਗੱਲ ਕੀਤੀ ਹੈ।

ਪਰ ਮੈਂ ਇਹ ਗੱਲ ਦੁਹਰਾਉਣੀ ਨਹੀਂ ਚਾਹੁੰਦਾ ਕਿ ਸਾਡੇ ਮੈਂਬਰਾਂ ਵਿਚ ਅਤੇ ਲੋਕਾਂ ਵਿਚ ਇਸ ਗੱਲ ਦਾ ਬਹੁਤ ਚਰਚਾ ਹੈ ਔਰ ਉਨ੍ਹਾਂ ਵਿਚ ਮਾਯੂਸੀ ਵੀ ਆ ਰਹੀ ਹੈ ਕਿ ਸਾਡੀ ਸਰਕਾਰ ਨੇ ਇਸ ਫੈਸਲੇ ਨੂੰ ਅਮਲੀ ਜਾਮਾ ਪਹਿਨਾਉਣ ਵਿਚ ਕੁਝ ਚਾਲ ਧੀਮੀ ਰੱਖੀ ਹੋਈ ਹੈ। ਭਾਵੇਂ ਜਿਤਨੇ ਵੀ ਕਦਮ ਚੁਕੇ ਗਏ ਹਨ ਉਹ ਜ਼ਿਆਦਾ ਇਫੈਕਟਿਵ, ਲੀਗਲ, ਔਰ ਦੂਸਰਿਆਂ ਨਾਲੋਂ ਜ਼ਿਆਦਾ ਜਸਟੀਫਾਈਡ ਹਨ ਔਰ ਕਿਸੇ ਵੀ ਗੱਲ ਤੇ ਸਰਕਾਰ ਦੀ ਹੇਠੀ ਨਹੀਂ ਹੋਈ। ਸ਼ਾਇਦ ਸਰਕਾਰ ਸੋਚ ਸਮਝ ਕੇ ਕਦਮ ਚੁਕਣਾ ਚਾਹੁੰਦੀ ਹੈ। ਪਰ ਫਿਰ ਵੀ ਮੈਂ ਕਹਾਂਗਾ ਕਿ ਇਸ ਕੰਮ ਵਿਚ ਤੇਜ਼ੀ ਹੋਣੀ ਚਾਹੀਦੀ ਹੈ।

ਸਪੀਕਰ ਸਾਹਿਬ, ਹੁਣ ਮੈਂ ਪੁਲਿਸ ਬਾਰੇ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਨੇ ਤਫਤੀਸ਼ੀ ਅਮਲਾ ਵੱਖਰਾ ਕਰ ਦਿੱਤਾ ਹੈ। ਸਾਰੇ ਸਬ-ਡਵੀਜ਼ਨਾਂ ਵਿਚ ਇੱਕ ਇੱਕ ਡੀ ਐਸ. ਪੀ. ਤਾਇਨਾਤ ਕੀਤਾ ਹੈ। 190 ਥਾਣਿਆਂ ਵਿਚੋਂ 100 ਥਾਣਿਆਂ ਵਿਚ ਜੀਪਾਂ ਹਨ ਔਰ 31 ਮਾਰਚ ਤੱਕ ਬਾਕੀ ਥਾਣਿਆਂ ਵਿਚ ਵੀ ਜੀਪਾਂ ਦੇਣ ਦਾ ਸਰਕਾਰ ਦਾ ਇਰਾਦਾ ਹੈ। ਹਾਊਸਿੰਗ ਵਾਸਤੇ ਇੱਕ

ਕਰੋੜ ਰੁਪਿਆ ਖਰਚਣ ਵਾਸਤੇ ਰੱਖਿਆ ਹੈ । ਪਿਛਲੇ ਸਾਲ ਤਾਂ ਖਰਚ ਨਹੀਂ ਸੀ ਕੀਤਾ ਗਿਆ । ਅੰਮ੍ਰਿਤਸਰ ਦੇ ਵਿਚ ਜਿਹੜਾ ਕਿ ਮਹਾਰਾਜਾ ਰਣਜੀਤ ਸਿੰਘ ਦੇ ਵੇਲੇ ਅਸਤਬਲ ਸੀ ਉਥੇ ਸਿਪਾਹੀ ਰਹਿੰਦੇ ਹਨ । 33 ਸਾਲਾਂ ਵਿਚ ਸਰਕਾਰ ਨੇ ਉਸ ਵੱਲ ਕੋਈ ਧਿਆਨ ਨਹੀਂ ਦਿਤਾ । ਜਿਹੜੇ ਸਿਪਾਹੀ ਉਥੇ ਕੰਮ ਕਰਦੇ ਹਨ ਹੁਣ ਤਾਂ ਮਾੜਾ ਮੋਟਾ ਗੁਸਲਖਾਨਾ ਮਿਲ ਜਾਂਦਾ ਹੈ ਪਰ ਪਹਿਲਾਂ ਤਾਂ ਉਹ ਸਵੇਰੇ ਸਵੇਰੇ ਆਪਣਾ ਲੰਗੋਟਾ ਚੁਕੀ ਟੱਟੀ ਵਾਸਤੇ ਅਤੇ ਨਹਾਉਣ ਵਾਸਤੇ ਥਾਂ ਲੱਭਦੇ ਫਿਰਦੇ ਹੁੰਦੇ ਸਨ । ਮੇਰਾ ਮਤਲਬ ਹੈ ਕਿ ਉਹ ਥਾਂ ਇਨਸਾਨੀ ਰਿਹਾਇਸ਼ ਵਾਸਤੇ ਨਹੀਂ ਹੈ । ਮੈਂ ਸਮਝਦਾ ਹਾਂ ਕਿ ਥਾਣਿਆਂ ਵਿਚ ਰਹਿਣ ਵਾਸਤੇ ਹੋਰ ਪ੍ਰੋਵੀਜ਼ਨ ਜ਼ਿਆਦਾ ਹੋਣੇ ਚਾਹੀਦੇ ਹਨ । ਇਹ ਵੀ ਬੜੀ ਚੰਗੀ ਗੱਲ ਹੈ ਕਿ ਸਰਕਾਰ ਦਾ ਇਹ ਇਰਾਦਾ ਹੈ ਕਿ ਹਰ ਵੱਡੇ ਸ਼ਹਿਰ ਵਿਚ ਇੱਕ ਇੱਕ ਥਾਣਾ ਨਵਾਂ ਬਣਾਇਆ ਜਾਵੇਗਾ ।

ਸਪੀਕਰ ਸਾਹਿਬ, ਜੁਰਮਾਂ ਦੀ ਰੋਕ ਥਾਮ ਲਈ ਦੋ ਬਟਾਲੀਅਨ ਹੋਰ ਕਾਇਮ ਕੀਤੇ ਗਏ ਹਨ । ਮੈਂ ਸਮਝਦਾ ਹਾਂ ਕਿ ਇਸ ਨੂੰ ਪਰਮਾਨੈਂਟ ਤੌਰ ਤੇ ਇਸ ਪਾਸੇ ਲਗਾਉਣਾ ਚਾਹੀਦਾ ਹੈ । ਜਿਥੋਂ ਤੱਕ ਪੁਲਿਸ ਦੇ ਰੂਲਾਂ ਦਾ ਤੁਅੱਲਕ ਹੈ, ਇਸ ਦੇ ਵਿਚ ਇਕ ਹਜ਼ਾਰ ਦੀ ਆਬਾਦੀ ਪਿਛ ਇਕ ਸਿਪਾਹੀ ਚਾਹੀਦਾ ਹੈ । ਇਸ ਤਰ੍ਹਾਂ ਨਾਲ ਹਿਸਾਬ ਲਗਾਇਆ ਜਾਵੇ ਤਾਂ ਪੁਲਿਸ ਦੀ ਨਫਰੀ ਅਜੇ ਵੀ ਘੱਟ ਹੈ । ਅਜੇ ਵੀ 700 ਏ. ਐਸ. ਆਈ. ਅਤੇ 2000 ਸਿਪਾਹੀ ਦਰਕਾਰ ਹੋਣਗੇ । ਇਹ ਨਫਰੀ ਨਵੇਂ ਨਾਰਮ ਦੇ ਮੁਤਾਬਿਕ ਚਾਹੀਦੀ ਹੈ । ਫਿਰ, ਸਪੀਕਰ ਸਾਹਿਬ, ਸਰਕਾਰ ਨੇ 50 ਪ੍ਰਤੀਸ਼ਤ ਥਾਣਿਆਂ ਵਿਚ ਲਾਂਗਰੀ ਭੇਜੇ ਹਨ ਔਰ ਬਾਕੀਆਂ ਵਿਚ ਵੀ ਭੇਜਣ ਦਾ ਅਗਲੇ ਸਾਲ ਵਿਚ ਪ੍ਰੋਗਰਾਮ ਹੈ । ਹਰ ਥਾਣੇ ਵਿਚ ਵਾਇਰਲੈਸ ਸੈਟ ਦਿਤਾ ਹੈ ਔਰ ਇਸ ਨਾਲ ਲਾਅ ਐਂਡ ਆਰਡਰ ਠੀਕ ਚੱਲੇਗਾ । ਸ਼ਹਿਰਾਂ ਵਿਚ ਮੋਬਾਇਲ ਵੈਨ ਘੁੰਮਿਆ ਕਰੇਗਾ, ਜਿਹੜੀ ਕਿ ਹਰ ਕਿਸਮ ਦੇ ਜੁਰਮਾਂ ਦਾ ਪਤਾ ਦੇਵੇਗੀ । ਇਹ 57 ਲੱਖ ਰੁਪਏ ਦੀ ਹੋਵੇਗੀ । ਇਸ ਤਰ੍ਹਾਂ ਹੀ ਦੋ ਤਿੰਨ ਸਾਲਾਂ ਤਕ ਹਰ ਗਸ਼ਤੀ ਸਿਪਾਹੀ ਪਾਸ ਇੱਕ ਵਾਇਰਲੈਸ ਸੈਟ ਹੋਵੇਗੀ । ਇਸ ਨਾਲ ਉਸ ਦੀ ਹਰਕਤ ਦਾ ਪਤਾ ਲੱਗਦਾ ਰਹੇਗਾ ਤਾ ਕਿ ਉਹ ਕਿਧਰੇ ਬੇਖਬਰੀ ਨਾਲ ਸੌਂ ਨਾ ਜਾਵੇ ਔਰ ਨੇਕ ਨੀਤੀ ਨਾਲ ਕੰਮ ਕਰਦਾ ਰਹੇ । ਸਰਕਾਰ ਨੇ ਸੰਗਰੂਰ ਵਿਚ ਇਕ ਨਵਾਂ ਟ੍ਰੇਨਿੰਗ ਸਕੂਲ ਖੋਲ੍ਹਿਆ ਹੈ ਜਿਸ ਵਿਚ ਸਿਪਾਹੀਆਂ ਨੂੰ ਟ੍ਰੇਨਿੰਗ ਦਿਤੀ ਜਾਂਦੀ ਹੈ । ਉਨ੍ਹਾਂ ਨੂੰ ਲੋਕਾਂ ਨਾਲ ਅੱਛਾ ਸਲੂਕ ਕਰਨ ਲਈ ਸਿਖਲਾਈ ਦਿੱਤੀ ਜਾਂਦੀ ਹੈ । ਉਥੇ ਹਰ ਮਹੀਨੇ ਹਰ ਜ਼ਿਲ੍ਹੇ ਵਿਚੋਂ ਸਿਪਾਹੀ ਜਾਂਦੇ ਹਨ । ਪਹਿਲਾਂ ਕੀ ਹੁੰਦਾ ਸੀ ਕਿ ਸਿਪਾਹੀ ਉਥੇ ਜਾਂਦੇ ਹੀ ਨਹੀਂ ਸਨ । ਉਨ੍ਹਾਂ ਦੇ ਅਨਟ੍ਰੇਂਡ ਹੋਣ ਨਾਲ ਗੌਰਮਿੰਟ ਦਾ ਅਨਪਾਪੂਲੈਰਿਟੀ ਦਾ ਸਰਟੀਫਿਕੇਟ ਬਣ ਜਾਂਦਾ ਸੀ । ਇਸ ਤਰ੍ਹਾਂ ਹੀ ਐਮਰਜੈਂਸੀ ਦੇ ਦੌਰਾਨ ਕਰਾਈਮਜ਼ ਦੀ ਰਿਜਿਸਟ੍ਰੇਸ਼ਨ ਤੇ ਰਿਸਟਰਿਕਸ਼ਨ ਕੀਤੀ ਗਈ ਸੀ । ਇਸ ਲਈ ਜਿਹੜੇ ਜੁਰਮ ਐਮਰਜੈਂਸੀ ਦੇ ਦੌਰਾਨ ਹੋਏ ਉਨ੍ਹਾਂ ਨਾਲ ਇਸ ਸਮੇਂ ਦਾ ਮੁਕਾਬਲਾ ਨਹੀਂ ਕੀਤਾ ਜਾ ਸਕਦਾ । ਪਰ ਫਿਰ ਵੀ ਬਨਿਸਬਤ ਇਸ ਗੱਲ ਦੇ ਕਿ ਉਸ ਸਮੇਂ ਰਜਿਸਟਰੇਸ਼ਨ ਤੇ ਰਿਸਟਰਿਕਸ਼ਨ ਸੀ, ਐਮਰਜੈਂਸੀ ਵਿਚ ਕਰਾਈਮਜ਼ ਦੇ ਫਿਗਰਜ਼ ਜ਼ਿਆਦਾ ਹਨ । ਪੁਲਿਸ ਨੂੰ ਸਪੈਸ਼ਲ ਪ੍ਰੋਟੈਕਸ਼ਨ ਨਹੀਂ ਹੋਣੀ ਚਾਹੀਦੀ । ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਲਈ ਡਿਸਟ੍ਰਿਕਟ ਮੈਜਿਸਟਰੇਟ ਤੋਂ ਇਜਾਜ਼ਤ ਲੈਣੀ ਪੈਂਦੀ ਹੈ । ਉਸ ਦੀ ਇਜਾਜ਼ਤ ਨਾਲ ਹੀ ਐਕਸ਼ਨ ਲਿਆ ਜਾ ਸਕਦਾ ਹੈ । ਇਹ ਗੱਲ ਖ਼ਤਮ ਹੋਣੀ ਚਾਹੀਦੀ ਹੈ ।

ਸਪੀਕਰ ਸਾਹਿਬ, ਮੈਂ ਇਕ ਗੱਲ ਭੁਲ ਗਿਆ ਸੀ ਔਰ ਹੁਣ ਯਾਦ ਆਈ ਹੈ । ਇਹ ਗੱਲ ਹਿੰਦ ਸਮਾਚਾਰ ਵਿਚ ਵੀ ਛਪੀ ਹੈ । ਉਹ ਇਹ ਹੈ ਕਿ ਦੋ ਅਕਤੂਬਰ, 1976 ਵਾਲੇ ਦਿਨ

[ ਸਰਦਾਰ ਕਿਰਪਾਲ ਸਿੰਘ ]

ਮਹਾਤਮਾ ਗਾਂਧੀ ਜੀ ਦੇ ਜਨਮ ਦਿਵਸ ਤੇ ਇਹ ਐਲਾਨ ਹੋਇਆ 'ਨਸ਼ੇ ਦੀ ਦੁਕਾਨ ਦਾ', ਔਰ ਦੋ ਅਕਤੂਬਰ, 1977 ਨੂੰ ਇਹ ਐਲਾਨ ਹੋਇਆ, 'ਪਨਸਪ ਦੀ ਦੁਕਾਨ ਦਾ, ਜਿਸ ਤੋਂ ਗਰੀਬ ਲੋਕਾਂ ਨੂੰ ਰਿਆਇਤੀ ਦਰਾਂ ਤੇ ਚੀਜ਼ਾਂ ਦੀ ਸਪਲਾਈ ਹੋ ਰਹੀ ਹੈ ।

ਮੈਂ ਇਨ੍ਹਾਂ ਸਾਰੀਆਂ ਗੱਲਾਂ ਨਾਲ ਇਹ ਪ੍ਰਸਤਾਵ ਪੇਸ਼ ਕਰਦਾ ਹਾਂ ਔਰ ਉਮੀਦ ਕਰਦਾ ਹਾਂ ਕਿ ਸਾਰੇ ਮੈਂਬਰ ਸਾਹਿਬਾਨ, ਵਜ਼ੀਰ ਸਾਹਿਬਾਨ ਔਰ ਜੋ ਮੈਂਬਰ ਸਾਹਿਬਾਨ ਵਿਰੋਧੀ ਧਿਰ ਵਿਚ ਬੈਠੇ ਹਨ, ਇਸ ਨੂੰ ਪਾਸ ਕਰਨਗੇ ।

ਇਹ ਪਾਪੂਲਰ ਸਰਕਾਰ ਜਿਸ ਨੇ ਲੋਕਾਂ ਦੀਆਂ ਉਮੀਦਾਂ ਦੀ ਹਾਮੀ ਭਰੀ ਹੈ, ਉਸ ਨੂੰ ਕਹਾਂਗਾ :—

"ਫਲਾ ਫੂਲਾ ਰਖੇ ਯਾ ਰੱਬ,
ਚਮਨ ਮੇਰੀ ਉਮੀਦੋਂ ਕਾ
ਜਿਗਰ ਕਾ ਖ਼ੂਨ ਦੇ ਦੇ ਕਰ
ਯੇਹ ਬੂਟੇ ਹਮ ਨੇ ਪਾਲੇ ਹੈਂ ।"

**ਸਰਦਾਰ ਸ਼ਸ਼ਪਾਲ ਸਿੰਘ (ਅਜਨਾਲਾ)** : ਜੋ ਮਤਾ ਸਰਦਾਰ ਕਿਰਪਾਲ ਸਿੰਘ ਜੀ ਨੇ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜ੍ਹਤਾ ਕਰਦਾ ਹਾਂ । ਸਪੀਕਰ ਸਾਹਿਬ, ਪੰਜਾਬ ਦੇ ਵਿਚ ਸੰਨ 1947 ਤੋਂ ਬਾਅਦ ਇਹ ਪਹਿਲੀ ਦਫਾ ਹੈ ਕਿ ਇੱਕ ਇਸ ਤਰ੍ਹਾਂ ਦਾ ਰਾਜਪਾਲ ਜੀ ਦਾ ਐਡਰੈਸ ਤੁਹਾਡੇ ਸਾਹਮਣੇ ਆਇਆ ਹੈ । ਜੇਕਰ ਮੈਂ ਇਹ ਆਖਾਂ ਕਿ ਇਹ ਪਹਿਲੀ ਵਾਰੀ ਹੈ ਜਦੋਂ ਕਿ ਪਿੰਡਾਂ ਦੇ ਸਹੀ ਮਸਲਿਆਂ ਨੂੰ ਐਡਰੈਸ ਵਿਚ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ, ਤਾਂ ਵੀ ਇਹ ਗੱਲ ਗਲਤ ਨਹੀਂ ਹੋਵੇਗੀ । ਇਹ ਪਹਿਲੀ ਵਾਰੀ ਹੈ ਜਦੋਂ ਕਿ ਹਿੰਦੋਸਤਾਨ ਦੇ ਪਿੰਡਾਂ ਵਿਚ ਰਹਿਣ ਵਾਲੀ ਵੱਸੋਂ ਜਿਹੜੀ ਹੈ ਉਸ ਦੀ ਡਿਵੈਲਪਮੈਂਟ ਵਲ ਤਵੱਜੋ ਦਿਵਾਈ ਹੈ । ਇਹ ਕੰਮ ਸ੍ਰੀ ਰਾਬਿੰਦਰ ਨਾਥ ਟੈਗੋਰ ਨੇ ਆਪਣੇ ਸ਼ਾਂਤੀ ਨਿਕੇਤਨ ਤੋਂ ਸ਼ੁਰੂ ਕੀਤਾ ਸੀ ਔਰ ਬਹੁਤ ਪਹਿਲਾਂ ਉਨ੍ਹਾਂ ਨੇ ਸਮਝਿਆ ਸੀ ਕਿ ਪਿੰਡਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ ਤਾਂ ਹੀ ਦੇਸ਼ ਦੀ ਡਿਵੈਲਪਮੈਂਟ ਹੋ ਸਕਦੀ ਹੈ । ਇਹ ਗੱਲ ਮਹਾਤਮਾ ਗਾਂਧੀ ਜੀ ਨੇ ਮਹਿਸੂਸ ਕੀਤੀ ਔਰ ਬਾਰ ਬਾਰ ਕੋਸ਼ਿਸ਼ ਕੀਤੀ ਕਿ ਇਹ ਆਈਡੀਆ ਗੌਰਮਿੰਟ ਦੇ ਦਿਮਾਗ ਵਿਚ ਵਸਾਇਆ ਜਾਵੇ ਔਰ ਕਾਂਗਰਸ ਪਾਰਟੀ ਦੇ ਦਿਮਾਗ ਵਿਚ ਵਸਾਇਆ ਜਾਵੇ । ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਭਾਵੇਂ ਗਾਂਧੀ ਜੀ ਦੇ ਹਰ ਵਿਚਾਰ ਨਾਲ ਸਹਿਮਤ ਨਾ ਹੋਈਏ ਲੇਕਿਨ ਜਿਥੋਂ ਤੱਕ ਉਨ੍ਹਾਂ ਦੇ ਪਿੰਡਾਂ ਦੀ ਡਿਵੈਲਪਮੈਂਟ ਬਾਰੇ ਖਿਆਲਾਤ ਸਨ ਉਸ ਦੇ ਬਾਰੇ ਦੋ ਰਾਵਾਂ ਨਹੀਂ ਹੋ ਸਕਦੀਆਂ । ਉਨ੍ਹਾਂ ਨੇ ਦੱਸਿਆ ਸੀ ਕਿ ਪਿੰਡਾਂ ਦੀ ਤਰੱਕੀ, ਮੁਲਕ ਦੀ ਤਰੱਕੀ ਹੈ ਔਰ ਇੰਡਸਟਰੀ ਜਿਹੜੀ ਹੈ ਉਹ ਸ਼ਹਿਰਾਂ ਵਿਚ ਨਹੀਂ ਲਗਾਉਣੀ ਚਾਹੀਦੀ । ਇਸ ਨੂੰ ਪਿੰਡਾਂ ਵਿਚ ਲਗਾਉਣਾ ਚਾਹੀਦਾ ਹੈ ਤਾ ਕਿ ਉਥੇ ਦੇ ਲੋਕੀਂ ਉਨ੍ਹਾਂ ਵਿਚ ਕੰਮ ਕਰ ਸਕਣ । ਉਨ੍ਹਾਂ ਨੂੰ ਕੰਮ ਮਿਲ ਸਕੇ ਔਰ ਪਿੰਡਾਂ ਦੀ ਤਰੱਕੀ ਹੋ ਸਕੇ। ਸਪੀਕਰ ਸਾਹਿਬ, ਉਨ੍ਹਾਂ ਨੇ ਦੱਸਿਆ ਸੀ ਕਿ ਸ਼ਹਿਰਾਂ ਨੂੰ ਸਿਰਫ ਕਲੀਅਰੈਂਸ ਹਾਊਸ ਸਮਝਣਾ ਚਾਹੀਦਾ ਹੈ ਜਿਥੇ ਪਿੰਡਾਂ ਦੀ ਪ੍ਰੋਡਕਸ਼ਨ ਵਿੱਕ ਸਕੇਗੀ ਤਾਂ ਕਿ ਉਥੇ ਦੀ ਪਾਪੂਲੇਸ਼ਨ ਦੀ ਆਮਦਨ ਵੱਧ ਸਕੇ । ਪਰ ਪਿਛਲੇ 30 ਸਾਲਾਂ ਦੇ ਵਿਚ ਕਾਂਗਰਸ ਸ਼ਰਕਾਰ ਨੇ ਇਨ੍ਹਾਂ ਪਿੰਡਾਂ ਵੱਲ ਕੋਈ ਧਿਆਨ ਨਹੀਂ ਦਿਤਾ, ਇਹ ਮਾੜੀ ਗੱਲ ਹੈ । ਮੈਂ ਇਸ ਗੱਲ ਦੀ ਖੁਸ਼ੀ ਮਹਿਸੂਸ ਕਰਦਾ ਹਾਂ ਕਿ

ਸਾਡੀ ਸਰਕਾਰ ਨੇ ਪਹਿਲੀ ਵਾਰੀ ਬੜੇ ਜ਼ੋਰ ਸ਼ੋਰ ਨਾਲ ਬੜੇ ਤਕੜੇ ਹੱਥ ਪਾ ਕੇ ਪੰਜਾਬ ਦੇ ਵਿਕਾਸ ਦਾ ਕੰਮ ਸ਼ੁਰੂ ਕੀਤਾ ਹੈ । ਬਹੁਤ ਸਾਰੀਆਂ ਗੱਲਾਂ ਤਾਂ ਸਰਦਾਰ ਕਿਰਪਾਲ ਸਿੰਘ ਜੀ ਨੇ ਸਰਕਾਰ ਦੇ ਧਿਆਨ ਵਿਚ ਲਿਆ ਦਿਤੀਆਂ ਹਨ। ਮੈਂ ਇਸ ਲਈ ਜ਼ਿਆਦਾ ਸਮਾਂ ਨਹੀਂ ਲੈਂਦਾ ਔਰ ਸਿਰਫ ਇਹ ਹੀ ਬੇਨਤੀ ਕਰਾਂਗਾ ਕਿ ਪੰਜਾਬ ਵਿਚ 12,188 ਪਿੰਡ ਹਨ ਔਰ ਉਥੇ ਤਕਰੀਬਨ 85 ਪ੍ਰਤੀਸ਼ਤ ਪਾਪੂਲੇਸ਼ਨ ਰਹਿੰਦੀ ਹੈ। ਸਿਰਫ 15 ਜਾਂ 20 ਪ੍ਰਤੀਸ਼ਤ ਪਾਪੂਲੇਸ਼ਨ ਸ਼ਹਿਰਾਂ ਵਿਚ ਰਹਿਣ ਵਾਲਿਆਂ ਦੀ ਹੈ। ਇਸ ਲਈ ਜਿੱਥੇ 80—85 ਪ੍ਰਤੀਸ਼ਤ ਵਸੋਂ ਰਹਿੰਦੀ ਹੈ ਉਸ ਵੱਲ ਜ਼ਿਆਦਾ ਤਵੱਜੋ ਦੇਣੀ ਚਾਹੀਦੀ ਹੈ।

11.17 a. m.

(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਮੈਂ ਇਹ ਕਹਿੰਦਾ ਹਾਂ ਕਿ ਅਕਾਲੀ-ਜਨਤਾ ਸਰਕਾਰ ਨੇ ਜੋ ਕਦਮ ਚੁਕੇ ਹਨ, ਉਹ ਬਹੁਤ ਹੀ ਸ਼ਲਾਘਾਯੋਗ ਹਨ । ਸਭ ਤੋਂ ਪਹਿਲਾਂ ਮੈਂ ਸਰਕਾਰ ਦਾ, ਡਿਪਟੀ ਸਪੀਕਰ ਸਾਹਿਬ, ਧਿਆਨ ਇਸ ਗੱਲ ਵੱਲ ਦਿਵਾਉਂਦਾ ਹਾਂ ਕਿ ਵਿਲੇਜ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਹੈ ਜਿਸ ਉਤੇ 302 ਕਰੋੜ ਰੁਪਿਆ ਖਰਚ ਕਰਨਾ ਹੈ । ਇਹ ਇਸ ਤਰ੍ਹਾਂ ਦੀ ਸਕੀਮ ਪਹਿਲੀ ਵਾਰੀ ਹਿੰਦੁਸਤਾਨ ਵਿਚ ਹੀ ਨਹੀਂ ਜੇਕਰ ਮੈਂ ਇਹ ਕਹਾਂ ਕਿ ਸਾਰੇ ਏਸ਼ੀਆ ਦੇ ਮੁਲਕਾਂ ਵਿਚ ਹੀ ਪਹਿਲੀ ਵਾਰੀ ਇਸ ਤਰ੍ਹਾਂ ਦੀ ਸਕੀਮ ਬਣੀ ਹੈ ਤਾਂ ਵੀ ਠੀਕ ਹੋਵੇਗਾ । ਇਹ ਇਕ ਬਹੁਤ ਵੱਡਾ ਕਦਮ ਹੈ । ਅੱਗੇ ਕਦੇ ਕਿਸੇ ਨੇ ਪਿੰਡਾਂ ਦੇ ਵਿਕਾਸ ਵਾਸਤੇ ਨਹੀਂ ਤੱਕਿਆ । ਇਨ੍ਹਾਂ ਸਾਰੀਆਂ ਗੱਲਾਂ ਦਾ ਕਰੈਡਿਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਅਤੇ ਉਨ੍ਹਾਂ ਦੀ ਸਰਕਾਰ ਨੂੰ ਜਾਂਦਾ ਹੈ । ਇਹ ਅੱਛਾ ਕਦਮ ਉਠਾਇਆ ਹੈ । ਇਸ ਦੇ ਨਾਲ ਹੀ ਪੰਜਾਬ ਦਾ ਕਲਿਆਣ ਹੋਵੇਗਾ ਔਰ ਮਹਾਤਮਾ ਗਾਂਧੀ ਜੀ ਦਾ ਸੁਪਨਾ ਪੂਰਾ ਹੋਵੇਗਾ ਔਰ ਪਿੰਡਾਂ ਦੀ ਤਰੱਕੀ ਹੋਵੇਗੀ ।

ਸਭ ਤੋਂ ਖੁਸ਼ੀ ਦੀ ਗੱਲ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਛੇ ਮਹੀਨਿਆਂ ਦਾ ਕੰਮ ਜੋ ਸਰਕਾਰ ਦਾ ਹੈ ਉਸ ਦੇ ਬਾਰੇ ਥੋੜਾ ਜਿਹਾ ਜ਼ਿਕਰ ਕਰਨਾ ਚਾਹੁੰਦਾ ਹਾਂ । ਪੰਜਾਬ ਦੀ ਜੋ ਇਕਾਨੋਮੀ ਹੈ ਉਹ ਐਗਰੀਕਲਚਰ ਹੈ । ਬੇਸ਼ਕ ਇੰਡਸਟਰੀ ਦੀ ਗੱਲ ਵੀ ਹੈ ਔਰ ਹੋਰ ਦੂਸਰੀਆਂ ਗੱਲਾਂ ਵੀ ਹਨ ਲੇਕਿਨ ਬੇਸਿਕ ਗੱਲ ਐਗਰੀਕਲਚਰ ਦੀ ਹੈ । ਅਗਰ ਅਸੀਂ ਪਿੰਡਾਂ ਦੀਆਂ ਸਮੱਸਿਆਵਾਂ ਹੱਲ ਕਰ ਲੈਂਦੇ ਹਾਂ ਤਾਂ ਪੰਜਾਬ ਦੀਆਂ ਸਾਰੀਆਂ ਸਮੱਸਿਆਵਾਂ ਹੱਲ ਹੋ ਜਾਂਦੀਆਂ ਹਨ ਔਰ ਮੈਂ ਇਹ ਯਕੀਨ ਨਾਲ ਕਹਿ ਸਕਦਾ ਹਾਂ ਕਿ ਇਸ ਨਾਲ ਪੰਜਾਬ ਟਾਪ ਤੇ ਆਵੇਗਾ ਔਰ ਦੁਨੀਆਂ ਦੇ ਅਗਾਂਹ ਵਧੂ ਮੁਲਕਾਂ ਵਿਚ ਗਿਣਿਆ ਜਾਵੇਗਾ । ਪਿਛਲੇ ਛੇ ਮਹੀਨਿਆਂ ਵਿਚ ਜੋ ਕੁੱਝ ਸਰਕਾਰ ਨੇ ਕੀਤਾ ਹੈ, ਮੈਂ ਉਸ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਇਸ ਦੇ ਆਂਕੜੇ ਤਾਂ ਮੇਰੇ ਸਾਥੀ ਸਰਦਾਰ ਕਿਰਪਾਲ ਸਿੰਘ ਜੀ ਨੇ ਦੇ ਦਿਤੇ ਹਨ । ਪਰ ਫਿਰ ਵੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 50 ਪ੍ਰਤੀਸ਼ਤ ਜਿਹੜਾ ਸਿਰਫ ਪੈਡੀ ਵਿਚ, ਝੋਨੇ ਵਿਚ ਵਾਧਾ ਹੋਇਆ ਹੈ, ਇਹ ਬਹੁਤ ਵੱਡਾ ਵਾਧਾ ਹੋਇਆ ਹੈ । ਸਾਰੇ ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਦੁਨੀਆਂ ਦੇ ਕਿਸੇ ਵੀ ਪੈਡੀ ਪਰੋਡਿਊਸਿੰਗ ਮੁਲਕ ਵਿੱਚ ਇਤਨਾ ਵਾਧਾ ਨਹੀਂ ਹੋਇਆ, ਜਿਤਨਾ ਕਿ ਪੰਜਾਬ ਵਿਚ ਹੋਇਆ ਹੈ ।

ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਵਾਧਾ ਕਿਸ ਢੰਗ ਨਾਲ ਹੋਇਆ । ਸਾਡੀ ਪਹਿਲੀ ਮੰਗ ਸੀ ਕਿ ਬਿਜਲੀ ਦਾ ਹੋਰ ਵਾਧਾ ਕੀਤਾ ਜਾਵੇ । ਇਸ ਬਾਦਲ ਦੀ ਸਰਕਾਰ ਵੱਲੋਂ ਆਪਣੇ ਕਿਸਾਨਾਂ ਨੂੰ ਬਿਜਲੀ ਵਿਚ ਰਾਹਤ ਦੇਣ ਨਾਲ 6 ਕਰੋੜ ਰੁਪਏ ਦਾ ਉਨ੍ਹਾਂ ਨੂੰ ਫਾਇਦਾ ਹੋਇਆ ਹੈ। ਇਸ ਸਰਕਾਰ ਨੇ ਪੈਡੀ ਦੀ ਖਰੀਦ ਦਾ ਭਾਅ 3 ਰੁਪਏ ਦੇ ਹਿਸਾਬ ਨਾਲ ਹੋਰ ਵਧਾਇਆ ਅਤੇ ਇਸ ਨਾਲ ਕਿਸਾਨਾਂ ਨੂੰ 100 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ । ਇਹ ਦੋ ਗੱਲਾਂ ਬੜੀਆਂ ਵੱਡੀਆਂ ਹਨ ਜਿਹੜੀਆਂ ਕਿ ਇਸ ਸਰਕਾਰ ਨੇ ਕੀਤੀਆਂ ।

[ ਸਰਦਾਰ ਸ਼ਸ਼ਪਾਲ ਸਿੰਘ ]

ਇਸ ਦੇ ਨਾਲ ਹੀ ਇਸ ਸਰਕਾਰ ਨੇ ਪਾਣੀ ਦਾ ਵੀ ਬਹੁਤ ਖਿਆਲ ਰੱਖਿਆ । ਨਹਿਰਾਂ ਦਾ ਵੀ ਬਹੁਤ ਖਿਆਲ ਰੱਖਿਆ । ਬਿਜਲੀ ਦੇ ਉਤਪਾਦਨ ਵਿਚ ਵੀ ਮੁਨਾਸਬ ਤੌਰ ਤੇ ਵਾਧਾ ਹੋਇਆ ਅਤੇ ਇਸ ਨਾਲ ਕਈ ਨਵੇਂ ਟਿਊਬਵੈਲ ਲੱਗੇ, ਕੋਈ 12 ਹਜ਼ਾਰ ਦੇ ਕਰੀਬ ਇਸ ਸਮੇਂ ਦੇ ਦੌਰਾਨ ਵਿਚ ਨਵੇਂ ਟਿਊਬਵੈਲ ਲੱਗੇ । ਪਾਣੀ ਦੀ ਸਪਲਾਈ ਝੋਨੇ ਲਈ ਬਹੁਤ ਜ਼ਰੂਰੀ ਹੁੰਦੀ ਹੈ। ਝੋਨੇ ਦੀ ਫਸਲ ਪਾਣੀ ਤੇ ਹੀ ਨਿਰਭਰ ਕਰਦੀ ਹੈ । ਇਸ ਕਰਕੇ ਇਸ ਸਰਕਾਰ ਨੇ ਪਾਣੀ ਦਾ ਬਹੁਤ ਖਿਆਲ ਰੱਖਿਆ ਅਤੇ ਇਤਨਾ ਵਾਧਾ ਕੀਤਾ ।

ਡਿਪਟੀ ਸਪੀਕਰ ਸਾਹਿਬ, ਇਕ ਬੇਨਤੀ ਮੈਂ ਇਹ ਕਰਾਂਗਾ ਕਿ ਇਸ ਸਰਕਾਰ ਨੇ ਜਿਹੜਾ ਲਾਈਨਿੰਗ ਦਾ ਕੰਮ ਕੀਤਾ ਹੈ, ਖਾਲਾਂ ਨੂੰ ਪੱਕਾ ਕਰਨ ਦਾ ਕੰਮ ਕੀਤਾ ਹੈ ਔਰ ਨਹਿਰਾਂ ਨੂੰ ਪੱਕਿਆਂ ਕਰਨ ਦਾ ਕੰਮ ਕੀਤਾ ਹੈ, ਇਹ ਬਹੁਤ ਸ਼ਲਾਘਾ ਯੋਗ ਹੈ । ਇਹ ਤਾਂ ਤੁਸੀਂ ਸਾਰੇ ਜਾਣਦੇ ਹੀ ਹੋ ਕਿ ਇਸ ਦੌਰਾਨ ਖਾਲਾਂ ਅਤੇ ਨਹਿਰਾਂ ਨੂੰ ਪੱਕਿਆਂ ਕਰਨ ਵਾਸਤੇ ਕਿਸ ਤਰ੍ਹਾਂ ਨਹਿਰੀ ਮਹਿਕਮੇ ਨੇ ਕੰਮ ਕੀਤਾ । ਜਿਹੜਾ ਸੀਪੇਜ ਨਾਲ ਪਾਣੀ ਜ਼ਾਇਆ ਹੋ ਜਾਂਦਾ ਸੀ ਉਸ ਨੂੰ ਰੋਕਣ ਵਾਸਤੇ ਇਸ ਮਹਿਕਮੇ ਨੇ ਲਾਈਨਿੰਗ ਕੀਤੀ । ਖਾਲਾਂ ਨੂੰ ਪੱਕਿਆਂ ਕੀਤਾ ਗਿਆ । ਇਸ ਸਰਕਾਰ ਨੇ 4000 ਕਿਲੋਮੀਟਰ ਲੰਮੇ ਖਾਲਾਂ ਨੂੰ ਪੱਕਾ ਕਰਨ ਦਾ ਇਕ ਬਹੁਤ ਵੱਡਾ ਪ੍ਰੋਗਰਾਮ ਸ਼ੁਰੂ ਕੀਤਾ ਹੈ । ਇਸ ਨਾਲ ਪਾਣੀ ਦੀ ਸਪਲਾਈ ਵਧੇਗੀ ਅਤੇ ਦੂਸਰੇ ਲੋਕਾਂ ਨੂੰ ਜਿਨ੍ਹਾਂ ਨੂੰ ਪਾਣੀ ਦੀ ਕਮੀ ਹੈ ਉਨ੍ਹਾਂ ਨੂੰ ਦਿਤਾ ਜਾ ਸਕੇਗਾ ।

ਡਿਪਟੀ ਸਪੀਕਰ ਸਾਹਿਬ, ਕੱਲਰ ਦੇ ਮੁਤੱਲਕ, ਮੇਰੇ ਸਾਥੀ ਸਰਦਾਰ ਕਿਰਪਾਲ ਸਿੰਘ ਨੇ ਬਹੁਤ ਕੁਝ ਦੱਸਿਆ ਹੈ । ਕੱਲਰ ਨੂੰ ਰੋਕਣ ਵਾਸਤੇ ਇਸ ਸਰਕਾਰ ਨੇ ਜੋ ਨੀਤੀ ਅਪਣਾਈ ਹੈ ਉਸ ਤੋਂ ਇਸ ਸਰਕਾਰ ਦੀ ਨੀਤੀ ਬਿਲਕੁਲ ਸਾਫ ਹੋ ਜਾਂਦੀ ਹੈ ਕਿ ਇਹ ਸਰਕਾਰ ਕਿਸਾਨਾਂ ਦੀ ਕਿੰਨੀ ਹਮਦਰਦ ਹੈ । ਪਿਛਲੇ ਸਾਲ 41 ਲੱਖ ਰੁਪਿਆ ਜਿਪਸਮ ਵਾਸਤੇ ਰੱਖਿਆ ਸੀ ਅਤੇ ਇਸ ਸਾਲ 1 ਕਰੋੜ 40 ਲੱਖ ਰੁਪਿਆ ਹੋਰ ਰੱਖਿਆ ਹੈ ਅਤੇ ਇਸੇ ਤਰ੍ਹਾਂ ਅਗਲੇ ਸਾਲ ਵਾਸਤੇ 4 ਕਰੋੜ 70 ਲੱਖ ਰੁਪਿਆ ਹੋਰ ਰੱਖਣ ਦਾ ਫੈਸਲਾ ਕੀਤਾ ਹੈ । ਇਸ ਤੋਂ ਇਹ ਸਾਫ ਹੋ ਜਾਂਦਾ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਇਸ ਕੰਮ ਨੂੰ ਕਿੰਨੀ ਮਹੱਤਤਾ ਦਿੰਦੀ ਹੈ । ਇਸ ਨਾਲ ਕਿਸਾਨਾਂ ਦੀ ਜੋ ਪੰਜਾਬ ਵਿਚ ਹਾਲਤ ਹੈ, ਕਾਫੀ ਸੁਧਰੇਗੀ ।

ਇਸ ਤੋਂ ਅਗਲੀ ਗੱਲ ਮੈਂ ਇੰਡਸਟਰੀ ਦੇ ਮੁਤੱਲਕ ਕਹਿੰਦਾ ਹਾਂ । ਇੰਡਸਟਰੀ ਦੇ ਮੁਤੱਲਕ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਸਿਰਫ ਇਤਨਾ ਹੀ ਕਹਾਂਗਾ ਕਿ ਇਸ ਸਰਕਾਰ ਨੇ ਜੋ 16 ਕਰੋੜ ਰੁਪਏ ਦੀ ਲਾਗਤ ਦੇ ਨਾਲ ਇਲੈਕਟ੍ਰਾਨਿਕ ਪਲਾਂਟ ਕਾਇਮ ਕਰਨ ਦਾ ਫੈਸਲਾ ਕੀਤਾ ਹੈ, ਇਹ ਬਹੁਤ ਚੰਗਾ ਕਦਮ ਹੈ । ਇਸ ਦਾ ਕਰੈਡਿਟ ਵੀ ਪੰਜਾਬ ਸਰਕਾਰ, ਜਿਹੜੀ ਕਿ ਇਸ ਵੇਲੇ ਬਾਦਲ ਸਾਹਿਬ ਚਲਾ ਰਹੇ ਹਨ, ਨੂੰ ਜਾਂਦਾ ਹੈ । ਇਸ ਦੇ ਮੁਤੱਲਕ ਮੈਂ ਇਕ ਅਰਜ਼ ਕਰਾਂਗਾ ਕਿ ਪੰਜਾਬ ਵਿਚ ਇੰਡਸਟਰੀ ਦੀ ਜੋ ਕਪੈਸਿਟੀ ਹੈ ਇਹ ਬਹੁਤ ਥੋੜ੍ਹੀ ਹੈ । ਇਹ ਤਕਰੀਬਨ 12 ਪ੍ਰਤੀਸ਼ਤ ਹੈ । ਇਹ ਬਹੁਤ ਥੋੜੀ ਹੈ । ਇਸ ਕਰਕੇ ਮੈਂ ਇਹ ਬੇਨਤੀ ਕਰਾਂਗਾ ਕਿ ਇਨ੍ਹਾਂ 5 ਸਾਲਾਂ ਵਿਚ ਇਹ ਜਿਹੜਾ ਇੰਡਸਟਰੀ ਵਿਚ ਖੱਪਾ ਚਲਿਆ ਆਉਂਦਾ ਹੈ ਇਹ ਜ਼ਰੂਰ ਪੂਰਾ ਹੋਣਾ ਚਾਹੀਦਾ ਹੈ ਅਤੇ ਮੈਨੂੰ ਆਸ ਹੈ ਕਿ ਇਹ ਸਰਕਾਰ ਇਸ ਖੱਪੇ ਨੂੰ ਜ਼ਰੂਰ ਪੂਰਾ ਕਰ ਲਵੇਗੀ ।

ਡਿਪਟੀ ਸਪੀਕਰ ਸਾਹਿਬ, ਇੱਕ ਗਲ ਮੈਂ ਬਰਿਜਿਜ਼ ਦੇ ਮੁਤੱਲਕ ਵੀ ਜ਼ਰੂਰ ਕਹਿਣਾ ਚਾਹੁੰਦਾ ਹਾਂ । ਇਸ ਸਰਕਾਰ ਨੇ ਜਿਹੜਾ ਕਪੂਰਥਲਾ ਅਤੇ ਅੰਮ੍ਰਿਤਸਰ ਦੇ ਜ਼ਿਲ੍ਹਿਆਂ ਨੂੰ ਜੋੜਨ ਲਈ ਗੋਇੰਦਵਾਲ ਨੇੜੇ ਦਰਿਆ

ਬਿਆਸ ਉਤੇ 3 ਕਰੋੜ ਰੁਪਏ ਦੀ ਲਾਗਤ ਨਾਲ ਜਿਹੜਾ ਪੁਲ ਦਾ ਪ੍ਰਾਜੈਕਟ ਸ਼ੁਰੂ ਕੀਤਾ ਹੈ, ਇਹ ਬਹੁਤ ਸ਼ਲਾਘਾ-ਯੋਗ ਹੈ। ਇਸ ਨਾਲ ਇਹ ਦੋਨੋ ਜ਼ਿਲ੍ਹੇ ਜੁੜ ਜਾਣਗੇ ਅਤੇ ਆਵਾਜਾਈ ਦੇ ਸਾਧਨ ਵੱਧਣਗੇ। ਇਸ ਦੇ ਨਾਲ ਹੀ ਪਠਾਨਕੋਟ ਦੇ ਨੇੜੇ ਦਰਿਆ ਚੱਕੀ ਉਤੇ ਜਿਹੜਾ ਪੁਲ ਦਾ ਕੰਮ ਚਲ ਰਿਹਾ ਹੈ, ਇਸ ਦੇ ਨਾਲ ਵੀ ਉਥੋਂ ਦੇ ਵਸਨੀਕਾਂ ਨੂੰ ਕਾਫੀ ਫਾਇਦਾ ਹੋਵੇਗਾ। ਇਸੇ ਤਰ੍ਹਾਂ ਹੀ ਪਟਿਆਲਾ-ਪਹੇਵਾ ਸੜਕ ਉਤੇ ਦਰਿਆ ਘੱਗਰ ਉਤੇ ਜਿਹੜਾ ਪੁਲ ਬਣ ਰਿਹਾ ਹੈ ਇਸ ਨਾਲ ਵੀ ਉਥੇ ਦੇ ਲੋਕਾਂ ਨੂੰ ਕਾਫੀ ਫਾਇਦਾ ਹੋਵੇਗਾ। ਇਹ ਪੁਲ ਬਣਾ ਕੇ ਇਸ ਸਰਕਾਰ ਨੇ ਬਹੁਤ ਚੰਗਾ ਕੰਮ ਕੀਤਾ ਹੈ। ਪਿਛਲੇ 15, 20 ਸਾਲਾਂ ਤੋਂ ਜਿਹੜੇ ਲੋਕ ਇਨ੍ਹਾਂ ਪੁਲਾਂ ਦੇ ਨਾ ਹੋਣ ਕਾਰਣ ਬਹੁਤ ਮੁਸ਼ਕਿਲ ਵਿਚ ਰਹਿੰਦੇ ਸਨ ਉਨ੍ਹਾਂ ਨੂੰ ਇਸ ਦਾ ਫਾਇਦਾ ਪਹੁੰਚੇਗਾ ਅਤੇ ਜਿਹੜਾ ਉਨ੍ਹਾਂ ਨੂੰ ਆਉਣ ਜਾਣ ਵਿਚ ਲੰਬਾ ਫਾਸਲਾ ਤਹਿ ਕਰਨਾ ਪੈਂਦਾ ਸੀ ਉਹ ਵੀ ਕਾਫੀ ਘੱਟ ਜਾਵੇਗਾ।

ਇਸ ਤੋਂ ਅਗਲੀ ਗਲ ਜਿਹੜੀ ਮੈਂ ਕਰਨ ਲਗਾ ਹਾਂ ਉਹ ਥੀਨ ਡੈਮ ਦੇ ਬਾਰੇ ਹੈ। ਥੀਨ ਡੈਮ ਦਾ ਮਸਲਾ ਇਕ ਬਹੁਤ ਵੱਡਾ ਮਸਲਾ ਸੀ। ਇਸ ਨੂੰ ਪਿਛਲੀਆਂ ਸਰਕਾਰਾਂ ਨੇ ਖਟਾਈ ਵਿਚ ਪਾਈ ਰਖਿਆ ਤੁਸੀਂ ਸਾਰੇ ਜਾਣਦੇ ਹੋ ਕਿ ਰਾਵੀ ਦਰਿਆ ਜਿਸ ਦਾ ਪਾਣੀ ਪੰਜਾਬ ਵਿਚੋਂ ਲੰਘ ਕੇ ਪਾਕਿਸਤਾਨ ਨੂੰ ਜਾਂਦਾ ਸੀ ਇਸ ਲਈ ਸੈਂਟਰ ਦੀ ਸਰਕਾਰ ਨੇ ਰੂਲਾਂ ਦੇ ਮੁਤਾਬਕ ਪਾਕਿਸਤਾਨ ਨੂੰ ਕੰਪਨਸੇਟ ਕੀਤਾ ਅਤੇ 100 ਕਰੋੜ ਰੁਪਿਆ ਪਾਕਿਸਤਾਨ ਨੂੰ ਦੇ ਦਿੱਤਾ ਔਰ ਇਹ ਪਾਣੀ ਪਾਕਿਸਤਾਨ ਨੂੰ ਨਾ ਦਿੱਤਾ। ਉਸ ਵਕਤ ਪਾਣੀ ਦੀ ਪੰਜਾਬ ਵਿਚ ਬਹੁਤ ਲੋੜ ਸੀ ਅਤੇ ਇਸ ਦਾ ਜਿਹੜਾ ਪਾਣੀ ਪਾਕਿਸਤਾਨ ਨੂੰ ਜਾਂਦਾ ਸੀ ਉਸ ਨੂੰ ਰੋਕਣਾ ਜ਼ਰੂਰੀ ਸੀ। ਲੇਕਿਨ ਕਾਂਗ੍ਰਸ ਸਰਕਾਰ ਨੇ ਜੋ ਪਿਛੇ ਰਹੀ ਉਸ ਨੇ ਪੰਜਾਬ ਨਾਲ ਬਹੁਤ ਵਿਤਕਰੇ ਵਾਲਾ ਸਲੂਕ ਕੀਤਾ ਅਤੇ ਕਿਸੇ ਸਮੇਂ ਵੀ, ਚਾਹੇ ਉਹ ਗੁਰਨਾਮ ਸਿੰਘ ਦੀ ਸਰਕਾਰ ਸੀ ਜਾਂ ਹੋਰ ਕੋਈ ਕਾਂਗ੍ਰਸ ਦੀ ਸਰਕਾਰ ਆਈ, ਉਸ ਨੇ ਸਿਰਫ ਲਿੱਪ ਸਿੰਪਥੀ ਇਸ ਵਾਸਤੇ ਆਪਣੀ ਬਹੁਤ ਦਿਖਾਈ ਲੇਕਿਨ ਕੋਈ ਵੀ ਇਸ ਦਾ ਫੈਸਲਾ ਨਾ ਕਰ ਸਕੀ ਔਰ ਕੋਈ ਨਾ ਕੋਈ ਬਹਾਨਾ ਲਾਕੇ ਇਸ ਮਸਲੇ ਨੂੰ ਲਟਕਾਉਂਦੇ ਰਹੇ। ਕਦੇ ਕਿਹਾ ਜਾਂਦਾ ਸੀ ਕਿ ਕਸ਼ਮੀਰ ਨਹੀਂ ਮੰਨਦਾ, ਕਦੇ ਹਿਮਾਚਲ ਨਹੀਂ ਮੰਨਦਾ ਅਤੇ ਇਸ ਤਰ੍ਹਾਂ ਕਈ ਤਰ੍ਹਾਂ ਬਹਾਨਿਆ ਦੇ ਨਾਲ ਇਸ ਮਸਲੇ ਦਾ ਫੈਸਲਾ ਨਾ ਕਰ ਸਕੇ। ਮੈਂ ਕਹਿੰਦਾ ਹਾਂ ਕਿ ਇਹ ਉਨ੍ਹਾਂ ਦੀ ਬਦਨਿਅਤੀ ਸੀ ਜਿਸ ਕਰਕੇ ਇਹ ਫੈਸਲਾ ਨਹੀਂ ਸੀ ਹੋ ਸਕਿਆ ਅਤੇ ਉਨ੍ਹਾਂ ਨੇ ਇਹ ਥੀਨ ਡੈਮ ਦਾ ਮਸਲਾ ਲਟਕਾਈ ਰਖਿਆ।

ਮੈਂ ਸਮਝਦਾ ਹਾਂ ਕਿ ਇਹ ਬਾਦਲ ਸਾਹਿਬ ਦੀ ਪਰਸਨਲ ਵਿਕਟਰੀ ਹੈ ਕਿ ਉਨ੍ਹਾਂ ਨੇ ਇਸ ਸੂਬੇ ਦੀ ਬਾਗਡੋਰ ਸੰਭਾਲਦੇ ਹੀ ਕੁਝ ਦਿਨਾਂ ਦੇ ਅੰਦਰ ਹੀ ਨਾਲ ਦੀਆਂ ਸਟੇਟਾਂ ਦੇ ਨਾਲ ਮਿਲ ਮਿਲਾ ਕੇ ਅਤੇ ਆਪਣੇ ਮੇਲ ਮਿਲਾਪ ਨਾਲ ਇਸ ਦਾ ਫੈਸਲਾ ਕੀਤਾ ਹੈ। ਜਿਹੜਾ ਮਸਲਾ ਪਿਛੇ 10, 15 ਸਾਲ ਲਟਕਦਾ ਰਿਹਾ, ਉਸ ਦਾ ਇਸ ਸਰਕਾਰ ਨੇ ਕੁਝ ਦਿਨਾਂ ਵਿਚ ਹੀ ਫੈਸਲਾ ਕਰ ਦਿੱਤਾ ਹੈ। ਇਹ ਇਸ ਸਰਕਾਰ ਦਾ ਬਹੁਤ ਚੰਗਾ ਕਦਮ ਹੈ।

ਇਸ ਦੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਮੈਂ ਦਸਣਾ ਚਾਹੁੰਦਾ ਹਾਂ ਕਿ ਅੱਗੇ ਜਿਹੜਾ ਰਾਵੀ ਦਰਿਆ ਦੇ ਨਾਲ ਹਰ ਸਾਲ ਸ਼ਹਿਰਾਂ ਨੂੰ ਖਾਸ ਤੌਰ ਤੇ ਗੁਰਦਾਸਪੁਰ ਅਤੇ ਅੰਮ੍ਰਿਤਸਰ ਸ਼ਹਿਰ ਨੂੰ ਹੜ੍ਹਾਂ ਕਾਰਨ ਨੁਕਸਾਨ ਹੁੰਦਾ ਸੀ, ਉਹ ਵੀ ਹੁਣ ਰੁਕ ਜਾਵੇਗਾ। ਇਨ੍ਹਾਂ ਹੜ੍ਹਾਂ ਦੇ ਕਾਰਨ ਸਾਡੀ ਸਰਕਾਰ ਨੂੰ ਲੱਖਾਂ ਕਰੋੜਾਂ ਰੁਪਏ ਖਰਚ ਕਰਨੇ ਪੈਂਦੇ ਸਨ ਅਤੇ ਇਹ ਹਰ ਸਾਲ ਹੀ ਕੀਤੇ ਜਾਂਦੇ ਸਨ, ਪਰੰਤੂ ਹੁਣ ਇਸ ਥੀਨ ਡੈਮ ਦੇ ਬਣਨ ਦੇ ਨਾਲ ਇਸ ਪਾਣੀ ਨੂੰ ਰੋਕਿਆ ਜਾਵੇਗਾ ਅਤੇ ਪੰਜਾਬ ਦਾ ਜਿਹੜਾ ਨੁਕਸਾਨ ਹੁੰਦਾ ਸੀ ਉਹ ਖਤਮ ਹੋਵੇਗਾ। ਇਸੇ ਤਰ੍ਹਾਂ ਹੀ ਇਸ ਸਰਕਾਰ ਨੇ ਲੋਕਾਂ ਦਾ ਖਿਆਲ ਰਖਣ ਵਾਸਤੇ ਧੁੱਸੀ ਬੰਧ ਬਣਾਉਣ ਦਾ ਵੀ ਇਥੇ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਜਾਣਦੇ ਹੋ ਕਿ ਇਹ ਬੰਧ ਕਿਸ ਤਰੀਕੇ ਨਾਲ ਬਣਾਇਆ ਗਿਆ।

ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦੇ ਬਣ ਜਾਣ ਦੇ ਨਾਲ ਪਾਣੀ ਅਤੇ ਬਿਜਲੀ ਦੇ ਇਹ ਸਾਰੇ ਮਸਲੇ ਦੂਰ ਹੋਣਗੇ। ਇਹ ਜਿਹੜਾ ਪਾਣੀ ਇੱਕਠਾ ਹੋਵੇਗਾ ਉਹ ਜ਼ਮੀਨਾਂ ਦੇ ਵਾਸਤੇ ਇਰੀਗੇਸ਼ਨ ਕਰਨ ਦੇ ਵਾਸਤੇ

[ ਸ਼ਰਦਾਰ ਸ਼ਸ਼ਪਾਲ ਸਿੰਘ ]

ਕੰਮ ਆਵੇਗਾ। ਇਹ ਥੀਨ ਡੈਮ ਨਾ ਕੇਵਲ ਪੰਜਾਬ ਵਿਚ ਪਾਣੀ ਅਤੇ ਬਿਜਲੀ ਦੀ ਘਾਟ ਨੂੰ ਪੂਰਾ ਕਰੇਗਾ ਬਲਕਿ ਦੂਜੇ ਰਾਜਾਂ ਦੀਆਂ ਅਜਿਹੀਆਂ ਲੋੜਾਂ ਨੂੰ ਵੀ ਪੂਰਾ ਕਰੇਗਾ। ਇਹ ਜਿਹੜੀ ਬਿਜਲੀ ਦੀ ਘਾਟ ਹੈ ਜਿਸ ਦੇ ਨਾਲ ਹੁਣ ਕਿਸਾਨਾਂ ਨੂੰ ਅਤੇ ਸਨੱਅਤ ਨੂੰ ਘਾਟ ਮਹਿਸੂਸ ਹੋ ਰਹੀ ਹੈ, ਇਸ ਡੈਮ ਦੇ ਬਣ ਜਾਣ ਨਾਲ ਇਹ ਘਾਟ ਪੂਰੀ ਹੋ ਜਾਵੇਗੀ। ਇਹ ਜਿਹੜੇ ਕਦਮ ਮੇਰੇ ਚੀਫ ਮਨਿਸਟਰ ਸਾਹਿਬ ਨੇ ਚੁੱਕੇ ਹਨ ਇਹ ਬੜੇ ਸ਼ਲਾਘਾ ਯੋਗ ਹਨ ਅਤੇ ਵੱਧਾਈ ਦੇ ਪਾਤਰ ਹਨ। ਇਨ੍ਹਾਂ ਕਦਮਾਂ ਤੋਂ ਸਾਬਤ ਹੁੰਦਾ ਹੈ ਕਿ ਬਾਦਲ ਸਾਹਿਬ ਪੰਜਾਬ ਦੇ ਲੋਕਾਂ ਦੀ ਸੇਵਾ ਲਈ ਕਿੰਨੇ ਯਤਨ ਕਰ ਰਹੇ ਹਨ ਅਤੇ ਇਸ ਦੇ ਨਾਲ ਹੀ ਉਨ੍ਹਾਂ ਨੇ ਆਪਣੀ ਨੀਅਤ ਨੂੰ ਸਾਬਤ ਕਰ ਦਿੱਤਾ ਹੈ। ਇਨ੍ਹਾਂ ਕਦਮਾਂ ਦੇ ਨਾਲ ਪੰਜਾਬ ਦੇ ਲੋਕਾਂ ਖਾਸ ਕਰਕੇ ਪਿੰਡਾਂ ਦੇ ਲੋਕਾਂ ਨੂੰ ਫਾਇਦਾ ਹੋਵੇਗਾ ਅਤੇ ਤਰੱਕੀ ਕਰ ਸਕਣਗੇ। ਪਰ ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ ਇੱਕ ਗੱਲ ਆਪ ਜੀ ਦੇ ਰਾਹੀਂ ਕਾਂਗਰਸ ਪਾਰਟੀ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਕਿਸ ਤਰ੍ਹਾਂ ਕਿਰਦਾਰ-ਨਿਭਾਇਆ ਸੀ। ਇਹ ਇਕ ਕਦਮ ਹੀ ਪੰਜਾਬ ਸਰਕਾਰ ਦੇ ਵਾਸਤੇ ਬੜਾ ਵੱਡਾ ਸ਼ਲਾਘਾਯੋਗ ਹੈ। ਇਸ ਡੈਮ ਦੀ ਬਹੁਤ ਮਹੱਤਤਾ ਹੈ। ਇਸ ਡੈਮ ਦੇ ਨਾ ਬਨਣ ਦਾ ਕਾਰਣ ਭਾਵੇਂ ਕੋਈ ਅਫ਼ਸਰ ਹੋਵੇ ਜਾਂ ਕੋਈ ਵਜ਼ੀਰ ਹੋਵੇ ਉਸ ਦੇ ਕਿਰਦਾਰ ਦੇ ਕਾਰਣ ਪੰਜਾਬ ਰਾਜ ਨੂੰ ਬਹੁਤ ਨੁਕਸਾਨ ਹੋਇਆ ਹੈ। ਜਿਸ ਦੀ ਵੀ ਜਿੰਮੇਵਾਰੀ ਇਸ ਡੈਮ ਦੇ ਨਾ ਬਨਣ ਦੇ ਕਾਰਣ ਸੀ, ਉਹ ਸਾਹਮਣੇ ਆਉਣੀ ਚਾਹੀਦੀ ਹੈ, ਕਿਉਂਕਿ ਇਸ ਦੇ ਨਾਲ ਬਹੁਤ ਨੁਕਸਾਨ ਮੁਲਕ ਦਾ ਵੀ ਹੋਇਆ ਹੈ। ਇਸ ਦੇ ਨਾਲ ਜਿਹੜਾ ਹੋਰ ਨੁਕਸਾਨ ਹੋਇਆ ਹੈ ਉਹ 100 ਕਰੋੜ ਰੁਪਿਆ ਪਾਕਿਸਤਾਨ ਸਰਕਾਰ ਨੂੰ ਦੇਣਾ ਪਿਆ ਅਤੇ ਇਸ ਦੇ ਉਪਰ ਵਿਆਜ ਪਾ ਕੇ ਅਤੇ ਇਸ ਦੀ ਦੇਰੀ ਦੇ ਕਾਰਣ ਜਿਹੜਾ ਨੁਕਸਾਨ ਹੋਇਆ ਉਹ ਵੀ ਉਠਾਉਣਾ ਪਿਆ ਹੈ। ਇਹ ਸਾਰੀ ਚੀਜ਼ ਕਾਂਗਰਸ ਪਾਰਟੀ ਦੇ ਉਤੇ ਆਉਂਦੀ ਹੈ। 10-12 ਸਾਲ ਇਹ ਸਾਰਾ ਪਾਣੀ ਪਾਕਿਸਤਾਨ ਨੂੰ ਜਾਂਦਾ ਰਿਹਾ ਹੈ। ਜੇ ਇਹ ਡੈਮ 10-12 ਸਾਲ ਪਹਿਲਾਂ ਬਣ ਜਾਂਦਾ ਤਾਂ ਸਾਡੇ ਰਾਜ ਦੇ ਲੋਕਾਂ ਅਤੇ ਮੁਲਕ ਦਾ ਕਿੰਨਾ ਫਾਇਦਾ ਹੋਣਾ ਸੀ। ਨਾਲ ਹੀ ਉਸ ਵਕਤ ਖਰਚ ਵੀ ਘੱਟ ਲਗਣਾ ਸੀ ਜਦ ਕਿ ਹੁਣ ਖਰਚ ਬਹੁਤ ਜ਼ਿਆਦਾ ਹੋ ਗਿਆ ਹੈ। ਇਸ ਤੋਂ ਸਾਰੀ ਗੱਲ ਦੀ ਜਿੰਮੇਵਾਰੀ ਕਾਂਗਰਸ ਪਾਰਟੀ ਦੀ ਸਰਕਾਰ ਦੇ ਉਤੇ ਆਉਂਦੀ ਹੈ ਅਤੇ ਇਸ ਨਾਲ ਉਨ੍ਹਾਂ ਦੀ ਬਦਨੀਅਤੀ ਦਾ ਸਬੂਤ ਮਿਲਦਾ ਹੈ। ਇਹ ਧੱਬਾ ਕਾਂਗਰਸ ਪਾਰਟੀ ਦੇ ਉਤੇ ਲਗਦਾ ਹੈ। ਇਸ ਪੰਜਾਬ ਸਰਕਾਰ ਨੇ ਇਸ ਪਾਸੇ ਚੰਗੇ ਕਦਮ ਚੁੱਕੇ ਹਨ। ਬੇਸ਼ਕ ਇਹ ਕਾਂਗਰਸੀ ਭਰਾ ਇਥੇ ਮਤੇ ਪਾਸ ਕਰਵਾਉਂਦੇ ਰਹਿੰਦੇ ਸਨ ਅਤੇ ਇਸੇ ਹਾਊਸ ਦੇ ਵਿਚ ਬੋਲਦੇ ਸਨ ਪਰ ਅਸਲੀਅਤ ਦੇ ਵਿਚ ਇਨ੍ਹਾਂ ਨੇ ਕੋਈ ਕੋਸ਼ਿਸ਼ ਨਹੀਂ ਕੀਤੀ ਸੀ। ਇਹ ਥੀਨ ਡੈਮ ਦੀ ਮਨਜ਼ੂਰੀ ਲੈ ਕੇ ਬਾਦਲ ਸਾਹਿਬ ਨੇ ਬੜੀ ਵੱਡੀ ਜਿੱਤ ਪ੍ਰਾਪਤ ਕੀਤੀ ਹੈ ਅਤੇ ਇੱਕ ਚੰਗਾ ਕਦਮ ਚੁੱਕਿਆ ਹੈ।

ਹੁਣ ਡਿਪਟੀ ਸਪੀਕਰ ਸਾਹਿਬ, ਆਪ ਜੀ ਦਾ ਧਿਆਨ ਰੂਰਲ ਵਾਟਰ ਸਪਲਾਈ ਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਇਸ ਸਕੀਮ ਦੇ ਵਾਸਤੇ ਸਾਡੀ ਪੰਜਾਬ ਦੀ ਸਰਕਾਰ ਨੇ 4.50 ਕਰੋੜ ਰੁਪਏ ਦਾ ਪ੍ਰਬੰਧ ਕੀਤਾ ਹੈ। ਪਿੰਡਾਂ ਦੇ ਵਿਚ ਪਾਣੀ ਦੀ ਕਮੀ ਨੂੰ ਦੂਰ ਕਰਨ ਲਈ ਇਹ ਸਾਰੇ ਕਦਮ ਬਾਦਲ ਸਾਹਿਬ ਦੀ ਸਰਕਾਰ ਨੇ ਚੁੱਕੇ ਹਨ। ਜਿਹੜੇ ਬੜੇ ਸ਼ਲਾਘਾ ਯੋਗ ਹਨ। ਇਸ ਦੇ ਨਾਲ ਪਿੰਡਾਂ ਵਿਚ ਰਹਿਣ ਵਾਲੇ ਗਰੀਬ ਲੋਕਾਂ ਨੂੰ ਪਿੰਡ ਵਾਸੀਆਂ ਨੂੰ ਸਾਫ ਸੁਥਰਾ ਪਾਣੀ ਪੀਣ ਲਈ ਮਿਲ ਸਕੇਗਾ। ਇਸ ਸਕੀਮ ਦੇ ਅਧੀਨ ਇੱਕ ਕਰੋੜ ਰੁਪਿਆ ਸੈਂਟਰ ਦੀ ਸਰਕਾਰ ਨੇ ਵੀ ਦਿੱਤਾ ਹੈ। ਇਸ ਮਸਲੇ ਨੂੰ ਦੂਰ ਕਰਨ ਲਈ ਮੇਰੀ ਸਰਕਾਰ ਬੜੇ ਚੰਗੇ ਕਦਮ ਚੁਕ ਰਹੀ ਹੈ ਅਤੇ ਅਗਲੇ 4,5 ਸਾਲਾਂ ਵਿਚ ਰਾਜ ਦੇ ਸਾਰੇ ਪਿੰਡਾਂ ਨੂੰ ਸਾਫ ਸੁਥਰਾ ਪਾਣੀ, ਪੀਣ ਲਈ ਮਿਲਣ ਲੱਗੇਗਾ। ਇਸ ਦੇ ਨਾਲ ਪਿੰਡਾਂ ਵਿਚ ਵੀ ਸ਼ਹਿਰਾਂ ਵਾਂਗ ਸਾਫ ਸੁਥਰਾ ਪਾਣੀ ਪੀਣ ਲਈ ਪਿੰਡਾਂ ਦੇ ਲੋਕਾਂ ਨੂੰ ਮਿਲ ਸਕੇਗਾ। ਇਸ ਤਰ੍ਹਾਂ ਦਾ ਇੱਕ ਸੁਪਨਾ ਸਾਡੇ ਮਹਾਤਮਾ ਗਾਂਧੀ ਜੀ ਦਾ ਸੀ ਕਿ ਜੇ ਸਾਰੀਆਂ ਸਹੂਲਤਾਂ ਪਿੰਡਾਂ ਦੇ ਲੋਕਾਂ ਨੂੰ ਦੇ ਦਿੱਤੀਆਂ ਜਾਣ ਤਾਂ ਪਿੰਡਾਂ ਦੇ ਲੋਕ ਸ਼ਹਿਰਾਂ ਵੱਲ ਨਾ ਭੱਜਣ, ਨਾ ਆਉਣ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਬਹਾਦਰ ਹਥਿਆਰਬੰਦ ਫੌਜਾਂ ਬਾਰੇ ਜੋ ਇਸ ਐਡਰਸ ਵਿਚ ਜ਼ਿਕਰ ਆਇਆ ਹੈ, ਇਸ ਬਾਰੇ ਆਪਣੇ ਵਿਚਾਰ ਰੱਖਾਂਗਾ । ਬੇਸ਼ਕ ਪੰਜਾਬ ਨੂੰ ਇਨ੍ਹਾਂ ਹਥਿਆਰਬੰਦ ਫੌਜਾਂ ਉਤੇ ਬੜਾ ਮਾਣ ਹੈ ਜਿਨ੍ਹਾਂ ਨੇ ਦੇਸ਼ ਦੀ ਰਖਿਆ ਲਈ ਬਹਾਦਰੀ ਵਿਖਾਈ। ਇਸ ਦੇ ਵਿਚ ਪੰਜਾਬ ਦੇ ਲੋਕਾਂ ਨੇ ਬੜਾ ਵੱਡਾ ਹਿੱਸਾ ਪਾਇਆ ਹੈ। ਪਰ ਕਿਸੇ ਸਰਕਾਰ ਨੇ ਇਨ੍ਹਾਂ ਵੱਲ ਕੋਈ ਧਿਆਨ ਨਹੀਂ ਦਿੱਤਾ ਹੈ ਅਤੇ ਹੁਣ ਮੇਰੀ ਬਾਦਲ ਸਰਕਾਰ ਨੇ ਇਸ ਵੱਲ ਧਿਆਨ ਦਿਤਾ ਹੈ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਇਨ੍ਹਾਂ ਐਕਸ ਸਰਵਿਸ-ਮੈਨ ਦੇ ਵਾਸਤੇ ਇਕ ਕਾਰਪੋਰੇਸ਼ਨ ਪੰਜਾਬ ਸਰਕਾਰ ਨੇ ਬਨਾਉਣ ਦਾ ਫੈਸਲਾ ਕੀਤਾ ਹੈ। ਜਿਸ ਦੇ ਨਾਲ ਉਨ੍ਹਾਂ ਸਾਬਕਾ ਫੌਜੀਆਂ ਦੀ ਆਰਥਿਕ ਹਾਲਤ ਦੇ ਸੁਧਾਰ ਲਈ ਅਤੇ ਉਨ੍ਹਾਂ ਦੇ ਬੱਚਿਆਂ ਵਿਚ ਚਰਿੱਤਰ ਉਸਾਰੀ, ਅਨੁਸ਼ਾਸਨ ਅਤੇ ਆਊਟ ਡੋਰ ਸਰਗਰਮੀਆਂ ਲਈ ਅਨੰਦਪੁਰ ਸਾਹਿਬ ਵਿਚ ਉਚੇਰੇ ਮਿਆਰਾਂ ਵਾਲਾ ਇਕ ਹਾਇਰ ਸੈਕੰਡਰੀ ਸਕੂਲ ਖੋਲਣ ਦਾ ਫੈਸਲਾ ਕੀਤਾ ਹੈ। ਇਹ ਇੱਕ ਬੜਾ ਵੱਡਾ ਕਦਮ ਹੈ ਅਤੇ ਸ਼ਲਾਘਾ ਯੋਗ ਵੀ ਹੈ। ਇਸ ਦੀ ਪ੍ਰਸ਼ੰਸਾ ਪੰਜਾਬ ਦੇ ਵਿਚ ਬਹੁਤ ਹੋਈ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਕੰਜ਼ਿਊਮਰ ਸ਼ਾਪਸ ਦਾ ਜ਼ਿਕਰ ਕੀਤਾ ਗਿਆ ਹੈ । ਇਹ ਠੀਕ ਹੈ ਕਿ ਇਨ੍ਹਾਂ ਸ਼ਾਪਸ ਦੇ ਨਾਲ ਲੋਕਾਂ ਨੂੰ ਬਹੁਤ ਫਾਇਦਾ ਹੋਇਆ ਹੈ। ਇਸ ਦੇ ਨਾਲ ਹੀ, ਮੈਂ ਬੇਸਹਾਰਾ ਸ਼ਰਨਾਰਥੀਆਂ ਦੇ ਮੁਤੱਲਿਕ ਵੀ ਕਹਿਣਾ ਚਾਹੁੰਦਾ ਹਾਂ। ਉਹ ਲੋਕ ਬੇਘਰ ਹੋ ਗਏ ਸਨ। ਇਸ ਚੀਜ਼ ਬਾਰੇ 1947 ਤੋਂ ਬਾਅਦ ਕਾਂਗਰਸ ਸਰਕਾਰ ਨੇ ਮਹਿਸੂਸ ਨਹੀਂ ਕੀਤਾ ਸੀ, ਜਿਸ ਵੱਲ ਮੇਰੀ ਹੁਣ ਦੀ ਸਰਕਾਰ ਨੇ ਧਿਆਨ ਦਿਤਾ ਹੈ। ਬਦਕਿਸਮਤੀ ਦੇ ਨਾਲ ਇਸ ਤਰ੍ਹਾਂ ਦੇ ਲੋਕ 50 ਲੱਖ ਤੋਂ ਵੱਧ ਬੇਘਰ ਹੋ ਗਏ ਸਨ ਅਤੇ ਘਰ ਬਾਰ ਅਤੇ ਜ਼ਮੀਨਾਂ ਪਾਕਿਸਤਾਨ ਵਿਚ ਛੱਡ ਕੇ ਬੇਸਹਾਰਾ ਵਾਂਗ ਭਾਰਤ ਆਏ ਸਨ। ਪਿਛਲੀ ਸਰਕਾਰ ਨੇ ਇਨ੍ਹਾਂ ਉਜੜੇ ਲੋਕਾਂ ਦੇ ਮੁੜ ਵਸੇਬੇ ਸਬੰਧੀ ਸਮੱਸਿਆ ਦੀ ਅਹਿਮੀਅਤ ਨੂੰ ਕਦੀ ਮਹਿਸੂਸ ਨਾ ਕੀਤਾ। ਜਿਸ ਦੇ ਕੋਲ ਉਥੇ 4 ਮਕਾਨ ਸਨ ਉਸ ਨੂੰ ਇਕ ਮਕਾਨ ਦਿਤਾ ਅਤੇ ਜਿਸ ਕੋਲ 500 ਕਿੱਲੇ ਜ਼ਮੀਨ ਸੀ ਉਸ ਨੂੰ 50 ਏਕੜ ਜ਼ਮੀਨ ਮਿਲੀ ਸੀ। ਇਹ ਸਾਰੀ ਕੱਟ ਲਗਾਈ ਗਈ ਸੀ। ਇਹ ਖਾਸ ਕਰਕੇ ਜ਼ਿਮੀਦਾਰਾਂ ਦੇ ਉਤੇ ਲੱਗੀ ਅਤੇ ਗਰੀਬ ਲੋਕਾਂ ਦੇ ਉਤੇ ਵੀ ਲੱਗੀ ਸੀ। ਹੁਣ ਤਕ ਵੀ ਕਾਫੀ ਏਕੜ ਜ਼ਮੀਨਾਂ ਖਾਲੀ ਪਈਆਂ ਹਨ। ਇਹ ਜ਼ਮੀਨਾਂ ਉਨ੍ਹਾਂ ਲੋਕਾਂ ਨੂੰ ਉਸ ਵਕਤ ਦਿਤੀਆਂ ਜਾ ਸਕਦੀਆਂ ਸਨ ਪਰ ਇਨ੍ਹਾਂ ਨੇ ਤਾਂ ਘਪਲੇ-ਬਾਜ਼ੀ ਸ਼ੁਰੂ ਕਰ ਦਿਤੀ ਸੀ ਅਤੇ ਘਪਲੇ ਵਜੱਦੇ ਰਹੇ ਸਨ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਦੁਨੀਆਂ ਦਾ ਇਤਿਹਾਸ ਦਸੱਦਾ ਹੈ ਕਿ ਇਹ ਮੁੜ ਵਸੇਬੇ ਸਬੰਧੀ ਮਹਿਕਮਾ 1947 ਵਿਚ ਬਣਾਇਆ ਗਿਆ ਸੀ, ਜਿਹੜਾ ਹੁਣ ਤਕ ਚਲ ਰਿਹਾ ਹੈ। ਉਸ ਮਹਿਕਮੇ ਨੇ ਕੋਈ ਖਾਸ ਕੰਮ ਨਹੀਂ ਕੀਤਾ ਹੈ। ਇਸ ਡਿਪਾਰਟਮੈਂਟ ਨੇ ਹਰ ਤਰ੍ਹਾਂ ਨਾਲ ਇਨ੍ਹਾਂ ਗਰੀਬ ਲੋਕਾਂ ਨਾਲ ਲਾਰੇ ਲੱਪੇ ਲਗਾਏ ਔਰ ਕਦੇ ਕਹਿੰਦੇ ਰਹੇ ਕਿ ਦਰਖਾਸਤਾਂ ਦੇ ਦਿਉ ਅਤੇ ਕਦੇ ਕੁਝ ਮੰਗਦੇ ਰਹੇ ਲੇਕਿਨ ਵਕਤ ਗੁਜ਼ਾਰ ਦਿੱਤਾ। ਉਸ ਵੇਲੇ ਦੀ ਸਰਕਾਰ ਦੀ ਨੀਅਤ ਠੀਕ ਨਹੀਂ ਸੀ ਔਰ ਬਦਨੀਅਤੀ ਦੇ ਕਾਰਣ ਇਹ ਘਪਲੇ ਮਾਰਦੇ ਰਹੇ ਸਨ। ਪਰ ਹੁਣ ਮੇਰੀ ਸਰਕਾਰ ਨੇ ਇਸ ਵੱਲ ਧਿਆਨ ਦਿੱਤਾ ਹੈ ਕਿ ਉਨ੍ਹਾਂ ਸ਼ਰਨਾਰਥੀਆਂ ਦੇ ਲਈ ਇੱਕ ਵਿਸ਼ੇਸ਼ ਫ਼ੰਡ ਪੰਜਾਬ ਰਾਜ ਸ਼ਰਨਾਰਥੀ ਭਲਾਈ ਫ਼ੰਡ ਨੂੰ ਕਾਇਮ ਕਰਨ ਦਾ ਫੈਸਲਾ ਕੀਤਾ ਹੈ। ਇਸ ਫ਼ੰਡ ਦੇ ਨਾਲ ਉਨ੍ਹਾਂ ਦੇ ਬੱਚਿਆਂ ਨੂੰ ਯੂਨੀ-ਵਰਸਿਟੀ ਪੱਧਰ ਤਕ ਵਿਦਿਆ ਪ੍ਰਾਪਤੀ ਲਈ ਵਿਦਿਅਕ ਕਰਜ਼ਿਆਂ, ਸਟਾਈਪੈਂਡ ਅਤੇ ਵਜ਼ੀਫਿਆਂ ਦੀ ਸ਼ਕਲ ਵਿਚ ਉਨ੍ਹਾਂ ਦਾ ਵਿਕਾਸ ਕੀਤਾ ਜਾਵੇਗਾ। ਇਹ ਬੜਾ ਸ਼ਲਾਘਾਯੋਗ ਕਦਮ ਹੈ। ਇਸ ਦੀ ਬੜੀ ਪ੍ਰਸ਼ੰਸਾ ਹੋ ਰਹੀ ਹੈ।

ਹੁਣ ਮੈਂ ਕੁਰੱਪਸ਼ਨ ਦੇ ਮੁਤਅੱਲਕ ਕਹਿਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਕਿ ਮੇਰੇ ਸਾਥੀ ਕਿਰਪਾਲ ਸਿੰਘ ਜੀ ਨੇ ਕਿਹਾ ਹੈ। ਅੰਗਰੇਜ਼ਾਂ ਦੇ ਰਾਜ ਤੋਂ ਬਾਅਦ ਇਸ ਮੁਲਕ ਦੇ ਵਿਚ ਇਹ ਪਹਿਲਾ ਕਦਮ ਜਿਹੜਾ ਮੇਰੀ ਬਾਦਲ ਸਾਹਿਬ ਦੀ ਸਰਕਾਰ ਨੇ ਚੁਕਿਆ ਹੈ, ਇਹ ਬੜਾ ਸ਼ਲਾਘਾਯੋਗ ਹੈ, ਕਿਉਂਕਿ ਇਸ ਦੇ ਨਾਲ ਕੁਰੱਪਸ਼ਨ ਖਤਮ ਹੋਵੇਗੀ ਅਤੇ ਇਸ ਜਦੋ-ਜਹਿਦ ਵਿਚ ਕਿਸੇ ਨੂੰ, ਭਾਵੇਂ ਕੋਈ ਵੱਡਾ ਅਫਸਰ ਆਈ. ਏ. ਐਸ., ਜਾਂ ਹੋਰ ਕੋਈ ਵੱਡਾ ਅਫਸਰ ਜਾਂ ਪੁਲੀਟੀਕਲੀ ਵੱਡਾ ਆਦਮੀ ਕਿਉਂ ਨਾ ਹੋਵੇ ਕਿਸੇ ਨੂੰ ਵੀ ਬਖਸ਼ਿਆ ਨਹੀਂ ਜਾਵੇਗਾ। ਹੁਣ ਇਹ ਲੜਾਈ ਕੁਰੱਪਸ਼ਨ ਦੇ ਖਿਲਾਫ ਸ਼ੁਰੂ ਹੋ ਚੁਕੀ ਹੈ। ਇਸ ਨੂੰ ਖਤਮ ਕਰਕੇ ਹੀ ਦਮ ਲਿਆ ਜਾਵੇਗਾ। ਇਸ ਕੰਮ ਲਈ ਭਾਵੇਂ ਵਿਜ਼ੀਲੈਂਸ ਡਿਪਾਰਟਮੈਂਟ, ਭਾਵੇਂ ਕਿਸੇ ਇੱਕ ਕਮਿਸ਼ਨ

[ ਸਰਦਾਰ ਸ਼ਸ਼ਪਾਲ ਸਿੰਘ ]

ਦੇ ਰਾਹੀਂ ਇਨ੍ਹਾਂ ਕੁਰੱਪਸ਼ਨ ਦੇ ਕੇਸਿਜ਼ ਨੂੰ ਪਬਲਿਕ ਦੇ ਸਾਹਮਣੇ ਲਿਆਂਦਾ ਜਾਵੇ ਤਾਕਿ ਪਬਲਿਕ ਨੂੰ ਪਤਾ ਲਗ ਸਕੇ ਕਿ ਇਨ੍ਹਾਂ ਨੇ ਕਿੰਨੀ ਕਿੰਨੀ ਹੇਰਾ ਫੇਰੀ ਕੀਤੀ ਸੀ। ਇਸ ਦੇ ਨਾਲ ਅੱਗੇ ਤੋਂ ਵੀ ਪਬਲਿਕ ਲਾਈਫ ਕਲੀਨ ਬਨਾਉਣ ਲਈ ਯਤਨ ਕੀਤੇ ਜਾਣ। ਇਸ ਨਾਲ ਕਲੀਨ ਐਡਮਨਿਸਟਰੇਸ਼ਨ ਹੋਵੇਗੀ। ਇਸ ਦੇ ਨਾਲ ਰੋਕਥਾਮ ਦਾ ਵੀ ਪ੍ਰਬੰਧ ਹੋਵੇਗਾ। ਇਸ ਐਡਰੈਸ ਦੇ ਵਿਚ ਨਸ਼ਾਬੰਦੀ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ ਪਰ ਇਥੇ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ। ਇਸ ਬਾਰੇ ਮੇਰੀ ਸਰਕਾਰ ਦੇ ਚੀਫ ਮਨਿਸਟਰ ਸਾਹਿਬ ਨੇ ਅੰਮ੍ਰਿਤਸਰ ਦੇ ਵਿਚ ਇਕ ਐਲਾਨ ਕੀਤਾ ਸੀ ਕਿ ਅਪ੍ਰੈਲ ਤੋਂ ਇਕ ਦਿਨ ਦੀ ਬਜਾਏ ਦੋ ਦਿਨ ਦੀ ਛੁੱਟੀ ਕਰ ਦਿਤੀ ਜਾਵੇਗੀ ਤਾਕਿ ਨਸ਼ਾਬੰਦੀ ਦਾ ਪ੍ਰੋਗਰਾਮ ਲਾਗੂ ਹੋ ਸਕੇ। ਡਿਪਟੀ ਸਪੀਕਰ ਸਾਹਿਬ, ਤੁਸੀਂ ਦੇਖੋ, ਜੋ ਕੰਮ ਪਿਛਲੇ 30 ਸਾਲਾਂ ਵਿਚ ਨਹੀਂ ਸਨ ਹੋ ਸਕੇ ਉਹ ਬਾਦਲ ਸਾਹਿਬ ਨੇ ਪਿਛਲੇ ਛੇ ਮਹੀਨਿਆਂ ਵਿਚ ਕਰਕੇ ਦਿਖਾ ਦਿਤੇ ਹਨ। ਪੰਚਾਇਤ ਭਵਨ ਬਨਾਉਣ ਦੀ ਵੀ ਤਜਵੀਜ਼ ਹੈ ਤਾਂਕਿ ਜਿਹੜੇ ਪਿੰਡਾਂ ਦੇ ਪੰਚ ਅਤੇ ਸਰਪੰਚ ਹਨ ਉਹ ਇਨ੍ਹਾਂ ਪੰਚਾਇਤ ਘਰਾਂ ਵਿਚ ਰਹਿ ਸਕਣ। ਇਸ ਲਈ ਨੀਂਹ ਪਥਰ ਰੱਖੇ ਗਏ ਹਨ ਅਤੇ ਬਿਲਡਿੰਗ ਦਾ ਕੰਮ ਸ਼ੁਰੂ ਹੋ ਗਿਆ ਹੈ। ਇਹ ਕੰਮ ਬੜਾ ਸ਼ਲਾਘਾਯੋਗ ਹੈ। ਇਨ੍ਹਾਂ ਪੰਚਾਇਤ ਘਰਾਂ ਦੇ ਨਾਲ ਉਹ ਸਰਪੰਚ ਅਤੇ ਪੰਚ ਪਿੰਡਾਂ ਦੇ ਲੋਕਾਂ ਦੀ ਸੇਵਾ ਚੰਗੀ ਤਰ੍ਹਾਂ ਨਾਲ ਕਰ ਸਕਣਗੇ ਅਤੇ ਉਨ੍ਹਾਂ ਦੀਆਂ ਦੁੱਖ ਤਕਲੀਫਾਂ ਨੂੰ ਦੂਰ ਕਰ ਸਕਣਗੇ।

ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕੁਰੱਪਸ਼ਨ ਦੇ ਬਾਰੇ ਜੋ ਕਦਮ ਚੁਕੇ ਹਨ, ਉਹ ਵੀ ਬਹੁਤ ਸ਼ਲਾਘਾਯੋਗ ਹਨ। ਮੈਂ ਬੇਨਤੀ ਕਰਾਂਗਾ ਕਿ ਜਿਸ ਤਰ੍ਹਾਂ ਉਮਰਾਨੰਗਲ ਜੀ ਨੇ ਆਪਣੇ ਮਹਿਕਮੇ ਦੇ ਵਿਚ ਰਿਸ਼ਵਤਖੋਰੀ ਬੰਦ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਸੇ ਤਰ੍ਹਾਂ ਹੀ ਸਾਰੇ ਮਹਿਕਮੇ ਵਾਲਿਆਂ ਨੂੰ ਸੋਚਣਾ ਚਾਹੀਦਾ ਹੈ। ਇਸ ਬਿਮਾਰੀ ਨੂੰ ਜੜੋਂ ਉਖਾੜਣਾ ਚਾਹੀਦਾ ਹੈ। ਸਾਨੂੰ ਇਸ ਵੇਲੇ ਸਾਰਿਆਂ ਨੂੰ ਮਿਲਕੇ ਇਹ ਕੁਰੱਪਸ਼ਨ ਦੀ ਬਿਮਾਰੀ ਖਤਮ ਕਰਨੀ ਚਾਹੀਦੀ ਹੈ ਔਰ ਇਸ ਤੋਂ ਇਲਾਵਾ ਹੋਰ ਕੋਈ ਗੁੰਜਾਇਸ਼ ਨਹੀਂ ਹੈ। ਗਰੀਬ ਆਦਮੀਆਂ ਨੂੰ ਆਸਰਾ ਦੇਣ ਦੇ ਮੁਤੱਲਕ ਜੋ ਕਦਮ ਚੁਕੇ ਹਨ, ਉਹ ਵੀ ਸ਼ਲਾਘਾਯੋਗ ਹਨ। ਮੈਂ, ਡਿਪਟੀ ਸਪੀਕਰ ਸਾਹਿਬ, ਆਪ ਦਾ ਸਮਾਂ ਜ਼ਿਆਦਾ ਨਾ ਲੈਂਦਾ ਹੋਇਆ ਇਤਨਾ ਹੀ ਕਹਾਂਗਾ ਕਿ ਕਾਂਗਰਸ ਪਾਰਟੀ ਦੁਆਰਾ ਗੈਰ ਕਾਨੂੰਨੀ ਢੰਗਾਂ ਰਾਹੀਂ ਰੁਪਿਆ ਜਮ੍ਹਾ ਕਰਕੇ ਸਿਆਸੀ ਤਾਕਤ ਦੀ ਦੁਰਵਰਤੋਂ ਕਰਨ ਦੇ ਕੇਸਾਂ ਨੂੰ ਲੱਭਣ ਲਈ ਜੋ ਕਦਮ ਚੁਕੇ ਹਨ, ਉਹ ਬੇਮਿਸਾਲ ਹਨ। ਡਿਪਟੀ ਸਪੀਕਰ ਸਾਹਿਬ, ਸੀ. ਪੀ ਆਈ. ਅਤੇ ਕਾਂਗਰਸ ਵਿਚ ਵੀ ਡਿਫਰੈਂਸਿਜ਼ ਹਨ। ਸੀ. ਪੀ, ਆਈ, ਬੜੀ ਮੁਸ਼ਕਿਲ ਦੇ ਵਿਚ ਹੈ ਕਿ ਹੁਣ ਨਵਾਂ ਗੱਠ ਜੋੜ ਕੀਤਾ ਜਾਵੇ। (ਸ਼ੋਰ) ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਆਪ ਜੀ ਦਾ ਧੰਨਵਾਦ ਕਰਦਾ ਹਾਂ।

**Mr. Deputy Speaker**: Motion moved—

That an Address be presented to the Governor in the following terms :—

"That the Members of this House assembled in this Session are deeply grateful to the Governor for the Address which he has been pleased to deliver to the House on the 4th January, 1978."

**Mr. Deputy Speaker** : There are some notices of amendments to this Motion. These will be deemed to have been read and moved.

**Dr. Kewal Krishan** : That in the motion, the following be added at the end, namely :—

"but regret that no mention has been made in the Address—

(a) about the prohibition policy in the State.

and

(b) regarding control of major Head Works of the State.".

ਕਾਮਰੇਡ ਸੰਪੂਰਣ ਸਿੰਘ ਧੌਲਾ (ਧਨੌਲਾ) : ਡਿਪਟੀ ਸਪੀਕਰ ਸਾਹਿਬ, ਸਾਡੀ ਪਾਰਟੀ....

**Chaudhri Bal Ram :** On a point of order Sir, I have been recognised as the official Leader of the Opposition and I lead the party I therefore, claim my right to speak first.

**Mr. Deputy Speaker :** Chaudhri Sahib, the hon. Member rose first. So I called upon him. You may kindly speak after him.

**Dr. Kewal Krishan :** There are already precedents in this connection.

**Sri A. Vishwanathan :** He is the leader of the Confusion.

## WALK OUT

**Chaudhri Bal Ram :** It is for the Chair to decide whether I am the Leader of the Confusion or the Leader of the Opposition. You should mind your own business.

(At this stage Chaudhri Bal Ram accompanied by the members of his party present in the House staged a Walk-Out).

## DISCUSSION ON GOVERNOR'S ADDRESS (*RESUMPTION*)

**ਕਾਮਰੇਡ ਸੰਪੂਰਣ ਸਿੰਘ ਧੌਲਾ** (ਧਨੌਲਾ) : ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਵੱਲ ਆਪ ਜੀ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਰਾਜ ਵਿਚ ਲਗਭਗ 500 ਫੋਕਲ ਪੁਆਇੰਟਸ ਕਾਇਮ ਕੀਤੇ ਜਾ ਰਹੇ ਹਨ। ਇਸ ਨਾਲ ਬਹੁਤ ਸਾਰਿਆਂ ਨੂੰ ਰੁਜ਼ਗਾਰ ਮਿਲੇਗਾ। ਪਿੰਡਾਂ ਦੇ ਵਿਚ ਡਿਸਪੈਂਸਰੀਆਂ ਹੋਣੀਆਂ ਚਾਹੀਦੀਆਂ ਹਨ ਜਿਸ ਨਾਲ ਸਾਰਿਆਂ ਨੂੰ ਫਾਇਦਾ ਹੋਵੇ। ਇਕ ਪੁਰਾਣੀ ਕਹਾਵਤ ਹੈ ਕਿ ਜਿਸ ਦੇ ਘਰ ਦਾਣੇ ਉਸ ਦੇ ਕਮਲੇ ਵੀ ਸਿਆਣੇ। ਅੱਜ ਸਾਡੇ ਹਿੰਦੁਸਤਾਨ ਵਿਚ ਇਤਨੀ ਕਣਕ ਪੈਦਾ ਹੁੰਦੀ ਹੈ ਕਿ ਜਿਸ ਦਾ ਕੋਈ ਹਿਸਾਬ ਨਹੀਂ। ਸਿਰਫ ਪੰਜਾਬ ਦੇ ਵਿਚ ਹੀ ਇਤਨੀ ਕਣਕ ਹੁੰਦੀ ਹੈ ਜਿਸ ਨੂੰ ਰਖਣ ਲਈ ਗੁਦਾਮ ਹੀ ਨਹੀਂ ਲਭਦੇ ਹਨ। ਝੋਨੇ ਦਾ ਬੀਜ ਵੰਡਿਆ ਗਿਆ ਪਰ ਇਸ ਦੇ ਵਿਚ ਕੁਝ ਖਾਮੀਆਂ ਹਨ। ਕਿਸਾਨਾਂ ਨੂੰ ਕੁਝ ਤਕਲੀਫਾਂ ਸਨ। ਅਨਾਜ ਦੀ ਉਪਜ ਵਧਾਉਣ ਲਈ ਤਿੰਨ ਚੀਜ਼ਾਂ ਦੀ ਲੋੜ ਹੁੰਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਸ ਸਾਲ ਇਤਨੇ ਘਟੀਆ ਬੀਜ ਸਪਲਾਈ ਹੋਏ ਹਨ ਜਿਸ ਦੀ ਕੋਈ ਹੱਦ ਨਹੀਂ। ਸੀਡ ਕਾਰਪੋਰੇਸ਼ਨ ਨੇ 3, 4 ਰੁਪਏ ਕਿੱਲੋ ਬੀਜ ਦਿੱਤਾ ਪਰ ਉਸ ਵਿਚੋਂ ਬਹੁਤ ਸਾਰਾ ਬਿਲਕੁਲ ਪੈਦਾ ਨਹੀਂ ਹੋਇਆ। ਇਹ ਕਾਫੀ ਅਫਸੋਸ ਵਾਲੀ ਗਲ ਹੈ। ਇਸ ਲਈ ਸਰਕਾਰ ਨੂੰ ਇਸ ਵਲ ਧਿਆਨ ਦੇਣਾ ਚਾਹੀਦਾ ਹੈ। ਖਾਦ ਵੀ ਬਹੁਤ ਸਾਰੀਆਂ ਅਜੰਸੀਆਂ ਨੇ ਦਿਤੀ ਹੈ। ਸਾਡੀ ਗੌਰਮਿੰਟ ਨੇ ਵੀ ਕਿਹਾ ਹੈ ਕਿ ਅਸੀਂ ਵੀ ਖਾਦ ਸਪਲਾਈ ਕੀਤੀ ਹੈ। ਸਮੇਂ ਸਮੇਂ ਸਰਕਾਰ ਮਦਦ ਕਰਦੀ ਰਹੀ ਹੈ। ਜਿਸ ਵੇਲੇ ਪੋਟਾਸ਼ ਦੀ ਲੋੜ ਹੈ ਉਸ ਵੇਲੇ ਯੂਰੀਆ ਦਿੰਦੇ ਹਨ ਅਤੇ ਜਦੋਂ ਯੂਰੀਆ ਦੀ ਲੋੜ ਹੁੰਦੀ ਹੈ ਉਸ ਵੇਲੇ ਪੋਟਾਸ਼ ਦਿੰਦੇ ਹਨ। ਇਸ ਤੋਂ ਇਲਾਵਾ ਪਿੰਡਾਂ ਦੇ ਵਿਚ ਪੀਣ ਵਾਲੇ ਪਾਣੀ ਦੀ ਬਹੁਤ ਕਮੀ ਹੈ। ਸ਼ਹਿਰਾਂ ਦੇ ਵਿਚ ਪੀਣ ਵਾਲੇ ਪਾਣੀ ਦੀ ਕੋਈ ਕਮੀ ਨਹੀਂ ਹੈ। ਜਿਸ ਤਰ੍ਹਾਂ ਜਲੰਧਰ ਦੇ ਵਿਚ ਪੀਣ ਵਾਲੇਪਾਣੀ ਦੀ ਕੋਈ ਕਮੀ ਨਹੀਂ ਹੈ, ਪਰ ਪਿੰਡਾਂ ਵਿਚ ਪਾਣੀ ਮਿਲਦਾ ਤਕ ਨਹੀਂ। ਦੂਜੀ ਥਾਂ ਤੋਂ ਲੈਣਾ ਪੈਂਦਾ ਹੈ ਜੋ ਕਿ ਠੀਕ ਨਹੀਂ। ਕਲੱਰ ਵਾਲੀ ਧਰਤੀ ਬਠਿੰਡਾ, ਸੰਗਰੂਰ ਜ਼ਿਲ੍ਹਿਆਂ ਦੇ ਵਿਚ ਹੈ। ਪਾਣੀ ਦੀ ਘਾਟ ਦੇ ਕਾਰਣ ਜ਼ਮੀਨ ਕੱਲਰ ਹੋ ਰਹੀ ਹੈ, ਇਸ ਨੂੰ ਨਹਿਰੀ ਪਾਣੀ ਦੀ ਲੋੜ ਹੈ।

ਜਿਥੇ ਪਾਣੀ ਮਾੜਾ ਹੈ ਉਥੇ ਨਹਿਰੀ ਪਾਣੀ ਦੇਣਾ ਚਾਹੀਦਾ ਹੈ ਤਾਂਕਿ ਉਥੇ ਕੱਲਰ ਪੈਦਾ ਨਾ ਹੋਵੇ। ਜਿਥੇ ਪਾਣੀ ਖਾਰਾ ਹੈ ਉਥੇ ਸਸਤੇ ਟਿਊਬਵੈਲ ਲਗਾ ਕੇ ਪਾਣੀ ਦੇਣਾ ਚਾਹੀਦਾ ਹੈ।

[ਕਾਮਰੇਡ ਸੰਪੂਰਣ ਸਿੰਘ ਧੌਲਾ]

ਮੰਡੀਆਂ ਦੀ ਹਾਲਤ ਇਹ ਹੈ, ਡਿਪਟੀ ਸਪੀਕਰ ਸਾਹਿਬ, ਕਿ ਦਸ ਦਸ ਦਿਨ ਤਕ ਕਿਸਾਨ ਮੰਡੀਆਂ ਵਿਚ ਰੁਲਦਾ ਰਹਿੰਦਾ ਹੈ ਅਤੇ ਜਦੋਂ ਦਸ ਦਸ ਦਿਨ ਬਾਅਦ ਘਰ ਵਾਪਸ ਆਉਂਦਾ ਹੈ ਤਾਂ ਘਰ ਵਾਲੇ ਸੁਖ ਦਾ ਸਾਹ ਲੈਂਦੇ ਹਨ। ਇੱਕ ਵਾਰੀ ਮੈਨੂੰ ਵੀ ਮੌਕਾ ਮਿਲਿਆ ਔਰ ਮੈਂ ਮੰਡੀ ਵਿਚ ਕਿਸਾਨ ਨੂੰ ਪੁਛਿਆ ਕਿ ਕਿਧਰੋਂ ਆਇਆ ਹੈਂ ਤਾਂ ਉਸਨੇ ਮੈਨੂੰ ਦਸਿਆ ਕਿ 14 ਦਿਨਾਂ ਬਾਅਦ ਮੇਰਾ ਨਰਮਾ ਵਿਕਿਆ ਹੈ। ਇਹ ਚੀਜ਼ ਠੀਕ ਨਹੀਂ ਹੈ। ਸਰਕਾਰ ਦਾ ਫਰਜ਼ ਬਣਦਾ ਹੈ ਕਿ ਮੰਡੀਆਂ ਵਿਚ ਕਿਸਾਨਾਂ ਨੂੰ ਉਨ੍ਹਾਂ ਦੀ ਉਪਜ ਦਾ ਮੁਨਾਸਿਬ ਭਾਅ ਦਿਵਾਏ ਔਰ ਇਸ ਦੇ ਨਾਲ ਹੀ ਉਨ੍ਹਾਂ ਦੀ ਜਿਨਸ ਦੀ ਤੁਲਾਈ ਦਾ ਠੀਕ ਪਰਬੰਧ ਕਰੇ। ਇਨ੍ਹਾਂ ਚੀਜ਼ਾਂ ਦਾ ਹਲ ਮੈਂ ਇਹ ਸਮਝਦਾ ਹਾਂ ਕਿ ਸਟੇਟ ਟਰੇਡਿੰਗ ਹੋਣੀ ਚਾਹੀਦੀ ਹੈ। ਇਸਦੇ ਵਿਚ ਹੀ ਕਿਸਾਨਾਂ ਦਾ ਔਰ ਮੁਲਕ ਦਾ ਭਲਾ ਹੋਵੇਗਾ।

ਇਸ ਤੋਂ ਇਲਾਵਾ ਕਰਜ਼ੇ ਦੀ ਗਲ ਹੈ। 90% ਕਿਸਾਨ ਕਰਜ਼ੇ ਵਿਚ ਫਸੇ ਹੋਏ ਹਨ। ਕਰਜ਼ਾ ਵੀ ਜਿਹੜਾ ਕਿਸਾਨ ਲੈਂਦਾ ਹੈ ਉਸ ਤੇ ਵਿਆਜ ਦੀ ਦਰ ਜ਼ਿਆਦਾ ਹੈ। ਜਿਸ ਤਰ੍ਹਾਂ ਕਿ ਜੇ ਕੋਈ ਬਿਜ਼ਨੈਸ-ਮੈਨ 40 ਹਜ਼ਾਰ ਲੈਕੇ ਕਣਕ ਕਢਣ ਵਾਲੀ ਮਸ਼ੀਨ ਲੈਂਦਾ ਹੈ, ਜਾਂ ਝੋਨਾ ਕਢਣ ਵਾਲੀ ਮਸ਼ੀਨ ਲੈਂਦਾ ਹੈ ਜਾਂ ਗੰਨਾ ਪੀੜਨ ਵਾਲੀ ਮਸ਼ੀਨ ਲੈਂਦਾ ਹੈ ਤਾਂ ਉਸ ਨੂੰ 3% ਵਿਆਜ ਦੇਣਾ ਪੈਂਦਾ ਹੈ। ਪਰ ਜੇ ਕੋਈ ਕਿਸਾਨ ਟਰੈਕਟਰ ਲੈਣ ਲਈ, ਜਾਂ ਪਾਣੀ ਕਢੱਣ ਲਈ ਕੋਈ ਮਸ਼ੀਨ ਲੈਂਦਾ ਹੈ ਜਾਂ ਝੋਨੇ ਲਈ ਕੋਈ ਮਸ਼ੀਨ ਲੈਂਦਾ ਹੈ ਤਾਂ ਉਸ ਲਈ ਵਿਆਜ ਦੀ ਦਰ 15% ਹੈ। ਇਹ ਕਿਸਾਨਾਂ ਨਾਲ ਬੜਾ ਭਾਰੀ ਧੱਕਾ ਕੀਤਾ ਜਾ ਰਿਹਾ ਹੈ। ਕਿਸਾਨਾਂ ਲਈ ਵਿਆਜ ਦੀ ਦਰ ਵੀ ਬਿਜ਼ਨੈਸਮੈਨਾਂ ਵਾਂਗੂੰ 3% ਹੀ ਹੋਣੀ ਚਾਹੀਦੀ ਹੈ। ਇਹ ਵਿਤਕਰਾ ਦੂਰ ਕਰਨਾ ਚਾਹੀਦਾ ਹੈ।

ਟਰੈਕਟਰਾਂ ਦੀ ਗਲ ਆਈ ਹੈ ਸਵੇਰੇ। ਟਰੈਕਟਰਾਂ ਦੀ ਪੁਜ਼ੀਸ਼ਨ ਇਹ ਹੈ ਕਿ ਕਿਸਾਨਾਂ ਨੂੰ ਪਹਿਲਾਂ ਇਹ ਕਿਹਾ ਗਿਆ ਸੀ ਕਿ 40 ਜਾਂ 50 ਹਜ਼ਾਰ ਰੁਪਏ ਪ੍ਰਤੀ ਟਰੈਕਟਰ ਬਾਹਰਲੇ ਮੁਲਕਾਂ ਤੋਂ ਆਏ ਹਨ, ਵਰਲਡ ਬੈਂਕ ਰਾਹੀਂ ਮਿਲਣੇ ਹਨ ਔਰ ਇਸ ਲਈ ਸਿਕਿਉਰਿਟੀਆਂ ਲਈਆਂ ਗਈਆਂ ਸਨ। ਥੋੜੇ ਦਿਨਾਂ ਵਿਚ ਹੀ ਇਹ ਟਰੈਕਟਰਜ਼ 60 ਜਾਂ 62 ਹਜ਼ਾਰ ਰੁਪਿਆ ਦੇ ਹੋ ਗਏ ਸਨ। ਸਿਕਿਉਰਿਟੀ ਵਿਚ ਹੀ ਪਈ ਹੈ ਔਰ ਟਰੈਕਟਰ ਨਹੀਂ ਮਿਲ ਸਕੇ ਹਨ। ਇਸ ਬਾਰੇ ਵੀ ਕੋਈ ਤਸੱਲੀਬਖਸ਼ ਪਰਬੰਧ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ ਬਾਦਲ ਸਰਕਾਰ ਨੂੰ ਸੁਜੈਸ਼ਨ ਦੇਣੀ ਚਾਹੁੰਦਾ ਹਾਂ ਕਿ ਕੁਦਰਤੀ ਆਫਤਾਂ ਪੰਜਾਬ ਵਿਚ ਆਉਂਦੀਆਂ ਹਨ। ਜਿਥੇ ਫੌਜੀਆਂ ਲਈ ਫੰਡ ਰੱਖਿਆ ਗਿਆ ਹੈ ਔਰ ਰਿਫਿਊਜੀਆਂ ਲਈ ਫੰਡ ਰੱਖਿਆ ਗਿਆ ਹੈ ਉਥੇ ਕਿਸਾਨਾਂ ਲਈ ਵੀ ਕੁਦਰਤੀ ਆਫਤਾਂ ਲਈ ਜਿਵੇਂ ਕਿ ਗੜੇ ਪੈ ਜਾਂਦੇ ਹਨ ਜਾਂ ਹੜ੍ਹ ਆ ਜਾਂਦਾ ਹੈ ਤਾਂ ਉਸ ਨਾਲ ਅਫੈਕਟਿਡ ਲੋਕਾਂ ਦੀ ਮੱਦਦ ਕਰਨ ਲਈ ਮੁਸਤਕਿਲ ਫੰਡ ਹੋਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਦੀ ਵੇਲੇ ਸਿਰ ਮੱਦਦ ਕਰਨ ਲਈ ਉਹ ਫੰਡ ਸਹਾਈ ਹੋ ਸਕੇ।

ਸਹਿਕਾਰਤਾ ਦੀ ਗੱਲ ਮੇਰੇ ਸਾਥੀਆਂ ਨੇ ਕੀਤੀ ਹੈ। ਠੀਕ ਹੈ ਸਹਿਕਾਰਤਾ ਮੰਤਰੀ ਬਹੁਤ ਅਗਾਂਹ ਵਧੂ ਨੌਜਵਾਨ ਹਨ ਔਰ ਲੋਕਾਂ ਨੂੰ ਆਸ ਸੀ ਕਿ ਇਹ ਸਹਿਕਾਰਤਾ ਵਿਚ ਨਵ-ਜੀਵਨ ਲਿਆਉਣਗੇ। ਕੋਸ਼ਿਸ਼ ਵੀ ਇਨ੍ਹਾਂ ਨੇ ਜ਼ਰੂਰ ਕੀਤੀ ਹੈ ਔਰ ਲੋਕਾਂ ਨੂੰ ਇਨ੍ਹਾਂ ਤੇ ਆਸ਼ਾ ਵੀ ਹੈ। ਉਪਰ ਵੀ ਚੰਗੇ ਅਫਸਰ ਹਨ ਔਰ ਉਹ ਵੀ ਠੀਕ ਤਰ੍ਹਾਂ ਨਾਲ ਕਾਰਵਾਈ ਕਰਨਗੇ। ਪਰ ਹੇਠਾਂ ਅਜੇ ਵੀ ਮਹਿਕਮੇ ਵਿਚ ਗੰਦ ਪਿਆ ਹੈ। ਹਾਲੇ ਵੀ ਕੁਰੱਪਟ ਅਫਸਰ ਹਨ ਜੋ ਕਾਂਗਰਸ ਵੇਲੇ ਸੀ ਜਾਂ ਉਨ੍ਹਾਂ ਨਾਲ ਮਿਲੇ ਹੋਏ ਸਨ ਉਹੀ ਹੀ ਹਾਲੇ ਵੀ ਸੋਸਾਇਟੀਆਂ ਤੇ ਜਕੜ ਜਮਾਈ

ਬੈਠੇ ਹਨ, ਆਪਣਾ ਕਬਜ਼ਾ ਜਮਾਈ ਬੈਠੇ ਹਨ । ਉਹ ਆਪਣਾ ਜਕੜਪੁਣਾ ਹਾਲੇ ਵੀ ਛੱਡਣ ਨੂੰ ਤਿਆਰ ਨਹੀਂ ਹਨ । ਜਦੋਂ ਇਲੈਕਸ਼ਨਜ਼ ਹੁੰਦੇ ਹਨ ਤਾਂ ਉਸ ਵੇਲੇ ਉਹ ਲੋਕ 10—15 ਰੁਪਏ ਦੇ ਕੇ ਆਪਣੇ ਪਰਿਵਾਰਾਂ ਦੇ ਮੈਂਬਰ ਬਣਾ ਲੈਂਦੇ ਹਨ ਅਤੇ ਹੋਰਾਂ ਨੂੰ ਪਤਾ ਹੀ ਨਹੀਂ ਲਗਣ ਦਿੰਦੇ। ਸਾਨੂੰ ਅਜਿਹੀ ਸਕੀਮ ਬਣਾਉਣੀ ਚਾਹੀਦੀ ਹੈ ਜਿਸ ਨਾਲ ਕਿ ਪੁਰਾਣੇ ਕੁਰੱਪਟ ਆਦਮੀਆਂ ਦਾ ਜਕੜਪੁਣਾ ਸੁਸਾਇਟੀਆਂ ਤੋਂ ਹੱਟ ਜਾਵੇ । ਸਹਿਕਾਰਤਾ ਤੇ ਜੋ ਉਨ੍ਹਾਂ ਕੁਰੱਪਟ ਤੇ ਪੁਰਾਣੇ ਲੋਕਾਂ ਦਾ ਜਕੜਪੁਣਾ ਹੈ ਉਹ ਤੋੜ ਦਿਤਾ ਜਾਵੇ ।

ਮਾਰਕਿਟ ਕਮੇਟੀਆਂ ਦੇ ਮੈਨੇਜਰ ਹਰ ਛੇ ਮਹੀਨੇ ਬਾਅਦ ਇੱਕ ਨਵੀਂ ਕਾਰ ਲੈ ਲੈਂਦੇ ਹਨ ਔਰ ਪੁਰਾਣੀ ਵੇਚ ਦਿੰਦੇ ਹਨ । ਏ. ਆਰ, ਡੀ. ਆਰ., ਔਰ ਪਹਿਲੇ ਰਜਿਸਟਰਾਰ ਸਾਹਿਬ ਜਿਨ੍ਹਾਂ ਦਾ ਜ਼ਿਕਰ ਸਾਰੇ ਪੰਜਾਬ ਵਿਚ ਹੁੰਦਾ ਰਿਹਾ ਹੈ ਉਨ੍ਹਾਂ ਦੀ ਜੇ ਪੜਤਾਲ ਕਰਾਈ ਜਾਵੇ ਤਾਂ ਮੇਰਾ ਖਿਆਲ ਹੈ ਕਿ ਹਾਊਸ ਦੇ ਸਾਹਮਣੇ ਔਰ ਪੰਜਾਬ ਦੇ ਲੋਕਾਂ ਦੇ ਸਾਹਮਣੇ ਬਹੁਤ ਕੁਝ ਦੇਖਣ ਨੂੰ ਆ ਸਕਦਾ ਹੈ ।

ਥੀਨ ਡੈਮ ਦੀ ਗੱਲ ਲੈ ਲਵੋ । ਬੜੀ ਖੁਸ਼ੀ ਹੋਈ ਕਿ ਥੀਨ ਡੈਮ ਦੀ ਕਲੀਅਰੈਂਸ ਮਿਲ ਗਈ ਹੈ । ਪਰ ਜਦੋਂ ਇਹ ਪੜ੍ਹਦੇ ਹਾਂ ਕਿ ਹੈਡ ਵਰਕਸ ਉਤੇ ਸੈਂਟਰ ਨੇ ਕੁਝ ਹੱਥ ਪਾਉਣ ਦੀ ਕੋਸ਼ਿਸ਼ ਕੀਤੀ ਹੈ ਤਾਂ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਕਲੇਜੇ ਨੂੰ ਹੱਥ ਪਾਉਣ ਦੇ ਬਰਾਬਰ ਹੈ। ਇਸ ਅਡਰੈਸ ਵਿਚ ਰਾਜਾਂ ਨੂੰ ਵੱਧ ਅਖਤਿਆਰ ਦੇਣ ਲਈ ਕਹਿਣਾ ਚਾਹੀਦਾ ਸੀ ਤਾਂ ਕਿ ਹੈਡ-ਵਰਕਸ ਦਾ ਮਾਮਲਾ ਚੰਗੀ ਤਰ੍ਹਾਂ ਨਾਲ ਨਜਿਠਿਆ ਜਾ ਸਕਦਾ । ਸੈਂਟਰਲ ਸਰਕਾਰ ਕੋਲ ਤਾਂ ਸਿਰਫ ਫੌਜੀ, ਕਰੰਸੀ, ਫਾਰਨ, ਰੇਲਵੇ ਹੀ ਹੋਣਾ ਚਾਹੀਦਾ ਹੈ । ਜੇ ਇਸ ਗੱਲ ਦਾ ਇਸ ਅਡਰੈਸ ਵਿਚ ਜ਼ਿਕਰ ਹੁੰਦਾ ਤਾਂ ਚੰਗੀ ਗੱਲ ਹੁੰਦੀ ।

ਬਿਜਲੀ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਬਿਜਲੀ ਦੀਆਂ ਦਰਾਂ ਵਿਚ ਜੋ ਘਾਟਾ ਹੋਇਆ ਹੈ ਉਸ ਲਈ ਇਸ ਸਰਕਾਰ ਦਾ ਧੰਨਵਾਦ ਕੀਤਾ ਗਿਆ ਹੈ । ਪਰ ਬਿਜਲੀ ਦੇ ਕੁਨੈਕਸ਼ਨ ਦੇਣ ਸਮੇਂ ਜੋ ਹੁਣ ਗੋਲ ਮਾਲ ਹੋ ਰਿਹਾ ਹੈ ਉਸ ਬਾਰੇ ਮੈਂ ਤੁਹਾਡੇ ਰਾਹੀਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਕਈਆਂ ਨੇ ਚਾਰ ਪੰਜ ਹਜ਼ਾਰ ਰੁਪਦੇ ਕਰਜ਼ਾ ਲੈ ਕੇ ਮੋਟਰਾਂ ਲਈਆਂ ਹਨ ਬਾਅਦ ਵਿਚ ਟੈਸਟ ਰਿਪੋਰਟਾਂ ਦੇ ਦਿਤੀਆਂ ਗਈਆਂ। ਉਨ੍ਹਾਂ ਨੂੰ ਕਿਸ਼ਤਾਂ ਆਉਣੀਆਂ ਸ਼ੁਰੂ ਹੋ ਗਈਆਂ ਹਨ ਪਰ ਬਿਜਲੀ ਦੇ ਕੁਨੈਕਸ਼ਨ ਉਨ੍ਹਾਂ ਨੂੰ ਅਜੇ ਹਾਲੇ ਨੇੜੇ ਤੇੜੇ ਮਿਲਦੇ ਨਜ਼ਰ ਨਹੀਂ ਆਉਂਦੇ ਹਨ । ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਸਿਰਫ ਉਦੋਂ ਹੀ ਟੈਸਟ ਰਿਪੋਰਟਾਂ ਮਗਵਾਉਣੀਆਂ ਚਾਹੀਦੀਆਂ ਹਨ ਜਦੋਂ ਕਿ ਮਹੀਨੇ ਦੋ ਮਹੀਨਿਆਂ ਦੇ ਅੰਦਰ ਅੰਦਰ ਹੀ ਕੁਨੈਕਸ਼ਨ ਦਿਤੇ ਜਾਣ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੁੱਖ ਤਕਲੀਫ ਬਿਜਲੀ ਦੇ ਕੁਨੈਕਸ਼ਨਾਂ ਵਿਚ ਇਹ ਹੈ ਕਿ ਇਨਸਪੈਕਟਰ ਜਿਹੜੇ ਬਿਜਲੀ ਦੇ ਕੁਨੈਕਸ਼ਨਾਂ ਨੂੰ ਚਾਲੂ ਕਰਦੇ ਹਨ ਉਹ ਪੰਜਾਬ ਵਿਚ ਸਿਰਫ ਚਾਰ ਜਾਂ ਪੰਜ ਹੀ ਹਨ । ਜਦੋਂ ਟੈਸਟ ਰਿਪੋਰਟ ਹੋ ਜਾਂਦੀ ਹੈ ਤਾਂ ਉਹ ਫਿਰ ਇਨਸਪੈਕਟਰ ਜੋ ਕੁਨੈਕਸ਼ਨ ਜਾਰੀ ਕਰਦਾ ਹੈ ਉਸ ਕੋਲ ਜਾਂਦੀ ਹੈ । ਉਹ ਉਥੇ ਕਈ ਕਈ ਮਹੀਨੇ ਨਹੀਂ ਆਉਂਦਾ ਹੈ । ਇਸ ਲਈ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਸ ਇਨਸਪੈਕਟਰ ਦੀ ਬਜਾਏ ਐਸ. ਡੀ. ਓ. ਜਾਂ ਐਕਸ. ਈ. ਐਨ., ਜੋ ਕਿ ਟੈਕਨੀਕਲ ਹੈਂਡ ਹੰਦੇ ਹਨ, ਇਨ੍ਹਾਂ ਨੂੰ ਫਿਟਨੈਸ ਸਰਟੀਫੀਕੇਟ ਦੇਣ ਦਾ ਅਖਤਿਆਰ ਦੇਣਾ ਚਾਹੀਦਾ ਹੈ ।

ਟਰਾਂਸਪੋਰਟ ਦੇ ਬਾਰੇ ਵਿਚ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗੱਡੀਆਂ ਦੀ ਬਹੁਤ ਬੁਰੀ ਹਾਲਤ ਹੈ । ਡਿਪਟੀ ਸਪੀਕਰ ਸਾਹਿਬ, ਹਰ 12-12 ਮੀਲ ਤੇ ਗੱਡੀਆਂ ਖਰਾਬ ਖੜੀਆਂ ਮਿਲਦੀਆ

[ਕਾਮਰੇਡ ਸੰਪੂਰਨ ਸਿੰਘ ਧੌਲਾ]

ਹਨ । ਇਨ੍ਹਾਂ ਵਿਚ ਘਟੀਆ ਤੇਲ ਪਾਇਆ ਜਾਂਦਾ ਹੈ, ਕੁਝ ਤੇਲ ਵੇਚਿਆ ਵੀ ਜਾਂਦਾ ਹੈ। ਦੋ ਨੰਬਰ ਦੇ ਪੁਰਜ਼ੇ ਪਾਏ ਜਾਂਦੇ ਹਨ । ਗਵਾਂਢੀ ਸੂਬਾ ਹਰਿਆਣਾ ਦਾ ਹੈ । ਇਹ ਦੇਖ ਕੇ ਬੜੀ ਖੁਸ਼ੀ ਹੁੰਦੀ ਹੈ ਕਿ ਉਥੇ ਨਫਾ ਹੋ ਰਿਹਾ ਹੈ ਜਦ ਕਿ ਸਾਡੀ ਸਰਕਾਰ ਨੂੰ 3 ਕਰੋੜ ਦਾ ਘਾਟਾ ਪੈ ਰਿਹਾ ਹੈ । ਇਸ ਦੇ ਕਾਰਣ ਕੀ ਹਨ ? ਇਸ ਦਾ ਕਾਰਣ ਜੇ ਉਹੀ ਪੁਰਾਣੀ ਨੌਕਰਸ਼ਾਹੀ ਹੈ ਤਾਂ ਸਾਨੂੰ ਵਿਜੀਲੈਂਟ ਹੋਣਾ ਚਾਹੀਦਾ ਹੈ ਅਤੇ ਉਨ੍ਹਾਂ ਲੋਕਾਂ ਤੇ ਉਨ੍ਹਾਂ ਅਫਸਰਾਂ ਤੇ ਜਿਹੜੇ ਪੁਰਾਣੀ ਸਰਕਾਰ ਵੇਲੇ ਦੇ ਕਾਰਿੰਦੇ ਹਨ ਔਰ ਕਰੋੜਾਂ ਰੁਪਏ ਦਾ ਘਾਟਾ ਪਾਉਣ ਦੇ ਜ਼ਿਮੇਵਾਰ ਹਨ, ਉਨ੍ਹਾਂ ਤੇ ਹੱਥ ਪਾਉਣਾ ਚਾਹੀਦਾ ਹੈ ।

ਪੀਣ ਦੇ ਪਾਣੀ ਦੇ ਬਾਰੇ ਵਿਚ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਪਿੰਡਾਂ ਵਿਚ ਪੀਣ ਦੇ ਪਾਣੀ ਦੀ ਸਕੀਮ ਪਹਿਲਾਂ ਬਣਾਈ ਗਈ ਸੀ ਅਤੇ ਇਹ ਅਨੁਮਾਨ ਲਗਾਇਆ ਗਿਆ ਸੀ ਕਿ ਚਾਰ ਜਾਂ ਸਾਢੇ ਚਾਰ ਲੱਖ ਰੁਪਏ ਲੱਗਣਗੇ । ਤਿੰਨ ਚਾਰ ਸਾਲ ਬਾਅਦ ਹੁਣ ਜਦੋਂ ਪਤਾ ਲਿੱਤਾ ਗਿਆ ਕਿ ਪਿੰਡਾਂ ਵਿਚ ਇਹ ਪੀਣ ਦੇ ਪਾਣੀ ਦੀ ਸਕੀਮ ਚਾਲੂ ਕਿਉਂ ਨਹੀਂ ਹੋਈ ਤਾਂ ਪਤਾ ਲੱਗਿਆ ਕਿ ਹੁਣ ਸਕੀਮ 9 ਲੱਖ ਦੀ ਹੋ ਗਈ ਹੈ । 4--5 ਸਾਲਾਂ ਬਾਅਦ ਇਹ 11 ਲੱਖ ਦੀ ਸਕੀਮ ਬਣ ਜਾਏਗੀ । ਜੇ ਪੀਣ ਦਾ ਪਾਣੀ ਜ਼ਮੀਨ ਦੇ ਥੱਲਿਉਂ ਕੱਢ ਕੇ ਨਹੀਂ ਦੇ ਸਕਦੇ ਤਾਂ ਕਮ-ਅਜ਼-ਕਮ ਨਹਿਰਾਂ ਦਾ ਪਾਣੀ ਸਾਫ ਕਰਕੇ ਸਪਲਾਈ ਕੀਤਾ ਜਾ ਸਕਦਾ ਹੈ । ਇਹ ਬਠਿੰਡੇ ਔਰ ਸੰਗਰੂਰ ਦੇ ਜ਼ਿਲ੍ਹਿਆਂ ਵਿਚ ਪੀਣ ਦੇ ਪਾਣੀ ਲਈ ਸਕੀਮ ਲਾਗੂ ਕਰਨੀ ਚਾਹੀਦੀ ਹੈ । ਉਥੇ ਦੋਵਾਂ ਜ਼ਿਲ੍ਹਿਆਂ ਵਿਚ ਮਾੜੇ ਪਾਣੀ ਕਰਕੇ ਦੰਦ ਔਰ ਹੱਡੀਆਂ ਖਰਾਬ ਹੋ ਰਹੀਆਂ ਹਨ । ਉਥੇ ਪੀਣ ਦੇ ਪਾਣੀ ਦਾ ਜ਼ਰੂਰ ਪ੍ਰਬੰਧ ਕਰਨਾ ਚਾਹੀਦਾ ਹੈ ।

ਦੂਸਰੀ ਗੱਲ ਜਿਹੜੀ ਇਸ ਅਡਰੈਸ ਵਿਚ ਨਹੀਂ ਆਈ, ਉਹ ਹੈ ਭੂਮੀ ਸੁਧਾਰ । ਸਾਡੀ ਜਨਤਾ ਸਰਕਾਰ ਜਿਹੜੀ ਹੁਣ ਹਿੰਦੁਸਤਾਨ ਵਿਚ ਹੋਂਦ ਵਿਚ ਹੈ ਉਸ ਦੇ ਮੁਖੀ ਭਾਵੇਂ ਸ਼੍ਰੀ ਮੋਰਾਰਜੀ ਡੇਸਾਈ ਹਨ ਪਰ ਇਸ ਦੇ ਪ੍ਰਮੁਖ ਮੁਖੀ ਸ਼੍ਰੀ ਜੈ ਪ੍ਰਕਾਸ਼ ਨਾਰਾਇਣ ਹਨ । ਉਨ੍ਹਾਂ ਨੇ ਵੀ ਕਿਹਾ ਹੈ ਕਿ ਧੰਨ ਅਤੇ ਧਰਤੀ ਬੰਟਕੇ ਰਹੇਗੀ । ਇਹ ਉਨ੍ਹਾਂ ਦਾ ਨਾਹਰਾ ਹੈ । ਸਰਦਾਰ ਜੀਵਨ ਸਿੰਘ ਉਮਰਾਨੰਗਲ ਦਾ ਬਿਆਨ ਭੂਮੀ ਸੁਧਾਰ ਬਾਰੇ ਅਸੀਂ ਪੜ੍ਹਦੇ ਹਾਂ ਕਿ ਭੂਮੀ ਸੁਧਾਰ ਮਰ ਚੁਕਾ ਹੈ । ਮੈਂ ਕਹਿੰਦਾ ਹਾਂ ਕਿ ਕਾਂਗਰਸ ਵਾਲੇ ਤਾਂ ਮਰ ਹੀ ਗਏ ਹਨ, ਜੇ ਉਹ ਮਰ ਗਏ ਹਨ ਤਾਂ ਉਨ੍ਹਾਂ ਮਰਿਆਂ ਹੋਇਆਂ ਦੇ ਉਪਰ ਦੀ ਲੰਘੀ ਜਾਣਾ ਕੋਈ ਠੀਕ ਗੱਲ ਨਹੀਂ ਹੈ ਸਗੋਂ ਅਪਣਾ ਕਰਤੱਵ ਨਿਭਾਉਣਾ ਚਾਹੀਦਾ ਹੈ ਅਤੇ ਭੂਮੀ ਸੁਧਾਰ ਤੇ ਅਮਲ ਹੋਣਾ ਚਾਹੀਦਾ ਹੈ । ਸੀਲਿੰਗ ਦੀ ਗੱਲ ਆਉਂਦੀ ਹੈ । ਰੁਪਏ ਤੇ ਸੀਲਿੰਗ ਹੋਣੀ ਚਾਹੀਦੀ ਹੈ । ਜਿਹੜੇ ਲੱਖਾਂਪਤੀ ਬਣ ਗਏ ਹਨ, ਜਿਹੜੇ ਕਰੋੜਾਂਪਤੀ ਬਣ ਗਏ ਹਨ ਉਨ੍ਹਾਂ ਉਤੇ ਸੀਲਿੰਗ ਹੋਣੀ ਚਾਹੀਦੀ ਹੈ । ਭੂਮੀ ਸੁਧਾਰ ਤੇ ਅਮਲ ਹੋਣਾ ਚਾਹੀਦਾ ਹੈ । ਪਰ ਇਸ ਅਡਰੈਸ ਵਿਚ ਇਸ ਦਾ ਜ਼ਿਕਰ ਨਾ ਹੋਣਾ ਇਹ ਕੋਈ ਚੰਗੀ ਗੱਲ ਨਹੀਂ ਹੈ, ਇਹ ਬੜੀ ਬੁਰੀ ਗੱਲ ਹੈ ।

ਰਿਸ਼ਵਤ ਦੇ ਬਾਰੇ ਇਸ ਸਦਨ ਵਿਚ ਕਿਹਾ ਗਿਆ ਹੈ ਕਿ ਰਿਸ਼ਵਤ ਤੇ ਹੱਥ ਪਾਇਆ ਹੈ । ਜਦੋਂ ਅਸੀਂ ਪਿਛਲਾ ਸੈਸ਼ਨ ਖਤਮ ਕਰਕੇ ਗਏ ਸੀ ਤਾਂ ਇਹ ਸੁਣ ਕੇ ਬੜੀ ਖੁਸ਼ੀ ਹੋਈ ਕਿ ਰਿਸ਼ਵਤ ਖਤਮ ਹੋਵੇਗੀ, ਅਸੀਂ ਬੜੇ ਖੁਸ਼ ਹੋਏ ਜਦੋਂ ਸੁਣਿਆ ਕਿ ਰਿਸ਼ਵਤ ਖੋਰਾਂ ਦੇ ਟੇਪ ਰਿਕਾਰਡ ਵੱਜ ਰਹੇ ਹਨ । ਲੋਕ ਵੀ ਖੁਸ਼ ਸਨ ਅਤੇ ਅਸੀਂ ਵੀ ਖੁਸ਼ ਸੀ ਕਿ ਕੁਰੱਪਟ ਆਦਮੀ ਹੁਣ ਪਕੜੇ ਜਾਣਗੇ । ਪਰ ਹੁਣ ਅਸੀਂ ਸੁਣ ਰਹੇ ਹਾਂ ਕਿ ਕੋਈ ਬਰਨਾਲੇ ਦਾ ਲਾਲਾ ਫੜ ਲਿਆ ਅਤੇ ਉਸ

ਦਾ ਟੇਪ ਰਿਕਾਰਡ ਵਜਾ ਦਿੱਤਾ । ਕਦੇ ਕੋਈ ਜਲੰਧਰ ਦਾ ਰਵਦਾਸੀਆ ਫੜ ਲਿਆ ਅਤੇ ਉਸ ਦਾ ਟੇਪ ਰਿਕਾਰਡ ਵਜਾ ਦਿੱਤਾ । ਪਰ ਜਿਨ੍ਹਾਂ ਦੇ ਟੇਪ ਰਿਕਾਰਡਰ ਵੱਜਣੇ ਸੀ ਉਨ੍ਹਾਂ ਦੇ ਨਹੀਂ ਵੱਜੇ । ਇਹ ਜਿਹੜੇ ਗੌਰਮਿੰਟ ਕਮਿਸ਼ਨ ਬਣਾਉਂਦੀ ਹੈ, ਮੈਂ ਕਹਿੰਦਾ ਹਾਂ ਕਿ ਕਮਿਸ਼ਨ ਬਣਦੇ ਰਹਿਣ ਦਿਓ ਸਗੋਂ ਤੁਸੀਂ ਪਹਿਲਾਂ ਜਿਹੜਾ ਢੰਗ ਪੁਲਿਸ ਵਾਲਾ ਸੀ ਇਨਵੈਸਟੀਗੇਸ਼ਨ ਕਰਨ ਦਾ ਉਹ ਕਰੋ ਅਤੇ ਉਸ ਨਾਲ ਹੀ ਤੁਸੀਂ ਸਾਰੀ ਕੁਰੱਪਸ਼ਨ ਨੂੰ ਨੰਗਾ ਕਰ ਸਕਦੇ ਹੋ । ਬਾਦਲ ਸਾਹਿਬ, ਇਸ ਗੱਲ ਤੋਂ ਵੀ ਤੁਸੀਂ ਬਚ ਨਹੀਂ ਸਕਦੇ ਇਹ ਕਹਿਕੇ ਕਿ ਉਹ ਹਾਈ ਕੋਰਟ ਜਾਂ ਸੁਪਰੀਮ ਕੋਰਟ ਤੋਂ ਜ਼ਮਾਨਤ ਕਰਵਾ ਲਿਆਏ ਹਨ । ਮੈਨੂੰ ਪਤਾ ਹੈ ਸਾਡੇ ਨਾਲ ਵੀ ਇਹ ਗੱਲਾਂ ਵਾਪਰੀਆਂ ਹਨ । ਜੇ ਸਰਕਾਰ ਕਰਨਾ ਚਾਹੇ ਤਾਂ ਉਹ ਕਿਸੇ ਨੂੰ ਹਾਈ ਕੋਰਟ ਜਾਂ ਸੁਪਰੀਮ ਕੋਰਟ ਤੱਕ ਕਦੇ ਨਹੀਂ ਜਾਣ ਦਿੰਦੀ। ਮੈਂ ਪੁਛਦਾ ਹਾਂ ਕਿ ਕੀ ਤੁਹਾਨੂੰ ਕਿਸੇ ਨੇ ਕੋਰਟ ਵਿਚ ਜਾਣ ਦਿਤਾ ਸੀ ? ਜਦ ਸਰਕਾਰ ਫੜਨਾ ਚਾਹੁੰਦੀ ਹੈ ਤਾਂ ਉਹ ਥਾਣੇ ਦੇ ਲਾਗੇ ਵੀ ਨਹੀਂ ਜਾਣ ਦਿੰਦੀ, ਤਹਿਸੀਲ ਦੇ ਵਿਚ ਵੀ ਨਹੀਂ ਜਾਣ ਦਿੰਦੀ । ਸੁਪਰੀਮ ਕੋਰਟ ਅਤੇ ਹਾਈ ਕੋਰਟ ਵਿਚ ਜਾ ਕੇ ਉਨ੍ਹਾਂ ਲੋਕਾਂ ਨੇ ਜ਼ਮਾਨਤਾਂ ਕਰਵਾ ਲਈਆਂ, ਇਸ ਵਿਚ ਸਾਡੀ ਢਿੱਲ ਨਾ ਹੁੰਦੀ ਤਾਂ ਉਹ ਜ਼ਮਾਨਤਾਂ ਨਹੀਂ ਸੀ ਕਰਵਾ ਸਕਦੇ ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਪੁਲਿਸ ਵਿਚ ਸੁਧਾਰ ਦੀ ਗੱਲ ਹੋਈ ਹੈ। ਠੀਕ ਹੈ ਕਿ ਬਾਦਲ ਸਾਹਿਬ ਨੇ ਨਵੇਂ ਆਈ. ਜੀ. ਲਿਆਕੇ ਪੁਲਿਸ ਵਿਚ ਕੁਝ ਸੁਧਾਰ ਕਰਨ ਦੀ ਕੋਸ਼ਿਸ਼ ਕੀਤੀ ਹੈ । ਪਰ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਪੁਰਾਣੇ ਪੁਲਿਸ ਕਰਮਚਾਰੀਆਂ ਨੇ ਕਾਂਗਰਸ ਰਾਜ ਦੇ ਵਿਚ ਪੰਜਾਬ ਦੇ ਜਿਨ੍ਹਾਂ ਨੌਜਵਾਨਾਂ ਤੇ ਝੂਠੇ ਕੇਸ ਬਣਾ ਕੇ ਉਨ੍ਹਾਂ ਨੂੰ ਫੜ ਕੇ ਕੁੱਟਿਆ, ਮਾਰਿਆ, ਉਨ੍ਹਾਂ ਦਾ ਇਸ ਐਡਰੈਸ ਵਿਚ ਨਾਮ ਨਾ ਆਉਣਾ, ਇਹ ਕੋਈ ਚੰਗੀ ਗੱਲ ਨਹੀਂ ਹੈ । ਹੋਰ ਭਾਵੇਂ ਤੁਸੀਂ ਸਾਰੀਆਂ ਗੱਲਾਂ ਚੰਗੀਆਂ ਕੀਤੀਆਂ ਹਨ ਪਰ ਇਹ ਬੜੀ ਹਾਸੋਹੀਣੀ ਗੱਲ ਹੈ ਕਿ ਇਸ ਗੱਲ ਦਾ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਆਇਆ । ਅੱਜ ਤੋਂ ਕੋਈ 40, 50 ਜਾਂ 60 ਸਾਲ ਪਹਿਲੇ ਜਦੋਂ ਇਥੇ ਅੰਗਰੇਜ਼ਾਂ ਦਾ ਰਾਜ ਸੀ, ਰਾਜਿਆਂ ਦਾ ਰਾਜ ਸੀ ਤੇ ਉਦੋਂ ਉਹ ਕਸ਼ਟ ਬੜੇ ਦਿੰਦੇ ਹੁੰਦੇ ਸੀ, ਉਹ ਬੜਾ ਕੁਟਦੇ ਹੁੰਦੇ ਸੀ ਇਥੋਂ ਤੱਕ ਕਿ ਇਕ ਦੂਜੇ ਨੂੰ ਮਿਲਾਉਂਦੇ ਨਹੀਂ ਸੀ ਪਰ ਉਨ੍ਹਾਂ ਨੇ ਇਕ ਹੱਕ ਰੱਖਿਆ ਹੋਇਆ ਸੀ ਅਦਾਲਤ ਵਿਚ ਜਾਣ ਦਾ। ਸਰਦਾਰ ਭਗਤ ਸਿੰਘ ਨੂੰ ਫੜ ਲਿਆ । ਉਨ੍ਹਾਂ ਲਈ ਅਦਾਲਤ ਬਣੀ । ਭਾਵੇਂ ਅਦਾਲਤਾਂ ਅੰਗਰੇਜ਼ਾਂ ਦੀਆਂ ਆਪਣੀਆਂ ਸਨ ਅਤੇ ਗਵਾਹ ਵੀ ਉਨ੍ਹਾਂ ਦੇ ਆਪਣੇ ਹੀ ਸਨ ਅਤੇ ਜਿਹੜੇ ਪਬਲਿਕ ਪ੍ਰਾਸੀਕਿਊਟਰ ਹੁੰਦੇ ਸਨ ਉਹ ਵੀ ਉਨ੍ਹਾਂ ਦੇ ਆਪਣੇ ਹੀ ਸਨ ਪਰ ਅਦਾਲਤ ਵਿਚ ਜਾਣ ਦਾ ਹਕ ਹੁੰਦਾ ਸੀ । ਪਰ ਇਥੇ ਤਾਂ, ਡਿਪਟੀ ਸਪੀਕਰ ਸਾਹਿਬ, ਹੁਣ 40, 50 ਨੌਜਵਾਨਾਂ ਨੂੰ ਅਖਾਉਤੀ ਕਰਾਰ ਦੇ ਕੇ ਫੜ ਲਿਆ ਅਤੇ ਉਨ੍ਹਾਂ ਤੇ ਬੁਰੀ ਤਰ੍ਹਾਂ ਤਸ਼ੱਦਦ ਕੀਤਾ ਗਿਆ ਅਤੇ ਫਿਰ ਉਨ੍ਹਾਂ ਨੂੰ ਘੁਲਾੜੀਆਂ ਵਿਚ ਦੀ ਕੱਢਿਆ ਗਿਆ । ਉਨ੍ਹਾਂ ਨੂੰ ਮਾਰ ਦਿਤਾ ਗਿਆ । ਇਹ ਬੜੇ ਦੁਖ ਦੀ ਗੱਲ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਨਕਸਲਵਾੜੀਆਂ ਨੂੰ ਫੜ ਕੇ ਮਾਰਨ ਸਬੰਧੀ ਕਮਿਸ਼ਨ ਜ਼ਰੂਰ ਬਣਾਉਣਾ ਚਾਹੀਦਾ ਹੈ ਜਿਹੜੇ ਕਿ ਝੂਠੇ ਮੁਕਾਬਲਿਆਂ ਦੇ ਕੇਸ ਬਣਾ ਕੇ ਮਾਰ ਦਿਤੇ ਗਏ ਹਨ, ਉਨ੍ਹਾਂ ਦੀ ਛਾਣ ਬੀਣ ਕਰਕੇ ਕਸੂਰਵਾਰਾਂ ਨੂੰ ਸਜ਼ਾ ਦੇਵੋ । ਮੈਨੂੰ ਇਸ ਗੱਲ ਦਾ ਵੀ ਦੁਖ ਹੈ ਕਿ ਪੁਲਿਸ ਵਾਲੇ ਵੀ ਮਾਰੇ ਗਏ ਹਨ । ਪੁਲਿਸ ਦੇ ਕੰਸਟੇਬਲ ਮਾਰੇ ਗਏ ਹਨ । ਸਬ-ਇਨਸਪੈਕਟਰ ਮਾਰ ਦਿਤਾ । ਸਾਨੂੰ ਇਨ੍ਹਾਂ ਦਾ ਵੀ ਦੁਖ ਹੈ । ਉਨ੍ਹਾਂ ਦੀ ਲਾਈਨ ਗਲਤ ਹੋ ਸਕਦੀ ਹੈ ਪਰ ਜਿਹੜੇ ਝੂਠੇ ਕੇਸ ਬਣਾ ਕੇ ਮਾਰੇ ਗਏ ਹਨ, ਇਹ ਠੀਕ ਨਹੀਂ ਹੈ । ਸਰਕਾਰ ਪਾਸ ਕਨੂੰਨ ਹੈ, ਜੱਜ ਹਨ ਜਾਂ ਝੂਠੇ ਗਵਾਹਾਂ ਤੋਂ ਗਵਾਹੀਆਂ ਲੈ ਕੇ ਉਨ੍ਹਾਂ ਨੂੰ ਕੈਦ ਕਰ ਸਕਦੇ ਹਨ ਪਰ ਇਹ ਠੀਕ ਨਹੀਂ ਕਿ ਉਨ੍ਹਾਂ ਨੂੰ ਉਂਝ ਹੀ ਮਰਵਾ ਦਿਤਾ ਜਾਵੇ ।

[ਕਾਮਰੇਡ ਸੰਪੂਰਣ ਸਿੰਘ ਧੌਲਾ]

ਇਸ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅਖੌਤੀ ਮੁਕਾਬਲਿਆਂ ਵਿਚ ਜਿਹੜੇ ਮਰੇ ਹਨ ਉਨ੍ਹਾਂ ਵਾਸਤੇ ਕਮਿਸ਼ਨ ਬਿਠਾਇਆ ਜਾਵੇ ਇਸ ਨਾਲ ਇਨ੍ਹਾਂ ਦੀ ਅਤੇ ਇਨ੍ਹਾਂ ਦੀ ਪਾਰਟੀ ਦੀ ਅਤੇ ਪੰਜਾਬ ਦੀ ਪਰਭਾਵਤਾ ਵਧੇਗੀ । ਬੱਸ, ਐਨਾ ਕੁਝ ਕਹਿੰਦਾ ਹੋਇਆ ਮੈਂ ਆਪਣੀ ਸੀਟ ਲੈਂਦਾ ਹਾਂ ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਭਾਸ਼ਣ ਮੈਂ ਬੜੇ ਧਿਆਨ ਨਾਲ ਪੜ੍ਹਿਆ ਹੈ । ਮੈਨੂੰ ਇਸ ਗੱਲ ਦਾ ਅਫਸੋਸ ਹੈ ਕਿ ਇਸ ਭਾਸ਼ਣ ਦੇ ਵਿਚ ਸਰਕਾਰ ਨੇ ਕਿਸ ਪਾਸੇ ਪੰਜਾਬ ਨੂੰ ਲੈ ਜਾਣਾ ਹੈ, ਕਿਸ ਕਾਇਦੇ ਅਨੁਸਾਰ ਚੱਲਣਾ ਹੈ, ਕੀ ਨੀਤੀਆਂ ਹੋਣਗੀਆਂ, ਇਨ੍ਹਾਂ ਚੀਜ਼ਾਂ ਦੀ ਇਸ ਵਿਚ ਉਕਾ ਹੀ ਕੋਈ ਝਲਕ ਨਹੀਂ ਹੈ । ਪਰ ਅਖਬਾਰਾਂ ਵਿਚ ਜ਼ਰੂਰ ਚਰਚਾ ਹੁੰਦੀ ਹੈ ਕਿ ਇਹ ਸਰਕਾਰ ਪੁਰਾਣੀ ਅਕਾਲੀ ਸਰਕਾਰ ਵੇਲੇ ਟਰਾਂਸਪੋਰਟ ਨੂੰ ਨੈਸ਼ਨੇਲਾਈਜ਼ ਕਰਨ ਬਾਰੇ ਜਿਹੜਾ ਸਮਝੌਤਾ ਹੋਇਆ ਸੀ, ਉਸ ਨੂੰ ਇਸ ਤੋਂ ਅੱਗੇ ਲੈ ਜਾਵੇਗੀ । ਨੈਸ਼ਨੇਲਾਈਜੇਸ਼ਨ ਦੀ ਗੱਲ ਤਾਂ ਇਕ ਪਾਸੇ ਰਹੀ, ਇਹ ਨਹੀਂ ਹੋ ਸਕਣੀ। ਇੰਡਸਟਰੀ, ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਇਹ ਕੋਆਪ੍ਰੇਟਿਵ ਅਦਾਰੇ ਦੀ ਸ਼ਕਲ ਦੇ ਦੇਣਾ ਚਾਹੁੰਦੇ ਹਨ । ਪੁਰਾਣੀ ਸਰਕਾਰ ਦੇ ਵੇਲੇ ਜੁਆਇੰਟ ਸੈਕਟਰ ਦੇ ਨਾਮ ਉਤੇ ਸਰਕਾਰ ਦਾ ਪੈਸਾ ਲੁਟਾਇਆ ਗਿਆ । ਸਰਕਾਰੀ ਪੈਸਾ ਲੁਟਾਉਣ ਦੀ ਖੁਲ੍ਹ ਦਿਤੀ ਗਈ । ਪਬਲਿਕ ਸੈਕਟਰ ਮੁਹਾਲੀ ਵਿਚ ਟਰੈਕਟਰ ਦਾ ਇੱਕ ਕਾਰਖਾਨਾ ਹੈ, ਉਸ ਨੂੰ ਇਹ ਪ੍ਰਾਈਵੇਟ ਅਦਾਰਿਆਂ ਦੇ ਹਵਾਲੇ ਕਰਨਾ ਚਾਹੁੰਦੇ ਹਨ । ਮੈਂ ਪੁਛਣਾ ਚਾਹੁੰਦਾ ਹਾਂ ਕਿ ਪਬਲਿਕ ਸੈਕਟਰ ਦੇ ਬਾਰੇ ਇਨ੍ਹਾਂ ਦੀ ਕੀ ਨੀਤੀ ਹੈ ? ਇੰਡਸਟਰੀ ਬਾਰੇ ਇਨ੍ਹਾਂ ਦੀ ਕੀ ਨੀਤੀ ਹੈ ? ਲੇਬਰ ਬਾਰੇ ਇਨ੍ਹਾਂ ਦੀ ਕੀ ਨੀਤੀ ਹੈ ? ਜ਼ਰੱਈ ਸੁਧਾਰ ਬਾਰੇ ਇਨ੍ਹਾਂ ਦੀ ਕੀ ਨੀਤੀ ਹੈ ? ਹਰ ਬੁਨਿਆਦੀ ਸਵਾਲ ਉਤੇ, ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਭਾਸ਼ਣ ਚੁੱਪ ਹੈ । ਮਹਿਕਮਿਆਂ ਵਿਚ ਅਫਸਰਾਂ ਨੇ ਚੰਗਾ ਕੀਤਾ, ਇਸ ਨਜ਼ਰੀਏ ਨੂੰ ਲੈ ਕੇ ਗਵਰਨਰ ਦਾ ਭਾਸ਼ਣ ਲਿੱਖ ਦਿਤਾ ਅਤੇ ਕਹਿ ਦਿਤਾ ਕਿ ਅੱਗੇ ਨੂੰ ਜੋ ਕਰਨਾ ਹੈ ਇਹ ਬਜਟ ਦੱਸੇਗਾ । ਇਸ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਗਵਰਨਰ ਦਾ ਇਹ ਭਾਸ਼ਣ ਐਕਸਟਰੀਮਲੀ ਡਿਸਐਪੁਆਇੰਟਿੰਗ ਹੈ । 6 ਮਹੀਨੇ ਹੋ ਗਏ ਹਨ ਇਸ ਕੁਲੀਸ਼ਨ ਸਰਕਾਰ ਬਣੀ ਨੂੰ ਪਰ ਹਾਲਾਂ ਤੱਕ ਵੀ ਮਨ ਨਹੀਂ ਬਣਾ ਸਕੇ ਕਿ ਇਨ੍ਹਾਂ ਦੀਆਂ ਨੀਤੀਆਂ ਕੀ ਹੋਣਗੀਆਂ । ਐਡਹਾਕ ਤਰੀਕੇ ਨਾਲ ਸਰਕਾਰ ਤੁਰੀ ਜਾਣਾ ਚਾਹੁੰਦੀ ਹੈ । ਜਿਹੜੀ ਸਰਕਾਰ ਐਡਹਾਕ ਤਰੀਕੇ ਨਾਲ ਤੁਰੀ ਜਾਵੇ ਅਤੇ ਨੀਤੀਆਂ ਬਾਰੇ ਕੋਈ ਮਨ ਨਾ ਬਣਾ ਸਕੇ ਉਹ ਜਨਤਾ ਦਾ ਕੁਝ ਨਹੀਂ ਕਰ ਸਕਦੀ । ਗਵਰਨਰ ਦਾ ਭਾਸ਼ਣ ਜੋ ਇਸ ਪਾਸੇ ਤੋਂ ਚੁਪ ਹੈ, ਮੈਨੂੰ ਇਸ ਚੁਪ ਦਾ ਖਦਸ਼ਾ ਹੈ । ਇਸ ਦੇ ਪਿੱਛੇ ਇਹ ਹੈ ਕਿ ਇਹ ਸਰਕਾਰ ਵਾਕਿਆ ਹੀ ਪਬਲਿਕ ਸੈਕਟਰ ਨੂੰ ਕਮਜ਼ੋਰ ਕਰਨਾ ਚਾਹੁੰਦੀ ਹੈ। ਸਾਡੇ ਮਨਿਸਟਰ ਸਾਹਿਬ ਬੈਠੇ ਹਨ, ਉਨ੍ਹਾਂ ਦੇ ਰੋਜ਼ ਬਿਆਨ ਆਉਂਦੇ ਹਨ ਕਿ ਟਰਾਂਸਪੋਰਟ ਨੈਸ਼ਨੇਲਾਈਜ਼ ਨਹੀਂ ਹੋ ਸਕਦੀ । ਕਿਉਂ ਨਹੀਂ ਹੋ ਸਕਦੀ ? ਕਹਿੰਦੇ ਹਨ ਕਿ ਨੈਸ਼ਨੇਲਾਈਜ਼ ਕੀਤੀ ਟਰਾਂਸਪੋਰਟ ਨਾਲੋਂ ਪ੍ਰਾਈਵੇਟ ਸੈਕਟਰ ਚੰਗੇ ਚਲਦੇ ਹਨ । ਡਿਪਟੀ ਸਪੀਕਰ ਸਾਹਿਬ, ਵਾਕਿਆਤ ਕੀ ਹਨ ? ਮੈਂ ਟਰਾਂਸਪੋਰਟ ਦੇ ਬਾਰੇ ਗੱਲ ਕਰਨਾ ਚਾਹੁੰਦਾ ਹਾਂ । ਮੈਂ ਆਪਣੇ ਸੀ. ਪੀ. ਐਮ., ਪਾਰਟੀ ਦੇ ਦੋਸਤ ਨਾਲ ਸਹਿਮਤ ਹਾਂ ਕਿ ਇਸ ਵਿਚ ਮਿਸਮੈਨੇਜਮੈਂਟ ਹੈ । ਕਈ ਅਫਸਰ ਕੁਰੱਪਟ ਹਨ ਅਤੇ ਉਹ ਪ੍ਰਾਈਵੇਟ ਟ੍ਰਾਂਸਪੋਰਟਰਾਂ ਨਾਲ ਰਲੇ ਹੋਏ ਹਨ । ਪਬਲਿਕ ਸੈਕਟਰ ਦੀ ਟਰਾਂਸਪੋਰਟ ਨੂੰ ਜਾਣ ਬੁਝ ਕੇ ਨੁਕਸਾਨ ਪਹੁੰਚਾਉਂਦੇ ਹਨ । ਇਹ ਟਾਈਮ ਮਿਸ ਕਰਦੇ ਹਨ, ਸਾਮਾਨ ਰੋਕਿਆ ਜਾਂਦਾ ਹੈ ਸਿਰਫ ਇਸ ਕਰਕੇ ਕਿ ਇਸ ਨੂੰ ਨੁਕਸਾਨ ਪਹੁੰਚਾਉਣਾ ਹੈ । ਪਰ ਫਿਰ ਵੀ, ਡਿਪਟੀ ਸਪੀਕਰ ਸਾਹਿਬ,

ਇਤਨੀ ਮਾੜੀ ਗੱਲ ਹੁੰਦਿਆਂ ਹੋਇਆਂ ਵੀ ਕੀ ਰੋਡਵੇਜ਼ ਨੂੰ ਵਾਕਿਆ ਹੀ ਘਾਟਾ ਪੈਂਦਾ ਹੈ ? ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਨੂੰ 19 ਕਰੋੜ ਰੁਪਿਆ ਦੇ ਦਿਤਾ ਔਰ ਅੱਜ ਤੱਕ 22 ਕਰੋੜ ਰੁਪਿਆ ਉਨ੍ਹਾਂ ਤੋਂ ਸੂਦ ਲੇ ਚੁਕੇ ਹਨ । ਰੋਡਵੇਜ਼ ਨੂੰ ਰੁਪਿਆ ਲੋਨ ਦੀ ਸ਼ਕਲ ਵਿੱਚ ਦਿੱਤਾ ਗਿਆ ਹੈ, ਹੋਰ ਕਿਸੇ ਮਹਿਕਮੇ ਨੂੰ ਲੋਨ ਦੀ ਸ਼ਕਲ ਵਿਚ ਰੁਪਿਆ ਨਹੀਂ ਦਿਤਾ । ਪਰ ਰੋਡਵੇਜ਼ ਨੂੰ ਲੋਨ ਦੀ ਸ਼ਕਲ ਵਿਚ ਪੈਸਾ ਦਿਤਾ ਗਿਆ ਹੈ । 50 ਲੱਖ ਰੁਪਏ ਦਾ ਰੋਡਵੇਜ਼ ਦਾ ਘਾਟਾ ਸੀ ਪਰ ਜਿਹੜਾ ਇਕ ਸਾਲ ਵਿਚ ਸੂਦ ਦਿਤਾ ਹੈ ਉਹ ਹੈ 1 ਕਰੋੜ 52 ਲੱਖ ਰੁਪਿਆ । ਇਸ ਦਾ ਮਤਲਬ ਹੈ ਕਿ ਪੰਜਾਬ ਰੋਡਵੇਜ਼ ਫਿਰ ਵੀ ਨਫੇ ਵਿਚ ਜਾ ਰਹੀ ਹੈ । ਉਸ ਦੇ ਨਾਲ ਇਤਨਾ ਕੁਝ ਹੋਣ ਦੇ ਬਾਵਜੂਦ ਵੀ, ਡਿਪਟੀ ਸਪੀਕਰ ਸਾਹਿਬ, ਟਰਾਂਸਪੋਰਟ ਹੋਵੇ ਸਰਕਾਰ ਦੀ ਪਰ ਸਰਕਾਰ ਵੱਲੋਂ ਆਪਣੇ ਲਿਹਾਜ਼ੀਆਂ ਦਾ, ਪ੍ਰਾਈਵੇਟ ਟਰਾਂਸਪੋਰਟਰਾਂ ਦਾ ਪੱਖ ਪੂਰਿਆ ਜਾਵੇ ਤਾਂ ਇਹ ਗੱਲ ਠੀਕ ਨਹੀਂ ਹੈ । ਮੈਂ ਤੁਹਾਨੂੰ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀ ਅਤੇ ਪ੍ਰਾਈਵੇਟ ਟਰਾਂਸਪੋਰਟ ਦੀ ਮਿਸਾਲ ਦੇਣੀ ਚਾਹੁੰਦਾ ਹਾਂ । 3 ਕਿਸਮ ਦੀਆਂ ਬੱਸਾਂ ਹਨ ਜਿਹੜੀਆਂ ਸਾਡੇ ਇਥੇ ਪੰਜਾਬ ਵਿਚ ਚਲਦੀਆਂ ਹਨ । ਪੰਜਾਬ ਰੋਡਵੇਜ਼ ਦੀਆਂ 2800 ਦੇ ਕਰੀਬ ਬੱਸਾਂ ਹਨ ਜਿਹੜੀਆਂ ਪੰਜਾਬ ਦੀਆਂ ਹਨ । ਉਨ੍ਹਾਂ ਤੇ ਇਕ ਬੱਸ ਤੇ ਇਕ ਸਾਲ ਦੇ ਵਿਚ 36,500 ਰੁਪਿਆ ਟੈਕਸ ਲਗਦਾ ਹੈ। ਇਸੇ ਤਰ੍ਹਾਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਹੈ ਉਸ ਦੀ ਫੀ ਬਸ ਤੇ ਫੀ ਸਾਲ 38,000 ਰੁਪਿਆ ਟੈਕਸ ਦਾ ਲਗਦਾ ਹੈ। ਉਹ ਪੰਜਾਬ ਸਰਕਾਰ ਨੂੰ ਫੀ ਬਸ ਫੀ ਸਾਲ 38,000 ਰੁਪਿਆ ਟੈਕਸ ਪੇ ਕਰਦੇ ਹਨ। ਪ੍ਰਾਈਵੇਟ ਬਸਾਂ ਜਿਨ੍ਹਾਂ ਦਾ ਨੰਬਰ ਇਹ 1500 ਦੱਸਦੇ ਹਨ ਪਰ ਮੈਂ ਸਾਬਤ ਕਰ ਸਕਦਾ ਹਾਂ ਕਿ ਇਹ 1900 ਹਨ। ਸਰਕਾਰ ਦੀਆਂ ਬਸਾਂ ਦਾ ਟੈਕਸ ਕੁਝ ਲੋਕ ਕੁਰਪਟ ਅਫਸਰਾਂ ਨਾਲ ਰਲਕੇ ਚੋਰੀ ਕਰਦੇ ਹਨ। ਪ੍ਰਾਈਵੇਟ ਬਸ ਦਾ, ਇਕ ਬਸ ਦਾ, ਇਕ ਸਾਲ ਦੇ ਵਿਚ ਟੈਕਸ ਦਾ 31,000 ਰੁਪਿਆ ਆਉਂਦਾ ਹੈ । ਤੁਸੀਂ ਹੁਣ ਆਪ ਹਿਸਾਬ ਦੇਖ ਲਉ ਕਿੰਨਾ ਉਹ ਸਰਕਾਰ ਦਾ ਟੈਕਸ ਭਰਦੇ ਹਨ ਅਤੇ ਕਿਸ ਨੂੰ ਟੈਕਸ ਚੋਰੀ ਕਰਨ ਦੀ ਇਜ਼ਾਜ਼ਤ ਦਿਤੀ ਜਾਂਦੀ ਹੈ। ਡਿਪਟੀ ਸਪੀਕਰ ਸਾਹਿਬ, ਤਨਖਾਹ ਜਾਂ ਮਿਨੀਮਮ ਵੇਜਿਜ਼ ਸਰਕਾਰ ਫਿਕਸ ਕਰਦੀ ਹੈ। ਇਹ ਸਰਕਾਰ ਹੋਵੇ ਜਾਂ ਪਿਛਲੀ ਸਰਕਾਰ ਹੋਵੇ ਪਰ ਸਰਕਾਰ ਹੀ ਫਿਕਸ ਕਰਦੀ ਹੈ। ਜੋ ਤਨਖਾਹਾਂ ਪ੍ਰਾਈਵੇਟ ਟਰਾਂਸਪੋਰਟ ਕੰਪਨੀਆਂ ਵਾਲੇ ਦਿੰਦੇ ਹਨ ਉਹ ਕਿਤੇ ਘਟ ਹਨ, ਇਨ੍ਹਾਂ ਪਬਲਿਕ ਸੈਕਟਰ ਵਾਲੀਆਂ ਨਾਲੋਂ। ਇਸ ਢੰਗ ਨਾਲ ਵੀ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਲੋਕਾਂ ਨੂੰ ਫਾਇਦਾ ਪਹੁੰਚਾਇਆ ਜਾਂਦਾ ਹੈ। ਫਿਰ ਵੀ ਇਹ ਕਿਹਾ ਜਾਂਦਾ ਹੈ ਕਿ ਪ੍ਰਾਈਵੇਟ ਟਰਾਂਸਪੋਰਟ ਅੱਛੀ ਹੈ । ਡਿਪਟੀ ਸਪੀਕਰ ਸਾਹਿਬ, ਪ੍ਰਾਈਵੇਟ ਟਰਾਂਸਪੋਰਟ ਵਰਕਰਜ਼ ਦੀ ਯੂਨੀਅਨ ਜਿਹੜੀ ਧਰਨਾ ਮਾਰ ਕੇ ਬਾਹਰ ਬੈਠੀ ਹੈ ਉਸ ਨੇ ਅੱਜ ਮਨਿਸਟਰ ਸਾਹਿਬ ਨੂੰ ਇਕ ਮੈਮੋਰੇਂਡਮ ਦਿਤਾ ਹੈ। ਉਸ ਦੇ ਵਿਚ ਉਨ੍ਹਾਂ ਨੇ ਦਸਿਆ ਹੈ ਕਿ 76 ਲੱਖ ਰੁਪਏ ਪ੍ਰਾਈਵੇਟ ਟਰਾਂਸਪੋਰਟਰਾਂ ਵੱਲ ਬਕਾਏ ਹਨ। ਰੋਡਵੇਜ਼ ਵਲ ਕੋਈ ਬਕਾਇਆ ਨਹੀਂ, ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਵਲ ਕੋਈ ਬਕਾਇਆ ਨਹੀਂ ਪਰ ਪ੍ਰਾਈਵੇਟ ਟਰਾਂਸਪੋਰਟਰਾਂ ਵਲ 76 ਲੱਖ ਰੁਪਿਆ ਬਕਾਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਾਰੀਆਂ ਕੰਪਨੀਆਂ ਦਾ ਨਾਮ ਸਮਾਂ ਜ਼ਿਆਦਾ ਨਾ ਹੋਣ ਕਾਰਣ ਨਹੀਂ ਦੱਸ ਸਕਾਂਗਾਂ ਪਰ ਮੈਂ ਦੋ ਕੰਪਨੀਆਂ ਦਾ ਜ਼ਿਕਰ ਜ਼ਰੂਰ ਕਰਨਾ ਚਾਹੁੰਦਾ ਹਾਂ। ਇਕ ਹੈ ਸਮੁੰਦਰੀ ਬੱਸ ਸਰਵਿਸ, ਫਿਰੋਜ਼ਪੁਰ ਉਸ ਦੇ ਵੱਲ 2,88,170 ਰੁਪਏ ਹਨ। ਇਸ ਦੇ ਮਾਲਕ ਸਦਨ ਵਿਚ ਸਾਹਮਣੇ ਬੈਂਚਾਂ ਤੇ ਬੈਠੇ ਹਨ। ਇਕ ਦਿਲੋਂ ਰੋਡਵੇਜ਼, ਮਾਨਸਾ ਹੈ ਉਸ ਵੱਲ 1,32,900 ਰੁਪਿਆ ਹੈ। ਇਸ ਦੇ ਮਾਲਕ ਜੋ ਹਨ ਸ਼ਾਇਦ ਉਹ ਕਿਸੇ ਮਨਿਸਟਰ ਸਾਹਿਬ ਦੇ ਰਿਸ਼ਤੇਦਾਰ ਹਨ। ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਕੋਈ ਬੁਨਿਆਦੀ ਨੀਤੀ ਦਾ ਨਾ ਹੋਣਾ ਇਥੇ ਇਹ ਜ਼ਾਹਿਰ ਕਰਦਾ ਹੈ ਕਿ ਇਹ ਹੌਲੀ ਹੌਲੀ ਪੱਬਲਿਕ ਸੈਕਟਰ ਨੂੰ ਖਤਮ ਕਰਨ ਦੀ ਨੀਤੀ, ਟਰਾਂਸਪੋਰਟ ਨੂੰ ਡੀ-ਨੈਸ਼ਨੇਲਾਈਜ਼ ਕਰਨ ਦੀ ਨੀਤੀ ਤੇ ਚਲਣਾਂ ਚਾਹੁੰਦੇ ਹਨ । ਮੈਂ ਇਸ ਗਲ ਤੇ, ਡਿਪਟੀ ਸਪੀਕਰ ਸਾਹਿਬ, ਸਟਰੌਂਗਲੀ ਪ੍ਰੋਟੈਸਟ ਕਰਨਾ ਚਾਹੁੰਦਾ ਹਾਂ ।

[ਕਾਮਰੇਡ ਸੱਤ ਪਾਲ ਡਾਂਗ]

ਡਿਪਟੀ ਸਪੀਕਰ ਸਾਹਿਬ , ਸਾਡੀ ਜਨਤਾ ਪਾਰਟੀ ਨਾਲ ਜਾਂ ਅਕਾਲੀ ਪਾਰਟੀ ਨਾਲ ਕੋਈ ਦੁਸ਼ਮਣੀ ਨਹੀਂ। ਬਾਦਲ ਸਾਹਿਬ ਨੇ ਕੁਝ ਚੰਗੇ ਐਲਾਨ ਕੀਤੇ ਸਨ ਉਨ੍ਹਾਂ ਦਾ ਜ਼ਿਕਰ ਇਸ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਨਹੀਂ ਹੈ। ਉਨ੍ਹਾਂ ਦਾ ਜ਼ਿਕਰ ਆਉਣਾ ਚਾਹਿਦਾ ਸੀ । ਤਾਲੀਮ ਦੇ ਵਿਚ ਜੇ. ਬੀ ਟੀ. ਜਾਂ ਬੀ. ਐਡ. ਜਾਂ ਮੈਡੀਕਲ ਐਜੂਕੇਸ਼ਨ ਦੇ ਵਿਚ ਇਨ੍ਹਾਂ ਦੇ ਨੁਮਾਇੰਦੇ ਹੋਣਗੇ । ਇਹ ਚੰਗੀ ਗਲ ਕੀਤੀ ਸੀ । ਫਿਰ ਸਕੂਟਰਾਂ ਕਾਰਾਂ ਦੇ ਬਾਰੇ ਐਲਾਨ ਕੀਤਾ ਸੀ ਕਿ ਡਿਸਕ੍ਰੀਸ਼ਨਰੀ ਕੋਟੇ ਨਾਂ ਐਮ. ਐਲ. ਏਜ਼, ਅਤੇ ਨਾ ਕਿਸੇ ਹੋਰ ਨੂੰ ਦਿਤੇ ਜਾਣਗੇ। ਅਸੀਂ ਇਸ ਗਲ ਤੇ ਬਾਦਲ ਸਾਹਿਬ ਨੂੰ ਵਧਾਈ ਦਿਤੀ ਪਰ 6 ਮਹੀਨਿਆਂ ਵਿਚ ਹੀ ਉਹ ਐਲਾਨ ਖ਼ਤਮ ਹੋ ਗਿਆ ਅਤੇ ਫਿਰ ਕਾਂਗਰਸ ਸਰਕਾਰ ਵਾਲੀ ਗਲ ਬਹਾਲ ਕਰ ਦਿਤੀ ਗਈ । (ਵਿਘਨ ) ਇਨ੍ਹਾਂ ਚੀਜ਼ਾਂ ਦਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜ਼ਿਕਰ ਕਿਉਂ ਨਹੀਂ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਜਨਤਾ ਪਾਰਟੀ ਜਿਤੀ ਸਿਰਫ ਇਸ ਕਰਕੇ ਕਿ ਕੁਝ ਮੁੱਖ ਕਿਸਮ ਦੀਆਂ ਗਲਾਂ ਇਨ੍ਹਾਂ ਨੇ ਕਹੀਆਂ ਸਨ। ਸਿਵਲ ਲਿਬਰਟੀ ਜਾਂ ਫੰਡਾਮੈਂਟਲ ਰਾਈਟਸ ਜਿਹੜੇ ਇਹ ਕਹਿੰਦੇ ਸਨ ਕਿ ਕੁਚਲ ਦਿਤੇ ਗਏ ਹਨ ਉਨ੍ਹਾਂ ਨੂੰ ਬਹਾਲ ਕਰਾਂਗੇ। ਜਿਸ ਹੱਦ ਤੱਕ ਇਨ੍ਹਾਂ ਨੇ ਬਹਾਲ ਕੀਤੇ ਅਸੀਂ ਇਨ੍ਹਾਂ ਨੂੰ ਵਧਾਈ ਦਿਤੀ ਪੱਰ ਇਸ ਦਾ ਜ਼ਿਕਰ ਇਸ ਐਡਰੈਸ ਵਿਚ ਕਿਉਂ ਨਹੀਂ ਜਿਹੜੇ ਚੋਣ ਮੈਨੀਫੈਸਟੋ ਵਿਚ ਇਹ ਵਾਇਦੇ ਕਰਕੇ ਆਏ ਸੀ ਉਹ ਇਹ ਪੂਰੇ ਨਹੀਂ ਕਰ ਰਹੇ। ਇਕ ਇਨ੍ਹਾਂ ਨੇ ਇਹ ਵਾਇਦਾ ਕੀਤਾ ਸੀ ਕਿ ਜਿੰਨੇ ਸਿਆਸੀ ਕੈਦੀ ਹਨ, ਉਹ ਸਾਰੇ ਰਿਹਾਅ ਕੀਤੇ ਜਾਣਗੇ। ਨੈਕਸੇਲਾਈਟ ਸਾਰੇ ਰਿਹਾ ਕੀਤੇ ਜਾਣਗੇ । ਮੁਕੱਦਮੇ ਵਾਪਿਸ ਲਏ ਜਾਣਗੇ ਪਰ, ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੋਈ ਮੁਕੱਦਮਾ ਵਾਪਿਸ ਨਹੀਂ ਲਿਆ, ਕਿਸੇ ਨੂੰ ਕੋਈ ਰਿਹਾ ਨਹੀਂ ਕੀਤਾ ਗਿਆ। 38 ਨੈਕਸੇਲਾਈਟਸ ਹਨ ਜਿਨ੍ਹਾਂ ਦੇ ਖਿਲਾਫ ਮੁਕੱਦਮੇ ਚਲ ਰਹੇ ਹਨ, ਉਨ੍ਹਾਂ ਦੇ ਮੁਕੱਦਮੇ ਵਾਪਸ ਨਹੀਂ ਲਏ ਗਏ । 44 ਸਟੂਡੈਂਟਸ ਹਨ ਜਿਹੜੇ ਇਹ ਕਹਿੰਦੇ ਹਨ ਕਿ ਨੈਕਸੇਲਾਈਟੀਸ ਵਿਚਾਰ ਧਾਰਾ ਰੱਖਦੇ ਹਨ ਉਨ੍ਹਾਂ ਦੇ ਖਿਲਾਫ 72 ਮੁਕੱਦਮੇ ਚੱਲ ਰਹੇ ਹਨ, ਉਹ ਵਾਪਸ ਨਹੀਂ ਲਏ । ਨੈਕਸੇਲਾਈਟ ਹਾਲੇ ਵੀ ਪੰਜਾਬ ਦੀਆਂ ਜੇਲ੍ਹਾਂ ਵਿਚ ਹਨ । ਤਿੰਨ ਦੇ ਖਿਲਾਫ 4-4 ਮੁਕੱਦਮੇ ਸਨ ਉਹ ਬਰੀ ਹੋ ਗਏ । ਇਕ ਮਾੜਾ ਜਿਹਾ ਪਿਸਤੌਲ ਦਾ ਕੇਸ ਸੀ ਜਿਸ ਕਰਕੇ ਉਨ੍ਹਾਂ ਨੂੰ ਅੰਦਰ ਰੱਖਿਆ ਗਿਆ । ਤਿੰਨ ਜਿਹੜੇ ਹਨ ਉਹ ਹਾਈ ਕੋਰਟ ਵਿਚ ਬਰੀ ਹੋ ਗਏ ਹਨ। ਉਨ੍ਹਾਂ ਤੇ ਕਤਲ ਦਾ ਕੇਸ ਸੀ ਅਤੇ ਚੌਥੇ ਤੇ ਮਾੜਾ ਜਿਹਾ ਪਿਸਤੌਲ ਦਾ ਕੇਸ ਸੀ ਪਰ ਉਨ੍ਹਾਂ ਸਾਰਿਆਂ ਨੂੰ ਅੰਦਰ ਰੱਖਿਆ ਗਿਆ । ਜਦੋਂ ਉਹ ਹਾਈ ਕੋਰਟ ਵਿਚ ਬਰੀ ਹੋ ਗਏ ਤਾਂ ਸਰਕਾਰ ਨੇ ਸੁਪਰੀਮ ਕੋਰਟ ਵਿਚ ਅਪੀਲ ਕਰ ਦਿਤੀ । ਜਦੋਂ ਕਿ ਵਾਇਦਾ ਇਹ ਸੀ ਕਿ ਸਾਰੇ ਸਿਆਸੀ ਕੈਦੀਆਂ ਨੂੰ, ਨਕਸਲਬਾੜੀਆਂ ਨੂੰ ਰਿਹਾ ਕੀਤਾ ਜਾਵੇਗਾ । ਫਿਰ ਉਨ੍ਹਾਂ ਲੋਕਾਂ ਦੇ ਘਰਾਂ ਦੀਆਂ ਜਿਹੜੀਆਂ ਕੁਰਕੀਆਂ ਹੋਈਆਂ, ਸਾਮਾਨ ਜ਼ਬਤ ਕੀਤਾ ਗਿਆ ਐਮਰਜੈਂਸੀ ਤੋਂ ਪਹਿਲਾਂ ਜਾਂ ਐਮਰਜੈਂਸੀ ਤੋਂ ਬਾਅਦ, ਉਹ ਸਾਮਾਨ ਵੀ ਉਨ੍ਹਾਂ ਨੂੰ ਵਾਪਿਸ ਨਹੀਂ ਦਿਤਾ ਗਿਆ। ਮੁੜ ਕੇ ਉਨ੍ਹਾਂ ਦੀ ਹਿਸਟਰੀ ਸ਼ੀਟ ਬਣਾਉਣ ਵਾਸਤੇ ਕਹਿ ਦਿਤਾ ਗਿਆ ਹੈ । (ਵਿਘਨ) ਫਿਰ ਡਿਪਟੀ ਸਪੀਕਰ ਸਾਹਿਬ, ਇਹ 10 ਨੌਜਵਾਨਾਂ ਦੀ ਲਿਸਟ ਮੇਰੇ ਪਾਸ ਹੈ ਜਿਹੜੇ ਮੁਲਾਜ਼ਮ ਹਨ ਅਤੇ ਜਿਨ੍ਹਾਂ ਨੂੰ ਟਰਮੀਨੇਟ ਕੀਤਾ ਗਿਆ । ਚੀਫ਼ ਮਨਿਸਟਰ ਸਾਹਿਬ ਨੇ ਹਾਲੀਂ ਤੱਕ ਉਨ੍ਹਾਂ ਨੂੰ ਬਹਾਲ ਨਹੀਂ ਕੀਤਾ, ਸੜਕਾਂ ਤੇ ਤੁਰੇ ਫਿਰਦੇ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਸੀ. ਪੀ. ਐਮ. ਦੇ ਦੋਸਤਾਂ ਨਾਲ ਸਹਿਮਤ ਹਾਂ । ਆਂਧਰਾ ਵਿਚ ਜੋ ਸੌ ਕਾਲਡ ਪੁਲਿਸ ਦੇ ਮੁਕਾਬਲੇ ਵਿਚ ਨੈਕਸੇਲਾਈਟ ਮਰੇ ਉਨ੍ਹਾਂ ਦੇ ਲਈ ਇਕ ਤਾਰਕੰਡੇ

ਮਿਸ਼ਨ ਬਣਾਇਆ ਗਿਆ ਹੈ । ਇਸੇ ਤਰ੍ਹਾਂ ਪੰਜਾਬ ਵਿਚ 1970 ਤੋਂ 1976 ਤੱਕ ਇਸ ਤਰੀਕੇ ਦੇ ਨਾਲ, ਸੋ ਕਾਲਡ ਪੁਲਿਸ ਦੇ ਮੁਕਾਬਲੇ ਵਿਚ 75 ਨੈਕਸੇਲਾਈਟ ਪੰਜਾਬ ਦੀ ਪੁਲਿਸ ਨੇ ਕਤਲ ਕੀਤੇ । ਪੰਜਾਬ ਦੀ ਪੁਲਿਸ ਨੇ ਮੁਕਾਬਲਾ ਸ਼ੋ ਕਰਕੇ ਇਨ੍ਹਾਂ ਨੈਕਸੇਲਾਈਟ ਨੂੰ ਮਾਰਿਆ ਹੈ । ਅਗਰ ਆਂਧਰਾ ਵਿਚ ਕਮਿਸ਼ਨ ਇਸ ਤਰ੍ਹਾਂ ਦਾ ਬਣ ਸਕਦਾ ਹੈ ਤਾਂ ਪੰਜਾਬ ਵਿਚ ਕਿਉਂ ਨਹੀਂ ਬਣ ਸਕਦਾ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਚਾਹੇ ਸੈਂਟਰਲ ਸਰਕਾਰ ਨੂੰ ਕਮਿਸ਼ਨ ਵਾਸਤੇ ਕਹੋ ਚਾਹੇ ਖੁਦ ਕਮਿਸ਼ਨ ਮੁਕੱਰਰ ਕਰੋ, ਐਮਰਜੈਂਸੀ ਤੋਂ ਪਹਿਲਾਂ ਅਤੇ ਐਮਰਜੈਂਸੀ ਦੇ ਦੌਰਾਨ 1970 ਤੋਂ ਲੈ ਕੇ ਭਾਵੇਂ ਚੀਫ ਮਨਿਸਟਰ ਬਾਦਲ ਸਾਹਿਬ ਹੋਣ ਤੇ ਭਾਵੇਂ ਚੀਫ ਮਨਿਸਟਰ ਕੋਈ ਹੋਰ ਹੋਵੇ, ਗਿਆਨੀ ਜ਼ੈਲ ਸਿੰਘ ਹੋਵੇ, ਜਿਹੜੇ ਇਸ ਤਰ੍ਹਾਂ ਪੁਲਿਸ ਨੇ ਬੰਦੇ ਮਾਰੇ ਹਨ ਉਨ੍ਹਾਂ ਦੀ ਬਕਾਇਦਾ ਇਨਕੁਆਇਰੀ ਕਰਵਾਉਣੀ ਚਾਹੀਦੀ ਹੈ । ਬਾਦਲ ਸਾਹਿਬ ਇਸ ਗੱਲ ਨੂੰ ਕਿਉਂ ਨਹੀਂ ਮੰਨਦੇ, ਇਹ ਗੱਲ ਸਾਨੂੰ ਸਮਝ ਨਹੀਂ ਆਉਂਦੀ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** **

**Mr. Deputy Speaker** : This is no point of order.

**ਕਾਮਰੇਡ ਸੱਤ ਪਾਲ ਡਾਂਗ** : ਮੱਕਾ ਕਿਸਦਾ ਹੈ, ਇਹ ਸਮਾਂ ਦੱਸੇਗਾ। ਡਿਪਟੀ ਸਪੀਕਰ ਸਾਹਿਬ, ਸਿਵਲ ਲਿਬਰਟੀ ਦਾ ਹਾਲ ਦੇਖ ਲਓ। ਕੋਈ ਪੁਰਅਮਨ ਮੁਜ਼ਾਹਰਾ ਕਰਨ ਔਰ ਉਨ੍ਹਾਂ ਤੇ ਲਾਠੀ ਚਾਰਜ਼ ਹੋਵੇ, ਤਸ਼ੱਦਦ ਹੋਵੇ ਇਸ ਸਰਕਾਰ ਵਲੋਂ, ਇਹ ਵਾਕਿਆਤ ਦਿਨ ਬਦਿਨ ਵੱਧ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਗਲ ਦਾ ਇਲਜ਼ਾਮ ਲਗਾਉਂਦਾ ਹਾਂ ਕਿ ਪੰਜਾਬ ਸਰਕਾਰ ਅਤੇ ਹਰਿਆਣਾ ਸਰਕਾਰ ਨੇ ਮਿਲ ਕੇ ਚੰਡੀਗੜ੍ਹ ਦੀ ਐਡਮਨਿਸਟਰੇਸ਼ਨ ਵਲੋਂ 144 ਦਫਾ ਲਗਵਾਈ ਹੈ ਤਾਂਕਿ ਪੁਰਅਮਨ ਲੋਕ ਪੁਰਅਮਨ ਤਰੀਕੇ ਨਾਲ ਪੰਜਾਬ ਸਕੱਤਰੇਤ ਦੇ ਅੱਗੇ, ਪੰਜਾਬ ਵਿਧਾਨ ਸਭਾ ਦੇ ਅੱਗੇ ਆਪਣੀਆਂ ਸ਼ਿਕਾਇਤਾਂ ਨਾ ਦੱਸ ਸਕਣ । ਡਿਪਟੀ ਸਪੀਕਰ ਸਾਹਿਬ, ਜਮਹੂਰੀਅਤ ਔਰ ਸ਼ਹਿਰੀ ਆਜ਼ਾਦੀ ਪੂਰੀ ਬਹਾਲ ਕਰਨ ਦੀ ਲੋੜ ਹੈ । ਜਮਹੂਰੀਅਤ, ਔਰ ਸ਼ਹਿਰੀ ਆਜ਼ਾਦੀ ਪੂਰੀ ਬਹਾਲ ਕਰਨ ਦੀ ਕਿਸਮ ਬਾਰੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਕਰਾਉਣ ਦਾ ਐਲਾਨ ਪੰਜਾਬ ਦੀ ਸਰਕਾਰ ਨੇ, ਪਿਛਲੀ ਪੰਜਾਬ ਸਰਕਾਰ ਨੇ ਐਲਾਨ ਨਹੀਂ ਕੀਤਾ । ਮੈਂ ਇਸ ਗਲ ਨਾਲ ਸਹਿਮਤ ਹਾਂ ਕਿ ਇਸ ਗਲ ਤੇ ਨੁਕਤਾਚੀਨੀ ਕੀਤੀ ਜਾਵੇ ਪਰ ਵਕਤ ਸਿਰ ਚੋਣਾਂ ਨਾ ਹੋਣ ਕਾਰਨ ਹੁਣ ਵਕਤ ਸਿਰ ਚੋਣਾਂ ਕਰਵਾਈਆਂ ਜਾਣ ਜਾਂ ਉਥੇ ਐਡਮਨਿਸਟ੍ਰੇਟਰ ਲਗਾ ਦਿੱਤੇ ਜਾਣ। ਇਨ੍ਹਾਂ ਵਿਚੋਂ ਕਿਹੜੀ ਗਲ ਕਰਨੀ ਚਾਹੀਦੀ ਹੈ। ਪੰਜਾਬ ਵਿਚ ਦੋ ਮਿਊਂਸਪਲ ਕਮੇਟੀਆਂ ਨੂੰ ਛੱਡ ਕੇ ਬਾਕੀ ਸਾਰੀਆਂ ਵਿਚ ਐਡਮਨਿਸਟਰੇਟਰਜ਼ ਨਿਯੁਕਤ ਕੀਤੇ ਗਏ ਹਨ। ਇਹ ਕਹਿੰਦੇ ਹਨ ਕਿ ਸਾਡਾ ਕਸੂਰ ਨਹੀਂ ਕਿਉਂਕਿ ਇਹ ਪਿਛਲੀ ਸਰਕਾਰ ਨੇ ਇਸ ਤਰ੍ਹਾਂ ਕੀਤਾ ਹੈ। ਰੋਪੜ ਵਿਚ 7 ਦਿਨ ਹੋਏ ਇਲਾਨ ਕੀਤਾ ਹੈ, ਇਹ ਨੋਟੀਫਿਕੇਸ਼ਨ ਦੀ ਕਾਪੀ ਮੇਰੇ ਕੋਲ ਹੈ। ਉਸ ਦੀ ਚੋਣ ਕਿਉਂ ਨਹੀਂ ਕਰਵਾਈ ? ਪਹਿਲਾਂ ਕਹਿੰਦੇ ਸੀ ਕਿ ਦਸੰਬਰ, 1977 ਵਿਚ, ਫਿਰ ਜਨਵਰੀ, 1978 ਵਿਚ ਅਤੇ ਹੁਣ ਕਹਿੰਦੇ ਹਨ ਕਿ ਫਰਵਰੀ, 1978 ਵਿਚ ਕਰਵਾਵਾਂਗੇ ਅਤੇ ਜਿਹੜੀਆਂ ਤਿੰਨ ਕਾਰਪੋਰੇਸ਼ਨਾਂ ਦੇ ਇਲੈਕਸ਼ਨਜ਼ ਹਨ ਉਨ੍ਹਾਂ ਬਾਰੇ ਕਹਿੰਦੇ ਹਨ ਕਿ 1978 ਦੇ ਅਖੀਰ ਵਿਚ ਕਰਵਾਵਾਂਗੇ । ਪੰਚਾਇਤਾਂ ਦਾ ਕਹਿੰਦੇ ਹਨ ਕਿ ਮਸਲਾ ਮੁੱਕ ਗਿਆ। ਇਹ ਕਹਿੰਦੇ ਸਨ ਕਿ ਸਰਪੰਚ ਦੀ ਸਿੱਧੀ ਚੋਣ ਨਾ ਹੋਵੇ, ਇਸ ਦੇ ਬਾਰੇ ਤਰਮੀਮ ਕਰਾਂਗੇ ਪਰ ਕੋਈ ਗਲ ਨਹੀਂ। ਮਾਰਕਿਟ ਕਮੇਟੀਆਂ ਵਿਚ ਕੋਈ ਜਮਹੂਰੀਅਤ ਦਾ ਨਾਂ ਨਿਸ਼ਾਨ ਨਹੀਂ। ਇਹ ਵੀ ਉਸੇ ਰਸਤੇ ਤੇ ਤੁਰ ਪਏ ਹਨ ਜਿਸ ਰਸਤੇ ਤੇ ਕਾਂਗਰਸ ਸਰਕਾਰ ਚਲਦੀ ਹੁੰਦੀ ਸੀ ।

---

****Expunged as ordered by the Chair**

[ਕਾਮਰੇਡ ਸੱਤ ਪਾਲ ਡਾਂਗ]

ਇਸ ਸਰਕਾਰ ਨੇ ਇਹ ਦਾਅਵਾ ਕੀਤਾ ਹੈ ਕਿ ਪੁਲਿਸ ਵਿਚ ਬੜਾ ਸੁਧਾਰ ਕੀਤਾ ਗਿਆ ਹੈ, ਮੈਂ ਇਸ ਦੇ ਨਾਲ ਬਿਲਕੁਲ ਸਹਿਮਤ ਨਹੀਂ ਹਾਂ। ਮੈਂ ਮਿਸਾਲਾਂ ਦੇ ਸਕਦਾ ਹਾਂ ਕਿ ਪੁਲਿਸ ਕਿਸ ਤਰ੍ਹਾਂ ਚਲ ਰਹੀ ਹੈ। ਤਰਨਤਾਰਨ ਦੇ ਵਿਚ ਤਕਰੀਬਨ ਦੋ ਮਹੀਨੇ ਪਹਿਲਾਂ ਦੀ ਗੱਲ ਹੈ ਕਿ ਉਥੇ ਦੇ ਇਕ ਬਹੁਤ ਵੱਡੇ ਠੇਕੇਦਾਰ ਦੇ ਘਰ ਵਿਚੋਂ ਇਕ ਬੱਚੇ ਦੀ ਦੱਬੀ ਹੋਈ ਲਾਸ਼ ਬਰਾਮਦ ਹੋਈ। ਸਾਰੇ ਕਹਿੰਦੇ ਹਨ ਕਿ ਉਹ ਸੈਕਰੀਫਾਈਸ ਦੇ ਤੌਰ ਤੇ ਮਾਰਿਆ ਹੈ। ਉਹ ਇਕ ਬਹੁਤ ਵੱਡਾ ਠੇਕੇ-ਦਾਰ ਹੈ, ਇਸ ਲਈ ਹਾਲੇ ਤਕ ਕੋਈ ਕਾਰਵਾਈ ਨਹੀਂ ਕੀਤੀ ਗਈ। ਇਸ ਤਰ੍ਹਾਂ ਅੰਮ੍ਰਿਤਸਰ ਵਿਚ ਰੋਡਵੇਜ਼ ਦੇ ਡਿਪੂ ਤੇ ਡਾਕਾ ਮਾਰਿਆ ਗਿਆ। ਉਥੇ ਦੋ ਚੌਕੀਦਾਰਾਂ ਨੇ ਡਾਕੂਆਂ ਦਾ ਮੁਕਾਬਲਾ ਕੀਤਾ ਉਹ ਮਾਰੇ ਗਏ। ਮੈਂ ਇਲਜ਼ਾਮ ਲਗਾਉਂਦਾ ਹਾਂ ਕਿ ਉਸ ਕੇਸ ਵਿਚ ਕੋਈ ਦੋ ਹਜ਼ਾਰ ਬੰਦਿਆਂ ਨੂੰ ਫੜ ਕੇ ਕੁਟਾਪਾ ਚਾੜ੍ਹਿਆ। ਬਾਦਲ ਸਾਹਿਬ ਨੇ ਇਥੇ ਹਾਊਸ ਵਿਚ ਕਿਹਾ ਸੀ ਕਿ ਔਰਤਾਂ ਨੂੰ ਥਾਣਿਆਂ ਵਿਚ ਨਹੀਂ ਬੁਲਾਇਆ ਜਾਵੇਗਾ। ਪਰ ਇਸ ਕੇਸ ਵਿਚ ਬੁਲਾਇਆ ਹੀ ਨਹੀਂ ਗਿਆ ਬਲਿਕ ਕਈ ਦਿਨ ਅੰਦਰ ਰਖਿਆ ਗਿਆ। ਮੌੜ ਮੰਡੀ ਵਿਚ ਦਿਨ ਦਿਹਾੜੇ ਕਲਾਥ ਮਰਚੈਂਟ ਦੇ ਡਾਕਾ ਮਾਰਿਆ ਗਿਆ। ਦੁਕਾਨਾਂ ਲੁੱਟੀਆਂ ਗਈਆਂ। ਦਿਨ ਦਿਹਾੜੇ ਸ਼ਰਾਬਾਂ ਕਢੀਆਂ ਜਾ ਰਹੀਆਂ ਹਨ ਔਰ ਪੁਲਿਸ ਵੀ ਕੁਝ ਨਹੀਂ ਕਰ ਰਹੀ। ਔਰ ਇਹ ਕਹਿੰਦੇ ਹਨ ਕਿ ਪੁਲਿਸ ਵਿਚ ਸੁਧਾਰ ਕੀਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਕੀਮਤਾਂ ਦੀ ਗਲ ਕਰਦਾ ਹਾਂ। ਦੁਕਾਨਾਂ ਖੋਲ੍ਹੀਆਂ ਚੰਗਾ ਕਦਮ ਹੈ। ਉਥੇ ਦਾਲਾਂ ਘੀ ਔਰ ਆਟਾ ਮਿਲਦਾ ਹੈ। ਇਹ ਭਾਵੇਂ ਛੋਟਾ ਕਦਮ ਹੈ ਪਰ ਅਸੀਂ ਫਿਰ ਵੀ ਜੀ ਆਇਆਂ ਕਹਿੰਦੇ ਹਾਂ। ਮੈਂ ਕਹਿਣਾ ਚਾਹੁੰਦਾ ਹਾਂ ਕਿ ਘੀ ਐਸਾ ਹੈ ਕਿ ਖਾਇਆ ਨਹੀਂ ਜਾਂਦਾ, ਦਾਲਾਂ ਦੀ ਮਿਕਦਾਰ ਪੂਰੀ ਨਹੀਂ। ਡਿਪਟੀ ਸਪੀਕਰ ਸਾਹਿਬ, ਆਖਿਰ ਮਾਰਕਿਟ ਵਿਚ ਕੀ ਹੋ ਰਿਹਾ ਹੈ ? ਉਹ 'ਟ੍ਰੀਬਿਊਨ' ਅਖਬਾਰ ਜਿਹੜਾ ਕਿ ਜੰਤਾ-ਅਕਾਲੀ ਸਰਕਾਰ ਦਾ ਬੜਾ ਰਾਖਾ ਹੈ ਉਨ੍ਹਾਂ ਦਾ ਪੱਖ ਲੈਂਦਾ ਹੈ, ਉਸ ਨੇ ਵੀ ਇਸ ਬਾਰੇ ਐਡੀਟੋਰੀਅਲ ਲਿਖਿਆ ਹੈ ਕਿ ਕੀਮਤਾਂ ਦੇ ਸੁਆਲ ਵਿਚ ਪੰਜਾਬ ਸਰਕਾਰ ਅਵੇਸਲੀ ਹੈ। ਮਿੱਟੀ ਦੇ ਤੇਲ ਬਾਰੇ ਵੇਖ ਲਉ ਕਿ ਕੀ ਪੋਜ਼ੀਸ਼ਨ ਹੈ। ਹਿੰਦੁਸਤਾਨ ਦੀ ਸਰਕਾਰ ਕੋਲ ਕਿੰਨੀ ਕਣਕ ਹੈ ਕਿੰਨਾ ਫੂਡ ਗਰੇਨ ਦਾ ਸਟਾਕ ਹੈ ਪਰ ਅੰਮ੍ਰਿਤਸਰ ਵਿਚ ਪੌਣੇ ਦੋ ਰੁਪਏ ਕਿਲੋ ਆਟਾ ਵਿਕ ਰਿਹਾ ਹੈ। ਇਹ ਜਿਹੜਾ ਪੰਜਾਬ ਸਰਕਾਰ ਦਾ ਅਵੇਸਲਾਪਣ ਹੈ, ਇਸ ਨੂੰ ਦੂਰ ਕਰਨਾ ਚਾਹੀਦਾ ਹੈ ਅਤੇ ਕੀਮਤਾਂ ਦੇ ਮਸਲੇ ਨੂੰ ਹਲ ਕਰਨਾ ਚਾਹੀਦਾ ਹੈ।

ਇਸ ਤੋਂ ਇਲਾਵਾ ਮੈਂ ਇਹ ਕਹਾਂਗਾ ਕਿ ਥੋਕ ਵਪਾਰ ਨੂੰ ਸਰਕਾਰ ਆਪਣੇ ਹੱਥ ਵਿਚ ਲਵੇ ਸੈਂਟਰਲ ਗੌਰਮਿੰਟ ਖੰਡ, ਸੂਤੀ ਕਪੜੇ ਅਤੇ ਦਵਾਈਆਂ ਦੀਆਂ ਮਿਲਾਂ ਨੂੰ ਆਪਣੇ ਕੰਟਰੋਲ ਵਿਚ ਲਵੇ। ਦਿੱਲੀ ਵਿਚ ਬੈਠੇ 10-12 ਵਪਾਰੀ ਦਾਲਾਂ ਹੋਣ ਭਾਵੇਂ ਨਰਮਾ ਹੋਵੇ, ਕੀਮਤਾਂ ਵਧਾਈ ਜਾਂਦੇ ਹਨ। ਇਸ ਦਾ ਫਾਇਦਾ ਕਿਸਾਨ ਨੂੰ ਨਹੀਂ ਹੁੰਦਾ। ਇਸ ਵਲ ਪੰਜਾਬ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਨ੍ਹਾਂ ਚੀਜ਼ਾਂ ਕਾਰਣ ਗਵਰਨਰ ਸਾਹਿਬ ਦਾ ਐਡਰੈਸ ਅਵੇਸਲਾਪਣ ਸ਼ੋ ਕਰਦਾ ਹੈ।

ਡਿਪਟੀ ਸਪੀਕਰ ਸਾਹਿਬ, ਇਹ ਕਿਹਾ ਗਿਆ ਹੈ ਅਤੇ ਐਡਰੈਸ ਵਿੱਚ ਵੀ ਜ਼ੋਰ ਦਿੱਤਾ ਗਿਆ ਹੈ ਕਿ ਪਿੰਡਾਂ ਦਾ ਵਿਕਾਸ ਕੀਤਾ ਜਾਏਗਾ। ਸਾਡੀ ਅੱਜ 85% ਆਬਾਦੀ ਪਿੰਡਾਂ ਵਿਚ ਰਹਿੰਦੀ ਹੈ। ਪਿੰਡਾਂ ਦੀ ਤਰੱਕੀ ਬਾਰੇ ਮੈਂ ਬਾਦਲ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 'ਇੰਡੀਅਨ ਐਕਸਪਰੈਸ' ਜਿਹੜਾ ਕਿ ਜੰਤਾ ਪਾਰਟੀ ਦਾ ਆਰਗਨ ਹੈ ਉਸ ਨੇ ਲਿਖਿਆ ਹੈ ਕਿ

ਜਿਹੜਾ ਗਰੀਨ ਇਨਕਲਾਬ ਹੈ ਉਸ ਦਾ ਫਾਇਦਾ ਤਕੜੇ ਧੰਨੀ ਲੈਂਡਲਾਰਡ ਨੂੰ ਹੋਇਆ ਹੈ । ਗਰੀਬ ਜ਼ਿਆਦਾ ਗਰੀਬ ਬਣ ਗਿਆ ਹੈ ਅਤੇ ਅਮੀਰ ਹੋਰ ਜ਼ਿਆਦਾ ਅਮੀਰ ਹੋ ਰਿਹਾ ਹੈ । ਔਰ ਇਹ ਪਾੜਾ ਹੋਰ ਵੱਧ ਰਿਹਾ ਹੈ। ਜਿਹੜੀ ਐਗਰੇਰਿਅਨ ਰਿਫਾਰਮਜ਼ ਔਰ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਹੈ ਇਹ ਪਿੰਡਾਂ ਵਿਚ ਪਾੜੇ ਨੂੰ ਘਟਾਏਗੀ ਨਹੀਂ। ਇਸ ਦਾ ਲਾਭ ਵੱਡਿਆਂ ਨੂੰ ਹੀ ਜਾਵੇਗਾ। ਜਿਹੜਾ ਛੋਟਾ ਦਰਮਿਆਨਾ ਕਿਸਾਨ ਹੈ ਉਸ ਦਾ ਫਾਇਦਾ ਉਸ ਨੂੰ ਨਹੀਂ ਜਾਏਗਾ। ਇਨ੍ਹਾਂ ਨੇ ਐਡਰੈਸ ਵਿਚ ਰੈਡੀਕਲ ਰਿਫਾਰਮਜ਼ ਆਫ਼ ਐਗਰੇਰੀਅਨ ਸੈਕਟਰ ਬਾਰੇ ਲਿਖਿਆ ਹੈ। ਬਰਾੜ ਸਾਹਿਬ ਬੈਠੇ ਹਨ ਉਹ ਕਾਂਗਰਸ ਸਰਕਾਰ ਵੇਲੇ ਇਸ ਬਾਰੇ ਦਰੁਸਤ ਗਲਾਂ ਕਰਦੇ ਸਨ, ਮਨਿਸਟਰ ਬਣਨ ਤੋਂ ਪਹਿਲਾਂ ਵੀ ਕਿਹਾ ਅਤੇ ਆਪਣੇ ਮੈਨੀਫੈਸਟੋ ਵਿਚ ਵੀ ਕਿਹਾ ਕਿ ਅਸੀਂ ਕੰਮ ਪੂਰਾ ਕਰਾਂਗੇ ਜਦੋਂ ਸਰਕਾਰ ਬਣ ਗਈ ਤਾਂ ਸਰਦਾਰ ਉਮਰਾਨੰਗਲ ਜੀ ਜਿਹੜੇ ਕਿ ਮਨਿਸਟਰ ਇੰਚਾਰਜ ਹਨ, ਉਨ੍ਹਾਂ ਨੇ ਕਿਹਾ ਕਿ ਸੀਲਿੰਗ ਦਾ ਤਾਂ ਕੋਈ ਮਸਲਾ ਹੀ ਨਹੀਂ ਰਿਹਾ ਔਰ ਨਾਲ ਇਹ ਕਿ ਲੈਂਡ ਸੀਲਿੰਗ ਉਦੋਂ ਕਰਾਂਗੇ ਜਦੋਂ ਸ਼ਹਿਰੀ ਜਾਇਦਾਦ ਤੇ ਸੀਲਿੰਗ ਲਾਗੂ ਹੋਵੇਗੀ। ਅਸੀਂ ਇਸ ਗਲ ਤੇ ਇਸ ਦੇ ਨਾਲ ਐਗਰੀ ਕਰਦੇ ਹਾਂ ਔਰ ਇਸ ਗਲ ਦੇ ਨਾਲ ਹਾਂ ਕਿ ਸ਼ਹਿਰੀ ਜਾਇਦਾਦ ਤੇ ਵੀ ਸੀਲਿੰਗ ਲਗਾਈ ਜਾਵੇ। ਪਰ ਗਵਰਨਰ ਸਾਹਿਬ ਦਾ ਐਡਰੈਸ ਇਸ ਗੱਲ ਤੇ ਬਿਲਕੁਲ ਖਾਮੋਸ਼ ਹੈ ।

ਡਿਪਟੀ ਸਪੀਕਰ ਸਾਹਿਬ, ਚੀਫ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਪਲਾਟਾਂ ਦੀ ਸਕੀਮ ਬਣਾ ਦਿੱਤੀ ਹੈ ਅਤੇ ਕਬਜ਼ੇ ਦੇ ਦਿੱਤੇ ਹਨ। ਮੈਂ ਕਹਿੰਦਾ ਹਾਂ ਕਿ 10% ਨੂੰ ਵੀ ਕਬਜ਼ੇ ਨਹੀਂ ਦਿੱਤੇ ਗਏ। ਮੈਂ ਗਿਆਨੀ ਜ਼ੈਲ ਸਿੰਘ ਨੂੰ ਕਿਹਾ ਸੀ ਕਿ 3,000 ਪਿੰਡਾਂ ਵਿੱਚੋਂ ਇਕ ਅਰਜ਼ੀ ਨਹੀਂ ਆਈ ਅਤੇ ਤੁਹਾਡੀ ਤਾਰੀਖ ਲੰਘ ਗਈ ਹੈ। ਮੈਂ ਕਿਹਾ ਕਿ ਹੋਰ ਵਕਤ ਵਧਾ ਦਿਓ ਅਤੇ ਉਨ੍ਹਾਂ ਨੇ ਨਾਂਹ ਕਰ ਦਿੱਤੀ।

**ਸ੍ਰੀ ਮਦਨ ਮੋਹਨ ਮਿੱਤਲ**: ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਬਾਦਲ ਸਾਹਿਬ ਜਿਹੜੇ ਕਿ ਹਰੀਜਨਾਂ ਦੇ ਵਿਕਾਸ ਦੇ ਹਾਮੀ ਹਨ ਕੀ ਉਨ੍ਹਾਂ 3,000 ਪਿੰਡਾਂ ਵਿਚੋਂ ਦਰਖਾਸਤਾਂ ਲੈਣਗੇ ? ਇਸ ਦੇ ਬਾਰੇ ਐਡਰੈਸ ਬਿਲਕੁਲ ਖਾਮੋਸ਼ ਹੈ। ਬਾਦਲ ਸਾਹਿਬ ਇਹ ਐਲਾਨ ਕਰਦੇ ਰਹੇ ਕਿ ਜਦੋਂ ਪਲਾਟ ਮਿਲ ਗਏ ਉਨ੍ਹਾਂ ਨੂੰ ਬਨਾਉਣ ਵਾਸਤੇ ਕਰਜ਼ੇ ਦਿਆਂਗੇ। ਹਾਲੇ ਤਕ ਤਾਂ ਇਕ ਨੂੰ ਵੀ ਕਰਜ਼ਾ ਨਹੀਂ ਦਿਤਾ ਗਿਆ।

ਇੱਕ ਅਰਜ਼ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਲੁਧਿਆਣੇ ਜ਼ਿਲ੍ਹੇ ਵਿਚ ਸਮਰਾਲਾ ਬਲਾਕ ਵਿਚ ਇੱਕ ਪਿੰਡ ਕੁਰਾਲਾ ਹੈ ਉਥੇ ਕੁਝ ਲੋਕਾਂ ਨੂੰ ਪਲਾਟਾਂ ਦੇ ਕਬਜ਼ੇ ਮਿਲ ਗਏ । ਉਥੇ ਮਕਾਨ ਬਣਨੇ ਸ਼ੁਰੂ ਹੋ ਗਏ। ਪਿੰਡ ਦੇ ਕੁੱਝ ਤਗੜੇ ਬੰਦਿਆਂ ਨੇ ਹਾਈ ਕੋਰਟ ਵਿਚ ਰਿੱਟ ਕਰ ਦਿੱਤੀ ਜਿਹੜੀ ਕਿ ਖਾਰਜ ਹੋ ਗਈ। ਫਿਰ ਉਹ ਸਿਵਲ ਕੋਰਟ ਵਿਚ ਚਲੇ ਗਏ। ਸਿਵਲ ਕੋਰਟ ਨੇ ਸਟੇ ਦੇ ਦਿਤਾ ਅਤੇ ਫਿਰ ਡੀ. ਡੀ. ਪੀ. ਓ. ਸਾਹਿਬ ਨੇ ਆਰਡਰ ਕਰ ਦਿੱਤੇ ਕਿ ਉਨ੍ਹਾਂ ਪਲਾਟਾਂ ਤੇ ਮਕਾਨ ਨਾ ਬਣਾਏ ਜਾਣ । ਜਿਹੜੇ ਬਣ ਰਹੇ ਸਨ ਉਨ੍ਹਾਂ ਦੀ ਉਸਾਰੀ ਛੱਤ ਤਕ ਪਹੁੰਚ ਚੁੱਕੀ ਸੀ।

ਡਿਪਟੀ ਸਪੀਕਰ ਸਾਹਿਬ, ਘੱਟ ਤੋਂ ਘੱਟ ਉਜਰਤਾਂ ਜਿਹੜੀਆਂ ਖੇਤ ਮਜ਼ਦੂਰਾਂ ਲਈ, ਮੁਕੱਰਰ ਕੀਤੀਆਂ ਉਨ੍ਹਾਂ ਨੂੰ ਲਾਗੂ ਕਰਨ ਲਈ ਮਸ਼ੀਨਰੀ ਕੋਈ ਨਹੀਂ ਨਿਯੁਕਤ ਕੀਤੀ। ਇੱਕ ਜ਼ਿਲ੍ਹੇ ਵਿਚ ਇੱਕ ਅਫਸਰ ਹੈ ਬਾਕੀ ਕਹਿੰਦੇ ਹਨ ਕਿ ਕੋਈ ਲੋੜ ਨਹੀਂ ।

---

**Expunged as ordered by the Chair

[ਕਾਮਰੇਡ ਸੱਤ ਪਾਲ ਡਾਂਗ]

ਬਾਦਲ ਸਾਹਿਬ ਨੇ ਕਈ ਵਾਰੀ ਕਿਹਾ ਹੈ ਕਿ ਪੰਜਾਬ ਵਿਚ ਹਰੀਜਨਾਂ ਤੇ ਕੋਈ ਜ਼ੁਲਮ ਨਹੀਂ ਹੋ ਰਿਹਾ। ਮੈਂ ਕਹਿੰਦਾ ਹਾਂ ਕਿ ਬਾਕੀ ਸੂਬਿਆਂ ਵਿਚ ਜਿਹੜੇ ਜ਼ੁਲਮ ਹੋਏ ਹਰੀਜਨਾਂ ਤੇ ਪੰਜਾਬ ਦਾ ਸੂਬਾ ਇਸ ਪੱਖ ਤੋਂ ਕੋਈ ਐਕਸੈਪਸ਼ਨ ਨਹੀਂ । ਮੈਂ ਅਰਜ਼ ਕਰਾਂ ਕਿ ਸੰਗਰੂਰ ਵਿਚ ਇੱਕ ਹਰੀਜਨ ਨੂੰ ਟਰੈਕਟਰ ਦੇ ਪਿਛੇ ਬੰਨ੍ਹ ਕੇ ਮਾਰ ਦਿੱਤਾ ਗਿਆ। ਹਿੰਦ ਸਮਾਚਾਰ ਨੇ ਲਿਖਿਆ ਕਿ ਅੰਮ੍ਰਿਤਸਰ ਵਿਚ ਇਕ ਗਰੀਬ ਹਰੀਜਨ ਨੂੰ ਇਕ ਤਕੜੇ ਲੈਂਡ ਲਾਰਡ ਨੇ ਮਾਰ ਮਾਰਕੇ ਜ਼ਖਮੀ ਕਰ ਦਿੱਤਾ। ਲੰਬੀ ਪਿੰਡ ਜਿਹੜਾ ਕਿ ਮੁਕਤਸਰ ਵਿਚ ਹੈ ਉਥੇ ਲੈਂਡ ਲਾਰਡ ਤੋਂ ਹਰੀਜਨ ਨੇ ਤਨਖਾਹ ਪੂਰੀ ਮੰਗੀ ਅਤੇ ਉਹ ਘੱਟ ਦਿੰਦਾ ਸੀ, ਇਸ ਕਰਕੇ ਗਰੀਬ ਹਰੀਜਨ ਦੀ ਬੁਰੀ ਹਾਲਤ ਕਰ ਦਿੱਤੀ । ਇਸ ਤਰ੍ਹਾਂ ਦੀਆਂ ਇਕ ਨਹੀਂ ਮੈਂ 20 ਮਿਸਾਲਾਂ ਦੇ ਸਕਦਾ ਹਾਂ ਕਿ ਪੰਜਾਬ ਵਿਚ ਹਰੀਜਨਾਂ ਤੇ ਐਟਰੋਸਿਟੀਜ਼ ਵਧੀਆਂ ਹਨ। ਮੈਂ ਅਰਜ਼ ਕਰਾਂਗਾ ਕਿ ਹਰੀਜਨਾਂ ਬਾਰੇ ਦਰੁਸਤ ਪਾਲਿਸੀ ਅਪਨਾਉਣ ਲਈ ਪਿਛਲੇ ਅਫਸਰਾਂ ਨੂੰ ਖਿਚਣਾ ਪਵੇਗਾ ।

ਰੇਜ਼ਰਵੇਸ਼ਨ ਦਾ ਸੁਆਲ ਲੈ ਲਵੋ । ਇਨ੍ਹਾਂ ਦੀ ਰੈਜ਼ਰਵੇਸ਼ਨ 25% ਮੁਕੱਰਰ ਹੈ । 104 ਟੀਚਰਜ਼ ਹੈਡਮਾਸਟਰ ਪਰਮੋਟ ਹੋਏ। ਇਨ੍ਹਾਂ ਦੇ ਹਿੱਸੇ ਵਿਚ 25, 26 ਆਉਂਦੇ ਹਨ ਪਰ ਕੇਵਲ 4 ਬੰਦੇ ਪਰਮੋਟ ਕੀਤੇ ਗਏ ।

ਮੈਂ ਸਿਰਫ ਹਰੀਜਨ ਜਾਂ ਖੇਤ ਮਜ਼ਦੂਰਾਂ ਦੀ ਗਲ ਨਹੀਂ ਕਹਿੰਦਾ ਮੈਂ ਕਿਸਾਨਾਂ ਦੀ ਵੀ ਗਲ ਕਰਨੀ ਚਾਹੁੰਦਾ ਹਾਂ । ਇਨ੍ਹਾਂ ਨੇ ਕਿਸਾਨਾਂ ਦਾ ਫਲੈਟ ਰੇਟ ਬਿਜਲੀ ਦਾ ਘਟਾਇਆ, ਇਹ ਇਕ ਦਰੁਸਤ ਕਦਮ ਹੈ, ਅਸੀਂ ਇਸਨੂੰ ਜੀ ਆਇਆਂ ਕਿਹਾ ਹੈ। ਹਿੰਦੁਸਤਾਨ ਦੀ ਨਵੀਂ ਬਣੀ ਸਰਕਾਰ ਨੇ ਖਾਦ ਦੀ ਕੀਮਤ ਘੱਟ ਕੀਤੀ, ਅਸੀਂ ਇਸ ਨੂੰ ਜੀ ਆਇਆਂ ਕਿਹਾ। ਇਹ ਹੋਰ ਵੀ ਘਟਾਉਣੀ ਚਾਹੀਦੀ ਹੈ। ਪਰ ਉਸਦੇ ਬਾਅਦ ਡਾਇਰੈਕਸ਼ਨ ਕਿਸ ਪਾਸੇ ਜਾ ਰਹੀ ਹੈ। ਕੀ ਬਾਦਲ ਸਾਹਿਬ ਨੂੰ ਪਤਾ ਹੈ ਕਿ ਨਰਮੇ ਦਾ ਭਾਅ ਕਿਸਾਨ ਨੂੰ ਕੀ ਮਿਲਿਆ ਹੈ। ਕਿਸ ਤਰ੍ਹਾਂ ਨਰਮੇ ਦੀ ਫਸਲ ਵਿਚ ਕਿਸਾਨ ਲੁੱਟੇ ਗਏ ਹਨ। ਜਿਹੜਾ ਭਾਅ ਉਨ੍ਹਾਂ ਨੂੰ ਪਿਛਲੇ ਸਾਲ ਮਿਲਿਆ ਸੀ ਉਸ ਦੇ ਨਾਲੋਂ ਵੀ ਘੱਟ ਪ੍ਰਾਈਸ ਉਨ੍ਹਾਂ ਨੂੰ ਮਿਲੀ ਹੈ ਹਾਲਾਂਕੇ ਪਿਛਲੇ ਸਾਲ ਵਾਲਾ ਭਾਅ ਵੀ ਵਾਜਬ ਨਹੀਂ ਸੀ । ਕਿਸਾਨਾਂ ਤੋਂ ਮਹੀਨਾ ਮਹੀਨਾ ਪਹਿਲਾਂ ਸ਼ੈਲਰ ਵਾਲੇ ਨਰਮਾ ਲੈ ਗਏ ਪਰ ਉਹ ਪੈਸੇ ਹੁਣ ਦਿੰਦੇ ਨਹੀਂ ਹਨ। ਉਹ ਕਹਿੰਦੇ ਹਨ ਕਿ ਬੈਂਕਾਂ ਵਾਲਿਆਂ ਨੇ ਅਜੇ ਅਦਾਇਗੀ ਨਹੀਂ ਕੀਤੀ । ਜਦੋਂ ਬੈਂਕਾਂ ਤੋਂ ਪੈਸੇ ਮਿਲਣਗੇ ਤਾਂ ਉਨ੍ਹਾਂ ਕਿਸਾਨਾਂ ਨੂੰ ਦਿੱਤੇ ਜਾਣਗੇ। ਇਥੇ ਐਗਰੀਕਲਚਰ ਦੇ ਮਨਿਸਟਰ ਸਾਹਿਬ ਬੜੀ ਤਸੱਲੀ ਦਿਵਾਉਂਦੇ ਸੀ ਕਿ ਖਾਦ ਦੀ ਕੋਈ ਕਮੀ ਨਹੀਂ ਆਉਣ ਦਿੱਤੀ ਜਾਵੇਗੀ। ਪਰ ਜਦੋਂ ਕਿਸਾਨ ਨੂੰ ਫਾਸਫੇਟ ਖਾਦ ਦੀ ਜ਼ਰੂਰਤ ਸੀ ਤਾਂ ਉਸਨੂੰ ਨਾਈਟਰੋਜਨ ਦਿੱਤੀ ਗਈ ਅਤੇ ਬਿਲਕੁਲ ਨਕਾਰਾ ਖਾਦ ਉਸਨੂੰ ਦਿੱਤੀ ਗਈ। ਜ਼ਿਲ੍ਹਾ ਕਮੇਟੀਆਂ ਵਿਚ ਸਾਡੇ ਨਾਲ ਅਕਾਲੀ ਮੈਂਬਰਾਂ ਨੇ ਵੀ ਇਹ ਗਲ ਉਠਾਈ ਪਰੰਤੂ ਮਨਿਸਟਰ ਨੇ ਕਿਹਾ ਕਿ ਸਭ ਠੀਕ ਹੈ। ਬਿਜਲੀ ਦੇ ਕੁਨੈਕਸ਼ਨ ਦੇ ਬਾਰੇ ਜੋ ਮੇਰੇ ਸੀ. ਪੀ. ਐਮ. ਦੇ ਦੋਸਤ ਨੇ ਕਿਹਾ ਹੈ ਉਹ ਬਿਲਕੁਲ ਠੀਕ ਹੈ । ਕਿਸਾਨਾਂ ਵਿਚ ਅਜ ਬੇਚੈਨੀ ਹੈ। ਇਸੇ ਢੰਗ ਨਾਲ ਪੰਜਾਬ ਸੀਡ ਕਾਰਪੋਰੇਸ਼ਨ ਜਿਹੜਾ ਕਿ ਇਕ ਸਰਕਾਰੀ ਅਦਾਰਾ ਹੈ ਉਹ ਕਣਕ ਦੇ ਬੀਜ ਲਈ ਜਿਹੜੇ ਕਿਸਾਨ ਮੁਕੱਰਰ ਕੀਤੇ ਹੋਏ ਹਨ ਉਨ੍ਹਾਂ ਤੋਂ ਤਾਂ ਬੀਜ 145 ਰੁਪਏ ਦੇ ਹਿਸਾਬ ਨਾਲ ਖਰੀਦ ਲੈਂਦੀ ਹੈ ਪਰ ਕਿਸਾਨ ਨੂੰ 200 ਰੁਪਏ ਦੇ ਹਿਸਾਬ ਨਾਲ ਵੇਚਦੀ ਹੈ। ਇਸ ਢੰਗ ਨਾਲ ਉਹ ਬਹੁਤ ਲੁੱਟ ਮਾਰ ਕਰਦੇ ਹਨ। ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਇਸ ਗਲ ਤੇ ਵੀ ਪਾਲਿਸੀ ਵਿਚ ਤਬਦੀਲੀ ਹੋਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ ਬਿਜਲੀ ਦੀ ਲੋੜ ਹੈ। ਜਦੋਂ ਕਾਂਗਰਸ ਦੀ ਮਨਿਸਟਰੀ ਸੀ ਤਾਂ ਅਸੀਂ ਥੀਨ ਡੈਮ

ਦੀ ਕਲੀਅਰੈਂਸ ਲਈ ਬਹੁਤ ਰੌਲਾ ਪਾਉਂਦੇ ਰਹੇ ਅਤੇ ਜ਼ੋਰ ਲਾਉਂਦੇ ਰਹੇ। ਹੁਣ ਜਦੋਂ ਸੈਂਟਰਲ ਗੌਰਮਿੰਟ ਤੋਂ ਕਲੀਅਰੈਂਸ ਮਿਲ ਗਈ ਹੈ ਤਾਂ ਸਾਰੀਆਂ ਪਾਰਟੀਆਂ ਨੇ, ਆਪਣੀ ਪਾਰਟੀ ਐਫੀਲੀਏਸ਼ਨ ਨੂੰ ਇੱਕ ਪਾਸੇ ਰਖ ਕੇ, ਬਾਦਲ ਸਾਹਿਬ ਨੂੰ ਇਸ ਗਲ ਤੇ ਵਧਾਈ ਦਿੱਤੀ ਹੈ। ਮੈਂ ਇਸ ਗਲ ਤੇ ਅਜ ਵੀ ਖੁਸ਼ੀ ਦਾ ਇਜ਼ਹਾਰ ਕਰਦਾ ਹਾਂ ਪਰ ਮੈਂ ਇਸ ਗਲ ਨਾਲ ਬਿਲਕੁਲ ਸਹਿਮਤ ਨਹੀਂ ਜਿਸ ਤਰ੍ਹਾਂ ਕਿ ਇਥੇ ਕਿਹਾ ਗਿਆ ਹੈ ਕਿ ਵਾਰ ਫੁਟਿੰਗ ਤੇ ਇਸ ਤੇ ਕੰਮ ਸ਼ੁਰੂ ਹੋ ਗਿਆ ਹੈ। ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਕਿ ਬਜਟ ਵਿੱਚ ਕਿਤਨਾ ਪੈਸਾ ਇਨ੍ਹਾਂ ਨੇ ਰਖਿਆ ਹੈ। ਪੈਸਾ ਫਿਰ ਕਿੱਥੋਂ ਆਏਗਾ। ਅਸੀਂ ਦੋ ਤਿੰਨ ਗਲਾਂ ਦੇ ਸਬੰਧ ਵਿਚ ਚੀਫ ਮਨਿਸਟਰ ਤੋਂ ਕਲੈਰੀਫਿਕੇਸ਼ਨ ਚਾਹੁੰਦੇ ਹਾਂ। ਰਾਜਸਥਾਨ ਦੇ ਇੱਕ ਮਨਿਸਟਰ ਨੇ ਕੁਝ ਦਿਨ ਹੋਏ ਬੜਾ ਠੋਕ ਵਜਾ ਕੇ ਕਿਹਾ ਕਿ ਪੰਜਾਬ ਸਰਕਾਰ ਗਲਤ ਕਹਿੰਦੀ ਹੈ ਕਿ ਫੈਸਲਾ ਹੋ ਗਿਆ ਹੈ ਕਿ ਰਾਜਸਥਾਨ ਨੂੰ ਬਿਜਲੀ ਵਿਚੋਂ ਕੋਈ ਹਿੱਸਾ ਨਹੀਂ ਮਿਲੇਗਾ। ਮੈਂ ਕਹਿੰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਹਾਊਸ ਨੂੰ ਕਨਫੀਡੈਂਸ ਵਿਚ ਲੈਣ। ਬਾਕੀ ਬਿਜਲੀ ਅਤੇ ਪਾਣੀ ਦੀ ਕਿਸ ਤਰ੍ਹਾਂ ਵੰਡ ਹੋਣੀ ਹੈ, ਇਹ ਇਨਸਾਫ ਦੇ ਮੁਤਾਬਿਕ ਹੋਣੀ ਹੈ ਜਾਂ ਫਿਰ ਕੋਈ ਅੰਡਰਸਟੈਂਡਿੰਗ ਹੋਈ ਹੈ, ਇਹ ਸਭ ਸਾਨੂੰ ਦਸਿਆ ਜਾਵੇ। ਅਖਬਾਰਾਂ ਵਿੱਚ ਇਹ ਖਬਰ ਆਈ ਹੈ ਕਿ ਸੈਂਟਰਲ ਸਰਕਾਰ ਨੇ ਇਸਦੀ ਮੰਨਜ਼ੂਰੀ ਦੇ ਦਿੱਤੀ ਹੈ। ਪਰ ਸੈਂਟਰਲ ਸਰਕਾਰ ਨੇ ਕਿਹਾ ਕਿ ਅਸੀਂ ਪੈਸਾ ਨਹੀਂ ਦੇਣਾ। ਪੰਜਾਬ ਕੋਲ ਤਾਂ ਇਤਨੇ ਰਿਸੋਰਸਿਜ਼ ਹਨ ਨਹੀਂ ਕਿ ਉਹ ਆਪ ਹੀ ਥੀਨ ਡੈਮ ਬਣਾ ਲਵੇ। ਫਿਰ ਪੈਸਾ ਕਿਥੋਂ ਆਏਗਾ। ਸੈਂਟਰਲ ਸਰਕਾਰ ਪੈਸਾ ਦੇਵੇਗੀ ਕਿ ਨਹੀਂ ਦੇਵੇਗੀ ਇਹ ਸਾਨੂੰ ਦਸਿਆ ਜਾਵੇ। ਡਿਪਟੀ ਸਪੀਕਰ ਸਾਹਿਬ ਫਿਰ ਤਿੰਨ ਹੈਡ ਵਰਕਸ ਪੰਜਾਬ ਛੱਡ ਕੇ ਕਿਸੇ ਸਾਂਝੇ ਬੋਰਡ, ਭਾਖੜਾ ਬੋਰਡ ਨੂੰ ਦੇਵੇ, ਇਸ ਸਬੰਧ ਵਿੱਚ ਵੀ ਅਖਬਾਰਾਂ ਵਿਚ ਕਾਫੀ ਕੁਝ ਆਇਆ ਹੈ। ਇਸਦੇ ਬਾਰੇ ਕੀ ਬਾਦਲ ਸਾਹਿਬ ਕੁਝ ਮੰਨ ਕੇ ਆਏ ਹਨ, ਇਹ ਇਥੇ ਹਾਊਸ ਨੂੰ ਦਸਿਆ ਜਾਵੇ। ਰਿਆਰਗੇਨਾਈਜੇਸ਼ਨ ਐਕਟ ਵਿਚ ਲਿਖਿਆ ਹੈ। ਉਹ ਇਕ ਐਸੀ ਚੀਜ਼ ਸੀ ਜਿਸਦੇ ਖਿਲਾਫ ਉਸ ਵੇਲੇ ਆਵਾਜ਼ ਉਠਾਈ ਗਈ ਸੀ। ਉਸ ਦਬੀ ਹੋਈ ਗਲ ਨੂੰ ਮੁੜ ਕੇ ਕਿਉਂ ਖੋਲ੍ਹਿਆ ਜਾ ਰਿਹਾ ਹੈ। ਰਾਜਸਥਾਨ ਵਾਲਿਆਂ ਨੇ ਕਿਹਾ ਹੈ ਕਿ ਅਸੀਂ ਇਸ ਤੇ ਗਲ ਕਰਨ ਨੂੰ ਤਿਆਰ ਹਾਂ। ਸਾਡੀ ਪਾਰਟੀ ਚਾਹੁੰਦੀ ਹੈ ਕਿ ਚੀਫ ਮਨਿਸਟਰ ਸਾਹਿਬ ਇਸ ਗਲ ਉਤੇ ਜ਼ੋਰ ਲਾਉਣ, ਗਲ ਬਾਤ ਕਰਨ ਅਤੇ ਜਿਤਨੀ ਦੇਰ ਕੋਈ ਫੈਸਲਾ ਨਹੀਂ ਹੁੰਦਾ, ਤਿੰਨੇ ਹੈਡ ਵਰਕਸ ਅਤੇ ਨੰਗਲ ਟਾਊਨਸ਼ਿਪ ਬਾਰੇ ਸਟੇਟਸ ਕੋ ਮੇਨਟੇਨ ਰਹਿਣਾ ਚਾਹੀਦਾ ਹੈ। ਇਸ ਗਲ ਉਤੇ ਪੰਜਾਬ ਦੇ ਲੋਕਾਂ ਵਿਚ ਬੜੀ ਬੇਚੈਨੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਚੀਫ ਮਨਿਸਟਰ ਸਾਹਿਬ ਇਸ ਗਲ ਨੂੰ ਕਲੈਰੀਫਾਈ ਕਰਨ।

ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਸ਼ਹਿਰਾਂ ਵਿੱਚ ਸੀਵਰੇਜ ਅਤੇ ਵਾਟਰ ਸਪਲਾਈ ਦਾ ਸਿਸਟਮ ਬਨਾਉਣ ਲਈ ਵਰਲਡ ਬੈਂਕ ਕੋਲੋਂ ਬਹੁਤ ਵੱਧ ਕਰਜ਼ਾ ਲਿਆ ਜਾਵੇਗਾ। ਬੜੀ ਖੁਸ਼ੀ ਦੀ ਗਲ ਹੈ। ਪਰ ਇਕ ਗਲ ਦੇ ਬਾਰੇ ਵਿਚ ਮੈਂ ਇਨ੍ਹਾਂ ਨੂੰ ਵਾਰਨਿੰਗ ਦੇਣਾ ਚਾਹੁੰਦਾ ਹਾਂ ਕਿ ਵਰਲਡ ਬੈਂਕ ਨੇ ਕਰਜ਼ਾ ਦੇਣ ਵੇਲੇ ਸ਼ਰਤਾਂ ਲਾਉਣੀਆਂ ਹਨ। ਅੱਗੇ ਵੀ ਕਈ ਸੂਬਿਆਂ ਵਿਚ ਵਰਲਡ ਬੈਂਕ ਨੇ ਲੋਨ ਦੇਣ ਵੇਲੇ ਸ਼ਰਤਾਂ ਲਾਈਆਂ ਸਨ ਸਾਰੇ ਹਿੰਦੁਸਤਾਨ ਵਿਚ ਇਸ ਸਬੰਧ ਵਿਚ ਬਹੁਤ ਰੌਲਾ ਪਿਆ। ਸਾਨੂੰ ਇਸ ਗਲ ਦਾ ਤੌਖਲਾ ਹੈ ਕਿਉਂਕਿ ਹੁਣੇ ਹੀ ਸੀਵਰੇਜ਼ ਬੋਰਡ ਨੇ ਸਰਕਾਰ ਨੂੰ ਤਜਵੀਜ਼ ਦਿੱਤੀ ਹੈ ਜਿਹੜੀ ਕਿ ਅਖਬਾਰਾਂ ਵਿਚ ਆਈ ਹੈ ਕਿ ਮਿਊਂਸਪਲ ਕਮੇਟੀ ਦਾ ਦਾਇਰਾ-ਅਖਤਿਆਰ ਘਟਾਇਆ ਜਾਵੇ। ਮੈਂ ਚਾਹਾਂਗਾ ਕਿ ਚੀਫ ਮਨਿਸਟਰ ਸਾਹਿਬ ਇਸ ਗਲ ਬਾਰੇ ਹਾਊਸ ਨੂੰ ਕਾਨਫੀਡੈਂਸ ਵਿੱਚ ਲੈਣ ਗੇ।

ਡਿਪਟੀ ਸਪੀਕਰ ਸਾਹਿਬ, ਸੋਸ਼ਲ ਸਰਵਿਸਜ਼ ਬਾਰੇ ਅੱਜ ਕੀ ਹੋ ਰਿਹਾ ਹੈ। ਇਸ ਵਲ ਮੈਂ ਤੁਹਾਡਾ ਧਿਆਨ ਦਿਵਾਉਂਣਾ ਚਾਹੁੰਦਾ ਹਾਂ। ਵਿਡੋਜ਼ ਲਈ ਨਵੀਆਂ ਪੈਨਸ਼ਨਾਂ ਦੇਣੀਆਂ ਬੰਦ ਕਰ ਦਿੱਤੀਆਂ

[ਕਾਮਰੇਡ ਸੱਤ ਪਾਲ ਡਾਂਗ]

ਹਨ। ਡਿਪਾਰਟਮੈਂਟ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਪੈਸਾ ਨਹੀਂ ਹੈ। ਜਿਹੜੀਆਂ ਅੱਗੇ ਪੈਨਸ਼ਨਾਂ ਸੈਂਕਸ਼ੰਡ ਸਨ ਅਤੇ ਉਨ੍ਹਾਂ ਨੂੰ ਤਿੰਨ ਤਿੰਨ ਮਹੀਨਿਆਂ ਦੇ ਬਾਅਦ ਮਨੀ-ਆਰਡਰ ਜਾਂਦੇ ਸਨ ਉਹ ਵੀ ਬੰਦ ਕਰ ਦਿੱਤੇ ਹਨ। ਮਹਿਕਮੇ ਵਾਲੇ ਕਹਿੰਦੇ ਹਨ ਕਿ ਸਾਡੇ ਕੋਲ ਪੈਸਾ ਨਹੀਂ ਹੈ। ਹੁਣ ਇਥੇ ਰਿਫਊਜੀ ਵੈਲਫੇਅਰ ਫੰਡ ਬਣਾਉਣ ਦਾ ਐਲਾਨ ਕੀਤਾ ਗਿਆ ਹੈ। ਇਹ ਮਸਲਾ ਕਾਫੀ ਦੇਰ ਦਾ ਚਲਾ ਆ ਰਿਹਾ ਹੈ। ਹੁਣ ਇਸ ਦੇ ਵਿਚ ਕਈ ਅਮੀਰ ਰਿਫੂਜੀ ਹਨ ਅਤੇ ਕਈ ਗਰੀਬ ਰਿਫੂਜੀ ਹਨ। ਕਿਸ ਦੀ ਮੱਦਦ ਇਹ ਕਰਨਗੇ। ਨਿਕਾਸੀ ਜ਼ਮੀਨ ਨੂੰ ਵੇਚ ਕੇ ਅਤੇ ਨਿਕਾਸੀ ਜ਼ਮੀਨ ਦੀ ਨਿਲਾਮੀ ਕਰਕੇ ਉਸ ਪੈਸੇ ਨਾਲ ਮਦਦ ਕੀਤੀ ਜਾਵੇਗੀ। ਜਿਹੜੀ ਨਿਕਾਸੀ ਜ਼ਮੀਨ ਹਰੀਜਨਾਂ ਅਤੇ ਦੂਜਿਆਂ ਗਰੀਬ ਕਿਸਾਨਾਂ ਨੂੰ ਦਿੱਤੀ ਗਈ ਸੀ ਅਤੇ ਉਨ੍ਹਾਂ ਨੇ ਆਬਾਦ ਕੀਤੀ ਸੀ ਅੱਜ ਉਨ੍ਹਾਂ ਨੂੰ ਉਜਾੜ ਕੇ, ਉਨ੍ਹਾਂ ਨੂੰ ਰਿਫਊਜੀ ਬਣਾ ਕੇ ਉਹ ਜ਼ਮੀਨ ਨਿਲਾਮੀ ਤੇ ਚਾੜ੍ਹੀ ਜਾਵੇਗੀ। ਇਹ ਫੰਡ ਕਰੀਏਟ ਕਰਨ ਨਾਲ ਨਿਕਾਸੀ ਜ਼ਮੀਨ ਜਿਹੜੀ ਨਿਲਾਮ ਕਰਨੀ ਹੈ, ਇਸ ਨਾਲ ਤਾਂ ਨਵੇਂ ਰਿਫਊਜੀ ਕਰੀਏਟ ਹੋਣਗੇ। ਇਸ ਲਈ ਇਹ ਨਿਕਾਸੀ ਜ਼ਮੀਨ ਦੀ ਨਿਲਾਮੀ ਦਾ ਸਿਸਟਮ ਬੰਦ ਹੋਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਵਿਦਿਆਰਥੀਆਂ ਦੇ ਵਿਚ ਬਹੁਤ ਬੇਚੈਨੀ ਹੈ। ਪ੍ਰਾਈਵੇਟ ਕਾਲਜਾਂ ਵਿੱਚ ਟਿਊਸ਼ਨ ਫੀਸ ਵਧ ਹੈ। ਵਿਦਿਆਰਥੀਆਂ ਦੀ 18 ਸਾਲ ਦੀ ਉਮਰ ਤੋਂ ਬਾਅਦ ਵੋਟ ਦੀ ਮੰਗ ਹੈ। ਪ੍ਰਾਈਵੇਟ ਕਾਲਜਾਂ ਵਿਚ ਗਰਾਂਟ ਨਹੀਂ ਜਾਂਦੀ ਤਾਂ ਪ੍ਰਾਈਵੇਟ ਕਾਲਜਾਂ ਦੇ ਟੀਚਰਾਂ ਨੂੰ ਤਨਖਾਹ ਨਹੀਂ ਮਿਲਦੀ ਅਤੇ ਉਥੇ ਪੜ੍ਹਾਈ ਨਹੀਂ ਹੁੰਦੀ। ਇਸ ਸਾਰੇ ਐਡਰੈਸ ਵਿਚ ਵਿਦਿਆ-ਰਥੀਆਂ ਦੇ ਬਾਰੇ ਕੋਈ ਜ਼ਿਕਰ ਨਹੀਂ ਹੈ। ਹੁਣ ਕੀ ਹੋ ਰਿਹਾ ਹੈ, ਵੈਟਰਨਰੀ, ਹੋਮੋਪੈਥਿਕ ਅਤੇ ਆਯੁਰਵੈਦਿਕ ਕਾਲਜਾਂ ਦੇ ਸਟੂਡੈਂਟਸ ਐਜੀਟੇਸ਼ਨ ਕਰਦੇ ਹਨ। ਉਨ੍ਹਾਂ ਦੀ ਮੰਗ ਹੈ ਕਿ ਐਲੋਪੈਥਿਕ ਡਾਕਟਰਾਂ ਦੇ ਬਰਾਬਰ ਤਨਖਾਹ ਤੇ ਸਟੇਟਸ ਉਨ੍ਹਾਂ ਨੂੰ ਦਿਤਾ ਜਾਵੇ। ਆਯੁਰਵੈਦਿਕ ਡਾਕਟਰਾਂ ਨੂੰ ਦੂਜਿਆਂ ਡਾਕਟਰਾਂ ਦੇ ਬਰਾਬਰ ਤਨਖਾਹ ਦਿੱਤੀ ਜਾਵੇ ਇਸ ਸਬੰਧ ਵਿਚ ਸਾਰੇ ਪੰਜਾਬ ਵਿਚ ਐਜੀਟੇਸ਼ਨ ਹੋ ਰਹੀ ਹੈ। ਰੋਜ਼ ਇਥੇ ਗ੍ਰਿਫਤਾਰੀਆਂ ਹੁੰਦੀਆਂ ਹਨ। 10 ਜਨਵਰੀ ਨੂੰ ਪੰਜਾਬ ਦੀਆਂ ਸਾਰੀਆਂ ਵਿਦਿਆਰਥੀ ਜਥੇਬੰਦੀਆਂ ਨੇ ਆਯੁਰਵੈਦਿਕ ਵਿਦਿਆਰਥੀਆਂ ਦੀ ਹਮੈਤ ਲਈ ਹੜਤਾਲ ਕਰਨ ਦਾ ਫੈਸਲਾ ਕੀਤਾ ਹੈ। ਗਵਰਨਰ ਦੇ ਐਡਰੈਸ ਵਿਚ ਇਹ ਜਿਹੜੀ ਘਾਟ ਹੈ, ਇਸ ਨੂੰ ਅਮਲ ਵਿਚ ਪੂਰਾ ਕਰਨ ਦਾ ਸਰਕਾਰ ਉਪਰਾਲਾ ਕਰੇ ਅਤੇ ਆਯੁਰਵੈਦਿਕ ਸਟੂਡੈਂਟਸ ਦੀਆਂ ਮੰਗਾਂ ਫੌਰੀ ਤੌਰ ਤੇ ਮੰਨੀਆਂ ਜਾਣ। ਇਸ ਸਬੰਧ ਵਿੱਚ ਮੈਂ ਬੇਨਤੀ ਕਰਾਂਗਾ ਕਿ ਦਯਾਨੰਦ ਮੈਡੀਕਲ ਕਾਲਜ ਨੂੰ ਫੌਰੀ ਤੌਰ ਤੇ ਸਰਕਾਰ ਨੂੰ ਟੇਕ ਓਵਰ ਕਰਨਾ ਚਾਹੀਦਾ ਹੈ। ਜੇ ਬਿਹਾਰ ਵਰਗੇ ਸੂਬੇ ਦੀ ਸਰਕਾਰ ਸਾਰੇ ਮੈਡੀਕਲ ਕਾਲਜਾਂ ਨੂੰ ਨੈਸ਼ਨੇਲਾਈਜ਼ ਕਰਕੇ ਆਪਣੇ ਹੱਥ ਵਿੱਚ ਲੈ ਸਕਦੀ ਹੈ ਤਾਂ ਫਿਰ ਪੰਜਾਬ ਵਿੱਚ ਵੀ ਮੈਡੀਕਲ ਕਾਲਜਾਂ ਨੂੰ ਸਰਕਾਰ ਨੂੰ ਫੌਰੀ ਤੌਰ ਤੇ ਟੇਕ-ਓਵਰ ਕਰਨਾ ਚਾਹੀਦਾ ਹੈ। ਦੂਜੇ ਜਿਹੜੇ ਪਰਾਈਵੇਟ ਕਾਲਜ ਹਨ ਉਹ ਵੀ ਸਰਕਾਰ ਨੂੰ ਟੇਕ-ਓਵਰ ਕਰਨੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਬੇਕਾਰੀ ਦੇ ਬਾਰੇ ਵਿੱਚ ਸਰਕਾਰ ਦੀ ਕੀ ਨੀਤੀ ਹੈ, ਮੈਂ ਪਹਿਲਾਂ ਕਹਿ ਚੁੱਕਾ ਹਾਂ ਕਿ ਇਸ ਬਾਰੇ ਕੋਈ ਸੇਧ ਨਹੀਂ ਦਸੀ ਗਈ। ਮੈਂ ਇਨ੍ਹਾਂ ਦਾ ਧਿਆਨ ਇਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਕਿ ਕੇਰੇਲਾ ਦੀ ਸਰਕਾਰ ਨੇ ਇੱਕ ਫੈਸਲਾ ਕੀਤਾ ਹੈ। ਇਹ ਵੀ ਉਸਤੇ ਵਿਚਾਰ ਕਰਨ। ਲੋਕਾਂ ਨੂੰ ਇਥੇ ਰੋਜ਼ਗਾਰ ਨਹੀਂ ਮਿਲ ਰਿਹਾ। ਹਜ਼ਾਰਾਂ ਦੀ ਤਾਦਾਦ ਵਿੱਚ ਬੇਕਾਰ ਲੋਕ ਬਾਹਰਲੇ ਦੇਸ਼ਾਂ ਵਿੱਚ ਜਾ ਰਹੇ ਹਨ। ਇਥੋਂ ਬਹੁਤ ਸਾਰੇ ਬੋਗਸ ਟਰੈਵਲ ਏਜੰਟਸ ਹਨ ਜਿਹੜੇ ਕਿ ਉਨ੍ਹਾਂ ਨੂੰ ਲੁੱਟਦੇ ਹਨ। ਕੇਰੇਲਾ ਦੀ ਸਰਕਾਰ ਨੇ ਇਕ ਸਰਕਾਰੀ ਅਜੈਂਸੀ ਮੁਕੱਰਰ ਕਰ ਦਿੱਤੀ ਹੈ ਤਾਂ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਇਹ ਬੋਗਸ

ਟਰੈਵਲ ਏਜੈਂਟ ਨਾ ਲੁੱਟ ਸਕਣ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਪਾਸੇ ਧਿਆਨ ਦੇਣ ।

ਡਿਪਟੀ ਸਪੀਕਰ ਸਾਹਿਬ, ਮੈਂ ਸਰਕਾਰੀ ਕਰਮਚਾਰੀਆਂ ਦੇ ਮੁਤੱਲਕ ਵੀ ਇੱਕ ਦੋ ਗਲਾਂ ਕਰਨੀਆਂ ਹਨ । ਅੱਜ ਚੀਫ ਮਨਿਸਟਰ ਸਾਹਿਬ ਨੇ ਇੱਕ ਬਿਆਨ ਦਿੱਤਾ ਹੈ । ਪਰ ਹਕੀਕਤ ਇਹ ਹੈ ਕਿ ਸਾਰੀਆਂ ਜਥੇਬੰਦੀਆਂ ਇੰਪਲਾਈਜ਼ ਦੀਆਂ ਰਿਪਰਜ਼ੈਂਟੇਟਿਵਜ਼ ਜਿਹੜੀਆਂ ਹਨ, ਉਨ੍ਹਾਂ ਦੇ ਵਿੱਚ ਬਹੁਤ ਅਸੰਤੋਸ਼ ਹੈ। ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਹੀਂ ਹੋ ਰਹੀਆਂ । ਨਰੱਸਾਂ ਨੇ ਇਥੇ ਐਜੀਟੇਸ਼ਨ ਕੀਤੀ, ਵੈਕਸੀਨੇਟਰਾਂ ਨੇ ਕੀਤੀ, ਹੈਡਮਾਸਟਰਾਂ ਨੇ ਕਲ ਇਥੇ ਐਜੀਟੇਸ਼ਨ ਕੀਤੀ ਹੈ । ਸੈਕਸ਼ਨਲ ਅਫਸਰ, ਲਾਇਬਰੇਰੀਅਨ ਵੀ ਐਜੀਟੇਸ਼ਨ ਕਰ ਰਹੇ ਹਨ । ਹੁਣ ਇੰਪਲਾਈਜ਼ ਦੀਆਂ ਸਾਰੀਆਂ ਰਿਪਰਜ਼ੈਂਟੇਟਿਵ ਜਥੇਬੰਦੀਆਂ ਨੇ ਯੂਨਾਈਟ ਹੋ ਕੇ ਇੱਕ ਦਿਨ ਦੀ ਹੜਤਾਲ ਕਰਨ ਦਾ ਫੈਸਲਾ ਕੀਤਾ ਹੈ। ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਦੀਆਂ ਗਰੇਡ ਦੀਆਂ ਮੰਗਾਂ ਹਨ, ਉਨ੍ਹਾਂ ਦੇ ਬਾਰੇ ਵਿੱਚ ਉਨ੍ਹਾਂ ਦੇ ਨਾਲ ਮੇਜ਼ ਤੇ ਬਹਿਕੇ ਗਲ ਕਰਣ । ਇੰਪਲਾਈਜ਼ ਕਹਿੰਦੇ ਹਨ ਕਿ ਪੇ ਕਮਿਸ਼ਨ ਜਿਹੜਾ ਬਿਠਾਇਆ ਹੈ ਇੱਕ ਦੋ ਸਾਲ ਇਸ ਨੇ ਬੈਠਾ ਰਹਿਣਾ ਹੈ ਅਤੇ ਫਿਰ ਇੱਕ ਸਾਲ ਮੁੜ ਸਰਕਾਰ ਵਿਚਾਰ ਕਰਦੀ ਰਹੇਗੀ । ਡਿਪਟੀ ਸਪੀਕਰ ਸਾਹਿਬ, ਐਪ੍ਰਿੰਟਿਸਿਜ਼ ਜਿਹੜੇ ਹਨ ਉਹ ਇੱਕ ਸਾਲ ਦੀ ਸਰਵਿਸ ਤੋਂ ਬਾਅਦ ਮੁੜ ਕੇ ਫਿਰ ਸੜਕ ਤੇ ਆ ਜਾਂਦੇ ਹਨ । ਉਨ੍ਹਾਂ ਦੀ ਮੰਗ ਹੈ ਕਿ ਉਨ੍ਹਾਂ ਨੂੰ ਗਰੰਟੀਡ ਇੰਪਲਾਇਮੈਂਟ ਮਿਲਣੀ ਚਾਹੀਦੀ ਹੈ। ਉਨ੍ਹਾਂ ਦੀ ਮੈਰਿਟ ਦੇ ਆਧਾਰ ਤੇ ਚੋਣ ਕੀਤੀ ਜਾਵੇ ਅਤੇ ਜਿਹੜੇ ਸਰਕਾਰੀ ਦਫਤਰਾਂ ਵਿੱਚ ਰਖੇ ਜਾਂਦੇ ਹਨ ਉਨ੍ਹਾਂ ਨੂੰ ਬਿਲਕੁਲ ਨਾ ਕੱਢਿਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਐਮਰਜੈਂਸੀ ਵਿੱਚ ਕਈ ਇੰਪਲਾਈਜ਼ ਰਿਟਾਇਰ ਕਰ ਦਿੱਤੇ ਗਏ । ਮੈਂ ਬੇਨਤੀ ਕਰਾਂਗਾ ਕਿ ਜਿਹੜੇ ਵਿਕਟੇਮਾਈਜ਼ ਕਰਕੇ ਰਿਟਾਇਰ ਕੀਤੇ ਗਏ ਉਨ੍ਹਾਂ ਨੂੰ ਰੀਇਨਸਟੇਟ ਕੀਤਾ ਜਾਵੇ ਅਤੇ ਜਿਹੜੇ ਕੁਰੱਪਟ ਉਨ੍ਹਾਂ ਵਿਚੋਂ ਸਨ ਉਨ੍ਹਾਂ ਨੂੰ ਬਹਾਲ ਨਾ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦਾ ਧਿਆਨ ਇਸ ਪਾਸੇ ਵੀ ਦਿਵਾਉਣਾ ਚਾਹੁੰਦਾ ਹਾਂ ਕਿ ਇਥੇ ਅਖਬਾਰਾਂ ਵਿਚ ਆਇਆ ਕਿ ਸੈਂਟਰਲ ਕਾਨੂੰਨ ਬਣਨ ਤੋਂ ਪਹਿਲਾਂ ਹੀ ਪੰਜਾਬ ਸਰਕਾਰ ਨੇ ਬੋਨਸ ਮਜ਼ਦੂਰਾਂ ਨੂੰ ਦੇ ਦਿੱਤਾ ਹੈ । ਪੰਜਾਬ ਰੋਡਵੇਜ਼ ਅਤੇ ਕਾਰਪੋਰੇਸ਼ਨ ਦੇ ਮਜ਼ਦੂਰਾਂ ਨੂੰ ਬੋਨਸ ਉਦੋਂ ਦਿੱਤਾ ਗਿਆ ਜਦੋਂ ਉਨ੍ਹਾਂ ਨੇ ਹੜਤਾਲ ਤੇ ਚਲੇ ਜਾਣਾ ਸੀ । ਮਜ਼ਦੂਰਾਂ ਦੇ ਬਾਰੇ ਸਰਕਾਰ ਦਾ ਕੀ ਰਵੱਈਆ ਹੈ । ਡਾਲਮੀਆਂ ਫੈਕਟਰੀ ਵਿੱਚ 60,000 ਮਜ਼ਦੂਰਾਂ ਨੇ ਇੱਕ ਦਿਨ ਦੀ ਹੜਤਾਲ ਕੀਤੀ । ਧਾਰੀਵਾਲ ਦੀ ਮਿਲ ਮੈਨੇਜਮੈਂਟ ਦੇ ਮਜ਼ਦੂਰਾਂ ਦਾ ਕੇਸ ਹੈ । ਉਥੇ ਦਾ ਮਾਲਕ ਇੱਕ ਬਹੁਤ ਵੱਡਾ ਸਰਮਾਏਦਾਰ ਹੈ । ਉਸਨੇ ਸੁਪਰੀਮ ਕੋਰਟ ਵਿੱਚ ਵੀ ਅਪੀਲ ਕੀਤੀ ਪਰ ਉਹ ਕੇਸ ਨਹੀਂ ਜਿੱਤ ਸਕਿਆ । ਪਰ ਫਿਰ ਵੀ ਉਸਤੇ ਅਮਲ ਨਹੀਂ ਹੋ ਰਿਹਾ । ਸਰਕਾਰ ਇਸ ਤੇ ਅਮਲ ਨਹੀਂ ਕਰਾ ਰਹੀ । ਮਜ਼ਦੂਰਾਂ ਦੀਆਂ ਘੱਟੋ ਘੱਟ ਤਨਖਾਹਾਂ ਹੇਠਲੇ ਪਾਸੇ ਤੋਂ ਪੰਜਾਬ ਵਿੱਚ ਦੂਜੇ ਨੰਬਰ ਤੇ ਹਨ । 12, 12 ਸਾਲ ਵਰਕਰ ਕੱਚੇ ਰਹਿੰਦੇ ਹਨ । ਬਾਦਲ ਸਾਹਿਬ ਨੂੰ ਉਨ੍ਹਾਂ ਨੇ ਮੈਮੋਰੰਡਮ ਦਿੱਤਾ ਸੀ ਕਿ ਉਨ੍ਹਾਂ ਦੀਆਂ ਘੱਟ ਤੋਂ ਘੱਟ ਤਨਖਾਹਾਂ ਰਿਵਾਈਜ਼ ਕੀਤੀਆਂ ਜਾਣ । ਉਨ੍ਹਾਂ ਦੀ ਮੰਗ ਹੈ ਕਿ ਸਾਰੇ ਮਜ਼ਦੂਰਾਂ ਦੀਆਂ ਤਨਖਾਹਾਂ 40% ਵਧਾਈਆਂ ਜਾਣ । ਮਜ਼ਦੂਰ ਕੁਝ ਅਰਸੇ ਬਾਅਦ ਪੱਕਾ ਹੋ ਜਾਵੇ । ਇਸ ਗਲ ਦੀ ਸਰਕਾਰ ਗਰੰਟੀ ਕਰੇ । ਇਸ ਬਾਰੇ ਕਾਨੂੰਨ ਬਣਾਇਆ ਜਾਵੇ । ਸਰਕਾਰ ਦਾ ਲੇਬਰ ਦੇ ਪ੍ਰਤੀ ਕੀ ਵਤੀਰਾ ਹੈ ।

ਮੈਂ ਇਸ ਸਦਨ ਦੇ ਵਿਚ ਲਿਖ ਕੇ ਦਿੱਤਾ ਹੈ ਕਿ ਜਲੰਧਰ ਦੇ ਵਿਚ ਇੱਕ ਇੰਪਲਾਇਰ ਹੈ, "ਲੀਡਰ ਇੰਜਨੀਅਰਿੰਗ ਵਰਕਸ" । ਜਿਹੜਾ ਇਹ ਕਹਿੰਦਾ ਹੈ ਕਿ ਸਭ ਵਜ਼ੀਰ ਮੇਰੀ ਜੇਬ ਵਿਚ ਹਨ । ਉਸ ਨੇ ਫਲੱਡ ਰੀਲੀਫ ਫੰਡ ਲਈ ਮਜ਼ਦੂਰ ਵਰਕਰਾਂ ਤੋਂ ਲੱਖਾਂ ਰੁਪਿਆ ਇਕੱਠਾ ਕੀਤਾ ਔਰ ਖਾ ਲਿਆ । ਕੀ ਇਹ ਗਬਨ ਨਹੀਂ ਕੀਤਾ ? ਪਰ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਕੋਈ ਕਾਰਵਾਈ ਕਰਨ ਦੀ ਲੋੜ ਨਹੀਂ ਹੈ । ਮੈਂ ਅੱਜ ਵੀ ਕਹਾਂਗਾ ਕਿ ਉਸ ਇੰਪਲਾਇਰ ਨੇ ਲੇਬਰ ਪਾਸੋਂ ਪੈਸਾ ਇਕੱਠਾ ਕਰਕੇ ਅੱਧਾ ਵੀ

[ਕਾਮਰੇਡ ਸੱਤ ਪਾਲ ਡਾਂਗ]

ਸਰਕਾਰ ਨੂੰ ਨਹੀਂ ਦਿੱਤਾ ਅਤੇ ਆਪ ਹੀ ਖਾ ਲਿਆ ਹੈ। ਮੈਨੂੰ ਵਜ਼ੀਰ ਸਾਹਿਬ ਦਾ ਜਵਾਬ ਮਿਲਿਆ ਹੈ ਕਿ ਉਸ ਇੰਪਲਾਇਰ ਦੇ ਖਿਲਾਫ ਕਾਰਵਾਈ ਕਰਨ ਦੀ ਲੋੜ ਨਹੀਂ ਹੈ।

ਬਾਦਲ ਸਾਹਿਬ ਤੁਹਾਨੂੰ ਇਕ ਗੱਲ ਵੱਲ ਉਚੇਚਾ ਧਿਆਨ ਦੇਣਾ ਚਾਹੀਦਾ ਹੈ। ਬਾਦਲ ਸਾਹਿਬ ਕਹਿੰਦੇ ਹਨ ਕਿ ਅਸੀਂ ਸੈਕੂਲਰਿਜ਼ਮ ਵਲ ਚਲਣਾ ਹੈ। ਠੀਕ ਹੈ, ਚੰਗੀ ਗੱਲ ਹੈ। ਕੋਈ ਵੀ ਚੰਗਾ ਕੰਮ ਹੋਵੇਗਾ ਅਸੀਂ ਤੁਹਾਡੇ ਨਾਲ ਹੋਵਾਂਗੇ। ਅੰਮ੍ਰਿਤਸਰ ਦੀ ਡਿਵੈਲਪਮੈਂਟ ਦਾ ਸਵਾਲ ਸੀ, ਅਸੀਂ ਤੁਹਾਡਾ ਸਾਥ ਦਿੱਤਾ ਹੈ। ਪਰ ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਦੇ 400 ਸਾਲਾ ਦਿਵਸ ਤੇ ਮਜ਼ਬੀ ਪੱਖ ਤੋਂ ਕੰਮ ਲਿਆ ਗਿਆ ਹੈ। ਪਬਲਿਕ ਰਿਲੈਸ਼ਨਜ਼ ਮਹਿਕਮੇਂ ਵਲੋਂ ਇੱਕ ਪੈਂਫਲਿਟ ਕੱਢਿਆ ਗਿਆ ਹੈ। ਪਰ ਇਸ ਵਿਚ ਜਲਿਆਂ ਵਾਲੇ ਬਾਗ਼ ਦਾ ਜ਼ਿਕਰ ਕਰਨ ਬਾਰੇ ਗੱਲ ਮਿੱਸਿੰਗ ਹੈ। ਉਥੇ ਸਰਕਾਰੀ ਫੰਕਸ਼ਨ ਹੋਏ ਔਰ ਸਰਕਾਰੀ ਫੰਕਸ਼ਨਾਂ ਤੇ ਧਾਰਮਿਕ ਅਖੰਡ ਪਾਠ ਕਰਵਾਏ ਗਏ। ਇਹ ਕਿਹਾ ਗਿਆ ਕਿ ਰਾਮ ਬਾਗ ਤੇ ਮਜ਼ਬੀ ਝੰਡਾ ਲਗਾਇਆ ਜਾਵੇ, ਇਹ ਕਿਸ ਤਰ੍ਹਾਂ ਦਾ ਸੈਕੂਲਰਿਜ਼ਮ ਹੈ।

ਡਿਪਟੀ ਸਪੀਕਰ ਸਾਹਿਬ, ਕੁਰੱਪਸ਼ਨ ਦੇ ਸਵਾਲ ਤੇ ਮੈਂ ਇਸ ਹਾਊਸ ਵਿਚ ਪਿਛਲੀ ਮਨਿਸਟਰੀ ਵੇਲੇ ਰੌਲਾ ਪਾਇਆ। ਇਸ ਹਾਊਸ ਦਾ ਰਿਕਾਰਡ ਇਸ ਗੱਲ ਦਾ ਗਵਾਹ ਹੈ ਮੈਂ ਕਿਹਾ ਸੀ ਕਿ———

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ** ** **

**ਸ੍ਰੀ ਡਿਪਟੀ ਸਪੀਕਰ** : ਸਰਦਾਰ ਉਜਾਗਰ ਸਿੰਘ ਜੀ ਤੁਸੀਂ ਪੁਆਇੰਟ ਆਫ ਆਰਡਰ ਦੱਸੋ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ** **

**ਕਾਮਰੇਡ ਸੱਤ ਪਾਲ ਡਾਂਗ**, : ਡਿਪਟੀ ਸਪੀਕਰ ਸਾਹਿਬ, ਮੈਂ ਸਭ ਧਰਮਾਂ ਦੀ ਇੱਜ਼ਤ ਕਰਦਾ ਹਾਂ, ਸਤਿਕਾਰ ਕਰਦਾ ਹਾਂ। ਮੈਂ ਤਾਂ ਅੰਮ੍ਰਿਤਸਰ ਦੀ ਗੱਲ ਕੀਤੀ ਹੈ ਕਿ ਸਰਕਾਰੀ ਫੰਕਸ਼ਨਾਂ ਤੋਂ ਧਾਰਮਿਕ ਫੰਕਸ਼ਨ ਅੱਡ ਹੋਣੇ ਚਾਹੀਦੇ ਹਨ।

**Mr. Deputy Speaker**: Whatever Sardar Ujagar Singh has said is not a point of order.

**ਕਾਮਰੇਡ ਸੱਤ ਪਾਲ ਡਾਂਗ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਨੇ ਐਮਰਜੈਂਸੀ ਵੇਲੇ ਉਸ ਤੋਂ ਪਹਿਲਾਂ ਦੇ ਸਾਰੇ ਰਿਕਾਰਡ ਮਾਤ ਕਰ ਦਿੱਤੇ ਹਨ। ਮੈਂ ਹਾਊਸ ਵਿਚ ਇਹ ਗੱਲ ਕਹੀ ਸੀ ਕਿ ਇਸ ਤਰ੍ਹਾਂ ਕੁਰੱਪਸ਼ਨ ਹੋ ਰਹੀ ਹੈ ਤਾਂ ਉਸ ਸਮੇਂ ਚੀਫ ਮਨਿਸਟਰ ਸਾਹਿਬ ਔਖੇ ਵੀ ਹੋਏ ਸਨ। ਮੈਂ ਕਿਹਾ ਸੀ ਕਿ ਸਰਕਾਰੀ ਮਸ਼ੀਨਰੀ ਦੀ ਦੁਰਵਰਤੋਂ ਨਾਲ ਕਾਂਗਰਸ ਦੇ ਨਾਮ ਤੇ ਫੰਡ ਇਕੱਠੇ ਕੀਤੇ ਗਏ। ਹੁਣ ਵੀ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕੋਈ ਵੀ ਚੰਗਾ ਕੰਮ ਹੋਵੇਗਾ ਅਸੀਂ ਇਨ੍ਹਾਂ ਦੇ ਨਾਲ ਹਾਂ, ਭਰਿਸ਼ਟਾਚਾਰ ਨੂੰ ਨੰਗਿਆਂ ਕਰਨ ਲਈ ਅਸੀਂ ਇਨ੍ਹਾਂ ਦੇ ਨਾਲ ਹਾਂ। ਪਰ ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਇਸ ਪਾਸੇ ਧਿਆਨ ਦੇਣ ਦੀ ਲੋੜ ਹੈ। ਅੱਜ ਵੀ ਵੇਖੋ "ਟਰਬਿਯੂਨ" ਕੀ ਕਹਿੰਦਾ ਹੈ। ਕੁਰੱਪਸ਼ਨ ਹੋਈ, ਉਪਰਲੇ ਲੈਵਲ ਤੇ ਹੋਈ, ਅੱਜ ਵੀ ਸਾਰੇ ਅਖਬਾਰਾਂ ਨੇ ਕਿਹਾ ਹੈ ਕਿ ਮਨਿਸਟਰਾਂ ਉਤੇ ਇਲਜ਼ਾਮ ਲੱਗੇ ਹੋਏ ਹਨ। ਮੈਂ ਤਾਂ ਕਹਾਂਗਾ ਕਿ ਜੇਕਰ ਤੁਸੀਂ ਕੁਰੱਪਸ਼ਨ ਨੂੰ ਰੋਕਣਾ ਚਾਹੁੰਦੇ ਹੋ ਤਾਂ ਪਿਛਲਿਆਂ ਨੂੰ ਵੀ ਡੱਟ ਕੇ ਸਜ਼ਾਵਾਂ ਦਿਓ ਔਰ ਹੁਣ ਜੋ ਕੁਝ ਹੋ ਰਿਹਾ ਹੈ ਉਸ ਵਲ ਵੀ ਧਿਆਨ ਦਿਓ। ਮੇਰਾ ਤਾਂ ਇਹ ਸੁਝਾਓ ਹੈ ਕਿ ਇਕ ਸ਼ਾਹ ਕਮਿਸ਼ਨ ਪਰਮਾਨੈਂਟ ਤੌਰ ਤੇ ਬਣਾਇਆ ਜਾਵੇ ਤਾਕਿ ਜੇਕਰ ਕਿਸੇ ਮਨਿਸਟਰ ਦੇ ਖਿਲਾਫ ਇਲਜ਼ਾਮ ਹੋਵੇ ਤਾਂ ਉਹ ਉਥੇ ਕਮਿਸ਼ਨ ਦੇ ਸਾਹਮਣੇ ਲਿਆਂਦਾ ਜਾਵੇ। ਬਾਦਲ ਸਾਹਿਬ ਨੇ ਆਪਣੇ ਪਿਛਲੇ ਜ਼ਮਾਨੇਂ ਵਿਚ ਕਿਹਾ ਸੀ ਕਿ ਇਸ ਤਰ੍ਹਾਂ ਦਾ ਕਮਿਸ਼ਨ ਹੋਵੇਗਾ। ਪਰ ਇਹ ਆਪਣਾ ਉਹ ਵਾਇਦਾ ਪੂਰਾ ਨਹੀਂ ਕਰ ਰਹੇ।

ਇਸ ਤਰ੍ਹਾਂ ਹੀ ਕਈ ਚੰਗੇ ਅਫਸਰ ਵੀ ਹਨ ਪਰ ਕਈ ਅਫਸਰ ਕੁਰੱਪਟ ਹਨ ਪਰ ਉਸ ਦੇ ਬਾਰੇ ਕੀ

**Expunged as ordered by the Chair.

ਵਤੀਰਾ ਹੈ। ਡਿਪਟੀ ਸਪੀਕਰ ਸਾਹਿਬ, ਹਰਚੰਦ ਸਿੰਘ ਕਮੇਟੀ ਨੇ ਕਈ ਅਫਸਰਾਂ ਨੂੰ ਨੰਗਿਆਂ ਕੀਤਾ, ਕਈਆਂ ਨੂੰ ਛੰਗਾਨੀ ਕਮਿਸ਼ਨ ਨੇ ਨੰਗਿਆਂ ਕੀਤਾ ਪਰ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਨਹੀਂ ਹੋਈ ਬਲਕਿ ਕਈਆਂ ਦਾ ਤਾਂ ਪਤਾ ਲੱਗਿਆ ਹੈ ਕਿ ਪ੍ਰੋਮੋਸ਼ਨ ਹੋ ਗਈ ਹੈ।

**ਸ੍ਰੀ ਡਿਪਟੀ ਸਪੀਕਰ** : ਡਾਂਗ ਸਾਹਿਬ, ਤੁਹਾਡਾ ਟਾਈਮ ਹੋ ਗਿਆ ਹੈ। ਵਾਈਂਡ ਅੱਪ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਵਾਈਂਡ ਅੱਪ ਕਰਨ ਲੱਗਾ ਹਾਂ ਜੀ । ਡਿਪਟੀ ਸਪੀਕਰ ਸਾਹਿਬ, ਸਾਰੀਆਂ ਅਖਬਾਰਾਂ ਨੇ ਖਬਰ ਛਾਪੀ ਹੈ ਕਿ ਲੈਂਡ ਸੀਲਿੰਗ ਐਕਟ ਤੋਂ ਇਕ ਬੜੇ ਵੱਡੇ ਅਫਸਰ ਨੂੰ ਛੋਟ ਦੇ ਕੇ ਲੱਖਾਂ ਰੁਪਿਆ ਉਸ ਦਾ ਬਚਾਇਆ ਗਿਆ ਹੈ। ਔਰ ਜਿਸ ਅਫਸਰ ਨੇ ਇਸ ਗੱਲ ਦਾ ਵਿਰੋਧ ਕੀਤਾ ਹੈ ਉਹ ਦਿੱਲੀ ਚਲਾ ਗਿਆ। ਜਿਸ ਨੇ ਵਜ਼ੀਰ ਨਾਲ ਮਿਲ ਕੇ ਇਹ ਕੰਮ ਕਰਵਾਇਆ ਹੈ ਉਹ ਤਾਂ ਇਥੇ ਹੈ ਔਰ ਇਹ ਪਤਾ ਲਗਿਆ ਹੈ ਕਿ ਉਹ ਕਿਸੇ ਕਾਰਪੋਰੇਸ਼ਨ ਦਾ, ਸ਼ਾਇਦ ਐਕਸਪੋਰਟ ਕਾਰਪੋਰੇਸ਼ਨ ਦਾ ਚੇਅਰਮੈਨ ਬਣਾਇਆ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਉਸ ਦੇ ਖਿਲਾਫ ਕਾਰਵਾਈ ਹੋਵੇ। ਜੋ ਪਿੱਛੇ ਹੋਇਆ ਹੈ, ਠੀਕ ਹੈ ਉਸ ਦੀ ਇਨਕੁਆਇਰੀ ਹੋਵੇ ਪਰ ਜੋ ਕੁਝ ਹੁਣ ਹੋ ਰਿਹਾ ਹੈ ਉਸ ਦੇ ਬਾਰੇ ਚੀਫ ਮਨਿਸਟਰ ਸਾਹਿਬ ਆਪਣੇ ਸਾਰੇ ਵਾਇਦੇ ਭੁੱਲ ਜਾਣ ਤਾਂ ਇਹ ਗੱਲ ਠੀਕ ਨਹੀਂ ਹੈ। ਇਸ ਤਰ੍ਹਾਂ ਹੀ ਇਕ ਰਿਟਾਇਰਡ ਅਫਸਰ ਸੀ, ਉਸ ਨੂੰ ਕਿਸੇ ਚੀਜ਼ ਦਾ ਚੇਅਰਮੈਨ ਬਣਾ ਦਿੱਤਾ ਹੈ, ਮੈਂ ਉਸ ਦਾ ਨਾਮ ਨਹੀਂ ਲੈਣਾ ਚਾਹੁੰਦਾ, ਉਸ ਨੇ ਉਥੇ ਘਪਲਾ ਕਰਕੇ ਇੱਕ ਸਿਨਮਾਂ ਬਣਾ ਲਿਆ ਹੈ ਔਰ ਚੀਫ ਮਨਿਸਟਰ ਸਾਹਿਬ ਉਸ ਸਿਨਮੇਂ ਦਾ ਉਦਘਾਟਨ ਕਰਕੇ ਆਏ ਹਨ। ਉਹ ਆਦਮੀਂ ਪਿਛਲੀ ਮਨਿਸਟਰੀ ਦਾ ਚਾਹੇਤਾ ਸੀ ਔਰ ਹੁਣ ਵੀ ਇਸ ਮਨਿਸਟਰੀ ਦਾ ਚਾਹੇਤਾ ਹੈ । ਸੋ, ਅਸੀਂ ਵੀ ਅੱਜ ਉਸੇ ਪਾਸੇ ਜਾ ਰਹੇ ਹਾਂ ਜਿਸ ਪਾਸੇ ਇਨ੍ਹਾਂ (ਕਾਂਗਰਸ ਪਾਰਟੀ ਦੇ ਮੈਂਬਰ ਸਾਹਿਬਾਨ ਵੱਲ ਇਸ਼ਾਰਾ ਕਰਦੇ ਹੋਏ) ਨੇ ਜਾ ਕੇ ਲੋਕਾਂ ਤੋਂ ਮਾਰ ਖਾਧੀ ਸੀ।

ਇਸ ਤਰ੍ਹਾਂ ਹੀ ਇਕ ਗੱਲ ਦਾ ਹੋਰ ਜ਼ਿਕਰ ਕਰਾਂਗਾ। ਸਾਡੇ ਅੰਮ੍ਰਿਤਸਰ ਵਿਚ ਲੇਬਰ ਕੁਆਰਟਰਜ਼ ਹਨ। ਉਹ ਹਾਇਰ ਪਰਚੇਜ਼ ਬੇਸਿਜ਼ ਤੇ ਦਿੱਤੇ ਗਏ ਹਨ। ਉਨ੍ਹਾਂ ਵਿਚ ਕੁੱਝ ਆਦਮੀਂ ਸ਼ਡਿਊਲਡ ਕਾਸਟਸ ਹਨ, ਉਹ ਉਤਨਾਂ ਵਿਆਜ ਨਹੀਂ ਦੇ ਸਕਦੇ ਜਿਤਨਾਂ ਸਰਕਾਰ ਮੰਗਦੀ ਹੈ, ਉਹ ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਪਾਸ ਗਏ ਤੇ ਕਿਹਾ ਕਿ ਸਾਨੂੰ ਕਰਜ਼ੇ ਦਿਓ । ਕਾਰਪੋਰੇਸ਼ਨ ਨੇ ਕਰਜ਼ੇ ਦੇਣੇ ਹਨ ਪਰ ਹੁਣ ਦੋ ਮਹਿਕਮਿਆਂ ਦਾ ਆਪਸੀ ਝਗੜਾ ਚਲ ਰਿਹਾ ਹੈ ਕਿ ਉਨ੍ਹਾਂ ਮਕਾਨਾਂ ਦੀਆਂ ਰਜਿਸਟਰੀਆਂ ਕਿਸ ਮਹਿਕਮੇਂ ਨੇ ਕਰਨੀਆਂ ਹਨ। ਉਨ੍ਹਾਂ ਵਿਚਾਰਿਆਂ ਨੂੰ ਰਜਿਸਟਰੀਆਂ ਤੋਂ ਬਿਨਾਂ ਕਰਜ਼ਾ ਨਹੀਂ ਮਿਲ ਰਿਹਾ। ਉਧਰ ਉਨ੍ਹਾਂ ਨੂੰ ਸੂਦ ਭਰਨਾ ਪੈ ਰਿਹਾ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਵਿਚ ਇਕ ਟੀ. ਬੀ. ਹਸਪਤਾਲ ਹੈ। ਉਥੇ ਇੱਕ ਤਕੜੇ ਡਾਕਟਰ ਨੇ 200 ਟੀ. ਬੀ. ਬੈਡਜ਼ ਦੂਸਰੇ ਮਰੀਜ਼ਾਂ ਵਾਸਤੇ ਅਲਾਟ ਕਰ ਦਿੱਤੇ ਹਨ। ਉਹ ਦੋ ਮੀਲ ਸ਼ਹਿਰੋਂ ਬਾਹਰ ਹੈ। ਜਿਹੜੇ ਮਰੀਜ਼ ਉਥੇ ਜਾਣਗੇ ਉਨ੍ਹਾਂ ਨੂੰ ਵੀ ਟੀ. ਬੀ. ਹੋਵੇਗੀ। ਇਸ ਲਈ ਮੈਂ ਇਹ ਬੇਨਤੀ ਕਰਾਂਗਾ ਕਿ ਇਹ ਵੀ ਉਸੇ ਢੰਗ ਨਾਲ ਚਲਣ ਲਗੇ ਹਨ, ਜਿਸ ਤਰ੍ਹਾਂ ਕਿ ਪਹਿਲੀ ਸਰਕਾਰ ਚਲਦੀ ਸੀ ।

ਡਿਪਟੀ ਸਪੀਕਰ ਸਾਹਿਬ, ਮੈਂ ਆਪਦਾ ਧਿਆਨ ਇਕ ਹੋਰ ਗੱਲ ਵਲ ਦਿਵਾਉਣਾ ਚਾਹੁੰਦਾ ਹਾਂ। ਅੰਮ੍ਰਿਤਸਰ ਵਿਚ ਗੁਰੂ ਨਾਨਕ ਦੇਵ ਯੂਨੀਵਰਸਟੀ ਹੈ। ਉਹ ਯੂਨੀਵਰਸਿਟੀ ਆਪਣੇ ਰੂਲਾਂ ਦੇ ਮੁਤਾਬਕ ਕੰਮ ਨਹੀਂ ਕਰ ਸਕੀ ਕਿਉਂਕਿ ਪੰਜਾਬ ਸਰਕਾਰ ਨੇ ਉਨ੍ਹਾਂ ਦੀ ਐਡਮਨਿਸਟ੍ਰੇਸ਼ਨ ਵਿਚ ਮੁਦਾਖਲਤ ਕੀਤੀ। ਉਹ ਕਹਿੰਦੇ ਹਨ ਕਿ ਅਸੀਂ ਕੀ ਕਰੀਏ ਸਾਡੇ ਤੇ ਸਰਕਾਰ ਵਲੋਂ ਦਬਾਅ ਪਾਇਆ ਜਾ ਰਿਹਾ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਡਿਪਟੀ ਸਪੀਕਰ ਸਾਹਿਬ, ਇਹ ਜੋ ਕੁਝ ਕਹਿ ਰਹੇ ਹਨ ਉਹ ਸਰਾਸਰ ਗਲਤ ਕਹਿ ਰਹੇ ਹਨ ਔਰ ਬਿਲਕੁਲ ਇਰਰੈਲੇਵੈਂਟ ਬੋਲ ਰਹੇ ਹਨ। ਯੂਨੀਵਰਸਿਟੀ ਦਾ ਅਸੈਂਬਲੀ ਦੇ ਨਾਲ ਕੋਈ ਤੁਅੱਲਕ ਨਹੀਂ ਹੈ। ਇਹ ਅਟਾਨੋਮਸ ਬਾਡੀ ਹੈ।

**ਕਾਮਰੇਡ ਸੱਤ ਪਾਲ ਡਾਂਗ:** ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਪੀ. ਸੀ. ਐਸ. ਦਾ ਇਮਤਿਹਾਨ ਸਤੰਬਰ, 1976 ਵਿਚ ਹੋਇਆ। ਯੂ. ਪੀ. ਐਸ. ਸੀ. ਦਾ ਫੈਸਲਾ ਹੈ ਕਿ ਰਿਜ਼ਲਟ ਤਿੰਨ ਮਹੀਨਿਆਂ ਵਿਚ ਕਢਿਆ ਜਾਵੇ। ਪਰ ਪੰਜਾਬ ਸਰਕਾਰ ਨੇ ਉਨ੍ਹਾਂ ਨੂੰ ਹਦਾਇਤਾਂ ਕਰ ਦਿੱਤੀਆਂ ਕਿ ਇਹ ਰਿਜ਼ਲਟ ਨਾ ਕੱਢੇ ਜਾਣ। ਮੈਂ ਇਹ ਪੁਛਦਾ ਹਾਂ ਕਿ ਇਹ ਸਰਕਾਰ ਤਾਂ ਲੋਕਾਂ ਦੀ ਹਮਦਰਦ ਸਰਕਾਰ ਆਪਣੇ ਆਪ ਨੂੰ ਕਹਾਂਦੀ ਹੈ ਫਿਰ ਇਹ ਰਿਜ਼ਲਟ ਕਿਉਂ ਰੋਕ ਕੇ ਰਖੇ ਜਾਂਦੇ ਹਨ।

ਇਸੇ ਢੰਗ ਨਾਲ ਮੈਂ ਤੁਹਾਨੂੰ ਹੋਰ ਕਈ ਮਿਸਾਲਾਂ ਦੇ ਸਕਦਾ ਹਾਂ। ਮੇਰੇ ਕੋਲ ਇਹ ਅਖਬਾਰਾਂ ਦੀਆਂ ਕਟਿੰਗਜ਼ ਹਨ। ਮੈਂ ਸਾਬਤ ਕਰ ਸਕਦਾ ਹਾਂ। ਬਠਿੰਡੇ ਵਿਚ ਪਬਲਿਕ ਲਾਇਬ੍ਰੇਰੀ ਨੂੰ ਢਾਹ ਦਿੱਤਾ ਗਿਆ ਅਤੇ ਅੱਜ ਤਕ ਕਿਸੇ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਗਈ। ਅੱਜ ਪੰਜਾਬ ਵਿਚ ਕਈ ਐਮ. ਐਲ. ਏ. ਸੰਜੇ ਗਾਂਧੀ ਬਣ ਰਹੇ ਹਨ। ਇਹ ਮੈਂ ਨਹੀਂ ਕਹਿ ਰਿਹਾ। ਇਹ ਅਖਬਾਰਾਂ ਦੀਆਂ ਕਟਿੰਗਜ਼ ਮੇਰੇ ਕੋਲ ਹਨ। ਤੁਸੀਂ ਇਨ੍ਹਾਂ ਨੂੰ ਪੜ੍ਹ ਲਓ ਅਤੇ ਇਹ ਜਿਹੜੇ ਐਲੀਗੇਸ਼ਨਜ਼ ਲਗ ਰਹੇ ਹਨ ਕੋਈ ਵੀ ਇਸ ਨੂੰ ਰਿਫਿਊਟ ਨਹੀਂ ਕਰ ਸਕਦਾ।

**ਆਬਕਾਰੀ ਅਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ): ਡਿਪਟੀ ਸਪੀਕਰ ਸਾਹਿਬ, ਇਹ ਬਿਲਕੁਲ ਗਲਤ ਬਿਆਨੀ ਕਰ ਰਹੇ ਹਨ। ਇਨ੍ਹਾਂ ਨੇ ਕਿਹਾ ਹੈ ਕਿ ਬਠਿੰਡੇ ਵਿਚ ਕੋਈ ਲਾਇਬ੍ਰੇਰੀ ਢਾਹ ਦਿੱਤੀ ਗਈ। ਇਹ ਗਲਤ ਹੈ। ਉਥੇ ਇੱਕ ਲਾਇਬ੍ਰੇਰੀ ਹੈ ਅਤੇ ਉਸ ਦੀ ਇਮਾਰਤ ਉਸੇ ਤਰ੍ਹਾਂ ਖੜ੍ਹੀ ਹੈ ਅਤੇ ਕੋਈ ਨੁਕਸਾਨ ਨਹੀਂ ਹੋਇਆ ਹੈ।

**ਕਾਮਰੇਡ ਸੱਤ ਪਾਲ ਡਾਂਗ:** ਇਹ ਇੱਕ ਲਾਇਬ੍ਰੇਰੀ ਦੀ ਗਲ ਕਰਦੇ ਹਨ, ਇਥੇ ਤਾਂ ਬਹੁਤ ਕੁੱਝ ਹੋ ਰਿਹਾ ਹੈ ਅਤੇ ਕਿਸੇ ਦੇ ਖਿਲਾਫ ਕੋਈ ਕਾਰਵਾਈ ਨਹੀਂ ਕੀਤੀ ਜਾਂਦੀ। ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਇਹ ਦਾਅਵਾ ਕੀਤਾ ਹੈ ਕਿ ਬਾਈ ਇਲੈਕਸ਼ਨ ਦੇ ਨਤੀਜਿਆਂ ਨੇ ਇਹ ਸਾਬਤ ਕਰ ਦਿੱਤਾ ਹੈ ਕਿ ਪਬਲਿਕ ਇਸ ਸਰਕਾਰ ਦੇ ਹੱਕ ਵਿਚ ਹੈ। ਅਤੇ ਇਹ ਸਰਕਾਰ ਚੰਗੇ ਕੰਮ ਕਰ ਰਹੀ ਹੈ। ਡਿਪਟੀ ਸਪੀਕਰ ਸਾਹਿਬ, ਇਹ ਸਿਰਫ ਟਰੀਬਿਊਨ ਅਖਬਾਰ ਦੀ ਹੀ ਗਲ ਕਰਦੇ ਹਨ। ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਕੁਝ ਹੋਰ ਅਖਬਾਰਾਂ ਪੜ੍ਹਨ। ਉਹ ਕੀ ਕਹਿੰਦੀਆਂ ਹਨ ਇਸ ਸਰਕਾਰ ਦੇ ਬਾਰੇ ? ਉਹ ਹਿੰਦ ਸਮਾਚਾਰ ਪੜ੍ਹਨ, ਇਨ੍ਹਾਂ ਨੂੰ ਪਤਾ ਲਗੇਗਾ ਕਿ ਇਨ੍ਹਾਂ ਅਖਬਾਰਾਂ ਨੇ ਇਸ਼ ਇਲੈਕਸ਼ਨ ਦੇ ਬਾਰੇ ਕੀ ਲਿਖਿਆ ਹੈ ? ਇਸ ਵੇਲੇ ਕਾਂਗ੍ਰਸ ਦੇ ਦੋ ਟੋਟੇ ਹੋ ਰਹੇ ਹਨ, ਇਸ ਕਰਕੇ ਇਹ ਬੇਚੈਨੀ ਦਿਨ ਬਦਿਨ ਵੱਧ ਰਹੀ ਹੈ। ਇਸ ਵੇਲੇ ਜੋ ਕੁਝ ਇਸ ਸੂਬੇ ਵਿਚ ਹੋ ਰਿਹਾ ਹੈ ਉਸ ਤੇ ਇਹ ਕਿਸੇ ਤਰ੍ਹਾਂ ਵੀ ਪਰਦਾ ਨਹੀਂ ਪਾ ਸਕਦੇ। ਇਨ੍ਹਾਂ ਦੀਆਂ ਕਾਰਵਾਈਆਂ ਦਾ ਲੋਕਾਂ ਨੂੰ ਪਤਾ ਲਗ ਰਿਹਾ ਹੈ। ਪਰ ਹੁਣ ਇਹ ਕਮਿਊਨਿਸਟਾਂ ਤੇ ਇਲਜ਼ਾਮ ਲਾਉਂਦੇ ਹਨ। ਸਰਦਾਰ ਸ਼ਸ਼ਪਾਲ ਸਿੰਘ ਨੇ ਵੀ ਸਾਡੇ ਤੇ ਇਲਜ਼ਾਮ ਲਾਇਆ ਹੈ। ਪਰ ਮੈਂ ਚੈਲੇਂਜ ਕਰਦਾ ਹਾਂ ਕਿ ਐਮਰਜੈਂਸੀ ਦੇ ਵੇਲੇ ਐਮਰਜੈਂਸੀ ਦੀ ਜ਼ਿਆਦਤੀਆਂ ਦੇ ਖਿਲਾਫ ਸਿਰਫ ਕਮਿਊਨਿਸਟ ਹੀ ਲੜੇ, ਹੋਰ ਕੋਈ ਨਹੀਂ ਲੜਿਆ। ਅਸੀਂ ਹੀ ਉਨ੍ਹਾਂ ਜ਼ਿਆਦਤੀਆਂ ਦੇ ਖਿਲਾਫ ਅਵਾਜ਼ ਉਠਾਈ। ਉਸ ਵੇਲੇ ਇਹ ਤਾਂ ਜੇਲ੍ਹਾਂ ਵਿਚ ਬੈਠੇ ਸਨ ਅਤੇ ਮੁਆਫੀਆਂ ਮੰਗ ਮੰਗ ਕੇ ਬਾਹਰ ਆ ਰਹੇ ਸਨ। ਪ੍ਰੰਤੂ ਕਮਿਊਨਿਸਟਾਂ ਨੇ ਉਸ ਵੇਲੇ ਵੀ ਜ਼ਿਆਦਤੀਆਂ ਦਾ ਮੁਕਾਬਲਾ ਕੀਤਾ ਅਤੇ ਇਸ ਸਰਕਾਰ ਦੀਆਂ ਗਲਤ ਨੀਤੀਆਂ ਦੇ ਖਿਲਾਫ ਵੀ ਡੱਟ ਕੇ ਮੁਕਾਬਲਾ ਕਰਾਂਗੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਇਸ ਸਰਕਾਰ ਤੋਂ ਜਿਹੜੀਆਂ ਆਸਾਂ ਸੀ ਉਹ ਇਨ੍ਹਾਂ ਛੇ ਮਹੀਨਿਆਂ ਵਿਚ ਆਸਾਂ ਟੁਟ ਰਹੀਆਂ ਹਨ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ:** ** ** **

**Mr. Deputy Speaker:** It is no point of order.

**Expunged as ordered by the Chair

**ਕਾਮਰੇਡ ਸੱਤ ਪਾਲ ਡਾਂਗ** : ਜੋ ਇਨ੍ਹਾਂ ਨੇ ਕਿਹਾ ਹੈ ਇਹ ਸਰਾਸਰ ਗਲਤ ਹੈ । ਸਾਡਾ ਉਨ੍ਹਾਂ ਨਾਲ ਕੋਈ ਤੁਅੱਲਕ ਨਹੀਂ ਸੀ। ਇਹ ਆਪ ਪੁਲੀਟੀਕਲ ਪੱਤਾਬਾਜ਼ ਬਣ ਕੇ ਪ੍ਰਿੰਸੀਪਲ ਬਣੇ ਹਨ। ਅਖੀਰ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਹੁਣ ਸਮਾਂ ਕਹਿ ਰਿਹਾ ਹੈ ਕਿ ਦੇਸ਼ ਨੂੰ ਅੱਗੇ ਲੈ ਜਾਣਾ ਹੈ ਅਤੇ ਇਹ ਜਿਹੜੀਆਂ ਸਰਕਾਰ ਦੀਆਂ ਗਲਤ ਨੀਤੀਆਂ ਹਨ, ਅਸੀਂ ਇਸ ਦੇ ਖਿਲਾਫ ਲੜਾਂਗੇ। ਖੱਬੇ ਅਤੇ ਸੱਜੇ ਦੋਨੋਂ ਸ਼ਕਤੀਆਂ ਮਿਲ ਕੇ ਹੀ ਦੇਸ਼ ਨੂੰ ਅੱਗੇ ਲੈ ਜਾ ਸਕਦੀਆਂ ਹਨ।

## PERSONAL EXPLANATION BY PRINCIPAL OM PARKASH BAGGA

**प्रिंसीपल ओम प्रकाश बग्गा** : डिप्टी स्पीकर साहिब, डांग साहिब ने बोलते हुए मुझे कहा है कि मैं पोलीटीकल पत्ताबाज़ बनकर प्रिंसीपल बना हूं। मैं इस बात पर एतराज़ करता हूं। मैं तो पिछले 20 सालों से प्रिंसीपल बना आ रहा हूं। (विघ्न)

**ਕਾਮਰੇਡ ਸੱਤ ਪਾਲ ਡਾਂਗ**:ਐਜੂਕੇਸ਼ਨ ਕਾਲਜ ਦੇ ਪ੍ਰਿੰਸੀਪਲ ਬਣੇ ।

**प्रिंसीपल ओम प्रकाश बग्गा**: ऐजुकेशन कालिज का मैं प्रिंसीपल नहीं, मैं तो ऐडमिनि-स्ट्रेटिव अफसर हूं। ऐमरजैंसी के समय में उस कालिज के प्रधान का कतल करवाया गया। ऐमरजैंसी के दौरान ही उस कालेज पर कब्ज़ा किया गया, जिस से हमें अदालत ने बचाया। यह लोग कांग्रेस के साथ मिल कर संजय गांधी के साथ भी मिले रहे। अब यह किस ज़बान से बातें कर रहे हैं ?

## DISCUSSION ON GOVERNOR'S ADDRESS (*Resumption*)

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜੋ ਬਾਦਲ ਦੀ ਸਰਕਾਰ ਨੇ ਟਿਟੂਲਰ ਹੈਡ ਗਵਰਨਰ ਸਾਹਿਬ ਰਾਹੀਂ ਜੋ ਐਡਰੈਸ ਪੇਸ਼ ਕੀਤਾ ਹੈ ਉਹ ਬਹੁਤ ਚੰਗਾ ਐਡਰੈਸ ਪੇਸ਼ ਕੀਤਾ ਹੈ। ਵਿਰੋਧੀ ਪਾਰਟੀ ਵਾਲਿਆਂ ਨੇ ਤਾਂ ਇਸ ਦੀ ਮੁਖਾਲਫਤ ਕਰਨੀ ਸੀ ਅਤੇ ਕਰਨੀ ਵੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਲੋਕਾਂ ਨੂੰ ਦਸਣਾ ਹੈ ਕਿ ਅਸੀਂ ਤੁਹਾਡੇ ਵਫਾਦਾਰ ਹਾਂ। ਪਰੰਤੂ ਇਨ੍ਹਾਂ ਨੇ ਉਨ੍ਹਾਂ ਲੋਕਾਂ ਲਈ ਜਿਹੜੇ ਪਿਛੇ ਕੰਮ ਕੀਤੇ ਉਸ ਤੇ ਅੱਜ ਵੀ ਲੋਕੀ ਆਂਸੂ ਬਹਾ ਰਹੇ ਹਨ। ਇਨ੍ਹਾਂ ਨੇ ਜਿਸ ਤਰੀਕੇ ਨਾਲ ਸਟੈਰੇਲਾਈਜੇਸ਼ਨ ਕੀਤੀ, ਸੰਜੇ ਗਾਂਧੀ ਦੇ ਨਾਂ ਤੇ ਨੱਚਦੇ ਰਹੇ ਅਤੇ ਉਸ ਦੇ ਆਉਣ ਤੇ ਜਿਸ ਤਰੀਕੇ ਨਾਲ ਪੰਜਾਬ ਦਾ ਪੈਸਾ ਖਰਚ ਕੀਤਾ ਜਾਂਦਾ ਰਿਹਾ, ਇਹ ਸਭ ਲੋਕ ਜਾਣਦੇ ਹਨ । ਇਸ ਨਾਲ ਪੰਜਾਬ ਦਾ ਬਹੁਤ ਭਾਰੀ ਨੁਕਸਾਨ ਹੋਇਆ ਹੈ। ਇਸੇ ਤਰ੍ਹਾਂ ਹੀ ਕੇਰੇਲਾ ਵਿਚ ਜਿਹੜਾ ਹਾਲ ਹੋਇਆ ਹੈ ਉਹ ਸਭ ਲੋਕੀਂ ਜਾਣਦੇ ਹਨ। ਇਨ੍ਹਾਂ ਨੇ ਕਾਂਸਟੀਚਿਊਸ਼ਨ ਦਾ ਜੋ ਹਾਲ ਬਣਾਇਆ, ਉਹ ਬਿਆਨ ਨਹੀਂ ਕੀਤਾ ਜਾ ਸਕਦਾ। ਇਸ ਕਰਕੇ ਹੀ ਇਹ ਸਰਕਾਰ ਬੁਰੀ ਤਰ੍ਹਾਂ ਫੇਲ੍ਹ ਹੋਈ ਹੈ । ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਜਦੋਂ ਤੁਸੀਂ ਵੀ ਜੇਲ੍ਹ ਵਿਚ ਸੀ ਤਾਂ ਤੁਹਾਨੂੰ ਕਿਸੇ ਨੂੰ ਮਿਲਣ ਤਕ ਨਹੀਂ ਦਿੱਤਾ ਅਤੇ ਜੇਲ੍ਹਾਂ ਵਿਚ ਸੁੱਟੀ ਰਖਿਆ। ਉਸ ਦੀ ਹੀ ਸਜ਼ਾ ਇਹ ਅੱਜ ਭੁਗਤ ਰਹੇ ਹਨ। ਜਿਹੜੀ ਪਾਰਟੀ 30 ਸਾਲ ਲਗਾਤਾਰ ਇਥੇ ਚਲਦੀ ਰਹੀ ਉਹ ਅੱਜ ਕਿਸ ਤਰ੍ਹਾਂ ਨਾਲ ਡਿਵਾਈਡ ਹੋ ਚੁੱਕੀ ਹੈ। ਇਲੈਕਸ਼ਨਾਂ ਦੇ ਵਿਚ ਕਾਂਗ੍ਰਸ ਦਾ ਲੋਕਾਂ ਨੇ ਵਿਰੋਧ ਕੀਤਾ। ਪੰਜਾਬ ਦੀ ਜਨਤਾ ਨੂੰ ਹੁਣ ਪਤਾ ਲਗ ਗਿਆ ਹੈ ਕਿ ਕੌਣ ਉਨ੍ਹਾਂ ਦੇ ਵਫਾਦਾਰ ਹਨ ਔਰ ਕੌਣ ਉਨ੍ਹਾਂ ਦੇ ਦੁਸ਼ਮਣ ਹਨ। ਨਵੀਂ ਸਰਕਾਰ ਨੇ ਆਉਂਦੇ ਹੀ ਬੜੇ ਫੈਸਲੇ ਕੀਤੇ। ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਲੋਕਾਂ ਨਾਲ ਜ਼ਿਆਦਤੀਆਂ ਹੋਈਆਂ ਸਨ, ਉਨ੍ਹਾਂ ਨੂੰ ਕਿਸ ਤਰ੍ਹਾਂ ਨਾਲ ਉਸ ਤੋਂ ਛੁਟਕਾਰਾ ਦਿਵਾਇਆ ਅਤੇ ਉਨ੍ਹਾਂ ਦੇ ਹੱਕ ਉਨ੍ਹਾਂ ਨੂੰ ਵਾਪਸ ਦਿੱਤੇ। ਪੰਜਾਬ ਦੇ ਵਿੱਚ ਸੰਜੈ ਗਾਂਧੀ ਦੇ ਆਉਣ ਤੇ ਕਿਸ ਤਰੀਕੇ ਨਾਲ ਪੈਸਾ ਖਰਚ ਕੀਤਾ ਜਾਂਦਾ ਰਿਹਾ, ਇਹ ਸਭ ਲੋਕ ਜਾਣਦੇ ਹਨ। ਇਸ ਦੇ ਵਾਸਤੇ ਕਿਸ ਤਰੀਕੇ ਦੇ ਨਾਲ ਪੰਜਾਬ ਦੇ ਤਰੱਕੀ ਦੇ ਕੰਮ ਰੋਕੇ ਗਏ ਅਤੇ ਜਿਹੜਾ ਪੈਸਾ ਕਿਸੇ ਡਿਵੈਲਪਮੈਂਟ

[ਸਰਦਾਰ ਦਲੀਪ ਸਿੰਘ ਪਾਂਧੀ]

ਦੇ ਕੰਮਾਂ ਵਾਸਤੇ ਈਅਰ ਮਾਰਕ ਵੀ ਕੀਤਾ ਸੀ, ਉਹ ਉਥੇ ਖਰਚ ਨਾ ਕਰਕੇ ਸੰਜੇ ਗਾਂਧੀ ਦੇ ਆਉਣ ਤੇ ਖਰਚ ਕਰਦੇ ਰਹੇ। ਇਸ ਦੇ ਵਾਸਤੇ ਪਿਛਲੀ ਸਰਕਾਰ ਨੇ ਸਾਰੇ ਡਿਵੈਲਪਮੈਂਟ ਦੇ ਕੰਮਾਂ ਨੂੰ ਇਗਨੋਰ ਕੀਤਾ। ਜਿਸ ਵੇਲੇ ਵੀ ਸੰਜੈ ਗਾਂਧੀ ਪੰਜਾਬ ਵਿਚ ਆਉਂਦਾ ਰਿਹਾ, ਸਿਰਫ ਪੈਸਾ ਹੀ ਨਹੀਂ ਖਰਚ ਕੀਤਾ ਗਿਆ ਬਲਕਿ ਸਰਕਾਰੀ ਮਸ਼ੀਨਰੀ ਵੀ ਯੂਜ਼ ਕੀਤੀ ਜਾਂਦੀ ਰਹੀ। ਸਰਕਾਰੀ ਮਸ਼ੀਨਰੀ ਲੋਕਾਂ ਨੂੰ ਜ਼ਬਰਦਸਤੀ ਇਕੱਠਾ ਕਰਕੇ ਜਲਸਿਆਂ ਤੇ ਲੈ ਜਾਂਦੀ ਸੀ। ਸਾਡੇ ਪਹਿਲੇ ਮੁੱਖ ਮੰਤਰੀ ਸਾਹਿਬ ਇਹ ਕਿਹਾ ਕਰਦੇ ਸਨ ਕਿ ਜਿੰਨਾ ਚਿਰ ਤਕ ਇੱਕ ਲੱਖ ਬੰਦਾ ਇਕੱਠਾ ਨਾ ਹੋਵੇ ਮੈਂ ਤਕਰੀਰ ਨਹੀਂ ਕਰ ਸਕਦਾ, ਮੇਰੀ ਜ਼ਬਾਨ ਨਹੀਂ ਖੁਲਦੀ। ਅੱਜ ਲੋਕਾਂ ਨੇ ਇਨ੍ਹਾਂ ਨੂੰ ਇਨ੍ਹਾਂ ਦੇ ਇਨ੍ਹਾਂ ਕੰਮਾਂ ਦੀ ਸਜ਼ਾ ਦਿੱਤੀ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਕਾਂਸਟੀਚਿਊਸ਼ਨ ਇਨ੍ਹਾਂ ਨੇ ਸਕਰੈਪ ਕਰਕੇ ਰਖ ਦਿੱਤਾ ਸੀ, ਉਸ ਨੂੰ ਇਸ ਸਰਕਾਰ ਨੇ ਮੁੜ ਤੋਂ ਬਹਾਲ ਕਰ ਦਿੱਤਾ। ਹਾਈ ਕੋਰਟ ਅਤੇ ਸੁਪ੍ਰੀਮ ਕੋਰਟ ਦੇ ਜੱਜ ਅੱਜ ਫਰੀ ਹਨ। ਹਰ ਬੰਦੇ ਨੂੰ ਪੂਰਾ ਹੱਕ ਹੈ ਅਤੇ ਆਰਟੀਕਲ-19 ਬਹਾਲ ਕਰ ਦਿੱਤਾ ਗਿਆ ਹੈ।

ਡਿਪਟੀ ਸਪੀਕਰ ਸਾਹਿਬ, ਕਾਂਸਟੀਚਿਊਸ਼ਨ ਨੂੰ ਸਕਰੈਪ ਕਰਨ ਕਰਕੇ ਹੀ ਲੋਕ ਬੋਲ ਨਹੀਂ ਸਨ ਸਕਦੇ, ਪਰ ਹੁਣ ਸਾਡੀ ਸਰਕਾਰ ਨੇ ਲੋਕਾਂ ਦੇ ਹੱਕ ਵਾਪਸ ਕਰ ਦਿੱਤੇ ਹਨ ਜਿਹੜੇ ਐਮਰਜੈਂਸੀ ਦੇ ਵਿਚ ਖੋਹ ਲਏ ਸਨ। ਸਾਡੀ ਸਰਕਾਰ ਨੇ ਕਾਮਿਆਂ ਨੂੰ ਬੋਲਣ ਅਤੇ ਧਰਨਾ ਅਤੇ ਹੜਤਾਲਾਂ ਕਰਨ ਦੇ ਹੱਕ ਤੋਂ ਇਲਾਵਾ ਮਜ਼ਦੂਰਾਂ ਨੂੰ ਬੋਨਸ ਦਿਤਾ ਹੈ ਅਤੇ ਇਸ ਦੇ ਨਾਲ ਅਸੀਂ ਹੋਰ ਵੀ ਸਹੂਲਤਾਂ ਦੇ ਰਹੇ ਹਾਂ। ਜਿਹੜੀਆਂ ਉਨ੍ਹਾਂ ਦੀਆਂ ਮੰਗਾਂ ਹਨ ਉਨ੍ਹਾਂ ਨੂੰ ਪ੍ਰਵਾਨ ਕੀਤਾ ਜਾ ਰਿਹਾ ਹੈ। ਇਹ ਸੀ. ਪੀ. ਆਈ. ਵਾਲੇ ਕਾਂਗਰਸ ਪਾਰਟੀ ਦੇ ਨਾਲ ਭਾਈਚਾਰਾ ਐਮਰਜੈਂਸੀ ਦੇ ਵਿਚ ਪਾ ਕੇ ਬੈਠੇ ਰਹੇ ਸਨ। ਘੱਟ ਤੋਂ ਘੱਟ 100 ਕਰੋੜ ਰੁਪਿਆ ਜਿਹੜਾ ਪਾਕਿਸਤਾਨ ਨੂੰ ਦੇਣਾ ਪਿਆ ਉਹ ਸਾਨੂੰ ਘਾਟਾ ਪਿਆ। ਇਹ ਸਾਰੀਆਂ ਇਨ੍ਹਾਂ ਲੋਕਾਂ ਦੀਆਂ ਬਰਕਤਾਂ ਹਨ। ਪਿਛਲੀ ਸਰਕਾਰ ਨੇ 97 ਕਰੋੜ ਰੁਪਏ ਦਾ ਘਾਟਾ ਪੰਜਾਬ ਦੀ ਸਰਕਾਰ ਨੂੰ ਦਿਤਾ, ਜਿਸ ਦਾ ਸਾਹਮਣਾ ਕਰਨਾ ਪੈ ਰਿਹਾ ਹੈ, ਪਰ ਫਿਰ ਵੀ ਮੇਰੀ ਸਰਕਾਰ ਨੇ ਬਹੁਤ ਚੰਗੇ ਕੰਮ ਕੀਤੇ ਹਨ, ਜਿਸ ਦੇ ਨਾਲ ਪੰਜਾਬ ਦੀ ਜਨਤਾ ਨੂੰ ਸਹੂਲਤਾਂ ਮਿਲਣਗੀਆਂ। ਬੇਸ਼ਕ ਇਹ ਲੋਕਾਂ ਦੇ ਬੜੇ ਹਿਤੈਸ਼ੀ ਬਣੇ ਬੈਠੇ ਹਨ। ਇਹ ਪੀ. ਆਰ. ਟੀ. ਸੀ. ਦੇ ਵਿਚ ਫੇਲ੍ਹ ਹੋਏ ਅਤੇ ਪੰਜਾਬ ਰੋਡਵੇਜ਼ ਦੇ ਵਿਚ ਵੀ ਫੇਲ੍ਹ ਹੋਏ ਸਨ। ਥੀਨ ਡੈਮ ਨਾ ਬਣਨ ਕਰਕੇ ਸਾਡਾ ਪਾਣੀ ਜ਼ਾਇਆ ਹੁੰਦਾ ਰਿਹਾ ਅਤੇ ਪਾਕਿਸਤਾਨ ਨੂੰ ਜਾਂਦਾ ਰਿਹਾ। ਇਸ ਨਾਲ 100 ਕਰੋੜ ਰੁਪਏ ਦਾ ਨੁਕਸਾਨ ਵੀ ਹੋਇਆ। ਹੁਣ ਇਸ ਥੀਨ ਡੈਮ ਦੇ ਨਾਲ ਕਾਫੀ ਮਸਲੇ ਹੱਲ ਹੋਣਗੇ, ਲੋਕਾਂ ਨੂੰ ਪਾਣੀ ਅਤੇ ਬਿਜਲੀ ਮਿਲੇਗੀ ਅਤੇ ਜ਼ਰੂਰੀ ਚੀਜ਼ਾਂ ਦੀ ਘਾਟ ਨੂੰ ਵੀ ਪੂਰਾ ਕਰੇਗੀ। ਕਾਮਿਆਂ ਨੂੰ ਰੋਟੀ ਮਿਲੇਗੀ। ਮੈਂ ਇਕ ਗੱਲ ਹੋਰ ਦੱਸਣੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜੇ ਵ੍ਹਾਈਟ ਐਲੀਫੈਂਟ ਪੰਜਾਬ ਰਾਜ ਬਿਜਲੀ ਬੋਰਡ ਦੇ ਵਿਚ ਰੱਖੇ ਹੋਏ ਸਨ, ਉਨ੍ਹਾਂ ਨੂੰ ਹੁਣ ਖਤਮ ਕਰ ਦਿਤਾ ਗਿਆ ਹੈ। ਉਹ ਕਰੋੜਾਂ ਰੁਪਏ ਦੀਆਂ ਕਾਰਾਂ ਸੰਭਾਲੀ ਬੈਠੇ ਸਨ। ਇਨ੍ਹਾਂ ਵ੍ਹਾਈਟ ਐਲੀਫੈਂਟਾਂ ਨੇ ਲੋਕਾਂ ਨੂੰ ਕੁਨੈਕਸ਼ਨ ਦੇਣ ਦੇ ਭੁਲੇਖੇ ਵਿਚ ਹਜ਼ਾਰਾਂ ਰੁਪਏ ਲੋਕਾਂ ਦੇ ਜਮ੍ਹਾਂ ਕਰਕੇ ਰੱਖ ਛੱਡੇ। ਪਿਛਲੇ 30 ਸਾਲਾਂ ਦੇ ਮਿਸਮੈਨੇਜਮੈਂਟ ਦੇ ਕਾਰਣ ਹੀ ਅਤੇ ਮਿਸਯੂਜ਼ ਆਫ ਪਾਵਰ ਦੇ ਕਾਰਣ ਹੀ ਪਿਛਲੀ ਹੁਕਮਰਾਨ ਪਾਰਟੀ ਡਿਵਾਈਡ ਹੋ ਗਈ ਹੈ। ਮੈਨੂੰ ਬੜੀ ਹੈਰਾਨਗੀ ਹੁੰਦੀ ਸੀ ਕਿ ਕਾਂਗਰਸੀ ਭਰਾ ਹਰੀਜਨਾਂ ਦਾ ਨਾਂ ਲੈ ਕੇ ਐਕਸਪਲਾਇਟੇਸ਼ਨ ਪੈਦਾ ਕਰਦੇ ਰਹੇ ਹਨ ਜਦ ਕਿ ਸਾਡੇ ਸੰਵਿਧਾਨ ਦੇ ਵਿਚ ਹਰੀਜਨ ਦਾ ਕੋਈ ਲਫਜ਼ ਨਹੀਂ ਹੈ। ਇਸੇ ਐਕਸਪਲਾਇਟੇਸ਼ਨ ਦੇ ਕਾਰਣ ਹੀ ਇਹ ਰਾਜ ਕਰਦੇ ਰਹੇ ਸਨ। ਮੈਂ ਆਪ ਖੁਦ ਸ਼ੈਡਿਊਲਡ ਕਾਸ਼ਟ ਨਾਲ ਸਬੰਧ ਰੱਖਦਾ ਹਾਂ। ਪਿਛਲੀ ਸਰਕਾਰ ਨੇ ਕਿਹਾ ਕਿ ਅਸੀਂ ਪਲਾਟ ਹਰੀਜਨਾਂ ਨੂੰ

ਦਿਤੇ ਹਨ, ਮੈਨੂੰ ਨਹੀਂ ਪਤਾ ਕਿ ਕਿਸੇ ਸੱਜਣ ਨੂੰ ਪਲਾਟ ਮਿਲੇ ਵੀ ਹਨ ਕਿ ਨਹੀਂ । ਇਹ ਸਾਰਾ ਪ੍ਰੋਗਰਾਮ ਕਾਗਜ਼ਾਂ ਦੇ ਵਿਚ ਹੈ ਅਤੇ ਅਸਲੀਅਤ ਵਿਚ ਕੁਝ ਹੋਰ ਹੀ ਹੈ । ਉਹ ਪਾਲਿਸੀ ਅਮਲ ਦੇ ਵਿਚ ਨਹੀਂ ਆਈ । ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਕੋਈ ਕਾਨੂੰਨ ਬਣਾ ਦੇਣ ਤਾਕਿ ਕਾਨੂੰਨੀ ਤੌਰ ਤੇ ਹੱਕਦਾਰ ਬਣ ਜਾਣ । ਬਾਕੀ ਜਿਹੜੀ ਰਿਜ਼ਰਵੇਸ਼ਨ ਦੀ ਪਾਲਿਸੀ ਹੈ, ਜਿਵੇਂ ਕਿ ਸਾਡੇ ਸੰਵਿਧਾਨ ਦੇ ਆਰਟੀਕਲ 15 ਦੀ ਸਬ-ਕਲਾਜ਼ 4 ਅਤੇ ਆਰਟੀਕਲ 16 ਦੀ ਸਬ-ਕਲਾਜ਼ 4 ਅਤੇ ਨਾਲ ਹੋਰ ਆਰਟੀਕਲਜ਼ ਵੀ ਹਨ ਜਿਹੜੇ ਸ਼ੈਡਿਊਲਡ ਕਾਸਟ ਅਤੇ ਵੀਕਰ ਸੈਕਸ਼ਨ ਲਈ ਪ੍ਰੋਵਾਈਡ ਕੀਤੇ ਹੋਏ ਹਨ, ਇਹ ਇਨ੍ਹਾਂ ਗਰੀਬ ਲੋਕਾਂ ਦੀ ਐਡਵਾਂਸਮੈਂਟ ਲਈ ਹਨ । ਇਸ ਦੇ ਨਾਲ ਇਕ ਗੱਲ ਮੈਂ ਹੋਰ ਕਹਿ ਦੇਣੀ ਚਾਹੁੰਦਾ ਹਾਂ ਕਿ ਸਾਡੇ ਨਾ ਸੁਪਰੀਮ ਕੋਰਟ ਦੇ ਵਿਚ, ਨਾ ਹਾਈ ਕੋਰਟ ਦੇ ਵਿਚ ਨਾ ਰਾਜਦੂਤਾਂ ਦੇ ਵਿਚ ਕੋਈ ਸ਼ੈਡਿਊਲਡ ਕਾਸਟ ਭਰਤੀ ਕੀਤਾ ਹੈ ਅਤੇ ਸ਼ਾਇਦ ਇੱਕ ਅੱਧਾ ਕਿਸੇ ਸਟੇਟ ਵਿਚ ਭਾਵੇਂ ਕੋਈ ਗਵਰਨਰ ਲਗਾਇਆ ਹੋਵੇ । ਸ਼ੈਡਿਊਲਡ ਕਾਸਟਾਂ ਦੇ ਵਿਚ ਕਾਫੀ ਆਦਮੀ ਹਨ ਜਿਹੜੇ ਪੜ੍ਹੇ ਲਿਖੇ ਹੋਏ ਹਨ ਪਰ ਉਨ੍ਹਾਂ ਨੂੰ ਮੌਕਾ ਨਹੀਂ ਦਿਤਾ ਜਾਂਦਾ ਹੈ । ਪਿਛੇ ਐਮਰਜੈਂਸੀ ਦੇ ਦੌਰਾਨ ਕਾਫੀ ਕੇਸਿਜ਼ ਸਟੈਰੇਲਾਈਜੇਸ਼ਨ ਦੇ ਨੋਟਿਸ ਵਿਚ ਆਏ ਹਨ । ਕਈ ਲੋਕ ਮਰ ਵੀ ਗਏ । ਹੁਣ ਪੰਜਾਬ ਦੀ ਜਨਤਾ ਇਨ੍ਹਾਂ ਦੇ ਨਾਲ ਨਹੀਂ ਹੈ । ਮੈਂ ਆਪਣੀ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਬਾਕੀ ਦੇ ਜਿਹੜੇ ਮਸਲੇ ਰਹਿ ਗਏ ਹਨ ਉਨ੍ਹਾਂ ਨੂੰ ਵੀ ਹੱਲ ਕਰਨ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ ਅਤੇ ਆਪਣੇ ਰਿਸੋਰਸਿਜ਼ ਨੂੰ ਵਧਾ ਕੇ ਚੰਗੇ ਕਦਮ ਚੁਕਣ ਦੀ ਹੋਰ ਲੋੜ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਤੁਸੀਂ ਰੂਰਲ ਇਨਟੈਗਰੇਟਿਡ ਡਿਵੈਲਪਮੈਂਟ ਪ੍ਰੋਗਰਾਮ ਚਲਾਇਆ ਹੈ, ਇਸ ਦੇ ਵਿਚ ਇਹ ਵੀ ਪ੍ਰੋਵੀਜ਼ਨ ਹੋਣੀ ਚਾਹੀਦੀ ਹੈ ਤਾਂ ਕਿ ਜਿਹੜੀਆਂ ਧਰਮਸ਼ਾਲਾ ਬਣਾਈਆਂ ਜਾਣ ਉਨ੍ਹਾਂ ਦੀ ਮੈਨਟੇਨੈਂਸ ਵੀ ਹੁੰਦੀ ਰਹੇ । ਇਸ ਦਾ ਪ੍ਰਬੰਧ ਸਰਕਾਰੀ ਤੌਰ ਤੇ ਹੋਣਾ ਚਾਹੀਦਾ ਹੈ । ਇਸੇ ਤਰ੍ਹਾਂ ਸੰਵਿਧਾਨ ਦੇ ਵਿਚ ਫਰੀ ਐਜੂਕੇਸ਼ਨ ਦੀ ਪ੍ਰੋਵੀਜ਼ਨ ਹੈ। ਇਸ ਫਰੀ ਐਜੂਕੇਸ਼ਨ ਨੂੰ ਗਰੀਬਾਂ ਦੇ ਬੱਚਿਆਂ ਨੂੰ ਪ੍ਰੋਵਾਈਡ ਕਰਨ ਵੱਲ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ, ਕਿਉਂਕਿ ਬਹੁਤ ਸਾਰੇ ਗਰੀਬਾਂ ਦੇ ਬੱਚੇ ਵਿਦਿਆ ਤੋਂ ਬਗੈਰ ਹੀ ਰਹਿ ਜਾਂਦੇ ਹਨ ਅਤੇ ਵੇਲ੍ਹੇ ਤੁਰੇ ਫਿਰਦੇ ਹਨ । ਪਿਛਲੀ ਸਰਕਾਰ ਦੀਆਂ ਇਹ ਹਦਾਇਤਾਂ ਸਨ ਕਿ ਭਾਵੇਂ ਕੋਈ ਬੱਚਾ ਸਕੂਲ ਆਉਂਦਾ ਹੈ ਜਾਂ ਨਹੀਂ, ਉਸ ਨੂੰ ਪਾਸ ਕਰ ਦਿਉ। ਮੈਨੂੰ ਇਨ੍ਹਾਂ ਹਦਾਇਤਾਂ ਦੇ ਬਾਰੇ ਪਤਾ ਹੈ । ਇਸ ਦਾ ਮੇਨ ਕਾਰਣ ਸੀ ਕਿ ਗਰੀਬਾਂ ਦੇ ਛੋਟੇ ਛੋਟੇ ਬੱਚੇ ਸਕੂਲਾਂ ਵਿਚ ਨਹੀਂ ਜਾਂਦੇ ਸਨ । ਇਨ੍ਹਾਂ ਨੇ 14 ਸਾਲ ਤੱਕ ਦੇ ਬੱਚੇ ਨੂੰ ਸਕੂਲ ਵਿਚ ਵਿਦਿਆ ਦੇਣ ਲਈ ਕਿਹਾ ਹੋਇਆ ਸੀ ਪਰ ਉਹ ਵਿਚਾਰੇ ਗਰੀਬਾਂ ਦੇ ਬੱਚੇ ਜਿਹੜੇ 14 ਸਾਲ ਦੀ ਉਮਰ ਤੱਕ ਸਨ ਸਕੂਲ ਨਹੀਂ ਜਾਂਦੇ ਸਨ ਅਤੇ ਨੌਕਰੀਆਂ ਕਰਦੇ ਸਨ । ਇਨ੍ਹਾਂ ਨੇ ਐਡਮਨਿਸਟਰੇਸ਼ਨ ਦਾ ਬੁਰਾ ਹਾਲ ਕੀਤਾ ਹੋਇਆ ਸੀ । ਇਸ ਵਿਦਿਅਕ ਢਾਂਚੇ ਨੂੰ ਬਦਲਣ ਦੀ ਲੋੜ ਹੈ । ਮੈਂ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਜੇ ਤੁਸੀਂ ਕੌਮ ਦੀ ਤਰੱਕੀ ਕਰਨੀ ਹੈ ਤਾਂ ਐਜੂਕੇਸ਼ਨ ਹਰ ਇਕ ਨੂੰ ਦਿਉ ਅਤੇ ਇਸ ਵੱਲ ਜ਼ਿਆਦਾ ਤੋਂ ਜ਼ਿਆਦਾ ਧਿਆਨ ਦਿਤਾ ਜਾਵੇ । ਇਹ ਜਿਹੜੇ ਪਬਲਿਕ ਸਕੂਲਜ਼ ਰਾਜ ਦੇ ਵਿਚ ਹਨ ਇਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਤਾਕਿ ਡੈਮੋਕਰੈਸੀ ਦੇ ਵਿਚ ਸਾਰਿਆਂ ਨੂੰ ਇੱਕ ਤਰ੍ਹਾਂ ਦੀ ਐਜੂਕੇਸ਼ਨ ਮਿਲ ਸਕੇ ਨਾ ਕਿ ਕਿਸੇ ਨੂੰ ਚੰਗੀ ਔਰ ਕਿਸੇ ਨੂੰ ਮਾੜੀ ਮਿਲੇ । ਐਜੂਕੇਸ਼ਨ ਸਾਰਿਆਂ ਨੂੰ ਇਕ ਤਰ੍ਹਾਂ ਦੀ ਮਿਲਣੀ ਚਾਹੀਦੀ ਹੈ । ਇਹ ਬੜੀ ਜ਼ਰੂਰੀ ਗੱਲ ਕਰਨ ਵਾਲੀ ਹੈ ।

ਇਸ ਤੋਂ ਇਲਾਵਾ ਮੈਂ ਅਨਇੰਪਲਾਇਮੈਂਟ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ । ਇਹ ਬੇਰੁਜ਼ਗਾਰੀ ਬਹੁਤ ਵਧੀ ਹੋਈ ਹੈ, ਇਤਨੀਆਂ ਨੌਕਰੀਆਂ ਨਹੀਂ ਹਨ । ਇਸ ਲਈ ਇਸ ਬਾਰੇ

ਸਰਦਾਰ ਦਲੀਪ ਸਿੰਘ ਪਾਂਧੀ]

ਮੇਰੀ ਇੱਕ ਤਜਵੀਜ਼ ਇਹ ਹੈ ਕਿ ਰਿਟਾਇਰਮੈਂਟ ਦੀ ਉਮਰ 58 ਤੋਂ ਘਟਾ ਕੇ 50 ਸਾਲ ਕਰ ਦਿੱਤੀ ਜਾਵੇ ਤਾਂ ਜਾ ਕੇ ਇਹ ਅਨਇੰਪਲਾਇਮੈਂਟ ਦੂਰ ਹੋ ਸਕੇਗੀ। ਇਹ ਬੜੇ ਸੀਰੀਅਸ ਮਸਲੇ ਹਨ। ਜਿਹੜੇ ਕਿ ਇਸ ਢੰਗ ਨਾਲ ਹੱਲ ਕੀਤੇ ਜਾ ਸਕਦੇ ਹਨ। ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੜ੍ਹੇ ਲਿਖੇ ਨੌਜਵਾਨਾਂ ਨੂੰ ਐਸੇ ਕੰਮਾਂ ਦੇ ਵਿਚ ਸਿਖਲਾਈ ਦੇਣੀ ਚਾਹੀਦੀ ਹੈ ਅਤੇ ਉਨ੍ਹਾਂ ਨੂੰ ਆਪਣਾ ਕੰਮ ਕਾਰ ਕਰਨ ਲਈ ਮਾਲੀ ਸਹਾਇਤਾ ਦੇਣੀ ਚਾਹੀਦੀ ਹੈ ਤਾ ਕਿ ਉਹ ਆਪਣੇ ਪੈਰਾਂ ਤੇ ਖੜੇ ਹੋ ਸਕਣ। ਇਸ ਦੇ ਨਾਲ ਹੀ ਮੇਰੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਜਿਹੜੇ ਪੜ੍ਹੇ ਲਿਖੇ ਬੇਰੋਜ਼ਗਾਰ ਨੌਜਵਾਨ ਹਨ ਉਨ੍ਹਾਂ ਨੂੰ ਬੱਸਾਂ ਦੇ ਪਰਮਿੱਟ ਦੇ ਕੇ ਬੇ-ਰੋਜ਼ਗਾਰੀ ਨੂੰ ਦੂਰ ਕੀਤਾ ਜਾਵੇਗਾ। ਇਸ ਮਸਲੇ ਨੂੰ ਹੱਲ ਕਰਨ ਲਈ ਹੋਰ ਸਟੈਪਸ ਚੁਕਣ ਦੀ ਲੋੜ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਜਦੋਂ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਹੋਈਆਂ ਸਨ ਤਾਂ ਉਦੋਂ ਇਨ੍ਹਾਂ ਨੇ ਲੋਕਾਂ ਨੂੰ ਗੁਮਰਾਹ ਕਰਨ ਵਾਸਤੇ ਅਤੇ ਵੋਟਾਂ ਲੈਣ ਵਾਸਤੇ ਪੈਨਸ਼ਨਾਂ ਲਈ ਕੈਂਪ ਪਿੰਡਾਂ ਦੇ ਵਿੱਚ ਲਗਵਾਏ ਸਨ ਅਤੇ ਉਸ ਵਕਤ ਉਥੇ ਸਰਕਾਰੀ ਅਫਸਰ ਫਾਰਮਾਂ ਨੂੰ ਤਸਦੀਕ ਕਰ ਦਿੰਦੇ ਸਨ। ਮੈਂ ਕਹਿੰਦਾ ਹਾਂ ਕਿ ਉਹ ਸਾਰੇ ਫਾਰਮ ਦੁਬਾਰਾ ਪਿੰਡਾਂ ਦੇ ਵਿਚ ਹੀ ਤਸਦੀਕ ਹੋਣੇ ਚਾਹੀਦੇ ਹਨ ਕਿਉਂਕਿ ਕਈ ਐਸੇ ਕੇਸਿਜ਼ ਹਨ ਜਿਹੜੇ ਡਿਜ਼ਰਵ ਵੀ ਨਹੀਂ ਕਰਦੇ ਔਰ ਪੈਨਸ਼ਨ ਲੈ ਰਹੇ ਹਨ। ਜਿਵੇਂ ਬੁਢਾਪਾ ਪੈਨਸ਼ਨ, ਵਿਧਵਾ ਪੈਨਸ਼ਨ ਅਤੇ ਬੱਚਿਆਂ ਦੇ ਵਾਸਤੇ ਪੈਨਸ਼ਨਾਂ ਹਨ। ਇਨ੍ਹਾਂ ਦੀਆਂ ਦੁਬਾਰਾ ਵੈਰੀਫੀਕੇਸ਼ਨਜ਼ ਹੋਣ ਦੀ ਲੋੜ ਹੈ ਕਿਉਂਕਿ ਇਸ ਦੇ ਵਿਚ ਬੜੇ ਵੱਡੇ ਪੈਮਾਨੇ ਤੇ ਹੇਰਾ ਫੇਰੀ ਹੋਈ ਸੀ। ਇਹ ਹੇਰਾ ਫੇਰੀ ਹੋ ਰਹੀ ਹੈ ਅਤੇ ਹੋਣ ਦਾ ਡਰ ਵੀ ਹੈ। ਪਿਛਲੇ ਸੈਸ਼ਨ ਵਿਚ ਮੁੱਖ ਮੰਤਰੀ ਜੀ ਨੇ ਐਲਾਨ ਕੀਤਾ ਸੀ ਕਿ 50 ਲੱਖ ਰੁਪਏ ਦੇ ਕਰੀਬ ਹਰੀਜਨ ਧਰਮਸ਼ਾਲਾਵਾਂ ਲਈ ਦਿਤੇ ਜਾਣਗੇ ਅਤੇ ਹਰ ਇੱਕ ਧਰਮਸ਼ਾਲਾ ਨੂੰ 10 ਹਜ਼ਾਰ ਰੁਪਏ ਦੇ ਕਰੀਬ ਦਿਤਾ ਜਾਵੇਗਾ। ਇਸ ਤੋਂ ਇਲਾਵਾ, ਕੁਝ ਕੇਸਿਜ਼ ਝੂਠੇ, ਗਲਤ ਸਰਟੀਫੀਕੇਟ ਬਣਾ ਕੇ ਐਮ. ਬੀ., ਬੀ. ਐਸ. ਕਰਕੇ ਬੈਠੇ ਹਨ। ਪਿਛਲੀ ਸਰਕਾਰ ਨੇ ਕਿਹਾ ਸੀ ਜੋ 18 ਮਹੀਨਿਆਂ ਦੇ ਵਿਚ ਪਤਾ ਨਹੀਂ ਲਗਦਾ ਹੈ ਤਾਂ ਕੋਈ ਐਕਸ਼ਨ ਨਾ ਲਿਆ ਜਾਵੇ, ਪਰ ਮੈਂ ਕਹਿੰਦਾ ਹਾਂ ਕਿ ਸਖਤੀ ਦੇ ਨਾਲ ਇਸ ਤਰ੍ਹਾਂ ਦੇ ਝੂਠੇ ਸਰਟੀਫੀਕੇਟਾਂ ਦੇ ਖਿਲਾਫ ਕਾਰਵਾਈ ਕਰਨ ਦੀ ਲੋੜ ਹੈ। ਇਹ ਸਹੂਲਤਾਂ ਦੂਜੇ ਗਰੀਬ ਜਨਤਾ ਅਤੇ ਪੱਛੜੇ ਹੋਏ ਲੋਕਾਂ ਨੂੰ ਵੀ ਮਿਲਣੀਆਂ ਚਾਹੀਦੀਆਂ ਹਨ ਤਾਂ ਕਿ ਪਛੜੇ ਹੋਏ ਆਦਮੀਆਂ ਅਤੇ ਵੀਕਰ ਸੈਕਸ਼ਨ ਦੀ ਮੱਦਦ ਹੋ ਸਕੇ ਅਤੇ ਤਰੱਕੀ ਕਰ ਸਕਣ। ਬਾਕੀ ਪਿਛੇ ਜਿਹੇ ਆਲ ਇੰਡੀਆ ਇੰਦਰਾ ਰੇਡੀਓ ਕਾਫੀ ਗਲਤ ਪ੍ਰਚਾਰ ਕਰਦਾ ਰਿਹਾ ਹੈ। ਉਹ ਲੋਕ ਦਿੱਲੀ ਬੈਠੇ ਹਕੂਮਤ ਕਰਦੇ ਰਹੇ ਹਨ, ਅਤੇ ਰੇਡੀਓ, ਅਖਬਾਰਾਂ ਰਾਹੀਂ ਪ੍ਰਾਪੇਗੰਡਾ ਕਰਦੇ ਰਹੇ ਹਨ, ਲੋਕਾਂ ਨੂੰ ਐਕਸਪਲਾਇਟ ਕਰਦੇ ਰਹੇ ਹਨ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਸ ਵੱਲ ਵੀ ਖਾਸ ਤਵੱਜੋ ਦੇਣੀ ਚਾਹੀਦੀ ਹੈ।

ਬਾਕੀ ਜੋ ਲੈਂਡ ਦਾ ਮਸਲਾ ਹੈ, ਬਹੁਤ ਸਾਰੀ ਸਰਪਲੱਸ ਜ਼ਮੀਨ ਜੋ ਪਈ ਹੈ, ਉਸ ਦਾ ਕਬਜ਼ਾ ਕਿਸੇ ਕੋਲ ਨਹੀਂ ਹੈ। ਸਾਰੀ ਲੈਂਡ ਪਈ ਹੈ। ਜੇਕਰ ਕਿਸੇ ਨੂੰ ਕਬਜ਼ਾ ਦੇ ਦਿਤਾ ਤਾਂ ਬਾਅਦ ਵਿਚ ਖੋਹ ਲਿਆ ਗਿਆ। ਪੁਲਿਸ ਉਸ ਤੇ ਕਾਨੂੰਨੀ ਕਾਰਵਾਈ ਨਹੀਂ ਕਰ ਸਕਦੀ। ਇਸ ਕਰਕੇ ਸਰਕਾਰ ਨੂੰ ਚਾਹੀਦਾ ਹੈ ਕਿ ਸਖਤੀ ਨਾਲ ਪੇਸ਼ ਆਵੇ, ਕਿਉਂਕਿ ਪਿੰਡਾਂ ਦੇ ਵਿਚ ਬਹੁਤ ਸਾਰੇ ਝਗੜੇ ਹੁੰਦੇ ਹਨ। ਸ਼ੈਡਿਊਲਡ ਕਾਸਟਸ ਅਤੇ ਬੈਕਵਰਡ ਕਲਾਸ ਦੇ ਲੋਕਾਂ ਨੂੰ ਕਬਜ਼ੇ ਨਹੀਂ ਮਿਲੇ। ਸਰਕਾਰ ਇਸ ਤੇ ਗੌਰ ਕਰੇ। ਸਰਕਾਰ ਇਸ ਗੱਲ ਤੇ ਪੂਰਾ ਜ਼ੋਰ ਦੇਵੇ ਤਾਂ ਹੀ ਗਰੀਬਾਂ ਦਾ ਭਲਾ ਹੋ ਸਕਦਾ ਹੈ। ਪੰਜਾਬ ਵਿਚ ਉਨ੍ਹਾਂ ਨੂੰ ਹਰ ਤਰ੍ਹਾਂ ਦੀਆਂ ਸਹੂਲਤਾਂ ਦੇਵੇ। ਪਬਲਿਕ ਸੈਕਟਰ ਦੇ

ਜੋ ਸਾਧਨ ਹਨ ਜਿਥੇ ਰੋਜ਼ਗਾਰ ਮਿਲ ਸਕਦਾ ਹੈ, ਉਥੇ ਨੌਕਰੀਆਂ ਦੇਵੇ । ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਜ਼ਿਆਦਾ ਖੁਸ਼ਹਾਲ ਬਣੇਗਾ । ਪੰਜਾਬ ਦੇ ਵਿਚ ਜੋ ਡਿਫਰੈਂਸਿਜ਼ ਹਨ, ਫਰਕ ਹੈ, ਉਹ ਦੂਰ ਹੋਣਾ ਚਾਹੀਦਾ ਹੈ । ਐਸੇ ਹਾਲਾਤ ਹੋਏ ਹਨ ਕਿ ਪਹਿਲਾਂ ਲੋਕਾਂ ਨੂੰ ਰੋਟੀ ਨਹੀਂ ਸੀ ਮਿਲਦੀ, ਚੰਦ ਲੈਂਡ ਲਾਰਡ ਆਦਮੀਆਂ ਨੇ ਉਨ੍ਹਾਂ ਨੂੰ ਗਰੀਬ ਕਰ ਦਿਤਾ ਔਰ ਝੂਠਾ ਪ੍ਰਾਪੇਗੰਡਾ ਰੇਡਿਓ ਰਾਹੀਂ, ਅਖਬਾਰਾਂ ਰਾਹੀਂ ਕਰਦੇ ਰਹੇ । ਮੈਂ ਸਰਕਾਰ ਨੂੰ ਮੁਬਾਰਕਬਾਦ ਦੇਵਾਂਗਾ ਕਿ ਇਨ੍ਹਾਂ ਨੇ ਕੁਰੱਪਸ਼ਨ ਦੇ ਖਿਲਾਫ ਕਦਮ ਚੁਕੇ ਹਨ। ਪਿਛਲੀ ਕਾਂਗਰਸ ਸਰਕਾਰ ਕਿਸ ਤਰ੍ਹਾਂ ਕੰਮ ਕਰਦੀ ਰਹੀ, ਬਦਲੀ ਵਿੱਚ ਪੈਸਾ ਲਿਆ ਜਾਂਦਾ ਸੀ, ਇੰਪਲਾਇਮੈਂਟ ਵਿਚ ਪੈਸਾ ਲਿਆ ਜਾਂਦਾ ਸੀ, ਅਤੇ ਜੇਕਰ ਕੋਈ ਹੋਰ ਛੋਟੀ ਵੱਡੀ ਗੱਲ ਹੋਵੇ, ਤਾਂ ਉਸ ਵਿਚ ਵੀ ਪੈਸਾ ਲਿਆ ਜਾਂਦਾ ਸੀ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਜੋ ਆਪਣੇ ਜਨਤਾ ਪਾਰਟੀ ਦੇ ਮੈਨੀਫੈਸਟੋ ਹਨ ਅਤੇ ਜੋ ਵਾਅਦੇ ਲੋਕਾਂ ਦੇ ਨਾਲ ਕਰਕੇ ਆਏ ਹਾਂ, ਉਹ ਸਾਰੇ ਦੇ ਸਾਰੇ ਵਾਅਦੇ ਪੂਰੇ ਕਰਨੇ ਚਾਹੀਦੇ ਹਨ। ਹੁਣ ਅਸੀਂ ਪੰਜ ਸਾਲਾਂ ਲਈ ਆਏ ਹਾਂ । ਛੇ ਮਹੀਨੇ ਹੋ ਗਏ ਹਨ ਅਤੇ ਬਾਕੀ ਸਾਢੇ ਚਾਰ ਸਾਲ ਰਹਿੰਦੇ ਹਨ ਜੇਕਰ ਅਸੀਂ ਵੀ ਚੰਗੇ ਕੰਮ ਨਾ ਕੀਤੇ ਤਾਂ ਲੋਕਾਂ ਨੇ ਸਾਨੂੰ ਵੀ ਮੁਆਫ ਨਹੀਂ ਕਰਨਾ । ਇਹ ਲੋਕ ਪਿਛਲੇ 30 ਸਾਲਾਂ ਤੋਂ ਕਾਂਗਰਸ ਦਾ ਰਾਜ ਦੇਖਦੇ ਰਹੇ ਅਤੇ ਜਦੋਂ ਜ਼ੁਲਮ ਦੀ ਹੱਦ ਨਾ ਰਹੀ ਤਾਂ ਲੋਕਾਂ ਨੇ 30 ਸਾਲਾਂ ਤੋਂ ਕਰ ਰਹੇ ਕਾਂਗਰਸੀਆਂ ਦੇ ਰਾਜ ਨੂੰ ਖਤਮ ਕਰ ਦਿੱਤਾ । ਇਸ ਲਈ ਜੋ ਜਨਤਾ ਦੀ ਆਵਾਜ਼ ਨੂੰ ਨਹੀਂ ਸੁਣੇਗਾ, ਉਹ ਸਰਕਾਰ ਹੁਣ ਚੱਲ ਨਹੀਂ ਸਕਦੀ । ਇਸ ਲਈ ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਜੋ ਵਿਜੀਲੈਂਸ ਡਿਪਾਰਟਮੈਂਟ ਇਨਕੁਆਇਰੀ ਕਰ ਰਿਹਾ ਹੈ, ਉਸ ਦੇ ਵਿੱਚ ਜਿਤਨੇ ਵੀ ਕੁਰੱਪਸ਼ਨ ਦੇ ਕੇਸਿਜ਼ ਹਨ ਚਾਹੇ ਉਹ ਮੁਲਾਜ਼ਮ ਹੈ ਔਰ ਚਾਹੇ ਉਹ ਕਿਸੇ ਪਾਰਟੀ ਨਾਲ ਤੁਅੱਲਕ ਰੱਖਦਾ ਹੈ ਜਾਂ ਪੀ. ਸੀ. ਐਸ., ਜਾਂ ਆਈ. ਏ. ਐਸ., ਅਫਸਰ ਹੈ, ਉਸ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ ।

1.15 P. M. (ਇਸ ਸਮੇਂ ਸਰਦਾਰ ਮਨਮੋਹਨ ਸਿੰਘ, ਮੈਂਬਰ ਪਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਸ ਤੋਂ ਇਲਾਵਾ ਜੋ ਪੰਜਾਬ ਰਾਜ ਬਿਜਲੀ ਬੋਰਡ ਜਾਂ ਦੂਸਰੇ ਅਦਾਰੇ ਹਨ, ਪੈਪਸੂ ਰੋਡਵੇਜ਼ ਕਾਰਪੋਰੇਸ਼ਨ, ਪੰਜਾਬ ਰੋਡਵੇਜ਼ ਕਾਰਪੋਰੇਸ਼ਨ ਹਨ, ਇਨ੍ਹਾਂ ਸਾਰੀਆਂ ਕਾਰਪੋਰੇਸ਼ਨਾਂ ਦੇ ਵਿੱਚ ਅਫਸਰਸ਼ਾਹੀ ਬਹੁਤ ਹੈ । ਇਹ ਬੰਦ ਹੋਣੀ ਚਾਹੀਦੀ ਹੈ । ਇਹ ਠੀਕ ਹੈ ਕਿ ਹੁਣ ਕੁਝ ਸਹੂਲਤਾਂ ਮਿਲੀਆਂ ਹਨ ਪਰ ਬਹੁਤ ਸਾਰੇ ਪਿੰਡਾਂ ਦੇ ਵਿੱਚ ਪਾਣੀ ਨਹੀਂ ਪਹੁੰਚਦਾ, ਬੱਸ ਨਹੀਂ ਪਹੁੰਚਦੀ । ਸਕੂਲਾਂ ਦੇ ਵਿਚ ਬੱਚਿਆਂ ਦੇ ਬੈਠਣ ਲਈ ਟਾਟ ਨਹੀਂ ਮਿਲਦੇ । ਪਿਛਲੀ ਸਰਕਾਰ ਨੇ ਕਿਹਾ ਸੀ ਕਿ ਅਸੀਂ ਫਰੀਦਕੋਟ ਨੂੰ ਸਵਰਗ ਬਣਾ ਦਿਤਾ ਹੈ। ਉਥੇ ਜਾ ਕੇ ਦੇਖੋ ਕਿ ਪਿੰਡਾਂ ਦਾ ਕੋਈ ਸੁਧਾਰ ਨਹੀਂ ਹੋਇਆ ਹੈ । ਪਿੰਡਾਂ ਵਿਚ ਕੋਈ ਸਹੂਲਤ ਨਹੀਂ ਪਹੁੰਚੀ ਜਿਸ ਨਾਲ ਕਿ ਗਰੀਬ ਚੰਗੀ ਤਰ੍ਹਾਂ ਨਾਲ ਆਪਣਾ ਗੁਜ਼ਾਰਾ ਕਰ ਸਕੇ। ਸਰਕਾਰ ਨੂੰ ਕੁਝ ਸਾਧਨ ਪੈਦਾ ਕਰਨੇ ਚਾਹੀਦੇ ਹਨ ਤਾਂ ਕਿ ਗਰੀਬ ਲੋਕਾਂ ਨੂੰ ਪਿੰਡਾਂ ਦੇ ਵਿਚ ਰੋਜ਼ਗਾਰ ਮਿਲ ਸਕੇ । ਸਰਕਾਰ ਸਿਨਮੇ ਲਗਾਵੇ ਤਾਂ ਕਿ ਉਨ੍ਹਾਂ ਦੇ ਵਿਚ ਗਰੀਬਾਂ ਨੂੰ ਮੱਦਦ ਮਿਲ ਸਕੇ । ਪੰਜਾਬ ਦੇ ਵਿਚ ਖਾਸ ਕਰਕੇ ਪੈਪਸੂ ਦੇ ਇਲਾਕੇ ਦੇ ਵਿਚ ਜੰਗਲਾਤ ਪਏ ਹਨ, ਜਿਨ੍ਹਾਂ ਨੂੰ ਆਬਾਦ ਕਰਕੇ ਫਾਰਮ ਬਣਾਏ ਜਾ ਸਕਦੇ ਹਨ । ਨਹਿਰਾਂ ਦੇ ਕੰਢਿਆਂ ਤੇ ਜ਼ਮੀਨ ਵੀ ਠੀਕ ਕੀਤੀ ਜਾ ਸਕਦੀ ਹੈ, ਉਸ ਨਾਲ ਵੀ ਕੁਝ ਬੇਰੁਜ਼ਗਾਰੀ ਦੂਰ ਹੋ ਸਕਦੀ ਹੈ । ਇਸ ਤੋਂ ਇਲਾਵਾ ਸ਼ੈਡਿਊਲਡ ਕਾਸਟਸ ਦੀ ਜੋ ਕਾਰਪੋਰੇਸ਼ਨ ਹੈ, ਮੈਂ ਕਹਾਂਗਾ ਕਿ ਇਸ ਦੇ ਚੇਅਰਮੈਨ ਜੋ ਹਨ, ਉਹ

[ਸਰਦਾਰ ਦਲੀਪ ਸਿੰਘ ਪਾਂਧੀ]

ਕੁਰੱਪਟ ਹਨ । ਹੋਰ ਉਨ੍ਹਾਂ ਦੇ ਵਿਚ ਜਿਹੜੇ ਕੁਰੱਪਟ ਬੰਦੇ ਹਨ, ਉਨ੍ਹਾਂ ਦੀ ਰਿਪੋਰਟ ਹੋਣੀ ਚਾਹੀਦੀ ਹੈ ਅਤੇ ਉਨ੍ਹਾਂ ਦੇ ਖਿਲਾਫ ਐਕਸ਼ਨ ਲੈਣਾ ਚਾਹੀਦਾ ਹੈ । ਪੰਜਾਬ ਐਗਰੀਕਲਚਰਲ ਯੂਨੀਵਰਸਿਟੀ ਹੈ ਜਿਸ ਦੇ ਵਿਚ ਕਈ ਐਸੇ ਬੰਦੇ ਲਗਾਏ ਗਏ ਹਨ ਜਿਨ੍ਹਾਂ ਨੂੰ ਐਗਰੀਕਲਚਰ ਬਾਰੇ ਕੋਈ ਵਾਕਫੀਅਤ ਹੀ ਨਹੀਂ ਹੈ । ਪਿਛੇ ਜਿਹੇ ਜਿਹੜੀ ਦਿੱਲੀ ਦੇ ਵਿੱਚ ਨੁਮਾਇਸ਼ ਹੋਈ ਸੀ, ਉਸ ਨੇ ਚੰਗਾ ਰੋਲ ਅਦਾ ਕੀਤਾ ਹੈ । ਪੰਜਾਬ ਸਰਕਾਰ ਨੇ ਪਹਿਲੀ ਵਾਰ ਨਹਿਰਾਂ ਨੂੰ ਚੈਨੇਲਾਈਜ਼ ਕਰਨ ਦਾ ਪ੍ਰੋਗਰਾਮ ਬਣਾਇਆ ਹੈ ਜਿਹੜੀਆਂ ਮਾਰਕਿਟ ਕਮੇਟੀਆਂ ਬਰਨਾਲੇ ਅਤੇ ਪਟਿਆਲੇ ਦੇ ਵਿੱਚ ਹਨ ਉਨ੍ਹਾਂ ਦੇ ਵਿੱਚ ਬੜਾ ਗਬਨ ਹੋਇਆ । ਬਿਊਰੋਕਰੇਸੀ ਅਤੇ ਜਨਤਾ ਦੇ ਵਿਚ ਡਿਫਰੈਂਸਿਜ਼ ਹਨ ਅਤੇ ਡਿਸਪੈਰਿਟੀਜ਼ ਹਨ, ਜਿਨ੍ਹਾਂ ਨੂੰ ਕਿ ਘਟਾਉਣਾ ਚਾਹੀਦਾ ਹੈ । ਵਿਧਾਨ ਸਭਾ ਦੇ ਵਿਚ ਅਤੇ ਐਮ. ਐਲ. ਏ., ਹੋਸਟਲ ਦੇ ਵਿੱਚ ਲੋਕਾਂ ਦੀਆਂ ਡਾਰਾਂ ਲੱਗੀਆਂ ਰਹਿੰਦੀਆਂ ਸਨ । ਪਰ ਹੁਣ ਚੂੰਕਿ ਲੋਕਾਂ ਦਾ ਉਥੇ ਹੀ ਕੰਮ ਹੋਣ ਲੱਗ ਪਿਆ ਹੈ, ਇਸ ਕਰਕੇ ਹੁਣ ਲੋਕ ਇਥੇ ਬਹੁਤ ਘੱਟ ਆਉਂਦੇ ਹਨ । ਮੈਂ ਸੁਝਾਉ ਦੇਵਾਂਗਾ ਕਿ ਜਿਤਨੇ ਵੀ ਇਮਾਨਦਾਰ ਅਫਸਰ ਹਨ, ਉਨ੍ਹਾਂ ਨੂੰ ਕਰੈਡਿਟ ਦੇਣਾ ਚਾਹੀਦਾ ਹੈ । ਉਨ੍ਹਾਂ ਨੂੰ ਸਨਮਾਨਤ ਕਰੋ ਅਤੇ ਉਨ੍ਹਾਂ ਨੂੰ ਸਪੈਸ਼ਲ ਇਨਕਰੀਮੈਂਟਾਂ ਦੇਣੀਆਂ ਚਾਹੀਦੀਆਂ ਹਨ ਅਤੇ ਉਨ੍ਹਾਂ ਨੂੰ ਸਨਮਾਨਤ ਕਰਨਾ ਚਾਹੀਦਾ ਹੈ ਜਿਵੇਂ ਕਿ ਬਾਦਲ ਸਾਹਿਬ ਨੇ ਜੇਲ੍ਹਾਂ ਦੇ ਕਰਮਚਾਰੀਆਂ ਨੂੰ ਸਨਮਾਨਤ ਕੀਤਾ ਹੈ ਤਾਂ ਕਿ ਪੰਜਾਬ ਦੇ ਅਫਸਰ ਸਹੀ ਤਰ੍ਹਾਂ ਲੋਕਾਂ ਦੀ ਸੇਵਾ ਕਰ ਸਕਣ ।

ਪੰਜਾਬ ਦਾ ਸੂਬਾ ਛੋਟਾ ਜਿਹਾ ਹੈ ਪਰ ਇਥੇ ਬੜੇ ਸਾਰੇ ਮਸਲੇ ਹਨ ਜਿਵੇਂ ਕਿ ਮੈਂ ਅਰਜ਼ ਕੀਤੀ ਹੈ ਕਿ ਬਹੁਤ ਸਾਰੇ ਪਿੰਡ ਸੜਕਾਂ ਤੋਂ ਬਗੈਰ ਰਹਿੰਦੇ ਹਨ, ਸਕੂਲਾਂ ਤੋਂ ਬਗੈਰ ਰਹਿੰਦੇ ਹਨ ਲੋਕਾਂ ਨੂੰ ਰੁਜ਼ਗਾਰ ਦੇਣ ਦੀ ਲੋੜ ਹੈ । ਪੰਜ ਪੰਜ ਪਿੰਡ ਚੁਣਨੇ ਹਨ । ਸ਼ਹਿਰਾਂ ਦੀ ਡਿਵੈਲਪਮੈਂਟ ਕਰਨੀ ਹੈ । ਜਿਥੇ ਸਰਕਾਰ ਨੇ ਮਿਊਂਸਿਪਲ ਕਮੇਟੀਆਂ ਵਿੱਚ ਐਡਮਨਿਸਟ੍ਰੇਟਰ ਲਗਾਏ ਹਨ ਉਥੇ ਚੋਰੀ ਘਟੀ ਹੈ ਔਰ ਸ਼ਹਿਰਾਂ ਦੀ ਡਿਵੈਲਪਮੈਂਟ ਹੋਈ ਹੈ । ਮਾਰਕਿਟ ਕਮੇਟੀਆਂ ਕੁਰੱਪਸ਼ਨ ਦਾ ਅੱਡਾ ਬਣੀਆਂ ਹੋਈਆਂ ਹਨ । ਮਾਰਕੀਟਿੰਗ ਬੋਰਡ ਦੇ ਚੇਅਰਮੈਨ ਬਾਰੇ ਸਾਰਿਆਂ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਨਾਲ ਉਹ ਮਰਡਰ ਦੇ ਕੇਸ ਵਿਚ ਇਨਵਾਲਵਡ ਹੈ । ਖੈਰ ਇਸ ਨੂੰ ਮੈਂ ਟੱਚ ਨਹੀਂ ਕਰਦਾ ਕਿਉਂਕਿ ਇਸ ਕੇਸ ਦਾ ਫੈਸਲਾ ਕੋਰਟ ਨੇ ਕਰਨਾ ਹੈ । ਸੜਕਾਂ ਦੀ ਹਾਲਤ ਜਲੰਧਰ, ਅੰਮ੍ਰਿਤਸਰ, ਫਰੀਦਕੋਟ, ਖੰਨਾ ਅਤੇ ਕਈ ਹੋਰ ਸ਼ਹਿਰਾਂ ਵਿਚ ਬਹੁਤ ਭੈੜੀ ਹੈ । ਉਥੇ ਇੱਟਾਂ ਨਹੀਂ ਲੱਗੀਆਂ, ਪੱਥਰ ਨਹੀਂ ਲੱਗੇ ਔਰ ਐਨਾ ਪੈਸਾ ਖਾਇਆ ਗਿਆ ਹੈ। ਮੈਂ ਤੁਹਾਡੇ ਰਾਹੀਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਬਿਲਕੁਲ ਕਿਸੇ ਨੂੰ ਸਪੋਰਟ ਨਾ ਕਰੋ । ਅਸੀਂ 19, 19 ਮਹੀਨੇ ਜੇਲ੍ਹਾਂ ਵਿਚ ਰੱਖੇ ਗਏ ਸੀ ਔਰ ਅਦਾਲਤਾਂ ਵਿਚ ਜਾਣ ਦੀ ਇਜਾਜ਼ਤ ਨਹੀਂ ਦਿਤੀ ਗਈ । ਇਹ ਕਾਂਸਟੀਚੂਸ਼ਨ ਦੀ ਕਿਤਾਬ ਹੈ ਇਹਦੇ ਮੁਤਾਬਕ ਹੀ ਪੰਜਾਬ ਸਰਕਾਰ ਔਰ ਹਿੰਦੁਸਤਾਨ ਦੀ ਸਰਕਾਰ ਚਲਦੀ ਹੈ । ਪਰ ਪਿਛਲੀ ਇਥੇ ਦੀ ਔਰ ਹਿੰਦੁਸਤਾਨ ਦੀਆਂ ਸਰਕਾਰਾਂ ਨੇ ਇਸ ਤੇ ਧਿਆਨ ਨਹੀਂ ਦਿਤਾ । ਇਸ ਕਾਂਸਟੀਚੂਸ਼ਨ ਦੀ ਕਿਤਾਬ ਦੇ ਮੁਤਾਬਿਕ ਹੀ ਚਲਣਾ ਚਾਹੀਦਾ ਹੈ। ਜੇ ਪਿਛਲੀ ਸਰਕਾਰ ਵਾਲੇ ਇਸ ਦੇ ਮੁਤਾਬਿਕ ਨਹੀਂ ਚਲੇ ਤਾਂ ਹੀ ਅੱਜ ਉਨ੍ਹਾਂ ਦਾ ਇਹ ਹਾਲ ਹੋਇਆ ਹੈ । ਜਨਤਾ ਪਾਰਟੀ ਔਰ ਅਕਾਲੀ ਪਾਰਟੀ ਦੇ ਨੁਮਾਇੰਦਿਆਂ ਨੇ ਉਸ ਸਮੇਂ ਜਦੋਂ ਉਨ੍ਹਾਂ ਨੂੰ ਜੇਲ੍ਹਾਂ ਵਿਚ ਸੁਟਿਆ ਗਿਆ ਸੀ ਤਾਂ ਉਦੋਂ ਉਨ੍ਹਾਂ ਨੇ ਮਾਫੀ ਨਹੀਂ ਮੰਗੀ, ਆਪਣੀਆਂ ਜ਼ਮਾਨਤਾਂ ਨਹੀਂ ਕਰਾਈਆਂ । ਸੀ, ਆਰ. ਪੀ. ਸੀ. 107/151 ਵਿਚ ਮੈਜਿਸਟ੍ਰੇਟ ਨੂੰ ਇੱਕ ਦਿਨ ਅੰਦਰ ਰੱਖਣ ਦਾ ਅਧਿਕਾਰ ਨਹੀਂ । ਸੁਪਰੀਮ ਕੋਰਟ ਦਾ ਫੈਸਲਾ ਹੈ । ਪਰ ਅਸੀਂ ਇਸ ਨੂੰ ਚੈਲੰਜ ਨਹੀਂ

ਕੀਤਾ । ਮੈਂ ਇਸ ਗੱਲ ਲਈ ਮੁਬਾਰਕਬਾਦ ਦਿੰਦਾ ਹਾਂ ਕਿ ਅਕਾਲੀਆਂ ਦੇ 43 ਹਜ਼ਾਰ ਵਰਕਰਜ਼ ਜੇਲ੍ਹਾਂ ਵਿਚ ਰਹੇ ਔਰ ਇਸ ਤਰ੍ਹਾਂ ਕਰਕੇ ਸਾਰੇ ਹਿੰਦੁਸਤਾਨ ਨੂੰ ਬੋਲਣ ਦੀ ਆਜ਼ਾਦੀ ਦਾ ਅਧਿਕਾਰ ਦਿਲਾਇਆ ਹੈ । ਜੋ ਇਹ ਅੱਜ ਬੋਲਦੇ ਹਨ, ਇਹ ਕਿਸ ਤਰ੍ਹਾਂ ਬੋਲ ਸਕਦੇ ਸਨ ਜੇ ਅਸੀਂ ਇਨ੍ਹਾਂ ਨੂੰ ਬੋਲਣ ਦੀ ਆਜ਼ਾਦੀ ਨਾ ਦਿਲਾਈ ਹੁੰਦੀ । ਅਸੀਂ ਇਸ ਚੀਜ਼ ਵਿੱਚ ਵਿਸ਼ਵਾਸ ਰੱਖਦੇ ਹਾਂ ਕਿ ਕਾਨੂੰਨ ਦੀ ਸਰਕਾਰ ਚੱਲਣ ਦੇਣੀ ਚਾਹੀਦੀ ਹੈ । ਬਹੁਤ ਸਾਰੇ ਮਸਲੇ ਜੋ ਪਿਛਲੀ ਸਰਕਾਰ ਉਲਝਾ ਗਈ ਹੈ ਉਸ ਨੂੰ ਠੀਕ ਕਰਨ ਨੂੰ ਮੇਰੀ ਸਰਕਾਰ ਨੂੰ ਕੁਝ ਸਮਾਂ ਲੱਗੇਗਾ । ਸਾਡੀ ਹੁਣ ਦੀ ਸਰਕਾਰ ਨੇ ਮਹਿੰਗਾਈ ਨੂੰ ਰੋਕਣ ਦਾ ਯਤਨ ਕੀਤਾ ਹੈ । ਪੰਜਾਬ ਵਿਚ ਇਸ ਸਬੰਧੀ ਕਿਤੇ ਵੀ ਕੋਈ ਸ਼ਿਕਾਇਤ ਨਹੀਂ ਹੈ । ਆਟਾ 1.30 ਰੁਪਏ ਵਿਕ ਰਿਹਾ ਹੈ । ਮੇਰੀ ਸਰਕਾਰ ਦੀ ਮਨਸ਼ਾ ਹੈ ਕਿ ਮਹਿੰਗਾਈ ਨੂੰ ਥੱਲੇ ਲਿਆਂਦਾ ਜਾਵੇ । ਮਜ਼ਦੂਰਾਂ ਨੂੰ ਸਹੂਲਤਾਂ ਦਿਤੀਆਂ ਜਾਣ ਜਿਸ ਨਾਲ ਕਿ ਉਨ੍ਹਾਂ ਨੂੰ ਰਾਹਤ ਮਿਲੇ । ਹੋਰ ਵੀ ਸਾਰੇ ਲੋਕਾਂ ਨੂੰ ਸਹੂਲਤਾਂ ਮਿਲਣ, ਰਾਹਤ ਮਿਲੇ, ਇਹ ਮੇਰੀ ਸਰਕਾਰ ਦੀ ਮਨਸ਼ਾ ਹੈ ।

ਅਨਐਂਪਲਾਇਮੈਂਟ ਦੇ ਸਿਲਸਿਲੇ ਵਿਚ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੇਬਰ ਐਕਟਸ ਬਣੇ ਹੋਏ ਹਨ । ਹਰ ਮਿਲ ਮਜ਼ਦੂਰ ਨੂੰ ਅਧਿਕਾਰ ਹੈ ਕਿ ਉਹ ਕੋਰਟ ਵਿਚ ਜਾ ਕੇ ਆਪਣਾ ਅਧਿਕਾਰ ਲੈ ਸਕਦਾ ਹੈ । ਜਲਸੇ ਕਰ ਸਕਦਾ ਹੈ । ਪਰ ਇਸ ਚੀਜ਼ ਦੀ ਇਜਾਜ਼ਤ ਨਹੀਂ ਦਿੱਤੀ ਜਾਏਗੀ ਕਿ 4, 5 ਲੀਡਰ ਰਲ ਕੇ ਕਾਰਖਾਨੇਦਾਰ ਨੂੰ ਜਾਂ ਬੱਸ ਓਨਰ ਨੂੰ ਮਿਲ ਕੇ ਖਰਾਬ ਕਰਨ । 19ਵੀਂ ਧਾਰਾ ਦੇ ਮੁਤਾਬਿਕ ਪੀਸਫੁਲ ਡੀਮੌਂਸਟ੍ਰੇਸ਼ਨ ਕਰਨ ਦਾ ਅਧਿਕਾਰ ਹੈ । ਪੰਜਾਬ ਅਮਨ ਚੈਨ ਨਾਲ ਵੱਸ ਰਿਹਾ ਹੈ । ਇਸੇ ਕਰਕੇ ਹੀ ਪੰਜਾਬ ਦੀ ਜਨਤਾ ਨੇ ਆਨੰਦਪੁਰ ਸਾਹਿਬ ਔਰ ਫਰੀਦਕੋਟ ਦੀਆਂ ਇਲੈਕਸ਼ਨਾਂ ਵੇਲੇ ਸਾਡੇ ਹੱਕ ਵਿਚ ਫਤਵਾ ਦਿਤਾ ਹੈ ।

ਮਸਲੇ ਨੂੰ ਸੋਚਣ ਔਰ ਵਿਚਾਰਣ ਦੀ ਲੋੜ ਹੈ ਤਾਕਿ ਗਰੀਬਾਂ ਨੂੰ ਰਾਹਤ ਮਿਲੇ । ਪਿਛਲੀ ਸਰਕਾਰ ਵਾਲੇ ਤਾਂ ਸੰਜੇ ਗਾਂਧੀ ਦੀ ਸੇਵਾ ਵਿਚ ਹੀ ਲੱਗੇ ਰਹੇ । ਪਿਛਲੀ ਸਰਕਾਰ ਵੇਲੇ ਉਹ ਸਾਰੇ ਜਣੇ ਦਿੱਲੀ ਹੀ ਜਾਂਦੇ ਰਹਿੰਦੇ ਸੀ ਔਰ ਸਾਰਾ ਖਰਚਾ ਸਟੇਟ ਤੇ ਪੈਂਦਾ ਰਿਹਾ । ਪਿਛਲੀ ਸਰਕਾਰ ਦੇ ਮੰਤਰੀ ਸੰਤਰੀ ਸਾਰੇ ਉਥੇ ਤੁਰੇ ਰਹਿੰਦੇ ਸੀ । ਕਪੂਰਥਲਾ ਹਾਊਸ ਪੱਕੇ ਤੌਰ ਤੇ ਬੁਕ ਰਹਿੰਦਾ ਸੀ। ਇਨ੍ਹਾਂ ਦੇ ਜਾਣ ਤੇ ਪੰਜਾਬ ਦੇ ਲੋਕਾਂ ਨੂੰ ਰਾਹਤ ਮਿਲੀ ਹੈ । ਮੈਂ ਬਾਦਲ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਕਿ ਜਿੰਨਾਂ ਵੀ ਸੰਜੇ ਗਾਂਧੀ ਦੀ ਸੇਵਾ ਵਿੱਚ ਖਰਚ ਹੁੰਦਾ ਰਿਹਾ ਹੈ ਉਹਦੀ ਪੜਤਾਲ ਹੋਣੀ ਚਾਹੀਦੀ ਹੈ ਔਰ ਉਹਦੀ ਅੱਗੇ ਕਾਰਵਾਈ ਹੋਣੀ ਚਾਹੀਦੀ ਹੈ । ਮੈਂ ਕਹਿਣਾ ਨਹੀਂ ਸੀ ਚਾਹੁੰਦਾ ਜਿਸ ਤਰ੍ਹਾਂ ਮਹਾਰਾਜਾ ਭੁਪਿੰਦਰ ਸਿੰਘ ਜੀ ਮਹਾਰਾਜ ਪਟਿਆਲਾ ਕਰਿਆ ਕਰਦੇ ਸੀ ਉਸੇ ਤਰ੍ਹਾਂ ਹੀ ਸੰਜੇ ਗਾਂਧੀ ਨੇ ਕੀਤਾ । ਜਦੋਂ ਸੰਜੇ ਗਾਂਧੀ ਪਟਿਆਲਾ ਆਏ ਤਾਂ ਉਹ ਏ. ਐਸ. ਆਈ. ਨੂੰ ਸਸਪੈਂਡ ਕਰ ਗਏ । ਐਸ. ਐਸ਼. ਪੀ, ਨੂੰ ਗਲੋਂ ਫੜ੍ਹ ਕੇ ਪਰੇ ਸੁੱਟ ਦਿੱਤਾ । ਉਦੋਂ ਇਹ ਚੀਜ਼ ਨੋਟਿਸ ਵਿਚ ਲਿਆਂਦੀ ਗਈ ਕਿ ਉਸ ਨੂੰ ਸਸਪੈਂਡ ਕਰਨ ਦਾ ਕੋਈ ਅਧਿਕਾਰ ਨਹੀਂ ਹੈ, ਪਰ ਇਸ ਚੀਜ਼ ਬਾਰੇ ਕਿਸੇ ਨੇ ਨਹੀਂ ਸੁਣਿਆ । ਉਹ ਥਾਨੇਦਾਰ 6, 7 ਮਹੀਨੇ ਸਸਪੈਂਡ ਰਿਹਾ ।ਇਸ ਸਬੰਧੀ ਪਿਛਲੀ ਸਰਕਾਰ ਦੇ ਮੁੱਖ ਪ੍ਰਬੰਧਕ ਬਾਰੇ ਅਖਬਾਰਾਂ ਵਿਚ ਵੀ ਆਇਆ ਹੈ।ਸ਼ਾਇਦ ਇਸ ਬਾਰੇ ਇਨਕੁਆਇਰੀ ਸ਼ਾਹ ਕਮਿਸ਼ਨ ਕਰੇ । ਉਦੋਂ ਇਹ ਹੁਕਮ ਸਨ ਕਿ ਜੇ ਸੰਜੇ ਗਾਂਧੀ ਦਾ ਹੁਕਮ ਨਾ ਮੰਨਿਆ ਗਿਆ ਤਾਂ ਤਨਖਾਹ ਨਹੀਂ ਮਿਲੇਗੀ । ਹੋਰ ਮਿਲਦੀਆਂ ਸਹੂਲਤਾਂ ਬੰਦ ਕਰ ਦਿਤੀਆਂ ਜਾਣਗੀਆਂ । ਨਤੀਜੇ ਵਜੋਂ ਧੀਆਂ ਭੈਣਾਂ ਕੰਵਾਰੀਆਂ ਨੇ ਆਪਣੇ ਮਾਂ ਬਾਪ ਲਿਆ ਕੇ ਓਪਰੇਸ਼ਨ ਕਰਾਏ । ਐਨਾ ਜ਼ੁਲਮ ਸੰਜੇ ਗਾਂਧੀ ਨੂੰ ਖੁਸ਼ ਕਰਨ ਲਈ ਕੀਤਾ ਗਿਆ । ਮੈਂ ਆਪਣੀ ਪਾਰਟੀ ਵਿੱਚ ਵੀ ਸ਼ਿਕਾਇਤ ਕੀਤੀ ਹੈ ਕਿ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਵਾਲਿਆਂ ਨੇ ਉਦੋਂ ਬਹੁਤ ਪਰਾਪੇਗੰਡਾ ਕੀਤਾ ਅਤੇ ਹੁਣ

[ਸਰਦਾਰ ਦਲੀਪ ਸਿੰਘ ਪਾਂਧੀ]

ਉਹ ਐਨਾ ਪਰਚਾਰ ਨਹੀਂ ਕਰਦੇ ਹਨ। ਹੁਣ ਓਨਾਂ ਕੰਮ ਇਹ ਨਹੀਂ ਕਰ ਰਹੇ ਜਿੰਨਾਂ ਕਿ ਉਹ ਪਹਿਲਾਂ ਕੰਮ ਕਰਦੇ ਸੀ। ਜਿੰਨਾਂ ਪੈਸਾ ਉਸ ਵੇਲੇ ਸੰਜੇ ਗਾਂਧੀ ਤੇ ਖਰਚ ਕੀਤਾ ਗਿਆ ਉਸ ਬਾਰੇ ਮੈਂ ਕਹਾਂਗਾ ਕਿ ਉਹ ਸਾਰਾ ਪੈਸਾ ਕਾਂਗਰਸ ਤੋਂ ਵਸੂਲ ਕਰਨਾ ਚਾਹੀਦਾ ਹੈ ਜਾਂ ਸੰਬਧਤ ਅਫਸਰਾਂ ਤੋਂ ਵਸੂਲ ਕਰਨਾ ਚਾਹੀਦਾ ਹੈ। ਪੰਜਾਬ ਦੇ ਛੋਟੇ ਮੁਲਾਜ਼ਮਾਂ ਨੂੰ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ। ਜਿਵੇਂ ਕਿ ਪਿਅਨਜ਼ ਹਨ, ਚੌਕੀਦਾਰ ਹਨ ਜਾਂ ਹੋਰ ਕਲਾਸ-3 ਮੁਲਾਜ਼ਮ ਹਨ ਉਨ੍ਹਾਂ ਸਾਰਿਆਂ ਨੂੰ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ । ਸੰਜੇ ਗਾਂਧੀ ਨੂੰ ਖੁਸ਼ ਕਰਨ ਲਈ ਕਈ ਲੋਕ ਤਾਂ ਸਦਾ ਲਈ ਨਕਾਰਾ ਹੋ ਗਏ ਹਨ। ਉਨ੍ਹਾਂ ਦੇ ਪਰਿਵਾਰ ਰੋ ਰਹੇ ਹਨ। ਪੰਜਾਬ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਦੀ ਸਹਾਇਤਾ ਕੀਤੀ ਜਾਵੇ । ਐਜੂਕੇਸ਼ਨ ਨੂੰ ਰੁਜ਼ਗਾਰ ਓਰਿਐਂਟਿਡ ਬਨਾਉਣਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਰੁਜ਼ਗਾਰ ਮਿਲ ਸਕੇ ਅਤੇ ਉਹ ਐਜੀਟੈਸ਼ਨਾਂ ਦੇ ਪਾਸੇ ਨਾ ਜਾ ਸਕਣ । ਸਿਲੇਬਸ ਵਿਚ ਕੁਰਬਾਨੀ ਕਰਨ ਵਾਲਿਆਂ ਦੀਆਂ ਜਾਂ ਸ਼ਹੀਦਾਂ ਦੀਆਂ ਕਹਾਣੀਆਂ ਹੋਣੀਆਂ ਚਾਹੀਦੀਆਂ ਹਨ । ਇੰਦਰਾ ਗਾਂਧੀ ਜਾਂ ਸੰਜੇ ਗਾਂਧੀ ਦੀਆਂ ਕਹਾਣੀਆਂ ਉਸ ਵਿਚ ਨਹੀਂ ਹੋਣੀਆਂ ਚਾਹੀਦੀਆਂ ਹਨ । ਅੱਜ ਵੀ ਬਹੁਤ ਸਾਰੀਆਂ ਯੂਨੀਵਰਸਿਟੀਆਂ ਵਿਚ ਬਹੁਤ ਸਾਰੇ ਪੁਰਾਣੇ ਲੋਕ ਲਗੇ ਹੋਏ ਹਨ। ਉਥੇ ਵੀ ਚੰਗੇ ਬੰਦੇ ਲਗਾਉਣੇ ਚਾਹੀਦੇ ਹਨ।

ਟਰਾਂਸਪੋਰਟ ਦੇ ਬਾਰੇ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਪੀ. ਆਰ. ਟੀ. ਸੀ . ਦੀਆਂ ਬੱਸਾਂ ਵਿਚੋਂ ਪ੍ਰਾਈਵੇਟ ਓਪਰੇਟਰ ਜਿਹੜਾ ਪੁਰਜ਼ਾ ਦੱਸ ਰੁਪਏ ਨੂੰ ਖਰੀਦ ਲੈਂਦਾ ਹੈ, ਉਹਦੀ ਕੀਮਤ 50 ਰੁਪਏ ਹੁੰਦੀ ਹੈ। ਇਸ ਤਰ੍ਹਾਂ ਨਾਲ ਕੁਰਪਸ਼ਨ ਦਾ ਸਿਲਸਿਲਾ ਜਾਰੀ ਹੈ । ਕੰਡਕਟਰ ਭਰਤੀ ਹੋ ਰਹੇ ਹਨ। ਲੋਕ ਕਹਿੰਦੇ ਹਨ ਕਿ ਮੇਰੇ ਮੁੰਡੇ ਨੂੰ ਕੰਡਕਟਰੀ ਦਿਲਾ ਦਿਉ ਔਰ 4 ਹਜ਼ਾਰ ਰੁਪਿਆ ਲੈ ਲਉ। ਇਸ ਤੋਂ ਇਹ ਜ਼ਾਹਿਰ ਹੁੰਦਾ ਹੈ ਕਿ ਪਹਿਲਾਂ 4-4 ਹਜ਼ਾਰ ਰੁਪਇਆ ਲੈ ਲੈ ਕੇ ਕੰਡਕਟਰਾਂ ਦੀ ਭਰਤੀ ਹੁੰਦੀ ਰਹੀ ਹੈ ਤਾਂ ਹੀ ਇਹ ਖਾ ਖਾ ਕੇ ਐਨੇ ਮੋਟੇ ਹੋ ਗਏ ਹਨ । ਪੰਜਾਬ ਦੀ ਜਨਤਾ ਇਨ੍ਹਾਂ ਨੂੰ ਮੁਆਫ ਨਹੀਂ ਕਰੇਗੀ । ਜੇ ਪਟਿਆਲੇ ਦੇ ਹਸਪਤਾਲ ਦਾ ਮੁਆਇਨਾਂ ਕੀਤਾ ਜਾਏ ਤਾਂ ਪਤਾ ਲਗੇਗਾ ਕਿ 5 ਮਰੀਜ਼ਾਂ ਪਿਛੇ ਇਕ ਮਰੀਜ਼ ਨੂੰ ਦਵਾਈ ਮਿਲਦੀ ਹੈ । ਬਹੁਤ ਸਾਰੇ ਜ਼ਿਮੇਵਾਰ ਸੱਜਣ ਕੰਪਨੀਆਂ ਤੋਂ ਮਹਿੰਗੀਆਂ ਦਵਾਈਆਂ ਲੈਕੇ ਕਹਿ ਦਿੰਦੇ ਹਨ ਕਿ ਡਿਫੈਕਟਿਵ ਦਵਾਈਆਂ ਆਈਆਂ ਹਨ । ਸ਼ਰਾਬ ਘਟੀਆ ਵੇਚੀ ਗਈ । ਸ਼ਰਾਬ ਦਾ ਠੇਕਾ 31 ਮਾਰਚ ਤੱਕ ਹੁੰਦਾ ਹੈ ਪਰ ਪਿਛਲੀ ਸਰਕਾਰ 30 ਅਪ੍ਰੈਲ ਤਕ ਲੈ ਗਈ। ਇਸ ਬਾਰੇ ਸੌਦੇ ਹੋਏ ਹਨ । ਸਾਰੇ ਪੰਜਾਬ ਨੂੰ ਅਡਲਟ੍ਰੇਟਿਡ ਕਰ ਦਿੱਤਾ ਹੈ। ਸਾਰੇ ਪੰਜਾਬ ਨੂੰ ਸਾਰੇ ਦੇਸ਼ ਨੂੰ ਅਡਲਟ੍ਰੇਟਿਡ ਕਰ ਦਿੱਤਾ ਹੈ। ਇਸ ਵਿਚ ਸੁਧਾਰ ਕਰਨ ਦੀ ਲੋੜ ਹੈ। ਇਸ ਵੇਲੇ ਤਕਰੀਬਨ ਹਰ ਚੀਜ਼ ਵਿਚ ਅਡਲਟ੍ਰੇਸ਼ਨ ਹੈ, ਜਿਸ ਨੂੰ ਕਿ ਦੂਰ ਕਰਨ ਦੀ ਲੋੜ ਹੈ।

ਮੈਂ ਮਨਿਸਟਰ ਸਹਿਬਾਨ ਨੂੰ ਕਹਾਂਗਾ ਕਿ ਜਿਹੜੇ ਲੋਕ ਪਹਿਲੇ ਉਧਰ ਸਰਕਾਰ ਨੂੰ ਸਲਾਹ ਦਿੰਦੇ ਰਹੇ ਹਨ ਅੱਜ ਉਹ ਤੁਹਾਡੇ ਮਗਰ ਆ ਗਏ ਹਨ। ਜਦ ਤੁਹਾਡੇ ਮਗਰੋਂ ਕੋਈ ਹੋਰ ਆਵੇਗਾ ਤਾਂ ਉਹ ਓਨ੍ਹਾਂ ਮਗਰ ਹੋ ਜਾਣਗੇ। ਤੁਸੀਂ ਉਨ੍ਹਾਂ ਤੋਂ ਬਚੋ। ਕੁੱਝ ਬਿਉਰੋਕਰੈਟਿਕ ਅਫਸਰ ਹਨ । ਜਦ ਕਿਸੇ ਦੀ ਫੋਟੋ ਹੋ ਰਹੀ ਹੁੰਦੀ ਹੈ ਤਾਂ ਉਹ ਕਿਸੇ ਨਾ ਕਿਸੇ ਪਾਸਿਉਂ ਕੈਮਰੇ ਵਿਚ ਆ ਜਾਂਦੇ ਹਨ ਅਤੇ ਆਪਣੀ ਫੋਟੋ ਖਿਚਵਾ ਲੈਂਦੇ ਹਨ ਅਤੇ ਫਿਰ ਉਹ ਫੋਟੋ ਵਿਖਾ ਕੇ ਲੋਕਾਂ ਨੂੰ ਐਕਸਪਲਾਇਟ ਕਰਦੇ ਹਨ । ਓਨ੍ਹਾਂ ਦਾ ਖਿਆਲ ਰੱਖਣਾ ਚਾਹੀਦਾ ਹੈ। ਪੰਜਾਬ ਦੇ ਗਰੀਬ ਲੋਕਾਂ ਦਾ ਸੁਧਾਰ ਕਰਨਾ ਬੜਾ ਜ਼ਰੂਰੀ ਹੈ । ਉਨ੍ਹਾਂ ਨੂੰ ਰੁਜ਼ਗਾਰ ਦੇਣਾ ਹੈ। ਪੰਜਾਬ ਵਿਚ ਉਨ੍ਹਾਂ ਲੋਕਾਂ ਨੂੰ ਟਰਾਂਸਪੋਰਟ ਦੇਣੀ ਹੈ। ਉਨ੍ਹਾਂ ਨੂੰ ਪੰਜਾਬ ਵਿਚ ਇੰਪਲਾਈਮੈਂਟ ਦੇਣੀ ਹੈ। ਪੰਜਾਬ ਨੂੰ ਰੇਲਵੇ

ਦੇਣੀ ਹੈ ਅਤੇ ਪੰਜਾਬ ਵਿਚ ਐਜੂਕੇਸ਼ਨ ਦੇਣੀ ਹੈ। ਇਹ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਸਰਕਾਰ ਨੂੰ ਸਹਿਯੋਗ ਦੇਵਾਂਗੇ ਅਤੇ ਪੰਜਾਬ ਦੀ ਜਨਤਾ ਦਾ ਸਹਿਯੋਗ ਹੋਵੇਗਾ। ਸਰਕਾਰ ਨੂੰ ਕੁਰੱਪਸ਼ਨ ਦੇ ਖਿਲਾਫ ਸਖਤ ਐਕਸ਼ਨ ਲੈਣਾ ਚਾਹੀਦਾ ਹੈ। ਉਨ੍ਹਾਂ ਲੋਕਾਂ ਦੇ ਖਿਲਾਫ ਜਿਨ੍ਹਾਂ ਦੇ ਖਿਲਾਫ ਕਮਿਸ਼ਨ ਬੈਠਾ ਸੀ ਅਤੇ ਉਸ ਦੀਆਂ ਫਾਈਂਡਿੰਗਜ਼ ਆ ਗਈਆਂ ਹਨ ਭਾਵੇਂ ਉਹ ਕੋਈ ਕਿਸੇ ਦਾ ਵੀ ਰਿਸ਼ਤੇਦਾਰ ਹੋਵੇ ਉਸ ਨੂੰ ਸਪੇਅਰ ਨਹੀਂ ਕਰਨਾ ਚਾਹੀਦਾ। ਕੁਰਪੱਟ ਆਦਮੀਆਂ ਨੂੰ ਕੱਢੋਗੇ ਤਾਂ ਹੀ ਉਨ੍ਹਾਂ ਦੀ ਜਗ੍ਹਾ ਨਵੇਂ ਆਦਮੀ ਆਉਣਗੇ ਅਤੇ ਨਵੇਂ ਆਦਮੀਆਂ ਨੂੰ ਨੌਕਰੀ ਮਿਲੇਗੀ। ਇਸ ਕਰਕੇ ਜੋ ਕੁਰਪਸ਼ਨ ਦੀ ਬੂ ਆਉਂਦੀ ਹੈ ਉਸ ਦੇ ਖਿਲਾਫ ਸਖਤੀ ਨਾਲ ਸਰਕਾਰ ਨੂੰ ਚੱਲਣਾ ਚਾਹੀਦਾ ਹੈ।

**Mr. Chairman :** The House stands adjourned till 2.00 P.M. on Monday, the 9th January, 1978.

1-30 P.M. | (*The Sabha then adjourned till* 2.00 *P.M. on Monday, the* 9*th January,* 1978).

SP 3

# Punjab Vidhan Sabha Debates

*9th January, 1978*

Vol. I—No. 3

**OFFICIAL REPORT**

CONTENTS

*Monday, the 9th January, 1978*




Punjab Vidhan Sabha Secretariat, Chandigarh.

Price : Rs. 34.00 Paise

# PUNJAB VIDHAN SABHA

**Monday, the 9th January, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at* 2.00 *P. M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**ਅਗਸਤ, 1976 ਵਿਚ ਬੇਹੱਦ ਵਰਖਾ/ਹੜ੍ਹਾਂ ਕਾਰਨ ਮਰੇ ਵਿਅਕਤੀ**

*16 1. **ਕਾਮਰੇਡ ਸੱਤ ਪਾਲ ਡਾਂਗ**
2. **ਕਾਮਰੇਡ ਦਾਨਾ ਰਾਮ** } : ਕੀ ਮਾਲ ਮੰਤਰੀ ਕਿਰਪਾ ਕਰਕੇ:—

(ੳ) ਦੱਸਣਗੇ ਕਿ ਅੰਮ੍ਰਿਤਸਰ ਜ਼ਿਲ੍ਹੇ ਦੇ ਉਨ੍ਹਾਂ ਵਿਅਕਤੀਆਂ ਦੀ ਗਿਣਤੀ ਅਤੇ ਨਾਂ, ਜੋ ਅਗਸਤ, 1976 ਵਿਚ ਬੇਹੱਦ ਵਰਖਾ ਅਤੇ ਉਸ ਦੇ ਸਿੱਟੇ ਵਜੋਂ ਹੜ੍ਹਾਂ ਕਾਰਨ ਮਰ ਗਏ, ਕੀ ਕੀ ਹਨ ;

(ਅ) ਸਹਾਇਤਾ ਫੰਡ ਵਿਚੋਂ ਹਰ ਇਕ ਮ੍ਰਿਤਕ ਦੇ ਆਸ਼ਰਿਤਾਂ/ਕਾਨੂੰਨੀ ਵਾਰਸਾਂ ਨੂੰ ਦਿੱਤੀ ਸਹਾਇਤਾ ਦਾ ਵਿਸਥਾਰ ਦਰਸਾਉਂਦਾ ਇਕ ਵਿਵਰਣ ਮੇਜ਼ ਤੇ ਰੱਖਣਗੇ ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ : (ੳ) ਅਤੇ (ਅ) ਲੋੜੀਂਦੀ ਸੂਚਨਾਂ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

ਅਗਸਤ, 1976 ਵਿਚ ਬੇਹੱਦ ਵਰਖਾ/ਹੜ੍ਹਾਂ ਕਾਰਨ ਮਰੇ ਵਿਅਕਤੀ।

ਵਿਵਰਣ।

| ਕ੍ਰਮ ਨੰ: | (ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਵਿਅਕਤੀਆਂ ਦੇ ਨਾਮ ਜੋ ਸਾਲ 1976 ਦੇ ਹੜ੍ਹਾਂ/ਭਾਰੀ ਵਰਖਾ ਕਾਰਨ ਮਰੇ ਸਨ | ਪਿੰਡ |
|---|---|---|
| 1 | 2 | 3 |
| 1. | ਸੁਰਜੀਤ ਸਿੰਘ ਪੁੱਤਰ ਸਤਨਾਮ ਸਿੰਘ | ਵਰਪਾਲ |
| 2. | ਅਮਰ ਕੌਰ ਪਤਨੀ ਜੀਤ ਸਿੰਘ | ਤਰਨ ਤਾਰਨ ਖਾਸ |
| 3. | ਜੰਗੀ ਸਿੰਘ ਪੁੱਤਰ ਸੰਤਾ ਸਿੰਘ | ਢੋਟੀਆ |

[ਮਾਲ ਮੰਤਰੀ]

| 1 | 2 | 3 |
|---|---|---|
| 4. | ਮਨਜੀਤ ਸਿੰਘ ਪੁੱਤਰ ਸੰਤਾ ਸਿੰਘ | ਢੋਟੀਆ |
| 5. | ਮੇਜੋ ਪਤਨੀ ਆਤਮਾ ਸਿੰਘ | ਪੱਖੋਪੁਰਾ |
| 6. | ਪੁਤਰੀ ਮਿਲਖਾ ਸਿੰਘ ਦੀ ਪੁਤਰ ਤਲੋਕ ਸਿੰਘ | ਗਗੋਬੂਆਂ |
| 7. | ਭਾਣੀ ਪਤਨੀ ਸਰੈਣ ਸਿੰਘ | ਸ਼ਿਛਰੇਵਾਲ |
| 8. | ਮਰਹਾਨਾਂ ਦੂਲਾ ਸਿੰਘ ਪੁੱਤਰ ਦਲੀਪ ਸਿੰਘ | ਮਰਹਾਨਾ |
| 9. | ਸਰਦੂਲ ਸਿੰਘ ਪੁੱਤਰ ਹਰਨਾਮ ਸਿੰਘ | ਜੌੜਾ |
| 10. | ਬਚਨ ਸਿੰਘ ਪੁੱਤਰ ਈਸ਼ਰ ਸਿਘ | ਫਤਿਆਬਾਦ |
| 11. | ਪੁੱਤਰ ਗੁਲਜ਼ਾਰੀ ਲਾਲ ਦਾ ਵਲਦ ਲੱਭੂ ਸਾਂਸੀ | ਖਡੂਰ ਸਾਹਿਬ |
| 12. | ਪੁੱਤਰੀ ਗੁਲਜ਼ਾਰੀ ਲਾਲ ਦੀ ਵਲਦ ਲੱਭੂ ਸਾਂਸੀ | ਖਡੂਰ ਸਾਹਿਬ |
| 13. | ਵੀਰ ਸਿੰਘ ਪੁੱਤਰ ਤੇਜਾ ਸਿੰਘ | ਗੰਡੀਵਿੰਡ |
| 14. | ਖਜ਼ਾਣ ਸਿੰਘ ਪੁੱਤਰ ਤੇਜਾ ਸਿੰਘ | ਪੰਡੋਰੀ ਸਿਧਵਾਂ |
| 15. | ਕੁਲਵੰਤ ਸਿੰਘ ਪੁੱਤਰ ਆਤਮਾ ਸਿੰਘ | ਜਰਨਾਸਤ ਪੁਰਾ |
| 16. | ਸੁੰਦਰ ਸਿੰਘ ਪੁੱਤਰ ਮੀਆਂ ਸਿੰਘ | ਰੂੜੀ ਵਾਲਾ |
| 17. | ਚਰਨ ਸਿੰਘ ਪੁੱਤਰ ਪਿਆਰਾ ਸਿੰਘ | ਚਾਹਲ |
| 18. | ਗੋਗੀ, ਪੁੱਤਰੀ ਰਾਜਬੀਰ ਸਿੰਘ | ਨਾਗੋਕੇ |
| 19. | ਉਜਾਗਰ ਸਿਘ ਪੁੱਤਰ ਚੰਦਾ ਸਿੰਘ | ਛਟਾਲਾ |
| 20. | ਲਛਮਣ ਸਿੰਘ ਪੁੱਤਰ ਪਾਲ ਸਿੰਘ | ਨਾਗੋਕੀ |
| 21. | ਚੰਨਣ ਸਿੰਘ ਪੁੱਤਰ ਲਛਮਣ ਸਿੰਘ | ਖਬਾ ਰਾਜਪੁਤਾਂ |
| 22. | ਸੁੱਖਾ ਸਿੰਘ ਪੁੱਤਰ ਅਜੀਤ ਸਿੰਘ | ਮਲਮੋਹਰੀ |
| 23. | ਬਲਜੀਤ ਕੌਰ ਪੁੱਤਰੀ ਅਜੀਤ ਸਿੰਘ | ਫਤਿਆ ਬਾਦ |

| 1 | 2 | 3 |
|---|---|---|
| 24. | ਕੁਲਵੰਤ ਸਿੰਘ ਪੁੱਤਰ ਮੁਖਤਾਰ ਸ਼ਿੰਘ | ਪਲਾਸੌਰ |
| 25. | ਗੁਰਦੇਵ ਸਿੰਘ ਪੁੱਤਰ ਦਾਰਾ ਸਿੰਘ | ਪੰਡੋਰੀ ਗੋਲਾ |
| 26. | ਪਰਸਿਨ ਕੋਰ ਪਤਨੀ ਦਲੀਪ ਸਿੰਘ | ਜੋਧਪੁਰ |
| 27. | ਹਰਬੰਸ ਕੌਰ ਪਤਨੀ ਰਾਮ ਸਿੰਘ | ਮਾਨ ਚੱਕ |
| 28. | ਵੀਰੋ ਪਤਨੀ ਸੰਗਾਰਾ ਸਿੰਘ | ਰਾਜਕੋਟ |
| 29. | ਮਾਤਾ ਭੀਮ ਸੈਣ ਦੀ ਪੁੱਤਰ ਰਾਮ ਪ੍ਰਸ਼ਾਦ | ਵਰੋਵਾਲ |
| 30. | ਤਰਲੋਕ ਸਿੰਘ | ਦਾਲਵਾਲ |
| 31. | ਬੰਤਾ ਸਿੰਘ ਪੁੱਤਰ ਜਗਤ ਸਿੰਘ | ਰਸੂਲਪੁਰ |
| 32. | ਬਹਾਦਰ ਸਿੰਘ ਪੁੱਤਰ ਹੁਕਮ ਸਿੰਘ | ਬੁਘਾ |
| 33. | ਬਹਾਦਰ ਸਿੰਘ ਪੁੱਤਰ ਹੁਕਮ ਸਿੰਘ | ਫਲੋਕੇ |
| 34. | ਭਾਨੋ ਪਤਨੀ ਬਹਾਦਰ ਸਿੰਘ | ਉਹੀ |
| 35. | ਦਲਜੀਤ ਪੁੱਤਰੀ ਕਸ਼ਮੀਰ ਸਿੰਘ | ਗਹਿਰੀ |
| 36. | ਬਿਸ਼ਨ ਚੰਦ ਪੁੱਤਰ ਗੁਰਦਾਸ ਰਾਮ | ਢਟੀਆਂ |
| 37. | ਚਰਨ ਸਿੰਘ ਪੁੱਤਰ ਤੇਜਾ ਸਿਘ | ਚਾਹਲ |
| 38. | ਆਸਾ ਸਿੰਘ ਪੁੱਤਰ ਲੱਖਾ ਸਿੰਘ | ਭੁੱਠਲ ਭਾਈ ਕੇ |
| 39. | ਸੁਖਦੇਵ ਸਿੰਘ ਪੁੱਤਰ ਸਮਾ ਸਿੰਘ | ਰੂੜੇ ਆਸਲ |
| 40. | ਪੁੱਤਰ ਡਾਕਟਰ ਰਤਨ ਸਿੰਘ ਦਾ | ਗਦ੍ਰਪੁਰ ਮੰਹਲਾ ਤਰਨ ਤਾਰਨ |
| 41. | ਬਲਾਸੋ ਲੜਕੀ | ਪਿੰਡ ਛਿਡਨ |
| 42. | ਨਿਰਮਲ ਲੜਕਾ | ਭਿਟੇ ਵੱਡ |
| 43, | ਧੀਰ ਸਿੰਘ | ਘੋਘਾ |
| 44. | ਪਰੀਤਮ ਸਿੰਘ | ਤਰੀਨ |
| 45. | ਕੰਤੋ ਲੜਕੀ | ਪੰਜ ਗਰਾਈ |
| 46. | ਲੱਛੋ (ਇਸਤਰੀ) | ਨਪਾਲ |
| 47. | ਸ਼ਿੰਗਾਰਾ ਸਿੰਘ | ਕੋਟ ਗੁਰਬਖਸ਼ |
| 48. | ਇੰਦਰ ਸਿੰਘ | ਕਕੜ |
| 49. | ਹਜਾਰਾ ਸਿੰਘ | ਨਿਸੋਕੇ |

[ਮਾਲ ਮੰਤਰੀ]

| 1 | 2 | 3 |
|---|---|---|
| 50. | ਭਾਨ ਸਿੰਘ | ਭਲਾ ਪਿੰਡ |
| 51. | ਜੋਗਿੰਦਰ ਸਿੰਘ | ਬਲ ਬਾਵਾ |
| 52. | ਪਿਆਰਾ ਸਿੰਘ | ਭਿੰਡੀ ਸੈਦਾਂ |
| 53. | ਸੁਲੱਖਣ ਸਿੰਘ | ਭੂਰੇ ਗਿੱਲ |
| 54. | ਛਿੰਦੋ ਪੁੱਤਰੀ ਵਧਾਵਾ ਸਿੰਘ | ਜੋਧ ਸਿੰਘ ਵਾਲਾ |
| 55. | ਗੁਡੀ, ਪੁੱਤਰੀ ਅਜੀਤ ਸਿੰਘ | ਢੋਲਣ |
| 56. | ਸੁੱਖਾ ਸਿੰਘ ਪੁੱਤਰ ਦਿਆਲ ਸਿੰਘ | ਕੋਟਲੀ ਵਸਾਖਾ ਸਿੰਘ |
| 57. | ਨੱਥਾ ਰਾਮ ਪੁੱਤਰ ਅਰਜਨ ਦਾਸ | ਕਲਸੀਆਂ ਖੁਰਦ |
| 58. | ਸਵਰਨੋ ਪੁੱਤਰੀ ਅਜੀਤ ਸਿੰਘ | ਖਾਲੜਾ |
| 59. | ਰੇਲੂ ਪੁੱਤਰੀ ਬਲ਼ ਰਾਜ | ਖਾਲੜਾ |
| 60. | ਗੁਰਨਾਮ ਸਿੰਘ ਪੁੱਤਰ ਕਿਹਰ ਸਿੰਘ | ਭਗਵਾਨ ਪੁਰਾ |
| 61. | ਪੂਰਨ ਸਿੰਘ ਪੁੱਤਰ ਖੇਮ ਸਿੰਘ | ਫਰੰਦੀ ਪੁਰ |
| 62. | ਤੇਜਾ ਸਿੰਘ ਚੌਕੀਦਾਰ | ਭਿਖੀ ਵਿੰਡ |
| 63. | ਦਿਆਲ ਸਿੰਘ ਪੁੱਤਰ ਮੰਗਲ ਸਿੰਘ | ਭਿਖੀ ਵਿੰਡ |
| 64. | ਸ਼ਿੰਗਾਰਾ ਸਾਂਸੀ | ਮਾੜੀ ਮੇਘਾ |
| 65. | ਮਹੀਦਾ ਮਜ਼ੂਬੀ | ਮਾੜੀ ਮੇਘਾ |
| 66. | ਊਤਮ ਚੰਦ ਪੁੱਤਰ ਮੁਲਖ ਰਾਜ | ਚਵਿੰਡਾ ਦੇਵੀ |
| 67. | ਭਾਗ ਵੰਤੀ ਵਿਧਵਾ ਦੇਵੀ ਦਾਸ | ਗਹਿਰੀ |
| 68. | ਚਰਨ ਸਿੰਘ ਪੁੱਤਰ ਰੂੜ ਸਿੰਘ | ਚੱਬਾ |
| 69. | ਮਾਹਨਾ ਪੁੱਤਰ ਨਰੰਜਨ ਸਿੰਘ | ਕੋਟਲਾ ਦਲ ਸਿੰਘ |
| 70. | ਸੁਖੀ ਪੁੱਤਰ ਮੁਖਤਾਰ ਸਿੰਘ | ਲਧੋਵਾਲ |
| 71. | ਦਿਆਲ ਸਿੰਘ ਪੁੱਤਰ ਸ਼ਿੰਗਾਰਾ ਸਿੰਘ | ਬੁਟਾਰੀ |
| 72. | ਸੁਖਵਿੰਦਰ ਕੌਰ ਪੁੱਤਰੀ ਸੇਵਾ ਸਿੰਘ | ਸਾਧ ਪੁਰ ਚੁਗਾਵਾ |
| 73. | ਪਰਗਟ ਸਿੰਘ ਪੁੱਤਰ ਸੇਵਾ ਸਿੰਘ | ਸਾਧਪੁਰ ਚੁਗਾਵਾ |
| 74. | ਅਜੈਬ ਸਿੰਘ ਪੁੱਤਰ ਅਰਜਨ ਸਿੰਘ | ਤਰਸਿਕਾ |
| 75. | ਸਿਬੀ ਪੁੱਤਰੀ ਗੁਰਦਿਆਲ ਸਿੰਘ | ਪੰਧੇਰ |
| 76. | ਬਲਦੇਵ ਸਿੰਘ ਪੁੱਤਰ ਕਰਤਾਰ ਸਿੰਘ | ਭੰਗਾਲੀ |
| 77. | ਦਰਸਾ ਪੁੱਤਰ ਦਰਸ਼ਨ ਸਿੰਘ | ਮਾਹਲ |
| 78. | ਜੋਗਿੰਦਰੋ ਪੁਤਰੀ ਸਾਧਾ ਸਿੰਘ | ਬਹੋੜੂ |
| 79. | ਮਹਿੰਦਰ ਸਿੰਘ ਪੁੱਤਰ ਝੰਡਾ ਸਿੰਘ | ਮੂਧਲ |
| 80. | ਦਲਜੀਤ ਸਿੰਘ ਪੋਤਰਾ ਭਾਨ ਸਿੰਘ | ਦੋਧਾਲਾ |

| 1 | 2 | 3 |
|---|---|---|
| 81. | ਚੰਨਣ ਸਿੰਘ ਪੁੱਤਰ ਸੁੱਖਾ ਸਿੰਘ | ਸਾਂਗਣਾਂ |
| 82. | ਮੰਗਤਾ ਉਰਫ ਮੰਗਲ ਸਿੰਘ ਪੁੱਤਰ ਮਹਿੰਦਰ ਸਿੰਘ | ਸਾਂਗਣਾਂ |
| 83. | ਪਰਗਟ ਸਿੰਘ ਪੁੱਤਰ ਸੁਲੱਖਣ ਸਿੰਘ | ਭਿੱਟੇ ਵੱਡ |
| 84. | ਕਰਮ ਸਿੰਘ ਪੁੱਤਰ ਗੰਡਾ ਸਿੰਘ | ਵਡਾਲਾ ਖੁਰਦ |
| 85. | ਜਸਵੀਰੋ ਪੁੱਤਰੀ ਫੌਜਾ ਸਿੰਘ | ਸੁਲਤਾਨ ਵਿੰਡ |
| 86. | ਸਿਧਾ ਸਿੰਘ ਪੁੱਤਰ ਵੀਰ ਸਿੰਘ | ਕੋਟ ਹਿਆਤ |
| 87. | ਜਗੀਰ ਸਿੰਘ ਪੁੱਤਰ ਤਾਰਾ ਸਿੰਘ | ਕੋਟ ਹਿਆਤ |
| 88. | ਹਰਬੰਸ ਸਿੰਘ ਪੁੱਤਰ ਸਰੈਣ ਸਿੰਘ | ਰਸੂਲ ਪੁਰ ਕਲਾਂ |
| 89. | ਸੰਤੀ ਵਿਧਵਾ ਸਰੈਣ ਸਿੰਘ | ਵਡਾਲਾ |
| 90. | ਮੰਗਲ ਸਿੰਘ ਪੁੱਤਰ ਬਾਵਾ ਸਿੰਘ | ਕਾਲੇ |
| 91. | ਬਿੰਦਰਜੀਤ ਪੁੱਤਰ ਬੰਤੀ | ਮਕਬੂਲ ਪੁਰਾ ਗਲੀ 4 |
| 92. | ਗੁਡੀ ਪੁੱਤਰੀ ਅਮਰੀਕ ਸਿੰਘ | ਗਹਿਰੀ |

(ਅ) ਸਰਕਾਰੀ ਹਦਾਇਤਾਂ ਅਨੁਸਾਰ ਸਾਲ 1976 ਵਿੱਚ ਹੜ੍ਹਾਂ/ਬਾਰਸ਼ਾਂ ਕਾਰਨ ਨੁਕਸਾਨ ਹੋਣ ਤੇ ਕੇਵਲ ਉਨ੍ਹਾਂ ਪਿੰਡਾਂ ਵਿੱਚ ਮਾਲੀ ਸਹਾਇਤਾ ਮਰਨ ਵਾਲਿਆਂ ਦੇ ਵਾਰਸਾਂ ਨੂੰ ਦਿੱਤੀ ਜਾਣੀ ਸੀ ਜਿਥੇ ਫ਼ਸਲਾਂ ਦਾ ਨੁਕਸਾਨ 25 ਫੀ ਸਦੀ ਤੋਂ ਵੱਧ ਹੋਇਆ ਹੋਵੇ, ਪਰ ਅੰਮ੍ਰਿਤਸਰ ਜ਼ਿਲ੍ਹੇ ਵਿੱਚ ਬਹੁਤ ਸਾਰੇ ਮਰਨ ਵਾਲੇ ਵਿਅਕਤੀਆਂ ਦੇ ਵਾਰਸਾਂ ਨੂੰ ਸਹਾਇਤਾ ਨਹੀਂ ਦਿਤੀ ਜਾ ਸਕਦੀ ਸੀ ਕਿਉਂਕਿ ਮਰਨ ਵਾਲਿਆਂ ਦੇ ਪਿੰਡਾਂ ਵਿੱਚ ਫ਼ਸਲਾਂ ਦਾ ਨੁਕਸਾਨ 25 ਫੀ ਸਦੀ ਤੋਂ ਘੱਟ ਸੀ। ਜੇਕਰ ਕਿਸੇ ਪਿੰਡ ਦੀਆਂ ਫਸਲਾਂ ਦਾ ਨੁਕਸਾਨ 25 ਫੀ ਸਦੀ ਤੋਂ ਵੱਧ ਹੋਇਆ ਹੋਵੇ ਤਾਂ ਮਰਨ ਵਾਲੇ ਦੇ ਰੋਟੀ ਕਮਾਊ ਹੋਣ ਦੀ ਸੂਰਤ ਵਿੱਚ ਉਸ ਦੇ ਆਸ਼ਰਿਤਾਂ/ਕਾਨੂੰਨੀ ਵਾਰਸਾਂ ਨੂੰ 5,000 ਰੁਪਏ ਗਰਾਂਟ ਦਿੱਤੀ ਜਾ ਸਕਦੀ ਹੈ ਪਰ ਇਨ੍ਹਾਂ ਕੇਸਾਂ ਵਿੱਚ ਮਰਨ ਵਾਲੇ ਰੋਟੀ ਕਮਾਊ ਨਹੀਂ ਸਨ। ਇਸ ਲਈ ਇਨ੍ਹਾਂ ਮ੍ਰਿਤਕਾਂ ਦੇ ਆਸ਼ਰਿਤਾਂ/ਕਾਨੂੰਨੀ ਵਾਰਸਾਂ ਨੂੰ ਕੋਈ ਸਹਾਇਤਾ ਨਹੀਂ ਦਿੱਤੀ ਗਈ ਸੀ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਹੜ੍ਹਾਂ ਦੇ ਵਿਚ ਜਿਹੜੇ ਬੰਦੇ ਮਰੇ ਹਨ ਸਰਕਾਰ ਦੀਆਂ ਮੌਜੂਦਾ ਹਦਾਇਤਾਂ ਦੇ ਮੁਤਾਬਕ ਜੇ ਕੋਈ ਕਮਾਉਣ ਵਾਲਾ ਵੀ ਮਰ ਜਾਵੇ ਤਾਂ ਉਸ ਦੀ ਬੇਵਾ ਜਾਂ ਦੂਸਰੇ ਬੱਚਿਆਂ ਨੂੰ ਰਿਲੀਫ ਤਾਂ ਹੀ ਮਿਲਦਾ ਹੈ ਜੇ ਉਸ ਪਿੰਡ ਵਿਚ ਘੱਟ ਤੋਂ ਘੱਟ 25 ਫੀ ਸਦੀ ਜਾਂ ਉਸ ਤੋਂ ਵੱਧ ਨੁਕਸਾਨ ਹੋਇਆ ਹੋਵੇ, ਕੀ ਇਹ ਸ਼ਰਤ ਖ਼ਤਮ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਦੀ ਯਾਦਾਸ਼ਤ ਵਾਸਤੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੀ ਕਾਂਗਰਸ ਸਰਕਾਰ, ਜਿਸ ਦੀ ਪੂੰਛ ਇਹ ਕਈ ਸਾਲ ਨਪੀ ਬੈਠੇ ਸੀ, ਉਨ੍ਹਾਂ ਦੀ ਇਹ ਪਾਲਿਸੀ ਸੀ ਲੇਕਿਨ ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਭਾਵੇਂ 1976 ਦੇ ਵਿੱਚ ਲੋਕ ਮਰੇ ਹਨ ਜਾਂ ਕਿਸੇ ਹੋਰ ਸਮੇਂ ਮਰੇ ਹਨ, ਡੀ. ਸੀ. ਸਾਹਿਬਾਨ ਤੋਂ ਰਿਪੋਰਟ ਮੰਗਵਾਈ ਜਾ ਰਹੀ ਹੈ ਅਤੇ ਇਸ ਦੇ ਬਾਰੇ

[ਮਾਲ ਮੰਤਰੀ]

ਖ਼ਜ਼ਾਨਾ ਮਹਿਕਮੇ ਦੇ ਨਾਲ ਸਲਾਹ ਕੀਤੀ ਜਾਵੇਗੀ ਅਤੇ ਹੋ ਸਕਦਾ ਹੈ ਬਾਦਲ ਸਾਹਿਬ ਦਲੇਰ ਮੁੱਖ ਮੰਤਰੀ ਹਨ ਅਤੇ ਇਸ ਲਈ ਉਨ੍ਹਾਂ ਲੋਕਾਂ ਦੀ ਸਹਾਇਤਾ ਕੀਤੀ ਜਾਵੇ ਜਿਨ੍ਹਾਂ ਦੀ ਤੁਸੀਂ ਨਹੀਂ ਕਰ ਸਕੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਹੋ ਸਕਦਾ ਹੈ ਹੋ ਜਾਵੇ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਨਾਜਾਇਜ਼ ਸ਼ਰਤ ਲਗੀ ਹੋਈ ਸੀ ਕਿ ਜਿਹੜੇ ਲੋਕ ਹੜ੍ਹਾਂ ਨਾਲ ਮਰ ਗਏ ਉਨ੍ਹਾਂ ਦੇ ਬੱਚਿਆਂ ਜਾਂ ਬੀਵੀਆਂ ਨੂੰ ਜਿਹੜੀ ਸਰਕਾਰ ਨੇ ਮੱਦਦ ਦੇਣੀ ਹੈ ਉਹ ਤਾਂ ਮਿਲਣੀ ਹੈ ਜੇ ਉਸ ਪਿੰਡ ਵਿਚ 25 ਫ਼ੀ ਸਦੀ ਜਾਂ ਇਸ ਤੋਂ ਵੱਧ ਨੁਕਸਾਨ ਹੋਇਆ ਹੋਵੇ, ਪਿਛਲੀ ਸਰਕਾਰ ਨੇ ਜੋ ਮਾੜੀ ਸ਼ਰਤ ਲਗਾਈ ਸੀ ਤਾਂ ਕੀ ਇਹ ਹੁਣ ਹਟਾਈ ਜਾਵੇਗੀ ?

**ਮੁੱਖ ਮੰਤਰੀ** : ਇਹ ਸ਼ਰਤ ਹਟਾ ਦਿੱਤੀ ਗਈ ਹੈ। (ਥੰਪਿੰਗ)

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਮੈਂ ਲਿਸਟ ਦੇਖੀ ਹੈ ਇਸ ਦੇ ਵਿਚ ਕਈ ਪਿੰਡ ਸ਼ਾਮਲ ਨਹੀਂ ਹਨ। ਮਿਸਾਲ ਦੇ ਤੌਰ ਤੇ ਪਿੰਡ ਸਾਂਗੜਾ ਵਿਚ 2 ਮੌਤਾਂ ਹੋ ਗਈਆਂ ਹਨ। ਕੀ ਉਹ ਵੀ ਇਸ ਵਿਚ ਸ਼ਾਮਲ ਕਰ ਲਏ ਜਾਣਗੇ ? ਪਿਛਲੀ ਸਰਕਾਰ ਨੇ ਐਲਾਨ ਕੀਤਾ ਸੀ ਕਿ ਲਾਜ਼ਮੀ ਮੁਆਵਜ਼ਾ ਦਿੱਤਾ ਜਾਵੇਗਾ। ਕੀ ਇਹ ਸਰਕਾਰ ਉਨ੍ਹਾਂ ਨੂੰ ਵੀ ਲਾਜ਼ਮੀ ਮੁਆਵਜ਼ਾ ਦੇਵੇਗੀ ?

**ਮੰਤਰੀ** : ਇਹ ਤਾਂ ਕੀ, ਪੰਜਾਬ ਵਿਚ ਕੋਈ ਵੀ ਕਿਸੇ ਹਿੱਸੇ ਵਿਚ ਇਸ ਤਰ੍ਹਾਂ ਦਾ ਕੇਸ ਹੋਇਆ ਹੋਵੇਗਾ, ਤਾਂ ਮੁਆਵਜ਼ਾ ਜ਼ਰੂਰ ਦਿੱਤਾ ਜਾਵੇਗਾ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਵਿਚ 1976 ਵਿਚ ਬਹੁਤ ਜ਼ਿਆਦਾ ਬਾਰਸ਼ਾਂ ਹੋਣ ਦੇ ਕਾਰਨ ਮਕਾਨ ਗਿਰਨ ਦੇ ਨਾਲ 5 ਮੌਤਾਂ ਹੋ ਗਈਆਂ, ਕੀ ਸਰਕਾਰ ਨੇ ਇਸ ਪੁਆਇੰਟ ਤੇ ਕੋਈ ਮੁਆਵਜ਼ਾ ਦੇਣ ਦਾ ਵਚਨ ਦਿੱਤਾ ਹੈ ; ਜੇ ਵਚਨ ਦਿੱਤਾ ਹੈ ਤਾਂ ਕੀ ਇਹ ਵਚਨ ਨਿਭਾਇਆ ਹੈ ; ਜੇ ਵਚਨ ਨਹੀਂ ਨਿਭਾਇਆ ਤਾਂ ਇਸ ਦੇ ਕੀ ਕਾਰਨ ਹਨ ?

**ਮੰਤਰੀ** : ਕਾਂਗਰਸ ਸਰਕਾਰ ਨੇ ਕੋਈ ਨਹੀਂ ਨਿਭਾਇਆ ਹੋਣਾ, ਸਾਡੀ ਸਰਕਾਰ ਨਿਭਾਏਗੀ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਨੇ ਕੁਦਰਤੀ ਆਫਤਾਂ ਵਾਸਤੇ ਕੋਈ ਨਵਾਂ ਫੰਡ ਰਖਿਆ ਹੈ ਤਾਂ ਕਿ ਜੇ ਕੋਈ ਕੁਦਰਤੀ ਆਫਤ ਆ ਜਾਵੇ ਤਾਂ ਗਰੀਬਾਂ ਦੀ ਮੱਦਦ ਕੀਤੀ ਜਾ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਸ ਤਰ੍ਹਾਂ ਦੀਆਂ ਨੈਚੁਰਲ ਕਲੈਮਿਟੀਜ਼ ਜਿਹੜੀਆਂ ਹਨ ਉਨ੍ਹਾਂ ਦੇ ਨਾਲ ਜੋ ਨੁਕਸਾਨ ਹੁੰਦਾ ਹੈ ਉਸ ਦੇ ਲਈ ਕਮਪੈਨਸੇਸ਼ਨ ਦੇਣ ਲਈ ਕਈ ਦਫ਼ਾ ਦੇਰ ਲੱਗ ਜਾਂਦੀ ਹੈ। ਇਸ ਲਈ ਜਲਦੀ ਹੀ ਇਕ ਫੰਡ ਕਰੀਏਟ ਕੀਤਾ ਜਾਵੇਗਾ, ਜਿਸ ਵਿਚੋਂ ਨਾਲ ਦੀ ਨਾਲ ਉਨ੍ਹਾਂ ਪੀੜ੍ਹਤ ਲੋਕਾਂ ਨੂੰ ਸਹਾਇਤਾ ਦਿੱਤੀ ਜਾਵੇਗੀ।

## ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 56

(ਸਬੰਧਤ ਮਾਨਯੋਗ ਮੈਂਬਰ ਸਾਹਿਬ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਾ ਹੋ ਸਕਿਆ)।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਸਰਦਾਰ ਬੇਅੰਤ ਸਿੰਘ ਤਾਂ ਆਏ ਨਹੀਂ ਪਰ ਸਵਾਲ ਬੜਾ ਜ਼ਰੂਰੀ ਹੈ ।

**ਸ੍ਰੀ ਸਪੀਕਰ** : ਤੁਹਾਡੇ ਪਾਸ ਕੋਈ ਰਿਟਨ ਅਥਾਰਿਟੀ ਹੈ ?

**ਚੌਧਰੀ ਬਲ ਰਾਮ ਜਾਖੜ** : ਰਿਟਨ ਤਾਂ ਨਹੀਂ ਹੈ ਜੀ, ਅਗਰ ਵਜ਼ੀਰ ਸਾਹਿਬ ਜਵਾਬ ਦੇਣਾ ਚਾਹੁੰਦੇ ਹਨ ਤਾਂ ਦੇ ਦੇਣ । (ਵਿਘਨ)

**Mr. Speaker**: I am sorry.

---

**Damage to Roads and Bridges in the recent rains in district Hoshiarpur**

*76. **Sardar Upkar Singh Randhawa** : Will the Minister for Public Works be pleased to state:—

(a) whether it is a fact that the roads and bridges on Hoshiarpur-Garhshanker, Hoshiarpur-Dasuya and Hoshiarpur-Tanda routes were damaged due to the recent rains in district Hoshiarpur; if so, the steps taken for their repairs ;

(b) whether the Government proposes to fix target dates for the completion of said repairs ?

**ਸ੍ਰੀ ਬਲਰਾਮਜੀ ਦਾਸ ਟੰਡਨ** (ਉਦਯੋਗ ਮੰਤਰੀ) : (ੳ) (i) ਹੁਸ਼ਿਆਰਪੁਰ-ਗੜ੍ਹਸ਼ੰਕਰ ਅਤੇ ਹੁਸ਼ਿਆਰਪੁਰ-ਟਾਂਡਾ ਸੜਕਾਂ ਵਿਚਕਾਰ ਕਿਸੇ ਪੁਲ ਨੂੰ ਨੁਕਸਾਨ ਨਹੀਂ ਹੋਇਆ ਪਰ ਹੁਸ਼ਿਆਰਪੁਰ-ਦਸੂਆ ਰੋਡ ਵਿਚਕਾਰ ਇਕ ਦਸ ਫੁਟ ਸਪੈਨ ਕਲਵਰਟ ਰੁੜ੍ਹ ਗਿਆ ਸੀ ।

(ii) ਹੁਸ਼ਿਆਰਪੁਰ-ਟਾਂਡਾ ਸੜਕ ਤੇ ਬਹੁਤ ਵੱਡੇ ਟੋਏ ਹੋ ਗਏ ਸਨ ਅਤੇ ਹੁਸ਼ਿਆਰਪੁਰ ਗੜ੍ਹ-ਸ਼ੰਕਰ ਰੋਡ ਤੇ ਚੋਬੇਵਾਲ ਚੋਅ ਅਤੇ ਸ਼ਹੀਦਾਂ ਚੋਅ ਦੇ ਨੇੜੇ ਸੜਕ ਦਾ ਪੱਕਾ ਹਿੱਸਾ ਰੁੜ੍ਹ ਗਿਆ ਸੀ। ਹੁਸ਼ਿ-ਆਰਪੁਰ-ਦਸੂਆ ਰੋਡ ਤੇ ਭੀਖੋਵਾਲ ਚੋਅ ਤੇ ਬਣੇ ਪੁਲ ਦੀ ਪਹੁੰਚ ਸੜਕ ਦੇ ਤਕਰੀਬਨ 100 ਫੁੱਟ ਹਿੱਸੇ ਨੂੰ ਭੀ ਨੁਕਸਾਨ ਹੋਇਆ ਸੀ।

(iii) ਇਨ੍ਹਾਂ ਰਸਤਿਆਂ ਨੂੰ ਕੱਚੇ ਡਾਇਵਰਸ਼ਨ ਦੇ ਕੇ ਆਵਾਜਾਈ ਲਈ ਚਾਲੂ ਕਰ ਦਿੱਤਾ ਸੀ।

(ਅ) ਸੜਕਾਂ ਦੀ ਲੋੜੀਂਦੀ ਮੁਰੰਮਤ ਦਾ ਕੰਮ 31 ਮਾਰਚ, 1978 ਤੱਕ ਮੁਕੰਮਲ ਹੋ ਜਾਵੇਗਾ। ਕੇਵਲ ਹੁਸ਼ਿਆਰਪੁਰ-ਟਾਂਡਾ ਸੜਕ ਦੇ ਦੋ ਗੈਪਾਂ ਤੇ, ਜਿਥੇ ਕਿ ਮੁਰੰਮਤ ਦਾ ਕੰਮ ਭਾਰਤ ਸਰਕਾਰ ਦੀ ਸਲਾਹ ਨਾਲ ਕੀਤਾ ਜਾਣਾ ਹੈ, ਰਹਿ ਜਾਵੇਗਾ ਅਤੇ ਇਹ ਵੀ ਆਉਂਦੀ ਵਰਖਾ ਰੁੱਤ ਤੋਂ ਪਹਿਲਾਂ ਹਰ ਹਾਲਤ ਵਿਚ ਮੁਕੰਮਲ ਕਰ ਦਿੱਤਾ ਜਾਵੇਗਾ । ਟੁੱਟੀ ਹੋਈ ਕਲਵਰਟ ਦਾ ਕੰਮ ਫੰਡ ਮਿਲਣ ਤੇ ਸਾਲ 1978-79 ਵਿੱਚ ਮੁਕੰਮਲ ਕੀਤਾ ਜਾਵੇਗਾ ।

**ਸ੍ਰੀ ਸਪੀਕਰ** : ਸਬੰਧਤ ਵਜ਼ੀਰ ਸਾਹਿਬ ਹਾਜ਼ਰ ਨਹੀਂ ਲਗਦੇ। (ਵਿਘਨ) ਇਸ ਦੀ ਹਦਾਇਤ ਹੋਣੀ ਚਾਹੀਦੀ ਹੈ ਕਿ ਜਿਹੜੇ ਵਜ਼ੀਰ ਸਾਹਿਬ ਦਾ ਕੁਐਸਚਨ ਹੋਵੇ ਅਗਰ ਉਹ ਹਾਜ਼ਰ ਨਹੀਂ ਹੋ ਸਕਦੇ ਤਾਂ ਕਿਸੇ ਹੋਰ ਨੂੰ ਕਹਿ ਦਿਆ ਕਰਨ।

(ਉਪ੍ਰੋਕਤ ਸਵਾਲ ਦਾ ਜਵਾਬ ਮਾਨਯੋਗ ਉਦਯੋਗ ਮੰਤਰੀ, ਸ੍ਰੀ ਬਲਰਾਮਜੀ ਦਾਸ ਟੰਡਨ ਨੇ ਪੜ੍ਹਿਆ) (ਜਵਾਬ ਜਦੋਂ ਪੜ੍ਹਿਆ ਜਾ ਰਿਹਾ ਸੀ ਤਾਂ ਮਾਨ ਯੋਗ ਲੋਕ ਨਿਰਮਾਣ ਮੰਤਰੀ ਜੀ ਹਾਊਸ ਵਿਚ ਆ ਗਏ)।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਹੁਸ਼ਿਆਰਪੁਰ-ਹਰਿਆਣਾ ਰੋਡ ਉਪਰ ਇਕ ਚੋਅ ਬਣਿਆ ਹੋਇਆ ਸੀ ਉਥੇ ਇਸ ਸਾਲ ਇਨ੍ਹਾਂ ਬਾਰਸ਼ਾਂ ਵਿਚ ਪੁਲ ਟੁੱਟ ਗਿਆ ਹੈ, ਕੀ ਉਸ ਨੂੰ ਬਣਾਉਣ ਦਾ ਸਰਕਾਰ ਦਾ ਕੋਈ ਪ੍ਰੋਗਰਾਮ ਹੈ ?

**ਉਦਯੋਗ ਮੰਤਰੀ** : ਇਹ ਤਾਂ ਇਸ ਸਵਾਲ ਵਿਚੋਂ ਪੈਦਾ ਨਹੀਂ ਹੁੰਦਾ, ਜੇ ਨੋਟਿਸ ਦੇ ਦੇਣ ਤਾਂ ਇਸ ਦਾ ਜਵਾਬ ਦੇ ਦੇਵਾਂਗੇ ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਸਪੀਕਰ ਸਾਹਿਬ, ਇਹ ਇਸ ਵਿਚ ਕਵਰ ਹੁੰਦਾ ਹੈ ।

**ਸ੍ਰੀ ਸਪੀਕਰ**: ਇਸ ਦੇ ਵਿਚ ਕਵਰ ਨਹੀਂ ਹੁੰਦਾ, ਤੁਸੀਂ ਗਲਤੀ ਤੇ ਹੋ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਮਨਿਸਟਰ ਸਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰ-ਪੁਰ ਜ਼ਿਲ੍ਹਾ ਇਕ ਉਹ ਜ਼ਿਲ੍ਹਾ ਹੈ ਜਿਹੜਾ ਬਾਰਸ਼ਾਂ ਦੇ ਦੌਰਾਨ ਸਬ-ਡਵੀਜ਼ਨਜ਼ ਤੋਂ ਕੱਟ ਆਫ਼ ਹੋ ਜਾਂਦਾ ਹੈ ਅਤੇ ਉਥੇ 2-2, 3-3 ਮਹੀਨੇ ਟਰੈਫਿਕ ਡਿਸਰੱਪਟ ਰਹਿੰਦੀ ਹੈ । 31 ਮਾਰਚ ਤੱਕ ਵਾਇਦਾ ਕੀਤਾ ਗਿਆ ਸੀ, ਕੀ ਵਜ਼ੀਰ ਸਾਹਿਬ ਇਸ ਸਾਰੇ ਮਾਮਲੇ ਨੂੰ ਮੁੜ ਕੇ ਐਕਸਪੀਡਾਈਟ ਕਰਾਉਣ ਦੀ ਖੇਚਲ ਕਰਨਗੇ ਅਤੇ ਜਲਦੀ ਹੀ ਕੰਮ ਮੁਕੰਮਲ ਕਰਾਉਣ ਦੀ ਖੇਚਲ ਕਰਨਗੇ ?

**ਲੋਕ ਨਿਰਮਾਣ ਮੰਤਰੀ** : ਅਸੀਂ ਜਵਾਬ ਵਿਚ ਕਿਹਾ ਹੈ ਕਿ 31 ਮਾਰਚ, 1978 ਤਕ ਕੰਮ ਮੁਕੰਮਲ ਹੋ ਜਾਵਗਾ ।

**ਸ੍ਰੀ ਸਪੀਕਰ** : ਚੀਮਾ ਸਾਹਿਬ, ਤੁਸੀਂ ਮਗਰੋਂ ਆਏ ਹੋ । ਸਵਾਲ ਤੁਹਾਡਾ ਸੀ, ਸਾਰਾ ਕੁੱਝ ਤੁਸੀਂ ਸੁਣਿਆ ਨਹੀਂ ਹੈ । ਮੈਂ ਮੈਂਬਰ ਸਾਹਿਬਾਨ ਅੱਗੇ ਬੇਨਤੀ ਕਰਾਂਗਾ ਕਿ ਇਸ ਦਾ ਨੋਟਿਸ ਦੇ ਦੇਣ ਤਾਂ ਕਿ ਵਜ਼ੀਰ ਸਾਹਿਬ ਪੂਰਾ ਜਵਾਬ ਦੇ ਸਕਣ । (ਵਿਘਨ)

---

**Damage to Roads and Bridges in the recent rains in District Hoshiarpur**

***77. Sardar Upkar Singh Randhawa** : (a) Will the Minister for Public Works be pleased to state whether it is a fact that no bridges on some choes on the roads namely Hoshirapur-Garhshankar, Hoshiarpur-Dasuya and Hoshiarpur-Tanda have so far been constructed as a result of which traffic on the said routes comes to a stand-still during heavy rains ;

(b) if so, the time by which the bridges on the said roads are likely to be constructed.

**ਸਰਦਾਰ ਰਣਧੀਰ ਸਿੰਘ ਚੀਮਾ** . (ੳ) ਜੀ ਹਾਂ ।

(ਅ) (1) ਹੁਸ਼ਿਆਰਪੁਰ-ਗੜ੍ਹਸ਼ੰਕਰ ਸੜਕ

(ੳ) ਇਸ ਭਾਗ ਤੇ 13 ਪੁਲ ਉਸਾਰੇ ਜਾਣੇ ਹਨ । ਤਿੰਨ ਪੁਲ ਮੁਕੰਮਲ ਹੋ ਚੁੱਕੇ ਹਨ ਅਤੇ ਬਾਕੀ 10 ਪੁਲਾਂ ਦਾ ਕੰਮ ਬੰਦ ਕਰ ਦਿੱਤਾ ਸੀ ਕਿਉਂ ਜੋ ਇਹ ਸੜਕ ਸਟਰੈਟਿਜਿਕ ਪ੍ਰੋਗਰਾਮ ਵਿਚੋਂ ਕੱਢ ਦਿੱਤੀ ਗਈ ਸੀ । ਫਿਰ ਵੀ ਹੁਣ ਰਕਸ਼ਾ ਮੰਤਰਾਲਿਆ ਇਨ੍ਹਾਂ ਪੁੱਲਾਂ ਨੂੰ ਸਟਰੈਟਿਜਿਕ ਸੜਕ ਪਲੈਨ ਵਿੱਚ ਸ਼ਾਮਲ ਕਰਨ ਲਈ ਸਹਿਮਤ ਹੋ ਗਿਆ ਹੈ ਅਤੇ ਕੰਮ ਚਾਲੂ ਕਰਨ ਦੀ ਪ੍ਰਵਾਨਗੀ ਦੀ ਛੇਤੀ ਹੀ ਆਸ ਹੈ ।

(ਅ) ਇਨ੍ਹਾਂ ਪੁਲਾਂ ਦੀ ਪ੍ਰਵਾਨਗੀ ਪ੍ਰਾਪਤ ਹੋਣ ਉਪਰੰਤ ਇਨ੍ਹਾਂ ਨੂੰ ਮੁਕੰਮਲ ਕਰਨ ਤੇ ਤਿੰਨ ਸਾਲ ਦਾ ਸਮਾਂ ਲੱਗੇਗਾ, ਜੇਕਰ ਲੋੜੀਂਦੇ ਫੰਡ ਭਾਰਤ ਸਰਕਾਰ ਵਲੋਂ ਉਪਲਬਧ ਹੋ ਗਏ ।

(2) ਹੁਸ਼ਿਆਰਪੁਰ–ਦਸੂਆ ਸੜਕ

(ੳ) ਹੁਸ਼ਿਆਰਪੁਰ ਹਰਿਆਣਾ ਸੈਕਸ਼ਨਾਂ ਤੇ ਸਾਰੇ ਪੁਲ ਉਸਾਰੇ ਜਾ ਚੁੱਕੇ ਹਨ ਬਿਨਾਂ ਨਈ ਬੱਸੀ ਚੋਅ ਤੋਂ ਜਿਹੜਾ ਮੁਕੰਮਲ ਹੋਣ ਵਾਲਾ ਹੈ।

(ਅ) ਹਰਿਆਣਾ ਤੇ ਗੜ੍ਹਦੀਵਾਲਾ ਸੈਕਸ਼ਨ ਤੇ 14 ਚੋਆਂ ਵਿਚੋਂ ਤਿੰਨ ਪੁਲ ਬਣੇ ਹੋਏ ਹਨ, ਜਿਨ੍ਹਾਂ ਦਾ ਨਾਂ ਹਾਜੀਪੁਰ ਚੋਅ, ਕਾਗਾਂ ਚੋਆਂ ਅਤੇ ਕਬੀਰਪੁਰ ਚੋਅ ਹੈ। ਬਾਕੀ ਚੋਆਂ ਤੇ ਪੁਲ ਦੀ ਉਸਾਰੀ ਡਰੇਨਿਜ ਵਿਭਾਗ ਵੱਲੋਂ ਇਨ੍ਹਾਂ ਚੋਆਂ ਨੂੰ ਕੈਨਾਲਾਈਜ਼ ਕਰਨ ਤੋਂ ਪਿਛੋਂ ਕੀਤੀ ਜਾਵੇਗੀ।

(ੲ) ਗੜ੍ਹਦੀਵਾਲਾ ਤੋਂ ਦਸੂਆ ਸੈਕਸ਼ਨ ਉਤੇ 5 ਪੁਲਾਂ ਵਿਚੋਂ 2 ਪੁਲ ਬਣ ਚੁੱਕੇ ਹਨ ਅਤੇ 3 ਪੁਲ ਮਨਜ਼ੂਰ ਹੋ ਚੁੱਕੇ ਹਨ। ਅਰਗੋਵਾਲ ਚੋਅ ਉੱਤੇ ਪੁਲ ਦਾ ਕੰਮ ਹੱਥ ਵਿਚ ਲਿਆ ਗਿਆ ਹੈ ਅਤੇ ਇਹ 31 ਮਾਰਚ, 1979 ਤੱਕ ਮੁਕੰਮਲ ਹੋ ਜਾਵੇਗਾ ਜੇਕਰ ਫੰਡ ਉਪਲਬਧ ਹੋਏ।

(3) ਹੁਸ਼ਿਆਰਪੁਰ-ਟਾਂਡਾ ਸੜਕ

(ੳ) ਇਸ ਸੜਕ ਤੇ ਸੱਤਾਂ ਪੁਲਾਂ ਦੀ ਲੋੜ ਹੈ ਜਿਨ੍ਹਾਂ ਵਿਚੋਂ 4 ਪੁਲ ਮੁਕੰਮਲ ਹੋ ਚੁੱਕੇ ਹਨ ਅਤੇ ਬਾਕੀ ਰਹਿੰਦੇ ਤਿੰਨਾਂ ਪੁਲਾਂ ਦਾ ਅਨੁਮਾਨ ਭਾਰਤ ਸਰਕਾਰ ਦੇ ਜਹਾਜ਼ਰਾਨੀ ਤੇ ਪ੍ਰੀਵਾਹਨ ਮੰਤਰਾਲਿਆਂ ਨੂੰ ਭੇਜੇ ਗਏ ਹਨ ਅਤੇ ਸਰਕਾਰ ਤੋਂ ਪ੍ਰਵਾਨਗੀ ਪ੍ਰਾਪਤ ਹੋਣ ਤੇ ਇਨ੍ਹਾਂ ਦੀ ਉਸਾਰੀ ਦਾ ਕੇਸ ਹੱਥ ਵਿਚ ਲਿਆ ਜਾਵੇਗਾ।

(ਅ) ਭਾਰਤ ਸਰਕਾਰ ਤੋਂ ਪ੍ਰਵਾਨਗੀ ਪ੍ਰਾਪਤ ਹੋਣ ਪਿਛੋਂ ਇਨ੍ਹਾਂ ਪੁਲਾਂ ਨੂੰ ਮੁਕੰਮਲ ਕਰਨ ਲਈ 2 ਸਾਲ ਦਾ ਸਮਾਂ ਲੱਗੇਗਾ ਜੇਕਰ ਲੋੜੀਂਦੇ ਫੰਡ ਭਾਰਤ ਸਰਕਾਰ ਤੋਂ ਪ੍ਰਾਪਤ ਹੋਏ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸੁਆਲ ਪਹਿਲੇ ਨਾਲ ਥੋੜ੍ਹਾ ਬਹੁਤ ਮਿਲਦਾ ਹੈ। ਹੁਸ਼ਿਆਰਪੁਰ ਵਿਚ ਬਰਸਾਤ ਦੇ ਮੌਸਮ ਵਿਚ ਕਈ ਦਫ਼ਾ ਇਕ-ਇਕ, ਦੋ-ਦੋ ਦਿਨ ਅਤੇ ਕਈ ਦਫਾ 5, 5 ਅਤੇ 6, 6 ਘੰਟੇ ਟ੍ਰੈਫਿਕ ਇਨ੍ਹਾਂ ਚੋਆਂ ਕਾਰਨ ਰੁਕਿਆ ਰਹਿੰਦਾ ਹੈ। ਇਹ ਜਿਹੜੇ ਚੋਅ ਹਨ ਇਹ ਸੈਂਟਰਲ ਗੌਰਮੈਂਟ ਜਾਂ ਸਟੇਟ ਗੌਰਮੈਂਟ ਜਾਂ ਕੋਈ ਵੀ ਸੰਸਥਾ ਬਣਾਏ, ਉਹ ਕਦੋਂ ਤਕ ਬਣ ਜਾਣਗੇ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਤਾਂ ਕਿਹਾ ਹੈ ਕਿ 3 ਬਣ ਚੁੱਕੇ ਹਨ ਅਤੇ 10 ਬਣਨੇ ਰਹਿੰਦੇ ਹਨ।

**ਮੰਤਰੀ** : ਜੇ ਗੌਰਮਿੰਟ ਆਫ਼ ਇੰਡੀਆ ਤੋਂ ਫੰਡਜ਼ ਮਿਲ ਗਏ ਤਾਂ ਦੋ ਸਾਲਾਂ ਦੇ ਵਿਚ ਮੁਕੰਮਲ ਕਰ ਦਿੱਤੇ ਜਾਣਗੇ।

**ਸ੍ਰੀ ਸਪੀਕਰ** : ਮੰਤਰੀ ਜੀ, ਤੁਹਾਨੂੰ ਚਾਹੀਦਾ ਹੈ ਕਿ ਸੈਂਟਰਲ ਸਰਕਾਰ ਨਾਲ ਤਾਲ ਮੇਲ ਪੂਰਾ ਰਖਿਆ ਕਰੋ ਅਤੇ ਸੁਆਲ ਜਿਹੜਾ ਪੁੱਛਿਆ ਜਾਏ ਉਸ ਦਾ ਉੱਤਰ ਮੁਕੰਮਲ ਦੇਣਾ ਚਾਹੀਦਾ ਹੈ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਇਹ ਦੱਸਣਗੇ ਕਿ ਗੜ੍ਹਸ਼ੰਕਰ–ਹੁਸ਼ਿਆਰਪੁਰ ਰੋਡ ਤੇ ਜਿਹੜੇ ਪੁਲ ਬਣਾਏ ਹਨ ਉਨ੍ਹਾਂ ਵਿਚੋਂ ਦੋ ਐਸੇ ਪੁਲ ਹਨ ਜਿਨ੍ਹਾਂ ਦੀ ਕਦੀ ਲੋੜ ਨਹੀਂ ਪੈਂਦੀ ਸੀ, ਕੀ ਇਹ ਇਸ ਗੱਲ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਇਹ ਨੋਟਿਸ ਦੇ ਦੇਣ, ਮੈਂ ਇਨਕੁਆਇਰੀ ਕਰਾਉਣ ਲਈ ਤਿਆਰ ਹਾਂ।

**ਡਾਕਟਰ ਕੇਵਲ ਕ੍ਰਿਸ਼ਨ** : ਮੰਤਰੀ ਸਾਹਿਬ ਨੇ ਸੁਆਲ ਦੇ ਜਵਾਬ ਵਿਚ ਕਿਹਾ ਹੈ ਕਿ ਜੇ ਗੌਰਮੈਂਟ ਆਫ਼ ਇੰਡੀਆ ਫੰਡਜ਼ ਦੇ ਦੇਵੇਗੀ ਤਾਂ ਦੋ ਸਾਲਾਂ ਦੇ ਅੰਦਰ ਅੰਦਰ ਬਣਾ ਦਿਆਂਗੇ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਸੈਂਟਰਲ ਗੌਰਮੈਂਟ ਫੰਡਜ਼ ਨਾ ਦੇਵੇ ਤਾਂ ਕੀ ਪੰਜਾਬ ਗੌਰਮੈਂਟ ਬਣਾਏਗੀ ?

**ਮੰਤਰੀ** : ਇਹ ਸੜਕਾਂ ਜਿਹੜੀਆਂ strategic roads ਹਨ ਇਹ ਸੈਂਟਰਲ ਗੌਰਮਿੰਟ ਦੀਆਂ ਹੁੰਦੀਆਂ ਹਨ ਉਸ ਤੇ ਉਨ੍ਹਾਂ ਦਾ ਖਰਚ ਹੁੰਦਾ ਹੈ, ਪੰਜਾਬ ਸਰਕਾਰ ਦਾ ਖਰਚਾ ਨਹੀਂ ਹੁੰਦਾ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਇਥੇ ਚੋਆਂ ਤੇ ਪੁਲਾਂ ਦਾ ਜ਼ਿਕਰ ਆਇਆ ਹੈ। ਪੰਜਾਬ ਦੇ ਵਿਚ ਡਰੇਨਾਂ ਪਹਿਲੋਂ ਬਣੀਆਂ, ਸੜਕਾਂ ਬਾਅਦ ਵਿਚ। ਇਨ੍ਹਾਂ ਦੋਹਾਂ ਮਹਿਕਮਿਆਂ ਦਾ ਆਪਸ ਵਿਚ ਕੋਈ ਤਾਲ ਮੇਲ ਨਹੀਂ। ਉਨ੍ਹਾਂ ਡਰੇਨਾਂ ਤੇ ਜਿਨ੍ਹਾਂ ਤੇ ਅਜੇ ਪੁਲ ਨਹੀਂ ਬਣੇ ਅਤੇ ਸੜਕਾਂ ਬਣ ਗਈਆਂ, ਉਨ੍ਹਾਂ ਤੇ ਪੁਲ ਕਦੋਂ ਤੱਕ ਬਣ ਜਾਣਗੇ ?

**ਮੰਤਰੀ** : ਇਹੋ ਜਿਹਾ ਮਸਲਾ ਸਾਡੇ ਨੋਟਿਸ ਵਿਚ ਲਿਆ ਦੇਣ, ਅਸੀਂ ਜਲਦੀ ਕਾਰਵਾਈ ਕਰ ਦਿਆਂਗੇ।

**प्रिंसिपल ओम प्रकाश बग्गा** : मैं मन्त्री साहिब से यह पूछना चाहता हूं कि होशियारपुर दसुआ के बीच बेगी चो पर एक पुल बन रहा था जो कि बन्द कर दिया गया था, अब वह पुल कब बना दिया जायेगा ?

**ਮੰਤਰੀ** : ਉਹ ਸਿਰਫ਼ ਦਸ ਫੁਟ ਦਾ ਸਪੈਨ ਸੀ, ਪਾਣੀ ਜ਼ਿਆਦਾ ਆਉਣ ਕਰ ਕੇ ਉਹ ਪੁਲ ਰੁੜ੍ਹ ਗਿਆ। ਅਸੀਂ ਉਹ ਹੁਣ ਜਲਦੀ ਤੋਂ ਜਲਦੀ ਬਣਾਉਣ ਦੀ ਕੋਸ਼ਿਸ਼ ਕਰਾਂਗੇ।

## STARRED QUESTION NO. 19

**Mr. Speaker** : Reply to Starred Question No. 19 has not been received.

The answer to Assembly Question No. 19 appearing in the list of Starred Questions on the 11th January, 1978 in the name of Comrade Satya Pal Dang, M.L.A., is not ready.

The reply will be submitted as soon as the relevant information has been collected.

(Sd). . . .

Minister-in-charge.

The Secretary,
Punjab Vidhan Sabha.

U.O. No. 560-2 Lab. II-77, dated Chandigarh, the 10th January, 1978.

## ਨਿਸ਼ਾਨ ਵਾਲਾ ਪ੍ਰਸ਼ਨ ਨੰ: 114

**ਸ਼੍ਰੀ ਸਪੀਕਰ** : ਕਾਮਰੇਡ ਦਰਸ਼ਨ ਸਿੰਘ ਕਨੇਡੀਅਨ ਜੀ, ਤੁਸੀਂ ਆਪਣਾ ਸੁਆਲ ਨੰ: 114 ਪੁੱਟ ਕਰੋ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਮੈਂ ਉਸ ਦੇ ਵਿਚ ਥੋੜ੍ਹੀ ਜਿਹੀ ਮੋਡੀਫੀਕੇਸ਼ਨ ਕਰਨੀ ਹੈ ਜੀ। ਸਮਾਂ ਜਿਹੜਾ ਸੀ ਉਹ 1970 ਤੋਂ 1977 ਤਕ ਪੁੱਛਣਾ ਸੀ।

**ਸ਼੍ਰੀ ਸਪੀਕਰ** : ਤੁਸੀਂ ਮੋਡੀਫੀਕੇਸ਼ਨ ਸਾਡੇ ਦਫਤਰ ਵਿਚ ਦਿੱਤੀ ਹੈ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਨਹੀਂ ਜੀ। ਤੁਸੀਂ ਅਗਲਾ ਸੁਆਲ ਲੈ ਲਵੋ।

**ਸ਼੍ਰੀ ਸਪੀਕਰ** : ਅਗਲਾ ਸੁਆਲ।

**Damage caused to the Paddy crop in Sri Hargobindpur and Kahnuwan Block**

***43. Sardar Natha Singh Dalam :** Will the Minister for Agriculture be pleased to state—

(a) whether the paddy crop of some villages of Blocks Sri Hargobindpur and Kahnuwan was damaged due to hailstorm in the harvesting season in 1976, if so, whether any compensation was paid to the affected paddy growers ;

(b) if the reply to part (a) above be in the affirmative, the date on which the damage was caused, the names of villages wherein the compensation was paid and the dates on which it was paid ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** (ਮਾਲ ਅਤੇ ਪੁਨਰਵਾਸ ਮੰਤਰੀ) : (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੳ) ਜੀ ਹਾਂ। ਗੜਿਆਂ ਨਾਲ ਪੀੜਤ ਲੋਕਾਂ ਨੂੰ ਸਹਾਇਤਾ ਵੀ ਦਿੱਤੀ ਗਈ ਸੀ।

(ਅ) ਗੜੇ ਮਾਰ 7 ਅਕਤੂਬਰ, 1976 ਨੂੰ ਹੋਈ ਸੀ। ਜਿਨ੍ਹਾਂ ਪਿੰਡਾਂ ਨੂੰ ਸਹਾਇਤਾ ਮੁਹੱਈਆ ਕੀਤੀ ਗਈ ਸੀ ਅਤੇ ਜਿਸ ਮਿਤੀ ਨੂੰ ਸਹਾਇਤਾ ਵੰਡੀ ਗਈ ਸੀ, ਦਾ ਵੇਰਵਾ ਇਸ ਪ੍ਰਕਾਰ ਹੈ :—

| ਕ੍ਰਮ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ | ਜਿਸ ਮਿਤੀ ਨੂੰ ਸਹਾਇਤਾ ਵੰਡੀ ਗਈ ਸੀ |
|---|---|---|---|
| 1 | ਸ੍ਰੀ ਹਰਗੋਬਿੰਦਪੁਰ | ਬਸਰਾਏ | 12, 15, 19, 25 ਜੁਲਾਈ, 1977, 23,8, 16 ਅਗਸਤ, 1977, 1, 2 ਸਤੰਬਰ, 1977 ਅਤੇ 20 ਅਕਤੂਬਰ, 1977 |
| 2 | ,, | ਹਰਚੋਵਾਲ | 12 ਜੁਲਾਈ, 1977 2, 10, 16, 20 ਸਤੰ-ਬਰ, 1977, 20 ਅਕਤੂਬਰ, 1977 ਅਤੇ 21 ਨਵੰਬਰ, 1977 |

[ਮਾਲ ਮੰਤਰੀ]

| ਕ੍ਰਮ ਨੰ: | ਬਲਾਕ ਦਾ ਨਾਂ | ਪਿੰਡ ਦਾ ਨਾਂ | ਜਿਸ ਮਿਤੀ ਨੂੰ ਸਹਾਇਤਾ ਵੰਡੀ ਗਈ ਸੀ |
|---|---|---|---|
| 3. | ਸ੍ਰੀ ਹਰਗੋਬਿੰਦਪੁਰ | ਨੰਗਲ ਬਾਗਬਾਨਾ | 15 ਜੁਲਾਈ, 1977 |
| 4. | ,, | ਕਾਦੀਆਂ ਮੁਗਲਾਂ | 15 ਜੁਲਾਈ, 1977 |
| 5. | ,, | ਢਪੱਈ | 8, 9, 20 ਜੁਲਾਈ, 1977, 8 ਅਗਸਤ 1977 ਅਤੇ 10, 20 ਸਤੰਬਰ, 1977 |
| 6. | ,, | ਬਾਮਬਰੀ | 12 ਜੁਲਾਈ, 1977, 11, 18, 19, 31 ਅਗਸਤ, 1977 |
| 7. | ,, | ਖੋਜਾਲਾ | 11 ਜੁਲਾਈ, 1977 ਅਤੇ 20 ਅਕਤੂਬਰ, 1977 |
| 8. | ,, | ਟਾਂਡੇ | 10 ਜੁਲਾਈ, 1977, 16, 20 ਸਤੰਬਰ, 1977 |
| 9. | ,, | ਭਾਮ | 6 ਜੁਲਾਈ, 1977 |
| 10. | ,, | ਔਲਖ | 19 ਜੁਲਾਈ 1977 |
| 11. | ,, | ਮਕਲ | 16 ਜੁਲਾਈ 1977, 2, 10 ਸਤੰਬਰ 1977 |
| 12 | ,, | ਬੇਟ | 18 ਜੁਲਾਈ, 1977 |
| 13. | ,, | ਕੀੜੀ ਅਫਗਾਨਾ | 18 ਜੁਲਾਈ, 1977, 9, 12 ਅਗਸਤ, 1977 |
| 14. | ਕਾਹਨੂੰਵਾਨ | ਕਾਹਨੂੰਵਾਨ | 11, 12, 25 ਜੁਲਾਈ, 1977 14 ਅਗਸਤ 1977, 5, 9, 12 ਸਤੰਬਰ, 1977 ਅਤੇ 17, 29 ਨਵੰਬਰ, 1977 |
| 15. | ,, | ਠੀਕਰੀਵਾਲ | 4 ਜੁਲਾਈ, 1977 |
| 16 | ,, | ਭੈਣੀ ਬਾਗਰ | 7, 11, 26, ਜੁਲਾਈ, 1977, 5, 8, ਅਗਸਤ, 1977 ਅਤੇ 7 ਸਤੰਬਰ, 1977 |

| ਕ੍ਰਮ ਨੰ: | ਬਲਾਕ ਦਾ ਨਾਂ | ਪਿੰਡਾਂ ਦਾ ਨਾਂ | ਜਿਸ ਮਿਤੀ ਨੂੰ ਸਹਾਇਤਾ ਵੰਡੀ ਗਈ ਸੀ |
|---|---|---|---|
| 17. | ਕਾਹਨੂੰਵਾਨ | ਪੰਡਰੀ ਖੇਸਾਂ | 8, 11, 18, 26 ਜੁਲਾਈ, 1977 ਅਤੇ 18 ਅਗੱਸਤ, 1977 |
| 18. | ,, | ਤੁਗਲਵਾਲਾ | 12, 14, 15, 18, 26 ਜੁਲਾਈ, 1977 5, 18 ਅਗੱਸਤ, 1977 ਅਤੇ 7 ਸਤੰਬਰ, 1977 |
| 19. | ,, | ਚੋਪੜਾ | 5 ਜੁਲਾਈ, 1977, 22 ਸਤੰਬਰ, 1977 |
| 20. | ,, | ਕੋਟ ਖਾਂ ਮੁਹੰਮਦ | 9 ਜੁਲਾਈ, 1977, 22 ਸਤੰਬਰ, 1977 |
| 21. | ,, | ਮੁਕਤੀਪੁਰ | 7 ਜੁਲਾਈ, 1977, 6 ਦਸੰਬਰ, 1977 |
| 22. | ,, | ਫਤੂ ਬਰਕਤ | 6 ਜੁਲਾਈ, 1977 |
| 23. | ,, | ਫੁਲੜਾ | 8 ਜੁਲਾਈ, 1977 |
| 24. | ,, | ਨੂਨ | 9 ਜੁਲਾਈ, 1977 |
| 25. | ,, | ਖੋਜਕੀ ਪੁਰ | 5 ਜੁਲਾਈ, 1977 |
| 26. | ,, | ਕਟਲੀ ਗੱਲਾਂ | 5 ਜੁਲਾਈ, 1977 |
| 27. | ,, | ਚੱਕ ਯਕੂਬ | 9 ਜੁਲਾਈ, 1977, 29 ਅਗਸਤ, 1977 |
| 28. | ,, | ਸਰਵਰ ਪੁਰ ਸਲੋ | 4 ਜੁਲਾਈ, 1977 |
| 29. | ,, | ਮੰਨਣ | 15 ਜੁਲਾਈ, 1977 |

**ਸਰਦਾਰ ਦਲੀਪ ਸਿੰਘ ਪਾਂਧੀ** : ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪਿਛੇ ਜਿਹੇ ਨੁਕਸਾਨ ਹੋਇਆ ਹੈ ਇਹ ਸਾਰੇ ਪੰਜਾਬ ਵਿਚ ਨਹੀਂ ਹੋਇਆ। ਸਿਰਫ ਪਟਿਆਲਾ ਜ਼ਿਲ੍ਹਾ ਵਿਚ ਹੋਇਆ ਹੈ ਅਤੇ ਸਹਾਇਤਾ ਵੀ ਉਨ੍ਹਾਂ ਨੂੰ ਹੀ ਦਿਤੀ ਜਾ ਰਹੀ ਹੈ। ਕੀ ਉਨ੍ਹਾਂ ਵਿਚਾਰਿਆਂ ਦੀ ਸਰਕਾਰ ਕੁਝ ਮਦਦ ਕਰੇਗੀ ਜਿਹੜੇ ਇਸ ਦੇ ਨਾਲ ਦੇ ਇਲਾਕਿਆਂ ਵਿਚ ਰਹਿੰਦੇ ਹਨ, ਉਨ੍ਹਾਂ ਦਾ ਵੀ ਨੁਕਸਾਨ ਹੋਇਆ ਹੈ ?

**ਮੰਤਰੀ** : ਜਿਥੇ ਜਿਥੇ ਵੀ ਨੁਕਸਾਨ ਹੋਇਆ ਹੈ ਉਥੇ ਉਥੇ ਹੀ ਸਰਕਾਰ ਸਹਾਇਤਾ ਦੇਵੇਗੀ।

**ਗਿਆਨੀ ਅਰਜਣ ਸਿੰਘ ਲਿੱਟ** : ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਦੀ ਫ਼ਸਲ ਦਾ ਨੁਕਸਾਨ ਜਿਹੜਾ ਗੜ੍ਹਿਆਂ ਨਾਲ ਜਾਂ ਹੋਰ ਕੁਦਰਤੀ ਆਫ਼ਤਾਂ ਨਾਲ ਹੁੰਦਾ ਹੈ ਉਨ੍ਹਾਂ ਦਾ ਮੁਆਵਜ਼ਾ ਸਰਕਾਰ ਬਹੁਤ ਘਟ ਦਿੰਦੀ ਹੈ। ਕੀ ਸਰਕਾਰ ਉਹ ਮੁਆਵਜ਼ਾ ਪੂਰਾ ਦੇਣ ਨੂੰ ਤਿਆਰ ਹੈ ?

**ਮੰਤਰੀ :** ਪੂਰਾ ਮੁਆਵਜ਼ਾ ਤਾਂ ਨਹੀਂ ਦਿੱਤਾ ਜਾ ਸਕਦਾ। ਮੁਆਵਜ਼ਾ ਵੱਖ ਵਖ ਦਰਾਂ ਨਾਲ ਦਿਤਾ ਜਾਂਦਾ ਹੈ। ਜੇ ਨੁਕਸਾਨ 25% ਹੋਵੇ ਤਾਂ ਮੁਆਵਜ਼ੇ ਦੀ ਦਰ ਹੋਰ ਹੈ ਅਤੇ ਜੇ 50% ਤਕ ਹੋਵੇ ਤਾਂ ਹੋਰ ਅਤੇ ਜੇ 75% ਤਕ ਹੋਵੇ ਤਾਂ ਹੋਰ ਅਤੇ ਜੇ ਕਰ 100% ਹੋਵੇ ਤਾਂ ਹੋਰ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਕਿਹਾ ਹੈ ਕਿ ਮੁਆਵਜ਼ੇ ਦੀ ਦਰ ਨੁਕਸਾਨ ਦੀ ਪਰਸੈਂਟੇਜ ਨਾਲ ਦਿਤੀ ਜਾਂਦੀ ਹੈ। ਸਪੀਕਰ ਸਾਹਿਬ, ਪਿਛਲੇ ਹੜ੍ਹਾਂ ਵਿਚ ਤੁਹਾਡੇ ਜ਼ਿਲੇ ਵਿਚ ਨੁਕਸਾਨ ਹੋਇਆ ਹੈ ਅਤੇ ਜ਼ਿਲ੍ਹਾ ਪਟਿਆਲਾ ਵਿਚ ਵੀ ਨੁਕਸਾਨ ਹੋਇਆ ਹੈ। ਇਸ ਸਰਕਾਰ ਦੇ ਆਂਕੜਿਆਂ ਮੁਤਾਬਿਕ 50% ਨੁਕਸਾਨ ਹੋਇਆ ਹੈ। ਕੀ ਇਨ੍ਹਾਂ ਆਂਕੜਿਆਂ ਦੇ ਮੁਤਾਬਿਕ ਉਥੇ ਸਹਾਇਤਾ ਦੇਣਗੇ ?

**ਮੰਤਰੀ** : ਜਿਸ ਤਰ੍ਹਾਂ ਪਟਿਆਲੇ ਜ਼ਿਲ੍ਹੇ ਵਿਚ ਨੁਕਸਾਨ ਹੋਇਆ ਹੈ ਖੜੀਆਂ ਫ਼ਸਲਾਂ ਦਾ, ਪੂਰਾ ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ ਅਤੇ ਇਸ ਲਈ ਪੂਰਾ ਮੁਆਵਜ਼ਾ ਨਹੀਂ ਦਿਤਾ ਜਾ ਸਕਦਾ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਹਰ ਸਾਲ ਕਦੇ ਗੜ੍ਹਿਆਂ ਨਾਲ ਅਤੇ ਕਦੇ ਹੜ੍ਹਾਂ ਨਾਲ ਫ਼ਸਲਾਂ ਦਾ ਕਾਫ਼ੀ ਨੁਕਸਾਨ ਹੋ ਜਾਂਦਾ ਹੈ ਅਤੇ ਕਿਸਾਨਾਂ ਨੂੰ ਬਹੁਤ ਘਾਟਾ ਪੈਂਦਾ ਹੈ। ਮੈਂ ਪੁੱਛਦਾ ਹਾਂ ਕਿ ਜਿਸ ਤਰ੍ਹਾਂ ਬੀਮਾ ਸਕੀਮ ਹੈ ਇਸ ਤਰ੍ਹਾਂ ਦੀ ਕੋਈ ਸਕੀਮ ਲਾਗੂ ਕਰਨਗੇ ?

**ਮੰਤਰੀ** : ਬੀਮਾ ਸਕੀਮ ਤੇ ਵੀ ਸਰਕਾਰ ਵਿਚਾਰ ਕਰ ਰਹੀ ਹੈ। ਇਸ ਤੋਂ ਇਲਾਵਾ ਮੁੱਖ ਮੰਤਰੀ ਸਾਹਿਬ ਨੇ ਵੀ ਦਸਿਆ ਹੈ ਕਿ ਜਿਹੜੇ ਨੁਕਸਾਨ ਕੁਦਰਤੀ ਆਫ਼ਤ ਆਉਣ ਕਰਕੇ ਹੋ ਜਾਂਦੇ ਹਨ ਉਨ੍ਹਾਂ ਲਈ ਵੀ ਫ਼ੰਡਜ਼ ਤਿਆਰ ਕੀਤੇ ਜਾ ਰਹੇ ਹਨ।

**ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ** : ਸਪੀਕਰ ਸਾਹਿਬ, ਫਿਰੋਜ਼ਪੁਰ ਅਤੇ ਪੰਜਾਬ ਦੇ ਹੋਰ ਕਈ ਇਲਾ-ਕਿਆਂ ਵਿਚ ਝੋਨਾ ਬੀਜਿਆ ਗਿਆ, ਖਾਦ ਵਗੈਰਾ ਪਾਈ ਗਈ ਪਰ ਉਥੇ ਹਾਲੇ ਤਕ ਪਾਣੀ ਥੋੜ੍ਹਾ ਹੈ। ਬੈਂਕਾਂ ਵਾਲੇ ਉਨ੍ਹਾਂ ਜ਼ਿਮੀਂਦਾਰਾਂ ਦੇ ਪਿਛੇ ਪਏ ਹੋਏ ਹਨ ਅਤੇ ਉਨ੍ਹਾਂ ਦੇ ਵਾਰੰਟ ਜਾਰੀ ਕਰਾ ਦਿਤੇ ਹਨ। ਕੀ ਸਰਕਾਰ ਉਹ ਕਰਜ਼ੇ ਦੀਆਂ ਕਿਸ਼ਤਾਂ ਪੋਸਟਪੋਨ ਕਰਕੇ ਉਨ੍ਹਾਂ ਜ਼ਿਮੀਂਦਾਰਾਂ ਦੀ ਮਦਦ ਕਰਨ ਲਈ ਤਿਆਰ ਹੈ ?

**ਮੰਤਰੀ** : ਜਿਨ੍ਹਾਂ ਜਿਨ੍ਹਾਂ ਥਾਵਾਂ ਤੇ ਪਾਣੀ ਖੜ੍ਹਾ ਸੀ ਔਰ ਜਿਥੋਂ ਜਿਥੋਂ ਇਤਲਾਹ ਆ ਰਹੀ ਹੈ ਪਾਣੀ ਕਢਾਉਣ ਦੇ ਪ੍ਰਬੰਧ ਕੀਤੇ ਜਾ ਰਹੇ ਹਨ। ਜਿਥੋਂ ਤਕ ਸਹਾਇਤਾ ਦੀ ਗਲ ਹੈ ਉਹ ਇਹ ਹੈ ਕਿ ਜਿਥੇ ਨੁਕਸਾਨ 25% ਤੋਂ 50% ਤਕ ਹੋਇਆ ਹੈ ਉਥੇ 100/- ਰੁਪਏ ਅਤੇ ਜਿਥੇ 50% ਤੋਂ 75% ਤਕ ਹੋਇਆ ਹੈ ਉਥੇ 200/- ਰੁਪਏ ਅਤੇ ਜਿਥੇ 75% ਤੋਂ 100% ਤੱਕ ਹੋਇਆ ਹੈ ਉਥੇ 300/- ਰੁਪਏ, ਇਸ ਤਰ੍ਹਾਂ ਸਹਾਇਤਾ ਸਭ ਨੂੰ ਦਿੱਤੀ ਜਾਂਦੀ ਹੈ।

### ਰਾਜ ਵਿਚ ਫਸਲ ਬੀਮਾ ਸਕੀਮ ਸ਼ੁਰੂ ਕਰਨਾ

*44 **ਸਰਦਾਰ ਨੱਥਾ ਸਿੰਘ ਦਾਲਮ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ ਸਰਕਾਰ ਰਾਜ ਵਿਚ ਮੁੱਖ ਫਸਲਾਂ ਦਾ ਬੀਮਾ ਕਰਨ ਲਈ ਫਸਲਾਂ ਦਾ ਬੀਮਾ ਸਕੀਮ ਸ਼ੁਰੂ ਕਰਨ ਦਾ ਵਿਚਾਰ ਰਖਦੀ ਹੈ, ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਕੀ ਕੋਈ ਐਸੀ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਜਿਸ ਤਰ੍ਹਾਂ ਮਾਰਕੀਟਿੰਗ ਬੋਰਡ ਵਿਚ ਸਾਰੀ ਆਮਦਨ ਜ਼ਿਮੀਦਾਰਾਂ ਕੋਲੋਂ ਆ ਜਾਂਦੀ ਹੈ, ਉਸ ਦੇ ਵਿਚੋਂ ਕੋਈ ਰਾਖਵਾਂ ਹਿੱਸਾ ਰੱਖ ਕੇ, ਜਾਂ ਕਿਸਾਨਾਂ ਦੀ ਜਿਨਸ ਤੋਂ ਮੁਨਾਫਾ ਕਮਾਉਂਣ ਵਾਲੇ ਤੇ ਕਈ ਹੋਰ ਇਸ ਤਰ੍ਹਾਂ ਦਾ ਟੈਕਸ ਲਗਾ ਕੇ ਕੋਈ ਫੰਡ ਰੱਖ ਕੇ ਕਾਰਪੋਰੇਸ਼ਨ ਬਣਾਉਣਗੇ ਤਾਂ ਕਿ ਜ਼ਿਮੀਂਦਾਰਾਂ ਦਾ ਜਿਹੜਾ ਨੁਕਸਾਨ ਹੁੰਦਾ ਹੈ ਉਹ ਕਾਰਪੋਰੇਸ਼ਨ ਪੂਰਾ ਕਰ ਸਕੇ ?

**ਮੰਤਰੀ** : ਇਹ ਜਿਹੜਾ ਬੀਮੇ ਦਾ ਵਿਸ਼ਾ ਹੈ ਇਹ ਕੇਂਦਰੀ ਸਰਕਾਰ ਦਾ ਹੈ । ਬੀਮੇ ਦੇ ਮਸਲੇ ਤੇ ਕੇਂਦਰ ਸਰਕਾਰ ਵਿਚਾਰ ਕਰ ਰਹੀ ਹੈ। ਜਿਥੇ ਸਾਨੂੰ ਕਹਿੰਦੇ ਹਨ ਅਸੀਂ ਰਿਪੋਰਟ ਭੇਜ ਦਿੰਦੇ ਹਾਂ । ਜਿਥੋਂ ਤਕ ਜ਼ਿਮੀਂਦਾਰਾਂ ਨੂੰ ਮੁਆਵਜ਼ਾ ਦੇਣ ਦਾ ਸੁਆਲ ਹੈ ਉਹ ਮੁੱਖ ਮੰਤਰੀ ਸਾਹਿਬ ਨੇ ਕਹਿ ਦਿਤਾ ਕਿ ਅਸੀਂ ਕੋਈ ਫੰਡ ਇਸ ਬਾਰੇ ਰੇਜ਼ ਕਰ ਰਹੇ ਹਾਂ, ਜਿਸ ਨਾਲ ਕੁਦਰਤੀ ਆਫਤਾਂ ਦਾ ਟਾਕਰਾ ਫੌਰੀ ਤੌਰ ਤੇ ਕੀਤਾ ਜਾਏਗਾ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਇਹ ਸਕੀਮ ਕਦੋਂ ਤਕ ਚਾਲੂ ਕਰ ਦਿਤੀ ਜਾਵੇਗੀ ?

**ਮੰਤਰੀ** : ਜਿੰਨੀਂ ਜਲਦੀ ਹੋ ਸਕਿਆ, ਅਸੀਂ ਕਰ ਦਿਆਂਗੇ।

**ਚੌਧਰੀ ਬਲ ਰਾਮ ਜਾਖੜ** : ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਇਸ ਮਸਲੇ ਤੇ ਕਾਫੀ ਗੌਰ ਹੋਇਆ ਸੀ । ਕਈ ਮੀਟਿੰਗਾਂ ਵੀ ਹੋਈਆਂ ਸਨ। ਇਨਸ਼ੋਰੈਂਸ ਦੇ ਐਕਸਪਰਟਸ ਵੀ ਆਏ ਸਨ ਅਤੇ ਸੈਂਟਰਲ ਗੌਰਮਿੰਟ ਦੇ ਅਫਸਰ ਵੀ ਆਏ ਸਨ । ਲੇਕਿਨ ਇਸ ਨੂੰ ਲਾਗੂ ਕਰਨ ਲਈ ਕੋਈ ਫੈਸਲਾ ਨਹੀਂ ਸੀ ਹੋ ਸਕਿਆ ਕਿਉਂਕਿ ਜੋ ਕੁਝ ਕਿਸਾਨ ਨੂੰ ਬਤੌਰ ਪ੍ਰੀਮੀਅਮ ਦੇਣਾ ਪੈਂਦਾ ਸੀ ਉਹ ਜੋ ਕੁਝ ਉਸ ਨੂੰ ਮਿਲਣਾ ਸੀ ਉਸ ਨਾਲੋਂ ਜ਼ਿਆਦਾ ਬਣਦਾ ਸੀ। ਇਸ ਗੱਲ ਦੀ ਰੋਸ਼ਨੀ ਵਿੱਚ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਨਵਾਂ ਰਸਤਾ ਇਨ੍ਹਾਂ ਨੇ ਕੱਢਿਆ ਹੈ ਜਿਸ ਤੋਂ ਕਿ ਕਿਸਾਨ ਨੂੰ ਫਾਇਦਾ ਹੋ ਸਕੇ ?

**ਮੰਤਰੀ** : ਇਸ ਮਸਲੇ ਤੇ ਵਿਚਾਰ ਕਰਨ ਵਾਸਤੇ ਨਾ ਸੈਂਟਰਲ ਗੌਰਮਿੰਟ ਨੇ ਸਾਨੂੰ ਕੋਈ ਚੱਠੀ ਭੇਜੀ ਹੈ ਅਤੇ ਨਾਂ ਹੀ ਕੋਈ ਮੀਟਿੰਗ ਹੋਈ ਹੈ। ਜੋ ਪਹਿਲਾਂ ਮੀਟਿੰਗਾਂ ਹੋਈਆਂ ਸਨ ਉਨ੍ਹਾਂ ਦੇ ਆਧਾਰ ਤੇ ਹੀ ਮੈਂ ਜਵਾਬ ਦਿੱਤਾ ਹੈ ਕਿ ਸੈਂਟਰਲ ਗੌਰਮਿੰਟ ਇਸ ਤੇ ਵਿਚਾਰ ਕਰ ਰਹੀ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਪਿਛਲੇ ਕੁਝ ਸਾਲਾਂ ਤੋਂ ਜਦੋਂ ਹੜ੍ਹ ਆਉਂਦੇ ਹਨ ਜਾਂ ਗੜੇ ਪੈਣ ਨਾਲ ਫਸਲ ਤਬਾਹ ਹੋ ਜਾਂਦੀ ਹੈ ਤਾਂ ਸਰਕਾਰ ਕਿਸਾਨਾਂ ਦੀ ਮਦਦ ਕਰਦੀ ਰਹੀ ਹੈ । ਲੇਕਿਨ ਕੁਝ ਇਲਾਕੇ ਐਸੇ ਹਨ ਜਿਸ ਤਰ੍ਹਾਂ ਹੁਸ਼ਿਆਰਪੁਰ ਕੰਡੀ ਦਾ ਏਰੀਆ ਹੈ ਜਿਥੇ ਕਿ ਇਰੀਗੇਸ਼ਨ ਦੀ ਕੋਈ ਫੈਸਿਲਿਟੀ ਨਹੀਂ ਹੈ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਥੇ ਹਰ ਦੂਜੇ ਸਾਲ ਸੋਕੇ ਕਾਰਨ ਫਸਲ ਮਰ ਜਾਂਦੀ ਹੈ, ਕੀ ਉਸ ਨੂੰ ਵੀ ਇਨ੍ਹਾਂ ਕੈਟੇਗਰੀਜ਼ ਵਿੱਚ ਸ਼ਾਮਲ ਕੀਤਾ ਜਾਵੇਗਾ ਅਤੇ ਉਨ੍ਹਾਂ ਕਿਸਾਨਾਂ ਨੂੰ ਵੀ ਮਦਦ ਦਿਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਕੁਦਰਤੀ ਆਫਤ ਦੇ ਕਾਰਨ ਮੱਦਦ ਮੰਗਦੇ ਹਨ ਜਾਂ ਬੀਮੇ ਦੀ ਸਕੀਮ ਹੇਠ ?

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਇਹ ਕੁਦਰਤੀ ਆਫਤ ਫੰਡ ਵਿੱਚੋਂ ਹੀ ਦੇ ਦੇਣ।

**ਮੰਤਰੀ** : ਇਹ ਜਿਹੜਾ ਕੁਦਰਤੀ ਆਫਤ ਫੰਡ ਬਣਾਇਆ ਹੈ ਇਹ ਇਸੇ ਮਤਲਬ ਲਈ ਹੈ ਕਿ ਜੇ ਕਿਸੇ ਜ਼ਿਮੀਂਦਾਰ ਦਾ ਨੁਕਸਾਨ ਹੋ ਜਾਵੇ ਤਾਂ ਉਸ ਦੀ ਮੱਦਦ ਕੀਤੀ ਜਾਵੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਹੁਣ ਤਕ 30 ਜੂਨ ਤੋਂ ਲੈਕੇ ਕੀ ਕਿਸੇ ਕੈਬਨਿਟ ਮੀਟਿੰਗ ਵਿੱਚ ਕਰਾਪ ਇਨਸ਼ੋਰੈਂਸ ਦੇ ਮਸਲੇ ਤੇ ਵਿਚਾਰ ਕੀਤਾ ਗਿਆ ਹੈ; ਜੇ ਵਿਚਾਰ ਕੀਤਾ ਹੈ ਤਾਂ ਉਸ ਦੇ ਆਧਾਰ ਤੇ ਕੀ ਸੈਂਟਰਲ ਗੌਰਮਿੰਟ ਨੂੰ ਕੋਈ ਰਿਕੁਐਸਟ ਕੀਤੀ ਗਈ ਹੈ ਕਿ ਉਹ ਤੁਰੰਤ ਧਿਆਨ ਦੇਵੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲੇ ਹੀ ਦਸ ਚੁਕਿਆ ਹਾਂ ਕਿ ਇਹ ਕੇਂਦਰੀ ਸਰਕਾਰ ਦਾ ਵਿਸ਼ਾ ਹੈ। ਜਦੋਂ ਕੇਂਦਰ ਤੋਂ ਚਿੱਠੀ ਆਉਂਦੀ ਹੈ ਤਾਂ ਅਸੀਂ ਜਵਾਬ ਭੇਜ ਦਿੰਦੇ ਹਾਂ।

---

**Death of workmen as a result of fire in a Mill at Rajpura**

***14. 1. Comrade Satya Pal Dang**
**2. Comrade Dana Ram** } : Will the Minister of State for Labour and Employment be pleased to state:—

(a) whether it is a fact that some workmen died as a result of fire in any of the Mills at Rajpura in July, 1977 ; if so, the name of such mills and the date on which the fire broke out ;

(b) the number and the names of workmen who died as a result of fire ;

(c) whether any enquiry about the cause of the fire, adequacy of safety measures etc. was held ; if so, by whom and a copy of the Inquiry Report be laid on the Table of the House;

(d) whether the heirs/dependants of the deceased were given any financial relief ; if so, the details thereof ;

(e) whether a similar incident of fire occurred in the aforesaid Mills last year resulting in the death of some workmen ; if so, the date of the incident together with the number of deaths caused thereby ?

**ਸਾਥੀ ਧਰਮਪਾਲ ਸੱਭਰਵਾਲ**: (ੳ) ਹਾਂ ਜੀ, ਮਿਤੀ 8 ਜੁਲਾਈ. 1977 ਨੂੰ **ਮੈਸ: ਭਾਰਤ ਕਾਮਰਸ ਐਂਡ ਇੰਡਸਟਰੀਜ਼ ਲਿਮਿਟਿਡ**, ਰਾਜਪੁਰਾ ਵਿਚ ਅੱਗ ਲੱਗੀ ਸੀ ।

(ਅ) ਦੋ। ਸਰਵਸ਼੍ਰੀ ਕੇਦਾਰ ਪੁੱਤਰ ਸ਼੍ਰੀ ਸਹਿਦੇਵ, ਰਾਮ ਅਵਤਾਰ ਪੁੱਤਰ ਸ਼੍ਰੀ ਸ਼ਿਵ ਪ੍ਰਸ਼ਾਦ ਬੁਰੀ ਤਰ੍ਹਾਂ ਨਾਲ ਜ਼ਖਮੀ ਹੋਏ ਅਤੇ ਉਹ ਏ. ਪੀ. ਜੈਨ ਹਸਪਤਾਲ ਵਿਚ ਜਾ ਕੇ ਦਮ ਤੋੜ ਗਏ ਸਨ।

(ੲ) ਹਾਂ ਜੀ । ਉਪ ਮੰਡਲ ਅਫਸਰ (ਸਿਵਲ) ਰਾਜਪੁਰਾ ਨੇ ਪੜਤਾਲ ਕੀਤੀ । ਪੜਤਾਲ ਰਿਪੋਰਟ ਦੀ ਇਕ ਨਕਲ ਸਦਨ ਦੀ ਟੇਬਲ ਤੇ ਰੱਖੀ ਜਾਂਦੀ ਹੈ।

(ਸ) ਹਾਂ ਜੀ। ਹਰੇਕ ਮਿਰਤਕ ਦੇ ਵਾਰਸਾਂ ਨੂੰ 10,000 ਰੁਪਏ ਦੇ ਚੈਕ ਮਾਲਕਾਂ ਨੇ ਦਿਤੇ ਅਤੇ ਡਿਪਟੀ ਕਮਿਸ਼ਨਰ, ਪਟਿਆਲਾ ਨੇ ਆਪਣੇ ਵੱਲੋਂ ਹਰੇਕ ਮਿਰਤਕ ਦੇ ਵਾਰਸਾਂ ਨੂੰ 1,000 ਰੁਪਏ ਬਤੌਰ ਗਰਾਂਟ ਦੇ ਦਿਤੇ ਸਨ।

(ਹ) ਹਾਂ ਜੀ। ਪਿਛਲੇ ਸਾਲ ਮਿਤੀ 12 ਸਤੰਬਰ, 1976 ਨੂੰ ਕਾਰਖਾਨੇ ਵਿਚ ਅੱਗ ਲਗਣ ਦੀ ਮਾਮੂਲੀ ਘਟਨਾ ਹੋਈ ਸੀ ਪਰ ਕੋਈ ਜਾਨੀ ਨੁਕਸਾਨ ਨਹੀਂ ਹੋਇਆ।

ਪੜਤਾਲ ਰਿਪੋਰਟ

ਡਿਸਟ੍ਰਿਕਟ ਮੈਜਿਸਟਰੇਟ, ਪਟਿਆਲਾ ਦੇ ਹੁਕਮ ਨੰ: 1284 ਮਿਤੀ, 14 ਜੁਲਾਈ, 1977 ਅਧੀਨ ਮੈਸ: ਭਾਰਤ ਕਾਮਰਸ ਐਂਡ ਇੰਡਸਟਰੀਜ਼, ਰਾਜਪੁਰਾ ਵਿਖੇ ਮਿਤੀ 8, 9 ਜੁਲਾਈ, 1977 ਨੂੰ ਲਗੀ ਅੱਗ ਜਿਸ ਵਿਚ 2 ਕਿਰਤੀਆਂ ਦੀ ਮੌਤ ਹੋ ਗਈ, ਬਾਰੇ ਪੜਤਾਲ ਰਿਪੋਰਟ ਅੱਗ ਲਗਣ ਦੇ ਕਾਰਨ ਸਬੰਧੀ।

ਅੱਗ ਲੱਗਣ ਦਾ ਕਾਰਨ ਜਾਣਨ ਲਈ ਹੇਠ ਲਿਖਿਆਂ ਦੀਆਂ ਸ਼ਹਾਦਤਾਂ ਲਈਆਂ ਗਈਆਂ:--

1 ਸ੍ਰੀ ਸਰਦੂਲ ਸਿੰਘ, ਚੀਫ਼ ਇਲੈਕਟ੍ਰੀਕਲ ਇਨਸਪੈਕਟਰ, ਪਟਿਆਲਾ।

2 ਸ੍ਰੀ ਪਲਵਿੰਦਰ ਸਿੰਘ ਬਾਜਵਾ, ਫੈਕਟਰੀ ਇਨਸਪੈਕਟਰ, ਪਟਿਆਲਾ।

3 ਸ੍ਰੀ ਇੰਦਰਪਾਲ ਸਿੰਘ ਬਾਸੂਰ, ਮੈਡੀਕਲ ਅਫਸਰ, ਈ. ਐਸ. ਆਈ. ਡਿਸਪੈਂਸਰੀ, ਰਾਜਪੁਰਾ।

4 ਡਾਕਟਰ ਜਗਦੀਸ਼ ਰਾਜ, ਸੀਨੀਅਰ ਮੈਡੀਕਲ ਅਫਸਰ, ਏ. ਪੀ. ਜੈਨ. ਹਸਪਤਾਲ, ਰਾਜਪੁਰਾ।

5 ਸ੍ਰੀ ਕੰਵਲ ਸਿੰਘ, ਲੀਡਿੰਗ ਫਾਇਰਮੈਨ, ਪਟਿਆਲਾ।

6 ਸ੍ਰੀ ਸੁਖਦੇਵ ਸਿੰਘ, ਐਸ. ਆਈ, ਸੀ. ਆਈ. ਏ. ਸਟਾਫ਼।

7 ਸ੍ਰੀ ਗੁਰਜੀਤ ਸਿੰਘ, ਏ. ਪੀ. ਜੈਨ. ਹਸਪਤਾਲ, ਰਾਜਪੁਰਾ।

8 ਸ੍ਰੀ ਰਾਜ ਨਰਾਇਣ ਜਨਰਲ ਸਕੱਤਰ, ਬੀ. ਸੀ. ਆਈ. ਮਜ਼ਦੂਰ ਯੂਨੀਅਨ ਰਾਜਪੁਰਾ।

ਸ੍ਰੀ ਸਰਦੂਲ ਸਿੰਘ ਚੀਫ਼ ਇਲੈਕਟਰੀਕਲ, ਇੰਸਪੈਕਟਰ, ਪਟਿਆਲਾ ਨੇ ਆਪਣੀ ਰਿਪੋਰਟ ਮਿਤੀ 19 ਜੁਲਾਈ, 1977 ਨੂੰ ਦਿੱਤੀ ਅਤੇ ਉਨ੍ਹਾਂ ਨੇ ਦੱਸਿਆ ਕਿ ਐਕਸੀਡੈਂਟ ਵਾਲੀ ਥਾਂ ਅਤੇ ਇਸ ਦੇ ਲਾਗੇ ਦੀਆਂ ਬਿੰਨਜ਼ ਬਿਜਲੀ ਦੀ ਫਿਟਿੰਗਜ਼ ਨੂੰ ਚੰਗੀ ਤਰ੍ਹਾਂ ਚੈਕ ਕੀਤਾ ਹੈ, ਜਿਥੇ ਕਿ ਮਿਰਤਕ ਕਿਰਤੀ ਸ੍ਰੀ ਕੇਦਾਰ ਅਤੇ ਸ੍ਰੀ ਰਾਮ ਅਵਤਾਰ ਕੰਮ ਕਰਦੇ ਸਨ। ਅਸਰ ਪਈ ਹੋਈ ਹਰ ਇਕ ਬਿੰਨ ਦਾ ਸਾਈਜ਼ $30\times9\frac{1}{2}\times14''$ ਹੈ। ਅਸਰ ਪਈ ਹਰ ਬਿੰਨ ਉਤੇ ਸਟੈਂਡਰਡ ਸਾਈਜ਼ $4\frac{1}{2}$ ਦੀ ਡਬਲ ਟਿਊਬ ਲਾਈਟ ਲੱਗੀ ਹੋਈ ਹੈ। ਇਨ੍ਹਾਂ ਲਾਈਨਾਂ ਫਿਟਿੰਗਜ਼ ਦਾ ਕਮਰੇ ਅੰਦਰ ਕੋਈ ਵਖਰੇ ਕੰਟਰੋਲ ਸਵਿੱਚ ਨਾਲ ਨਹੀਂ ਹੈ ਸਗੋਂ ਇਨ੍ਹਾਂ ਉਤੇ ਕੰਟਰੋਲ ਕਰਨ ਲਈ ਸਵਿੱਚ, ਫਿਊਜ਼, ਬਲੋਰ ਸੈਕਸ਼ਨ ਵਿਚ ਪੱਛਮੀ ਦੀਵਾਰ ਉਤੇ ਬਲੋਰ ਨੰ: 1 ਦੇ ਲਾਗੇ ਲੱਗੇ ਹੋਏ ਹਨ। ਦੋਵਾਂ ਲਾਈਟਸ ਫਿਟਿੰਗਜ਼ ਵਿਚ ਕੋਈ ਟਿਊਬ ਨਹੀਂ ਲੱਗੀ ਹੋਈ ਅਤੇ ਉਤਰੀ ਦਿਸ਼ਾ ਵਾਲੀ ਫਿਟਿੰਗਜ਼ ਆਪਣੀ ਲੇਟਵੀ ਥਾਂ ਤੇ ਹੋਣ ਦੀ ਬਜਾਏ ਖੜ੍ਹੀ ਲੱਟਕ ਰਹੀ ਸੀ। ਇਨ੍ਹਾਂ ਬਿੰਨਾਂ ਲਾਗੇ ਦੀ ਬਿਜਲੀ ਦੀ ਸਪਲਾਈ ਲਾਈਨ ਕਨਡੂਟ ਪਾਈਪਾਂ ਰਾਹੀਂ ਆਉਂਦੀ ਹੈ। ਉਤਰੀ ਦਿਸ਼ਾ ਦੀ ਬਿੰਨ ਵੱਲ 3 ਕੰਨਡੂਟ ਪਾਈਪ ਆਉਂਦੇ ਹਨ, ਜਿਨ੍ਹਾਂ ਵਿਚ ਦੋ ਪਾਈਪਾਂ ਦੱਖਣੀ ਦਿਸ਼ਾ ਵਾਲੀ ਬਿੰਨ ਵਲ ਚਲੀਆਂ ਜਾਂਦੀਆਂ ਹਨ ਅਤੇ ਦੱਖਣੀ ਦਿਸ਼ਾ ਵੱਲ ਕੁਲ 6 ਕਨਡੂਟ ਪਾਈਪ ਹੀ ਜਾਂਦੇ ਹਨ। ਇਹ ਕਨਡੂਟ ਪਾਈਪਾਂ ਰਾਹੀਂ ਇਸ ਸੈਕਸ਼ਨ ਵਿਚ ਬਿਜਲੀ ਲਾਈਟ ਬਾਰੇ ਸਪਲਾਈ ਲਾਈਨਾਂ ਆਉਂਦੀਆਂ ਹਨ। ਇਹ ਕਨਡੂਟ ਪਾਈਪਾਂ ਦੀਵਾਰ ਦੇ ਨਾਲ ਨਾਲ ਛੱਤ ਤੋਂ ਲਗ ਭਗ 1 ਤੋਂ $1\frac{1}{2}''$ ਥਲੇ ਚਲਦੀਆਂ ਹਨ। ਲਾਈਟਸ ਫਿਟਿੰਗਜ਼ ਨੂੰ ਜਾਣ ਵਾਲੀਆਂ ਬਿਜਲੀ-ਦੀਆਂ ਤਾਰਾਂ ਬਿੰਨ ਅਤੇ ਹੋਰ ਸੈਕਸ਼ਨ ਵਿਚ ਚੀਨੀ ਦੇ ਸੀਲਿੰਗ-ਰੋਜ਼ ਵਿਚ ਜੁੜੀਆਂ ਹੋਈਆਂ ਹਨ। ਇਸ ਤੋਂ ਇਲਾਵਾ ਕਿਸੇ ਹੋਰ ਬਿੰਨ ਵਿਚ ਕੋਈ ਆਰਜ਼ੀ ਪਲੱਗ ਆਦਿ ਨਹੀਂ ਵੇਖਿਆ ਗਿਆ। ਇਨ੍ਹਾਂ

[ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ]

ਨੇ ਇਹ ਵੀ ਦਸਿਆ ਕਿ ਇਨ੍ਹਾਂ ਨੂੰ ਰਿਪੋਰਟ ਕੀਤੀ ਗਈ ਸੀ ਕਿ ਇਹ ਅਦਾਰਾ 1964 ਵਿਚ ਲੱਗਾ ਸੀ ਅਤੇ ਜਲੀ ਹੋਈ ਬਿੰਨ ਵਾਧੇ ਦਾ ਇਕ ਹਿਸਾ ਹੈ, ਜੋ ਕਿ ਸਾਲ 1968 ਵਿਚ ਕੀਤਾ ਗਿਆ । ਇਸ ਤਰ੍ਹਾਂ ਇਹ ਕਨਡੂਟ ਤਾਰਾਂ ਲਗ ਭਗ 9 ਸਾਲ ਪੁਰਾਣੀਆਂ ਹਨ। ਇਨ੍ਹਾਂ ਤਾਰਾਂ ਦੀ ਨਾਰਮਲ ਸ਼ਡੂਲਡ ਜ਼ਿੰਦਗੀ 15 ਸਾਲ ਹੁੰਦੀ ਹੈ। ਕਨਡੂਟ ਦੇ ਅੰਦਰ ਦੀਆਂ ਤਾਰਾਂ ਬਹੁਤ ਦੇਰ ਅਤੇ ਬਹੁਤ ਅਰਸੇ ਤੱਕ ਚਲਣ ਵਾਲੀਆਂ ਹੁੰਦੀਆਂ ਹਨ। ਇਨ੍ਹਾਂ ਦੇ ਬਿਆਨਾਂ ਦੇ ਅਨੁਸਾਰ ਹੇਠ ਲਿਖੇ ਕਾਰਨ ਬਿਜਲੀਆਂ ਦੀ ਫਿਟਿੰਗਜ਼ ਵਾਸਤੇ ਲਾਗੂ ਹੁੰਦੇ ਹਨ :--

1. ਢਿੱਲ੍ਹਾ ਜੋੜ :–ਢਿਲ੍ਹੇ ਜੋੜ ਕਾਰਨ ਜੋੜ ਗਰਮ ਹੋ ਜਾਂਦਾ ਹੈ ਅਤੇ ਜੇਕਰ ਫਿਊਜ਼ ਨਾ ਜਲ ਜਾਵੇ ਤਾਂ ਚਿੰਗਾੜੀ ਨਿਕਲ ਸਕਦੀ ਹੈ । ਜਿਸ ਨਾਲ ਸਪਲਾਈ ਲਾਈਨ ਦੀ ਇਨਸੂਲੇਸ਼ਨ ਜਲ ਸਕਦੀ ਹੈ ਅਤੇ ਜੇਕਰ ਕੋਈ ਅੱਗ ਫੜਣ ਵਾਲੀ ਵਸਤੂ ਇਸ ਦੇ ਲਾਗੇ ਜਾਂ ਚਿੰਗਾੜੀ ਦੀ ਪਹੁੰਚ ਵਿਚ ਆ ਜਾਵੇ, ਤਾਂ ਅੱਗ ਲੱਗ ਸਕਦੀ ਹੈ।

2. ਸ਼ਾਰਟ ਸਰਕਿਟ :–ਜੇ ਕਿਤੇ ਸਪਲਾਈ ਲਾਈਨ ਵਿਚ ਸ਼ਾਰਟ ਸਰਕਟ ਹੋ ਜਾਵੇ ਤਾਂ ਚਿੰਗਾੜੀਆਂ ਨਿਕਲਣੀਆਂ ਸ਼ੁਰੂ ਹੋ ਜਾਂਦੀਆਂ ਹਨ ਜੋ ਵਧਦੀਆਂ ਜਾਂਦੀਆਂ ਹਨ ਜਦ ਤੱਕ ਫਿਊਜ਼ ਨਾ ਜਲ ਜਾਵੇ। ਇਸ ਵੱਧਦੀ ਹੋਈ ਗਰਮੀ ਨਾਲ ਸਪਲਾਈ ਲਾਈਨ ਦੀ ਇਨਸੂਲੇਸ਼ਨ ਜਲ ਸਕਦੀ ਹੈ ਅਤੇ ਜੇਕਰ ਕੋਈ ਅੱਗ ਫੜਣ ਵਾਲੀ ਵਸਤੂ ਨਾਲ ਹੋਵੇ ਜਾਂ ਚਿੰਗਾੜੀ ਦੀ ਹੱਦ ਵਿਚ ਆ ਜਾਵੇ, ਤਾਂ ਇਸ ਨੂੰ ਅੱਗ ਲਗ ਸਕਦੀ ਹੈ।

3. ਕਿਸੇ ਗਰਮ ਬਲਬ ਦੇ ਨਾਲ ਕਾਫ਼ੀ ਅਰਸੇ ਤਕ ਛੋਹ :–ਜੇ ਕੋਈ ਗਰਮ ਬਲਬ ਕਿਸੇ ਅੱਗ ਫੜਣ ਵਾਲੀ ਵਸਤੂ ਨਾਲ ਕਾਫ਼ੀ ਦੇਰ ਤਕ ਛੋਹਿਆ ਰਹੇ ਤਾਂ ਵੀ ਉਸ ਨੂੰ ਅੱਗ ਲੱਗ ਸਕਦੀ ਹੈ।

4. ਓਵਰ-ਲੋਡ ਸਪਲਾਈ ਲਾਈਨਜ਼ :–ਜੇਕਰ ਸਪਲਾਈ ਲਾਈਨ ਲੋਡ ਦੇ ਮੁਤਾਬਕ ਨਾ ਹੋਵੇ ਤਾਂ ਇਹ ਲਾਈਨ ਗਰਮ ਹੋ ਜਾਂਦੀ ਹੈ ਅਤੇ ਕਾਫ਼ੀ ਗਰਮ ਰਹਿਣ ਤੇ ਇਹ ਇਨਸੂਲੇਸ਼ਨ ਜਲ ਜਾਂਦਾ ਹੈ, ਜੋ ਕਿ ਕਿਸੇ ਜਲਣ ਵਾਲੀ ਵਸਤੂ ਦੇ ਨਾਲ ਲੱਗੇ ਜਾਂ ਉਸ ਦੇ ਉਤੇ ਡਿਗ ਪਏ, ਤਾਂ ਉਸ ਨੂੰ ਅੱਗ ਲੱਗ ਸਕਦੀ ਹੈ ।

5. ਅੱਗ ਫੜਣ ਵਾਲੀ ਗੈਸ :—ਜੇ ਕੋਈ ਅੱਗ ਫੜਣ ਵਾਲੀ ਗੈਸ, ਗਰਮ ਬਲਬ, ਗਰਮ ਤਾਰ, ਗਰਮ ਫਿਊਜ਼, ਤਾਰ ਜਾਂ ਸ਼ਾਰਟ ਸਰਕਿਟ ਦੀ ਹੱਦ ਵਿਚ ਆ ਜਾਵੇ, ਤਾਂ ਵੀ ਅੱਗ ਲੱਗ ਸਕਦੀ ਹੈ।

ਇਨ੍ਹਾਂ ਨੇ ਇਹ ਵੀ ਦਸਿਆ ਕਿ ਇਨ੍ਹਾਂ ਨੇ ਬਿਜਲੀ ਦੀ ਫਿਟਿੰਗਜ਼ ਨੂੰ ਚੈਕ ਕੀਤਾ ਹੈ ਅਤੇ ਕਿਉਂਕਿ ਸਾਰੀਆਂ ਸਪਲਾਈ ਲਾਈਨਾਂ ਕਨਡੂਟ ਪਾਈਪ ਦੇ ਅੰਦਰ ਹਨ, ਇਨ੍ਹਾਂ ਦੇ ਅੰਦਰ ਸ਼ਾਰਟ ਸਰਕਿਟ ਹੋਣ ਦੀ ਕੋਈ ਸੰਭਾਵਨਾ ਨਹੀਂ ਹੈ । ਟਿਊਬਾਂ ਨੂੰ ਕੁਨੈਕਸ਼ਨ ਚੀਨੀ ਦੇ ਸੀਲਿੰਗ ਰੋਜ਼ ਦੁਆਰਾ ਦਸਿਆ ਹੈ ਜਿਸ ਵਿਚ 2 ਟਰਮੀਨਲ ਸਨ ਅਤੇ ਦੋਵੇਂ ਹੀ ਸੀਲਿੰਗ ਰੋਜ਼ ਦੇ ਅੰਦਰ ਹਨ,ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਦੋਨਾਂ ਤਾਰਾਂ ਦੇ ਕੁਨੈਕਸ਼ਨ ਢਿਲ੍ਹੇ ਸਨ, ਤਾਂ ਇਹ ਪੈਦਾ ਹੋਣ ਵਾਲੀਆਂ ਚਿੰਗਾੜੀਆਂ ਸੀਲਿੰਗ ਰੋਜ਼ ਤੋਂ ਬਾਹਰ ਨਹੀਂ ਜਾ ਸਕਦੀਆਂ ਹਨ, ਜਿਸ ਉਤੇ ਚੀਨੀ ਦਾ ਢੱਕਣ ਲਗਾ ਹੈ। ਅਗਰ ਇਹ ਵੀ ਮੰਨ ਲਿਆ ਜਾਵੇ ਕਿ ਕੰਨਡੂਟ ਪਾਈਪ ਜਾਂ ਸੀਲਿੰਗ ਰੋਜ਼ ਦੇ ਅੰਦਰ ਕਿਤੇ ਸ਼ਾਰਟ ਸਰਕਿਟ ਹੋ ਗਿਆ ਹੋਵੇ, ਤਾਂ ਵੀ ਚਿੰਗਾੜੀ ਕੰਨਡੂਟ ਪਾਈਪ ਜਾਂ ਚੀਨੀ ਦੀ ਸੀਲਿੰਗ ਰੋਜ਼ ਦੇ ਬਾਹਰ ਨਹੀਂ ਜਾ ਸਕਦੀ

ਇਸ ਤੋਂ ਇਲਾਵਾ ਇਨ੍ਹਾਂ ਨੂੰ ਜਾਣ ਵਾਲੀ ਸਪਲਾਈ ਲਾਈਨ ਦੀ ਸੁਰਖਿਆ ਲਈ ਫਿਊਜ਼ ਲੱਗੇ ਹੋਏ ਹਨ। ਆਰਜ਼ੀ ਕੁਨੈਕਸ਼ਨ ਆਦਿ ਲੈਣ ਲਈ ਇਸ ਥਾਂ ਕੋਈ ਪਲੱਗ ਨਹੀਂ ਹੈ, ਫਿਰ ਵੀ ਜੇਕਰ ਕੇਵਲ ਦਲੀਲ ਖਾਤਰ ਮੰਨ ਲਿਆ ਜਾਵੇ ਕਿ ਉਥੋਂ ਕੋਈ ਆਰਜ਼ੀ ਬਲਬ ਲਗਾਇਆ ਹੋਵੇ,ਤਾਂ ਵੀ ਇਹ ਬਲਬ ਕਿਸੇ ਕਿੱਲੀ ਆਦਿ ਨਾਲ ਟੰਗਿਆ ਗਿਆ ਹੋਵੇਗਾ ਅਤੇ ਮਿਕਸਿੰਗ ਮੈਟੀਰੀਅਲ ਉਤੇ ਨਹੀਂ ਲਗਾਇਆ ਜਾ ਸਕਦਾ। ਲਟਕਾਇਆ ਹੋਇਆ ਬਲਬ ਅੱਗ ਫੜਣ ਵਾਲੀ ਨਾਲ ਲੱਗੇ ਆਰਜ਼ੀ ਕੁਨੈਕਸ਼ਨ ਤੱਕ ਛੋਹ ਨਹੀਂ ਸਕਦਾ ਅਤੇ ਇਸ ਤਰ੍ਹਾਂ ਅੱਗ ਨਹੀਂ ਲੱਗ ਸਕੇਗੀ। ਸਪਲਾਈ ਲਾਈਨ ਦਾ ਸਾਈਜ਼ 2 ਟਿਊਬਾਂ ਖਾਤਰ ਕਾਫ਼ੀ ਚੰਗਾ ਹੈ ਅਤੇ ਬਾਕੀ ਇਸ ਤਰ੍ਹਾਂ ਓਵਰ ਲੋਡ ਹੋਣ ਕਾਰਨ ਗਰਮ ਹੋਣ ਦੀ ਕੋਈ ਸੰਭਾਵਨਾ ਨਹੀਂ ਹੈ। ਇਨ੍ਹਾਂ ਨੇ ਕਿਸੇ ਇਲੈਕਟਰੀਸ਼ਨ ਰਾਹੀਂ ਲਗਾਏ ਗਏ ਬਲਬ ਰਾਹੀਂ ਅੱਗ ਲਗਣ ਦੀ ਸੰਭਾਵਨਾ ਨੂੰ ਵੀ ਰੱਦ ਕਰ ਦਿੱਤਾ, ਕਿਉਂ ਕਿ ਜਦੋਂ ਤੀਕ ਬਲਬ ਅੱਗ ਫੜਣ ਵਾਲੀ ਵਸਤੂ ਨਾਲ ਕਾਫੀ ਦੇਰ ਤਕ ਨਹੀਂ ਰਹਿੰਦਾ ਤਾਂ ਅੱਗ ਲੱਗਣ ਦੀ ਕੋਈ ਸੰਭਾਵਨਾ ਨਹੀਂ। ਇਨ੍ਹਾਂ ਨੇ ਸਪਲਾਈ ਲਾਈਨ ਅਤੇ ਅਰਥ ਵਿਚਲੀ ਰਜ਼ਿਸਟੈਂਸ ਨੂੰ 2-3 ਥਾਵਾਂ ਤੋਂ ਚੈਕ ਕੀਤਾ ਅਤੇ ਸੰਤੋਸ਼ ਜਨਕ ਪਾਇਆ। ਇਨ੍ਹਾਂ ਰਜ਼ਿਸਟੈਂਸ ਦਾ ਅਸਰ ਫਿਊਜ਼ ਉਤੇ ਹੋਣਾ ਚਾਹੀਦਾ ਹੈ, ਜਿਸ ਕਾਰਨ ਫਿਊਜ਼ ਜਲ ਜਾਂਦਾ ਹੈ ਅਤੇ ਬਿਜਲੀ ਦੀ ਸਪਲਾਈ ਬੰਦ ਹੋ ਜਾਂਦੀ ਹੈ ਅਤੇ ਐਸੇ ਹਾਲਾਤ ਨਹੀਂ ਸੀ ਬਣ ਸਕਦੇ ਜਿਸ ਕਾਰਨ ਬਿਜਲੀ ਕਾਰਨ ਅੱਗ ਲੱਗ ਸਕਦੀ ਹੈ।

ਸ੍ਰੀ ਪਲਵਿੰਦਰ ਸਿੰਘ ਬਾਜਵਾ, ਫੈਕਟਰੀ ਇਨਸਪੈਕਟਰ, ਪਟਿਆਲਾ ਨੇ ਆਪਣੀ ਰਿਪੋਰਟ ਮਿਤੀ 12 ਜੁਲਾਈ, 1977 ਵਿਚ ਦਸਿਆ ਹੈ ਕਿ ਮਿਰਤਕ ਬਿੰਨਾਂ ਦੇ ਵਿਚ ਰੂੰਈ ਨੂੰ ਉਲਟ ਪੁਲਟ ਕਰ ਰਹੇ ਸਨ। ਇਹ ਬਿੰਨ 3 ਪਾਸਿਆਂ ਤੋਂ ਬੰਦ ਹੈ ਅਤੇ ਇਕ ਪਾਸੇ ਤੋਂ ਖੁਲ੍ਹੀ ਹੈ। ਇਹ ਕਿਰਤੀ ਰੂੰਈ ਨੂੰ ਉਲਟ-ਪੁਲਟ ਕਰਨ ਦੇ ਕੰਮ ਬਿੰਨ ਵਿਚ ਕਰਦੇ ਸਨ, ਜਦੋਂ ਕਿ 2 ਕਿਰਤੀ ਅਚਾਨਕ ਹੀ ਅੱਗ ਦੀ ਲਪੇਟ ਵਿਚ ਆ ਗਏ। ਅੱਗ ਲਗਣ ਨਾਲ ਹੀ ਲਾਗੇ ਦੀਆਂ ਬਿੰਨਾਂ ਵਿਚ ਧੂੰਆਂ ਭਰ ਗਿਆ ਅਤੇ ਇਸ ਕਾਰਨ ਕਿਰਤੀਆਂ ਨੂੰ ਬਚਾਇਆ ਨਾ ਜਾ ਸਕਿਆਂ। ਕੁਝ ਸਮੇਂ ਮਗਰੋਂ ਬਾਕੀਆਂ ਦੇ ਕਿਰਤੀਆਂ ਨੇ ਸ੍ਰੀ ਰਾਮ ਅਵਤਾਰ ਅਤੇ ਸ੍ਰੀ ਕੇਦਾਰ ਨੂੰ ਅਗ ਨਾਲ ਝੁਲਸਿਆ ਹੋਇਆ ਵੇਖਿਆ ਅਤੇ ਉਨ੍ਹਾਂ ਨੂੰ ਹਸਪਤਾਲ ਪਹੁੰਚਾਇਆ ਅਤੇ ਡਾਕਟਰਾਂ ਨੇ ਸ੍ਰੀ ਕੇਦਾਰ ਨੂੰ ਰਾਤ .. 11 ਵਜੇ ਮਰ ਚੁਕਾ ਕਰਾਰ ਦਿੱਤਾ ਅਤੇ ਦੂਜੇ ਕਿਰਤੀ ਸ੍ਰੀ ਰਾਮ ਅਵਤਾਰ ਦਾ ਇਲਾਜ ਕੀਤਾ ਪਰ ਅਗਲੇ ਦਿਨ ਮਿਤੀ 9 ਜੁਲਾਈ, 1977 ਨੂੰ ਉਹ ਵੀ ਜਲਣ ਕਾਰਨ ਸਵਰਗਵਾਸ ਹੋ ਗਿਆ। ਇਨ੍ਹਾਂ ਨੇ ਇਹ ਵੀ ਦਸਿਆ ਕਿ ਇਨ੍ਹਾਂ ਬਿੰਨਾਂ ਵਿਚ ਕੋਈ ਹੋਰ ਮਸ਼ੀਨ ਨਹੀਂ ਲਗੀ ਹੋਈ ਅਤੇ ਅੱਗ ਲਗਣ ਦੇ ਕੇਵਲ ਦੋ ਕਾਰਨ ਹੋ ਸਕਦੇ ਹਨ।

(1) ਬਿਜਲੀ ਦੀ ਚਿੰਗਾੜੀ (2) ਬੀੜੀ ਜਾਂ ਸਿਗਰਟ ਦਾ ਗੁੱਲ।

ਪਹਿਲੇ ਕਾਰਨ ਦੀ ਸੰਭਾਵਨਾ ਨਹੀਂ ਹੈ ਕਿਉਂਕਿ ਕਨਡੂਟ ਪਾਈਪਾਂ ਲਗਾਈਆਂ ਗਈਆਂ ਹਨ। ਟਿਊਬ ਲਾਈਟਾਂ ਜੋ ਬਿੰਨ ਵਿਚ ਲਗਾਈਆਂ ਗਈਆਂ ਹਨ, ਛੱਤ ਦੇ ਨਾਲ ਅਤੇ ਰੂੰਈ ਤੋਂ ਬਹੁਤ ਉੱਚੀਆਂ ਹਨ। ਦੂਜਾ ਕਾਰਨ ਕਿਸੇ ਕਿਰਤੀ ਵਲੋਂ ਸੁਟੇ ਗਏ ਸਿਗਰਟ ਜਾਂ ਬੀੜੀ ਵਲੋਂ ਹੀ ਹੋ ਸਕਦਾ ਹੈ। ਮੈਨੇਜਮੈਂਟ ਤੋਂ ਪੁਛ ਕਰਦਿਆਂ ਹੋਇਆਂ ਇਨ੍ਹਾਂ ਨੂੰ ਪਤਾ ਲਗਾ ਕਿ ਕਿਰਤੀਆਂ ਦੀ ਗੇਟ ਦੇ ਉਪਰ ਕੋਈ ਤਲਾਸ਼ੀ ਨਹੀਂ ਹੁੰਦੀ, ਜਿਸ ਤੋਂ ਇਹ ਪਤਾ ਲਗ ਸਕੇ ਕਿ ਕੋਈ ਕਿਰਤੀ ਸਿਗਰਟ ਜਾਂ ਬੀੜੀ ਅਤੇ ਮਾਚਿਸ ਆਪਣੇ ਨਾਲ ਲੈਕੇ ਗਏ ਹਨ। ਇਨ੍ਹਾਂ ਨੇ ਇਹ ਵੀ ਦਸਿਆ ਕਿ ਅੱਗ ਲਗਣ ਉਤੇ ਅੱਗ ਬੁਝਾਉਣ ਵਾਲੇ ਯੰਤਰਾਂ ਦੀ ਵਰਤੋਂ ਕੀਤੀ ਗਈ। ਅੱਗ ਬੁਝਾਉਣ ਵਾਲੇ ਅਮਲੇ ਨੇ ਲੱਗਭਗ ਇਕ ਘੰਟੇ ਦੇ ਅੰਦਰ ਅੰਦਰ ਅੱਗ ਉਤੇ ਕਾਬੂ ਪਾ ਲਿਆ ਅਤੇ ਅੱਗ ਹੋਰ ਬਿੰਨਾਂ ਵਿਚ ਫੈਲਣ ਤੋਂ ਰੋਕ ਲਈ ਗਈ। ਸ੍ਰੀ ਇੰਦਰਪਾਲ ਸਿੰਘ, ਮੈਡੀਕਲ ਅਫਸਰ, ਈ. ਐਸ. ਆਈ. ਡਿਸਪੈਂਸਰੀ,

[ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ]

ਰਾਜਪੁਰਾ ਨੇ ਦੱਸਿਆ ਕਿ ਉਨ੍ਹਾਂ ਨੇ ਸ੍ਰੀ ਰਾਮ ਅਵਤਾਰ ਨੂੰ ਈ. ਐਸ. ਆਈ. ਡਿਸਪੈਂਸਰੀ, ਰਾਜਪੁਰਾ ਵਿਖੇ ਜਲਣ ਕਾਰਨ ਦਾਖਲ ਕੀਤਾ ਗਿਆ ਅਤੇ ਉਸ ਨੂੰ ਮਾਰਫੀਆ ਅਤੇ ਏਵਲ ਦੇ ਟੀਕੇ ਲਾਏ ਗਏ ਅਤੇ ਮਲ੍ਹਮ ਲਗਾਈ ਗਈ। ਉਸ ਨੂੰ ਬਹੁਤ ਪੀੜ ਹੋ ਰਹੀ ਸੀ ਅਤੇ ਇਸ ਕਾਰਨ ਉਸ ਤੋਂ ਕੋਈ ਬਿਆਨ ਨਹੀਂ ਲਿਆ ਜਾ ਸਕਿਆ । ਸ੍ਰੀ ਜਗਦੀਸ਼ ਰਾਜ, ਸੀਨੀਅਰ ਮੈਡੀਕਲ ਅਫ਼ਸਰ, ਏ. ਪੀ. ਜੈਨ ਹਸਪਤਾਲ, ਰਾਜਪੁਰਾ ਨੇ ਦਸਿਆ ਕਿ ਉਨ੍ਹਾਂ ਪਾਸ ਸ੍ਰੀ ਰਾਮ ਅਵਤਾਰ ਦਾ ਕੇਸ ਮੈਡੀਕਲ ਅਫਸਰ ਈ. ਐਸ. ਆਈ. ਡਿਸਪੈਂਸਰੀ ਵਲੋਂ ਭੇਜਿਆ ਗਿਆ ਸੀ ਅਤੇ ਉਸਨੂੰ ਮਿਤੀ 8 ਜੁਲਾਈ, 1977 ਨੂੰ ਰਾਤ ਦੇ 10 ਵਜੇ ਏ. ਪੀ. ਜੈਨ ਹਸਪਤਾਲ, ਰਾਜਪੁਰਾ ਵਿਚ ਦਾਖਲ ਕੀਤਾ ਗਿਆ ਸੀ । ਉਹ ਬਹੁਤ ਜਲਿਆ ਹੋਇਆ ਸੀ, ਉਹ ਇਸ ਹਾਲਤ ਵਿਚ ਨਹੀਂ ਸੀ ਕਿ ਉਹ ਬਿਆਨ ਦੇ ਸਕਦਾ, ਮਿਤੀ 9 ਜੁਲਾਈ, 1977 ਸਵੇਰ ਦੇ 8-20 ਮਿੰਟ ਤੇ ਉਹ ਸਵਰਗਵਾਸ ਹੋ ਗਿਆ । ਸ੍ਰੀ ਕੰਵਲ ਸਿੰਘ, ਲੀਡਿੰਗ ਫਾਇਰਮੈਨ, ਨੇ ਦੱਸਿਆ ਕਿ ਉਹ ਸੂਚਨਾ ਮਿਲਣ ਤੇ ਆਪਣੀ ਪਾਰਟੀ ਸਮੇਤ ਫਾਇਰ ਬਰਗੇਡ ਲੈਕੇ ਆਇਆ ਅਤੇ ਉਹ ਅੱਗ ਬੁਝਾਉਣ ਵਾਲੀ ਪਾਰਟੀ ਦੇ ਲੀਡਿੰਗ ਫਾਇਰਮੈਨ ਸਨ । ਮਿਤੀ 8 ਜੁਲਾਈ, 1977 ਨੂੰ 11-05 ਮਿੰਟ ਤੇ ਫੈਕਟਰੀ ਵਿਚ ਪਹੁੰਚੇ ਅਤੇ ਅੱਗ ਬੁਝਾਉਣੀ ਸ਼ੁਰੂ ਕੀਤੀ । ਫੈਕਟਰੀ ਦਾ ਹਾਈਡਰੇਟ ਪਹਿਲਾਂ ਵੀ ਕੰਮ ਕਰ ਰਿਹਾ ਸੀ, ਉਨ੍ਹਾਂ ਨੂੰ ਅੱਗ ਬੁਝਾਉਣ ਵਿਚ ਪੂਰਾ ਇਕ ਘੰਟਾ ਲੱਗ ਗਿਆ ।

ਡਾਕਟਰ ਗੁਰਜੀਤ ਸਿੰਘ ਨੇ ਮਿਤੀ 9 ਜੁਲਾਈ, 1977 ਨੂੰ ਸ੍ਰੀ ਕੇਦਾਰ ਮਿਸਰਾ ਦੇ ਮਿਰਤਕ ਸਰੀਰ ਦਾ ਪੋਸਟ ਮਾਰਟਮ ਮੁਆਇਨਾ ਕੀਤਾ ਅਤੇ ਉਨ੍ਹਾਂ ਦੇ ਵਿਚਾਰ ਅਨੁਸਾਰ ਕਿਰਤੀ ਦੀ ਮੌਤ ਸ਼ਾਕ, ਸੁਵਾਸ ਰੁਕ ਜਾਣ ਕਾਰਨ ਅਤੇ ਬੇਹਦ ਝੁਲਸ ਜਾਣ ਦੇ ਕਾਰਨ ਹੋਈ, ਜੋ ਕਿ ਆਮ ਤੌਰ ਤੇ ਮੌਤ ਦੇ ਲਈ ਕਾਫੀ ਵਜ੍ਹਾ ਹੋ ਸਕਦੀ ਹੈ । ਮੌਤ ਅਤੇ ਝੁਲਸਣ ਦੇ ਦਰਮਿਆਨ ਦਾ ਸਮਾਂ ਤੁਰੰਤ ਦਸਿਆ ਹੈ । ਇਸ ਦਿਨ ਮਿਤੀ 9 ਜੁਲਾਈ, 1977 ਨੂੰ ਉਨ੍ਹਾਂ ਸ੍ਰੀ ਰਾਮ ਅਵਤਾਰ ਦੇ ਮਿਰਤਕ ਸਰੀਰ ਦਾ ਪੋਸਟ ਮਾਰਟਮ ਮੁਆਇਨਾ ਵੀ ਕੀਤਾ, ਜੋ ਏ. ਪੀ. ਜੈਨ ਹਸਪਤਾਲ, ਰਾਜਪੁਰਾ ਤੋਂ ਲਿਆਂਦਾ ਗਿਆ ਸੀ । ਸਿਵਲ ਹਸਪਤਾਲ ਵਿਚ ਉਸ ਦਾ ਬੇਹਦ ਬਦਨ ਝੁਲਸਣ ਕਾਰਨ ਦਾਖਲਾ ਕੀਤਾ ਗਿਆ ਅਤੇ ਉਸ ਦੀ ਮੌਤ ਹੋ ਗਈ । ਉਸ ਦੀ ਮੌਤ ਦਾ ਕਾਰਨ ਵੀ ਸ਼ਾਕ ਅਤੇ ਬਦਨ ਦਾ ਬੇਹਦ ਝੁਲਸ ਜਾਣਾ ਹੈ, ਜੋ ਕਿ ਆਮ ਹਾਲਤ ਵਿਚ ਮੌਤ ਲਈ ਕਾਫੀ ਹੈ । ਝੁਲਸਣ ਤੇ ਮੌਤ ਦੇ ਦਰਮਿਆਨ ਦਾ ਸਮਾਂ ਲਗ ਭਗ 10 ਘੰਟੇ ਦਸਿਆ ਗਿਆ ਸੀ ।

ਸ੍ਰੀ ਸੁਖਦੇਵ ਸਿੰਘ ਐਸ., ਆਈ., ਨੇ ਦਸਿਆ ਕਿ ਉਹ ਜੁਲਾਈ, 1977 ਵਿਚ ਐਡੀਸ਼ਨਲ ਐਸ. ਐਚ. ਓ. ਥਾਣਾ ਰਾਜਪੁਰੇ ਵਿਖੇ ਸਨ ਅਤੇ ਮਿਤੀ 8 ਜੁਲਾਈ, 1977 ਨੂੰ ਰਾਤ ਦੇ 10-30 ਵਜੇ ਉਨ੍ਹਾਂ ਨੂੰ ਮੈਸ: ਭਾਰਤ ਕਾਮਰਸ ਐਂਡ ਇੰਡਟਰੀਜ਼, ਰਾਜਪੁਰਾ ਤੋਂ ਅੱਗ ਲਗਣ ਬਾਰੇ ਟੈਲੀਫੂਨ ਰਾਹੀਂ ਖ਼ਬਰ ਆਈ । ਫੈਕਟਰੀ ਵਾਲਿਆਂ ਨੇ ਫਾਇਰ ਬਰਗੇਡ ਲਈ ਪਹਿਲਾਂ ਹੀ ਸੱਦਾ ਭੇਜ ਦਿੱਤਾ ਸੀ ਅਤੇ ਐਸ. ਐਚ. ਓ. ਰਾਜਪੁਰਾ ਨੂੰ ਵੀ ਖ਼ਬਰ ਕਰ ਦਿੱਤੀ ਸੀ । ਇਸ ਬਾਰੇ ਸ੍ਰੀ ਹਰਜੀਤ ਸਿੰਘ, ਐਸ. ਐਚ. ਓ., ਨੇ ਰੋਜ਼ਨਾਮਚੇ ਵਿਚ ਦਰਜ ਕੀਤਾ ਹੈ, ਉਹ ਪੁਲਿਸ ਪਾਰਟੀ ਸਮੇਤ ਬੀ. ਸੀ. ਆਈ. ਮਿਕਸਿੰਗ ਸੈਕਸ਼ਨ ਬਿੰਨ ਵਿਚ ਪਹੁੰਚ ਗਿਆ। ਉਨ੍ਹਾਂ ਨੇ ਵੇਖਿਆ ਕਿ ਫਾਇਰ ਬਰੀਗੇਡ ਅੱਗ ਬੁਝਾਉਣ ਦੇ ਕੰਮ ਵਿਚ ਲਗਾ ਹੋਇਆ ਸੀ । ਪੜਤਾਲ ਦੇ ਦੌਰਾਨ ਉਨ੍ਹਾਂ ਨੂੰ ਪਤਾ ਲਗਾ ਕਿ 2 ਕਿਰਤੀ ਸ੍ਰੀ ਕੇਦਾਰ ਮਿਸ਼ਰਾ ਅਤੇ ਸ੍ਰੀ ਰਾਮ ਅਵਤਾਰ ਨੂੰ ਗੰਭੀਰ ਝੁਲਸਣ ਦੇ ਕਾਰਨ ਹਸਪਤਾਲ ਭੇਜਿਆ ਹੈ । ਹਸਪਤਾਲ ਤੋਂ ਉਨ੍ਹਾਂ ਨੂੰ ਪਤਾ ਲਗਾ ਕਿ ਸ੍ਰੀ ਕੇਦਾਰ ਮਿਸ਼ਰਾ ਦੀ ਮੌਤ ਹੋ ਚੁੱਕੀ ਹੈ। ਮਿਤੀ 9 ਜੁਲਾਈ, 1977 ਨੂੰ ਦੂਜਾ ਕਿਰਤੀ ਸ੍ਰੀ ਰਾਮ ਅਵਤਾਰ ਵੀ ਚਲ ਵਸਿਆ । ਸੀ. ਆਰ.

ਪੀ. ਸੀ. ਦੀ ਧਾਰਾ 174 ਅਧੀਨ ਲੋੜੀਂਦੀ ਕਾਰਵਾਈ ਮਿਤੀ 16 ਜੁਲਾਈ, 1977 ਨੂੰ ਸ੍ਰੀ ਹਰਜੀਤ ਸਿੰਘ, ਐਸ. ਐਚ. ਓ. ਵੱਲੋਂ ਕੀਤੀ ਗਈ, ਜੋ ਕਿ ਫੈਕਟਰੀ ਵਿਚ 2 ਕਿਰਤੀਆਂ ਦੀ ਮੌਤ ਕਾਰਨ ਗਏ ਅਤੇ ਹੇਠ ਲਿਖਿਆਂ ਦੇ ਬਿਆਨ ਰਿਕਾਰਡ ਕੀਤੇ :—

1. ਸ੍ਰੀ ਗਹਿਣ, ਰਾਮ ਧਾਰੀ, ਲਾਲ ਬਹਾਦਰ, ਸੀਨੀਅਰ ਵਾਰਡ ਮੈਨ, ਕਮਲੇਸ਼ ਉਪਦਾਏ, ਬਾਬੂ ਲਾਲ ਸ਼ੁਕਲਾ, ਪਰਸਨਲ ਅਫਸਰ, ਬੀ. ਸੀ. ਆਈ., ਸ੍ਰੀ ਸੰਕਰ ਲਾਲ, ਏ. ਐਸ. ਡੀ., ਦੋ ਕਿਰਤੀ ਫੈਕਟਰੀ ਵਿਚ ਅੱਗ ਲਗਣ ਕਾਰਨ ਮਾਰੇ ਗਏ। ਪੜਤਾਲ ਕਰਨ ਤੋਂ ਬਾਅਦ ਉਹ ਇਸ ਸਿਟੇ ਤੇ ਪਹੁੰਚੇ ਕਿ ਇਹ ਕਿਸੇ ਦੀ ਸ਼ਰਾਰਤ ਦਾ ਨਤੀਜਾ ਨਹੀਂ ਹੈ। ਸ੍ਰੀ ਰਾਜ ਨਰਾਇਣ, ਜਨਰਲ ਸਕੱਤਰ, ਧਾਗਾ ਮਿਲ ਮਜ਼ਦੂਰ ਯੂਨੀਅਨ ਨੇ ਦੱਸਿਆ ਕਿ ਉਹ ਇਸ ਯੂਨੀਅਨ ਦੇ 6–7 ਸਾਲ ਤੋਂ ਜਨਰਲ ਸਕੱਤਰ ਦਾ ਕੰਮ ਕਰ ਰਹੇ ਹਨ। 8 ਜੁਲਾਈ, 1977 ਦੀ ਵਿਚਕਾਰਲੀ ਰਾਤ ਨੂੰ ਅੱਗ ਲਗਣ ਦੇ 20–25 ਮਿੰਟ ਦੇ ਅੰਦਰ 2 ਉਹ ਮਿਲ ਤੇ ਅੰਦਰ ਪੁਜ ਗਏ ਸਨ। ਉਨ੍ਹਾਂ ਨੂੰ ਇਸ ਅੱਗ ਬਾਰੇ ਸੂਚਨਾ ਹੂਟਰ ਦੀ ਆਵਾਜ਼ ਤੋਂ ਲੱਗੀ ਸੀ। ਉਨ੍ਹਾਂ ਨੇ ਇਹ ਵੇਖਿਆ ਕਿ ਬੜੀ ਭਿਆਨਕ ਅੱਗ ਲਗੀ ਹੋਈ ਸੀ ਅਤੇ ਅੱਗ ਬੁਝਾਉਣ ਲਈ ਕੋਈ ਖਾਸ ਬੰਦੋਬਸਤ ਨਹੀਂ ਸੀ ਕੀਤਾ ਹੋਇਆ, ਉਨ੍ਹਾਂ ਨੇ ਕਿਰਤੀਆਂ ਨੂੰ ਬੇਹੋਸ਼ੀ ਦੀ ਹਾਲਤ ਵਿਚ ਬਾਹਰ ਲਿਆਉਂਦੇ ਹੋਇਆਂ ਵੇਖਿਆ ਸੀ। ਬਾਅਦ ਵਿਚ ਉਹ ਜਦ ਹਸਪਤਾਲ ਵਿਚ ਗਏ ਅਤੇ ਈ. ਐਸ. ਆਈ. ਡਿਸਪੈਂਸਰੀ ਵਿਚ ਇਕ ਕਿਰਤੀ ਮੁਰਦਾ ਵੇਖਿਆ ਅਤੇ ਦੂਜੇ ਕਿਰਤੀ ਨੂੰ ਗਲੂਕੋਸ ਦੇਂਦੇ ਹੋਏ ਵੇਖਿਆ। ਮਿਤੀ 9 ਜੁਲਾਈ, 1977 ਨੂੰ ਹਸਪਤਾਲ ਦੇ ਬਾਹਰ ਸਾਰੇ ਕਾਰੀਗਰ ਇਕੱਠੇ ਹੋਏ ਅਤੇ ਇਸ ਦੁਰਘਟਨਾ ਬਾਰੇ ਇਕ ਖੁਲ੍ਹੀ ਪੜਤਾਲ ਦੀ ਮੰਗ ਕੀਤੀ ਅਤੇ ਮਿਲ ਤੋਂ ਕਿਰਤੀਆਂ ਦੇ ਵਾਰਸਾਂ ਨੂੰ ਮੁਆਵਜ਼ਾ ਆਦਿ ਦੇਣ ਬਾਰੇ ਮੰਗ ਕੀਤੀ। ਇਸ ਰੈਲੀ ਵਿਚ ਜੋ ਹਾਜ਼ਰ ਸਨ, ਉਨ੍ਹਾਂ ਵਿਚੋਂ ਸ੍ਰੀ ਹਰਬੰਸ ਲਾਲ ਐਮ. ਐਲ. ਏ., ਸ੍ਰੀ ਹਰਬੰਸ ਸਿੰਘ, ਪ੍ਰਧਾਨ, ਆਈ. ਸੀ. ਐਲ. ਵਰਕਰਜ਼ ਯੂਨੀਅਨ, ਸ੍ਰੀ ਪਰੇਮ ਸਿੰਘ, ਐਡਵੋਕੇਟ ਅਤੇ ਕਾਮਰੇਡ ਬਲਵੰਤ ਸਿੰਘ ਸ਼ਾਮਲ ਸਨ।

ਨਤੀਜਾ :

ਮੈਂ ਉਪਰ ਦਸੇ ਵਿਅਕਤੀਆਂ ਦੇ ਬਿਆਨਾਂ ਨੂੰ ਚੰਗੀ ਤਰ੍ਹਾਂ ਪੜਚੋਲਿਆ ਹੈ ਕਿ ਮਿਤੀ 8 ਜੁਲਾਈ, 1977 ਨੂੰ ਰਾਤ ਦੇ 10 ਵਜੇ ਮੈਸ: ਭਾਰਤ ਕਾਮਰਸ ਐਂਡ ਇੰਡਸਟਰੀਜ਼, ਰਾਜਪੁਰਾ ਵਿਚ ਸਟੇਪਲ ਮਿਕਸਿੰਗ ਬਿੰਨ ਵਿਚ ਅੱਗ ਲੱਗ ਗਈ। ਅਦਾਰੇ ਵਿਚ ਅੱਗ ਬੁਝਾਉਣ ਦੇ ਪਰਬੰਧ ਨੂੰ ਤੁਰੰਤ ਵਰਤੋਂ ਵਿਚ ਲਿਆਂਦਾ ਗਿਆ, ਅਤੇ ਫਾਇਰ ਹਾਈਡਰੈਂਟ ਨੂੰ ਤੁਰੰਤ ਚਾਲੂ ਕੀਤਾ ਗਿਆ। ਅੰਬਾਲਾ ਅਤੇ ਪਟਿਆਲਾ ਤੋਂ ਵੀ ਫਾਇਰ ਬਰੀਗੇਡਾਂ ਨੂੰ ਬੁਲਾਇਆ ਗਿਆ। ਇਕ ਘੰਟੇ ਦੇ ਅੰਦਰ ਅੰਦਰ ਅੱਗ ਤੇ ਕਾਬੂ ਪਾ ਲਿਆ ਗਿਆ। ਇਸ ਤੋਂ ਬਾਅਦ ਦੋ ਕਿਰਤੀ ਸ੍ਰੀ ਕੇਦਾਰ ਅਤੇ ਸ੍ਰੀ ਰਾਮ ਅਵਤਾਰ ਜੋ ਇਸ ਬਿੰਨ ਵਿਚ ਕੰਮ ਕਰ ਰਹੇ ਸਨ, ਉਨ੍ਹਾਂ ਨੂੰ ਗੰਭੀਰ ਝੁਲਸਿਆ ਹੋਇਆ ਪਾਇਆ ਗਿਆ। ਉਨ੍ਹਾਂ ਨੂੰ ਇਲਾਜ ਵਾਸਤੇ ਈ. ਐਸ. ਆਈ. ਡਿਸਪੈਂਸਰੀ ਵਿਚ ਲਿਆਂਦਾ ਗਿਆ ਜਿਥੇ ਕਿ ਸ੍ਰੀ ਕੇਦਾਰ ਮਿਤੀ 8, 9 ਜੁਲਾਈ, 1977 ਦੀ ਵਿਚਕਾਰਲੀ ਰਾਤ ਨੂੰ ਅਤੇ ਦੂਜਾ ਸ੍ਰੀ ਰਾਮ ਅਵਤਾਰ ਮਿਤੀ 9 ਜੁਲਾਈ, 1977 ਨੂੰ ਸਵੇਰੇ 8–20 ਵਜੇ ਸਵਰਗਵਾਸ ਹੋ ਗਿਆ। ਡਾਕਟਰ ਜਗਦੀਸ਼ ਰਾਜ, ਸੀਨੀਅਰ ਮੈਡੀਕਲ ਅਫ਼ਸਰ ਅਤੇ ਡਾਕਟਰ ਇੰਦਰਪਾਲ ਸਿੰਘ, ਮੈਡੀਕਲ ਅਫ਼ਸਰ, ਈ. ਐਸ. ਆਈ. ਡਿਸਪੈਂਸਰੀ ਦੇ ਬਿਆਨਾਂ ਅਨੁਸਾਰ ਸ੍ਰੀ ਰਾਮ ਅਵਤਾਰ ਇਸ ਕਾਬਲ ਨਹੀਂ ਸਨ ਕਿ ਉਨ੍ਹਾਂ ਦੇ ਬਿਆਨ ਲਏ ਜਾ ਸਕਣ, ਡਾਕਟਰ ਗੁਰਜੀਤ ਸਿੰਘ ਜਿਨ੍ਹਾਂ ਨੇ ਸ੍ਰੀ ਕੇਦਾਰ ਦੇ ਮਿਰਤਕ ਸਰੀਰ ਦਾ ਪੋਸਟ ਮਾਰਟਮ ਮੁਆਇਨਾ ਕੀਤਾ, ਨੇ ਦਸਿਆ ਕਿ ਚੋਟ ਅਤੇ ਮੌਤ ਦੇ ਦਰਮਿਆਨ ਅਰਸਾਂ

[ਰਾਜ ਮੰਤਰੀ, ਕਿਰਤ ਅਤੇ ਰੁਜ਼ਗਾਰ]

ਤੁਰੰਤ ਸੀ ਅਤੇ ਸ੍ਰੀ ਰਾਮ ਅਵਤਾਰ ਬਾਰੇ ਡਾਕਟਰ ਸ੍ਰੀ ਗੁਰਜੀਤ ਸਿੰਘ ਨੇ ਦੱਸਿਆ ਕਿ ਚੋਟ ਅਤੇ ਮੌਤ ਦਾ ਸਮਾਂ 10 ਘੰਟੇ ਸੀ । ਉਨ੍ਹਾਂ ਦੇ ਵਿਚਾਰ ਮੁਤਾਬਕ ਦੋਨਾਂ ਕਿਰਤੀਆਂ ਦੀ ਮੌਤ ਸ਼ਾਕ ਅਤੇ ਬਦਨ ਦਾ ਗੰਭੀਰ ਝੁਲਸਣ, ਕਾਰਨ ਸਨ, ਜੋ ਕਿ ਆਮ ਤੌਰ ਤੇ ਮੌਤ ਲਈ ਕਾਫ਼ੀ ਕਾਰਨ ਸਨ ਅਤੇ ਕਾਰਨ, ਮਰਨ ਤੋਂ ਪਹਿਲਾਂ ਹੋਏ ਸਨ । ਇਸ ਸਬੰਧ ਵਿਚ ਮੈਂ ਡਾਕਟਰ ਗੁਰਜੀਤ ਸਿੰਘ ਦੇ ਵਿਚਾਰ ਨੂੰ ਪ੍ਰਵਾਨ ਕਰਦਾ ਹਾਂ, ਜਿਨ੍ਹਾਂ ਨੇ ਦੋਨਾਂ ਕਿਰਤੀਆਂ ਦੇ ਮਿਰਤਕ ਸਰੀਰ ਦਾ ਮੁਆਇਨਾ ਕੀਤਾ ਕਿ ਦੋਨਾਂ ਕਿਰਤੀਆਂ ਦੀ ਮੌਤ ਗੰਭੀਰ ਝੁਲਸਣ ਕਾਰਨ ਹੋਈ। ਜਿਥੋਂ ਤੀਕ ਅੱਗ ਲਗਣ ਦੇ ਕਾਰਨ ਦਾ ਸਬੰਧ ਹੈ, ਮੈਂ ਸ੍ਰੀ ਸਰਦੂਲ ਸਿੰਘ, ਚੀਫ਼ ਇਲੈਕਟ੍ਰੀਕਲ ਇੰਸਪੈਕਟਰ, ਪਟਿਆਲਾ ਅਤੇ ਸ੍ਰੀ ਪਲਵਿੰਦਰ ਸਿੰਘ ਬਾਜਵਾ, ਫੈਕਟਰੀ ਇੰਸਪੈਕਟਰ, ਪਟਿਆਲਾ ਦੇ ਬਿਆਨਾਂ ਨੂੰ ਚੰਗੀ ਤਰ੍ਹਾਂ ਵੇਖਿਆ ਹੈ, ਜਿਨ੍ਹਾਂ ਨੇ ਮੌਕਾ ਵੇਖਣ ਉਪਰੰਤ ਆਪਣੀ ਰਪੋਟ ਦਿੱਤੀ । ਚੀਫ਼ ਇਲੈਕਟ੍ਰੀਕਲ ਇੰਸਪੈਕਟਰ, ਪਟਿਆਲਾ ਨੇ ਬਿਜਲੀ ਦੀ ਅੱਗ ਦੇ ਮੁੱਖ ਕਾਰਨ ਜੋ ਉਪਰ ਦਿੱਤੇ ਜਾ ਚੁੱਕੇ ਹਨ, ਬਾਰੇ ਕਿਹਾ ਕਿ :-

1. ਢਿੱਲਾ ਜੋੜ (2) ਸ਼ਾਰਟ ਸਰਕਿਟ (3) ਗਰਮ ਬਲਬ ਨਾਲ ਕਾਫ਼ੀ ਅਰਸੇ ਤਕ ਛੋਹ (4) ਸਪਲਾਈ ਲਾਈਨ ਦਾ ਓਵਰ-ਲੋਡ ਹੋਣਾ (5) ਅੱਗ ਫੜਣ ਵਾਲੀ ਗੈਸ ।

ਇਨ੍ਹਾਂ ਸਾਰਿਆਂ ਕਾਰਨਾਂ ਦੀ ਜਾਂਚ ਕਰਨ ਉਪਰੰਤ ਮੈਂ ਇਸ ਸਿਟੇ ਤੇ ਪਹੁੰਚਿਆ ਕਿ ਅੱਗ ਸ਼ਾਰਟ ਸਰਕਿਟ ਕਾਰਨ ਨਹੀਂ ਹੋ ਸਕਦੀ ਅਤੇ ਕਿਉਂਕਿ ਸਪਲਾਈ ਲਾਈਨਾਂ ਕਨਡੂਟ ਪਾਈਪਾਂ ਵਿਚ ਹਨ ਅਤੇ ਟਿਊਬਾਂ ਨੂੰ ਕੁਨੈਕਸ਼ਨ ਨੂੰ ਚੀਨੀ ਦੀ ਸੀਲਿੰਗ ਰੋਜ਼ ਵਿਚੋਂ ਦਿੱਤਾ ਹੋਇਆ ਹੈ, ਜਿਸ ਵਿਚ ਕਿ ਕੇਵਲ 2 ਕੁਨੈਕਸ਼ਨ ਸੀਲਿੰਗ ਰੋਜ਼ ਵਿਚ ਆਉਂਦੇ ਹਨ। ਜੇਕਰ ਤਾਰਾਂ ਸੀਲਿੰਗ ਰੋਜ਼ ਵਿੱਚ ਢਿੱਲੀਆਂ ਵੀ ਹੋਣ ਤਾਂ ਵੀ ਚਿੰਗਾੜੀਆਂ ਸੀਲਿੰਗ ਰੋਜ਼ ਵਿਚੋਂ ਬਾਹਰ ਨਹੀਂ ਆ ਸਕਦੀਆਂ, ਜੇਕਰ ਇਹ ਵੀ ਮੰਨ ਲਿਆ ਜਾਵੇ ਕਿ ਕਨਡੂਟ ਪਾਈਪ ਦੇ ਅੰਦਰ ਕਿਤੇ ਸ਼ਾਰਟ ਸਰਕਿਟ ਹੋਵੇ, ਤਾਂ ਵੀ ਚਿੰਗਾੜੀ ਕਨਡੂਟ ਪਾਈਪ ਤੋਂ ਬਾਹਰ ਨਹੀਂ ਆ ਸਕਦੀ ਹੈ । ਦੋਨਾਂ ਸਪਲਾਈ ਲਾਈਨਾਂ ਉਤੇ ਸੁਰਖਿਆ ਫਿਊਜ਼ ਵੀ ਲਗਾ ਹੋਇਆ ਹੈ । ਸ਼ਪਲਾਈ ਲਾਈਨ ਦੀਆਂ ਤਾਰਾਂ ਟਿਊਬ ਲਾਈਟਾਂ ਵਾਸਤੇ ਸੰਤੋਸ਼ਜਨਕ ਹਨ । ਇਸ ਲਈ ਓਵਰ-ਲੋਡ ਜਾਂ ਗਰਮ ਹੋਣ ਦੇ ਨਾਲ ਅੱਗ ਲਗਣੀ ਵੀ ਸੰਭਵ ਨਹੀਂ ਹੈ । ਸ੍ਰੀ ਪਲਵਿੰਦਰ ਸਿੰਘ ਬਾਜਵਾ, ਫੈਕਟਰੀਜ਼ ਇੰਸਪੈਕਟਰ, ਪਟਿਆਲਾ ਨੇ ਆਪਣੀ ਰਿਪੋਰਟ ਵਿਚ ਦੱਸਿਆ ਕਿ ਬਿੰਨ ਵਿਚ ਰੂਈ ਨੂੰ ਉਲਟ-ਪੁਲਟ ਕਰਨ ਦਾ ਕੰਮ ਕਿਰਤੀ ਕਰ ਰਹੇ ਸਨ, ਜਦੋਂ ਕਿ ਅਚਾਨਕ ਅੱਗ ਲੱਗ ਗਈ ਅਤੇ 2 ਕਾਰੀਗਰਾਂ ਨੂੰ ਲਪੇਟ ਵਿਚ ਲੈ ਲਿਆ । ਉਨ੍ਹਾਂ ਨੇ ਇਹ ਵੀ ਦੱਸਿਆ ਕਿ ਇਨ੍ਹਾਂ ਬਿੰਨਾਂ ਵਿਚ ਹੋਰ ਕੋਈ ਮਸ਼ੀਨਰੀ ਨਹੀਂ ਲਗੀ ਹੋਈ । ਅੱਗ ਦੇ ਕੇਵਲ 2 ਕਾਰਨ ਹੀ ਹੋ ਸਕਦੇ ਹਨ ।

1. ਬਿਜਲੀ ਦੀ ਚਿੰਗਾੜੀ (2) ਸਿਗਰਟ ਜਾਂ ਬੀੜੀ ਦੇ ਗੁੱਲ ਦਾ ਕਾਰਨ ।

ਉਨ੍ਹਾਂ ਨੇ ਇਹ ਵੀ ਦੱਸਿਆ ਕਿ ਪਹਿਲਾ ਕਾਰਨ ਬਿਜਲੀ ਦੀ ਚਿੰਗਾੜੀ ਦਾ ਹੋਣਾ ਅਸੰਭਵ ਹੈ, ਕਿਉਂਕਿ ਬਿਜਲੀ ਦੀ ਲਾਈਨ ਕਨਡੂਟ ਪਾਈਪ ਵਿਚ ਹੈ। ਬਿੰਨ ਵਿਚ ਟਿਊਬ ਲਾਈਟਾਂ ਲਗਾਈਆਂ ਗਈਆਂ ਹਨ, ਇਹ ਲਾਈਟਾਂ ਛੱਤ ਲਾਗੇ ਜੋ ਕਿ ਕਾਫ਼ੀ ਉਚਾਈ ਤੇ ਹਨ (14′) ਜਦ ਕਿ ਰੂਈ ਦੀ ਉਚਾਈ ਬਿੰਨ ਵਿਚ 4½ ਫੁਟ ਹੈ। ਮੈਂ ਚੀਫ਼ ਇਲੈਕਟ੍ਰੀਕਲ ਇੰਸਪੈਕਟਰ, ਪਟਿਆਲਾ ਅਤੇ ਫੈਕਟਰੀ ਇੰਸਪੈਕਟਰ, ਪਟਿਆਲਾ ਦੇ ਵਿਚਾਰਾਂ ਨਾਲ ਸਹਿਮਤ ਹਾਂ ਕਿ ਬਿਜਲੀ ਦੀ ਚਿੰਗਾੜੀ ਕਾਰਨ ਇਹ ਅੱਗ ਨਹੀਂ ਲਗ ਸਕਦੀ । ਦੂਜੇ ਕਾਰਨ ਸਿਗਰਟ ਜਾਂ ਬੀੜੀ ਦਾ ਗੁੱਲ ਹੋ ਸਕਦਾ ਹੈ । ਮਿਰਤਕ ਕਿਰਤੀ ਯੂ.ਪੀ. ਦੇ ਰਹਿਣ ਵਾਲੇ ਸਨ, ਕਿਉਂਕਿ ਇਸ ਇਲਾਕੇ ਦੇ ਕਿਰਤੀ ਬੀੜੀ ਪੀਣ ਦੇ ਆਦੀ ਹਨ,

ਸਿਗਰਟ ਬੀੜੀ ਦਾ ਗੁੱਲ ਅੱਗ ਦਾ ਕਾਰਨ ਹੋ ਸਕਦਾ ਹੈ। ਇਹ ਦੁਰਘਟਨਾ ਜੁਲਾਈ, 1977 ਵਿਚ ਹੋਈ। ਜੁਲਾਈ ਦੇ ਮਹੀਨੇ ਵਿਚ ਕਾਫ਼ੀ ਗਰਮੀ ਹੁੰਦੀ ਹੈ ਅਤੇ ਰੂਈ ਨੂੰ ਉਲਟ-ਪੁਲਟ ਕਰਨ ਦਾ ਕੰਮ ਦਿਨ ਵਿਚ ਹੁੰਦਾ ਹੈ। ਇਹ ਰੂਈ ਕਾਫ਼ੀ ਹਲਕੀ ਹੁੰਦੀ ਹੈ ਅਤੇ ਇਕ ਦਮ ਅੱਗ ਫੜ ਸਕਦੀ ਹੈ। ਕਾਰੀਗਰਾਂ ਦੀ ਸ਼ਿਫ਼ਟ 11 ਵਜੇ ਰਾਤ ਤੱਕ ਚਲਦੀ ਹੈ ਅਤੇ ਇਹ ਦੁਰਘਟਨਾ ਲਗਭਗ ਰਾਤ ਦੇ 10 ਵਜੇ ਦੀ ਹੋਈ ਹੈ, ਜਦਕਿ ਕਾਰੀਗਰਾਂ ਦੇ ਥੱਕੇ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਫੈਕਟਰੀ ਇੰਸਪੈਕਟਰ, ਪਟਿਆਲਾ ਨੇ ਮੈਸ: ਭਾਰਤ ਕਾਮਰਸ ਐਂਡ ਇੰਡਸਟਰੀਜ਼, ਰਾਜਪੁਰਾ ਤੋਂ ਪੜਤਾਲ ਕੀਤੀ ਸੀ ਕਿ ਕਾਰੀਗਰਾਂ ਨੂੰ ਗੇਟ ਦੇ ਅੰਦਰ ਆਉਣ ਸਮੇਂ ਤਲਾਸ਼ੀ ਨਹੀਂ ਕੀਤੀ ਜਾਂਦੀ ਕਿ ਉਹ ਸਿਗਰਟ ਬੀੜੀ ਆਦਿ ਲਿਜਾ ਰਹੇ ਹਨ ਜਾਂ ਨਹੀਂ। ਇਹ ਮੇਰੇ ਵਿਚਾਰ ਅਨੁਸਾਰ ਅੱਗ ਦਾ ਕਾਰਨ ਸਿਗਰਟ ਜਾਂ ਬੀੜੀ ਦਾ ਗੁੱਲ ਹੈ, ਜੋ ਕਿ ਜਲਦੀ ਹਾਲਤ ਵਿਚ ਬਿੰਨ ਵਿੱਚ ਰਹਿ ਗਿਆ। ਸ਼੍ਰੀ ਰਾਜ ਨਰਾਇਣ, ਜਨਰਲ ਸਕੱਤਰ, ਧਾਗਾ ਮਿਲ ਮਜ਼ਦੂਰ ਯੂਨੀਅਨ ਨੇ ਆਪਣੇ ਬਿਆਨ ਵਿਚ ਕਿਤੇ ਨਹੀਂ ਦੱਸਿਆ ਕਿ ਅੱਗ ਦਾ ਕੋਈ ਹੋਰ ਕਾਰਨ ਬਿਜਲੀ ਦੀ ਚਿੰਗਾੜੀ ਜਾਂ ਸ਼ਾਰਟ ਸਰਕਿਟ ਤੋਂ ਇਲਾਵਾ ਹੋ ਸਕਦਾ ਹੈ। ਇਨ੍ਹਾਂ ਨੇ ਸਿਰਫ਼ ਇਹ ਕਿਹਾ ਹੈ ਕਿ ਅੱਗ ਬੁਝਾਉਣ ਦਾ ਕੋਈ ਲੋੜੀਂਦਾ ਪਰਬੰਧ ਮੌਜੂਦ ਨਹੀਂ ਹੈ ਪਰ ਰਿਕਾਰਡ ਅਨੁਸਾਰ ਸਬੂਤ ਦਸਦੇ ਹਨ ਕਿ ਅੱਗ ਬੁਝਾਉਣ ਦਾ ਪਰਬੰਧ ਅੱਗ ਲਗਣ ਦੇ ਤੁਰੰਤ ਹੀ ਬਾਅਦ ਵਿਚ ਕੀਤਾ ਗਿਆ ਜਿਸ ਵਿਚ ਫੈਕਟਰੀ ਦੇ ਹਾਈਡਰੈਂਟ ਦੀ ਵਰਤੋਂ ਕੀਤੀ ਗਈ ਅਤੇ ਬਾਅਦ ਵਿਚ ਅੰਬਾਲਾ ਅਤੇ ਪਟਿਆਲੇ ਦੇ ਫਾਇਰ ਬ੍ਰੀਗੇਡ ਨੇ ਵੀ ਕੰਮ ਕੀਤਾ।

ਸਹੀ/-

ਐਸ. ਡੀ. ਓ.,
ਰਾਜਪੁਰਾ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਹ ਜਿਹੜੀ ਅੱਗ 1977 ਵਿੱਚ ਲਗੀ ਸੀ ਇਸ ਦੀ ਇਨਕੁਆਇਰੀ ਐਸ. ਡੀ. ਓ. ਸਾਹਿਬ ਨੇ ਕੀਤੀ। ਮਜ਼ਦੂਰਾਂ ਦੇ ਨੁਮਾਇੰਦਿਆਂ ਨੇ ਕਿਹਾ ਕਿ ਉਥੇ ਅੱਗ ਬੁਝਾਉਣ ਦਾ ਕੋਈ ਤਸੱਲੀ ਬਖਸ਼ ਇੰਤਜ਼ਾਮ ਨਹੀਂ ਹੈ। ਐਸ. ਡੀ. ਓ. ਨੇ ਆਪਣੀਆਂ ਫਾਈਂ-ਡਿੰਗਜ਼ ਦੇ ਦਿੱਤੀਆਂ। ਇਸ ਗੱਲ ਦੀ ਰੋਸ਼ਨੀ ਵਿੱਚ ਕਿ ਇਸ ਫੈਕਟਰੀ ਵਿੱਚ 1976 ਵਿੱਚ ਵੀ ਅੱਗ ਲਗੀ ਸੀ ਅਤੇ 1977 ਵਿੱਚ ਵੀ ਲੱਗੀ ਸੀ, ਕੀ ਲੇਬਰ ਮਹਿਕਮੇਂ ਦੇ ਇਨਸਪੈਕਟਿੰਗ ਸੈਕਸ਼ਨ, ਜਿਹੜਾ ਕਿ ਫੈਕਟਰੀਆਂ ਵਿੱਚ ਸੇਫਟੀ ਨਾਲ ਡੀਲ ਕਰਦਾ ਹੈ, ਉਨ੍ਹਾਂ ਤੋਂ ਅੱਛੀ ਤਰ੍ਹਾਂ ਇਨਵੈਸਟੀ-ਗੇਸ਼ਨ ਕਰਵਾ ਕੇ ਮਨਿਸਟਰ ਸਾਹਿਬ ਇਹ ਇਨਸ਼ੋਅਰ ਕਰਾਉਣ ਨੂੰ ਤਿਆਰ ਹਨ ਕਿ ਜੇ ਉਥੇ ਮੁੜ ਕੇ ਕੋਈ ਅੱਗ ਲੱਗੇ ਤਾਂ ਕਾਨੂੰਨ ਦੇ ਮੁਤਾਬਿਕ ਉਥੇ ਅੱਗ ਬੁਝਾਉਣ ਦਾ ਮਾਕੂਲ ਇਤਜ਼ਾਮ ਹੈ? ਜੇ ਨਹੀਂ ਹੈ ਤਾਂ ਕੀਤਾ ਜਾਵੇ।

**ਰਾਜ ਮੰਤਰੀ :** ਜੋ 12 ਸਤੰਬਰ, 1976 ਨੂੰ ਅੱਗ ਲਗੀ ਸੀ ਇਹ ਉਸ ਸਰਕਾਰ ਦੇ ਵੇਲੇ ਸੀ ਜਿਨ੍ਹਾਂ ਦੀ ਇਹ ਪੂੰਛ ਤਕਦੇ ਰਹੇ ਹਨ। ਉਨ੍ਹਾਂ ਨੇ ਮਜ਼ਦੂਰਾਂ ਦੀ ਸੁੱਰਖਿਆ ਲਈ ਕੋਈ ਪ੍ਰਬੰਧ ਨਹੀਂ ਸੀ ਕੀਤਾ। ਜੋ ਅੱਜ ਪੰਜਾਬ ਦੀ ਅਕਾਲੀ-ਜਨਤਾ ਦੀ ਸਰਕਾਰ ਹੈ, ਇਸ ਦੇ ਰਾਜ ਦੇ ਦੌਰਾਨ ਜਦੋਂ ਅੱਗ ਲਗੀ ਤਾਂ ਉਥੇ ਸੁਰਖਿਆ ਦਾ ਪੂਰਾ ਪ੍ਰਬੰਧ ਕੀਤਾ ਗਿਆ। ਅਜਿਹੀਆਂ ਫੈਕਟਰੀਆਂ ਵਿੱਚ ਆਮ ਤੌਰ ਤੇ ਅੱਗ, ਬੀੜੀ ਸਿਗਰਟ ਆਦਿ ਕਾਰਨ ਲੱਗ ਜਾਂਦੀ ਹੈ। ਇਸ ਲਈ ਇਹ ਪ੍ਰਬੰਧ ਕੀਤਾ ਗਿਆ ਹੈ ਕਿ ਕੋਈ ਵੀ ਫੈਕਟਰੀ ਵਿੱਚ ਆਪਣੇ ਨਾਲ ਬੀੜੀ ਸਿਗਰਟ ਨਾ ਲੈ ਜਾਵੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਨ੍ਹਾਂ ਨੂੰ ਅਸੀਂ ਪੂੰਛ ਨਜ਼ਰ ਆਉਂਦੇ ਹਾਂ। ਪਰ ਹੁਣ ਪਤਾ ਲੱਗੇਗਾ ਕਿ ਪੂੰਛ ਕੌਣ ਹੈ। ਇਹ ਮਿਲ ਮਾਲਕਾਂ ਦੀ ਪੂੰਛ ਨਾ ਬਣਨ। ਕੀ ਇਹ

[ਕਾਮਰੇਡ ਸੱਤ ਪਾਲ ਡਾਂਗ]

ਆਪਣੇ ਮਹਿਕਮੇ ਦੇ ਸਟਾਫ ਕੋਲੋਂ ਇਹ ਚੈਕ ਕਰਾਉਣ ਲਈ ਤਿਆਰ ਹਨ ਕਿ ਉਥੇ ਜੇ ਅੱਗ ਲੱਗ ਜਾਵੇ ਤਾਂ ਉਸ ਨੂੰ ਬੁਝਾਉਣ ਦਾ ਠੀਕ ਪ੍ਰਬੰਧ ਹੈ ?

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਇਹ 'ਪੁੱਛ' ਸ਼ਬਦ ਅਨਪਾਰਲੀਮੈਂਟਰੀ ਹੈ । ਇਹ ਇਸ ਨੂੰ ਵਾਪਸ ਲੈਣ ।

**ਸ੍ਰੀ ਸਪੀਕਰ** : ਇਹ ਸ਼ਬਦ ਅਨਪਾਰਲੀਮੈਂਟਰੀ ਨਹੀਂ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਇਹ ਇਸ ਸ਼ਬਦ ਨੂੰ ਵਾਪਸ ਲੈਣ ।

**ਸ੍ਰੀ ਸਪੀਕਰ** : ਬੱਗਾ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਨਹੀਂ ਹਾਂ। ਤੁਸੀਂ ਤਸ਼ਰੀਫ ਰੱਖੋ, ਇਸ ਸਵਾਲ ਦੀ ਕਾਫੀ ਅਹਿਮੀਅਤ ਹੈ। ਤੁਸੀਂ ਮਹਿਜ਼ ਪਾਰਟੀਬਾਜ਼ੀ ਕਰ ਕੇ ਲੱਤ ਨਾ ਅੜਾਓ। ਇਹ ਕਾਫ਼ੀ ਅਹਿਮ ਸਵਾਲ ਹੈ ।

**Sri A. Vishwanathan** : On a point of order, Sir.

**Mr. Speaker** : Comrade Dang, you please ......

**Sri A. Vishwanathan** : Sir, Points of Order must get top priority.

**Mr. Speaker** : Let him finish first. I will give you time.

**श्री ए. विश्वानाथन** : स्पीकर साहिब इन्हें स्वाल पूछने का हक तो है परन्तू चोंच बाजी करने का हक नही है ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਮਜ਼ਦੂਰ ਬੀੜੀ ਸਿਗਰਟ ਨਾ ਪੀਣ, ਇਸ ਗੱਲ ਦਾ ਇਨ੍ਹਾਂ ਨੇ ਇੰਤਜ਼ਾਮ ਕਰਵਾ ਦਿੱਤਾ ਹੈ। ਮੇਰਾ ਸਵਾਲ ਇਹ ਹੈ ਕਿ ਲੇਬਰ ਮਹਿਕਮੇ ਦਾ ਜਿਹੜਾ ਸੈਕਸ਼ਨ ਫੈਕਟਰੀਆਂ ਵਿੱਚ ਸੇਫਟੀ ਨਾਲ ਡੀਲ ਕਰਦਾ ਹੈ, ਅੱਗੇ ਫਿਰ ਮੁੜ ਕੇ ਐਸੇ ਵਾਕਿਆਤ ਨਾ ਹੋਣ, ਕੀ ਮਨਿਸਟਰ ਸਾਹਿਬ ਇਨ੍ਹਾਂ ਚੀਜ਼ਾਂ ਨੂੰ ਸਾਹਮਣੇ ਰਖਦੇ ਹੋਏ ਇਸ ਪਾਰਟੀਕੂਲਰ ਫੈਕਟਰੀ ਵਿਚ ਮੁੜ ਕੇ ਚੈਕਿੰਗ ਕਰਵਾ ਕੇ ਇਹ ਇਨਸ਼ੋਰ ਕਰਾਉਣ ਲਈ ਤਿਆਰ ਹਨ ਕਿ ਜੋ ਕੁਝ ਫੈਕਟਰੀ ਐਕਟ ਦੇ ਮੁਤਾਬਿਕ ਹੋਣਾ ਚਾਹੀਦਾ ਹੈ, ਉਹ ਇੰਤਜ਼ਾਮ ਉਸ ਫੈਕਟਰੀ ਨੇ ਕਰ ਦਿੱਤਾ ਹੈ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ, ਆਨਰੇਬਲ ਮੈਂਬਰ ਇਹ ਪੁੱਛਣਾ ਚਾਹੁੰਦੇ ਹਨ ਕਿ ਕੀ ਉਸ ਫੈਕਟਰੀ ਕੋਲ ਪੂਰਾ ਪ੍ਰਬੰਧ ਹੈ ਤਾਕਿ ਅੱਗੇ ਨੂੰ ਉਥੇ ਕੋਈ ਅੱਗ ਨਾ ਲਗੇ।

**ਰਾਜ ਮੰਤਰੀ** : ਸਪੀਕਰ ਸਾਹਿਬ, ਫੈਕਟਰੀ ਵਿੱਚ ਪ੍ਰਬੰਧ ਮੁਕੰਮਲ ਹੈ। ਜੇ ਇਨ੍ਹਾਂ ਦੇ ਨੋਟਿਸ ਵਿੱਚ ਕੋਈ ਐਸੀ ਫੈਕਟਰੀ ਹੈ ਜਿਥੇ ਇਹ ਪ੍ਰਬੰਧ ਠੀਕ ਨਹੀਂ ਹੈ, ਇਹ ਮੈਨੂੰ ਦੱਸ ਦੇਣ, ਮੈਂ ਇਨਕੁਆਇਰੀ ਕਰਾਉਣ ਲਈ ਤਿਆਰ ਹਾਂ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਬੀੜੀ ਸਿਗਰਟ ਪੀਣਾ ਬੰਦ ਕਰ ਦਿੱਤਾ ਹੈ ਅਤੇ ਸੁੱਰਖਿਆ ਦਾ ਪੂਰਾ ਪ੍ਰਬੰਧ ਕਰ ਦਿੱਤਾ ਹੈ । ਕੀ ਬੀੜੀ ਸਿਗਰਟ ਦਾ ਪੀਣਾ ਬੰਦ ਕਰਨਾ ਕਾਫ਼ੀ ਹੈ ਜਾਂ ਮਨਿਸਟਰ ਸਾਹਿਬ ਨੇ ਕੋਈ ਹੋਰ ਵੀ ਪ੍ਰਬੰਧ ਕੀਤਾ ਹੈ ?

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ। ਇਹ ਸਵਾਲ ਤਾਂ ਰਿਡੰਡੈਂਟ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਪ੍ਰਬੰਧ ਕਰ ਦਿੱਤਾ ਹੈ ਕਿ ਮਜ਼ਦੂਰ ਉਥੇ ਸਿਗਰਟ ਬੀੜੀ ਨਾ ਪੀਣ। ਦੂਜੇ ਪਾਸੇ ਮੈਨੇਜਮੈਂਟ ਨੇ ਕੁਝ ਨਹੀਂ ਕੀਤਾ। ਇਨ੍ਹਾਂ ਦੀ ਅਣਗਹਿਲੀ ਕਰਕੇ ਹੀ ਦੋ ਮਜ਼ਦੂਰ ਉਥੇ ਮਰ ਗਏ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਅੱਗੇ ਤੋਂ ਉਥੇ ਅੱਗ ਰੋਕਣ ਲਈ ਕੀ ਪ੍ਰਬੰਧ ਕੀਤਾ ਗਿਆ ਹੈ ?

**ਰਾਜ ਮੰਤਰੀ** : ਆਮ ਤੌਰ ਤੇ ਉਸ ਫੈਕਟਰੀ ਵਿੱਚ ਅੱਗ, ਬੀੜੀ ਸਿਗਰਟ ਕਾਰਨ ਹੀ ਲੱਗੀ ਹੈ। ਇਸ ਲਈ ਸਰਕਾਰ ਨੇ ਇਹ ਪ੍ਰਬੰਧ ਕਰ ਦਿਤਾ ਹੈ ਕਿ ਕੋਈ ਮਜ਼ਦੂਰ, ਮਾਚਸ, ਸਿਗਰਟ ਅੰਦਰ ਨਾ ਲੈ ਕੇ ਜਾਵੇ ।

**ਮਾਸਟਰ ਬਾਬੂ ਸਿੰਘ** : (ਬੈਠੇ ਬੈਠੇ) ਦੀਵੇ ਨਾਲ ਤਾਂ ਨਹੀਂ ਲੱਗੀ ?

**ਰਾਜ ਮੰਤਰੀ** : ਇਸ ਦਾ ਤੁਹਾਨੂੰ ਪਤਾ ਹੋਣਾ ਹੈ। ਜੇ ਕਿਸੇ ਮਜ਼ਦੂਰ ਨੇ ਬੀੜੀ ਸਿਗਰਟ ਪੀਣੀ ਹੋਵੇ ਤਾਂ ਉਹ ਕੰਟੀਨ ਵਿਚ ਬੀੜੀ ਪੀ ਸਕਦਾ ਹੈ । ਇਹ ਇੰਤਜ਼ਾਮ ਕੰਟੀਨ ਵਿਚ ਕਰ ਦਿੱਤਾ ਹੈ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਅਨਸਰ ਦੇਸ਼ ਨੂੰ ਅੱਗ ਲਾਉਣ ਨੂੰ ਫਿਰਦੇ ਹਨ, ਕੀ ਸਰਕਾਰ ਉਨ੍ਹਾਂ ਨੂੰ ਰੋਕਣ ਦਾ ਕੋਈ ਪ੍ਰਬੰਧ ਕਰੇਗੀ ?

(ਇਸ ਦਾ ਕੋਈ ਜਵਾਬ ਨਹੀਂ ਦਿੱਤਾ ਗਿਆ)

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਉਥੇ ਫੈਕਟਰੀਆਂ ਵਿੱਚ ਅੱਗ, ਬੀੜੀ ਪੀਣ ਕਰ ਕੇ ਲੱਗਦੀ ਹੈ ਜਾਂ ਬਿਜਲੀ ਦੀ ਗਫਲਤ ਜਾਂ ਮਾੜੇ ਪ੍ਰਬੰਧ ਕਰ ਕੇ ਲੱਗਦੀ ਹੈ, ਇਸ ਦਾ ਕੀ ਇੰਤਜ਼ਾਮ ਸਰਕਾਰ ਨੇ ਕੀਤਾ ਹੈ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦੀ ਗੱਲ ਠੀਕ ਹੈ। ਅੱਗ, ਬੀੜੀ ਸਿਗਰਟ ਤੋਂ ਇਲਾਵਾ ਕਈ ਵਾਰੀ ਵਾਇਰਿੰਗ ਦੀ ਲੀਕੇਜ ਕਾਰਨ ਵੀ ਲੱਗ ਜਾਂਦੀ ਹੈ। ਇਸ ਦੇ ਵਾਸਤੇ ਵੀ ਪ੍ਰਬੰਧ ਕੀਤਾ ਗਿਆ ਹੈ । ਬਿਜਲੀ ਦੀ ਵਾਇਰਿੰਗ ਦੀ ਚੈਕਿੰਗ ਕੀਤੀ ਜਾਂਦੀ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਜਿਹੜੀ ਸਰਕਾਰ ਪਿਛੇ 30 ਸਾਲ ਇਥੇ ਰਾਜ ਕਰਦੀ ਰਹੀ ਹੈ, ਉਸ ਨੇ ਇਸ ਦੇ ਵਾਸਤੇ ਕੋਈ ਪ੍ਰਬੰਧ ਨਹੀਂ ਕੀਤਾ ਜਿਸ ਕਾਰਨ ਹੁਣ ਤਕ ਅੱਗਾਂ ਲਗੀ ਜਾਂਦੀਆਂ ਹਨ ?

**ਰਾਜ ਮੰਤਰੀ** : ਮੇਰੇ ਵੀਰ ਦਾ ਸਵਾਲ ਬੜਾ ਉਚਿਤ ਹੈ। ਪਹਿਲੀ ਸਰਕਾਰ ਗਰੀਬ ਅਤੇ ਮਜ਼ਦੂਰ ਦੇ ਹੱਕ ਵਿੱਚ ਨਹੀਂ ਸੀ । ਉਹ ਉਨ੍ਹਾਂ ਬਾਰੇ ਕੀ ਸੋਚ ਸਕਦੀ ਸੀ ਜਾਂ ਸਮਝ ਸਕਦੀ ਸੀ।

**ਮਾਸਟਰ ਬਾਬੂ ਸਿੰਘ** : ਕੀ ਮੁੱਖ ਮੰਤਰੀ ਜੀ ਜਾਂ ਮੁਤੱਲਿਕਾ ਵਜ਼ੀਰ ਸਾਹਿਬ ਇਸ ਗੱਲ ਲਈ ਐਸ਼ੋਰੈਂਸ ਦੇਣਗੇ ਕਿ ਅੱਗੇ ਤੋਂ ਹਰ ਮਿਊਂਸਪਲ ਕਮੇਟੀ ਵਿਚ ਫਾਇਰ ਬਰੀਗੇਡ ਦਾ ਪ੍ਰਾਪਰ ਇੰਤਜ਼ਾਮ ਹੋਇਆ ਕਰੇਗਾ ? ਕਿਉਂਕਿ ਹੁਣ ਅੱਗਾਂ ਲੱਗ ਜਾਂਦੀਆਂ ਹਨ ਪਰ ਫਾਇਰ ਬਰੀਗੇਡ ਹੁੰਦਾ ਨਹੀਂ ਹੈ।

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦਾ ਮੇਰੇ ਵਿਭਾਗ ਨਾਲ ਸਬੰਧ ਨਹੀਂ ਹੈ ਪਰ ਫਿਰ ਵੀ ਇਸ ਵਾਸਤੇ ਉਚਿਤ ਪ੍ਰਬੰਧ ਕੀਤੇ ਜਾਣਗੇ ।

---

***47. Master Chand Singh :** Will the Chief Minister be pleased to state whether the Electricity Department proposes to set up 66 K. V. Sub-station at Village Kalyan, tehsil Malerkotla, district Sangrur, if so, the time by which it is likely to be set up ?

(3)26



**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਤਜਵੀਜ਼ ਵਿਚਾਰ ਅਧੀਨ ਹੈ ਅਤੇ ਇਹ ਵਰਕ 1980-81 ਦੀ ਵਾਰਸ਼ਿਕ ਯੋਜਨਾ ਵਿੱਚ ਸ਼ਾਮਲ ਕੀਤੇ ਜਾਣ ਦੀ ਸੰਭਾਵਨਾ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਈ ਕਿਸਾਨਾਂ ਨੂੰ ਬਿਜਲੀ ਨਹੀਂ ਮਿਲਦੀ ਔਰ ਉਨ੍ਹਾਂ ਨੇ ਮੋਟਰਾਂ ਲੈ ਕੇ ਰੱਖੀਆਂ ਹੋਈਆਂ ਹਨ, ਉਨ੍ਹਾਂ ਨੂੰ ਕਰਜ਼ੇ ਦਾ ਵਿਆਜ ਭਰਨਾ ਪੈ ਰਿਹਾ ਹੈ। ਖਾਸ ਤੌਰ ਤੇ ਮਲੇਰਕੋਟਲੇ ਦੇ ਏਰੀਏ ਵਿਚ ਪਾਣੀ ਦੀ ਸਤਾ ਬਹੁਤ ਡੂੰਘੀ ਹੈ, ਉਥੇ ਨਹਿਰੀ ਪਾਣੀ ਦੀ ਵੀ ਘਾਟ ਹੈ, ਇਸ ਲਈ ਉਥੇ ਜ਼ਰੂਰਤ ਹੈ ਕਿ ਕਿਸਾਨਾਂ ਦੀ ਲੋੜ ਅਨੁਸਾਰ ਪਾਣੀ ਦਿੱਤਾ ਜਾਵੇ। ਕੀ ਮੁੱਖ ਮੰਤਰੀ ਸਾਹਿਬ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਸੰਨ 1980-81 ਤੋਂ ਪਹਿਲਾਂ ਪਹਿਲਾਂ ਉਥੇ ਵੀ 66 ਕੇ. ਵੀ. ਸਬ-ਸਟੇਸ਼ਨ ਦਿੱਤਾ ਜਾਵੇਗਾ ਤਾਂ ਕਿ ਉਥੇ ਦੇ ਲੋਕਾਂ ਨੂੰ ਪੂਰੀ ਬਿਜਲੀ ਮਿਲ ਸਕੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਮਲੇਰਕੋਟਲੇ ਵਾਸਤੇ ਸਬ-ਸਟੇਸ਼ਨ ਹੈ ਉਹ 66 ਕੇ. ਵੀ. ਦਾ ਹੈ, ਉਸ ਨੂੰ ਅਸੀਂ ਅੱਪ-ਗ੍ਰੇਡ ਕਰ ਕੇ 222 ਕੇ. ਵੀ. ਦਾ ਕਰਨਾ ਹੈ। ਇਹ 1980-81 ਵਿਚ ਅੱਪ-ਗਰੇਡ ਹੋਣਾ ਹੈ। ਉਸ ਤੋਂ ਬਾਦ ਹੀ ਸਬ-ਸਟੇਸ਼ਨ ਕਲਿਆਣ ਵਿੱਚ ਬਣ ਸਕਦਾ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕਈ ਥਾਈਂ ਯੋਗ ਸਬ-ਸਟੇਸ਼ਨ ਨਾ ਹੋਣ ਕਰ ਕੇ ਲਾਈਨ ਲਾਸਿਜ਼ ਵੀ ਜ਼ਿਆਦਾ ਹੁੰਦੇ ਹਨ ਔਰ ਕਿਸਾਨਾਂ ਨੂੰ ਬਿਜਲੀ ਦੇਣ ਵਿਚ ਵੀ ਗੜ ਬੜ ਹੁੰਦੀ ਹੈ। ਸਬ-ਸਟੇਸ਼ਨ ਸੈਂਕਸ਼ਨ ਵੀ ਹੋਏ ਹੁੰਦੇ ਹਨ ਪਰ ਬਣਾਏ ਨਹੀਂ ਜਾਂਦੇ। ਜਿਸ ਤਰਾਂ ਕਿ ਮਾਹਲਪੁਰ ਵਿਚ ਸੰਨ 1968 ਦਾ ਸੈਂਕਸ਼ਨ ਹੋਇਆ ਹੋਇਆ ਸੀ ਜਦੋਂ ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਸੀ, ਇਸ ਤਰ੍ਹਾਂ ਹੀ ਗੜ੍ਹਸ਼ੰਕਰ ਵਿਚ ਛੇ ਸੱਤ ਸਾਲ ਦਾ ਸੈਂਕਸ਼ਨ ਹੋਇਆ ਹੋਇਆ ਹੈ ਪਰ ਅਜੇ ਤਕ ਬਣਿਆ ਨਹੀਂ ਹੈ। ਕੀ ਇਹ ਸਰਕਾਰ ਐਸੇ ਸਟੈਪਸ ਚੁੱਕਣ ਨੂੰ ਤਿਆਰ ਹੈ ਜਿਸ ਨਾਲ ਇਹ ਹੋ ਜਾਵੇ ਕਿ ਜਿਥੇ ਵੀ ਸਬ-ਸਟੇਸ਼ਨ ਸੈਂਕਸ਼ਨ ਹੋਵੇ, ਉਸ ਨੂੰ ਛੇਤੀ ਹੀ ਬਣਾਇਆ ਜਾਵੇ ਤਾਂ ਕਿ ਲੋਕਾਂ ਦੀ ਬਿਜਲੀ ਦੀ ਘਾਟ ਨੂੰ ਪੂਰਾ ਕੀਤਾ ਜਾ ਸਕੇ ਔਰ ਉਨ੍ਹਾਂ ਨੂੰ ਕੋਈ ਪ੍ਰੇਸ਼ਾਨੀ ਨਾ ਹੋਵੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੋ ਪੁਰਾਣੀ ਸੁਸਤੀ ਹੈ, ਉਹ ਤਾਂ ਮੈਂ ਅੱਜ ਦੂਰ ਨਹੀਂ ਕਰ ਸਕਦਾ, ਲੇਕਿਨ ਇਹ ਕਹਿ ਸਕਦਾ ਹਾਂ ਕਿ ਹੁਣ ਇਹ ਸੁਸਤੀ ਨਹੀਂ ਹੋਵੇਗੀ। (ਥੰਪਿੰਗ)

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਗੱਲ ਜਾਣਨਾ ਚਾਹੁੰਦਾ ਹਾਂ ਕਿ ਹੁਣ ਦੀ ਸਰਕਾਰ ਲੋਕਾਂ ਨੂੰ ਬਿਜਲੀ ਦੇਣ ਦਾ ਪ੍ਰਬੰਧ ਕਿਸ ਤਰ੍ਹਾਂ ਕਰ ਸਕੀ ਹੈ, ਬਿਜਲੀ ਵਿਚ ਵੀ ਵਾਧਾ ਹੋਇਆ ਹੈ ਔਰ ਲੋਕਾਂ ਨੂੰ ਮਿਲਣ ਵੀ ਲੱਗ ਪਈ ਹੈ, ਪਰ ਪਹਿਲੀ ਸਰਕਾਰ ਲੋਕਾਂ ਨੂੰ ਕਿਉਂ ਬਿਜਲੀ ਨਹੀਂ ਸੀ ਦੇ ਸਕੀ; ਇਸ ਦਾ ਕੀ ਕਾਰਨ ਹੈ ? (ਹਾਸਾ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੇ ਸਵਾਲ ਦਾ ਮੈਂ ਜਵਾਬ ਇਸ ਵੇਲੇ ਤਾਂ ਨਹੀਂ ਦੇ ਸਕਦਾ। ਇਸ ਦਾ ਜਵਾਬ ਤਾਂ ਮੈਂ ਬਜਟ ਸਪੀਚ ਵਿਚ ਦੇ ਦੇਵਾਂਗਾ ਜੀ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਟੈਸਟ ਰਿਪੋਰਟਾਂ ਦੇ ਦਿੱਤੀਆਂ ਹਨ, ਡੇਢ, ਡੇਢ ਸਾਲ ਹੋ ਗਿਆ ਹੈ ਪਰ ਉਨ੍ਹਾਂ ਨੂੰ ਅਜੇ ਤਕ ਕੁਨੈਕਸ਼ਨ ਨਹੀਂ ਮਿਲਿਆ। ਕੀ ਸਰਕਾਰ ਇਸ ਪਾਸੇ ਵਲ ਧਿਆਨ ਦੇਵੇਗੀ ਅਤੇ ਕੀ ਇਸ ਦਾ ਕੋਈ ਸੁਧਾਰ ਕਰਨਗੇ ?

**ਸ੍ਰੀ ਸਪੀਕਰ** : ਇਹ ਸਵਾਲ ਦੁਬਾਰਾ ਕਰਨ ਦੀ ਲੋੜ ਹੈ ਜੀ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਕਈ ਜਗ੍ਹਾ ਖੇਤੀ ਬਾੜੀ ਵਾਸਤੇ ਮੋਟਰਾਂ ਲੱਗੀਆਂ ਹੋਈਆਂ ਹਨ, ਉਨ੍ਹਾਂ ਦੀਆਂ ਟੈਸਟ ਰਿਪੋਰਟਾਂ ਭੇਜੇ ਨੂੰ ਇਕ ਇਕ, ਡੇਢ ਡੇਢ ਸਾਲ ਹੋ ਗਏ ਹਨ, ਪਰ ਅਜੇ ਤਕ ਉਥੇ ਕੁਨੈਕਸ਼ਨ ਨਹੀਂ ਦਿੱਤੇ ਗਏ। ਪਟਿਆਲੇ ਤੋਂ ਇੱਕ ਇਨਸਪੈਕਟਰ ਜਾਂਦਾ ਹੈ ਔਰ ਟੈਸਟ ਰਿਪੋਰਟਾਂ ਫੇਲ੍ਹ ਕਰ ਕੇ ਆਉਂਦਾ ਹੈ। ਇਸ ਲਈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਸਿਸਟਮ ਵਿਚ ਕੋਈ ਸੁਧਾਰ ਕਰੇਗੀ ਤਾਂ ਕਿ ਲੋਕ ਪ੍ਰੇਸ਼ਾਨ ਨਾ ਹੋਣ ਅਤੇ ਉਨ੍ਹਾਂ ਨੂੰ ਕੁਨੈਕਸ਼ਨ ਮਿਲ ਸਕਣ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਇਹ ਸਪਲੀਮੈਂਟਰੀ ਤਾਂ ਇਸ ਸਵਾਲ ਤੋਂ ਨਹੀਂ ਉਠਦਾ ਲੇਕਿਨ ਮੈਂ ਤੁਹਾਡੇ ਰਾਹੀਂ ਐਮ. ਐਲ. ਏ. ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਜਿਹੜੇ ਕਿਸਾਨਾਂ ਤੋਂ ਐਡਵਾਂਸ ਪਹਿਲੀ ਸਰਕਾਰ ਨੇ ਲਏ ਹੋਏ ਹਨ ਉਨ੍ਹਾਂ ਨੂੰ ਬੜੀ ਛੇਤੀ ਹੀ ਕੁਨੈਕਸ਼ਨ ਦੇ ਦਿੱਤੇ ਜਾਣਗੇ। (ਥੰਪਿੰਗ)।

---

**Opening of more Sub-Regional Passport Offices in the State**

***66. Giani Kundan Singh Patang** : Will the Chief Minister be pleased to state whether the Government keeping in view the fact that a large number of persons of the Punjab State visit foreign countries, propose to recommend to the Government of India for the setting up of two more Sub-Regional Passport Offices, one at Jullundur and the other at Patiala ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਸਰਕਾਰ ਵਲੋਂ ਪੰਜਾਬ ਵਿਚ ਜਲੰਧਰ ਜਾਂ ਪਟਿਆਲੇ ਜਾਂ ਰਾਜ ਦੇ ਕਿਸੇ ਹੋਰ ਵਿਚਕਾਰਲੇ ਸ਼ਹਿਰ ਵਿਚ ਇਕ ਹੋਰ ਪਾਸਪੋਰਟ ਦਫ਼ਤਰ ਖੋਲ੍ਹਣ ਲਈ ਕੇਂਦਰੀ ਸਰਕਾਰ ਨੂੰ ਪਹਿਲਾਂ ਹੀ ਲਿਖਿਆ ਗਿਆ ਹੈ। ਉਨ੍ਹਾਂ ਦੇ ਉੱਤਰ ਦੀ ਉਡੀਕ ਹੈ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਪੰਜਾਬ ਦੇ ਵਿਚ ਜਿਹੜੇ ਅਨ-ਆਥੋਰਾਈਜ਼ਡ ਡੀਲਰਜ਼ ਜਾਂ ਏਜੰਟ ਹਨ ਉਹ ਭੋਲੇ ਭਾਲੇ ਲੋਕਾਂ ਨੂੰ ਲੁੱਟਦੇ ਹਨ, ਕੀ ਮੁੱਖ ਮੰਤਰੀ ਸਾਹਿਬ ਕੋਈ ਐਸਾ ਕਾਨੂੰਨ ਬਣਾਉਣਗੇ ਜਿਸ ਰਾਹੀਂ ਐਸੇ ਏਜੰਟਾਂ ਜਾਂ ਡੀਲਰਾਂ ਦੇ ਖ਼ਿਲਾਫ਼ ਸਖ਼ਤ ਕਾਰਵਾਈ ਕੀਤੀ ਜਾ ਸਕੇ ? ਕਿਉਂਕਿ ਇਹ ਜਿਨ੍ਹਾਂ ਲੋਕਾਂ ਨੂੰ ਬਾਹਰ ਭੇਜਦੇ ਹਨ ਉਨ੍ਹਾਂ ਨੂੰ ਵਾਪਿਸ ਆਉਣਾ ਪੈਂਦਾ ਹੈ, ਇਸ ਨਾਲ ਸਾਡੇ ਦੇਸ਼ ਦੀ ਬਦਨਾਮੀ ਵੀ ਦੂਸਰੇ ਦੇਸ਼ਾਂ ਵਿਚ ਹੁੰਦੀ ਹੈ ਅਤੇ ਲੋਕਾਂ ਨੂੰ ਵੀ ਬੜੀ ਪ੍ਰੇਸ਼ਾਨੀ ਉਠਾਉਣੀ ਪੈਂਦੀ ਹੈ। ਕੀ ਸਰਕਾਰ ਐਸੇ ਏਜੰਟਾਂ ਜਾਂ ਡੀਲਰਾਂ ਦੇ ਖ਼ਿਲਾਫ਼ ਸਖ਼ਤੀ ਨਾਲ ਕਾਨੂੰਨੀ ਕਾਰਵਾਈ ਕਰੇਗੀ ?

**ਮੁੱਖ ਮੰਤਰੀ** : ਇਸ ਉਪਰ ਵਿਚਾਰ ਕੀਤਾ ਜਾ ਸਕਦਾ ਹੈ ਜੀ।

---

**Relief to the Punjab Government Pensioners on the Central Pattern**

***129. Shri Harbans Lal Khanna** : Will the Minister for Finance be pleased to state—

(a) whether the Government have so far taken any decision to grant further ad hoc relief at the rate of 5 percent of pension to the Punjab Government Pensioners in the State with effect from 1st April, 1977, on the Central pattern ; if so, the details of the decision so taken ;

[Shri Harbans Lal Khanna]

(b) whether any instructions in connection with the decision referred to in part (a) above have also been issued by the Government ; if so, when and the details thereof ?

**ਸ੍ਰੀ ਹਿੱਤ ਅਭਿਲਾਸ਼ੀ** (ਆਬਕਾਰੀ ਤੇ ਕਰ ਮੰਤਰੀ) : (ੳ) ਨਹੀਂ ਜੀ।

(ਅ) ਨਹੀਂ ਜੀ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮੰਤਰੀ ਜੀ ਤੋਂ ਇਹ ਦਰਿਆਫਤ ਕਰਨਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪੰਜਾਬ ਗੌਰਮਿੰਟ ਦੀ ਕੁਮਿੱਟਮੈਂਟ ਸੀ ਕਿ ਜੋ ਸੈਂਟਰਲ ਗੌਰਮਿੰਟ ਦਾ ਡੀ. ਏ. ਹੋਵੇਗਾ ਉਸ ਤਰ੍ਹਾਂ ਹੀ ਪੰਜਾਬ ਦੇ ਇਮਪਲਾਈਜ਼ ਨੂੰ ਦਿਤਾ ਜਾਵੇਗਾ। ਕੀ ਜਿਹੜੇ ਪੈਨਸ਼ਨਰਜ਼ ਹਨ ਉਨ੍ਹਾਂ ਬਾਰੇ ਵੀ ਇਹ ਹੀ ਕੁਮਿਟ ਮੈਂਟ ਨਹੀਂ ਹੈ, ਔਰ ਕੀ ਉਸ ਕਮਿਟਮੈਂਟ ਨੂੰ ਆਨਰ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਇਸ ਮਾਮਲੇ ਵਿਚ ਕੁਮਿਟਮੈਂਟ ਤਾਂ ਨਹੀਂ ਹੈ ਲੇਕਿਨ ਆਮ ਤੌਰ ਤੇ ਪੰਜਾਬ ਸਰਕਾਰ ਇਸ ਕਿਸਮ ਦੀ ਮਦਦ ਦੇਣ ਦੇ ਮਾਮਲੇ ਵਿਚ ਕੇਂਦਰ ਸਰਕਾਰ ਦੇ ਫੈਸਲੇ ਦੇ ਮਗਰ ਚਲਦੀ ਹੈ। ਕੇਂਦਰ ਸਰਕਾਰ ਨੇ ਫੈਸ਼ਲਾ ਕੀਤਾ ਹੈ ਕਿ ਪੰਜ ਰੁਪਏ ਤੋਂ ਲੈ ਕੇ ਜ਼ਿਆਦਾ ਤੋਂ ਜ਼ਿਆਦਾ 15 ਰੁਪਏ 1 ਅਪ੍ਰੈਲ, 1977 ਤੋਂ ਦਿੱਤੇ ਜਾਣ। ਪੰਜਾਬ ਸਰਕਾਰ ਤੋਂ ਇਲਾਵਾ ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵੀ ਸਕਸੈਸਰ ਸਟੇਟਸ ਹਨ। ਇਸ ਲਈ ਅਸੀਂ ਉਨ੍ਹਾਂ ਨੂੰ ਲਿਖਿਆ ਹੈ ਅਗਰ ਉਹ ਸਟੇਟਾਂ ਐਗਰੀ ਕਰ ਜਾਂਦੀਆਂ ਹਨ ਤਾਂ ਪੰਜਾਬ ਸਰਕਾਰ ਨੂੰ ਇਹ ਮੱਦਦ ਦੇਣ ਵਿਚ ਕੋਈ ਇਤਰਾਜ਼ ਨਹੀਂ ਹੋਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਕਹਿੰਦੇ ਹਨ ਕਿ ਸਰਕਾਰ ਦੀ ਇਸ ਮਾਮਲੇ ਵਿਚ ਕੋਈ ਕੁਮਿਟਮੈਂਟ ਨਹੀਂ ਹੈ। ਕੀ ਇਨ੍ਹਾਂ ਨੂੰ ਇਸ ਗੱਲ ਦੀ ਵਾਕਫੀਅਤ ਹੈ ਕਿ ਪੁਰਾਣੀ ਸਰਕਾਰ ਨੇ ਕੁਮਿਟਮੈਂਟ ਕੀਤੀ ਸੀ ਲੇਕਿਨ ਉਸ ਨੂੰ ਆਨਰ ਨਹੀਂ ਸੀ ਕੀਤਾ ? ਇਨ੍ਹਾਂ ਨੇ ਇਹ ਫਰਮਾਇਆ ਹੈ ਕਿ ਪੰਜਾਬ ਸਰਕਾਰ ਨੇ ਦੂਸਰੀਆਂ ਸਟੇਟਾਂ ਨੂੰ ਲਿਖਿਆ ਹੈ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਉਨ੍ਹਾਂ ਸਟੇਟਾਂ ਨੂੰ ਲਿਖਣ ਦੀ ਬਜਾਏ ਇਹ ਗੱਲ ਕਹਿਣ ਕਿ ਅਸੀਂ ਇਹ ਰੀਲੀਫ ਦੇਣਾ ਚਾਹੁੰਦੇ ਹਾਂ ਤੇ ਉਹ ਵੀ ਮੰਨ ਲੈਣ। ਮੇਰਾ ਮਤਲਬ ਹੈ ਕਿ ਇਹ ਕਹਿੰਦੇ ਹਨ ਕਿ ਅਸੀਂ ਲਿਖਿਆ ਹੈ, ਕੀ ਇਹ ਇਸ ਤਰ੍ਹਾਂ ਲਿਖਣ ਨੂੰ ਤਿਆਰ ਹਨ ਕਿ ਅਸੀਂ ਇਹ ਮੱਦਦ ਦੇਣਾ ਚਾਹੁੰਦੇ ਹਾਂ ?

(ਕੋਈ ਉੱਤਰ ਨਹੀਂ ਆਇਆ।)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਸਰਕਾਰ ਇਸ ਗੱਲ ਵਿਚ ਪਹਿਲ ਨਹੀਂ ਕਰੇਗੀ ਕਿਉਂਕਿ ਪੰਜਾਬ ਕਈਆਂ ਗੱਲਾਂ ਵਿਚ ਹੋਰਨਾਂ ਸਟੇਟਾਂ ਤੋਂ ਅੱਗੇ ਹੈ ?

**ਮੰਤਰੀ** : ਇਸ ਮਾਮਲੇ ਤੇ ਇਕੱਲੇ ਪੰਜਾਬ ਵਲੋਂ ਫੈਸਲਾ ਨਹੀਂ ਕੀਤਾ ਜਾਣਾ ਹੈ। ਇਹ ਤਿੰਨਾਂ ਸਟੇਟਾਂ ਦਾ ਮੁਸ਼ਤਰਕਾ ਫੈਸਲਾ ਹੈ। ਪਰ ਮੈਂ ਇਹ ਕਹਿੰਦਾ ਹਾਂ ਕਿ ਪੰਜਾਬ ਦੀ ਸਰਕਾਰ ਨੂੰ ਇਸ ਮਾਮਲੇ ਵਿਚ ਕੋਈ ਇਤਰਾਜ਼ ਨਹੀਂ ਹੈ।

---

**ਭਾਰਤ ਸਰਕਾਰ ਲਈ ਰਾਜ ਸਰਕਾਰ ਦੁਆਰਾ ਰਖਿਆ ਗਿਆ ਕਣਕ ਦਾ ਸਟਾਕ**

*20 1 **ਕਾਮਰੇਡ ਦਾਨਾ ਰਾਮ**
2 **ਕਾਮਰੇਡ ਸੱਤ ਪਾਲ ਡਾਂਗ** } : ਕੀ ਖੁਰਾਕ ਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ

ਦਸਣਗੇ ਕਿ 1 ਅਗਸਤ, 1977 ਤਕ ਭਾਰਤ ਸਰਕਾਰ ਲਈ ਰਾਜ ਸਰਕਾਰ ਦੁਆਰਾ ਕਣਕ ਦਾ ਕੁਲ ਕਿੰਨਾ ਸਟਾਕ ਰਖਿਆ ਗਿਆ ਅਤੇ ਸਟਾਕ ਦੀ ਸਾਲ ਵਾਰ ਵੰਡ ਕੀ ਹੈ ?

**ਸਰਦਾਰ ਹਰਭਜਨ ਸਿੰਘ** : ਮਿਤੀ 1 ਅਗਸਤ, 1977 ਨੂੰ ਭਾਰਤ ਸਰਕਾਰ ਲਈ ਰਾਜ ਸਰਕਾਰ ਅਤੇ ਉਨ੍ਹਾਂ ਦੀਆਂ ਸਬੰਧਤ ਅਜੈਸੀਆਂ ਦੁਆਰਾ ਰਖਿਆ ਕਣਕ ਦਾ ਕੁਲ ਸਟਾਕ 24,86,739 ਟਨ ਸੀ, ਜਿਸ ਦਾ ਸਾਲ ਵਾਰ ਵੇਰਵਾ ਹੇਠਾਂ ਅਨੁਸਾਰ ਸੀ :—

(ਅੰਕੜੇ ਟਨਾਂ ਵਿਚ)

| ਫਸਲੀ ਸਾਲ 1976-77 | ਫਸਲੀ ਸਾਲ 1977-78 | ਜੋੜ |
|---|---|---|
| 3,41,860 | 21,44,879 | 24,86,739 |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਅਖ਼ਬਾਰਾਂ ਵਿਚ ਚਰਚਾ ਹੈ ਕਿ ਸੈਂਟਰ ਦੀ ਸਰਕਾਰ ਦੇ ਸਟਾਕਸ ਪਏ ਹਨ, ਕੀ ਉਨ੍ਹਾਂ ਵਿਚੋਂ ਕੋਈ ਸਟਾਕ ਖ਼ਰਾਬ ਤਾਂ ਨਹੀਂ ਹੋ ਰਿਹਾ ਤਾਕਿ ਉਹ ਖਾਣ ਦੇ ਹੀ ਕਾਬਲ ਨਾ ਰਹੇ ? ਕਿਤੇ ਇਹ ਗਲ ਤਾਂ ਨਹੀਂ ਹੋ ਰਹੀ ?

**ਮੰਤਰੀ** : ਐਸਾ ਕੋਈ ਖਦਸ਼ਾ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਸਟਾਕਸ ਪਏ ਹਨ। ਪਰ ਫਿਰ ਵੀ ਮੰਡੀ ਵਿਚ ਆਟਾ ਕੀ ਭਾਅ ਵਿਕ ਰਿਹਾ ਹੈ, ਕੀ ਮਨਿਸਟਰ ਸਾਹਿਬ ਇਹ ਦਸਣਗੇ ?

**ਮੰਤਰੀ** : ਇਸ ਬਾਰੇ ਗੌਰਮਿੰਟ ਆਫ ਇੰਡੀਆ ਦੀ ਪਾਲਿਸੀ ਚਲਦੀ ਹੈ। ਪਰ ਜੋ ਗੌਰਮਿੰਟ ਆਫ਼ ਇੰਡੀਆ ਦੇ ਰੇਟਸ ਹਨ ਅਸੀਂ ਸਗੋਂ ਉਨ੍ਹਾਂ ਨੂੰ ਵੀ ਸਬਸੀਡਾਈਜ਼ ਕਰਕੇ ਅਗੇ ਦਿੰਦੇ ਹਾਂ।

**ਗਿਆਨੀ ਅਰਜਨ ਸਿੰਘ ਲਿੱਟ** : ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕਣਕ ਦਾ ਭੰਡਾਰ ਰਖਿਆ ਹੈ ਬਾਹਰ ਭੇਜਣ ਵਾਸਤੇ, ਉਸ ਵਿਚੋਂ ਬਹੁਤ ਸਾਰੀ ਕਣਕ ਕਢ ਲਈ ਜਾਂਦੀ ਹੈ ਅਤੇ ਖ਼ਰਾਬ ਕਣਕ ਭੇਜੀ ਜਾਂਦੀ ਹੈ। ਕੀ ਮਨਿਸਟਰ ਸਾਹਿਬ ਇਹ ਚੈਕ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਅਸੀਂ ਪੂਰੀ ਤਰ੍ਹਾਂ ਚੈਕ ਕਰ ਰਹੇ ਹਾਂ। ਜਦੋਂ ਵੀ ਕੋਈ ਸ਼ਿਕਾਇਤ ਮਿਲਦੀ ਹੈ ਤਾਂ ਉਹ ਗੋਦਾਮ ਚੈਕ ਕੀਤੇ ਜਾਂਦੇ ਹਨ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਜਿਥੇ ਪੰਜਾਬ ਐਨੀ ਕਣਕ ਪੈਦਾ ਕਰਦਾ ਹੈ, ਉਥੇ 'ਪਨਸੱਪ' ਦੀਆਂ ਦੁਕਾਨਾਂ ਤੇ ਤਾਂ 130 ਰੁਪਏ ਦੇ ਭਾਅ ਆਟਾ ਵਿਕ ਰਿਹਾ ਹੈ ਪਰ ਬਾਹਰ ਮਾਰਕਿਟ ਵਿਚ ਇਸ ਦਾ ਭਾਅ ਜ਼ਿਆਦਾ ਹੈ। ਜਦੋਂ ਸਾਡੇ ਕੋਲ ਇਤਨਾ ਸਟਾਕ ਪਿਆ ਹੈ ਤਾਂ ਕੀ ਸਰਕਾਰ ਇਹ ਕਰਨ ਨੂੰ ਤਿਆਰ ਹੈ ਕਿ ਬਾਹਰ ਮਾਰਕਿਟ ਵਿਚ ਵੀ ਉਹ ਕਣਕ ਦੇ ਦਿੱਤੀ ਜਾਵੇ ਤਾ ਕਿ ਉਹ ਮਹਿੰਗੇ ਭਾਅ ਤੇ ਵੇਚਣ ਦੀ ਜ਼ੂਰਤ ਹੀ ਨਾ ਕਰ ਸਕਣ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਿਰੱਫ ਆਟਾ ਹੀ ਨਹੀਂ ਵੇਚ ਰਹੇ ਬਲਕਿ ਕਣਕ ਵੀ 131 ਰੁਪਏ 30 ਪੈਸੇ ਦੇ ਭਾਅ ਲੋਕਾਂ ਨੂੰ ਦੇ ਰਹੇ ਹਾਂ। ਜਿਹੜੇ ਕਣਕ ਲੈਣਾ ਚਾਹੁੰਣ ਉਹ ਕਣਕ ਲੈ ਸਕਦੇ ਹਨ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਗੰਦਮ ਬਹੁਤ ਹੈ ਅਤੇ ਬਾਜ਼ਾਰ ਵਿਚ ਦੇ ਰਹੇ ਹਾਂ। ਕੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਫਿਰ ਇਹ ਭਾਅ ਕਿਉਂ ਵੱਧ ਰਹੇ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਭਾਅ ਬਿਲ ਕੁਲ ਨਹੀਂ ਵਧਾ ਰਹੇ, ਆਟਾ 130 ਰੁਪਏ ਕੁਇੰਟਲ ਹੀ ਵੇਚ ਰਹੇ ਹਾਂ ਅਤੇ ਕਣਕ 131–30 ਪੈਸੇ ਕੁਇੰਟਲ ਵੇਚ ਰਹੇ ਹਾਂ ਔਰ ਡਿਪੂਆਂ ਵਾਲੇ ਵੀ ਜੇ ਉਹ ਵੇਚਣਾ ਚਾਹੁੰਣ ਤਾਂ ਉਨ੍ਹਾਂ ਨੂੰ 138–80 ਪੈਸੇ ਕੁਇੰਟਲ ਦੇ ਭਾਅ ਦੇ ਰਹੇ ਹਾਂ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਇਹ ਪਤਾ ਹੈ ਕਿ ਚੰਗਾ ਆਟਾ ਇਸ ਵੇਲੇ ਮਾਰਕਿਟ ਵਿਚ 160 ਰੁਪਏ ਕੁਇੰਟਲ ਦੇ ਭਾਅ ਵਿਕ ਰਿਹਾ ਹੈ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਜਿੰਨੀ ਵੀ ਕਣਕ ਦੇ ਰਹੇ ਹਾਂ ਉਹ ਸਸਤੀ ਹੀ ਦੇ ਰਹੇ ਹਾਂ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ 'ਪਨੱਸਪ' ਦੀਆਂ ਦੁਕਾਨਾਂ ਤੇ 130 ਰੁਪਏ ਦੇ ਭਾਅ ਆਟਾ ਦੇ ਰਹੇ ਹਾਂ। ਪਰ ਹਾਲਤ ਇਹ ਹੈ ਕਿ 'ਪਨੱਸਪ' ਦੀਆਂ ਦੁਕਾਨਾਂ ਤੇ ਆਟਾ ਬਿਲ ਕੁਲ ਨਹੀਂ ਮਿਲਦਾ ਅਤੇ ਇਹ ਉਥੇ ਆਟਾ ਦੇਣ ਵਿਚ ਬਿਲਕੁਲ ਨਾਕਾਮ ਰਹੇ ਹਨ ?

ਮੰਤਰੀ : ਸਾਡੇ ਪਾਸ ਅਜਿਹੀ ਕੋਈ ਸ਼ਿਕਾਇਤ ਨਹੀਂ ਆਈ ਬਲਕਿ ਕਈ ਅਸੈਂਬਲੀ ਮੈਂਬਰਜ਼ ਵਲੋਂ ਇਹ ਪਰਪੋਜ਼ਲ ਆਈ ਹੈ ਕਿ ਉਨ੍ਹਾਂ ਦੇ ਇਲਾਕੇ ਵਿਚ 'ਪਨਸਪ' ਦੀਆਂ ਦੁਕਾਨਾਂ ਘੱਟ ਹਨ ਅਤੇ ਹੋਰ ਖੋਲ੍ਹੀਆਂ ਜਾਣ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੀ ਇਹ ਹਕੀਕਤ ਨਹੀਂ ਕਿ ਪਨਸਪ ਦੀਆਂ ਦੁਕਾਨਾਂ ਲੋਕਾਂ ਦੇ ਆਟੇ ਦੀ ਮੰਗ ਨੂੰ ਪੂਰਾ ਨਹੀਂ ਕਰਦੀਆਂ। ਜਿੰਨਾ ਆਟਾ ਉਨ੍ਹਾਂ ਨੂੰ ਮਿਲਣਾ ਚਾਹੀਦਾ ਹੈ ਉਤਨਾ ਨਹੀਂ ਮਿਲਦਾ ਅਤੇ ਲੋਕਾਂ ਨੂੰ ਮਹਿੰਗੇ ਭਾਅ ਤੇ ਕੋਈ 160 ਰੁਪਏ ਜਾਂ 175 ਰੁਪਏ ਦੇ ਭਾਅ ਆਟਾ ਲੈਣਾ ਪੈਂਦਾ ਹੈ। ਕੀ ਮਨਿਸਟਰ ਸਾਹਿਬ ਇਸ ਪਾਸੇ ਕੋਈ ਕਦਮ ਚੁਕਣ ਨੂੰ ਤਿਆਰ ਹਨ ਕਿ ਸੈਂਟਰਲ ਗੌਰਮਿੰਟ ਦੇ ਸਟਾਕ ਵਿਚ ਜ਼ਿਆਦਾ ਕਣਕ ਲੈ ਕੇ 'ਪਨਸਪ' ਦੀਆਂ ਦੁਕਾਨਾਂ ਤੇ ਭੇਜੀ ਜਾਵੇ ਅਤੇ ਪ੍ਰਾਈਵੇਟ ਅਦਾਰਿਆਂ ਨੂੰ ਅਤੇ ਚਕੀ ਵਾਲਿਆਂ ਨੂੰ ਵੀ ਦਿਤੀ ਜਾਵੇ ਤਾਕਿ ਜੇ ਉਹ ਫਿਰ ਮਹਿੰਗੇ ਭਾਅ ਤੇ ਵੇਚਣ ਤਾਂ ਵੀ ਉਹ ਵਿਕ ਨਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਪਿਛਲੀ ਸਰਕਾਰ ਦੇ ਜਾਣ ਤੋਂ ਬਾਅਦ 2,500 ਦੁਕਾਨਾਂ ਹੋਰ ਖੋਲ੍ਹੀਆਂ ਹਨ ਜਿਥੇ ਆਟਾ ਅਤੇ ਕਣਕ ਵਿਕ ਰਿਹਾ ਹੈ। ਪਰ ਸਾਡੇ ਕੋਲ ਕਿਸੇ ਵਲੋਂ ਹਾਲੇ ਕੋਈ ਸ਼ਿਕਾਇਤ ਨਹੀਂ ਆਈ ਅਤੇ ਨਾ ਹੀ ਕਿਸੇ ਮੈਂਬਰ ਸਾਹਿਬ ਨੇ ਭੇਜੀ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਰੁਪਿਆ ਸਰਕਾਰ ਨੇ ਲੋਕਾਂ ਨੂੰ ਸਸਤਾ ਆਟਾ ਦੇਣ ਵਾਸਤੇ ਰਖਿਆ ਸੀ, ਜਿਵੇਂ ਕਿ 130 ਰੁਪਏ ਕੁਇੰਟਲ ਇਹ ਆਟਾ ਵੇਚਦੇ ਹਨ ਅਤੇ 138 ਰੁਪਏ ਦੇ ਭਾਅ ਇਨ੍ਹਾਂ ਨੂੰ ਕਣਕ ਪੈਂਦੀ ਹੈ, ਕੀ, ਇਹ ਹੁਣ ਹੋਰ ਰੁਪਿਆ ਰਖ ਰਹੇ ਹਨ ਤਾਕਿ ਉਨ੍ਹਾਂ ਨੂੰ ਸਸਤਾ ਆਟਾ ਮਿਲਦਾ ਰਹੇ ?

**ਮੰਤਰੀ** : ਸਾਡਾ ਖਿਆਲ ਹੈ ਕਿ 1 ਲਖ ਟੱਨ ਤਕ ਆਟਾ ਅਤੇ ਕਣਕ ਰਖੀ ਗਈ ਹੈ। ਸਾਨੂੰ ਉਸੇ ਵਿਚ ਹੀ ਗੁਜ਼ਾਰਾ ਹੁੰਦਾ ਨਜ਼ਰ ਆਉਂਦਾ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਐਨੀ ਕਣਕ ਹੋਣ ਦੇ ਬਾਵਜੂਦ ਵੀ ਅਮਰੀਕਨ ਲਾਲ ਕਣਕ ਵਿੱਕ ਰਹੀ ਹੈ ਜਿਹੜੀ ਕਿ ਚੰਗੀ ਨਹੀਂ। ਇਸ ਲਈ ਕੀ ਮਨਿਸਟਰ ਸਾਹਿਬ ਡਿਪੂਆਂ ਤੇ ਪੰਜਾਬ ਦੀ ਕਣਕ ਦੇਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਸਾਡੇ ਕੋਈ ਅਮਰੀਕਨ ਕਣਕ ਨਹੀਂ ਵਿਕ ਰਹੀ। ਇਹ ਪਿਛਲੀ ਗੌਰਮਿੰਟ ਦੇ ਵੇਲੇ ਵਿਕਦੀ ਰਹੀ ਹੋਣੀ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਸਾਡੇ ਨਾਂ ਤੇ ਇਨ੍ਹਾਂ ਨੂੰ ਗਲ ਕਰਨ ਦੀ ਆਦਤ ਪੈ ਗਈ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਬਾਜ਼ਾਰ ਵਿਚ 2 ਕਿਸਮ ਦੀ ਕਣਕ ਵਿਕ ਰਹੀ ਹੈ, ਇਕ ਅੱਛੀ ਹੈ ਜਿਹੜੀ ਕਿ ਚੱਕੀਆਂ ਤੇ ਵਿੱਕ ਰਹੀ ਹੈ ਅਤੇ ਦੂਜੀ ਜਿਹੜੀ ਮਾੜੀ ਹੈ ਉਹ 'ਪਨਸੱਪ' ਦੀਆਂ ਦੁਕਾਨਾਂ ਤੇ ਵਿਕ ਰਹੀ ਹੈ। ਕੀ ਮਨਿਸਟਰ ਸਾਹਿਬ ਇਨ੍ਹਾਂ ਪਨਸੱਪ ਦੀਆਂ ਦੁਕਾਨਾਂ ਤੇ ਅੱਛੀ ਕਣਕ ਦੇਣ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਸਾਡੀਆਂ 'ਪਨਸੱਪ' ਦੀਆਂ ਦੁਕਾਨਾਂ ਤੇ 130 ਰੁਪਏ ਦੇ ਭਾਅ ਚੰਗਾ ਆਟਾ ਵਿੱਕ ਰਿਹਾ ਹੈ ਮਗਰ ਜੇ ਆਨਰੇਬਲ ਮੈਂਬਰ ਦੀ ਤਰ੍ਹਾਂ ਕਿਸੇ ਨੂੰ ਚੱਕੀ ਦਾ ਆਟਾ ਖਾਣ ਦਾ ਨਖਰਾ ਹੈ ਤਾਂ ਉਸ ਲਈ ਕੀ ਹੋ ਸਕਦਾ ਹੈ ? ਉਹ ਕੁਝ ਫਾਲਤੂ ਖਰਚ ਕਰ ਕੇ ਆਪਣਾ ਨਖਰਾ ਪੂਰਾ ਕਰ ਸਕਦਾ ਹੈ।

**ਗਿਆਨੀ ਅਰਜਨ ਸਿੰਘ ਲਿੱਟ** : ਸਪੀਕਰ ਸਾਹਿਬ, ਪਿਛਲੇ ਸੈਸ਼ਨ ਵਿਚ ਕਣਕ ਸਕੈਂਡਲ ਦੇ ਬਾਰੇ ਕਾਫੀ ਸ਼ੋਰ ਪਿਆ ਸੀ, ਕੀ ਹੁਣ ਇਹ ਉਸ ਦੀ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ?

**ਮੰਤਰੀ** : ਉਸ ਦੀ ਇਨਕੁਆਇਰੀ ਚਲ ਰਹੀ ਹੈ।

**Mr. Speaker** : Next question.

---

## ਗੋਦਾਮਾਂ ਵਿਚ ਪਈ ਕਣਕ ਦੀ ਮਿਕਦਾਰ

*55. **ਸਰਦਾਰ ਬੇਅੰਤ ਸਿੰਘ** : ਕੀ ਖੁਰਾਕ ਤੇ ਸਪਲਾਈ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ ਸਰਕਾਰ ਦੁਆਰਾ ਖਰੀਦੀ 1976 ਦੀ ਹਾੜੀ ਦੀ ਫਸਲ ਦੀ ਕਣਕ, ਜਿਹੜੀ ਅਜ ਗੁਦਾਮਾਂ ਵਿੱਚ ਪਈ ਹੈ, ਦੀ ਮਾਤਰਾ ਕਿਨੀ ਹੈ ?

**ਸਰਦਾਰ ਹਰਭਜਨ ਸਿੰਘ** : ਰੱਬੀ 1976 ਦੀ ਕੁਲ 3,41,746 ਟਨ ਕਣਕ, ਜਿਹੜੀ ਕਿ ਵੱਖੋ ਵੱਖ ਖਰੀਦ ਏਜੰਸੀਆਂ ਭਾਵ ਮਾਰਕਫੈਡ, 'ਪਨਸਪ' ਅਤੇ ਖੁਰਾਕ ਤੇ ਸਪਲਾਈ ਵਿਭਾਗ, ਪੰਜਾਬ, ਨੇ ਖਰੀਦੀ ਸੀ, ਅਜੇ ਗੁਦਾਮਾਂ ਵਿਚ ਭੰਡਾਰ ਕੀਤੀ ਹੋਈ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਦਸਿਆ ਹੈ ਕਿ ਹਾਲੇ ਸਟਾਕ ਵਿਚ 1976 ਦੀ ਕਣਕ ਪਈ ਹੈ ਅਤੇ 1977 ਦੀ ਕਣਕ ਵੀ ਆ ਚੁਕੀ ਹੈ। ਇਸ ਨਾਲ ਜ਼ਿਮੀਂਦਾਰਾਂ ਨੂੰ ਇਹ ਖਦਸ਼ਾ ਹੈ ਕਿ ਕਿਤੇ ਅਗਲੇ ਸਾਲ ਉਨ੍ਹਾਂ ਨੂੰ ਕਣਕ ਦਾ ਪੂਰਾ ਭਾਅ ਨਹੀਂ ਮਿਲ ਸਕੇਗਾ। ਕੀ ਇਹ ਦਸਣਗੇ ਕਿ ਅਗਲੇ ਸਾਲ ਕਿਸਾਨਾਂ ਨੂੰ ਉਨ੍ਹਾਂ ਦੀ ਕਣਕ ਦਾ ਪੂਰਾ ਭਾਅ ਮਿਲੇਗਾ ?

**ਮੰਤਰੀ** : ਸਪੀਕਰ ਸਾਹਿਬ, ਇਸ ਸਾਲ ਦੀ ਕਣਕ ਇਸ ਕਰਕੇ ਪਹਿਲੇ ਦੇ ਰਹੇ ਹਾਂ ਕਿਉਂਕਿ ਇਸ ਸਾਲ ਕਣਕ ਬਾਰਸ਼ਾਂ ਨਾਲ ਭਿਜ ਗਈ ਸੀ ਇਸ ਲਈ ਇਸ ਦੇ ਖਰਾਬ ਹੋਣ ਦਾ ਡਰ ਸੀ। ਇਸ ਲਈ ਇਹ ਦੇ ਰਹੇ ਹਾਂ ਅਤੇ ਪਿਛਲੇ ਸਾਲ ਦੀ ਕਣਕ ਰੋਕ ਲਈ ਹੈ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਸਵਾਲ ਇਹ ਕੀਤਾ ਸੀ ਕਿ ਜਿਹੜੀ ਕਣਕ ਪਿਛਲੇ ਸਾਲ ਦੀ ਹੁਣ ਤਕ ਪਈ ਹੈ, ਇਸ ਕਰਕੇ

[ਸਰਦਾਰ ਬੇਅੰਤ ਸਿੰਘ]

ਅਗਲੇ ਸਾਲ ਇਹ ਜ਼ਿਮੀਂਦਾਰਾਂ ਨੂੰ ਕਣਕ ਦਾ ਪੂਰਾ ਭਾਅ ਨਹੀਂ ਦੇ ਸਕਣਗੇ । ਮੈਂ ਇਹ ਪੁਛਦਾ ਹਾਂ ਕਿ ਕੀ ਅਗਲੇ ਸਾਲ ਜ਼ਿਮੀਂਦਾਰਾਂ ਨੂੰ ਉਨ੍ਹਾਂ ਦੀ ਕਣਕ ਦਾ ਚੰਗਾ ਭਾਅ ਦੇਣਗੇ ?

**ਮੰਤਰੀ**: ਮੈਂ ਇਹ ਕਿਹਾ ਹੈ ਕਿ ਜਿੰਨੀ ਕਣਕ ਪਿਛਲੇ ਸਾਲ ਅਪ੍ਰੈਲ ਵਿਚ ਸਟਾਕ ਵਿਚ ਸੀ, ਖਿਆਲ ਹੈ ਕਿ ਹੁਣ ਉਸ ਤੋਂ ਵੱਧ ਨਹੀਂ ਰਹੇਗੀ ।

**ਸ਼੍ਰੀ ਹਰਬੰਸ ਲਾਲ ਖੰਨਾ**: ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਮੈਡੀਸਨ ਕਣਕ ਤੇ ਸਪਰੇ ਕਰਨ ਵਾਸਤੇ ਭੇਜੀ ਜਾਂਦੀ ਹੈ ਉਹ ਮਾਰਕਿਟ ਵਿਚ ਵਿੱਕ ਜਾਂਦੀ ਹੈ ਅਤੇ ਕਿਸਾਨਾਂ ਨੂੰ ਮਿਲਦੀ ਨਹੀਂ, ਕੀ ਮਨਿਸਟਰ ਸਾਹਿਬ ਇਸ ਨੂੰ ਚੈਕ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ**: ਇਹ ਪਿਛਲੀ ਸਰਕਾਰ ਵੇਲੇ ਦੀਆਂ ਗਲਾਂ ਸਨ । ਹੁਣ ਸਾਡੇ ਕੋਲ ਕੋਈ ਸ਼ਿਕਾਇਤ ਨਹੀਂ ਆਈ ।

**ਕਾਮਰੇਡ ਬਲਦੇਵ ਸਿੰਘ ਲੁੰਬਾ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਅੰਕੜੇ ਦਸ ਕੇ ਕਿਹਾ ਹੈ ਕਿ ਇਤਨੀ ਕਣਕ ਉਨ੍ਹਾਂ ਦੇ ਸਟਾਕ ਵਿੱਖ ਪਈ ਹੈ । ਪਤਾ ਨਹੀਂ ਉਹ ਠੀਕ ਰਹੇਗੀ ਜਾਂ ਨਹੀਂ । ਇਸ ਵੇਲੇ ਮਾਰਕਿਟ ਵਿਚ ਕਣਕ ਦੇ 2 ਭਾਅ ਹਨ । ਇਸ ਲਈ ਕੀ ਮਨਿਸਟਰ ਸਾਹਿਬ ਉਸ ਕਣਕ ਨੂੰ ਮਾਰਕਿਟ ਵਿਚ ਕੱਢ ਦੇਣਗੇ ਤਾਂ ਕਿ ਉਹ ਖਰਾਬ ਵੀ ਨਾ ਹੋਵੇ ਅਤੇ ਲੋਕਾਂ ਨੂੰ ਮਹਿੰਗੇ ਭਾਅ ਤੇ ਵੀ ਨਾ ਮਿਲੇ ?

**ਮੰਤਰੀ**: ਮੈਂ ਅੱਗੇ ਵੀ ਜਵਾਬ ਦਿੱਤਾ ਹੈ ਕਿ ਗੌਰਮਿੰਟ ਆਫ ਇੰਡੀਆ ਦਾ ਇਹ ਸਟਾਕ ਹੈ । ਜਦੋਂ ਵੀ ਉਨ੍ਹਾਂ ਕੋਲੋਂ ਇਜਾਜ਼ਤ ਮਿਲ ਜਾਵੇਗੀ ਅਸੀਂ ਰਿਲੀਜ਼ ਕਰ ਦੇਵਾਂਗੇ ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਹ ਕਿਹਾ ਹੈ ਕਿ ਇਤਨੀ ਕਣਕ ਪਈ ਹੈ । ਕੀ ਇਨ੍ਹਾਂ ਨੂੰ ਪਤਾ ਹੈ ਕਿ ਉਹ ਕਣਕ ਹੁਣ ਖਰਾਬ ਹੋ ਰਹੀ ਹੈ ਅਤੇ ਉਸ ਦੇ ਉਤੇ ਕੋਈ ਤਿਰਪਾਲ ਵੀ ਨਹੀਂ ਪਾਈ ਹੋਈ ਹੈ ?

**ਮੰਤਰੀ**: ਸਾਡੇ ਕੋਲ ਕੋਈ ਅਜਿਹੀ ਸ਼ਿਕਾਇਤ ਨਹੀਂ ਆਈ ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਪਿਛਲੀ ਸਰਕਾਰ ਵੇਲੇ ਖੰਡ ਦੇ 2 ਭਾਅ ਸਨ, ਕਣਕ ਦੇ ਵੀ 2 ਭਾਅ ਸਨ ਅਤੇ ਇਸੇ ਤਰ੍ਹਾਂ ਦੀ ਪਰੰਪਰਾ ਹੁਣ ਵੀ ਚਲ ਰਹੀ ਹੈ । ਕੀ ਇਹ ਇਸ ਪਰੰਪਰਾ ਨੂੰ ਖਤਮ ਕਰਨ ਨੂੰ ਤਿਆਰ ਹਨ ?

**ਮੰਤਰੀ**: ਸਪੀਕਰ ਸਾਹਿਬ, ਵੈਸੇ ਤਾਂ 137 ਰੁਪਏ 80 ਪੈਸੇ ਕੁਇੰਟਲ ਡਿਪੂਆਂ ਤੇ ਆਟਾ ਵਿਕ ਰਿਹਾ ਹੈ ਪਰ ਸਾਡੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਪੰਜਾਬ ਦੇ ਲੋਕਾਂ ਨੂੰ ਦਾਲ ਰੋਟੀ ਸਸਤੇ ਭਾਅ ਤੇ ਦੇਣੀ ਹੈ । ਹਾਲਾਂ ਕਿ ਪਿਛਲੀ ਸਰਕਾਰ ਨੇ ਸਾਰੀਆਂ ਪਾਵਰਜ਼ ਗੌਰਮਿੰਟ ਆਫ ਇੰਡੀਆ ਨੂੰ ਦੇ ਦਿੱਤੀਆਂ ਸਨ, ਫਿਰ ਵੀ ਅਸੀਂ ਕੋਸ਼ਿਸ਼ ਕਰ ਕੇ ਇਹ ਫੈਸਲਾ ਕੀਤਾ ਹੈ ਕਿ ਚਾਹੇ ਆਪਣੇ ਪਲਿਉਂ ਵੀ ਪਾਉਣਾ ਪਵੇ ਤਾਂ ਵੀ ਹਰ ਵਿਅਕਤੀ ਨੂੰ 130 ਰੁਪਏ ਕੁਇੰਟਲ ਦੇ ਭਾਅ ਆਟਾ ਦਿਆਂਗੇ । (ਤਾੜੀਆਂ)

---

### ਪਿੰਡ ਸ਼ੇਰ ਪੁਰ, ਤਹਿਸੀਲ ਮਾਲੇਰਕੋਟਲਾ, ਜ਼ਿਲ੍ਹਾ ਸੰਗਰੂਰ ਵਿਚ ਦਾਣਾ ਮੰਡੀ ਮੁਕੰਮਲ ਕਰਨਾ

*48. **ਮਾਸਟਰ ਚੰਦ ਸਿੰਘ**: ਕੀ ਖੇਤੀ ਬਾੜੀ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਪਿੰਡ ਸ਼ੇਰ ਪੁਰ, ਤਹਿਸੀਲ ਮਲੇਰ ਕੋਟਲਾ, ਜ਼ਿਲ੍ਹਾ ਸੰਗਰੂਰ ਵਿਚ ਉਸਾਰੀ ਅਧੀਨ ਦਾਣਾ ਮੰਡੀ ਨੂੰ ਅਜੇ ਤਕ ਮੁਕੰਮਲ ਨਾ ਕਰਨ ਦੇ ਕੀ ਕਾਰਨ ਹਨ;

(ਅ) ਉਕਤ ਮੰਡੀ ਦੇ ਲਗ ਭਗ ਕਦੋਂ ਤਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਵਾਟਰ ਸਪਲਾਈ ਅਤੇ ਸੀਵਰੇਜ ਸਬੰਧੀ ਕੰਮ ਪਹਿਲਾਂ ਹੀ ਮੁਕੰਮਲ ਹੋ ਗਏ ਹਨ। ਸੜਕਾਂ 70 ਫੀ ਸਦੀ ਤੱਕ ਮੁਕੰਮਲ ਹੋ ਗਈਆਂ ਹਨ। ਪੱਕੇ ਆਕਸ਼ਨ ਪਲੇਟਫਾਰਮਾਂ ਦੀ ਉਸਾਰੀ ਸਬੰਧੀ ਮਿਟੀ ਦੀ ਭਰਾਈ ਦਾ ਬਹੁਤ ਸਾਰਾ ਕੰਮ ਕੀਤਾ ਜਾਣਾ ਸੀ। ਕਮੇਟੀ ਨੂੰ ਹੁਣ ਮਿਟੀ ਦੀ ਭਰਾਈ ਦਾ ਕੰਮ ਲੋੜੀਂਦੇ ਫੰਡਜ਼ ਲੋਕ ਨਿਰਮਾਣ ਵਿਭਾਗ ਪਾਸ ਜਮ੍ਹਾਂ ਕਰਵਾ ਕੇ ਮੁਕੰਮਲ ਕਰਵਾਉਣ ਲਈ ਹਦਾਇਤ ਕਰ ਦਿੱਤੀ ਗਈ ਹੈ।

(ਅ) ਮਿਤੀ 30 ਜੂਨ, 1978 ਤੱਕ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੰਡੀਆਂ ਬਣਾਉਣ ਦਾ ਕੰਮ ਪਿਛਲੀ ਫਰੰਟ ਦੀ ਸਰਕਾਰ ਨੇ 1967 ਦੇ ਵਿਚ ਸ਼ੁਰੂ ਕੀਤਾ ਸੀ ਜਿਹੜਾ ਅਜੇ ਤੱਕ ਮੁਕੰਮਲ ਨਹੀਂ ਹੋ ਸਕਿਆ। ਇਸ ਗੱਲ ਨੂੰ 10 ਸਾਲ ਹੋ ਗਏ ਹਨ ਅਤੇ ਹੁਣ ਵੀ 6 ਮਹੀਨੇ ਮੰਗੇ ਜਾ ਰਹੇ ਹਨ। ਆਇਆ ਬਾਕੀ ਦੀਆਂ ਮੰਡੀਆਂ ਨੂੰ, ਕਿਉਂਕਿ ਇਹ ਥੋੜ੍ਹਾ ਜਿਹਾ ਕੰਮ ਬਾਕੀ ਰਹਿੰਦਾ ਹੈ, ਵੀ 30 ਜੂਨ, 1978 ਤਕ ਪੂਰਾ ਕਰ ਲੈਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਇਹ ਮੰਡੀਆਂ ਦਾ ਕੰਮ ਕਾਫੀ ਅਰਸੇ ਤੋਂ ਲਟਕਦਾ ਆ ਰਿਹਾ ਹੈ। ਇਸ ਵਿਚ ਝਗੜਾ ਤਾਂ ਪੈਸੇ ਦੇਣ ਬਾਰੇ ਸੀ ਕਿ ਆਇਆ ਮਾਰਕਿਟ ਕਮੇਟੀ ਨੇ ਪੈਸਾ ਦੇਣਾ ਹੈ ਜਾਂ ਹੋਰ ਕਿਸੇ ਨੇ ਦੇਣਾ ਹੈ ਜਾਂ ਕਾਲੋਨਾਈਜ਼ੇਸ਼ਨ ਵਿਭਾਗ ਨੇ ਦੇਣਾ ਹੈ। ਪਿਛਲੀ ਸਰਕਾਰ ਨੇ ਇਸ ਬਾਰੇ ਕੋਈ ਧਿਆਨ ਨਹੀਂ ਦਿੱਤਾ ਸੀ। ਹੁਣ ਇਨ੍ਹਾਂ ਨੇ ਮੇਰੇ ਨੋਟਿਸ ਦੇ ਵਿੱਚ ਲਿਆਂਦਾ ਹੈ। ਇਸ ਬਾਰੇ ਫੈਸਲਾ 7 ਦਸੰਬਰ, 1977 ਨੂੰ ਕਰਵਾ ਦਿਤਾ ਹੈ ਅਤੇ ਚਿੱਠੀ ਵੀ ਲਿਖ ਦਿੱਤੀ ਹੈ। ਪੂਰੀ ਉਮੀਦ ਹੈ ਕਿ 6 ਮਹੀਨੇ ਦੇ ਵਿੱਚ ਵਿੱਚ ਮੰਡੀਆਂ ਦਾ ਕੰਮ ਮੁਕੰਮਲ ਕਰ ਲਵਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ, ਖਾਸ ਤੌਰ ਤੇ ਜ਼ਿਲ੍ਹਾ ਪਟਿਆਲੇ ਦੀਆਂ ਮੰਡੀਆਂ ਦੇ ਬਾਰੇ ਵਿਚ, ਕਿ ਜਿਹੜੀਆਂ ਹਾਲੀ ਤੱਕ ਅਧੂਰੀਆਂ ਪਈਆਂ ਹਨ, ਆਇਆ ਇਨ੍ਹਾਂ ਨੂੰ ਛੇਤੀ ਤੋਂ ਛੇਤੀ ਮੁਕੰਮਲ ਕਰਵਾਉਣ ਦਾ ਯਤਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਜਿਥੇ ਇਹ ਸਪੈਸ਼ਲ ਮੰਡੀ ਬਣਾਉਣ ਲਈ ਕਹਿਣਗੇ ਅਤੇ ਜੇ ਪੈਸੇ ਦੇ ਕਾਰਨ ਰੁਕੀ ਪਈ ਹੈ, ਉਸ ਨੂੰ ਵੀ ਜਲਦੀ ਤੋਂ ਜਲਦੀ ਪੂਰਾ ਕਰਵਾਉਣ ਦਾ ਯਤਨ ਕਰਾਂਗੇ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਬਹੁਤ ਸਾਰੀਆਂ ਥਾਵਾਂ ਤੇ 2-2 ਮੰਡੀਆਂ ਚਲ ਰਹੀਆਂ ਹਨ। ਇਕ ਤਾਂ ਪੁਰਾਣੀ ਮੰਡੀ ਹੈ ਅਤੇ ਇਕ ਨਵੀਂ ਮੰਡੀ ਚਲ ਰਹੀ ਹੈ। ਕੋਈ ਪੁਰਾਣੀ ਮੰਡੀ ਦੇ ਵਿਚ ਅਨਾਜ ਸੁਟੀ ਜਾ ਰਿਹਾ ਹੈ ਅਤੇ ਕੋਈ ਨਵੀਂ ਮੰਡੀ ਦੇ ਵਿਚ ਸੁਟੀ ਜਾ ਰਿਹਾ ਹੈ। ਕੀ ਪੁਲੀਟੀਕਲ ਪ੍ਰੈਸ਼ਰ ਦੇ ਕਾਰਨ ਤਾਂ ਇਹ ਦੋ ਦੋ ਮੰਡੀਆਂ ਇਕੋ ਥਾਂ ਤੇ ਨਹੀਂ ਚਲ ਰਹੀਆਂ ਹਨ ? ਕੀ ਸਰਕਾਰ ਪੁਰਾਣੀਆਂ ਮੰਡੀਆਂ ਨੂੰ ਨਵੀਂਆਂ ਮੰਡੀਆਂ ਵਾਲੀ ਥਾਂ ਤੇ ਲਿਆਉਣ ਲਈ ਤਿਆਰ ਹੈ ?

**ਮੰਤਰੀ** : ਜੀ ਹਾਂ। ਸਪੀਕਰ ਸਾਹਿਬ, ਜਿਥੇ ਨਵੀਆਂ ਮੰਡੀਆਂ ਬਣ ਗਈਆਂ ਹਨ ਉਥੇ ਪੂਰੀ ਕੋਸ਼ਿਸ਼ ਕਰਕੇ ਪੁਰਾਣੀਆਂ ਮੰਡੀਆਂ ਨੂੰ ਲਿਆਂਦਾ ਜਾਵੇਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਜਿਨ੍ਹਾਂ ਮੰਡੀਆਂ ਦੇ ਵਿਚ ਅਨਾਜ ਦੀ ਆਮਦ ਜ਼ਿਆਦਾ ਹੈ ਆਇਆ ਮਨਿਸਟਰ ਸਾਹਿਬ ਉਥੇ ਹੋਰ ਮੰਡੀਆਂ ਬਣਾਉਣ ਲਈ ਤਿਆਰ ਹਨ ; ਜੇ ਤਿਆਰ ਹਨ ਤਾਂ ਕਦੋਂ ਤਕ ਬਣਾ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜਿਸ ਮੰਡੀ ਦੇ ਵਿਚ ਜ਼ਿਆਦਾ ਅਨਾਜ ਆਉਂਦਾ ਹੈ ਉਥੇ ਸਰਕਾਰ ਲੋੜ ਅਨੁਸਾਰ ਨਵੀਂ ਮੰਡੀ ਬਣਾ ਦੇਵੇਗੀ ।

ਗਿਆਨੀ ਅਰਜਨ ਸਿੰਘ ਲਿੱਟ : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਲੁਧਿਆਣੇ ਜ਼ਿਲ੍ਹੇ ਦੇ ਬਾਰੇ ਪੁਛਣਾ ਚਾਹੁੰਦਾ ਹਾਂ ਕਿ ਉਥੇ ਪਿਛਲੇ 15-20 ਸਾਲਾਂ ਤੋਂ ਕੋਈ ਮੰਡੀ ਨਹੀਂ ਸੀ ਪਰ ਜੇ ਹੁਣ ਬਣਨ ਲਗੀ ਸੀ ਤਾਂ ਉਥੇ ਕਿਸੇ ਕਰਮਚਾਰੀ ਦੇ ਖਿਲਾਫ਼ ਇਨਕੁਆਇਰੀ ਹੋ ਰਹੀ ਹੈ ਕਿ ਮਿੱਟੀ ਗਲਤ ਕਿਉਂ ਪਾਈ ਹੈ । ਕੀ ਵਜ਼ੀਰ ਸਾਹਿਬ ਉਸ ਇਨਕੁਆਇਰੀ ਨੂੰ ਜਲਦੀ ਖ਼ਤਮ ਕਰਵਾ ਕੇ ਉਥੇ ਮੰਡੀ ਬਣਾਉਣ ਦੇ ਆਰਡਰ ਦੇ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਜੇ ਕੋਈ ਮੁੱਖ ਮਸਲਾ ਨਹੀਂ ਹੋਵੇਗਾ ਤਾਂ ਇਨਕੁਆਇਰੀ ਨੂੰ ਅੱਲਗ ਕਰਕੇ ਮੰਡੀ ਬਣਾਉਣ ਦਾ ਕੰਮ ਸ਼ੁਰੂ ਕਰਵਾ ਦੇਵਾਂਗੇ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਨੂੰ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸ਼ਹਿਰਾਂ ਦੇ ਵਿਚ ਨਵੀਂਆਂ ਮੰਡੀਆਂ ਇਸ ਲਈ ਬਣਾਈਆਂ ਗਈਆਂ ਸਨ ਕਿਉਂਕਿ ਪਹਿਲੇ ਪੁਰਾਣੀਆਂ ਮੰਡੀਆਂ ਛੋਟੀਆਂ ਸਨ। ਹੁਣ ਅਨਾਜ ਦੀ ਪੈਦਾਵਾਰ ਵੱਧ ਗਈ ਹੈ। ਜਲੰਧਰ ਜ਼ਿਲ੍ਹੇ ਦੀ ਮੰਡੀ ਨਵੀਂ ਬਣੀ ਹੋਈ ਹੈ । ਕੀ ਉਸ ਪੁਰਾਣੀ ਮੰਡੀ ਨੂੰ ਵੀ ਬਾਹਰ ਲੈ ਜਾਣਗੇ ਕਿਉਂਕਿ ਲੋਕ ਪੁਰਾਣੀ ਮੰਡੀ ਦੇ ਵਿਚ ਵੀ ਅਨਾਜ ਲੈ ਕੇ ਚਲੇ ਜਾਂਦੇ ਹਨ ?

**ਮੰਤਰੀ**: ਸਪੀਕਰ ਸਾਹਿਬ, ਇਸ ਨੂੰ ਸ਼ਹਿਰ ਦੇ ਵਿਚ ਲਿਆਉਣ ਦੀ ਪੂਰੀ ਕੋਸ਼ਿਸ਼ ਕਰਾਂਗੇ ।

**ਸਰਦਾਰ ਸਵਰਨ ਸਿੰਘ** : ਸਪੀਕਰ ਸਾਹਿਬ, ਆਇਆ ਵਜ਼ੀਰ ਸਾਹਿਬ, ਜਿਸ ਸ਼ਹਿਰ ਦੇ ਵਿਚ ਇਕ ਦੀ ਬਜਾਏ ਦੋ ਮੰਡੀਆਂ ਦੀ ਜ਼ਰੂਰਤ ਹੈ ਉਥੇ ਲੋਕਾਂ ਦੇ ਫ਼ਾਇਦੇ ਲਈ ਦੋ ਮੰਡੀਆਂ ਬਣਾਉਣਗੇ ? ਕੀ ਸਰਕਾਰ ਦੀ ਧਾਰੀਵਾਲ ਦੇ ਸ਼ਹਿਰ ਵਿਚ ਦੋ ਪਾਸੇ ਜ਼ਮੀਨ ਐਕਵਾਇਰ ਕਰਨ ਦੀ ਪਾਲਿਸੀ ਹੈ ; ਜੇ ਹੈ ਤਾਂ ਉਸ ਨੂੰ ਦੋਨਾਂ ਪਾਸੇ ਕੀਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਮੈਂ ਮੈਂਬਰ ਸਾਹਿਬ ਦਾ ਭਾਵ ਤਾਂ ਨਹੀਂ ਸਮਝ ਸਕਿਆ ਪਰ ਫਿਰ ਵੀ ਜੇ ਕਿਧਰੇ ਕਿਸੇ ਮੰਡੀ ਦੇ ਕਾਰਨ ਕਿੱਲਤ ਹੋਵੇ ਤਾਂ ਮੇਰੇ ਨੋਟਿਸ ਵਿਚ ਲਿਆ ਦੇਣ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਦੇ ਧਿਆਨ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਪਟਿਆਲੇ ਵਿਚ ਇਕ ਮਹੀਨਾ ਤਾਂ ਪੁਰਾਣੀ ਮੰਡੀ ਵਿਚ ਅਨਾਜ ਚਲਾ ਜਾਂਦਾ ਹੈ ਅਤੇ ਦੂਜੇ ਮਹੀਨੇ ਦੂਜੀ ਨਵੀਂ ਮੰਡੀ ਵਿਚ ਚਲਾ ਜਾਂਦਾ ਹੈ। ਕੀ ਮਨਿਸਟਰ ਸਾਹਿਬ ਦੋਨਾਂ ਦੀ ਥਾਂ ਇਕ ਮੰਡੀ ਬਣਾਉਣ ਦਾ ਫੈਸਲਾ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਐਸੀ ਕੋਈ ਗੱਲ ਨਹੀਂ ਹੈ । ਮੈਂ ਆਪਣੀ ਕਲਮ ਦੇ ਨਾਲ ਕਿਸੇ ਹੁਕਮ ਨੂੰ ਬਦਲਿਆ ਨਹੀਂ ਹੈ, ਨਾ ਹੀ ਬਦਲਾਇਆ ਗਿਆ ਹੈ । ਬਾਕੀ ਪਟਿਆਲੇ ਜ਼ਿਲ੍ਹੇ ਦੀ ਮੰਡੀ ਬਾਰੇ ਮੈਂ ਕਹਾਂਗਾ ਕਿ ਸਾਰੇ ਮੈਂਬਰ ਮੇਰੇ ਨਾਲ ਸਹਿਯੋਗ ਕਰਨ ਤਾਂ ਮੰਡੀ ਨੂੰ ਸ਼ਹਿਰ ਤੋਂ ਬਾਹਰ ਲੈ ਜਾ ਸਕਾਂਗੇ ।

## ਫੌਜਦਾਰੀ ਕੇਸਾਂ ਵਿਚ ਫਸੇ ਪੁਲਿਸ ਕਰਮਚਾਰੀ

*67. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਮੁੱਖ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਸਾਲ 1974, 1975, 1976 ਦੇ ਦੌਰਾਨ ਕਿੰਨੇ ਫੌਜਦਾਰੀ ਕੇਸਾਂ ਵਿਚ ਪੁਲਿਸ ਕਰਮਚਾਰੀ ਫਸੇ ਸਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਫੌਜਦਾਰੀ ਕੇਸਾਂ ਦੀ ਗਿਣਤੀ, ਜਿਨ੍ਹਾਂ ਵਿੱਚ ਪੁਲਿਸ ਕਰਮਚਾਰੀ ਫਸੇ ਸਨ, ਸਾਲ 1974, 1975, 1976 ਅਲੱਗ ਅਲੱਗ ਹੇਠ ਪੇਸ਼ ਹੈ :

| | | |
|---|---|---|
| 1974 | .. | 91 |
| 1975 | .. | 94 |
| 1976 | .. | 111 |

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਉਨ੍ਹਾਂ ਪੁਲਿਸ ਕਰਮਚਾਰੀਆਂ ਦੇ ਨਾਂ ਦਸਣਗੇ ਅਤੇ ਉਨ੍ਹਾਂ ਦੇ ਖਿਲਾਫ਼ ਕੀ ਕੀ ਕੇਸਿਜ਼ ਸਨ ?

**ਸ੍ਰੀ ਸਪੀਕਰ** : ਗਿਆਨੀ ਜੀ, ਇਸ ਤਰ੍ਹਾਂ ਸਵਾਲ ਦਾ ਜਵਾਬ ਬੜਾ ਲੰਮਾ ਬਣ ਜਾਵੇਗਾ । ਤੁਸੀਂ ਚੀਫ਼ ਮਨਿਸਟਰ ਸਾਹਿਬ ਦੇ ਕੋਲੋਂ ਲਿਖਤ ਰੂਪ ਵਿਚ ਜਵਾਬ ਲੈ ਲੈਣਾ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਕਿੰਨੇ ਪੁਲਿਸ ਕਰਮਚਾਰੀਆਂ ਨੂੰ 1974 ਤੋਂ 1976 ਤਕ ਅਦਾਲਤਾਂ ਦੇ ਵਿਚੋਂ ਸਜ਼ਾ ਹੋਈਆਂ ਹਨ ਔਰ ਕਿੰਨੇ ਐਸੇ ਕੇਸਿਜ਼ ਹਾਲੀ ਤਕ ਬਕਾਇਆ ਪਏ ਹੋਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, 1974 ਦੇ ਵਿਚ 91 ਕੇਸਿਜ਼ ਹੋਏ ਸਨ ਜਿਨ੍ਹਾਂ ਦੇ ਵਿਚੋਂ 75 ਕੇਸਿਜ਼ ਦਾ ਫੈਸਲਾ ਕੋਰਟ ਵਿਚ ਹੋ ਗਿਆ ਹੈ ਅਤੇ 15 ਕੇਸਿਜ਼ ਕੋਰਟ ਦੇ ਵਿਚ ਪੈਂਡਿੰਗ ਪਏ ਹੋਏ ਹਨ । ਇਕ ਕੇਸ ਹਾਲੇ ਅੰਡਰ ਇਨਵੈਸਟੀਗੇਸ਼ਨ ਹੈ । ਇਸੇ ਤਰ੍ਹਾਂ 1975 ਦੇ 94 ਕੇਸਿਜ਼ ਸਨ ਜਿਨ੍ਹਾਂ ਦੇ ਵਿਚੋਂ 68 ਕੇਸਿਜ਼ ਦਾ ਫੈਸਲਾ ਹੋ ਚੁਕਾ ਹੈ ਅਤੇ 13 ਕੇਸਿਜ਼ ਹਾਲੇ ਕੋਰਟ ਦੇ ਵਿਚ ਪੈਂਡਿੰਗ ਹਨ ਅਤੇ ਬਾਕੀ ਦੇ ਕੇਸਿਜ਼ ਦੀ ਹਾਲੇ ਤਫਤੀਸ਼ ਚਲ ਰਹੀ ਹੈ । 1976 ਦੇ ਕੁਲ ਕੇਸਿਜ਼ 111 ਸਨ ਜਿਨ੍ਹਾਂ ਦੇ ਵਿਚੋਂ 51 ਦਾ ਫੈਸਲਾ ਹੋ ਚੁਕਾ ਹੈ ਅਤੇ 42 ਕੇਸਿਜ਼ ਹਾਲੇ ਪੈਂਡਿੰਗ ਹਨ ਅਤੇ 18 ਕੇਸਿਜ਼ ਦੀ ਹਾਲੇ ਇਨਵੈਸਟੀਗੇਸ਼ਨ ਚਲ ਰਹੀ ਹੈ ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦੇ ਕੋਲੋਂ ਪੁਛਣਾ ਚਾਹੁੰਦਾ ਹਾਂ ਕਿ ਆਇਆ ਜਿਨ੍ਹਾਂ ਪੁਲਿਸ ਅਫ਼ਸਰਾਂ ਜਾਂ ਕਰਮਚਾਰੀਆਂ ਨੂੰ ਜਿਨ੍ਹਾਂ ਨੂੰ ਕੋਰਟਾਂ ਦੇ ਵਿਚੋਂ ਸਜ਼ਾਵਾਂ ਹੋ ਚੁਕੀਆਂ ਹਨ ਕੀ ਉਨ੍ਹਾਂ ਨੂੰ ਦੁਬਾਰਾ ਪੁਲਿਸ ਦੇ ਵਿਚ ਹਾਜ਼ਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਇਸ ਚੀਜ਼ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਾਫ਼ੀ ਗਿਣਤੀ ਦੇ ਵਿਚ ਪੁਲਿਸ ਕਰਮਚਾਰੀਆਂ ਨੇ ਲੋਕਾਂ ਦੇ ਨਾਲ ਜ਼ੁਲਮ ਕੀਤੇ ਹਨ ਅਤੇ ਪੁਲਿਸ ਐਡਮਨਿਸਟਰੇਸ਼ਨ ਦਾ ਬੁਰਾ ਹਾਲ ਹੈ । ਕਿਉਂਕਿ ਜਿੰਨੇ ਵੀ ਕਰਾਈਮ ਹੁੰਦੇ ਹਨ ਉਨ੍ਹਾਂ ਦੇ ਵਿਚ ਪੁਲਿਸ ਕਰਮਚਾਰੀਆਂ ਦਾ ਹੱਥ ਵੀ ਹੁੰਦਾ ਹੈ। ਕੀ ਚੀਫ਼ ਮਨਿਸਟਰ ਸਾਹਿਬ ਇਸ ਪੁਲਿਸ ਡਿਪਾਰਟਮੈਂਟ ਦੇ ਵਿਚ ਸੁਧਾਰ ਕਰਨ ਲਈ ਕੋਈ ਕਦਮ ਚੁਕਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੁਲਿਸ ਦੀ ਐਡਮਨਿਸਟਰੇਸ਼ਨ ਵਿਚ ਸੁਧਾਰ ਲਿਆਉਣ ਲਈ ਬੜੇ ਕਦਮ ਚੁਕੇ ਜਾ ਰਹੇ ਹਨ । ਜੋ ਪਿਛਲੇ ਸਮੇਂ ਦੇ ਵਿਚ ਜ਼ੁਲਮ ਹੋਏ ਸਨ ਉਨ੍ਹਾਂ ਨੂੰ ਖਤਮ ਕਰਨ ਦੀ ਕੋਸ਼ਿਸ਼ ਕਰਾਂਗੇ ।

**Mr. Speaker :** Question hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਰਾਜ ਵਿਚ ਸਿਵਲ ਪੁਲਿਸ ਦੀ ਨਫਰੀ

*74. 1. **ਗਿਆਨੀ ਅਰਜਣ ਸਿੰਘ ਲਿੱਟ**
2. **ਗਿਆਨੀ ਕੁੰਦਨ ਸਿੰਘ ਪਤੰਗ** } : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ

ਕਿ :—

(ੳ) ਰਾਜ ਵਿਚ ਸਾਲ 1974-75, 1975-76, ਅਤੇ 1976-77 ਦੇ ਦੌਰਾਨ ਪੁਲਿਸ ਦੀ ਅਹੁਦੇਵਾਰ ਵੱਖ ਵੱਖ ਕਿੰਨੀ ਕਿੰਨੀ ਨਫਰੀ ਸੀ ;

(ਅ) ਉਪਰੋਕਤ ਸਮੇਂ ਦੇ ਦੌਰਾਨ ਸਾਲ ਵਾਰ ਕਤਲ, ਲੁਟ, ਡਾਕੇ, ਉਧਾਲੇ, ਅਗਵਾ ਕਰਨ ਦੇ ਅਤੇ ਜੇਬ ਤਰਾਸ਼ੀ ਦੀਆਂ ਕਿੰਨੀਆਂ ਕਿੰਨੀਆਂ ਵਾਰਦਾਤਾਂ ਹੋਈਆਂ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਟੇਟਮੈਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

| —— | 1974-75 | 1975-76 | 1976-77 |
|---|---|---|---|
| ਪੁਲਿਸ ਜਨਰਲ .. | 1 | 1 | 1 |
| ਵਾਧੂ ਪੁਲਿਸ ਜਨਰਲ .. | — | 1 | 1 |
| ਡਿਪਟੀ ਇਨਸਪੈਕਟਰ ਜਨਰਲ .. | 5 | 5 | 5 |
| ਮੁੱਖ ਪੁਲਿਸ ਕਪਤਾਨ/ਪੁਲਿਸ ਕਪਤਾਨ .. | 39 | 39 | 40 |
| ਕਾਨੂੰਨ ਅਫਸਰ .. | 1 | 1 | 1 |
| ਸਹਾਇਕ ਪੁਲਿਸ ਕਪਤਾਨ .. | 22 | 22 | 22 |
| ਡਿਪਟੀ ਸੁਪਰਡੰਟ ਪੁਲਿਸ .. | 81 | 93 | 92 |
| ਇਨਸਪੈਕਟਰ .. | 133 | 135 | 139 |
| ਥਾਣੇਦਾਰ .. | 750 | 759 | 796 |
| ਸਹਾਇਕ ਥਾਣੇਦਾਰ .. | 1,493 | 1,525 | 1,572 |

| — | | 1974-75 | 1975-76 | 1976-77 |
|---|---|---|---|---|
| ਹਵਾਲਦਾਰ | .. | 2,462 | 2,753 | 2,751 |
| ਕਨਸਟੇਬਲ | .. | 14,616 | 15,473 | 16,021 |
| (ਅ) | | | | |
| ਕਤਲ | .. | 637 | 641 | 529 |
| ਲੁੱਟ | .. | 77 | 71 | 80 |
| ਡਾਕੇ | .. | 8 | 4 | 4 |
| ਉਧਾਲੇ/ਅਗਵਾ | .. | 249 | 265 | 256 |
| ਜੇਬ ਤਰਾਸ਼ੀ | .. | 45 | 40 | 55 |

## Per Capita Income in the State

*81 **1. Giani Arjan Singh Litt.**
**2. Giani Kundan Singh Patang** } : Will the Finance Minister be pleased to state the *per capita* income during the years 1974-75, 1975-76 and 1976-77?

**ਸਰਦਾਰ ਬਲਵੰਤ ਸਿੰਘ** : ਪੰਜਾਬ ਰਾਜ ਵਿੱਚ ਸਾਲ 1974-75 ਅਤੇ 1975-76 ਦੇ ਦੌਰਾਨ ਜੀ ਪ੍ਰਤੀ ਆਮਦਨ ਪ੍ਰਚਲਤ ਕੀਮਤਾਂ ਦੇ ਆਧਾਰ ਤੇ ਹੇਠ ਲਿਖੇ ਅਨੁਸਾਰ ਹੈ:—

| ਸਾਲ | ਜੀ ਪ੍ਰਤੀ ਆਮਦਨ ਪ੍ਰਚਲਤ ਕੀਮਤਾਂ ਤੇ (ਰੁਪਏ) |
|---|---|
| 1974–75 | 1505 |
| 1975–76 | 1575 |
| 1976–77 | (ਤਿਆਰੀ ਵਿੱਚ ਹਨ) |

## Allotment of Plots to M.L.As.

*85. **Shri Harbans Lal Khanna** : Will the Chief Minister be pleased to state whether the Government propose to allot plots to M.L.As. who have not got any land or plot or house for themselves; if so, when?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਿਨ੍ਹਾਂ ਐਮ. ਐਲ. ਏਜ਼, ਦਾ ਆਪਣੇ, ਆਪਣੇ ਪਤੀ/ਪਤਨੀ ਜਾਂ ਨਿਰਭਰ ਬਚਿਆਂ ਦੇ ਨਾਂ, ਕੇਂਦਰ ਪ੍ਰਸ਼ਾਸਨ ਚੰਡੀਗੜ੍ਹ, ਰਾਜ ਵਿਚ ਕਿਸੇ ਅਰਬਨ ਐਸਟੇਟ ਦੇ ਸ਼ਹਿਰੀ ਖੇਤਰ ਵਿਚ ਜਾਂ ਕਿਸੇ ਇਮਪਰੂਵਮੈਂਟ ਟਰੱਸਟ ਵਿਚ ਕੋਈ ਪਲਾਟ ਜਾਂ ਮਕਾਨ ਨਾ ਹੋਵੇ ਤਾਂ ਉਹ ਸ਼ਹਿਰੀ ਮਿਲਖ ਜਾਂ ਇਮਪਰੂਵਮੈਂਟ ਟਰੱਸਟ ਦੁਆਰਾ ਵਿਕਸਤ ਕੀਤੇ ਗਏ ਖੇਤਰ ਵਿਚ ਪਲਾਟ ਪਰਾਪਤ ਕਰ ਸ਼ਕਦੇ ਹਨ। ਇਸ ਵਰਗ ਲਈ ਹੋਰ ਸਪੈਸ਼ਲ ਵਰਗਾਂ ਵਾਂਗ ਵੀ ਇਕ ਰਾਖਵੇਂ ਕੋਟੇ ਦੀ ਤਜਵੀਜ਼ ਵੀ ਸਰਕਾਰ ਦੇ ਵਿਚਾਰ ਅਧੀਨ ਹੈ।

---

## ਹੁਸ਼ਿਆਰਪੁਰ ਦੇ ਕੰਢੀ ਅਤੇ ਪਹਾੜੀ ਇਲਾਕੇ ਵਿਚ ਵਾਹੀ ਯੋਗ ਜ਼ਮੀਨ

*113. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਹੁਸ਼ਿਆਰਪੁਰ ਜ਼ਿਲ੍ਹੇ ਵਿਚ ਉਪ-ਮੰਡਲਵਾਰ ਕੰਢੀ ਅਤੇ ਪਹਾੜੀ ਇਲਾਕੇ ਵਿਚ ਕੁਲ ਕਿੰਨਾ ਰਕਬਾ ਵਾਹੀ ਯੋਗ ਹੈ ਜਿਸ ਵਿਚ ਸਿੰਜਾਈ ਦੀਆਂ ਸਹੂਲਤਾਂ ਦਾ ਕੋਈ ਪ੍ਰਬੰਧ ਨਹੀਂ ਹੈ ;

(ਅ) ਕੀ ਸਰਕਾਰ ਦੀ ਇਸ ਇਲਾਕੇ ਨੂੰ ਸਿੰਜਾਈ ਦੀਆਂ ਸਹੂਲਤਾਂ ਮੁਹੱਈਆ ਕਰਨ ਲਈ ਕੋਈ ਠੋਸ ਕਾਰਵਾਈ ਕਰਨ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਬਣਾਈਆਂ ਗਈਆਂ ਸਕੀਮਾਂ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਦੇ ਕਦੋਂ ਕੁ ਤੱਕ ਲਾਗੂ ਹੋ ਜਾਣ ਦੀ ਸੰਭਾਵਨਾ ਹੈ ;

(ੲ) ਕੀ ਗੜ੍ਹਸ਼ੰਕਰ, ਉਪ-ਮੰਡਲ ਦੇ ਬੇਟ ਦੇ ਇਲਾਕੇ ਵਿਚ ਵੀ ਕੋਈ ਸਿੰਜਾਈ ਯੋਜਨਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ਅਤੇ ਉਸ ਦੇ ਕਦੋਂ ਤਕ ਲਾਗੂ ਹੋਣ ਦੀ ਸੰਭਾਵਨਾ ਹੈ ?

---

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਿੰਜਾਈ ਵਿਭਾਗ ਉਪ-ਮੰਡਲਵਾਰ ਜਾਂ ਪਹਾੜੀ ਇਲਾਕੇ-ਵਾਰ ਵੱਖਰੇ ਅੰਕੜੇ ਨਹੀਂ ਰੱਖਦਾ । ਪਰ ਬਲਾਕਾਂ ਵਿਚ ਖੇਤੀ ਯੋਗ ਰਕਬੇ, ਜਿਨ੍ਹਾਂ ਨੂੰ ਸਿੰਜਾਈ ਨਹੀਂ ਮਿਲ ਰਹੀ ਹੈ, ਉਨ੍ਹਾਂ ਦੇ ਸੰਨ 1973 ਦੇ ਅੰਕੜੇ ਹੇਠ ਲਿਖੇ ਅਨੁਸਾਰ ਹਨ :—

| ਲੜੀ ਨੰ: | ਬਲਾਕ ਦਾ ਨਾਂ | | ਖੇਤੀ ਯੋਗ ਰਕਬਾ ਏਕੜਾਂ ਵਿਚ | ਸਿੰਜਾਈ ਰਹਿਤ ਰਕਬਾ ਏਕੜਾਂ ਵਿਚ |
|---|---|---|---|---|
| 1. | ਮੁਕੇਰੀਆਂ | .. | 47,735 | 7,415 |
| 2. | ਹਾਜੀਪੁਰ | .. | 37,528 | 37,528 |

| ਲੜੀ ਨੰ: | ਬਲਾਕ ਦਾ ਨਾਂ | | ਖੇਤੀ ਯੋਗ ਰਕਬਾ ਏਕੜਾਂ ਵਿਚ | ਸਿੰਜਾਈ ਰਹਿਤ ਰਕਬਾ ਏਕੜਾ ਵਿਚ |
|---|---|---|---|---|
| 3. | ਦਸੂਆ | .. | 55,324 | 45,244 |
| 4. | ਭੂੰਗਾ | .. | 57,644 | 57,644 |
| 5. | ਹੁਸ਼ਿਆਰਪੁਰ | .. | 63,004 | 63,004 |
| 6. | ਬਜਵਾੜਾ | .. | 58,094 | 58,094 |
| 7. | ਮਾਹਲਪੁਰ | .. | 66,885 | 66,885 |
| 8. | ਸ਼ਰੋਇਆ | .. | 15,814 | 15,814 |
| 9. | ਗੜ੍ਹਸ਼ੰਕਰ | .. | 47,622 | 38,714 |
| 10. | ਬਲਾਚੌਰ | .. | 70,254 | 64,436 |

(ਅ) ਹਾਂ ਜੀ। ਸਕੀਮਾਂ ਹੇਠ ਲਿਖੀਆਂ ਹਨ:——

1. ਸ਼ਾਹ ਨਹਿਰ ਸਿਸਟਮ ਤੇ ਸਿੰਜਾਈ ਦੇ ਵਾਧੇ ਅਤੇ ਸੁਧਾਰ ਦੀ ਸਕੀਮ ਭਾਰਤ ਸਰਕਾਰ ਦੇ ਪ੍ਰਵਾਨਗੀ ਅਧੀਨ ਹੈ। ਇਸ ਦੁਆਰਾ 1,30,472 ਏਕੜ ਵਾਧੂ ਕੁਲ ਰਕਬੇ ਨੂੰ ਸਿੰਜਾਈ ਮਿਲੇਗੀ। ਕੰਢੀ ਅਤੇ ਪਹਾੜੀ ਖੇਤਰ ਵਿਚ ਆਉਣ ਵਾਲਾ ਰਕਬਾ ਲਗ ਭਗ 45,000 ਏਕੜ ਹੈ। ਸਕੀਮ ਨੂੰ ਸਾਲ 1977-78 ਦੇ ਦੌਰਾਨ ਅਰੰਭ ਕਰਨ ਦੀ ਆਸ ਹੈ ਅਤੇ ਉਸ ਨੂੰ ਪੂਰਾ ਹੋਣ ਲਈ 6 ਸਾਲ ਲੱਗਣਗੇ।

2. ਢੋਲਬਾਹਾ ਡੈਮ ਦੀ ਸਕੀਮ ਚਾਲੂ ਸਾਲ ਵਿਚ ਅਰੰਭ ਕੀਤੀ ਜਾਵੇਗੀ। ਇਹ 11,700 ਏਕੜ ਦੇ ਕੁਲ ਰਕਬੇ ਨੂੰ ਸਿੰਜਾਈ ਦੇਵੇਗੀ। ਇਹ ਸਾਰਾ ਰਕਬਾ ਪਹਾੜੀ ਅਤੇ ਕੰਢੀ ਖੇਤਰ ਵਿਚ ਆਉਂਦਾ ਹੈ। ਡੈਮ 4 ਸਾਲ ਵਿਚ ਪੂਰਾ ਹੋਣ ਦੀ ਸੰਭਾਵਨਾ ਹੈ।

3. ਨੀਵੇਂ ਸਟੋਰੇਜ ਡੈਮ ਹੋਰ ਦੂਜੇ ਸਥਾਨਾਂ ਤੇ ਜਿਵੇਂ ਕਿ ਝਨੌਰੀ ਚੋਹਲ, ਮੇਲੀ, ਥਾਨਾ ਬਣਾਉਣ ਬਾਰੇ ਸਕੀਮ ਤਿਆਰ ਕੀਤੀ ਜਾ ਰਹੀ ਹੈ। ਇਸ ਦੁਆਰਾ ਹੜ੍ਹਾਂ ਤੇ ਕਾਬੂ ਅਤੇ ਸਿੰਜਾਈ ਦੋਵੇਂ ਮੰਤਵ ਪੂਰੇ ਹੋਣਗੇ।

4. 5 ਡੂੰਘੇ ਟਿਊਬਵੈਲ ਪ੍ਰਾਜੈਕਟ ਜਿਨ੍ਹਾਂ ਵਿਚ 180 ਟਿਊਬਵੈਲ ਹਨ ਅਤੇ ਜਿਨ੍ਹਾਂ ਦੁਆਰਾ 72,800 ਏਕੜ ਰਕਬਾ ਕਵਰ ਹੋਵੇਗਾ, ਲਾਗੂ ਕਰ ਦਿਤੇ ਗਏ ਹਨ ਸਿਵਾਏ ਕੈਰੀਅਰ ਖਾਲੇ ਬਣਾਉਣ ਦਾ ਜਿਹੜਾ ਕੰਮ ਵੀ ਸ਼ੁਰੂ ਕਰ ਦਿਤਾ ਗਿਆ ਹੈ।

[ ਮੁੱਖ ਮੰਤਰੀ ]

5. ਦਸੂਆ ਬਲਾਕ ਵਿਚ 20 ਡੂੰਘੇ ਟਿਊਬਵੈਲਾਂ ਦੀ ਸਕੀਮ ਤਿਆਰ ਕੀਤੀ ਗਈ ਹੈ ਅਤੇ ਐਗਰੀਕਲਚਰਲ ਰੀਫਾਇਨਾਂਸ ਡਿਵੈਲਪਮੈਂਟ ਕਾਰਪੋਰੇਸ਼ਨ ਨੂੰ ਭੇਜ ਦਿਤੀ ਗਈ ਹੈ । ਇਸ ਦੁਆਰਾ 5,400 ਏਕੜ ਰਕਬਾ ਕਵਰ ਹੋਵੇਗਾ ।

(ੲ) ਹਾਂ ਜੀ। ਬੇਟ ਏਰੀਏ ਦੇ 25 ਪਿੰਡਾਂ ਦੀ ਲਗ ਭਗ 4,800 ਏਕੜ ਰਕਬੇ ਨੂੰ ਸਿੰਜਾਈ ਦੀ ਸਹੂਲਤ ਦੇਣ ਦੀ ਸਕੀਮ ਲਿਫਟ ਸਿੰਜਾਈ ਦੁਆਰਾ ਖੋਜ ਅਧੀਨ ਹੈ। ਇਸ ਲਈ ਇਸ ਸਟੇਜ ਤੇ ਇਸ ਨੂੰ ਪੂਰਾ ਕਰਨ ਦਾ ਸਮਾਂ ਨਹੀਂ ਦੱਸਿਆ ਜਾ ਸਕਦਾ।

## UNSTARRED QUESTIONS AND ANSWERS

### Election to the Board of Directors of Janata Co-operative Sugar Mills, Bhogpur, District Jullundur

**10. Comrade Satya Pal Dang :** Will the Minister for Co-operation be pleased to state—

(a) the date on which the Board of Directors of the Janata Cooperative Sugar Mills, Bhogpur, district Jullundur, was last co-elected ;

(b) whether the Registrar, Co-operative Societies, Punjab has convened the first meeting of the Board referred to in part (a) above ; if so, when ;

(c) whether any legislator wrote any letter to the Deputy Minister, Co-operation, during November and again in December, 1976, for calling the first meeting of the said Board ; if so, the details thereof ?

**ਸਰਦਾਰ ਜਸਵਿੰਦਰ ਸਿੰਘ ਬਰਾੜ** : (ੳ) ਜਨਤਾ ਕੋਆਪ੍ਰੇਟਿਵ ਸ਼ੂਗਰ ਮਿਲਜ਼, ਭੋਗਪੁਰ, ਜ਼ਿਲ੍ਹਾ ਜਲੰਧਰ ਦੇ ਬੋਰਡ ਆਫ ਡਾਇਰੈਕਟਰਜ਼ ਦੀ ਪਹਿਲੀ ਚੋਣ ਮਿਤੀ 18 ਅਪਰੈਲ, 1976 ਨੂੰ ਹੋਈ ਹੈ।

(ਅ) ਹਾਂ। ਜਨਤਾ ਕੋਆਪ੍ਰੇਟਿਵ ਸ਼ੂਗਰ ਮਿਲਜ਼, ਭੋਗਪੁਰ ਦੇ ਬੋਰਡ ਆਫ਼ ਡਾਇਰੈਕਟਰਜ਼ ਦੀ ਮੀਟਿੰਗ ਮਿਤੀ 22 ਅਪਰੈਲ, 1977 ਨੂੰ ਬੁਲਾਈ ਗਈ ਸੀ।

(ੲ) ਕੇਵਲ ਇਕ ਪੱਤਰ ਕਾਮਰੇਡ ਸੱਤ ਪਾਲ ਡਾਂਗ ਵਲੋਂ ਮਿਤੀ 23 ਦਸੰਬਰ, 1976 ਨੂੰ ਪ੍ਰਾਪਤ ਹੋਇਆ ਸੀ ਜਿਸ ਵਿਚ ਦੱਸਿਆ ਗਿਆ ਸੀ ਕਿ ਕਈ ਡਾਇਰੈਕਟਰਾਂ ਵਲੋਂ ਮੰਗ ਕੀਤੇ ਜਾਣ ਦੇ ਬਾਵਜੂਦ, ਬੋਰਡ ਆਫ ਡਾਇਰੈਕਟਰਜ਼ ਦੀ ਪਹਿਲੀ ਮੀਟਿੰਗ ਭੀ ਨਹੀਂ ਸੱਦੀ ਗਈ। ਇਹ ਭੀ ਜ਼ੋਰ ਪਾ ਕੇ ਕਿਹਾ ਗਿਆ ਸੀ ਕਿ ਹਿੱਸੇਦਾਰਾਂ ਅਤੇ ਗੰਨੇ ਦੇ ਕਾਸ਼ਤਕਾਰਾਂ ਦੇ ਹਿੱਤ ਵਿਚ ਮੀਟਿੰਗ ਜ਼ਰੂਰ ਸੱਦੀ ਜਾਵੇ ।

### ਸਮਾਜ ਕਲਿਆਣ ਵਿਭਾਗ ਦੁਆਰਾ ਚਲਾਏ ਜਾਂਦੇ ਆਹਾਰ ਪੁਸ਼ਟੀ ਕੇਂਦਰ

11. **ਕਾਮਰੇਡ ਸੱਤ ਪਾਲ ਡਾਂਗ** : ਕੀ ਸਮਾਜ ਕਲਿਆਣ ਦੇ ਮੰਤਰੀ ਕਿਰਪਾ ਕਰਕੇ ਦਸਣਗੇ ਕਿ : —

(ੳ) 30 ਨਵੰਬਰ, 1976 ਨੂੰ ਰਾਜ ਵਿਚ ਸਮਾਜ ਕਲਿਆਣ ਵਿਭਾਗ ਦੁਆਰਾ ਬੱਚਿਆਂ ਲਈ ਕਿੰਨੇ ਆਹਾਰ ਪੁਸ਼ਟੀ ਕੇਂਦਰ ਚਲਾਏ ਜਾ ਰਹੇ ਸਨ ਅਤੇ ਇਹ ਕੇਂਦਰ ਕਿਹੜੇ ਕਿਹੜੇ ਸਥਾਨ (ਸਥਾਨਾਂ) ਤੇ ਸਥਿਤ ਸਨ/ਹਨ ;

(ਅ) ਕੀ ਉਕਤ ਕੇਂਦਰ ਵਿਭਾਗ ਦੁਆਰਾ ਸਿੱਧੇ ਤੌਰ ਤੇ ਚਲਾਏ ਜਾਂਦੇ ਸਨ/ਹਨ ਜਾਂ ਸਰਕਾਰ ਦੁਆਰਾ ਸਹਾਇਤਾ ਪ੍ਰਾਪਤ ਕੁਝ ਸਵੈ-ਇੱਛਕ ਸੰਸਥਾਵਾਂ ਦੀ ਸਹਾਇਤਾ ਨਾਲ ਅਤੇ/ਜਾਂ ਉਨ੍ਹਾਂ ਰਾਹੀਂ ਚਲਾਏ ਜਾਂਦੇ ਸਨ/ਹਨ ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਆਹਾਰ ਪੁਸ਼ਟੀ ਕੇਂਦਰਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਨੂੰ ਸਮਾਜ ਕਲਿਆਣ ਵਿਭਾਗ ਦੁਆਰਾ ਪੁਸ਼ਟ ਭੋਜਨ ਸਪਲਾਈ ਕੀਤਾ ਜਾਂਦਾ ਸੀ ਅਤੇ ਉਨ੍ਹਾਂ ਕੇਂਦਰਾਂ ਦਾ ਵੇਰਵਾ ਕੀ ਹੈ ਜਿਨ੍ਹਾਂ ਲਈ ਕੁਝ ਸੰਸਥਾਵਾਂ ਜਾਂ ਵਿਅਕਤੀਆਂ ਦੁਆਰਾ ਖਰੀਦ ਕਰਨ ਲਈ ਫੰਡ ਦਿਤੇ ਜਾਂਦੇ ਸਨ;

(ਸ) ਕੀ ਸਾਲ 1976 ਦੇ ਦੌਰਾਨ ਉਕਤ ਕੁਝ ਕੇਂਦਰਾਂ ਵਿਚ ਇਹ ਦੇਖਣ ਲਈ ਕਿ ਕੀ ਦਿਤੀ ਗਈ ਰਕਮ ਦੀ ਸਹੀ ਢੰਗ ਨਾਲ ਵਰਤੋਂ ਕੀਤੀ ਜਾ ਰਹੀ ਸੀ, ਦੀ ਪੜਤਾਲ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ, ਤਾਂ ਪੜਤਾਲ ਕੀਤੇ ਗਏ ਕੇਂਦਰਾਂ ਅਤੇ ਉਕਤ ਕੇਂਦਰਾਂ ਨੂੰ ਚਲਾ ਰਹੇ ਵਿਅਕਤੀਆਂ/ਸੰਸਥਾਵਾਂ ਦੇ ਨਾਂ ਕੀ ਕੀ ਹਨ ;

(ਹ) ਉਨ੍ਹਾਂ ਅਫਸਰਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਉਕਤ ਕੇਂਦਰਾਂ ਦੀ ਪੜਤਾਲ ਕੀਤੀ ਅਤੇ ਪੜਤਾਲ ਦੇ ਦੌਰਾਨ ਪਤਾ ਲਗਾਈਆਂ ਬੇਕਾਇਦਗੀਆਂ, ਜੇਕਰ ਕੋਈ ਹਨ, ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ?

**ਸ਼੍ਰੀਮਤੀ ਸਤਵੰਤ ਕੌਰ ਸੰਧੂ** : (ੳ) 119, ਥਾਵਾਂ ਦੇ ਨਾਂ ਅਨੁਲਗ I ਵਿਚ ਦਿਤੇ ਗਏ ਹਨ।

(ਅ) ਸਾਰੇ ਕੇਂਦਰ ਅੰਮ੍ਰਿਤਸਰ ਨੂੰ ਛੱਡ ਕੇ ਸਵੈ-ਇਛਕ ਸੰਸਥਾਵਾਂ ਵਲੋਂ ਚਲਾਏ ਜਾਂਦੇ ਹਨ ਤੇ ਜਿਨ੍ਹਾਂ ਨੂੰ ਸਹਾਇਤਾ ਸਰਕਾਰ ਵਲੋਂ ਦਿਤੀ ਜਾਂਦੀ ਹੈ ।

(ੲ) ਸਮਾਜ ਭਲਾਈ ਵਿਭਾਗ ਵਲੋਂ ਸਾਰੇ ਕੇਂਦਰਾਂ ਨੂੰ ਗਿਜ਼ਾ ਦਿਤੀ ਜਾਂਦੀ ਹੈ । ਕੇਵਲ ਹੁਸ਼ਿਆਰਪੁਰ, ਤਰਨ ਤਾਰਨ ਅਤੇ ਨੰਗਲ ਵਿਚ ਚਲਾ ਰਹੀਆਂ ਸਵੈ-ਇਛਕ ਸੰਸ਼ਥਾਵਾਂ ਨੂੰ ਫੰਡਜ਼ ਦਿਤੇ ਜਾਂਦੇ ਹਨ।

(ਸ) ਹਾਂ, ਸੰਸਥਾਵਾਂ ਦਾ ਨਾਂ ਅਤੇ ਕੇਂਦਰਾਂ ਦਾ ਨਾਂ ਅਨੁਲਗ II ਵਿਚ ਦਿਤਾ ਗਿਆ ਹੈ ।

(ਹ) ਮਿਸ ਕ੍ਰਿਸ਼ਨਾ ਥਾਪਰ ਅਤੇ ਸ੍ਰੀਮਤੀ ਜੋਗਿੰਦਰ ਕੌਰ ਨੇ ਗਿਜ਼ਾਈ ਕੇਂਦਰਾਂ ਦਾ ਨਿਰੀਖਣ ਕੀਤਾ ਅਤੇ ਉਨ੍ਹਾਂ ਨੇ ਆਪਣੇ ਨਿਰੀਖਣ ਸਮੇਂ ਕੋਈ ਬੇਕਾਇਦਗੀ ਨਹੀਂ ਪਾਈ ।

## ਅਨੁਲਗ-I

### ਗਿਜ਼ਾਈ ਪ੍ਰੋਗਰਾਮ ਅਧੀਨ ਚਲ ਰਹੇ ਗਿਜ਼ਾਈ ਕੇਂਦਰਾਂ ਦੀ ਸੂਚੀ

| ਲੜੀ ਨੰ. | ਜ਼ਿਲ੍ਹੇ ਦਾ ਨਾਂ | ਗਿਜ਼ਾਈ ਸੈਂਟਰਾਂ ਦੇ ਨਾਂ | ਗਿਜ਼ਾਈ ਕੇਂਦਰਾਂ ਦੀ ਕੁਲ ਗਿਣਤੀ |
|---|---|---|---|
| 1. | ਰੂਪ ਨਗਰ .. | ਗੁਰਦੁਆਰਾ ਟਿਬੀ ਸਾਹਿਬ (ੲ. ਬੀ. ਸੀ. ਡੀ.) | 4 |

[ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਗਿਜ਼ਾਈ ਸੈਂਟਰਾਂ ਦੇ ਨਾਂ | ਗਿਜ਼ਾਈ ਕੇਂਦਰਾਂ ਦੀ ਕੁਲ ਗਿਣਤੀ |
|---|---|---|---|
| 2. | ਅੰਮ੍ਰਿਤਸਰ .. | ਗਿਲ ਵਾਲੀ ਗੇਟ (3)<br>ਕਰਮ ਪੁਰਾ (4)<br>ਗੋਪਾਲ ਨਗਰ (2)<br>ਮੈਡੀਕਲ ਕਾਲਜ (1)<br>ਮੁਸਲਮ ਗੰਜ (1)<br>ਮਕਬੂਲ ਪੁਰਾ (2) | 13 |
| 3. | ਲੁਧਿਆਣਾ .. | 1. ਜਵਾਹਰ ਨਗਰ<br>2. ਅਬਦੁਲਾ ਪੁਰ ਬਸਤੀ<br>3. ਅਬਦੁਲਾ ਪੁਰ ਬਸਤੀ<br>4. ਅਜ਼ਾਦ ਨਗਰ<br>5. ਇੰਜਨ ਸ਼ੈਡ<br>6. ਇੰਜਨ ਸ਼ੈਡ<br>7. ਮਨਜੀਤ ਨਗਰ<br>8. ਰਾਮ ਨਗਰ<br>9. ਗੁਰੂ ਅਰਜਨ ਨਗਰ<br>10. ਅਜੀਤ ਨਗਰ<br>11. ਇਸਲਾਮ ਗੰਜ<br>12. ਅਰਜਨ ਨਗਰ<br>13. ਨਵਾਂ ਮੁਹੱਲਾ<br>14. ਅਹਾਤਾ ਸ਼ੇਰ ਜੰਗ<br>15. ਕਿਲਾ ਮਹੱਲਾ<br>16. ਕਿਲਾ ਮਹੱਲਾ<br>17. ਬਾਲਮੀਕੀ ਨਗਰ<br>18. ਲਵਕੁਸ਼ ਨਗਰ<br>19. ਬਸੰਤ ਨਗਰ<br>20. ਬਿਰਲਾ ਕੁਆਰਟਰਜ਼<br>21. ਗਾਂਧੀ ਨਗਰ<br>22. ਸੁਭਾਸ਼ ਨਗਰ<br>23. ਬਿਸ਼ਨ ਪੁਰਾ<br>24. ਬਸਤੀ ਗੁਜਰਾਂ<br>25. ਲੇਬਰ ਕਲੋਨੀ | 25 |

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਗਿਜ਼ਾਈ ਸੈਂਟਰਾਂ ਦੇ ਨਾਂ | | ਗਿਜ਼ਾਈ ਕੇਂਦਰਾਂ ਦੀ ਗਿਣਤੀ |
|---|---|---|---|---|
| 4. | ਬਠਿੰਡਾ | 1. ਗੁਰੂ ਨਾਨਕ ਪੁਰਾ | | 5 |
| | | 2. ਅਹਾਤਾ ਨਿਆਜ਼ ਮੁਹੰਮਦ | | |
| | | 3. ਰੇਲਵੇ ਕਲੋਨੀ | | |
| | | 4. ਮੇਹਨਾ ਚੌਕ | | |
| 5. | ਸੰਗਰੂਰ | ਧੀਬਾਰ ਬਸਤੀ 2 | | 4 |
| | | ਸੁੰਦਰ ਬਸਤੀ 2 | | |
| 6. | ਪਟਿਆਲਾ | ਧੀਰੂ ਕੀ ਮਾਜਰੀ 2 | | 7 |
| | | ਰਵਿਦਾਸ ਮੰਦਰ 2 | | |
| | | ਲਾਹੌਰੀ ਗੇਟ 2 | | |
| | | ਧਾਨਕ ਮਹੱਲਾ 1 | | |
| | ਪਟਿਆਲਾ/ਰਾਜਪੁਰਾ | ਪੁਰਾਣਾ ਰਾਜਪੁਰਾ 2 | | 4 |
| | | ਰਾਜਪੁਰਾ ਟਾਊਨ 2 | | |
| 7. | ਜਲੰਧਰ | 1. ਨਾਰੀ ਨਿਕੇਤਨ | | 8 |
| | | 2. ਬਸਤੀ ਸ਼ੇਖਾਂ | | |
| | | 3. ਡੈਫ ਅਤੇ ਡੰਬ ਸਕੂਲ | | |
| | | 4. ਇੰਡਸਟਰੀਅਲ ਏਰੀਆ | | |
| | | 5. ਸੇਵਾ ਸਾਦਨ | | |
| | | 6. ਅਬਾਦਪੁਰਾ | | |
| | | 7. ਮਕਸੂਦ ਕਲੋਨੀ | | |
| | | 8. ਕਾਘੀ ਬਾਗ | | |
| 8. | ਹੁਸ਼ਿਆਰਪੁਰ | ਬਹਾਦਰ ਪੁਰ | 2 | 13 |
| | | ਬਾਲਮੀਕ ਮੁਹੱਲਾ | 2 | |
| | | ਦਸੂਆ | 2 | |
| | | ਗੜ੍ਹ ਸ਼ੰਕਰ | 2 | |
| | | ਮੁਕੇਰੀਆ | 1 | |
| | | ਪੁਰ ਹੀਰਾਂ | 1 | |
| | | ਬਜਵਾਹਾ | 1 | |
| | | ਬਸਤੀ ਗੁਲਾਮ | 1 | |
| | | ਹੁਸੈਨ | 1 | |
| | | ਨਸਰਾਲਾ | 1 | |

[ਭਲਾਈ ਮੰਤਰੀ]

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਗਿਜ਼ਾਈ ਸੈਂਟਰਾ ਦੇ ਨਾਂ | | ਗਿਜ਼ਾਈ ਕੇਂਦਰਾਂ ਦੀ ਕੁੱਲ ਗਿਣਤੀ |
|---|---|---|---|---|
| 9. | ਕਪੂਰਥਲਾ | ਮਹਿਤਾਬ ਗੜ੍ਹ | 1 | 4 |
| | | ਫਗਵਾੜਾ | 2 | |
| | | ਸੁਲਤਾਨ ਪੁਰ | 1 | |
| 10. | ਫਰੀਦਕੋਟ | ਮੋਗਾ | 3 | 3 |
| 11. | ਗੁਰਦਾਸਪੁਰ | ਇਸਲਾਮਾਬਾਦ | 1 | 8 |
| | | ਬਾਲਮੀਕ ਮੁਹੱਲਾ | 1 | |
| | | ਬਟਾਲਾ | 2 | |
| | | ਪਠਾਨ ਕੋਟ | 2 | |
| | | ਧਾਰੀਵਾਲ | 2 | |
| 12 | ਫਿਰੋਜ਼ਪੁਰ | ਬਸਤੀ ਭਟੀਆਂ | 2 | 4 |
| | | ਬਾਲਮੀਕ ਮੰਦਰ | 1 | |
| | | ਬਸਤੀ ਸ਼ੇਖਾਂ | 1 | |
| | ਨੰਗਲ (ਜ਼ਿਲ੍ਹਾ ਰੂਪ ਨਗਰ) | ਸਾਹਜੋ ਵਾਲਾ, ਸੁਖਵਾਲ, ਬਾਸ ਤਲਵਾੜਾ, ਦੋਬਤਾ, ਨੰਗਲ, ਨਿਕੂ, ਹੇਬੋਵਾਲ, ਭੁਲਰ, ਮੌਜਪੁਰ, ਮਾਨਕਪੁਰ | | 7 |
| | ਤਰਨ ਤਾਰਨ (ਅੰਮ੍ਰਿਤਸਰ) | ਮੁਰਾਦਪੁਰਾ | 1 | 10 |
| | | ਲਾਲ ਪੁਰਾ | 1 | |
| | | ਸਰਹਾਲੀ | 2 | |
| | | ਫਤਿਹ ਚੌਕ | 1 | |
| | | ਨੌਸ਼ਹਿਰਾ ਪਨੂੰਆਂ | 1 | |
| | | ਟੌਕ ਛਾਤਰੀ | 1 | |
| | | ਥਾਥੀਆਂ | 1 | |
| | | ਗੋਕਲਪੁਰਾ | 2 | |
| | | ਕੁੱਲ ਜੋੜ | .. | 119 |

## ਅਨੁਲਗ II

| ਸਵੈ-ਇਛਕ ਸੰਸਥਾਵਾਂ ਦੇ ਨਾਂ ਜਿਸ ਅਧੀਨ ਗਿਜ਼ਾਈ ਪ੍ਰੋਗਰਾਮ ਚਲ ਰਿਹਾ ਹੈ | ਕੇਂਦਰਾਂ ਦੇ ਨਾਂ |
|---|---|
| ਭਾਰਤ ਸੇਵਕ ਸਮਾਜ ਨੰਗਲ | ਨੰਗਲ ਟਾਊਨਸ਼ਿਪ 2<br>ਪਿੰਡ ਤਲਵਾੜਾ,<br>ਬਾਸ, ਦੋਬਤਾ, ਸਹਿਜੋਵਾਲ,<br>ਸੁਖਵਾਲ, ਨੰਗਲ, ਨਿਕੂ,<br>ਹੋਬੇਵਾਲ, ਭੁਲਰ, ਮੋਜਪੁਰ,<br>ਮਾਨਕ ਪੁਰ |
| ਭਾਰਤ ਨਵ ਯੁਵਕ ਸਮਾਜ, ਤਰਨ ਤਾਰਨ | ਮੁਰਾਦਪੁਰਾ<br>ਲਾਲਪੁਰ<br>ਸਰਹਾਲੀ<br>ਫਤਿਹ ਚੌਕ<br>ਨੌਸ਼ਹਿਰਾ ਪੰਨੂਅਾਂ<br>ਟੰਕ ਛਾਤਰੀ<br>ਥਾਥੀਆਂ<br>ਗੋਕਲਪੁਰਾ |
| ਆਲ ਇੰਡੀਆ ਵੂਮੈਨ ਵਲੰਟਰੀ ਸਰਵਿਸਿਜ਼, ਹੁਸ਼ਿਆਰਪੁਰ | ਬਹਾਦਰਪੁਰ<br>ਬਾਲਮੀਕ ਮੁਹੱਲਾ<br>ਦਸੂਆ<br>ਗੜ੍ਹ ਸ਼ੰਕਰ<br>ਮੁਕੇਰੀਆਂ<br>ਪੂਰ ਹੀਰਾਂ |
| ਭਾਰਤ ਨਵ-ਯੁਵਕ ਸਮਾਜ, ਹੁਸ਼ਿਆਰਪੁਰ | ਬਜਵਾੜਾ<br>ਬਸਤੀ ਗੁਲਾਮ ਹੁਸੈਨ<br>ਨਸਰਾਲਾ |

ਮੈਂ ਆਪਣੇ ਤਰਨ ਤਾਰਨ ਦੇ ਦੌਰੇ ਦੇ ਦੌਰਾਨ ਵਾਪਸੀ ਵਕਤ ਵਾਇਆ ਹੁਸ਼ਿਆਰਪੁਰ ਆਉਂਦੀ ਹੋਈ ਭਾਰਤ ਨਵ ਯੁਵਕ ਸਮਾਜ ਅਤੇ ਆਲ ਇੰਡੀਆ ਵਿਮਨ ਵਲੰਟਰੀ ਸਰਵਿਸਿਜ਼ ਵਲੋਂ

[ਭਲਾਈ ਮੰਤਰੀ]

ਚਲਾਏ ਜਾ ਰਹੇ ਗਿਜ਼ਾਈ ਸੈਂਟਰਾਂ ਦਾ ਨਿਰੀਖਣ ਵੀ ਕੀਤਾ । ਤਰਨ ਤਾਰਨ ਵਿਚ ਤਾਂ ਮੇਰਾ ਬਹੁਤਾ ਸਮਾਂ ਨਹੀਂ ਲਗਿਆ, ਕਿਉਂਕਿ ਉਥੇ ਦੇ ਸੈਂਟਰ ਬੰਦ ਪਏ ਸਨ । ਇਸ ਬਾਰੇ ਮੈਂ ਪਹਿਲਾਂ ਹੀ ਡ.ਸ.ਭ. ਜੀ ਨੂੰ ਅਲੱਗ ਰਿਪੋਰਟ ਪੇਸ਼ ਕਰ ਚੁੱਕੀ ਹਾਂ। ਮੈਂ 19 ਅਕਤੂਬਰ, 1976 ਸ਼ਾਮ ਨੂੰ ਅਤੇ 20 ਅਕਤੂਬਰ, 1976 ਸਵੇਰੇ, ਭਾਰਤ ਨਵ ਯੁਵਕ ਸਮਾਜ ਵਲੋਂ ਤਰਨ ਤਾਰਨ ਵਿਚ ਚਲਾਏ ਜਾ ਰਹੇ ਗਿਜ਼ਾਈ ਕੇਂਦਰਾਂ ਦਾ ਰਖਿਆ ਗਿਆ ਰਿਕਾਰਡ ਵੇਖਿਆ ਅਤੇ ਇਕ ਸੈਂਟਰ ਦਾ ਨਿਰੀਖਣ ਵੀ ਕੀਤਾ ਅਤੇ ਉਸ ਤੋਂ ਬਾਅਦ ਮੈਂ 20 ਅਕਤੂਬਰ, 1976 ਨੂੰ ਜਲੰਧਰ ਵਿਖੇ ਗਾਂਧੀ ਵਨਿਤਾ ਆਸ਼ਰਮ ਦੇ ਵਿਚ ਵੀ ਪੁਲਿਸ/ਦੂਸਰੇ ਵਿਭਾਗਾਂ ਦੇ ਟਰੇਨਿੰਗ ਕਮ-ਪ੍ਰੋਡਕਸ਼ਨ ਸੈਂਟਰ ਵਿਚ ਬਣ ਰਹੇ ਸਮਾਨ ਦਾ ਨਿਰੀਖਣ ਕੀਤਾ । ਇਸ ਤੋਂ ਬਾਅਦ ਮੈਂ ਇਹ ਠੀਕ ਸਮਝਿਆ ਕਿ ਹੁਸ਼ਿਆਰਪੁਰ ਵਿਚ ਚਲ ਰਹੇ ਗਿਜ਼ਾਈ ਕੇਂਦਰਾਂ ਦਾ ਨਿਰੀਖਣ ਵੀ ਕਰ ਲਿਆ ਜਾਵੇ ਕਿਉਂਕਿ ਉਥੇ ਦੀਆਂ ਪੇਮੈਂਟਾਂ ਵੀ ਮੁੱਖ ਦਫ਼ਤਰ ਵਲੋਂ ਕਰਨੀਆਂ ਡਿਊ ਸਨ। ਹੁਸ਼ਿਆਰਪੁਰ ਮੈਂ ਅਚਾਨਕ ਹੀ ਆਪਣਾ ਪ੍ਰੋਗਰਾਮ ਬਣਾਇਆ ਸੀ । ਹੁਸ਼ਿਆਰਪੁਰ ਵਿਚ ਭਾਰਤ ਨਵ ਯੁਵਕ ਸਮਾਜ ਵਲੋਂ ਚਲਾਏ ਜਾ ਰਹੇ ਹੇਠ ਲਿਖੇ ਪਿੰਡਾਂ ਵਿਚ ਚਲ ਰਹੇ ਗਿਜ਼ਾਈ ਕੇਂਦਰਾਂ ਦਾ ਨਿਰੀਖਣ ਕੀਤਾ ਗਿਆ :—

1. **ਪਿੰਡ ਨਸਰਾਲਾ** : ਜਲੰਧਰ ਤੋਂ ਹੁਸ਼ਿਆਰਪੁਰ ਜਾਂਦੇ ਹੋਏ ਮੇਨ ਸੜਕ ਤੇ ਹੀ ਇਸ ਪਿੰਡ ਵਿਚ ਵਿਭਾਗ ਵਲੋਂ ਭਾਰਤ ਨਵ ਯੁਵਕ ਸਮਾਜ ਦੀ ਸੰਸਥਾ ਦੇ ਰਾਹੀਂ ਗਿਜ਼ਾਈ ਸੈਂਟਰ ਚਲਾਇਆ ਜਾ ਰਿਹਾ ਹੈ । ਇਸ ਸੈਂਟਰ ਵਿਚ ਲਾਭ ਪਾਤਰੀਆਂ ਦੀ ਗਿਣਤੀ 309 ਹੈ। ਜਿਸ ਵਕਤ ਮੈਂ ਇਸ ਪਿੰਡ ਵਿਚ ਪੁੱਜੀ ਤਾਂ ਮਹਿਲਾ ਮੰਡਲ ਦੀ ਮੀਟਿੰਗ ਹੋ ਰਹੀ ਸੀ। ਸ਼੍ਰੀਮਤੀ ਇੰਦਰਜੀਤ ਕੌਰ, ਟਰੇਨਿੰਗ ਅਫ਼ਸਰ, ਐਗਰੀਕਲਚਰਲ ਵਿਭਾਗ ਇਹ ਮੀਟਿੰਗ ਕਰ ਰਹੇ ਸਨ। ਸ਼੍ਰੀਮਤੀ ਇੰਦਰਜੀਤ ਕੌਰ ਕਿਚਨ ਅਤੇ ਗਾਰਡਨ ਅਤੇ ਕਈ ਹੋਰ ਚੀਜ਼ਾਂ ਬਾਰੇ ਔਰਤਾਂ ਨੂੰ ਦੱਸ ਰਹੇ ਸਨ। ਤਕਰੀਬਨ ਸਾਰੇ ਪਿੰਡ ਦੀਆਂ ਔਰਤਾਂ ਉਥੇ ਇਕੱਠੀਆਂ ਹੋਈਆਂ ਹੋਈਆਂ ਸਨ । ਜਿਸ ਵਕਤ ਮੈਂ ਪਿੰਡ ਵਿਚ ਪੁਜੀ ਤਾਂ ਉਸ ਵਕਤ ਬੱਚਿਆਂ ਨੂੰ ਖੁਰਾਕ ਦੇਣ ਦਾ ਵਕਤ ਤਾਂ ਨਹੀਂ ਸੀ, ਕਿਉਂਕਿ ਖੁਰਾਕ ਕਈ ਵਾਰ ਸ਼ਾਮ ਨੂੰ ਅਤੇ ਕਈ ਵਾਰ ਸਵੇਰੇ ਲਾਭ ਪਾਤਰੀਆਂ ਵਿਚ ਵੰਡੀ ਜਾਂਦੀ ਹੈ। ਉਸ ਦਿਨ ਲਾਭ ਪਾਤਰੀਆਂ ਵਿਚ ਸੇਬ ਵੰਡੇ ਗਏ ਸਨ । ਮਹਿਲਾ ਮੰਡਲ ਦੀ ਮੀਟਿੰਗ ਵਿਚ ਇਕੱਠੀਆਂ ਹੋਈਆਂ ਔਰਤਾਂ ਨੂੰ ਮੈਂ ਪੁਛਿਆ ਕਿ ਕੀ ਖੁਰਾਕ ਰੋਜ਼ ਠੀਕ ਢੰਗ ਨਾਲ ਅਤੇ ਚੰਗੀ ਤਰ੍ਹਾਂ ਦਿਤੀ ਜਾਂਦੀ ਹੈ ਤਾਂ ਔਰਤਾਂ ਨੇ ਦਸਿਆ ਕਿ ਉਹ ਇਸ ਪ੍ਰੋਗਰਾਮ ਤੋਂ ਬਹੁਤ ਖੁਸ਼ ਹਨ ਅਤੇ ਖੁਰਾਕ ਹਰ ਰੋਜ਼ ਚੰਗੀ ਦਿਤੀ ਜਾਂਦੀ ਹੈ। ਕਦੇ ਸੇਬ, ਕਦੇ ਕੇਲੇ ਅਤੇ ਕਦੇ ਕੋਈ ਹੋਰ ਚੀਜ਼ ਵੀ ਦਿਤੀ ਜਾਂਦੀ ਹੈ। ਇਸ ਸੈਂਟਰ ਦੀ ਡਿਸਟਰੀਬਿਊਟਰ ਸ਼੍ਰੀਮਤੀ ਸੁਦਰਸ਼ਨ ਕੁਮਾਰੀ ਵੀ ਉਸ ਵੇਲੇ ਮੀਟਿੰਗ ਵਿਚ ਸ਼ਾਮਲ ਸੀ। ਲੇਡੀ ਪੰਚ, ਸ਼੍ਰੀਮਤੀ ਕੁੰਦਨ ਕੌਰ ਨੂੰ ਵੀ ਮੈਂ ਖਾਸ ਤੌਰ ਤੇ ਖੁਰਾਕ ਬਾਰੇ ਪੁਛਿਆ ਅਤੇ ਉਨ੍ਹਾਂ ਨੇ ਵੀ ਤਸੱਲੀਬਖਸ਼ ਜਵਾਬ ਦਿਤਾ। ਮੇਰੇ ਉਥੇ ਬੈਠਿਆਂ ਹੀ ਸ੍ਰੀ ਭੁਪਿੰਦਰ ਸਿਘ, ਜ਼ਿਲ੍ਹਾ ਸੁਪਰਵਾਈਜ਼ਰ ਨਾਨ-ਫਾਰਮਲ ਐਜੂਕੇਸ਼ਨ, ਹੁਸ਼ਿਆਰਪੁਰ ਲੋਕ ਸਿਖਿਆ ਬਾਰੇ ਕੋਈ ਸੂਚਨਾ ਲੈਣ ਲਈ ਗਏ । ਮੈਂ ਸ਼੍ਰੀਮਤੀ ਇੰਦਰਜੀਤ ਕੌਰ ਨੂੰ ਆਪਣੇ ਵਲੋਂ ਕਿਹਾ ਕਿ ਉਹ ਕਿਉਂਕਿ ਪਿੰਡ ਵਿਚ ਆਉਂਦੇ ਜਾਂਦੇ ਰਹਿੰਦੇ ਹਨ ਅਤੇ ਜਿਸ ਵਕਤ ਆਪਣੇ ਕੰਮ ਆਉਣ ਤਾਂ ਸਾਡੇ ਨਿਯੂਟਰੀਸ਼ਨ ਪ੍ਰੋਗਰਾਮ ਬਾਰੇ ਵੀ ਔਰਤਾਂ/ਬੱਚਿਆਂ ਤੋਂ ਪੁਛ ਲਿਆ ਕਰਨ ਅਤੇ ਜੇ ਕੋਈ ਕਮੀ ਉਹਨਾਂ ਦੇ ਧਿਆਨ ਵਿਚ ਆਵੇ ਤਾਂ ਉਹ ਮੇਰੇ ਨੋਟਿਸ ਵਿਚ ਲਿਆ ਦਿਆ ਕਰਨ। ਮੈਂ ਆਪਣਾ ਪਤਾ ਉਨ੍ਹਾਂ ਨੂੰ ਨੋਟ ਕਰਵਾ ਦਿਤਾ ਸੀ। ਇਸ ਤੋਂ ਬਾਅਦ ਮੈਂ ਭਾਰਤ ਨਵ ਯੁਵਕ ਸਮਾਜ ਦੇ ਪ੍ਰਧਾਨ ਅਤੇ ਸਕੱਤਰ ਨੂੰ ਮਿਲੀ ਅਤੇ ਉਨ੍ਹਾਂ ਦਾ ਰਿਕਾਰਡ, ਕੈਸ਼ਬੁਕ ਵੇਖੀ । 16 ਅਕਤੂਬਰ, 1976 ਨੂੰ ਕੈਸ਼ਬੁਕ ਦੇ ਅਨੁਸਾਰ ਉਨ੍ਹਾਂ ਪਾਸ 172.62 ਰੁਪਏ ਬਕਾਇਆ ਬਚਦੇ ਸਨ।

ਡਿਸਟਰੀਬਿਊਟਰਾਂ ਦੀ ਤਨਖਾਹ ਦਾ ਰਜਿਸਟਰ ਵੇਖਿਆ ਗਿਆ, ਉਸ ਵਿਚ ਸਤੰਬਰ, 1976 ਤੱਕ ਪੇਮੈਂਟ ਕੀਤੀ ਹੋਈ ਸੀ ।

2. **ਬਸੀ ਗੁਲਾਮ ਹੁਸੈਨ** : ਇਸ ਸੈਂਟਰ ਦਾ ਨਿਰੀਖਣ ਕਰਦੇ ਸਮੇਂ ਮੈਂ ਹਾਜ਼ਰੀ ਰਜਿਸਟਰ ਅਤੇ ਸਟਾਕ ਰਜਿਸਟਰ ਵੇਖਿਆ । ਲਾਭ ਪਾਤਰੀਆਂ ਦੀ ਕੁੱਲ ਗਿਣਤੀ 300 ਹੈ। ਇਸ ਸੈਂਟਰ ਦੀ ਡਿਸਟਰੀਬਿਊਟਰ ਸ੍ਰੀਮਤੀ ਸੁਰਿੰਦਰ ਕੌਰ ਨੇ ਮੈਨੂੰ ਦੱਸਿਆ ਕਿ ਇਸ ਪਿੰਡ ਵਿਚ 300 ਤੋਂ ਜ਼ਿਆਦਾ ਬੱਚੇ ਹਨ ਅਤੇ ਜਦੋਂ ਉਹ ਖੁਰਾਕ ਵੰਡਦੀ ਹੈ ਤਾਂ ਉਸ ਲਈ ਮੁਸ਼ਕਲ ਹੋ ਜਾਂਦੀ ਕਿ ਉਹ ਬਾਕੀ ਬੱਚਿਆਂ ਨੂੰ ਮਾਯੂਸ ਕਰਦੀ ਹੈ । ਉਸ ਨੇ ਇਹ ਵੀ ਦਸਿਆ ਕਿ ਜਗਜੀਤ ਸਿੰਘ, ਇਨਸਪੈਕਟਰ, ਇਥੇ ਆਏ ਸਨ ਅਤੇ ਉਨ੍ਹਾਂ ਨੇ ਕਿਹਾ ਸੀ ਕਿ ਵਿਭਾਗ ਦੀ ਪ੍ਰਵਾਨਗੀ ਤੋਂ ਬਿਨਾਂ ਗਿਣਤੀ ਨਾ ਵਧਾਈ ਜਾਵੇ, ਇਸ ਲਈ ਨਹੀਂ ਵਧਾਈ ਗਈ। ਮੈਂ ਉਸ ਨੂੰ ਕਿਹਾ ਕਿ ਮੈਂ ਮੌਕੇ ਤੇ ਇਸ ਬਾਰੇ ਕੁਝ ਨਹੀਂ ਕਹਿ ਸਕਦੀ। ਮੁੱਖ ਦਫ਼ਤਰ ਵਿਚ ਜਾ ਕੇ ਇਸ ਨੁਕਤੇ ਨੂੰ ਵੇਖ ਕੇ ਹਦਾਇਤਾਂ ਜਾਰੀ ਕੀਤੀਆਂ ਜਾਣਗੀਆਂ। ਰਜਿਸਟਰ ਵਿਚ 27 ਅਗਸਤ, 1976 ਅਤੇ 18 ਸਤੰਬਰ, 1976 ਨੂੰ ਵਿਭਾਗ ਦੇ ਇਨਸ-ਪੈਕਟਰ ਸ੍ਰੀ ਜਗਜੀਤ ਸਿੰਘ ਦੇ ਚੈਕ ਕਰਨ ਦੇ ਹਸਤਾਖਰ ਸਨ। ਸਕੱਤਰ ਅਤੇ ਪ੍ਰਧਾਨ ਨਵ ਯੁਵਕ ਸਮਾਜ ਦੇ ਮਿਤੀ 24 ਅਗਸਤ, 1976 ਅਤੇ 30 ਅਗਸਤ, 1976 ਦੇ ਚੈਕਿੰਗ ਦੇ ਹਸਤਾਖਰ ਸਨ। ਪਿੰਡ ਦੇ ਲੋਕਾਂ ਨੂੰ ਮੈਂ ਇਸ ਪ੍ਰੋਗਰਾਮ ਬਾਰੇ ਪੁਛਿਆ ਅਤੇ ਪਤਾ ਲਗਾ ਕਿ ਉਹ ਇਸ ਤੋਂ ਖੁਸ਼ ਹਨ। ਉਸ ਦਿਨ ਵੰਡਣ ਵਾਸਤੇ ਕੇਲੇ ਆ ਚੁਕੇ ਸਨ, ਜਿਹੜੇ ਕਿ ਮੈਂ ਸਟੋਰ ਵਿਚ ਪਏ ਵੇਖੇ ।

3. **ਬਜਵਾੜਾ ਕਲਾਂ** (ਨੰ: 1): ਜਿਸ ਵਕਤ ਮੈਂ ਇਸ ਸੈਂਟਰ ਵਿਚ ਪੁੱਜੀ ਤਾਂ ਖੁਰਾਕ ਵੰਡਣ ਦਾ ਵਕਤ ਹੋ ਚੁਕਾ ਸੀ। ਕਈ ਬਚੇ ਲਾਈਨ ਵਿਚ ਬੈਠੇ ਸਨ ਅਤੇ ਕਈ ਹੋਰ ਆ ਰਹੇ ਸਨ। ਬੱਚਿਆਂ ਦੇ ਹਥਾਂ ਵਿਚ ਨਿਊਟਰੇਸ਼ਨ ਕਾਰਡ ਪਕੜੇ ਹੋਏ ਸਨ । ਕਾਰਡਾਂ ਨੂੰ ਮੈਂ ਵੇਖਿਆ ਉਹ ਮੁਕੰਮਲ ਸਨ । ਉਸ ਦਿਨ ਗੋਲਡਨ ਸੇਬ ਵੰਡੇ ਗਏ, ਜਿਹੜੇ ਕਿ ਵੇਖਣ ਵਿਚ ਅੱਛੇ ਸਨ । ਇਸ ਸੈਂਟਰ ਵਿਚ ਲਾਭ ਪਾਤਰੀਆਂ ਦੀ ਗਿਣਤੀ 304 ਹੈ। ਹਾਜ਼ਰੀ ਰਜਿਸਟਰ ਅਤੇ ਸਟਾਕ ਰਜਿਸਟਰ ਵੇਖੇ ਗਏ । ਸਟਾਕ ਰਜਿਸਟਰ ਵਿਚ 17 ਸਤੰਬਰ, 1976 ਤੋਂ ਪਹਿਲਾਂ ਦੇ ਗਿਜ਼ਾਈ ਇਨਸਪੈਕਟਰ ਨੇ ਦਸਖਤ ਕੀਤੇ ਸਨ । ਜਨਰਲ ਸਕਤਰ, ਭਾਰਤ ਨਵ ਯੁਵਕ ਸਮਾਜ ਨੇ 4 ਸਤੰਬਰ, 1976 ਅਤੇ 8 ਅਕਤੂਬਰ, 1976 ਨੂੰ ਚੈਕਿੰਗ ਦੇ ਦਸਖਤ ਕੀਤੇ ਹੋਏ ਸਨ ।

4. **ਬਜਵਾੜਾ** (ਨੰ. 2): ਇਸ ਸੈਂਟਰ ਵਿਚ ਵੀ ਬੱਚੇ ਇਕੱਠੇ ਹੋ ਰਹੇ ਸਨ । ਇਸ ਸੈਂਟਰ ਵਿਚ ਲਾਭਪਾਤਰੀਆਂ ਨੂੰ ਸੇਬ ਵੰਡੇ ਜਾ ਰਹੇ ਸਨ। ਇਸ ਸੈਂਟਰ ਵਿਚ ਲਾਭ ਪਾਤਰੀਆਂ ਦੀ ਗਿਣਤੀ ਕੇਵਲ 100 ਹੈ । ਡਿਸਟਰੀਬਿਊਟਰ ਨੇ ਦਸਿਆ ਕਿ ਇਸ ਪਿੰਡ ਵਿਚ ਹੋਰ ਵੀ ਬੱਚੇ ਹਨ, ਪਰ ਸ੍ਰੀ ਜਗਜੀਤ ਸਿੰਘ, ਇਨਸਪੈਕਟਰ, ਉਸ ਨੂੰ ਹੋਰ ਬੱਚੇ ਵਧਾਉਣ ਲਈ ਮਨ੍ਹਾ ਕਰ ਰਹੇ ਸਨ । ਪਤਾ ਨਹੀਂ ਕਿਉਂ ਇਹ ਹਦਾਇਤਾਂ ਦਿਤੀਆਂ ਗਈਆਂ । ਇਸ ਬਾਰੇ ਮੈਂ ਪਤਾ ਕਰਕੇ ਉਨ੍ਹਾਂ ਨੂੰ ਅਗਲੀਆਂ ਹਦਾਇਤਾਂ ਜਾਰੀ ਕਰ ਦਿਆਂਗੀ । ਹਾਜ਼ਰੀ ਰਜਿਸਟਰ ਅਤੇ ਸਟਾਕ ਰਜਿਸਟਰ ਵੇਖੇ ਗਏ ਜਿਹੜੇ ਕਿ ਬੜੇ ਸਾਫ਼ ਸੁਥਰੇ ਸਨ। ਇਹ ਰਜਿਸਟਰ ਜਨਰਲ ਸਕੱਤਰ, ਭਾਰਤ ਨਵ ਯੁਵਕ ਸਮਾਜ ਵਲੋਂ ਮਿਤੀ 6 ਅਕਤੂਬਰ, 1976 ਨੂੰ ਚੈਕ ਕੀਤੇ ਗਏ ਸਨ ।

5. **ਪੁਰ ਹੀਰਾਂ** : ਜਿਸ ਵਕਤ ਮੈਂ ਇਸ ਸੈਂਟਰ ਵਿਚ ਪੁੱਜੀ ਤਾਂ ਬਹੁਤ ਸਾਰੇ ਬੱਚਿਆਂ ਦਾ ਇਕੱਠ ਸੀ ਅਤੇ ਲਾਭਪਾਤਰੀਆਂ ਨੂੰ ਕੇਲੇ ਵੰਡੇ ਜਾ ਰਹੇ ਸਨ । ਇਕੱਠ ਤਾਂ ਤਕਰੀਬਨ 400 ਬੱਚਿਆਂ ਦਾ ਲਗਦਾ ਸੀ, ਪਰ ਹਾਜ਼ਰੀ ਰਜਿਸਟਰ ਵਿਚ ਕੇਵਲ 300 ਲਾਭਪਾਤਰੀਆਂ ਦੇ ਨਾਮ ਸਨ । ਇਸ

[ਭਲਾਈ ਮੰਤਰੀ]

ਸੈਂਟਰ ਦੇ ਡਿਮਟਰੀਬਿਊਟਰ ਸ਼੍ਰੀ ਸ਼ੰਕਰ ਦਾਸ, ਜਿਹੜੇ ਕਿ ਬਹੁਤ ਹੀ ਦਿਲਚਸਪੀ ਲੈਣ ਵਾਲੇ ਨਜ਼ਰ ਆਉਂਦੇ ਸੀ, ਨੇ ਬੱਚੇ ਠੀਕ ਢੰਗ ਨਾਲ ਬਿਠਾਏ ਹੋਏ ਸੀ। ਡਿਸਟਰੀਬਿਊਟਰ ਨੇ ਦਸਿਆ ਕਿ ਉਸ ਨੂੰ ਰੋਜ਼ ਬਹੁਤ ਹੀ ਮੁਸ਼ਕਲ ਪੇਸ਼ ਆਉਂਦੀ ਹੈ, ਕਿਉਂਕਿ ਬੱਚੇ ਜ਼ਿਆਦਾ ਆ ਜਾਂਦੇ ਹਨ, ਪਰ ਖੁਰਾਕ 300 ਬੱਚਿਆਂ ਨੂੰ ਹੀ ਦੇਣੀ ਪੈਂਦੀ ਹੈ। ਸਪਲਾਇਅਰ ਕਈ ਵਾਰੀ ਆਪਣੇ ਵਲੋਂ ਕੁਝ ਫਲ ਜ਼ਿਆਦਾ ਦੇ ਜਾਂਦਾ ਹੈ, ਤਾਂ ਉਹ ਬਾਕੀ ਬੱਚਿਆਂ ਨੂੰ ਵੰਡ ਦਿੰਦੇ ਹਨ। ਪਰ ਫਿਰ ਵੀ ਕਾਣੀ ਵੰਡ ਕਰਨਾ ਕਠਿਨ ਹੁੰਦਾ ਹੈ। ਇਸ ਪਿੰਡ ਵਿਚ ਤਕਰੀਬਨ 600 ਬੱਚੇ ਹਨ ਅਤੇ ਦੋ ਸੈਂਟਰ ਹੋਣੇ ਜ਼ਰੂਰੀ ਹਨ। ਜਿਹੜੇ ਬੱਚਿਆਂ ਨੂੰ ਖੁਰਾਕ ਦਿਤੀ ਜਾ ਰਹੀ ਸੀ, ਉਨ੍ਹਾਂ ਦੇ ਹੱਥਾਂ ਵਿਚ ਕਾਰਡ ਪਕੜੇ ਹੋਏ ਸਨ ਅਤੇ ਵੇਖਣ ਤੇ ਮੁਕੰਮਲ ਪਾਏ ਗਏ। ਕੇਲੇ ਵੇਖਣ ਵਿਚ ਅਛੇ ਲਗਦੇ ਸਨ। ਸਟਾਕ ਅਤੇ ਹਾਜ਼ਰੀ ਰਜਿਸਟਰ ਵੇਖੇ ਗਏ, ਜਿਨ੍ਹਾਂ ਤੇ ਇਨਸਪੈਕਟਰ ਦੇ 17 ਸਤੰਬਰ, 1976 ਨੂੰ ਦਸਖਤ ਹੋਏ ਸਨ।

ਭਾਰਤ ਨਵ ਯੁਵਕ ਸਮਾਜ, ਹੁਸ਼ਿਆਰਪੁਰ ਵਲੋਂ 5 ਹੀ ਸੈਂਟਰ ਚਲਾਏ ਜਾ ਰਹੇ ਹਨ। ਇਨ੍ਹਾਂ 5 ਸੈਂਟਰਾਂ ਦਾ ਹੀ ਮੇਰੇ ਵਲੋਂ ਨਿਰੀਖਣ ਕੀਤਾ ਗਿਆ ਅਤੇ ਸਾਰੇ ਹੀ ਸੈਂਟਰ ਤਸੱਲੀਬਖਸ਼ ਚਲ ਰਹੇ ਹਨ। ਇਸ ਸੰਸਥਾ ਦੇ ਪ੍ਰਧਾਨ ਅਤੇ ਜਨਰਲ ਸਕੱਤਰ, ਜਾਪਦਾ ਹੈ ਕਿ ਪੂਰੀ ਦਿਲਚਸਪੀ ਕੰਮ ਵਿਚ ਲੈ ਰਹੇ ਹਨ, ਕਿਉਂਕਿ ਪਿੰਡਾਂ ਦੇ ਵਿਚ ਸੈਂਟਰ ਤਾਂ ਹੀ ਠੀਕ ਚਲ ਸਕਦੇ ਹਨ, ਜੇਕਰ ਉਥੇ ਠੀਕ ਅਤੇ ਰੈਗੂਲਰ ਸਪਲਾਈ ਪੁਜਦੀ ਰਹੇ।

ਆਲ ਇੰਡੀਆ ਵੂਮੈਨ ਵਲੰਟਰੀ ਸਰਵਿਸਿਜ਼, ਹੁਸ਼ਿਆਰਪੁਰ ਵਲੋਂ ਜਿਹੜੇ ਹੁਸ਼ਿਆਰਪੁਰ ਸ਼ਹਿਰ ਵਿਚ ਸੈਂਟਰ ਚਲਾਏ ਜਾ ਰਹੇ ਹਨ, ਉਨ੍ਹਾਂ ਵਲੋਂ ਮੈਂ ਕੇਵਲ 2 ਸੈਂਟਰਾਂ ਦਾ ਹੀ ਨਿਰੀਖਣ ਕੀਤਾ :-

1. **ਬਹਾਦਰਪੁਰ** (ਨੰ. 1): ਇਸ ਸੈਂਟਰ ਵਿਚ ਗਿਜ਼ਾ ਵੰਡਣ ਦਾ ਵਕਤ ਸ਼ਾਮ $4\frac{1}{2}$ ਤੋਂ $5\frac{1}{2}$ ਵਜੇ ਤਕ ਹੈ, ਪਰ ਡਿਸਟਰੀਬਿਊਟਰ ਨੇ ਮੈਨੂੰ ਦਸਿਆ ਕਿ ਬਾਅਦ ਵਿਚ ਵੀ ਬੱਚੇ ਆਉਂਦੇ ਰਹਿੰਦੇ ਹਨ ਅਤੇ ਉਹ ਪੂਰੀ ਖੁਰਾਕ ਵੰਡ ਕੇ ਸੈਂਟਰ ਬੰਦ ਕਰਦੀ ਹੈ। ਇਸ ਸੈਂਟਰ ਵਿਚ ਲਾਭ-ਪਾਤਰੀਆਂ ਦੀ ਗਿਣਤੀ 204 ਹੈ। ਜਿਸ ਵਕਤ ਮੈਂ ਸੈਂਟਰ ਵਿਚ ਪੁਜੀ ਤਾਂ ਲਾਭਪਾਤਰੀਆਂ ਵਿਚ ਕੇਲੇ ਵੰਡੇ ਜਾ ਰਹੇ ਸਨ। ਬਚੇ ਇਕਠੇ ਹੋਏ ਹੋਏ ਸਨ ਅਤੇ ਕੁਝ ਹੋਰ ਆ ਰਹੇ ਸਨ। ਇਨ੍ਹਾਂ ਬਚਿਆਂ ਦੀਆਂ ਮਾਵਾਂ ਨੂੰ ਤਾਂ ਮੈਂ ਮਿਲ ਨਹੀਂ ਸਕੀ, ਕਿਉਂਕਿ ਇਹ ਸੈਂਟਰ ਹੁਸ਼ਿਆਰਪੁਰ ਦੇ ਨਾਲ ਹੀ ਲਗਦੀ ਆਬਾਦੀ ਦੇ ਸਕੂਲ ਵਿਚ ਚਲਾਇਆ ਜਾ ਰਿਹਾ ਹੈ ਅਤੇ ਬੱਚਿਆਂ ਦੇ ਕਾਰਡ, ਜਿਹੜੇ ਕਿ ਉਨ੍ਹਾਂ ਦੇ ਹਥਾਂ ਵਿਚ ਸਨ, ਮੁਕੰਮਲ ਪਾਏ ਗਏ। ਫਲ ਕਾਫੀ ਅੱਛੇ ਸਨ। ਇਥੇ ਸ਼੍ਰੀਮਤੀ ਕਮਲੇਸ਼ ਕੁਮਾਰੀ ਬਤੌਰ ਡਿਸਟਰੀਬਿਊਟਰ ਕੰਮ ਕਰ ਰਹੀ ਹੈ।

2. **ਬਹਾਦਰਪੁਰ** (ਨੰ: 2) : ਇਹ ਸੈਂਟਰ ਵੀ ਨੰ: 1 ਸੈਂਟਰ ਦੀ ਬਿਲਡਿੰਗ ਵਿਚ ਹੀ ਚਲਾ-ਇਆ ਜਾ ਰਿਹਾ ਹੈ। ਇਕ ਹੀ ਕਮਰੇ ਵਿਚ ਇਕ ਸਾਈਡ ਤੇ ਸੈਂਟਰ ਨੰ: 1 ਦੀ ਡਿਸਟਰੀਬਿਊਟਰ ਕੇਲੇ ਵੰਡ ਰਹੀ ਸੀ ਅਤੇ ਦੂਸਰੇ ਕੋਨੇ ਵਿਚ ਸੈਂਟਰ ਨੰ: 2 ਵਾਲੀ ਡਿਸਟਿਰੀਬਿਊਟਰ ਕੇਲੇ ਵੰਡ ਰਹੀ ਸੀ। ਇਸ ਸੈਂਟਰ ਵਿਚ ਲਾਭਪਾਤਰੀਆਂ ਦੀ ਗਿਣਤੀ 200 ਹੈ। ਇਸ ਸੈਂਟਰ ਦੇ ਬੱਚਿਆਂ ਦੇ ਹੱਥ ਵਿਚ ਕਾਰਡ ਨਹੀਂ ਸਨ। ਡਿਸਟਰੀਬਿਊਟਰ ਨੂੰ ਪੁਛਿਆ ਗਿਆ ਤਾਂ ਉਸ ਨੇ ਦੱਸਿਆ ਕਿ ਪਿਛਲੇ ਕਾਰਡ ਖਤਮ ਹੋ ਗਏ ਹਨ ਅਤੇ ਅਗੋਂ ਹੋਰ ਕਾਰਡ ਨਹੀਂ ਪੁਜੇ ਅਤੇ ਉਹ ਹਾਜ਼ਰੀ ਰਜਿਸਟਰ ਦੇ ਅਨੁਸਾਰ ਹੀ ਲਾਭਪਾਤਰੀਆਂ ਨੂੰ ਖੁਰਾਕ ਵੰਡ ਰਹੇ ਸਨ। ਕਾਰਡਾਂ ਬਾਰੇ ਮੁੱਖ ਦਫ਼ਤਰ ਵਿਚੋਂ ਵੇਖ ਕੇ ਹਦਾਇਤਾਂ ਜਾਰੀ ਕਰ ਦਿਤੀਆਂ ਜਾਣਗੀਆਂ ਜੀ।

ਪਿਛਲੇ ਪੰਨੇ ਤੇ ਦਿਤੇ ਸੈਂਟਰਾਂ ਦਾ ਨਿਰੀਖਣ ਕਰਨ ਤੋਂ ਬਾਅਦ ਮੈਂ ਇਹ ਠੀਕ ਸਮਝਿਆ ਕਿ ਬੁੱਢੇ ਅਤੇ ਨਿਤਾਣਿਆਂ ਦਾ ਹੋਮ, ਜਿਸ ਦਾ ਕੰਮ ਮੇਰੇ ਪਾਸ ਹੈ, ਵੇਖਦੀ ਜਾਵਾਂ । ਜਿਸ ਵਕਤ ਮੈਂ ਸੰਸਥਾ ਵਿਚ ਪੁੱਜੀ ਉਸ ਵਕਤ ਸਹਿਵਾਸੀਆ ਲਈ ਰਾਤ ਦਾ ਖਾਣਾ ਤਿਆਰ ਸੀ । ਮੈਂ ਵੇਖਿਆ ਸਬਜ਼ੀ ਅਤੇ ਫੁਲਕੇ ਠੀਕ ਸਨ। ਥੋੜ੍ਹਾ ਵਕਤ ਸੰਸਥਾ ਵਿਚ ਠਹਿਰਣ ਤੋਂ ਬਾਅਦ ਮੈਂ 21 ਅਕਤੂਬਰ, 1976 ਦੀ ਬਜਾਏ 20 ਅਕਤੂਬਰ, 1976 ਰਾਤ ਨੂੰ ਚੰਡੀਗੜ੍ਹ ਵਾਪਸ ਆ ਗਈ।

ਸੂਚਨਾ ਅਤੇ ਯੋਗ ਹੁਕਮਾਂ ਹਿੱਤ ਪੇਸ਼ ਹੈ ਜੀ ।

ਸਹੀ/-
ਕ੍ਰਿਸ਼ਨਾ ਥਾਪਰ ।

ਇਹ ਠੀਕ ਹੈ ਕਿ ਹੁਸ਼ਿਆਰਪੁਰ ਵਿਖੇ ਭਾਰਤ ਨਵ-ਯੁਵਕ ਸਮਾਜ ਦੇ ਪ੍ਰਤੀਨਿਧੀਆਂ ਵਲੋਂ ਬਾਰ ਬਾਰ ਕਹਿਣ ਤੇ ਵੀ ਗਿਜ਼ਾਈ ਸੈਂਟਰ ਨਹੀਂ ਚੈਕ ਕੀਤੇ ਕਿਉਂਕਿ ਇਕ ਤਾਂ ਉਨ੍ਹਾਂ ਦੇ ਸੈਂਟਰਾਂ ਦਾ ਸਮਾਂ ਸ਼ਾਮ ਦਾ ਹੈ ਅਤੇ ਜੇ ਸਾਰੇ ਸੈਂਟਰਾਂ ਵਿਚ ਜਾਂਦੀ ਜਿਹੜੇ ਕਿ ਵਖਰੇ ਵੱਖਰੇ ਪਿੰਡਾਂ ਵਿਚ ਹਨ ਤਾਂ ਕਾਫੀ ਸਮਾਂ ਲਗ ਜਾਂਦਾ ਅਤੇ ਜਿਸ ਕਰ ਕੇ ਮੈਨੂੰ ਹੁਸ਼ਿਆਰਪੁਰ ਹੀ ਰਹਿਣਾ ਪੈਂਦਾ ਜਿਸ ਦੀ ਮਨ-ਜ਼ੂਰੀ ਡ: ਸ: ਭ: ਜੀ ਕੋਲੋਂ ਦੌਰਾ ਪ੍ਰਵਾਨ ਕਰਵਾਉਣ ਲਗਿਆਂ ਨਹੀਂ ਸੀ ਲਈ ਗਈ ਅਤੇ ਉਨ੍ਹਾਂ ਦੀ ਪ੍ਰਵਾਨਗੀ ਤੋਂ ਬਗੈਰ ਮੈਂ ਰਾਤ ਨਹੀਂ ਸੀ ਠਹਿਰ ਸਕਦੀ।

ਦੂਸਰਾ ਉਨ੍ਹਾਂ ਦੇ ਬਾਰ ਬਾਰ ਕਹਿਣ ਤੇ ਇਸ ਗਲ ਦਾ ਅੰਦਾਜ਼ਾ ਲਗਾਇਆ ਕਿ ਹੁਣ ਸ਼ਾਇਦ ਉਨ੍ਹਾਂ ਨੇ ਸਾਡੇ ਬਾਰ ਬਾਰ ਕਹਿਣ ਤੇ ਸੈਂਟਰ ਠੀਕ ਢੰਗ ਨਾਲ ਚਲਾਉਣੇ ਸ਼ੁਰੂ ਕਰ ਦਿਤੇ ਹਨ ਇਸ ਲਈ ਉਨ੍ਹਾਂ ਦੇ ਨਿਰੀਖਣ ਕਿਸੇ ਹੋਰ ਸਮੇਂ ਵੀ ਕੀਤੇ ਜਾ ਸਕਦੇ ਹਨ ਅਤੇ ਉਹ ਵੀ ਅਚਾਨਕ ਜਦੋਂ ਕਿ ਉਨ੍ਹਾਂ ਨੂੰ ਪਤਾ ਵੀ ਨਾ ਲਗੇ ਕਿ ਮੇਰੇ ਵਲੋਂ ਸੈਂਟਰਾਂ ਦਾ ਨਿਰੀਖਣ ਕੀਤਾ ਗਿਆ ਹੈ । ਵੈਸੇ ਉਂਜ ਤਾਂ ਸੈਂਟਰਾਂ ਦੀ ਚੈਕਿੰਗ ਗਿਜ਼ਾਈ ਇਨਸਪੈਕਟਰਾਂ ਵਲੋਂ ਕੀਤੀ ਜਾਂਦੀ ਹੈ। ਮੇਰੇ ਵਲੋਂ ਤਾਂ ਅਚਾਨਕ ਹੋਣੀ ਚਾਹੀਦੀ ਹੈ ਤਾਂ ਜੋ ਸਹੀ ਪੋਜ਼ੀਸ਼ਨ ਪਤਾ ਲਗ ਸਕੇ । ਵੈਸੇ ਸ੍ਰੀ ਜਗਜੀਤ ਸਿੰਘ, ਗਿਜ਼ਾਈ ਇਨਸਪੈਕਟਰ ਨੂੰ 24 ਅਗਸਤ, 1976 ਨੂੰ ਹੁਸ਼ਿਆਰਪੁਰ ਵਿਖੇ ਇਸ ਸੰਸਥਾ ਵਲੋਂ ਚਲਾਏ ਜਾ ਰਹੇ ਸੈਂਟਰਾਂ ਦਾ ਨਿਰੀਖਣ ਕਰਨ ਲਈ ਭੇਜ ਦਿਤਾ ਹੈ ਜੀ ।

ਸਹੀ/-
ਜੁਗਿੰਦਰ ਕੌਰ ।

## Number of Chowkidars in the Food and Supplies Department in District Gurdaspur

12. **Comrade Satya Pal Dang :** Will the Minister for Food and Supplies be pleased to state:—

(a) the number of chowkidars in the Food and Supplies Department in Gurdaspur District ;

(b) the number of Chowkidars who are confirmed and the number of those who are not confirmed together with the date of joining in each case ;

[Comrade Satya Pal Dang]

(c) whether these Chowkidars are required to perform any duties during the day time also in addition to their night duty ; if so ; the nature of such duties?

**ਸਰਦਾਰ ਹਰਭਜਨ ਸਿੰਘ** : (ਏ) 27 ।

(ਬੀ) ਸਾਰੇ ਚੌਕੀਦਾਰ "ਵਰਕਚਾਰਜਡ" ਤੌਰ ਤੇ ਕੰਮ ਕਰ ਰਹੇ ਹਨ। ਨੌਕਰੀ ਤੇ ਲੱਗਣ ਦੀ ਮਿਤੀ ਦਾ ਵੇਰਵਾ ਅਨੈਕਸ਼ਰ ਵਿਚ ਦਿੱਤਾ ਗਿਆ ਹੈ।

(ਸੀ) ਰਾਤ ਦੀ ਡਿਊਟੀ ਤੋਂ ਇਲਾਵਾ ਹੋਰ ਕੋਈ ਡਿਊਟੀ ਨਹੀਂ ਲਈ ਜਾਂਦੀ।

**ਅਨੈਕਸ਼ਰ**

**ਜ਼ਿਲ੍ਹੇ ਵਿਚ ਲੱਗੇ ਚੌਕੀਦਾਰਾਂ ਦੀ ਗਿਣਤੀ, ਖੁਰਾਕ ਤੇ ਸਪਲਾਈ ਸਰਕਲ, ਗੁਰਦਾਸਪੁਰ ।**

ਜ਼ਿਲ੍ਹੇ ਵਿਚ ਲੱਗੇ ਚੌਕੀਦਾਰਾਂ ਦੀ ਗਿਣਤੀ .. 127

**ਚੌਕੀਦਾਰਾਂ ਦੀ ਗਿਣਤੀ**

| | ਨਾਉਂ | | ਪੱਕਾ | ਕੱਚਾ | ਹਾਜ਼ਰ ਹੋਣ ਦੀ ਮਿਤੀ |
|---|---|---|---|---|---|
| 1. | ਸ਼੍ਰੀ ਲਾਲ ਚੰਦ | .. | ਹਾਂ | ਹਾਂ | 1 ਫਰਵਰੀ, 1962 |
| 2. | ਸ਼੍ਰੀ ਹਰਦਿੱਤ ਸਿੰਘ | .. | -- | -- | 25 ਸਤੰਬਰ, 1956 |
| 3. | ਸ਼੍ਰੀ ਰਮੇਸ਼ ਚੰਦਰ | .. | — | — | 5 ਨਵੰਬਰ, 1961 |
| 4. | ਸ਼੍ਰੀ ਸ਼ੰਕਰ ਸਿੰਘ | .. | — | — | 27 ਅਗੱਸਤ, 1965 |
| 5. | ਸ਼੍ਰੀ ਸੁਰੈਣ ਸਿੰਘ | .. | — | — | 28 ਮਈ, 1968 |
| 6. | ਸ਼੍ਰੀ ਚਮਨ ਲਾਲ | .. | -- | -- | 22 ਅਗਸਤ, 1968 |
| 7. | ਸ਼੍ਰੀ ਜਗਤਾਰ ਸਿੰਘ | .. | -- | -- | 3 ਜੁਲਾਈ, 1970 |
| 8. | ਸ਼੍ਰੀ ਗੁਲਜ਼ਾਰ ਸਿੰਘ | .. | -- | -- | 14 ਨਵੰਬਰ, 1970 |
| 9. | ਸ਼੍ਰੀ ਦਲਬੀਰ ਸਿੰਘ | .. | — | — | 15 ਦਸੰਬਰ, 1970 |

| | ਨਾਉ | | ਪੱਕਾ | ਕੱਚਾ | ਹਾਜ਼ਰ ਹੋਣ ਦੀ ਮਿਤੀ |
|---|---|---|---|---|---|
| 10. | ਸ੍ਰੀ ਪ੍ਰਕਾਸ਼ ਚੰਦ | .. | — | — | 10 ਜੂਨ, 1971 |
| 11. | ਸ੍ਰੀ ਮੇਜਰ ਸਿੰਘ | .. | — | — | 27 ਸਤੰਬਰ, 1972 |
| 12. | ਸ੍ਰੀ ਬਾਬੂ ਰਾਮ | .. | — | — | 27 ਸਤੰਬਰ, 1972 |
| 13. | ਸ੍ਰੀ ਅਮਰ ਸਿੰਘ | .. | — | — | 29 ਸਤੰਬਰ, 1972 |
| 14. | ਸ੍ਰੀ ਇੰਦਰਜੀਤ | .. | — | — | 13 ਅਗਸਤ, 1976 |
| 15. | ਸ੍ਰੀ ਬਸ਼ੰਬਰ ਦਾਸ | .. | — | — | 16 ਅਗਸਤ, 1976 |
| 16. | ਸ੍ਰੀ ਸੇਵਾ ਸਿੰਘ | .. | — | — | 16 ਅਗਸਤ, 1976 |
| 17. | ਸ੍ਰੀ ਤੇਜਾ ਮਸੀਹ | .. | — | — | 17 ਅਗਸਤ, 1976 |
| 18. | ਸ੍ਰੀ ਪੂਰਣ ਚੰਦ | .. | — | — | 20 ਅਗਸਤ, 1976 |
| 19. | ਸ੍ਰੀ ਗੁਰਮੀਤ ਸਿੰਘ | .. | — | — | 7 ਮਈ, 1975 |
| 20. | ਸ੍ਰੀ ਤਰਲੋਕ ਸਿੰਘ | .. | — | — | 7 ਫਰਵਰੀ, 1976 |
| 21. | ਸ੍ਰੀ ਅਮਰ ਚੰਦ | .. | — | — | 11 ਫਰਵਰੀ, 1976 |
| 22. | ਸ੍ਰੀ ਕੁੰਦਨ ਲਾਲ | .. | — | — | 20 ਫਰਵਰੀ, 1976 |
| 23. | ਸ੍ਰੀ ਰਮੇਸ਼ ਕੁਮਾਰ | .. | — | — | 28 ਅਪ੍ਰੈਲ, 1976 |
| 24. | ਸ੍ਰੀ ਕਰਨੈਲ ਸਿੰਘ | .. | — | — | 1 ਮਈ, 1976 |
| 25. | ਸ੍ਰੀ ਮੋਹਨ ਲਾਲ | .. | — | — | 29 ਮਈ, 1976 |
| 26. | ਸ੍ਰੀ ਰਣਜੀਤ ਸਿੰਘ | .. | — | — | 10 ਜੁਲਾਈ, 1976 |
| 27. | ਸ੍ਰੀ ਸੁਰਤਾ ਸਿੰਘ | .. | — | — | 25 ਸਤੰਬਰ, 1976 |

**ਸ਼ਹਿਰੀ ਸਥਾਨਕ ਸੰਸਥਾਵਾਂ ਦੇ ਕਾਰਜਕਾਰੀ ਅਫਸਰਾਂ ਦੁਆਰਾ ਭ੍ਰਿਸ਼ਟਾਚਾਰੀ ਅਤੇ ਸ਼ਕਤੀ ਦੀ ਕੁਵਰਤੋਂ ਦੇ ਗੰਭੀਰ ਦੋਸ਼ ।**

13. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕਿਸੇ ਵਿਧਾਇਕ ਨੇ ਦਸੰਬਰ, 1976 ਵਿਚ ਡਾਇਰੈਕਟਰ, ਸਥਾਨਕ ਸਰਕਾਰ ਨੂੰ ਬਠਿੰਡਾ ਜ਼ਿਲ੍ਹੇ ਵਿਚ ਸ਼ਹਿਰੀ ਸਥਾਨਕ

[ ਕਾਮਰੇਡ ਸੱਤ ਪਾਲ ਡਾਂਗ ]

ਸੰਸਥਾਵਾਂ ਦੇ ਕੁਝ ਕਾਰਜਕਾਰੀ ਅਫ਼ਸਰਾਂ ਦੁਆਰਾ ਭ੍ਰਿਸ਼ਟਾਚਾਰੀ, ਗਬਨ ਅਤੇ ਸ਼ਕਤੀ ਦੀ ਕੁਵਰਤੋਂ ਦੇ ਗੰਭੀਰ ਦੋਸ਼ਾਂ ਬਾਰੇ ਲਿਖਿਆ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦਾ ਵੇਰਵਾ ਕੀ ਹੈ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ਹੈ?

**ਸਰਦਾਰ ਬਲਵੰਤ ਸਿੰਘ** : 1. ਇਹ ਠੀਕ ਹੈ ਕਿ ਸ੍ਰੀ ਸੱਤ ਪਾਲ ਡਾਂਗ, ਮੈਂਬਰ ਪੰਜਾਬ ਵਿਧਾਨ ਸਭਾ, ਨੇ ਸਰਕਾਰ ਅਤੇ ਡਾਇਰੈਕਟਰ, ਸਥਾਨਕ ਸਰਕਾਰ ਨੂੰ ਸ੍ਰੀ ਸੀਤਾ ਰਾਮ, ਸਾਬਕਾ ਕਾਰਜ ਸਾਧਕ ਅਫ਼ਸਰ, ਨਗਰਪਾਲਕਾ, ਬਰੇਟਾ ਦੇ ਵਿਰੁੱਧ ਕਈ ਸੰਗੀਨ ਇਲਜ਼ਾਮਾਂ ਬਾਰੇ ਲਿਖਿਆ ਸੀ। ਜਿਸ ਵਿਚ ਕਾਰਜ ਸਾਧਕ ਅਫ਼ਸਰ ਦੇ ਵਿਰੁੱਧ ਭ੍ਰਿਸ਼ਟਾਚਾਰ, ਸ਼ਕਤੀਆਂ ਦੀ ਕੁਵਰਤੋਂ, ਗਬਨਾਂ ਅਤੇ ਖੋਖਿਆਂ ਦੇ ਕਿਰਾਏ ਵਸੂਲਣ ਸਬੰਧੀ ਸਰਕਾਰ/ਡਾਇਰੈਕਟਰ, ਸਥਾਨਕ ਸਰਕਾਰ ਵਲੋਂ ਕੀਤੀਆਂ ਹਦਾਇਤਾਂ ਦੀ ਉਲੰਘਣਾ ਕਰਨ ਬਾਰੇ ਦੋਸ਼ ਲਾਏ ਗਏ ਸਨ।

2. ਦੋਸ਼ਾਂ ਦਾ ਵੇਰਵਾ ਨਾਲ ਨੱਥੀ ਕੀਤਾ ਜਾਂਦਾ ਹੈ।

3. ਇਸ ਸਬੰਧੀ ਚੌਕਸੀ ਵਿਭਾਗ ਵਲੋਂ ਪੜਤਾਲ ਕੀਤੀ ਜਾ ਰਹੀ ਹੈ ਅਤੇ ਕੁਝ ਪ੍ਰਗਤੀ ਵੀ ਹੋਈ ਹੈ।

**ਸ੍ਰੀ ਸੀਤਾ ਰਾਮ, ਸਾਬਕਾ ਕਾਰਜ ਸਾਧਕ ਅਫ਼ਸਰ, ਨਗਰਪਾਲਕਾ, ਬਰੇਟਾ ਵਿਰੁੱਧ ਲਾਏ ਗਏ ਦੋਸ਼ਾਂ ਦਾ ਵੇਰਵਾ।**

1. ਸ੍ਰੀ ਹਰਮੇਸ਼ ਸਿੰਗਲਾ ਪੁੱਤਰ ਸ੍ਰੀ ਕਰਮ ਚੰਦ, ਪੱਤਰਕਾਰ ਬਰੇਟਾ ਮੰਡੀ ਨੇ ਕਾਰਜ ਸਾਧਕ ਅਫ਼ਸਰ, ਨਗਰਪਾਲਕਾ, ਬਰੇਟਾ ਨੂੰ ਮਿਤੀ 25/26-5-1976 ਨੂੰ ਮਈ, 1976 ਦੇ ਆਖਰੀ ਹਫ਼ਤੇ ਪਸ਼ੂਆਂ ਦੀ ਮੰਡੀ ਲੱਗਣ ਸਮੇਂ ਚੁੰਗੀ ਕਲਰਕ ਦੀ ਆਸਾਮੀ ਲਈ ਪ੍ਰਤੀ ਬੇਨਤੀ ਕੀਤੀ ਸੀ।

2. ਉਕਤ ਵਿਅਕਤੀ ਦੀ ਤਰ੍ਹਾਂ ਕਈ ਹੋਰ ਵਿਅਕਤੀਆਂ ਨੇ ਵੀ ਚੁੰਗੀ ਕਲੱਰਕ ਦੀ ਆਸਾਮੀ ਲਈ ਪ੍ਰਤੀ ਬੇਨਤੀਆਂ ਕੀਤੀਆਂ ਸਨ। ਪਰ ਅਸਲ ਵਿਚ ਉਨ੍ਹਾਂ ਵਿਚੋਂ ਕੋਈ ਵੀ ਵਿਅਕਤੀ ਨਗਰਪਾਲਕਾ ਬਰੇਟਾ, ਵਿਖੇ ਨਿਯੁਕਤ ਨਹੀਂ ਕੀਤਾ ਗਿਆ ਬਲਕਿ ਕੁਝ ਪੱਕੇ ਚੁੰਗੀ ਕਲੱਰਕਾਂ ਕੋਲੋਂ ਹੀ ਉਕਤ ਪਸ਼ੂਆਂ ਦੀ ਮੰਡੀ ਲੱਗਣ ਸਮੇਂ ਰਸੀਦਾਂ ਕੱਟਣ ਦਾ ਕੰਮ ਕਰਵਾਇਆ ਗਿਆ।

3. ਪਸ਼ੂਆਂ ਦੀ ਮੰਡੀ ਖ਼ਤਮ ਹੋਣ ਤੇ ਸਬੰਧਤ ਕਾਰਜ ਸਾਧਕ ਅਫ਼ਸਰ ਵਲੋਂ ਰਿਕਾਰਡ ਵਿਚ ਉਕਤ ਬਿਨੈਕਾਰਾਂ ਦੀਆਂ ਹਾਜ਼ਰੀਆਂ ਦਿਖਾ ਦਿੱਤੀਆਂ ਗਈਆਂ ਅਤੇ ਬਿਨੈਕਾਰਾਂ ਤੋਂ ਹਰੇਕ ਦੇ ਨਾਂ ਤੇ ਤਿੰਨ ਦਿਨ ਕੰਮ ਕਰਨ ਵਜੋਂ 30 ਰੁਪਏ ਦੇ ਹਿਸਾਬ ਨਾਲ ਬਿਲ ਤਿਆਰ ਕਰਕੇ ਪੈਸਾ ਕਢਵਾ ਲਿਆ।

4. ਕਾਰਜ ਸਾਧਕ ਅਫ਼ਸਰ ਨੇ ਕੁਝ ਬਿਨੈਕਾਰਾਂ ਨਾਲ ਮਿਲਕੇ ਉਨ੍ਹਾਂ ਨੂੰ ਘੱਟ ਪੈਸਿਆਂ ਦੀ ਅਦਾਇਗੀ ਕੀਤੀ ਅਤੇ ਉਨ੍ਹਾਂ ਕੋਲੋਂ ਪੂਰੀ ਰਕਮ ਵਸੂਲਣ ਦੇ ਦਸਖਤ ਲਏ ਪਰ ਸ੍ਰੀ ਹਰਮੇਸ਼ ਚੰਦ ਸਿੰਗਲਾ ਨੇ ਕੋਈ ਵੀ ਰਕਮ ਪ੍ਰਾਪਤ ਨਹੀਂ ਕੀਤੀ।

5. ਜਿਨ੍ਹਾਂ ਵਿਅਕਤੀਆਂ ਨੇ ਉਕਤ ਆਸਾਮੀਆਂ ਲਈ ਅਰਜ਼ੀਆਂ ਦਿੱਤੀਆਂ ਸਨ, ਅਤੇ ਜਿਨ੍ਹਾਂ ਦੀ ਹਾਜ਼ਰੀ ਰਿਕਾਰਡ ਵਿਚ ਦਿਖਾਈ ਗਈ ਸੀ, ਉਨ੍ਹਾਂ ਨੂੰ ਕੋਈ ਨਿਯੁਕਤੀ ਪੱਤਰ ਜਾਰੀ ਨਹੀਂ ਕੀਤੇ ਗਏ। ਉਨ੍ਹਾਂ ਚੁੰਗੀ ਦੀ ਫੀਸ ਇੱਕਠੀ ਕਰਨ ਲਈ ਨਗਰਪਾਲਕਾ, ਬਰੇਟਾ ਤੋਂ ਕੋਈ ਰਿਕਾਰਡ ਪ੍ਰਾਪਤ ਨਹੀਂ ਕੀਤਾ ਤੇ ਨਾ ਹੀ ਉਨ੍ਹਾਂ ਨੇ ਆਪਣੇ ਹੱਥਾਂ ਨਾਲ ਕੋਈ ਰਸੀਦ ਕੱਟੀ ਸੀ। ਹਾਜ਼ਰੀ ਰਜਿਸਟਰ ਵਿਚ

ਹਾਜ਼ਰੀ ਵੀ ਉਨ੍ਹਾਂ ਆਪਣੇ ਹੱਥਾਂ ਨਾਲ ਨਹੀਂ ਸੀ ਲਾਈ, ਜਦੋਂ ਕਿ ਇਹ ਸਾਰੇ ਬਿਨੈਕਾਰ ਦਸਵੀਂ ਪਾਸ ਸਨ ।

6. ਕਾਰਜ ਸਾਧਕ ਅਫ਼ਸਰ ਨੇ ਸ੍ਰੀ ਹਰਮੇਸ਼ ਚੰਦਰ ਦਾ ਮੂੰਹ ਬੰਦ ਕਰਨ ਲਈ ਉਸ ਦੀ ਹਾਜ਼ਰੀ ਲਗਾ ਦਿਤੀ ਅਤੇ ਉਸ ਨੂੰ ਅਦਾਇਗੀ ਕਰਨ ਲਈ 30 ਰੁਪਏ ਦਾ ਬਿਲ ਤਿਆਰ ਕਰ ਦਿੱਤਾ ਤਾਂ ਜੋ ਉਹ ਪੜਤਾਲੀਆ ਅਫ਼ਸਰ ਦੇ ਸਾਹਮਣੇ ਕਾਰਜ ਸਾਧਕ ਅਫਸਰ ਦੇ ਖਿਲਾਫ ਹਾਜ਼ਰ ਨਾ ਹੋਵੇ ਅਤੇ ਉਸ ਦੇ ਖਿਲਾਫ ਕੋਈ ਖ਼ਬਰ ਨਾ ਭੇਜੇ ।

7. ਕਾਰਜ ਸਾਧਕ ਅਫ਼ਸਰ ਵੱਲੋਂ ਪੰਜਾਬ ਸਰਕਾਰ ਦੇ ਪੱਤਰ ਨੰ: 3(33)-3ਸੀ1-70/ ਮਿਤੀ 13 ਮਾਰਚ, 1970 ਜਿਸ ਵਿਚ ਹਰ ਤਿੰਨ ਸਾਲ ਬਾਅਦ 30 ਪ੍ਰਤੀਸ਼ਤ ਦੇ ਹਿਸਾਬ ਨਾਲ ਕਿਰਾਇਆ ਵਧਾਉਣ ਸਬੰਧੀ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ, ਦੀ ਉਲੰਘਣਾ ਕੀਤੀ ਗਈ ਅਤੇ ਕਾਰਜ ਸਾਧਕ ਅਫ਼ਸਰ (ਜਦੋਂ ਕਿ ਉਹ ਸਕੱਤਰ ਸੀ) ਨੇ ਸਟੇਟ ਬੈਂਕ ਦੇ ਏਰੀਆ ਵਿਚ ਮੈਸਰਜ਼ ਭਾਊ ਲਾਲ ਮਨੋਹਰ ਲਾਲ ਦੇ ਸਾਹਮਣੇ ਮਾਰਕੀਟ ਦੇ ਪੱਕੇ ਫਰਸ਼ ਤੇ ਇਕ ਪਲਾਟ ਬਿਨਾਂ ਬੋਲੀ ਤੋਂ ਦੇ ਦਿੱਤਾ ।

8. ਸਟਾਲਾਂ ਦਾ ਕਿਰਾਇਆ 30 ਪ੍ਰਤੀਸ਼ਤ ਤੋਂ 1400 ਪ੍ਰਤੀਸ਼ਤ ਤੱਕ ਦੇ ਵੱਖ ਵੱਖ ਦਰਾਂ ਦੇ ਹਿਸਾਬ ਨਾਲ ਆਪਣੀ ਮਰਜ਼ੀ ਨਾਲ ਵਧਾ ਦਿਤਾ ਗਿਆ । ਕਈ ਸਟਾਲਾਂ ਦਾ ਕਿਰਾਇਆ ਦੋ ਸਾਲਾਂ ਮਗਰੋਂ, ਕਈਆਂ ਦਾ ਤਿੰਨਾਂ ਸਾਲਾਂ ਮਗਰੋਂ ਤੇ ਕਈ ਵਿਸ਼ੇਸ਼ ਕਿਰਾਏਦਾਰਾਂ ਨੂੰ ਰਿਆਇਤ ਦੇਣ ਲਈ ਬਿਲਕੁਲ ਨਹੀਂ ਸੀ ਵਧਾਇਆ ਗਿਆ । ਮਿਸਾਲ ਦੇ ਤੌਰ ਤੇ ਚੁੰਗੀ ਇਨਸਪੈਕਟਰ, ਸ੍ਰੀ ਮੇਘ ਰਾਜ ਨੇ ਆਪਣੇ ਪਿਤਾ ਦੇ ਨਾਮ ਤੇ ਇਕ ਚੰਗੇ ਦਰੇ ਤੇ ਇਕ ਸਟਾਲ ਲੈ ਰੱਖੀ ਹੈ । ਉਨ੍ਹਾਂ ਇਸ ਦੀਆਂ ਦੋ ਸਟਾਲਾਂ ਬਣਾ ਕੇ ਅੱਗੇ ਕਿਰਾਏ ਤੇ ਦੇ ਰੱਖੀਆਂ ਹਨ । ਉਸ ਦੁਆਰਾ ਇਹ ਪਲਾਟ ਲਏ ਨੂੰ ਤਿੰਨ ਸਾਲ ਹੋ ਗਏ ਹਨ ਪਰ ਇਸ ਦਾ ਕੋਈ ਕਿਰਾਇਆ ਨਹੀਂ ਵਧਾਇਆ ਗਿਆ ।

9. ਨਗਰਪਾਲਕਾ ਬਰੇਟਾ ਵਿਚ ਸਮੇਂ ਸਿਰ ਕਿਰਾਇਆ ਨਾ ਦੇਣ ਵਾਲੇ ਕਿਰਾਏਦਾਰਾਂ ਪਾਸੋਂ 36 ਪ੍ਰਤੀਸ਼ਤ ਦੇ ਹਿਸਾਬ ਨਾਲ ਜੁਰਮਾਨਾ ਵਸੂਲ ਕੀਤਾ ਜਾਂਦਾ ਹੈ । ਪਰੰਤੂ ਕਾਰਜ ਸਾਧਕ ਅਫ਼ਸਰ ਵੱਲੋਂ ਲੇਟ ਫੀਸ ਲੈਣ ਲਈ ਵੱਖ ਵੱਖ ਕੇਸਾਂ ਵਿਚ ਵੱਖ ਵੱਖ ਦਰ ਅਪਣਾਏ ਗਏ ਹਨ । ਉਦਾਹਰਣ ਵਜੋਂ ਸ੍ਰੀ ਧਨੀ ਰਾਮ ਸਟਾਲ ਵਾਲੇ ਤੋਂ ਕੋਈ ਲੇਟ ਫੀਸ ਵਸੂਲ ਨਹੀਂ ਕੀਤੀ ਗਈ ।

10. ਪਿਛਲੇ ਸਾਲ ਦੇਸੀ ਸ਼ਰਾਬ ਦੀ ਜਗਾਤ ਦੀ ਚੋਰੀ ਕੀਤੀ ਗਈ ਸੀ । ਇਸ ਤੱਥ ਸਬੰਧੀ ਰਿਕਾਰਡ ਤੋਂ ਪਤਾ ਲਗ ਸਕਦਾ ਹੈ । ਪਰੰਤੂ ਇਸ ਸਿਲਸਿਲੇ ਵਿਚ ਕਾਰਜ ਸਾਧਕ ਅਫ਼ਸਰ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ ।

11. ਬਹੁਤ ਸਾਰੇ ਕਿਰਾਏਦਾਰਾਂ ਨੇ ਆਪਣੀਆਂ ਦੁਕਾਨਾਂ ਦੇ ਸਾਹਮਣੇ ਜ਼ਮੀਨ ਅੱਗੇ ਕਿਰਾਏ ਤੇ ਦਿੱਤੀ ਹੋਈ ਹੈ ਪਰੰਤੂ ਇਸ ਬਾਰੇ ਕਾਰਜ ਸਾਧਕ ਅਫਸਰ ਵੱਲੋਂ ਕੋਈ ਕਾਰਵਾਈ ਨਹੀਂ ਕੀਤੀ ਗਈ । ਕਿਉਂਕਿ ਉਹ ਸਟਾਲ ਵਾਲਿਆਂ ਨਾਲ ਮਿਲੀ ਭਗਤ ਰੱਖਦੇ ਹਨ । ਸਟਾਲਾਂ ਨੂੰ ਅੱਗੇ ਕਿਰਾਏ ਤੇ ਦੇਣ ਦਾ ਇਕ ਆਮ ਰਿਵਾਜ ਹੀ ਬਣ ਗਿਆ ਹੈ ।

12. ਮਿਤੀ 12 ਮਈ, 1976 ਨੂੰ ਸਟਾਲ ਵਾਲਿਆਂ ਨੂੰ ਇਕ ਨੋਟਿਸ ਜਾਰੀ ਕੀਤਾ ਗਿਆ ਸੀ ਕਿ ਉਹ 15 ਦਿਨਾਂ ਦੇ ਅੰਦਰ ਅੰਦਰ ਕਿਰਾਇਆ ਜਮ੍ਹਾਂ ਕਰਵਾ ਦੇਣ, ਨਹੀਂ ਤਾਂ ਉਨ੍ਹਾਂ ਦੇ ਖਿਲਾਫ ਕਾਨੂੰਨੀ ਚਾਰਾਜੋਈ ਕੀਤੀ ਜਾਵੇਗੀ । ਇਸ ਨੋਟਿਸ ਦੀ ਮਿਆਦ ਮਿਤੀ 27 ਮਈ, 1976 ਨੂੰ ਖਤਮ ਹੋ ਗਈ ਸੀ ਪਰੰਤੂ ਕਾਰਜ ਸਾਧਕ ਅਫ਼ਸਰ ਨੇ ਮਿਤੀ 24 ਮਈ, 1976 ਨੂੰ ਇਕ ਹੋਰ ਨੋਟਿਸ ਜਾਰੀ ਕੀਤਾ ਕਿ ਉਹ ਮਿਤੀ 22 ਮਈ, 1976 ਤੋਂ ਬੇਦਖਲ ਸਮਝੇ ਜਾਣਗੇ ।

[ ਵਿੱਤ ਮੰਤਰੀ ]

13. ਸਰਕਾਰ ਵੱਲੋਂ ਸਮੇਂ ਸਮੇਂ ਤੇ ਕਿਰਾਏ ਵਧਾਉਣ ਸਬੰਧੀ ਜਾਰੀ ਕੀਤੀਆਂ ਹਦਾਇਤਾਂ ਤੇ ਰੋਕ ਹੁਕਮ ਜਾਰੀ ਕੀਤੇ ਗਏ ਪਰ ਕਾਰਜ ਸਾਧਕ ਅਫ਼ਸਰ ਨੇ ਇਨ੍ਹਾਂ ਰੋਕ ਹੁਕਮਾਂ ਦੀ ਪਾਲਣਾ ਨਹੀਂ ਕੀਤੀ। ਸਗੋਂ ਉਸ ਨੇ ਸਟਾਲ ਵਾਲਿਆਂ ਨੂੰ ਆਪਾਤਕਾਲ ਦੀ ਆੜ ਵਿਚ ਧਮਕਾਉਣਾ ਸ਼ੁਰੂ ਕਰ ਦਿੱਤਾ ਤੇ ਕਿਹਾ ਕਿ ਜਾਂ ਤਾਂ ਉਹ ਵਧਾਏ ਹੋਏ ਕਿਰਾਏ ਜਮ੍ਹਾਂ ਕਰਵਾ ਦੇਣ ਨਹੀਂ ਤਾਂ ਉਨ੍ਹਾਂ ਨੂੰ ਅੰਦਰ ਕਰਵਾ ਦਿੱਤਾ ਜਾਵੇਗਾ।

14. ਕਾਰਜ ਸਾਧਕ ਅਫ਼ਸਰ ਨੇ ਆਪਣੀ ਵਿਆਹੁਤਾ ਲੜਕੀ ਦੇ ਨਾਂ ਤੇ ਦੋ ਤਿੰਨ ਸਾਲ ਤੋਂ ਬੀਮੇ ਦੀ ਏਜੰਸੀ ਲਈ ਹੋਈ ਹੈ। ਕਾਰਜਸਾਧਕ ਅਫ਼ਸਰ ਵੱਲੋਂ ਇਹ ਕੰਮ ਆਪਣੀ ਲੜਕੀ ਦੇ ਨਾਂ ਤੇ ਆਪ ਕੀਤਾ ਜਾ ਰਿਹਾ ਹੈ। ਉਦਾਹਰਣ ਵਜੋਂ ਉਹ ਪਰਪੋਜ਼ਲ ਫਾਰਮ ਆਪ ਭਰਦੇ ਹਨ ਅਤੇ ਆਪਣੇ ਦਫਤਰੀ ਰਸੂਖ ਦੇ ਅਧੀਨ ਲੋਕਾਂ ਅਤੇ ਨਗਰਪਾਲਕਾ ਦੇ ਕਰਮਚਾਰੀਆਂ ਦਾ ਬੀਮਾ ਕਰ ਰਹੇ ਹਨ। ਮਿਸਾਲ ਵਜੋਂ ਉਨ੍ਹਾਂ ਨੇ ਕਈ ਨਗਰਪਾਲਕਾ ਦੇ ਕਰਮਚਾਰੀਆਂ ਦਾ ਆਪਣੀ ਲੜਕੀ ਰਾਹੀਂ ਬੀਮਾ ਕਰਵਾਇਆ ਹੈ। ਨਗਰਪਾਲਕਾ ਦੇ ਕਰਮਚਾਰੀ ਬੈਂਕ ਵਿਚ ਚੈਕ ਜਮ੍ਹਾਂ ਕਰਾਉਂਦੇ ਹਨ ਅਤੇ ਨਵੇਂ ਕੇਸ ਸ੍ਰੀ ਛੱਜੂ ਰਾਮ ਕਲਰਕ ਅਤੇ ਸ੍ਰੀ ਸੁਰਜੀਤ ਸਿੰਘ ਸੇਵਾਦਾਰ ਵੱਲੋਂ ਲਏ ਜਾਂਦੇ ਹਨ।

---

**ਰਾਜ ਵਿਚ ਹਵਾਲਾਤਾਂ ਵਿੱਚ ਕੰਬਲ ਅਤੇ ਚਟਾਈਆਂ ਸਪਲਾਈ ਕਰਨਾ।**

58. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਨਿਯਮਾਂ ਅਨੁਸਾਰ ਰਾਜ ਦੇ ਥਾਣਿਆਂ ਦੀਆਂ ਹਵਾਲਾਤਾਂ ਵਿਚ ਕੰਬਲ ਅਤੇ ਚਟਾਈਆਂ ਕਿੰਨੇ ਸਮੇਂ ਬਾਦ ਸਪਲਾਈ ਕੀਤੀਆਂ ਜਾਂਦੀਆਂ ਹਨ ;

(ਅ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਵਾਲਾਤਾਂ ਵਿਚ ਪਿਛਲੀ-ਵਾਰ ਕੰਬਲ ਅਤੇ ਚਟਾਈਆਂ ਕਿਸ ਤਰੀਕ (ਤਰੀਕਾਂ) ਨੂੰ ਸਪਲਾਈ ਕੀਤੀਆਂ ਗਈਆਂ ਸਨ ;

(ੲ) ਰਾਜ ਵਿਚ ਉਨ੍ਹਾਂ ਹਵਾਲਾਤਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਵਿਚ ਇਸ ਸਮੇਂ ਕੰਬਲ ਅਤੇ ਚਟਾਈਆਂ ਉਪਲੱਬਧ ਹਨ ਅਤੇ ਉਨ੍ਹਾਂ ਦੇ ਨਾਂ ਕੀ ਕੀ ਹਨ ਜਿਥੇ ਇਹ ਉਪਲੱਬਧ ਨਹੀਂ ਹਨ ਅਤੇ ਇਹ ਲਗਭਗ ਕਿਤਨੇ ਸਮੇਂ ਤੱਕ ਸਪਲਾਈ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਿਯਮਾਂ ਅਨੁਸਾਰ ਥਾਣਿਆਂ ਦੀਆਂ ਹਵਾਲਾਤਾਂ ਵਿਚ ਕੰਬਲ ਅਤੇ ਚਟਾਈਆਂ ਸਪਲਾਈ ਕਰਨ ਲਈ ਕੋਈ ਸਮਾਂ ਨਿਯਤ ਨਹੀਂ। ਜ਼ਰੂਰਤ ਅਨੁਸਾਰ ਸਪਲਾਈ ਕੀਤੀਆਂ ਜਾਂਦੀਆਂ ਹਨ।

(ਅ) ਜ਼ਿਲ੍ਹਾ ਹੁਸ਼ਿਆਰਪੁਰ ਦੀਆਂ ਸਾਰੀਆਂ ਹਵਾਲਾਤਾਂ ਸਿਵਾਏ ਪੁਲਿਸ ਥਾਣਾ ਤਲਵਾੜਾ ਵਿਚ ਕੰਬਲ ਤੇ ਚਟਾਈਆਂ ਪਿਛਲੀ ਵਾਰ ਸਾਲ 1974 ਵਿਚ ਸਪਲਾਈ ਕੀਤੀਆਂ ਗਈਆਂ ਸਨ। ਪੁਲਿਸ ਥਾਣਾ, ਤਲਵਾੜਾ ਇਸ ਤੋਂ ਮਗਰੋਂ 1 ਜਨਵਰੀ, 1976 ਤੋਂ ਹੋਂਦ ਵਿਚ ਆਇਆ। ਇਸ ਥਾਣੇ ਲਈ ਡੀ. ਸੀ. ਹੁਸ਼ਿਆਰਪੁਰ ਨੇ ਇਨਡੈਂਟ ਕੀਤਾ ਹੋਇਆ ਹੈ।

(ੲ) ਰਾਜ ਵਿਚ ਉਨ੍ਹਾਂ ਹਵਾਲਾਤਾਂ ਦੇ ਨਾਂ ਜਿਨ੍ਹਾਂ ਵਿਚ ਇਸ ਸਮੇਂ ਕੰਬਲ ਤੇ ਚਟਾਈਆਂ ਉਪਲਬਧ ਹਨ, ਅਨੁਲਗ 'ੳ' ਤੇ ਦਰਜ ਹਨ। ਉਨ੍ਹਾਂ ਹਵਾਲਾਤਾਂ ਦੇ ਨਾਂ ਜਿਥੇ ਇਸ ਵੇਲੇ ਸਿਰਫ

ਕੰਬਲ ਉਪਲਭਧ ਹਨ, ਅਨੁਲਗ 'ਅ' ਵਿਚ ਦਰਜ ਹਨ। ਜਿਨ੍ਹਾਂ ਹਵਾਲਾਤਾਂ ਵਿਚ ਕੰਬਲ ਅਤੇ ਚਟਾਈਆਂ ਦੋਨੋਂ ਉਪਲਭਧ ਨਹੀਂ ਹਨ, ਦੇ ਨਾਂ ਅਨੁਲਗ 'ੲ' ਵਿਚ ਦਰਜ ਹਨ। ਯਤਨ ਕੀਤਾ ਜਾ ਰਿਹਾ ਹੈ ਤਾਂ ਜੋ ਛੇਤੀ ਹੀ ਇਹ ਸਪਲਾਈ ਮੌਸੂਲ ਹੋਵੇ ਤੇ ਥਾਣਿਆਂ ਨੂੰ ਤਕਸੀਮ ਕੀਤੀ ਜਾਵੇ।

ਅਨੁਲਗ 'ੳ'

ਹਵਾਲਾਤਾਂ ਦੇ ਨਾਂ ਜਿਨ੍ਹਾਂ ਵਿਚ ਇਸ ਸਮੇਂ ਕੰਬਲ ਅਤੇ ਚਟਾਈਆਂ ਉਪਲਬਧ ਹਨ।

| ਜ਼ਿਲ੍ਹਾ | ਹਵਾਲਾਤ ਦਾ ਨਾਂ |
|---|---|
| ਕਪੂਰਥਲਾ | ਪੁਲਿਸ ਲਾਕ-ਅੱਪ, ਢਿਲਵਾਂ |
| ਅੰਮ੍ਰਿਤਸਰ | ਜ਼ਿਲ੍ਹੇ ਦੀਆਂ ਸਾਰੀਆਂ ਪੁਲਿਸ ਹਵਾਲਾਤਾਂ |
| ਜਲੰਧਰ | ਪੁਲਿਸ ਲਾਕ-ਅੱਪ, ਭੋਗਪੁਰ |
| | ਪੁਲਿਸ ਲਾਕ-ਅੱਪ, ਆਦਮਪੁਰ |
| | ਪੁਲਿਸ ਲਾਕ-ਅੱਪ, ਬੰਗਾ |
| | ਪੁਲਿਸ ਲਾਕ-ਅੱਪ, ਕਰਤਾਰ ਪੁਰ |
| | ਪੁਲਿਸ ਲਾਕ-ਅੱਪ, ਸ਼ਾਹਕੋਟ |
| | ਪੁਲਿਸ ਲਾਕ-ਅੱਪ, ਫਿਲੌਰ |
| | ਪੁਲਿਸ ਲਾਕ-ਅੱਪ, ਜਲੰਧਰ ਛਾਉਣੀ |
| | ਪੁਲਿਸ ਲਾਕ-ਅੱਪ, ਸਦਰ ਜਲੰਧਰ |
| ਗੁਰਦਾਸਪੁਰ | ਪੁਲਿਸ ਲਾਕ-ਅੱਪ, ਦੀਨਾ ਨਗਰ |
| | ਪੁਲਿਸ ਲਾਕ-ਅੱਪ, ਸ੍ਰੀ ਹਰਗੋਬਿੰਦ ਪੁਰ |
| | ਪੁਲਿਸ ਲਾਕ-ਅੱਪ, ਨਰੋਟ ਜੈਮਲ ਸਿੰਘ |
| | ਪੁਲਿਸ ਲਾਕ-ਅੱਪ, ਧਾਰ-ਕਲਾਂ |
| | ਪੁਲਿਸ ਲਾਕ-ਅੱਪ, ਕਲਾਨੌਰ |
| | ਪੁਲਿਸ ਲਾਕ-ਅੱਪ, ਡੇਰਾ ਬਾਬਾ ਨਾਨਕ |
| | ਪੁਲਿਸ ਲਾਕ-ਅੱਪ, ਫਤੇਹ ਗੜ੍ਹ ਚੂੜੀਆਂ |
| | ਪੁਲਿਸ ਲਾਕ-ਅੱਪ, ਕਾਨ੍ਹੂੰਵਾਨ |
| ਸੰਗਰੂਰ | ਪੁਲਿਸ ਲਾਕ-ਅੱਪ, ਕੋਤਵਾਲੀ ਸੰਗਰੂਰ |
| | ਪੁਲਿਸ ਲਾਕ-ਅੱਪ, ਧੂਰੀ |
| | ਪੁਲਿਸ ਲਾਕ-ਅੱਪ, ਸ਼ੇਰਪੁਰ |
| | ਪੁਲਿਸ ਲਾਕ-ਅੱਪ, ਮਲੇਰ ਕੋਟਲਾ |
| | ਪੁਲਿਸ ਲਾਕ-ਅੱਪ, ਬਰਨਾਲਾ |
| | ਪੁਲਿਸ ਲਾਕ-ਅੱਪ, ਮਾਹਲ ਕਲਾਂ |

[ਮੁੱਖ ਮੰਤਰੀ]

| 1 | 2 |
|---|---|
| | ਪੁਲਿਸ ਲਾਕ-ਅੱਪ, ਸੇਹਣਾ |
| | ਪੁਲਿਸ ਲਾਕ-ਅੱਪ, ਭਦੌੜ |
| | ਪੁਲਿਸ ਲਾਕ-ਅੱਪ, ਧਨੌਲਾ |
| | ਪੁਲਿਸ ਲਾਕ-ਅੱਪ, ਲੌਂਗੋਵਾਲ |
| | ਪੁਲਿਸ ਲਾਕ-ਅੱਪ, ਸੁਨਾਮ |
| | ਪੁਲਿਸ ਲਾਕ-ਅੱਪ, ਦਿੜਬਾ |
| | ਪੁਲਿਸ ਲਾਕ-ਅੱਪ, ਮੂਨਕ |
| | ਪੁਲਿਸ ਲਾਕ-ਅੱਪ, ਭਵਾਨੀ ਗੜ੍ਹ |
| | ਪੁਲਿਸ ਲਾਕ-ਅੱਪ, ਤੱਪਾ ਮੰਡੀ |
| | ਪੁਲਿਸ ਲਾਕ-ਅੱਪ, ਲਹਿਰਾ |
| ਬਠਿੰਡਾ | ਜ਼ਿਲ੍ਹੇ ਦੀਆਂ ਸਾਰੀਆਂ ਪੁਲਿਸ ਹਵਾਲਾਤਾਂ |
| ਰੂਪ ਨਗਰ | ,, ,, |
| ਫਿਰੋਜ਼ਪੁਰ | ,, ,, |
| ਫਰੀਦਕੋਟ | ,, ,, |
| ਹੁਸ਼ਿਆਰਪੁਰ | ਪੁਲਿਸ ਲਾਕ-ਅੱਪ, ਸਦਰ ਹੁਸ਼ਿਆਰਪੁਰ |
| | ਪੁਲਿਸ ਲਾਕ-ਅੱਪ, ਹਰਿਆਣਾ |
| | ਪੁਲਿਸ ਲਾਕ-ਅੱਪ, ਦਸੂਹਾ |
| | ਪੁਲਿਸ ਲਾਕ-ਅੱਪ, ਟਾਂਡਾ |
| | ਪੁਲਿਸ ਲਾਕ-ਅੱਪ, ਮੁਕੇਰੀਆਂ |
| | ਪੁਲਿਸ ਲਾਕ ਅੱਪ, ਹਾਜੀਪੁਰ |
| | ਪੁਲਿਸ ਲਾਕ ਅੱਪ, ਗੜ੍ਹ ਸ਼ੰਕਰ |
| | ਪੁਲਿਸ ਲਾਕ-ਅੱਪ, ਮਾਹਲਪੁਰ |
| | ਪੁਲਿਸ ਲਾਕ-ਅੱਪ, ਬਲਾਚੌਰ |
| ਲੁਧਿਆਣਾ | ਪੁਲਿਸ ਲਾਕ-ਅੱਪ, ਡਵੀਜ਼ਨ ਨੰ: 1 |
| | ਪੁਲਿਸ ਲਾਕ-ਅੱਪ, ਸਿਧਵਾਂ ਬੇਟ |
| | ਪੁਲਿਸ ਲਾਕ-ਅੱਪ, ਰਾਏ ਕੋਟ |
| | ਪੁਲਿਸ ਲਾਕ-ਅੱਪ, ਪਾਇਲ |
| | ਪੁਲਿਸ ਲਾਕ-ਅੱਪ, ਸਮਰਾਲਾ |

| 1 | 2 |
|---|---|
| | ਪੁਲਿਸ ਲਾਕ-ਅੱਪ, ਡੇਹਲੋਂ |
| | ਪੁਲਿਕ ਲਾਕ-ਅੱਪ, ਖੁਮਾਣੋਂ |
| | ਪੁਲਿਸ ਲਾਕ-ਅੱਪ, ਸਿਟੀ ਖੰਨਾ |
| | ਪੁਲਿਸ ਲਾਕ-ਅੱਪ, ਸਦਰ ਖੰਨਾ |
| ਪਟਿਆਲਾ | ਪੁਲਿਸ ਲਾਕ-ਅੱਪ, ਅਮਲੋਹ |
| | ਪੁਲਿਸ ਲਾਕ-ਅੱਪ, ਸਰਹਿੰਦ |
| | ਪੁਲਿਸ ਲਾਕ-ਅੱਪ, ਮੂਲੇਪੁਰ |
| | ਪੁਲਿਸ ਲਾਕ-ਅੱਪ, ਘਨੌਰ |
| ਜੀ. ਆਰ. ਪੀ. | ਜੀ. ਆਰ. ਪੀ. ਦੀਆਂ ਸਾਰੀਆਂ ਹਵਾਲਾਤਾਂ |

**ਅਨੁਲਗ 'ਅ'**

ਹਵਾਲਾਤਾਂ ਦੇ ਨਾਂ ਜਿਨ੍ਹਾਂ ਵਿੱਚ ਇਸ ਸਮੇਂ ਕੇਵਲ ਕੰਬਲ ਉਪਲਬਧ ਹਨ ।

| ਜ਼ਿਲ੍ਹਾ | ਹਵਾਲਾਤ ਦਾ ਨਾਂ |
|---|---|
| ਕਪੂਰਥਲਾ | ਪੁਲਿਸ ਲਾਕ-ਅੱਪ, ਸਦਰ ਕਪੂਰਥਲਾ |
| | ਪੁਲਿਸ ਲਾਕ-ਅੱਪ, ਸੁਲਤਾਨਪੁਰ |
| | ਪੁਲਿਸ ਲਾਕ-ਅੱਪ, ਸਦਰ ਫਗਵਾੜਾ |
| | ਪੁਲਿਸ ਲਾਕ-ਅੱਪ, ਭੋਲੱਥ |
| | ਪੁਲਿਸ ਲਾਕ-ਅੱਪ, ਕੁਤਵਾਲੀ ਕਪੂਰਥਲਾ |
| | ਪੁਲਿਸ ਲਾਕ-ਅੱਪ, ਸਿਟੀ ਫਗਵਾੜਾ |
| | ਪੁਲਿਸ ਲਾਕ-ਅੱਪ, ਸੀ.ਆਈ.ਏ./ਕਪੂਰਥਲਾ |
| ਜਲੰਧਰ | ਪੁਲਿਸ ਲਾਕ-ਅੱਪ, ਨਕੋਦਰ |
| | ਪੁਲਿਸ ਲਾਕ-ਅੱਪ, ਨਵਾਂ ਸ਼ਹਿਰ |

[ ਮੁੱਖ ਮੰਤਰੀ ]

| ਜ਼ਿਲ੍ਹਾ | ਹਵਾਲਾਤ ਦਾ ਨਾਂ |
| --- | --- |
| | ਪੁਲਿਸ ਲਾਕ-ਅੱਪ, ਗੁਰਾਇਆਂ |
| | ਪੁਲਿਸ ਲਾਕ-ਅੱਪ, ਨੂਰ ਮਹਿਲ |
| | ਪੁਲਿਸ ਲਾਕ-ਅੱਪ, ਡਵੀਜ਼ਨ ਨੰ: 2, ਜਲੰਧਰ |
| ਗੁਰਦਾਸਪੁਰ | ਪੁਲਿਸ ਲਾਕ-ਅੱਪ, ਸਦਰ ਬਟਾਲਾ |
| | ਪੁਲਿਸ ਲਾਕ-ਅੱਪ, ਸਿਟੀ ਬਟਾਲਾ |
| | ਪੁਲਿਸ ਲਾਕ-ਅੱਪ, ਸਿਟੀ ਪਠਾਨਕੋਟ |
| | ਪੁਲਿਸ ਲਾਕ-ਅੱਪ, ਧਾਰੀਵਾਲ |
| ਸੰਗਰੂਰ | ਪੁਲਿਸ ਲਾਕ-ਅੱਪ, ਅਮਰਗੜ੍ਹ |
| | ਪੁਲਿਸ ਲਾਕ-ਅੱਪ, ਅਹਿਮਦਗੜ੍ਹ |
| | ਪੁਲਿਸ ਲਾਕ-ਅੱਪ, ਸੀ.ਆਈ.ਏ./ਬਹਾਦਰ ਸਿੰਘ ਵਾਲਾ |
| ਲੁਧਿਆਣਾ | ਪੁਲਿਸ ਲਾਕ-ਅੱਪ, ਸਿਵਲ ਲਾਈਨ, ਲੁਧਿਆਣਾ |
| | ਪੁਲਿਸ ਲਾਕ-ਅੱਪ, ਦਾਖਾ |
| | ਪੁਲਿਸ ਲਾਕ-ਅੱਪ, ਮਾਛੀਵਾੜਾ |
| | ਪੁਲਿਸ ਲਾਕ-ਅੱਪ, ਸਾਹਨੇਵਾਲ |
| ਪਟਿਆਲਾ | ਪੁਲਿਸ ਲਾਕ-ਅੱਪ, ਕੁਤਵਾਲੀ ਨਾਭਾ |
| | ਪੁਲਿਸ ਲਾਕ-ਅੱਪ, ਸਦਰ ਨਾਭਾ |
| | ਪੁਲਿਸ ਲਾਕ-ਅੱਪ, ਭਾਦਸੋਂ |
| | ਪੁਲਿਸ ਲਾਕ-ਅੱਪ, ਘੱਗਾ |

## ਅਨੁਲੱਗ 'ੲ'

ਹਵਾਲਾਤਾਂ ਦੇ ਨਾਂ ਜਿਨ੍ਹਾਂ ਵਿੱਚ ਇਸ ਸਮੇਂ ਕੰਬਲ ਅਤੇ ਚਟਾਈਆਂ ਦੋਨੋਂ ਹੀ ਉਪਲਬਧ ਨਹੀਂ ਹਨ

| ਜ਼ਿਲ੍ਹਾ | ਹਵਾਲਾਤ ਦਾ ਨਾਂ |
|---|---|
| ਗੁਰਦਾਸਪੁਰ | ਪੁਲਿਸ ਲਾਕ-ਅੱਪ, ਸਦਰ ਗੁਰਦਾਸਪੁਰ |
| ਪਟਿਆਲਾ | ਪੁਲਿਸ ਲਾਕ-ਅੱਪ, ਕੁਤਵਾਲੀ, ਪਟਿਆਲਾ |
| | ਪੁਲਿਸ ਲਾਕ-ਅੱਪ, ਸਦਰ ਪਟਿਆਲਾ |
| | ਪੁਲਿਸ ਲਾਕ-ਅੱਪ, ਸਿਵਲ ਲਾਈਨ ਪਟਿਆਲਾ |
| | ਪੁਲਿਸ ਲਾਕ-ਅੱਪ, ਸਮਾਣਾ |
| | ਪੁਲਿਸ ਲਾਕ-ਅੱਪ, ਜੁਲਕਾਂ |
| | ਪੁਲਿਸ ਲਾਕ-ਅੱਪ, ਡੇਰਾਬਸੀ |
| | ਪੁਲਿਸ ਲਾਕ-ਅੱਪ, ਬਨੂੜ |
| | ਪੁਲਿਸ ਲਾਕ-ਅੱਪ, ਲਾਲੜੂ |
| | ਪੁਲਿਸ ਲਾਕ-ਅੱਪ, ਰਾਜਪੁਰਾ |
| | ਪੁਲਿਸ ਲਾਕ-ਅੱਪ, ਘੱਸੀ ਪਠਾਣਾ |
| | ਪੁਲਿਸ ਲਾਕ-ਅੱਪ, ਮੰਡੀ ਗੋਬਿੰਦਗੜ੍ਹ |
| ਹੁਸ਼ਿਆਰਪੁਰ | ਪੁਲਿਸ ਲਾਕ-ਅੱਪ, ਤਲਵਾੜਾ |
| ਲੁਧਿਆਣਾ | ਪੁਲਿਸ ਲਾਕ-ਅੱਪ, ਜਗਰਾਉਂ |
| | ਪੁਲਿਸ ਲਾਕ-ਅੱਪ, ਸਦਰ ਲੁਧਿਆਣਾ |

ਬਿਨਾਂ ਨਿਸ਼ਾਨ ਸਵਾਲ ਨੰ: 62

(ਇਸ ਦੇ ਉਤੱਰ ਲਈ ਹੋਰ ਸਮੇਂ ਦੀ ਮੰਗ ਕੀਤੀ ਗਈ)

ਸਭਾ ਦੇ ਸੁਆਲ ਨੰ: 62 ਜੋ ਮਿਤੀ 9 ਜਨਵਰੀ, 1978 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿੱਚ ਕਾਮਰੇਡ ਦਰਸ਼ਨ ਸਿੰਘ ਝਬਾਲ, ਐਮ. ਐਲ. ਏ. ਦੇ ਵਲੋਂ ਦਰਜ ਹੈ, ਜਵਾਬ ਅਜੇ ਤਿਆਰ ਨਹੀਂ ਹੋਇਆ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ।

ਸਹੀ/ . . . ,
ਮਾਲ ਤੇ ਪੁਨਰਵਾਸ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ ।
ਗੇ:ਸ:ਨੰ: 27–ਸਕਤ–1–78 । ਚੰਡੀਗੜ੍ਹ ਮਿਤੀ 7 ਜਨਵਰੀ, 1978।

---

**Comrade Satyapal Dang** : On a point of order about Question Hour, Sir. ਲੋਕ ਸਭਾ ਵਿਚ, ਸਪੀਕਰ ਸਾਹਿਬ, ਕੁਐਸਚਨ ਆਵਰ ਵਿਚ ਸਵਾਲ ਦਾ ਜਵਾਬ ਦੇਣ ਵੇਲੇ ਇਕ ਮਨਿਸਟਰ ਸਾਹਿਬ ਲੇਟ ਆਏ ਸਨ । ਸਪੀਕਰ ਸਾਹਿਬ ਨੇ ਮਨਿਸਟਰ ਸਾਹਿਬ ਦੀ ਐਕਸਪਲੇਨੇਸ਼ਨ ਹਾਊਸ ਦੇ ਵਿਚ ਦਿਵਾਈ ਸੀ । ਤੁਸੀਂ ਵੀ ਖੁਦ ਕਿਹਾ ਸੀ ਕਿ ਜੇਕਰ ਮਨਿਸਟਰ ਸਾਹਿਬ ਨੇ ਲੇਟ ਆਉਣਾ ਸੀ ਤਾਂ ਕਿਸੇ ਹੋਰ ਦੀ ਜ਼ਿੰਮੇਵਾਰੀ ਲਗਾ ਦਿੰਦੇ ।

**ਸ੍ਰੀ ਸਪੀਕਰ** : ਕਈ ਵਾਰ ਹੋ ਜਾਂਦਾ ਹੈ । ਮਨਿਸਟਰ ਸਾਹਿਬ ਨੂੰ ਹੋਰ ਵੀ ਬਹੁਤ ਜ਼ਰੂਰੀ ਕੰਮ ਹੁੰਦੇ ਹਨ । ਇਸ ਲਈ ਮਨਿਸਟਰ ਸਾਹਿਬ ਦਾ ਫਰਜ਼ ਹੈ ਕਿ ਜਦੋਂ ਉਹ ਆਪ ਗੈਰ-ਹਾਜ਼ਰ ਹੋਣ ਤਾਂ ਕਿਸੇ ਹੋਰ ਦੀ ਡਿਊਟੀ ਲਗਾ ਦੇਣ । ਮੇਰਾ ਖਿਆਲ ਹੈ ਕਿ ਇਸ ਨਾਲ ਚੀਮਾ ਸਾਹਿਬ ਸਹਿਮਤ ਹੋਣਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਬੱਚੇ ਸਕੂਲ ਦੇ ਵਿਚ ਲੇਟ ਜਾਂਦੇ ਹਨ ਉਸੇ ਤਰ੍ਹਾਂ ਹੀ ਮਨਿਸਟਰ ਵੀ ਇਸ ਹਾਊਸ ਵਿਚ ਲੇਟ ਆਉਣ, ਇਹ ਠੀਕ ਨਹੀਂ । ਲੋਕ ਸਭਾ ਵਿਚ ਮਨਿਸਟਰ ਸਾਹਿਬ ਨੇ ਖੁਦ ਲੇਟ ਆਉਣ ਕਰਕੇ ਕਿਹਾ ਕਿ I am sorry. ਸਪੀਕਰ ਸਾਹਿਬ, ਜੇ ਮਨਿਸਟਰ ਸਾਹਿਬ, ਵਕਤ ਸਿਰ ਨਾ ਆਉਣ ਤਾਂ ਇਸ ਗਲ ਨੂੰ ਸੀਰੀਅਸਲੀ ਲੈਣਾ ਚਾਹੀਦਾ ਹੈ ।

**ਸ੍ਰੀ ਸਪੀਕਰ** : ਮੈਂ ਅਗੇ ਤੋਂ ਮਨਿਸਟਰ ਸਾਹਿਬ ਨੂੰ ਕਹਿ ਦਿਤਾ ਹੈ ਅਤੇ ਹਦਾਇਤ ਵੀ ਕੀਤੀ ਹੈ । ਮੈਂ ਬੇਨਤੀ ਕਰਾਂਗਾ ਕਿ ਆਇੰਦਾ ਇਹ ਗਲ ਬਿਲਕੁਲ ਨਾ ਹੋਵੇ ।

**ਲੋਕ ਕਾਰਜ ਮੰਤਰੀ** : ਸਪੀਕਰ ਸਾਹਿਬ, ਮੈਂ ਪਬਲਿਕ ਮੀਟਿੰਗ ਅਟੈਂਡ ਕਰਨ ਵਾਸਤੇ ਗਿਆ ਹੋਇਆ ਸੀ । ਉਹ ਇਥੋਂ 50 ਮੀਲ ਦੂਰ ਹੈ। ਰਸਤੇ ਵਿਚ ਆਉਂਦੇ ਵੇਲੇ ਕਾਫ਼ੀ ਤੇਜ਼ ਆਏ ਹਾਂ । ਸਪੀਕਰ ਸਾਹਿਬ, ਮੈਂ ਸਿਰਫ ਇਕ ਮਿੰਟ ਹੀ ਲੇਟ ਪੁਜਾ ਹਾਂ ।

**ਸ੍ਰੀ ਸਪੀਕਰ** : ਕੋਈ ਵੀ ਕਾਰਨ ਹੋਵੇ, ਅਗੇ ਤੋਂ ਵਕਤ ਸਿਰ ਪਹੁੰਚਿਆ ਕਰੋ ਜਾਂ ਕਿਸੇ ਦੀ ਡਿਊਟੀ ਲਗਾ ਦਿਆ ਕਰੋ ।

**ਲੋਕ ਕਾਰਜ ਮੰਤਰੀ** : ਠੀਕ ਹੈ ਜੀ ।

**ਵਿਦਿਆ ਮੰਤਰੀ** : ਸਪੀਕਰ ਸਾਹਿਬ, ਸਾਨੂੰ ਮਿਲਣ ਵਾਲੇ ਬਹੁਤ ਸਾਰੇ ਆਉਂਦੇ ਰਹਿੰਦੇ ਹਨ । ਇਸ ਲਈ ਹਾਊਸ ਦਾ ਸਮਾਂ 9.00 ਵਜੇ ਦੀ ਬਜਾਏ 9.30 ਕਰ ਦਿਤਾ ਜਾਵੇ ਤਾਂ ਠੀਕ ਰਹੇਗਾ ।

**ਸ੍ਰੀ ਸਪੀਕਰ** : ਇਹ ਹਾਊਸ ਦੀ ਮਰਜ਼ੀ ਹੈ। ਜੇਕਰ ਸਾਰੇ ਮੈਂਬਰ ਸਾਹਿਬਾਨ ਸਹਿਮਤ ਹੋਣ ਤਾਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਨੂੰ ਰੈਫਰ ਕਰ ਦਿਆਂਗੇ । ਇਹ ਮੈਟਰ ਪਹਿਲਾਂ ਬਿਜ਼ਨੈਸ ਐਡਵਾਈਜ਼ਰੀ ਕਮੇਟੀ ਪਾਸ ਕਰੇਗੀ ।

**ਡਾਕਟਰ ਕੇਵਲ ਕ੍ਰਿਸ਼ਨ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਦੋ ਤਿੰਨ ਕਾਲ ਅਟੈਨਸ਼ਨ ਮੋਸ਼ਨਾਂ ਦਿਤੀਆਂ ਹਨ । ਮਾਮਲਾ ਬੜਾ ਅਹਿਮ ਹੈ । ਬਰਨਿੰਗ ਟਾਪਿਕ ਹੈ। ਇਹ ਜ਼ੀਰੋ ਆਵਰ ਹੈ ।

**ਸ੍ਰੀ ਸਪੀਕਰ** : There is no Zero Hour. ਤੁਹਾਨੂੰ ਪਤਾ ਹੈ । ਤੁਹਾਡਾ ਆਪਣਾ ਡਿਸੀਜ਼ਨ ਹੈ । ਤੁਸੀਂ ਚੈਂਬਰ ਦੇ ਵਿਚ ਆ ਜਾਣਾ, ਮੈਂ ਤੁਹਾਨੂੰ ਦੱਸ ਦੇਵਾਂਗਾ । I am sorry. I cannot allow.

---

## CALL ATTENTION NOTICSE UNDER RULE 66

(ਕ੍ਰਮ ਨੰ : 7)

1. **ਕਾਮਰੇਡ ਸਰਵਣ ਸਿੰਘ ਚੀਮਾ** :
2. **ਕਾਮਰੇਡ ਦਲੀਪ ਸਿੰਘ ਟਪਿਆਲਾ**

} ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਉਨ੍ਹਾਂ ਨਿਕਾਸੀ, ਘਟੀਆ ਨਿਕਾਸੀ ਅਤੇ ਗੈਰ-ਮੁਮਕਿਨ ਜ਼ਮੀਨਾਂ ਵੱਲ ਜੋ ਹੁਣ ਤਾਈਂ ਕਿਸੇ ਨੂੰ ਪੱਕੀਆਂ ਅਲਾਟ ਨਹੀਂ ਹੋਈਆਂ, ਇਸ ਹਰ ਭਾਂਤ ਦੀ ਜ਼ਮੀਨ ਨੂੰ ਬੇਜ਼ਮੀਨੇ ਲੋਕਾਂ ਨੇ ਆਪਣੀ ਮਿਹਨਤ ਨਾਲ ਪੁਟ ਕੇ ਆਬਾਦ ਕਰ ਲਿਆ ਹੈ। ਜਿੰਨੀਆਂ ਵੀ ਪਹਿਲਾਂ ਸਰਕਾਰਾਂ ਆਈਆਂ ਉਨ੍ਹਾਂ ਨੇ ਇਸ ਵਲ ਕੋਈ ਧਿਆਨ ਨਹੀਂ ਦਿਤਾ। ਇਨ੍ਹਾਂ ਜ਼ਮੀਨਾਂ ਤੇ ਬੈਠੇ ਆਬਾਦਕਾਰਾਂ ਨੂੰ 8 ਗੁਣਾਂ, 20 ਗੁਣਾ, 40 ਗੁਣਾ ਮਾਲੀਏ ਦੀ ਵਸੂਲੀ ਦੇ ਨੋਟਿਸ ਆ ਰਹੇ ਹਨ ਅਤੇ ਇਨ੍ਹਾਂ ਨੂੰ ਮਾਲਕੀ ਹੱਕ ਨਹੀਂ ਦਿਤੇ ਜਾ ਰਹੇ ਹਨ । ਸਰਕਾਰ ਨੂੰ ਮਾਲਕੀ ਹੱਕ ਫ਼ੌਰੀ ਤੌਰ ਤੇ ਦੇਣੇ ਚਾਹੀਦੇ ਹਨ ਅਤੇ ਵਾਧੂ ਪਾਏ ਜਾਣ ਵਾਲੇ ਮਾਲੀਏ ਦੀ ਵਸੂਲੀ ਬੰਦ ਕੀਤੀ ਜਾਵੇ ।

**ਮਾਲ ਮੰਤਰੀ** (ਜੱਥੇਦਾਰ ਜੀਵਨ ਸਿੰਘ ਉਮਰਾਨੰਗਲ) : ਵਾਫਰ ਪੇਂਡੂ ਨਿਕਾਸੀ ਜ਼ਮੀਨ ਦੇ ਕਾਬਜ਼ਾਂ ਨੂੰ ਮਾਲਕੀ ਹਕੂਕ ਦੇਣ ਲਈ ਸਰਕਾਰ ਸਮੇਂ ਸਮੇਂ ਸਿਰ ਦਰਖਾਸਤਾਂ ਮੰਗਦੀ ਰਹੀ ਅਤੇ ਆਖ਼ਰੀ ਵਾਰ ਇਹ ਦਰਖਾਸਤਾਂ ਰਬੀ 1972 ਤੋਂ ਲਗਾਤਾਰ ਕਬਜ਼ਾ ਰੱਖਣ ਵਾਲੇ ਕਾਬਜ਼ਾਂ ਤੋਂ ਪੰਜਾਬ ਸਰਕਾਰ ਦੇ ਪ੍ਰੈਸ ਨੋਟ ਮਿਤੀ 4 ਸਤੰਬਰ, 1974 ਰਾਹੀਂ ਮੰਗੀਆਂ ਗਈਆਂ ਸਨ । ਇਸ ਅਨੁਸਾਰ ਹੇਠ ਲਿਖੀਆਂ ਸ਼ਰਤਾਂ ਨੂੰ ਪੂਰੀਆਂ ਕਰਨ ਵਾਲੇ ਅਨੁਸੂਚਿਤ ਜਾਤੀ ਦੇ ਮੈਂਬਰ, ਰਾਏ ਸਿੱਖ,

[ਮਾਲ ਮੰਤਰੀ]

ਭੂਮੀਹੀਣ ਵਾਹੀਕਾਰ ਅਤੇ ਖੇਤੀਬਾੜੀ ਤੇ ਨਿਰਭਰ ਕਾਮੇ 10 ਸਾਧਾਰਣ ਏਕੜ ਤੱਕ ਨਿਕਾਸੀ ਜ਼ਮੀਨ ਆਪਣੀ ਮਾਲਕੀ ਸਮੇਤ ਟ੍ਰਾਂਸਫਰ ਕਰਵਾਉਣ ਦੇ ਪਾਤਰ ਸਨ:—

1 (1) ਭੋਂ ਮੁੰਤਕਿਲ ਕਰਵਾਉਣ ਵਾਲੇ ਕਾਬਜ਼ ਦਾ ਕਬਜ਼ਾ ਖਸਰਾ ਗਿਰਦਾਵਰੀ ਦੇ ਇੰਦਰਾਜਾਂ ਅਨੁਸਾਰ ਰਬੀ 1972 ਤੋਂ ਲਗਾਤਾਰ ਹੋਣਾ ਚਾਹੀਦਾ ਹੈ।

(2) ਕਾਬਜ਼ ਪਰਿਵਾਰ ਦਾ ਮੁਖੀਆ ਹੋਵੇ। ਅਨੁਸੂਚਿਤ ਜਾਤੀਆਂ ਦੇ ਕਾਬਜ਼ਾਂ ਪਾਸੋਂ ਭੋਂ ਦੀ ਕੀਮਤ 500 ਰੁਪਏ ਪ੍ਰਤੀ ਸਟੈਂਡਰਡ ਏਕੜ ਦੀ ਦਰ ਤੇ ਅਤੇ ਬਾਕੀ ਰਾਏ ਸਿੱਖ, ਭੂਮੀ ਹੀਣ ਵਾਹੀਕਾਰ ਤੇ ਭੂਮੀ ਤੇ ਨਿਰਭਰ ਕਾਮਿਆਂ ਤੋਂ ਭੋਂ ਦੀ ਕੀਮਤ 1,000 ਰੁਪਏ ਪ੍ਰਤੀ ਸਟੈਂਡਰਡ ਏਕੜ ਦੀ ਦਰ ਤੇ 7 ਪ੍ਰਤੀਸ਼ਤ ਵਾਰਸ਼ਿਕ ਸੂਦ ਸਹਿਤ, 5 ਬਰਾਬਰ ਕਿਸ਼ਤਾਂ ਵਿਚ ਲਈ ਜਾਵੇਗੀ ਤੇ ਪਹਿਲੀ ਕਿਸ਼ਤ ਤੋਂ ਭੋਂ ਮੁੰਤਕਿਲ ਕਰਵਾਉਣ ਸਮੇਂ ਦੇਣੀ ਪਵੇਗੀ।

(3) ਵਾਹਕ ਕਬਜ਼ਾ ਆਮ ਤੌਰ ਤੇ ਖਸਰਾ ਗਿਰਦਾਵਰੀ ਵਿਚ ਹੋਏ ਇੰਦਰਾਜਾਂ ਨੂੰ ਮੁੱਖ ਰੱਖਕੇ ਨਿਰਧਾਰਤ ਕੀਤਾ ਜਾਵੇਗਾ। ਜਿਨ੍ਹਾਂ ਗਿਰਦਾਵਰੀਆਂ ਵਿਚ ਕਿਸੇ ਕਿਸਮ ਦੀ ਤੋੜ ਫੋੜ ਕੀਤੀ ਗਈ ਹੋਵੇ ਜਾਂ ਮਸ਼ਕੂਕ ਹੋਣ, ਉਹ ਨਹੀਂ ਮੰਨੀਆਂ ਜਾਣਗੀਆਂ। ਇਸੇ ਤਰ੍ਹਾਂ ਮਿਤੀ 21 ਅਗਸਤ, 1974 ਤੋਂ ਬਾਅਦ ਵਿਚ ਖਸਰਾ ਗਿਰਦਾਵਰੀਆਂ ਵਿਚ ਕੀਤੀਆਂ ਗਈਆਂ ਦਰੁਸਤੀਆਂ ਤੇ ਵਿਚਾਰ ਨਹੀਂ ਕੀਤਾ ਜਾਵੇਗਾ।

(4) ਜੇ ਕੋਈ ਇੰਤਕਾਲ ਪਾਤਰ ਸਮੇਂ ਸਿਰ ਕਿਸ਼ਤਾਂ ਨਾ ਦੇਵੇਗਾ, ਉਸ ਤੋਂ ਮੁੰਤਕਿਲ ਕੀਤੀ ਗਈ ਭੋਂ ਵਾਪਿਸ ਲੈ ਲਈ ਜਾਵੇਗੀ ਤੇ ਜੋ ਪੈਸੇ ਉਸ ਨੇ ਕੀਮਤ ਵੱਜੋਂ ਜਮ੍ਹਾਂ ਕਰਵਾਏ ਹੋਣਗੇ, ਉਹ ਜ਼ਬਤ ਕਰ ਲਏ ਜਾਣਗੇ।

2. ਇਹ ਦਰਖਾਸਤਾਂ ਦੇਣ ਦੀ ਆਖਰੀ ਮਿਤੀ 31 ਅਕਤੂਬਰ, 1974 ਸੀ। ਇਸ ਸਬੰਧ ਵਿਚ ਕੁਲ 20,636 ਦਰਖਾਸਤਾਂ ਪ੍ਰਾਪਤ ਹੋਈਆਂ ਸਨ ਜਿਨ੍ਹਾਂ ਵਿਚੋਂ 5,732 ਬਿਨੈਕਾਰ ਉਪਰੋਕਤ ਸ਼ਰਤਾਂ ਪੂਰੀਆਂ ਕਰਦੇ ਪਾਏ ਗਏ ਤੇ ਉਨ੍ਹਾਂ ਨੂੰ 15,540 ਏਕੜ ਨਿਕਾਸੀ ਜ਼ਮੀਨ ਰਬੀ 1972 ਦੇ ਕਬਜ਼ੇ ਦੇ ਆਧਾਰ ਤੇ ਟ੍ਰਾਂਸਫਰ ਕੀਤੀ ਜਾ ਚੁੱਕੀ ਹੈ। ਇਸ ਤੋਂ ਉਪਰੰਤ ਜਿਹੜੇ ਲੋਕ ਨਿਕਾਸੀ ਜ਼ਮੀਨ ਤੇ ਕਾਬਜ਼ ਹਨ ਉਨ੍ਹਾਂ ਨੂੰ ਮਾਲਕੀ ਹਕੂਕ ਦੇਣ ਬਾਰੇ ਸਰਕਾਰ ਦੀ ਕੋਈ ਨੀਤੀ ਨਹੀਂ ਹੈ।

3. ਚਾਲੂ ਨੀਤੀ ਅਨੁਸਾਰ ਅਜਿਹੇ ਕਾਬਜ਼ਾਂ, ਜੇ ਉਹ ਅਨੁਸੂਚਿਤ ਜਾਤੀ ਦੇ ਮੈਂਬਰ ਜਾਂ ਰਾਏ ਸਿੱਖ ਹੋਣ, ਤਾਂ ਆਮ ਮਾਲੀਏ ਦਾ 8 ਗੁਣਾ ਅਤੇ ਜੇ ਉਹ ਹੋਰਨਾਂ ਜ਼ਾਤੀਆਂ ਨਾਲ ਸਬੰਧ ਰੱਖਦੇ ਹੋਏ ਤਾਂ ਆਮ ਮਾਲੀਏ ਦਾ 20 ਗੁਣਾਂ ਜਾਂ 40 ਰੁਪਏ ਪ੍ਰਤੀ ਏਕੜ, ਪ੍ਰਤੀ ਫਸਲ, ਜਿਹੜਾ ਵੀ ਜ਼ਿਆਦਾ ਹੋਵੇ, ਵਸੂਲ ਕੀਤਾ ਜਾਂਦਾ ਹੈ। ਇਹ ਮਾਲੀਆ ਉਸ ਦੇਰ ਤੱਕ ਵਸੂਲ ਕੀਤਾ ਜਾਂਦਾ ਹੈ ਜਦ ਤੱਕ ਕਿ ਕਾਬਜ਼ ਨੂੰ ਮਾਲਕੀ ਹਕੂਕ ਨਹੀਂ ਮਿਲ ਜਾਂਦੇ।

### ਘਟੀਆ ਨਿਕਾਸੀ ਅਤੇ ਗੈਰ-ਮੁਮਕਿਨ ਜ਼ਮੀਨ

ਇਸ ਧਿਆਨ ਦਿਵਾਊ ਨੋਟਿਸ ਵਿਚ ਇਹ ਵੀ ਲਿਖਿਆ ਗਿਆ ਹੈ ਕਿ ਘਟੀਆ ਨਿਕਾਸੀ ਭੋਂ ਉਪਰ ਜੋ ਗੈਰ-ਕਾਨੂੰਨੀ ਆਬਾਦਕਾਰ ਬੈਠੇ ਹਨ, ਉਨ੍ਹਾਂ ਪਾਸੋਂ 8 ਗੁਣਾ, 20 ਗੁਣਾ ਕ੍ਰਮਵਾਰ

ਮਾਲੀਏ ਦੀ ਵਸੂਲੀ ਦੇ ਨੋਟਿਸ ਸਰਕਾਰ ਵੱਲੋਂ ਦਿਤੇ ਜਾ ਰਹੇ ਹਨ । ਉਪਰੋਕਤ ਐਮ. ਐਲ. ਏ. ਜੀ ਦਾ ਕਹਿਣਾ ਹੈ ਕਿ ਇਨ੍ਹਾਂ ਨੂੰ ਫੌਰੀ ਤੌਰ ਤੇ ਮਾਲਕੀ ਹੱਕ ਸਰਕਾਰ ਨੂੰ ਦੇਣੇ ਚਾਹੀਦੇ ਹਨ ਕਿਉਂਕਿ ਇਨ੍ਹਾਂ ਨੇ ਜ਼ਮੀਨ ਤੇ ਕਾਫੀ ਪੈਸਾ ਖਰਚ ਕਰਕੇ ਇਸ ਨੂੰ ਉਪਜਾਊ ਬਣਾਇਆ ਹੈ । ਇਸ ਨੋਟਿਸ ਵਿਚ ਇਹ ਵੀ ਲਿਖਿਆ ਗਿਆ ਹੈ ਕਿ ਵਾਧੂ ਪਾਏ ਜਾਣ ਵਾਲੇ ਮਾਲੀਏ ਦੀ ਵਸੂਲੀ ਵੀ ਬੰਦ ਕੀਤੀ ਜਾਣੀ ਚਾਹੀਦੀ ਹੈ ।

5. ਇਸ ਸਬੰਧ ਵਿਚ ਦੱਸਿਆ ਗਿਆ ਹੈ ਕਿ ਗੈਰ-ਕਾਨੂੰਨੀ ਆਬਾਦਕਾਰ ਇਕੱਠੇ ਕੀਤੇ ਗਏ ਅੰਕੜਿਆਂ ਅਨੁਸਾਰ, ਸਰਕਾਰੀ ਭੋਂ ਜੋ ਕਿ ਤਕਰੀਬਨ 15,388 ਏਕੜ ਹੈ, ਤੇ ਨਜਾਇਜ਼ ਕਾਬਜ਼ ਹਨ। ਇਸ ਜ਼ਮੀਨ ਵਿਚ ਘਟੀਆ ਨਿਕਾਸੀ ਭੋਂ ਅਤੇ ਗੈਰ-ਮੁਮਕਿਨ ਭੋਂ ਵੀ ਸ਼ਾਮਲ ਹੈ ।

6. ਘਟੀਆ ਨਿਕਾਸੀ ਭੋਂ ਦੀ ਵੰਡ ਬਾਰੇ ਦੱਸਿਆ ਜਾਂਦਾ ਹੈ ਕਿ ਇਸ ਭੋਂ ਦਾ 50 ਪ੍ਰਤੀਸ਼ਤ ਹਿੱਸਾ ਹਰੀਜਨਾਂ ਨੂੰ ਅਲਾਟ ਕੀਤਾ ਜਾਂਦਾ ਹੈ ਅਤੇ ਬਾਕੀ ਦਾ 50 ਪ੍ਰਤੀਸ਼ਤ ਦੂਜੇ ਬੇਜ਼ਮੀਨੇ ਲੋਕਾਂ ਨੂੰ ਜਿਸ ਵਿਚ ਕਿ ਪਛੜੀਆਂ ਸ਼੍ਰੇਣੀਆਂ ਦੇ ਲੋਕ, ਭਾਰਤੀ ਈਸਾਈ, ਸਾਬਕਾ ਫ਼ੌਜੀ ਅਤੇ ਚੀਨ ਅਤੇ ਪਾਕਿਸਤਾਨ ਦੇ ਹਮਲਿਆਂ ਅਤੇ ਗੋਆ ਉਪਰੇਸ਼ਨ ਵਿਚ ਸ਼ਹੀਦ ਹੋਏ, ਫੌਜੀਆਂ ਦੇ ਆਸ਼ਰਿਤ ਸ਼ਾਮਲ ਹਨ, ਅਲਾਟ ਕੀਤੀ ਜਾਂਦੀ ਹੈ । ਪਹਿਲਾਂ ਇਹ ਜ਼ਮੀਨ ਸਾਢੇ ਬਾਰਾਂ ਏਕੜ ਫੀ ਟੱਬਰ ਦੇ ਹਿਸਾਬ ਨਾਲ 10 ਸਾਲ ਲਈ ਪੱਟੇ ਤੇ ਦਿਤੀ ਜਾਂਦੀ ਹੈ । 5 ਸਾਲ ਦੇ ਸਮੇਂ ਪਿਛੋਂ ਪੱਟੇਦਾਰ ਜੇ ਚਾਹੇ ਤਾਂ ਇਸ ਜ਼ਮੀਨ ਨੂੰ ਹਦਾਇਤਾਂ ਵਿਚ ਦਰਜ ਕੀਤੀ ਥੋੜ੍ਹੀ ਜਿਹੀ ਕੀਮਤ ਦੇ ਕੇ ਖਰੀਦ ਸਕਦਾ ਹੈ ਅਤੇ ਪੂਰੇ ਮਾਲਕੀ ਹਕੂਕ ਹਾਸਲ ਕਰ ਸਕਦਾ ਹੈ ।

7. ਮਾਰਚ, 1976 ਵਿਚ ਸਰਕਾਰ ਨੇ ਕਮਿਸ਼ਨਰ, ਜਲੰਧਰ ਮੰਡਲ ਨੂੰ ਹਦਾਇਤਾਂ ਜਾਰੀ ਕੀਤੀਆਂ ਸਨ ਜਿਸ ਵਿਚ ਇਹ ਲਿਖਿਆ ਗਿਆ ਸੀ ਕਿ ਜਿੰਨੇ ਗੈਰ-ਕਾਨੂੰਨੀ ਲੋਕ ਉਪਰੋਕਤ ਜ਼ਮੀਨ ਤੇ ਕਾਬਜ਼ ਹਨ, ਉਨ੍ਹਾਂ ਨੂੰ ਫੌਰਨ ਮਿਤੀ 30 ਜੂਨ, 1976 ਤੱਕ ਬੇ-ਦਖਲ ਕੀਤਾ ਜਾਵੇ । ਇਨ੍ਹਾਂ ਹਦਾਇਤਾਂ ਵਿਚ ਇਹ ਵੀ ਲਿਖਿਆ ਗਿਆ ਸੀ ਕਿ ਜਿਹੜੇ ਨਾਜਾਇਜ਼ ਕਾਬਜ਼ ਘਟੀਆ ਨਿਕਾਸੀ ਭੋਂ ਅਲਾਟ ਕਰਾਉਣ ਸਬੰਧੀ ਹਦਾਇਤਾਂ ਅਨੁਸਾਰ ਜ਼ਮੀਨ ਅਲਾਟ ਕਰਾਉਣ ਦੇ ਯੋਗ ਪਾਤਰ ਹਨ ਅਤੇ ਜਿਨ੍ਹਾਂ ਦਾ ਕਬਜ਼ਾ ਰੱਬੀ, 1972 ਤੋਂ ਲਗਾਤਾਰ ਚਲਿਆ ਆ ਰਿਹਾ ਹੈ, ਉਨ੍ਹਾਂ ਦੇ ਗੈਰ-ਕਾਨੂੰਨੀ ਕਬਜ਼ਿਆਂ ਨੂੰ ਨਿਯਮਤ ਕਰਾਰ ਦਿਤਾ ਜਾਵੇ । ਬਾਅਦ ਵਿਚ ਇਹ ਹਦਾਇਤਾਂ ਰਾਜ ਦੇ ਸਮੂਹ ਡਿਪਟੀ ਕਮਿਸ਼ਨਰਾਂ ਨੂੰ ਜ਼ਰੂਰੀ ਕਾਰਵਾਈ ਕਰਨ ਲਈ ਭੇਜ ਦਿਤੀਆਂ ਗਈਆਂ ਸਨ ।

8. ਜੂਨ, 1976 ਵਿਚ ਸਰਕਾਰ ਨੇ ਇਹ ਵੀ ਫੈਸਲਾ ਕੀਤਾ ਕਿ ਜਿਹੜੇ ਵਿਅੱਕਤੀ ਉਕਤ ਘਟੀਆ ਨਿਕਾਸੀ ਜ਼ਮੀਨ ਤੇ ਨਾਜਾਇਜ਼ ਤੌਰ ਤੇ ਕਾਬਜ਼ ਹਨ, ਉਨ੍ਹਾ ਪਾਸੋਂ ਭੋਂ ਮਾਲੀਆ ਫੀ ਏਕੜ ਦਾ 8 ਗੁਣਾ ਪੀਨਲ ਰੈਂਟ ਪ੍ਰਤੀ ਫਸਲ ਜੁਲਾਈ, 1967 ਤੱਕ ਵਸੂਲ ਕੀਤਾ ਜਾਵੇ ਅਤੇ ਉਸ ਤੋਂ ਬਾਅਦ ਭੋਂ ਮਾਲੀਆ ਫੀ ਏਕੜ ਦਾ 20 ਗੁਣਾ ਜਾਂ 40 ਰੁਪਏ ਪ੍ਰਤੀ ਏਕੜ ਫੀ ਫਸਲ, ਜਿਹੜਾ ਵੀ ਜ਼ਿਆਦਾ ਹੋਵੇ, ਵਸੂਲ ਕੀਤਾ ਜਾਵੇ ।

ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਹਾਊਸ ਨੂੰ ਨਿਕਾਸੀ ਭੋਂ ਦੀ ਵੰਡ ਸਬੰਧੀ ਸਰਕਾਰ ਦੀ ਪਾਲਿਸੀ ਦਾ ਵਰਣਨ ਕੀਤਾ ਹੈ। ਇਸ ਤੋਂ ਇਲਾਵਾ ਮੈਂ ਦੱਸਦਾ ਹਾਂ ਕਿ ਨਿਕਾਸੀ ਭੋਂ ਕਿਸ ਨੂੰ ਕਹਿੰਦੇ ਹਨ ? ਮੈਂਬਰ ਸਾਹਿਬਾਨ ਇਸ ਬਾਰੇ ਸਵਾਲ ਕਰਦੇ ਹਨ, ਇਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਦੇਸ਼ ਦੀ ਤਕਸੀਮ ਹੋਈ ਅਤੇ ਜੋ ਜ਼ਮੀਨ ਮੁਸਲਮਾਨ ਲੋਕ ਇਥੋਂ ਛਡ ਕੇ ਗਏ ਸਨ ਉਸ ਜ਼ਮੀਨ ਦੇ ਸਹੀ ਤੌਰ ਤੇ ਮਾਲਿਕ ਉਹ ਲੋਕ ਸਨ ਜਿਹੜੇ ਪਾਕਿਸਤਾਨ ਤੋਂ ਉਜੜ ਕੇ ਇਥੇ ਆਏ ਸਨ ਕਿਉਂਕਿ ਇਹ ਲੋਕ ਵੀ ਉਥੇ ਆਪਣੀਆਂ ਜ਼ਮੀਨਾਂ, ਜਾਇਦਾਦਾਂ ਛੱਡ ਕੇ ਆਏ ਸਨ ।

[ਮਾਲ ਮੰਤਰੀ]

ਇਸ ਤਰ੍ਹਾਂ ਕਰਕੇ ਜਿਥੇ ਤਬਾਦਲਾ ਆਬਾਦੀ ਹੋਇਆ ਹੈ ਉਥੇ ਆਟੋਮੈਟੀਕਲੀ ਤਬਾਦਲਾ ਜਾਇਦਾਦ ਵੀ ਹੋਇਆ ਹੈ। ਪਾਕਿਸਤਾਨ ਤੋਂ ਆਏ ਪੰਜਾਬੀ ਲੋਕਾਂ ਨੂੰ ਲਗ ਭਗ 20,06,260 ਏਕੜ ਜ਼ਮੀਨ ਘੱਟ ਮਿਲੀ ਹੈ। ਉਧਰੋਂ ਆਏ ਲੋਕਾਂ ਨੂੰ ਸ਼ਾਮਲਾਟ ਦੇਹ, ਬੰਜਰ ਜਦੀਦ, ਬੰਜਰ ਕਦੀਮ, ਗੈਰ-ਮੁਮਕਿਨ ਆਦਿ ਜੋ ਕਿ ਮਲਕੀਤੀ ਹਿੱਸੇ ਹੁੰਦੇ ਹਨ, ਦੀ 100 ਪ੍ਰਤੀਸ਼ਤ ਕੱਟ ਲੱਗੀ ਹੈ। ਫਿਰ ਦੂਜੀ ਕੱਟ ਉਨ੍ਹਾਂ ਲੋਕਾਂ ਦੀ ਜ਼ਮੀਨ ਨੂੰ 25 ਪ੍ਰਤੀਸ਼ਤ ਤੋਂ 95 ਪ੍ਰਤੀਸ਼ਤ ਤਕ ਲੱਗੀ ਹੈ। ਜੋ ਨਿਕਾਸੀ ਫਾਲਤੂ ਜ਼ਮੀਨ ਵੰਡੀ ਜਾ ਰਹੀ ਹੈ ਜਾਂ ਵੰਡੀ ਗਈ ਹੈ ਇਹ ਵੀ ਇਸੇ ਜ਼ਮੀਨ ਦਾ ਹਿੱਸਾ ਹੈ ਜੋ ਕਿ ਮੁਸਲਮਾਨ ਲੋਕ ਛੱਡ ਕੇ ਗਏ ਹਨ।

ਹਰੀਜਨਾਂ ਜਾਂ ਰਾਏ ਸਿੱਖਾਂ ਨੂੰ ਜੋ ਨਿਕਾਸੀ ਜ਼ਮੀਨ ਦਿਤੀ ਗਈ ਹੈ ਜਾਂ ਦਿਤੀ ਜਾ ਰਹੀ ਹੈ ਤੇ ਮੈਨੂੰ ਕੋਈ ਇਤਰਾਜ਼ ਨਹੀਂ। ਪਰ ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਾਕਿਸਤਾਨ ਤੋਂ ਉਜੜ ਕੇ ਆਏ ਲੋਕਾਂ ਨੂੰ ਜੋ ਜ਼ਮੀਨਾਂ ਜਾਇਦਾਦਾਂ ਘੱਟ ਮਿਲੀਆਂ ਹਨ ਉਨ੍ਹਾਂ ਨੂੰ ਵੀ ਮੁਆਵਜ਼ਾ ਦਿਤਾ ਜਾਵੇ।

(ਇਸ ਵੇਲੇ ਐਨਾ ਸ਼ੋਰ ਸੀ ਕਿ ਕੁਝ ਵੀ ਸੁਣਾਈ ਨਹੀਂ ਦਿੰਦਾ ਸੀ। ਬਹੁਤ ਸਾਰੇ ਮਾਨਯੋਗ ਮੈਂਬਰ ਆਪਣੀਆਂ ਸੀਟਾਂ ਤੇ ਖੜੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ)

**ਸ਼੍ਰੀ ਸਪੀਕਰ** : ਮੈਂ ਸਾਰੇ ਹਾਊਸ ਨੂੰ ਅਰਜ਼ ਕਰਾਂਗਾ ਕਿ ਜੇ ਇਸ ਉਤੇ ਕੋਈ ਬਹਿਸ ਕਰਨਾ ਚਾਹੁੰਦੇ ਹੋ....(ਵਿਘਨ) ਮੈਂ ਵਜ਼ੀਰ ਸਾਹਿਬ ਨੂੰ ਵੀ ਬੇਨਤੀ ਕਰਾਂਗਾ ਕਿ ਕੋਸ਼ਿਸ਼ ਕਰਨੀ ਚਾਹੀਦੀ ਹੈ ਕਿ ਸੰਖੇਪ ਰੂਪ ਵਿਚ ਜਵਾਬ ਦਿਤਾ ਜਾਏ। ਜਿਹੜੀ ਇਨ੍ਹਾਂ ਨੇ ਗਲ ਕੀਤੀ ਹੈ ਔਰ ਜਿਹੜੀ ਗਲ ਤੁਸੀਂ ਕਰਨੀ ਚਾਹੁੰਦੇ ਹੋ....(ਵਿਘਨ) ਜਿਹੜੇ ਮੈਂਬਰ ਸਾਹਿਬ ਕਾਲ ਅਟੈਨਸ਼ਨ ਮੋਸ਼ਨ ਦਿੰਦੇ ਹਨ ਉਨ੍ਹਾਂ ਨੂੰ ਦੋ ਸਵਾਲ ਕਰਨ ਦਾ ਹੱਕ ਹੈ। ਹਾਊਸ ਨੂੰ ਤਰੀਕੇ ਨਾਲ ਚਲਣ ਦੇਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਤੁਸੀਂ ਕਿਹਾ ਹੈ ਕਿ ਜਿਨ੍ਹਾਂ ਦੀ ਕਾਲ ਅਟੈਨਸ਼ਨ ਮੋਸ਼ਨ ਹੈ ਉਹੀ ਸਵਾਲ ਪੁਛ ਸਕਦੇ ਹਨ। ਠੀਕ ਹੈ ਉਹ ਸਵਾਲ ਪੁੱਛਣ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਜਵਾਬ ਸਰਕੂਲੇਟ ਨਹੀਂ ਹੋਇਆ ਹੈ?

ਦੂਸਰਾ ਬੜਾ ਸੀਰੀਅਸ ਸਵਾਲ ਹੈ ਕਿ ਮਨਿਸਟਰ ਸਾਹਿਬ ਨੇ ਇੱਕ ਰਿਟਨ ਰਿਪਲਾਈ ਪੜ੍ਹਿਆ ਹੈ ਜਿਸ ਦੇ ਮੁਤਾਬਿਕ ਇਹ ਜ਼ਮੀਨ ਹਰੀਜਨਾਂ ਨੂੰ ਮਿਲਣੀ ਚਾਹੀਦੀ ਹੈ ਔਰ ਪਿਛੇ ਮਿਲਦੀ ਰਹੀ ਹੈ। ਇੱਕ ਜਵਾਬ ਓਰਲ ਦਿਤਾ ਹੈ ਉਸ ਦੇ ਮੁਤਾਬਿਕ ਜ਼ਮੀਨ ਉਤੇ ਸਿਰਫ ਰਿਫੀਊਜੀਜ਼ ਦਾ ਹੱਕ ਹੈ ਔਰ ਕਿਸੇ ਨਾਨ-ਹਰੀਜਨ ਔਰ ਹਰੀਜਨਾਂ ਦਾ ਹੱਕ ਉਸ ਤੇ ਨਹੀਂ ਹੈ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਲੈਰੀਫੀਕੇਸ਼ਨ ਲੈਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਨੂੰ ਹੱਕ ਹੈ ਕਿ ਪਹਿਲੇ ਤਾਂ ਉਹ ਕੈਬਨਿਟ ਦੀ ਪਾਲਿਸੀ ਤਹਿਰੀਰੀ ਪੜ੍ਹ ਦੇਣ ਅਤੇ ਫਿਰ ਆਪਣੀ ਜਾਤੀ ਪਾਲਿਸੀ ਪੜ੍ਹ ਦੇਣ ? This is my point.

**ਸ਼੍ਰੀ ਸਪੀਕਰ** : ਤੁਸੀਂ ਇਨ-ਰਾਈਟਿੰਗ ਦੇ ਦਿਓ, ਮੈਂ ਇਸ ਨੂੰ ਐਗਜ਼ਾਮਿਨ ਕਰ ਲਵਾਂਗਾ।

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ ਇਨ ਰਾਈਟਿੰਗ ਨਹੀਂ ਮੰਗਿਆ ਜਾਂਦਾ।

**ਸ੍ਰੀ ਸਪੀਕਰ** : ਤੁਹਾਡਾ ਪੁਆਇੰਟ ਆਫ ਆਰਡਰ ਤਾਂ ਬਣਦਾ ਨਹੀਂ ਹੈ । ਮੈਂ ਵਜ਼ੀਰ ਸਾਹਿਬ ਕਿਹਾ ਹੈ ਕਿ ਆਇੰਦਾ ਐਨਾ ਲੰਬਾ ਜਵਾਬ ਨਹੀਂ ਦੇਣਾ ਚਾਹੀਦਾ । ਲੀਡਰ ਆਫ ਦੀ ਹਾਊਸਨੂੰ ਸਦਨ ਵਿਚ ਮੌਜੂਦ ਹਨ । ਜੇ ਉਨ੍ਹਾਂ ਦੇ ਕੈਬਨਿਟ ਦੀ ਕੋਈ ਪਾਲਿਸੀ ਹੈ ਤਾਂ ਉਹ ਆਪ ਕਲੈਰੀਫਾਈ ਕਰਨ ।

**ਮੁੱਖ ਮੰਤਰੀ** : ਜੇ ਗੱਲ ਕਲੀਅਰ ਨਹੀਂ ਹੋਈ ਤਾਂ ਜਿਸ ਮਾਨਯੋਗ ਮੈਂਬਰ ਨੇ ਕਾਲ ਅਟੈਨਸ਼ਨ ਮੋਸ਼ਨ ਦਿਤੀ ਹੈ ਉਹ ਸਵਾਲ ਕਰਨ, ਗੌਰਮਿੰਟ ਵੱਲੋਂ ਬੜਾ ਕਲੀਅਰ ਜਵਾਬ ਦਿਤਾ ਜਾਵੇਗਾ ।

**ਚੌਧਰੀ ਬਲਰਾਮ ਜਾਖੜ** : ** **

**Mr. Speaker** : This is no point of order. I can not allow.

**ਕਾਮਰੇਡ ਦਲੀਪ ਸਿੰਘ ਟਪਿਆਲਾ** : ਸਪੀਕਰ ਸਾਹਿਬ, ਸਾਡੀ ਮੋਸ਼ਨ ਦਾ ਜਿਹੜਾ ਜਵਾਬ ਪੜ੍ਹਿਆ ਗਿਆ ਹੈ, ਉਹ ਬਹੁਤ ਲੰਬਾ ਚੌੜਾ ਹੈ । ਉਸ ਦੀ ਕਾਪੀ ਸਾਨੂੰ ਦਿਤੀ ਜਾਵੇ ਤਾਂ ਹੀ ਅਸੀਂ ਕੋਈ ਸਪਲੀਮੈਂਟਰੀ ਕਰ ਸਕਦੇ ਹਾਂ । ਦੂਸਰੀ ਗੱਲ ਇਹ ਕਿ ਜਿਹੜਾ ਇਨ੍ਹਾਂ ਨੇ ਇਸ ਤਰ੍ਹਾਂ ਜਵਾਬ ਦੇਣਾ ਸ਼ੁਰੂ ਕਰ ਦਿਤਾ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਹੜਾ ਸਪਲੀਮੈਂਟਰੀ ਹੋਇਆ ਸੀ ਜਿਸ ਦਾ ਉਨ੍ਹਾਂ ਨੇ ਜਵਾਬ ਦੇਣਾ ਸ਼ੁਰੂ ਕਰ ਦਿਤਾ ਸੀ ?

**ਸ੍ਰੀ ਸਪੀਕਰ** : ਟਪਿਆਲਾ ਸਾਹਿਬ, ਮੈਂ ਤੁਹਾਡੇ ਨਾਲ ਸਹਿਮਤ ਹਾਂ । ਮੈਂ ਵਜ਼ੀਰ ਸਾਹਿਬ ਨੂੰ ਕਹਾਂਗਾ ਕਿ ਇਸ ਜਵਾਬ ਦੀ ਕਾਪੀ ਬਣਾ ਕੇ ਡਿਸਟਰੀਬਿਊਟ ਕਰ ਦੇਣ ਅਤੇ ਤੁਸੀਂ ਕੱਲ ਨੂੰ ਇਸ ਤੇ ਸਵਾਲ ਪੁਛ ਲੈਣਾ ।

**ਚੌਧਰੀ ਸੁੰਦਰ ਸਿੰਘ** : ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬੜਾ ਲੰਬਾ ਚੌੜਾ ਜਵਾਬ ਦਿਤਾ ਹੈ ਅਤੇ ਉਨ੍ਹਾਂ ਨੇ ਦੱਸਿਆ ਹੈ ਕਿ ਇਹ ਜਿਹੜੀ ਇਵੈਕਿਊ ਲੈਂਡ ਹੈ ਇਸ ਤੇ ਹਰੀਜਨਾਂ ਦਾ ਹੱਕ ਨਹੀਂ, ਦੂਜਿਆਂ ਦਾ ਹੱਕ ਹੈ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜੇ ਤੁਸੀਂ ਕੋਈ ਨਤੀਜਾ ਕੱਢਣਾ ਚਾਹੁੰਦੇ ਹੋ ਤਾਂ ਇਸ ਨੂੰ ਕੱਲ ਤੱਕ ਅੱਗੇ ਪਾ ਦਿੰਦੇ ਹਾਂ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, 8 ਅਪਰੈਲ, 1964 ਦਾ ਗੌਰਮਿੰਟ ਦਾ ਫੈਸਲਾ ਹੈ ਕਿ ਇਹ ਜਿਹੜੀ ਇਵੈਕਿਊ ਲੈਂਡ ਹੈ ਇਹ ਹਰੀਜਨਾਂ ਵਿਚ ਵੰਡੀ ਜਾਵੇਗੀ ।

**ਸ੍ਰੀ ਸਪੀਕਰ** : ਇਸ ਤੇ ਡਿਸਕਸ਼ਨ ਨਹੀਂ ਹੋ ਸਕਦੀ ਪਰ ਐਨਾ ਜ਼ਰੂਰ ਕਰ ਸਕਦੇ ਹਾਂ ਕਿ ਜਿਹੜੇ ਮਾਨਯੋਗ ਮੈਂਬਰ ਇਸ ਕਾਲ ਅਟੈਨਸ਼ਨ ਮੋਸ਼ਨ ਦੇ ਮੂਵ ਕਰਨ ਵਾਲੇ ਹਨ ਉਹ ਇਸ ਤੇ ਇਕ ਇਕ ਸਪਲੀਮੈਂਟਰੀ ਪੁੱਛ ਸਕਦੇ ਹਨ । ਕੱਲ ਨੂੰ ਲਿਖਤੀ ਰੂਪ ਵਿਚ ਇਸ ਦਾ ਜਵਾਬ ਉਨ੍ਹਾਂ ਨੂੰ ਮਿਲ ਜਾਵੇਗਾ ਅਤੇ ਉਹ ਦੋਨੋਂ ਕੱਲ ਨੂੰ ਇਸ ਤੇ ਸਵਾਲ ਪੁਛ ਲੈਣਗੇ ।

**ਚੌਧਰੀ ਸੁੰਦਰ ਸਿੰਘ** : ਸਪੀਕਰ ਸਾਹਿਬ, 8 ਅਪਰੈਲ, 1964 ਦਾ ਗੌਰਮਿੰਟ ਦਾ ਫੈਸਲਾ ਹੋਇਆ ਹੈ । (ਵਿਘਨ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਹ ਸਾਰਾ ਮਸਲਾ ਕੱਲ ਤੇ ਪਾ ਦਿਤਾ ਹੈ ਪਰ ਮੈਂ ਇਕ ਗਲ ਕਲੀਅਰ ਕਰਨੀ ਚਾਹੁੰਦਾ ਹਾਂ ਕਿ ਹਰੀਜਨਾਂ ਦੇ ਅਤੇ ਮੁਜ਼ਾਰਿਆਂ ਦੇ ਜੋ ਹੱਕ ਹਨ ਉਹ ਰਾਖਵੇਂ ਰਖੇ ਜਾਣਗੇ । (ਤਾੜੀਆਂ) ਬਾਕੀ ਸਵਾਲਾਂ ਦੇ ਜਵਾਬ ਕੱਲ ਨੂੰ ਦਿਤੇ ਜਾਣਗੇ ।

**Expunged as ordered by he Chair.

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜਾ ਤੁਸੀਂ ਕਿਹਾ ਹੈ ਕਿ ਕੱਲ ਨੂੰ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਲਿਖਤੀ ਮਿਲ ਜਾਵੇਗਾ ਪਰ ਤੁਸੀਂ ਇਹ ਕਲੀਅਰ ਨਹੀਂ ਕੀਤਾ ਕਿ ਜਿਹੜਾ ਇਨ੍ਹਾਂ ਨੇ ਜ਼ਬਾਨੀ ਪੜ੍ਹਿਆ ਹੈ ਉਹ ਵੀ ਦੇਣਗੇ ਜਾਂ ਨਹੀਂ ?

**ਸ੍ਰੀ ਸਪੀਕਰ** : ਸਾਰਾ ਲਿਖਤੀ ਆਵੇਗਾ।

**(Serial No. 10)**

(Since the hon. Member concerned was not present, the Call Attention Notice No. 10 was not read)

---

**(Serial No. 14)**

**Shri Madan Mohan Mittal** : Sir, I beg to draw the attention of the Government towards a matter of urgent public importance, namely, different rates of Hill Compensatory Allowance being paid to the Government employees on the basis of local and outsiders in district Roopnagar. This is causing great hardship to the employees, besides being discriminatory.

As the matter is of urgent public importance, Government is requested to make a statement on the floor of the House.

**Excise and Taxation Minister (Shri Hit Abhilashi)** : The Hill Compensatory Allowance has been sanctioned at the rate of $12\frac{1}{2}\%$ of pay. In the case of local employees this allowance is restricted to 50% of that drawn by other Government employees of equal status or category. Local employees are those who are inhabitants of the district concerned. For example, an employee working in any of areas included in the Hill Region of a district would be deemed as a local employee if he comes from any part of that district. This is clearly provided in Punjab Government Circular Letter No. 13556-FRI-63/797, dated 27th January, 1964 and No. 2149-5FR-77/7919, dated 25th March, 1977 which are applicable in the case of Compensatory Allowance sanctioned in certain areas of Roopnagar and other districts.

The obvious reason for fixing different rates for the two categories of eligible employees is that the local inhabitants posted in the same areas have to incur less expenditure on residential accommodation and other such requirements as compared to those belonging to other districts. There is thus no element of discrimination or hardship to local employees involved in this decision.

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਰੋਪੜ ਜ਼ਿਲ੍ਹੇ ਵਿਚ ਜੋ ਹਿਲ ਕੰਪੈਨਸੇਟਰੀ ਅਲਾਊਂਸ ਦਿਤਾ ਜਾਂਦਾ ਹੈ ਉਹ ਇਸ ਕਰਕੇ ਦਿੱਤਾ ਗਿਆ ਕਿਉਂਕਿ ਉਹ ਹਿੱਲ ਏਰੀਆ ਨੂੰ ਬਿਲਾਂਗ ਕਰਦੇ ਹਨ। ਵਜ਼ੀਰ ਸਾਹਿਬ ਨੇ ਇਹ ਵੀ ਕਿਹਾ ਕਿ ਇਸੇ ਕਰਕੇ ਉਥੋਂ ਦੇ ਲੋਕਲ ਇੰਪਲਾਈਜ਼ ਨੂੰ ਸਵਾ ਛੇ ਪਰਸੈਂਟ ਅਲਾਊਂਸ ਦਿਤਾ ਗਿਆ ਹੈ। ਜੋ ਉਨ੍ਹਾਂ ਨੂੰ ਹਾਊਸ ਰੈਂਟ ਮਿਲਦਾ ਹੈ ਉਹ ਇਸ ਤੋਂ ਇਲਾਵਾ ਹੈ। ਹਿੱਲ ਏਰੀਆ ਦੇ ਰਹਿਣ ਵਾਲੇ ਜੋ ਹਨ ਉਨ੍ਹਾਂ ਦਾ ਹਾਊਸ ਰੈਂਟ ਘੱਟ ਹੈ ਜਾਂ ਵੱਧ ਹੈ, ਮੈਂ ਇਸ ਪਾਸੇ ਨਹੀਂ ਜਾਂਦਾ ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਹਿੱਲ ਅਲਾਊਂਸ ਨੂੰ ਰੀਵਾਈਜ਼ ਕਰਨਾ

ਚਾਹੀਦਾ ਹੈ । ਇਸ ਬਾਰੇ ਇਨ੍ਹਾਂ ਨੂੰ ਐਸ਼ੋਰੈਂਸ ਦੇਣੀ ਚਾਹੀਦਾ ਹੈ । ਇਸ ਗੱਲ ਬਾਰੇ ਸਾਰੇ ਇੰਪਲਾਈਜ਼ ਵਿੱਚ ਫਰੱਸਟਰੇਸ਼ਨ ਹੈ । ਉਨ੍ਹਾਂ ਵਿਚ ਇਸ ਬਾਰੇ ਬੜਾ ਗੁੱਸਾ ਹੈ । ਇਸ ਬਾਰੇ ਉਨ੍ਹਾਂ ਨੂੰ ਜਵਾਬ ਦੇਣਾ ਚਾਹੀਦਾ ਹੈ ।

**ਮੰਤਰੀ** : ਵੈਸੇ ਤਾਂ ਪੰਜਾਬ ਦਾ ਕੋਈ ਹਿੱਲ ਏਰੀਆ ਹੈ ਨਹੀਂ । ਜੇ ਪੰਜਾਬ ਵਿਚ ਕੋਈ ਹਿੱਲ ਏਰੀਆ ਹੁੰਦਾ ਤਾਂ ਫਿਰ ਉਥੇ ਅਲਾਉਂਸ ਵੀ ਚੰਗਾ ਦੇ ਦਿੰਦੇ । ਉਨ੍ਹਾਂ ਵਿਚ ਕੋਈ ਡਿਸਕਰਿਮੀਨੇਸ਼ਨ ਨਹੀਂ ਹੈ । ਬਾਕੀ ਜੇ ਇਨ੍ਹਾਂ ਦੀ ਸੈਟਿਸਫੈਕਸ਼ਨ ਨਹੀਂ ਹੋਈ ਤਾਂ ਇਹ ਜੋ ਚਾਹੁੰਦੇ ਹਨ ਲਿਖ ਕੇ ਦੇ ਦੇਣੀ ਸਰਕਾਰ ਜ਼ਰੂਰ ਗੌਰ ਕਰੇਗੀ ।

**ਸ਼੍ਰੀ ਮਦਨ ਮੋਹਨ ਮਿੱਤਲ** : ਕੀ ਇਹ ਇਸ ਨੂੰ ਰੀਵਾਈਜ਼ ਕਰਨਗੇ ?

**ਸ਼੍ਰੀ ਸਪੀਕਰ** : ਤੁਸੀਂ ਲਿਖ ਕੇ ਦੇ ਦਿਓ, ਉਹ ਜਵਾਬ ਦੇ ਦੇਣਗੇ ।

## FINANCIAL BUSINESS

### (i) Presentation of the Supplementary Estimates (First Instalment) for the year 1977-78

**Industries Minister (Shri Balramji Dass Tandon)** : Sir, I beg to present the Supplementary Estimates (First Instalment) for the year 1977-78.

### (ii) Presentation of the Report of the Committee on Estimates on the Supplementary Estimates (First Instalment) for the year 1977-78

**Chairman, Committee on Estimates (Shri Hans Raj Sharma)** : Sir, I beg to present the Report of the Committee on Estimates on the Supplementary Estimates (First Instalment) for the year 1977-78.

## LEGISLATIVE BUSINESS

### The Punjab General Sales Tax (Amendment and Validation) Bill, 1978

**Excise and Taxation Minister (Shri Hit Abhilashi)** : Sir, I beg to move for leave to introduce the Punjab General Sales Tax (Amendment and Validation) Bill.

**Mr. Speaker** : Motion moved :—

> That leave be granted to introduce the Punjab General Sales Tax (Amendment and Validation) Bill.

**Mr. Speaker** : Question is :—

> That leave be granted to introduce the Punjab General Sales Tax (Amendment and Validation) Bill.

*The motion was carried.*

**Excise and Taxation Minister (Shri Hit Abhilashi)** : Sir, I beg to introduce the Punjab General Sales Tax (Amendment and Validation) Bill.

## RESUMPTION OF DISCUSSION ON THE GOVERNOR'S ADDRESS

**Mr. Speaker :** Now the House will resume discussion on the Motion* moved by Sardar Kirpal Singh on the 6th January, 1978 and seconded by Sardar Shashpal Singh.

Sardar Dalip Singh Pandhi was on his legs when the House adjourned on the 6th January, 1978. He may please resume his speech.

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.) : ਸਪੀਕਰ ਸਾਹਿਬ, ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਹ ਜੋ ਐਡਰੈਸ ਹੈ ਇਹ ਬੜਾ ਚੰਗਾ ਹੈ । ਮੈਂ ਕੁਝ ਟਾਈਮ ਪਹਿਲਾਂ ਲੈ ਚੁੱਕਿਆ ਹਾਂ ਅਤੇ ਹੁਣ ਥੋੜ੍ਹਾ ਜਿਹਾ ਹੀ ਟਾਈਮ ਲਵਾਂਗਾ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਟਿਆਲੇ ਜ਼ਿਲ੍ਹੇ ਵਿਚ ਕਾਫੀ ਗੰਨਾ ਹੁੰਦਾ ਹੈ । ਮੈਂ ਸੀ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਪਾਸੇ ਤਵੱਜੋਂ ਦੇਣ ਅਤੇ ਉਥੇ ਕੋਈ ਗੰਨੇ ਦਾ ਕਾਰਖਾਨਾ ਲਗਣਾ ਚਾਹੀਦਾ ਹੈ । ਉਥੇ ਦੇ ਲੋਕਾਂ ਦੀ ਇਹ ਸ਼ਿਕਾਇਤ ਹੈ ਕਿ ਮੋਰਿੰਡਾ ਅਤੇ ਧੂਰੀ ਉਨ੍ਹਾਂ ਨੂੰ ਦੂਰ ਪੈਂਦਾ ਹੈ । ਇਸ ਲਈ ਉਥੇ ਦੇ ਲੋਕਾਂ ਦੀ ਇਹ ਮੰਗ ਹੈ ਕਿ ਪਟਿਆਲੇ ਜਿਲ੍ਹੇ ਵਿਚ ਕੋਈ ਗੰਨੇ ਦੀ ਮਿੱਲ ਲੱਗਣੀ ਚਾਹੀਦੀ ਹੈ । ਇਸ ਤੋਂ ਇਲਾਵਾ ਇਹ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਚਾਵਲ ਵੀ ਬੜੇ ਹੁੰਦੇ ਹਨ । ਮੈਂ ਪੰਜਾਬ ਦੀ ਸਰਕਾਰ ਨੂੰ ਇਸ ਗੱਲ ਤੇ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਚਾਵਲਾਂ ਦੀ ਉਪਜ ਵਿਚ ਪੰਜਾਬ ਤੀਜੇ ਨੰਬਰ ਤੇ ਆਇਆ ਹੈ । ਪੰਜਾਬ ਦੀ ਸਰਕਾਰ ਨੇ ਚਾਵਲਾਂ ਦਾ ਰੇਟ ਵੀ ਚੰਗਾ ਦਿਤਾ ਹੈ । ਪਰ ਮੈਂ ਨਾਲ ਦੀ ਨਾਲ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਚਾਵਲਾਂ ਦਾ ਜਿਹੜਾ ਛਿਲਕਾ ਉਤਰਦਾ ਹੈ, ਜਿਹੜਾ ਕਿ ਜ਼ਾਇਆ ਜਾਂਦਾ ਹੈ ਉਸ ਦੇ ਲਈ ਸਾਡੇ ਜਿਹੜੇ ਇੰਜੀਨੀਅਰ ਵਗੈਰਾ ਹਨ, ਜਿਹੜੇ ਟੈਕਨੀਕਲ ਮਾਹਰੀਨ ਹਨ ਉਨ੍ਹਾਂ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ ਅਤੇ ਇਹ ਦੇਖਣਾ ਚਾਹੀਦਾ ਹੈ ਕਿ ਇਸ ਤੋਂ ਕੋਈ ਗੱਤਾ ਵਗੈਰਾ ਜਾਂ ਕੋਈ ਹੋਰ ਚੀਜ਼ ਬਣ ਸਕਦੀ ਹੈ । ਉਸ ਦਾ ਕੋਈ ਕਾਰਖਾਨਾ ਉਥੇ ਲੱਗਣਾ ਚਾਹੀਦਾ ਹੈ । ਇਸੇ ਤਰ੍ਹਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੰਡੀ ਗੋਬਿੰਦਗੜ੍ਹ ਹੈ, ਉਥੇ ਲੋਹੇ ਦੇ ਕਾਰਖਾਨੇ ਬਹੁਤ ਹਨ ਅਤੇ ਉਥੋਂ ਲੋਹੇ ਦਾ ਮਾਲ ਪਹਿਲਾਂ ਬਾਹਰ ਬਹੁਤ ਜਾਂਦਾ ਸੀ । ਲੇਕਿਨ ਐਮਰਜੈਂਸੀ ਕਰਕੇ ਉਥੇ ਮੰਡੀ ਡਾਊਨ ਹੋ ਗਈ ਅਤੇ ਹੁਣ ਮਾਲ ਬਾਹਰ ਨਹੀਂ ਜਾਂਦਾ । ਉਹ ਮੰਡੀ ਤਾਂ ਜੀ. ਟੀ. ਰੋਡ ਦੇ ਉਤੇ ਹੈ ਅਤੇ ਉਸ ਨੂੰ ਡੀਵੈਲਪ ਕਰਨ ਦੀ ਲੋੜ ਹੈ । ਇਸ ਮੰਡੀ ਦੇ ਲੋਹੇ ਦੇ ਸਾਮਾਨ ਬਾਰੇ ਬਾਹਰਲੇ ਦੇਸ਼ਾਂ ਨਾਲ ਗਲ ਬਾਤ ਕਰਨੀ ਚਾਹੀਦੀ ਹੈ । ਇਹ ਲੋਹੇ ਦਾ ਸਾਮਾਨ ਅਫਗਾਨਿਸਤਾਨ ਅਤੇ ਪਾਕਿਸਤਾਨ ਜਾ ਸਕਦਾ ਹੈ । ਪਹਿਲਾਂ ਜਿਹੜੀ ਸਰਕਾਰ ਸੀ ਉਸ ਨੇ ਇਸ ਬਾਰੇ ਕੋਈ ਗੱਲ ਨਹੀਂ ਕੀਤੀ । ਮੈਂ ਮਹਿਸੂਸ ਕਰਦਾ ਹਾਂ ਕਿ ਇਹ ਪੰਜਾਬ ਦੀ ਸਰਕਾਰ ਕੋਈ ਚੰਗੀ ਗੱਲ ਕਰੇਗੀ । ਉਥੇ ਲੋਹੇ ਦੇ ਕਾਰਖਾਨੇ ਵਿਚ ਜਿਹੜੇ ਮਜ਼ਦੂਰ ਲੱਗੇ ਹੋਏ ਹਨ ਉਨ੍ਹਾਂ ਨੂੰ ਵੀ ਸੰਤੁਸ਼ਟ ਕਰਨ ਦੀ ਲੋੜ ਹੈ । ਉਂਜ ਤਾਂ ਸਰਕਾਰ ਨੇ ਮਜ਼ਦੂਰਾਂ ਨੂੰ ਬੋਨਸ ਵਗੈਰਾ ਦਿਤਾ ਹੋਇਆ ਹੈ ਪਰ ਉਨ੍ਹਾਂ ਨੂੰ ਹੋਰ ਸੰਤੁਸ਼ਟ ਕਰਨ ਦੀ ਲੋੜ ਹੈ ।

ਇਕ, ਸਪੀਕਰ ਸਾਹਿਬ, ਮੈਂ ਅਮਲੋਹ ਦੇ ਬਾਰੇ ਬੇਨਤੀ ਕਰਨਾ ਚਾਹੁੰਦਾ ਹਾਂ । ਅਮਲੋਹ, ਨਾਭਾ ਸਟੇਟ ਦੀ ਤਹਿਸੀਲ ਹੁੰਦੀ ਸੀ ਪਰ ਜਦੋਂ ਸਾਡੇ ਵਿਰੋਧੀਆਂ ਦਾ ਰਾਜ ਆਇਆ ਤਾਂ ਇਹ ਇਲਾਕਾ ਪਛੜ ਗਿਆ ਹੈ । ਲੋਕਾਂ ਦੀ ਬੜੀ ਦੇਰ ਤੋਂ ਇਹ ਮੰਗ ਹੈ ਕਿ ਇਸ ਨੂੰ ਤਹਿਸੀਲ ਬਣਾਇਆ ਜਾਵੇ । ਉਥੇ ਸਬ-ਜੱਜ ਦੀ ਕੋਰਟ ਵੀ ਹੈ । ਪੰਜਾਬ ਸਰਕਾਰ ਨੇ ਕਈ ਨਵੀਆਂ ਤਹਿਸੀਲਾਂ ਕਰੀਏਟ

---

*That the Members of this House assembled in this Session are deeply grateful to the Governor for the Address which he has been pleased to deliver to the House on the 4th January, 1978."

ਕੀਤੀਆਂ ਹਨ, ਇਸ ਨੂੰ ਤਹਿਸੀਲ ਬਣਾ ਦੇਣਾ ਚਾਹੀਦਾ ਹੈ।ਇਸ ਦੇ ਬਾਰੇ ਲੋਕਾਂ ਦੀ ਕਾਫੀ ਦੇਰ ਤੋਂ ਮੰਗ ਚਲੀ ਆਉਂਦੀ ਹੈ, ਬਾਰ ਐਸੋਸੀਏਸ਼ਨ ਜਿਹੜੀ ਉਥੇ ਹੈ ਉਹ ਵੀ ਕੁਝ ਦੇਰ ਹੋਈ ਬਾਦਲ ਸਾਹਿਬ ਨੂੰ ਇਸ ਦੇ ਮੁਤੱਲਕ ਮਿਲ ਕੇ ਗਈ ਸੀ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲੋਕਾਂ ਦੀ ਇਸ ਮੰਗ ਨੂੰ ਮੰਨ ਲੈਣਾ ਚਾਹੀਦਾ ਹੈ। ਜਿੰਨੀਆਂ ਛੋਟੀਆਂ ਤਹਿਸੀਲਾਂ ਅਤੇ ਜ਼ਿਲ੍ਹੇ ਹੋਣਗੇ ਉਤਨਾ ਹੀ ਲੋਕਾਂ ਨੂੰ ਜ਼ਿਆਦਾ ਜਲਦੀ ਇਨਸਾਫ ਮਿਲ ਸਕਦਾ ਹੈ। ਇਸ ਤੋਂ ਇਲਾਵਾ ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕਈ ਤਹਿਸੀਲਾਂ ਦੇ ਨਾਲ ਬਹੁਤ ਥੋੜ੍ਹੇ ਥੋੜ੍ਹੇ ਪਿੰਡ ਹਨ ਪਰ ਇਸ ਏਰੀਏ ਦੇ ਨਾਲ 97 ਪਿੰਡ ਹਨ ਅਤੇ ਹੋਰ ਵੀ ਕਈ ਲਾਏ ਜਾ ਸਕਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਤਹਿਸੀਲ ਬਣਾ ਦੇਣਾ ਚਾਹੀਦਾ ਹੈ।

ਇਕ ਅਰਜ਼, ਮੈਂ ਪੰਜਾਬੀ ਯੂਨੀਵਰਸਿਟੀ ਦੇ ਬਾਰੇ ਕਰਨਾ ਚਾਹੁੰਦਾ ਹਾਂ। ਪੰਜਾਬੀ ਯੂਨੀਵਰਸਿਟੀ ਦੇ ਐਕਟ ਦੇ ਮੁਤਾਬਿਕ ਪੰਜਾਬੀ ਯੂਨੀਵਰਸਿਟੀ ਵਿੱਚ ਸਾਰਾ ਕੰਮ, ਨੋਟਿੰਗ ਆਦਿ ਜਾਂ ਚਿੱਠੀ ਪੱਤਰ ਵਗੈਰਾ, ਸਾਰੀ ਕਾਰਵਾਈ ਪੰਜਾਬੀ ਵਿਚ ਹੋਣੀ ਚਾਹੀਦੀ ਹੈ। ਲੇਕਿਨ ਅਸੀਂ ਦੇਖਿਆ ਹੈ ਕਿ ਉਥੇ ਸਾਰੀ ਕਾਰਵਾਈ ਅੰਗਰੇਜ਼ੀ ਵਿਚ ਹੋ ਰਹੀ ਹੈ। ਜਦੋਂ ਪੰਜਾਬ ਦੀ ਭਾਸ਼ਾ ਪੰਜਾਬੀ ਹੈ, ਪੰਜਾਬ ਸਟੇਟ ਪੰਜਾਬੀ ਭਾਸ਼ਾ ਦੇ ਆਧਾਰ ਤੇ ਬਣੀ ਹੈ ਤਾਂ ਪੰਜਾਬ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ ਕਿ ਸਰਕਾਰੀ ਪੱਧਰ ਤੇ ਪੰਜਾਬੀ ਲਾਗੂ ਕੀਤੀ ਜਾਵੇ। ਪੰਜਾਬੀ ਯੂਨੀਵਰਸਿਟੀ ਵਿਚ ਖਾਸ ਤੌਰ ਤੇ ਕੰਮ ਪੰਜਾਬੀ ਵਿਚ ਹੀ ਹੋਣਾ ਚਾਹੀਦਾ ਹੈ। ਅਸੀਂ ਪਿਛੇ ਜਿਹੇ ਪਾਕਿਸਤਾਨ ਵਿਚ ਗਏ ਤਾਂ ਸਾਨੂੰ ਦੇਖਣ ਦਾ ਮੌਕਾ ਮਿਲਿਆ ਕਿ ਉਥੇ ਜੋ ਚਿੱਠੀਆਂ ਇਨ੍ਹਾਂ ਵੱਲੋਂ ਗਈਆਂ, ਉਹ ਵੀ ਅੰਗਰੇਜ਼ੀ ਵਿਚ ਗਈਆਂ ਸਨ। ਸੋ ਮੇਰੀ ਬੇਨਤੀ ਹੈ ਕਿ ਐਜੂਕੇਸ਼ਨ ਮਨਿਸਟਰ ਸਾਹਿਬ ਨੂੰ ਇਸ ਪਾਸੇ ਵੱਲ ਤਵੱਜੋ ਦੇਣੀ ਚਾਹੀਦੀ ਹੈ।

3.31 ਸ਼ਾਮ (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਇਕ, ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਸਰਕਾਰ ਨੂੰ ਮੁਬਾਰਕ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਸ਼ਰਾਬ ਦੀ ਬੀਮਾਰੀ ਨੂੰ ਖ਼ਤਮ ਕਰਨ ਲਈ ਕਦਮ ਚੁੱਕਿਆ ਹੈ। ਕਈ ਵਾਰੀ ਘਟੀਆ ਕਿਸਮ ਦੀ ਸ਼ਰਾਬ ਪੀ ਕੇ ਕਈ ਲੋਕ ਮੌਤ ਦਾ ਸ਼ਿਕਾਰ ਹੋ ਗਏ। ਸ਼ਰਾਬ ਦੇ ਨਾਲ ਬਹੁਤ ਸਾਰੇ ਲੋਕ ਮਰਦੇ ਵੀ ਰਹੇ ਹਨ। ਸ਼ਰਾਬ ਦੇ ਜੋ ਠੇਕੇਦਾਰ ਹਨ ਉਹ ਵੀ ਮਿਲਾਵਟ ਕਰਦੇ ਹਨ। ਪਿਛਲੀ ਸਰਕਾਰ ਦੇ ਵੇਲੇ ਇਸ ਦੇ ਵਿਚ ਬਹੁਤ ਜ਼ਿਆਦਾ ਘੱਪਲਾ ਹੁੰਦਾ ਰਿਹਾ ਹੈ। ਆਮ ਤੌਰ ਤੇ ਸਾਲ ਜਿਹੜਾ ਹੈ ਉਹ 31 ਮਾਰਚ ਤੱਕ ਹੁੰਦਾ ਹੈ ਪਰ ਪਿਛਲੀ ਸਰਕਾਰ ਨੇ ਕਿਉਂਕਿ ਇਲੈਕਸ਼ਨ ਹੋ ਰਹੀ ਸੀ, ਦਿੱਲੀ ਵੀ ਅਤੇ ਇਥੇ ਵੀ, ਉਹ ਆਪਣੇ ਸਾਲ ਨੂੰ 31 ਮਾਰਚ ਤਕ ਦੀ ਬਜਾਏ 30 ਅਪਰੈਲ ਤੱਕ ਲੈ ਗਏ। ਇਸ ਦੇ ਨਾਲ ਪੰਜਾਬ ਦੀ ਸਰਕਾਰ ਨੂੰ ਜੋ ਨੁਕਸਾਨ ਹੋਇਆ ਹੈ, ਜੋ ਮਿਲਾਵਟ ਹੋਈ ਹੈ ਉਸ ਦੀ ਪੜਤਾਲ ਹੋਣੀ ਚਾਹੀਦੀ ਹੈ। ਇਹ ਜੋ ਸ਼ਰਾਬ ਦੀ ਬਿਮਾਰੀ ਹੈ ਇਸ ਨੂੰ ਖ਼ਤਮ ਕਰਨ ਦੇ ਲਈ ਇਨ੍ਹਾਂ ਨੇ ਕਿਹਾ ਹੈ। ਇਹ ਇਕ ਅੱਛੀ ਗੱਲ ਹੈ। ਇਸ ਦੇ ਲਈ ਮੈਂ ਪੰਜਾਬ ਸਰਕਾਰ ਨੂੰ ਇਕ ਸਲਾਹ ਦੇਣਾ ਚਾਹੁੰਦਾ ਹਾਂ ਕਿ ਇਸ ਦੇ ਲਈ ਪੰਜਾਬ ਸਰਕਾਰ ਦੇ ਜੋ ਤਮਾਮ ਅਹਾਤੇ ਬਣੇ ਹੋਏ ਹਨ ਕਮ-ਅਜ਼-ਕਮ ਇਸੇ ਸਾਲ ਉਨ੍ਹਾਂ ਨੂੰ ਬੰਦ ਕਰ ਦੇਣਾ ਚਾਹੀਦਾ ਹੈ ਤਾਂ ਕਿ ਹੌਲੀ ਹੌਲੀ ਇਸ ਬਿਮਾਰੀ ਨੂੰ ਘਟਾ ਕੇ ਖ਼ਤਮ ਕਰ ਦੇਈਏ। ਪੰਜਾਬ ਸਰਕਾਰ ਉਨ੍ਹਾਂ ਲੋਕਾਂ ਦੇ ਬਾਰੇ ਵੀ ਕੁਝ ਸੋਚੇ ਜਿਹੜੇ ਸ਼ਰਾਬ ਪੀ ਕੇ ਗਲੀਆਂ ਸੜਕਾਂ ਤੇ ਤੁਰੇ ਫਿਰਦੇ ਹਨ, ਉਨ੍ਹਾਂ ਦਾ ਕੁਝ ਪ੍ਰਬੰਧ ਕਰਕੇ ਉਨ੍ਹਾਂ ਨੂੰ ਅੰਦਰ ਕਰੇ। ਇਸ ਦੇ ਲਈ ਆਈ. ਪੀ. ਸੀ. ਦੇ ਵਿਚ ਪ੍ਰੋਵੀਜ਼ਨ ਹੈ,

[ਸਰਦਾਰ ਦਲੀਪ ਸਿੰਘ ਪਾਂਧੀ]

ਸੀ ਆਰ. ਪੀ. ਸੀ. ਦੇ ਵਿਚ ਵੀ ਪ੍ਰੋਵੀਜ਼ਨ ਹੈ । (ਵਿਘਨ) (ਇਕ ਆਵਾਜ਼: ਵਜ਼ੀਰਾਂ ਨੂੰ ਵੀ ਅੰਦਰ ਕਰੋ ) ਇਹ ਜਿਹੜੀ ਬਿਮਾਰੀ ਹੈ, ਇਸ ਨੂੰ ਖ਼ਤਮ ਕਰਨਾ ਚਾਹੀਦਾ ਹੈ । ਇਸ ਦੇ ਲਈ ਸਾਡੀ ਪੰਜਾਬ ਦੀ ਸਰਕਾਰ ਕੋਸ਼ਿਸ਼ ਕਰ ਰਹੀ ਹੈ, ਇਹ ਬੜੀ ਅੱਛੀ ਗੱਲ ਹੈ। ਮੈਂ ਸੁਣਿਆ ਹੈ ਕਿ ਕੁਝ ਲੋਕਾਂ ਤੇ ਪੁਲਿਸ ਨੇ ਜਾਲੀ ਕੇਸ ਬਣਾਏ ਹਨ ਕਿ ਉਹ ਜਾਲ੍ਹੀ ਸ਼ਰਾਬ ਬਣਾਉਂਦੇ ਹਨ । ਮੈਂ ਇਸ ਦੇ ਬਾਰੇ ਸਟੱਡੀ ਤਾਂ ਨਹੀਂ ਕਰ ਸਕਿਆ ਪਰ ਪਤਾ ਲੱਗਿਆ ਹੈ ਕਿ ਪੁਲਿਸ ਨੇ ਕਈ ਕੇਸ ਬਣਾਏ ਹਨ ਕਿ ਲੋਕੀਂ ਜਾਲ੍ਹੀ ਸ਼ਰਾਬ ਬਣਾ ਕੇ ਵੇਚਦੇ ਹਨ । ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ । ਲੋਕ ਰਾਜ ਦੇ ਵਿਚ ਸਹੀ ਕੇਸ ਸਾਹਮਣੇ ਆਉਣੇ ਚਾਹੀਦੇ ਹਨ । ਮੈਂ ਸੀ. ਐਮ. ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਇਸ ਗੱਲ ਦੀ ਪੜਤਾਲ ਕਰਵਾ ਕੇ ਸਹੀ ਗੱਲ ਦਾ ਪਤਾ ਕਰਵਾਉਣ ।

ਇਸ ਤੋਂ ਇਲਾਵਾ ਇਕ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਾਂਗਾ ਕਿ ਲੋਕਾਂ ਦੀਆਂ ਜੋ ਕੰਪਲੇਂਟਸ ਹਨ, ਲੋਕਾਂ ਦੀਆਂ ਸ਼ਿਕਾਇਤਾਂ ਹਨ ਉਨਾਂ ਦਾ ਫੌਰੀ ਤੌਰ ਤੇ ਨਿਪਟਾਰਾ ਕਰਨ ਦੀ ਲੋੜ ਹੈ। ਲੋਕ ਰਾਜ ਦਾ ਜਿਹੜਾ ਪ੍ਰਬੰਧ ਹੈ ਉਹ ਸੁਚੱਜਾ ਬਣ ਜਾਵੇਗਾ , ਠੀਕ ਬਣ ਜਾਵੇਗਾ ਜੇ ਲੋਕਾਂ ਦੀਆਂ ਜੋ ਸ਼ਿਕਾਇਤਾਂ ਹਨ, ਉਨਾਂ ਨੂੰ ਮੌਕੇ ਤੇ ਜਾ ਕੇ ਸੁਣਵਾਈ ਕਰਕੇ ਇਨਸਾਫ ਮਿਲ ਸਕੇ । ਇਸ ਪਾਸੇ ਵਲ ਮੇਰੀ ਬੇਨਤੀ ਹੈ ਕਿ ਖਾਸ ਤਵੱਜੋ ਦੇਣ ਦੀ ਲੋੜ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਰਿਕੁਐਸਟ ਕਰਾਂਗਾਂ ਕਿ ਹੁਣ ਤੁਸੀਂ ਆਪਣੀ ਸਪੀਚ ਨੂੰ ਵਾਈਂਡ ਅੱਪ ਕਰੋ।

**ਸਰਦਾਰ ਦਲੀਪ ਸਿੰਘ ਪਾਂਧੀ**: ਮੈਂ ਵਾਈਂਡ ਅੱਪ ਹੀ ਕਰਨ ਲਗਾ ਹਾਂ ਜੀ । ਮੈਂ ਚੀਫ ਮਨਿਸਟਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸ਼ਡਿਊਲਡ ਕਾਸਟਸ ਵਲ ਹੋਰ ਧਿਆਨ ਦੇਣ ਦੀ ਲੋੜ ਹੈ । ਸ਼ਡਿਊਲਡ ਕਾਸਟਸ ਦੇ ਜੋ ਮਸਲੇ ਹਨ ਉਹ ਕਾਫੀ ਦੇਰ ਤੋਂ ਚਲੇ ਆ ਰਹੇ ਹਨ, ਉਨ੍ਹਾਂ ਨੂੰ ਪੂਰੀਆਂ ਸਹੂਲਤਾਂ ਨਹੀਂ ਮਿਲ ਰਹੀਆਂ । ਸੰਵਿਧਾਨ ਵਿਚ ਇਸ ਬਾਰੇ ਬਹੁਤ ਸਾਰੀਆਂ ਸੋਧਾਂ ਵੀ ਹੋਈਆਂ ਹਨ ਅਤੇ ਇਨਾਂ ਲੋਕਾ ਦਾ ਕੁਝ ਸੁਧਾਰ ਵੀ ਹੋਇਆ ਹੈ ਪਰ ਹਾਲੀ ਬਹੁਤ ਸਾਰੀਆਂ ਸਹੂਲਤਾਂ ਸ਼ਡਿਊਲਡ ਕਾਸਟਸ ਨੂੰ ਨਹੀਂ ਮਿਲ ਰਹੀਆਂ । ਮੈਂ ਚੀਫ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਾਂਗਾਂ, ਉਨ੍ਹਾਂ ਨੇ ਕਿਹਾ ਸੀ ਕਿ ਧਾਰਾਵਾਂ ਦਸਿਓ ਜਿਨ੍ਹਾਂ ਨਾਲ ਉਹ ਇਨ੍ਹਾਂ ਦਾ ਫਾਇਦਾ ਕਰ ਸਕਦੇ ਹਨ। ਰਿਜ਼ਰਵੇਸ਼ਨ ਐਕਟ ਬਣਨਾ ਚਾਹੀਦਾ ਹੈ । ਆਰਟੀਕਲ 335 ਹੈ, ਆਰਟੀਕਲ 348 ਹੈ, ਆਰਟੀਕਲ 364 ਹੈ। ਇਸੇ ਤਰ੍ਹਾਂ 15 ਹੈ, 16 ਹੈ, ਔਰ ਇਹ ਸਾਰੇ ਮਦੱਦ ਕਰਦੇ ਹਨ । ਇਨ੍ਹਾਂ ਦੇ ਤਹਿਤ ਐਕਟ ਬਣਾਇਆ ਜਾ ਸਕਦਾ ਹੈ । ਪਿਛੇ ਜਿਹੇ ਸੁਪਰੀਮ ਕੋਰਟ ਨੇ ਵੀ ਕੋਈ ਫੈਸਲਾ ਦਿਤਾ ਹੈ। ਇਹ ਏ. ਆਈ. ਆਰ. 1974 ਦਾ ਪੇਜ 90 ਹੈ, ਉਸ ਦੇ ਤਹਿਤ ਵੀ ਸਹੂਲਤਾਂ ਦਿਤੀਆਂ ਜਾ ਸਕਦੀਆਂ ਹਨ। ਇਨ੍ਹਾਂ ਨੂੰ ਨੁਮਾਇੰਦਗੀ ਨਹੀਂ ਮਿਲ ਸਕੀ । ਇਸ ਲਈ ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਪੂਰੀ ਨੁਮਾਇੰਦਗੀ ਮਿਲਣੀ ਚਾਹੀਦੀ ਹੈ । ਮੈਂ, ਡਿਪਟੀ ਸਪੀਕਰ ਸਾਹਿਬ, ਬਹੁਤਾ ਸਮਾਂ ਨਾ ਲੈਂਦਾ ਹੋਇਆ ਬੇਨਤੀ ਕਰਾਂਗਾ ਕਿ ਇਹ ਜ਼ਰੂਰੀ ਮਾਮਲਾ ਹੈ ਜਿਸ ਦੇ ਵਲ ਸਰਕਾਰ ਨੂੰ ਤਵੱਜੋ ਦੇਣੀ ਚਾਹੀਦੀ ਹੈ । ਸਾਡਾ ਜਿਹੜਾ ਪਛੜਿਆ ਹੋਇਆ ਵਰਗ ਹੈ ਉਸ ਦੀ ਆਬਾਦੀ ਲਗ ਭਗ 25% ਹੈ ਔਰ ਉਨ੍ਹਾਂ ਦੇ ਲਈ 25% ਬਜਟ ਦਾਂ ਪ੍ਰੋਵੀਜ਼ਨ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਲੋਕਾਂ ਦੀ ਗਰੀਬੀ ਖਤਮ ਹੋ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਕਈ ਮੈਂਬਰ ਸਾਹਿਬਾਨ ਬੋਲੇ ਹਨ, ਲੇਕਿਨ ਹੁਣ ਬੋਲਣ ਦੀ ਲੋੜ ਨਹੀਂ। ਜਿਹੜੀ ਕਾਂਗਰਸ ਦੀ ਇਹ ਗਲ ਕਰਦੇ ਹਨ ਇਸ ਦੇ ਮੁਤੱਲਕ 'ਐਨ ਆਈ ਟੂ ਇੰਡੀਆ' ਕਿਤਾਬ ਦੇ ਵਿਚ ਸਾਰਾ ਕੁਝ ਦਸਿਆ ਗਿਆ ਹੈ। ਮੈਂ ਇਸ ਪਾਸੇ ਨਹੀਂ ਜਾਣਾ ਚਾਹੁੰਦਾ। ਇਨ੍ਹਾਂ ਦੀ ਗਲ ਮੈਂ ਦਸਦਾ ਹਾਂ ਕਿ ਇਨ੍ਹਾਂ ਦੇ ਸੀ. ਐਮ. ਸਾਹਿਬ ਨੇ ਬਿਜਲੀ ਦੇ ਬਾਰੇ ਅਨਾਊਂਸ ਕਰ ਦਿਤਾ ਕਿ ਪਿੰਡ ਪਿੰਡ ਵਿਚ ਬਿਜਲੀ ਪਹੁੰਚਾਈ ਜਾਵੇਗੀ। (ਵਿਘਨ) ਪੰਜਾਬ ਦੇ ਲੋਕਾਂ ਤੋਂ ਹਜ਼ਾਰ ਹਜ਼ਾਰ ਰੁਪਿਆ ਭਰਵਾ ਲਿਆ ਪਰ ਬਿਜਲੀ ਦੇ ਕੁਨੈਕਸ਼ਨ ਨਹੀਂ ਦਿਤੇ। ਲੋਕਾਂ ਨੇ ਮੀਟਰ ਵੀ ਲਗਵਾ ਲਏ ਔਰ ਲੋਕਾਂ ਤੇ ਕਰਜ਼ੇ ਦਾ ਵਿਆਜ ਵੀ ਪੈ ਰਿਹਾ ਹੈ। ਮੈਂ ਹੁਣ ਸੀ. ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਖਾਸ ਧਿਆਨ ਦੇਣ ਦੀ ਲੋੜ ਹੈ। ਬਿਜਲੀ ਦੇ ਕੁਨੈਕਸ਼ਨ ਲੋਕਾਂ ਨੂੰ ਦੇਣ ਲਈ ਸਪੈਸ਼ਲ ਮੁਹਿੰਮ ਸ਼ੁਰੂ ਕਰਨ ਦੀ ਲੋੜ ਹੈ ਤਾਂ ਕਿ ਲੋਕਾਂ ਨੂੰ ਇਸ ਦੀ ਸਹੂਲਤ ਮਿਲ ਸਕੇ।

ਬਾਕੀ, ਡਿਪਟੀ ਸਪੀਕਰ ਸਾਹਿਬ, ਮਹਿੰਗਾਈ ਦਾ ਜੋ ਮਸਲਾ ਹੈ ਉਹ ਵੀ ਇਸ ਸਰਕਾਰ ਨੇ ਕਾਫੀ ਹੱਲ ਕੀਤਾ ਹੈ। ਇਸ ਮਹਿੰਗਾਈ ਨੂੰ ਰੋਕਣ ਲਈ ਇਹ ਸਰਕਾਰ ਹੋਰ ਕਦਮ ਵੀ ਚੁੱਕ ਰਹੀ ਹੈ। ਮੈਂ ਆਪਣੀ ਸਰਕਾਰ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਕੁਰੱਪਸ਼ਨ ਦੇ ਖਿਲਾਫ ਵੀ ਹੋਰ ਜ਼ਿਆਦਾ ਕਾਰਵਾਈ ਕਰਨੀ ਚਾਹੀਦੀ ਹੈ। ਪਿਛਲੇ ਪੁਲਿਸ ਅਫਸਰਾਂ ਦੇ ਖਿਲਾਫ ਕੁਝ ਕਾਰਵਾਈ ਸਰਕਾਰ ਨੇ ਕੀਤੀ ਹੈ। ਜਿਥੇ ਜੁਡੀਸ਼ਲ ਪ੍ਰੋਸੀਡਿੰਗਜ਼ ਕੀਤੀ ਗਈ ਹੈ, ਕਿਸੇ ਜੱਜ ਨੇ ਫੈਸਲਾ ਦੇ ਦਿਤਾ ਉਸ ਦੇ ਉਤੇ ਕਾਰਵਾਈ ਹੋਣੀ ਚਾਹੀਦੀ ਹੈ। ਰੋਪੜ ਵਿਚ ਪ੍ਰਿਵਾਰ ਵਿਛੋੜਾ ਗੁਰਦਵਾਰਾ ਹੈ ਉਸ ਦੇ ਲਈ ਜੁਡੀਸ਼ਲ ਪ੍ਰੋਸੀਡਿੰਗਜ਼ ਹੋ ਚੁਕੀਆਂ ਹਨ ਪਰ ਪੰਜਾਬ ਸਰਕਾਰ ਨੇ ਕੋਈ ਕਾਰਵਾਈ ਨਹੀਂ ਕੀਤੀ। ਮੈਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਹ ਕਾਰਵਾਈ ਕਰੇ।

ਜੋ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਆਈ ਹੈ, ਪੰਜਾਬ ਦੀ ਸਰਕਾਰ ਇਸ ਨੂੰ ਲਾਗੂ ਕਰਨ ਲਈ ਕੁਮਿਟਿਡ ਹੈ। ਮੈਂ ਅਰਜ਼ ਕਰਾਂਗਾ ਕਿ ਇਸ ਤੇ ਸਖ਼ਤ ਕਾਰਵਾਈ ਕਰਨੀ ਚਾਹੀਦੀ ਹੈ। ਇਸੇ ਤਰ੍ਹਾਂ ਮੈਂ ਅਰਜ਼ ਕਰਾਂਗਾ ਕਿ ਪਿਛਲੇ ਸਾਲ ਪਟਿਆਲੇ ਦੀ ਮਾਰਕੀਟ ਕਮੇਟੀ ਵਿਚ 6 ਲੱਖ 85 ਹਜ਼ਾਰ ਰੁਪਏ ਦੀ ਠੱਗੀ ਹੋਈ ਹੈ। ਉਸ ਦੇ ਵਿਚ ਬੜੇ ਬੜੇ ਅਫਸਰ ਸ਼ਾਮਲ ਸਨ। ਉਨ੍ਹਾਂ ਦਾ ਨਾਂ ਐਫ. ਆਈ. ਆਰ. ਵਿਚ ਨਹੀਂ ਆਇਆ। ਉਹ ਜ਼ਮੀਨ ਇਕ ਨਾਬਾਲਗ ਦੀ ਸੀ ਔਰ ਉਥੇ ਰੇਜ਼ੀਡੈਂਸ਼ਲ ਕਾਲੋਨੀ ਨਹੀਂ ਬਣ ਸਕਦੀ ਸੀ। ਪਰ ਕੁਲੈਕਟਰ ਨੇ ਕੀਮਤ ਮੁਕੱਰਰ ਕਰ ਦਿਤੀ। ਸੋਬਤੀ ਸਾਹਿਬ, ਸਾਬਕਾ ਚੇਅਰਮੈਨ, ਨੇ ਇਜਾਜ਼ਤ ਦੇ ਦਿਤੀ। 5, 4 ਅਫਸਰ ਦੱਸੇ ਜਾਂਦੇ ਹਨ, ਜਿਹੜੀ ਰਿਪੋਰਟ ਦਰਜ ਹੋਈ ਹੈ, ਉਨ੍ਹਾਂ ਨੂੰ ਉਸ ਵਿਚੋਂ ਛੱਡ ਦਿਤਾ ਗਿਆ। ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਖਾਦ ਦਾ ਮਸਲਾ ਹੈ, ਬਿਜਲੀ ਦਾ ਮਸਲਾ ਹੈ, ਇਨ੍ਹਾਂ ਵੱਲ ਧਿਆਨ ਦੇਣਾ ਚਾਹੀਦਾ ਹੈ। ਇੰਨਾ ਕਹਿੰਦਾ ਹੋਇਆ ਮੈਂ ਬੇਨਤੀ ਕਰਦਾ ਹਾਂ ਕਿ ਇਸ ਐਡਰੈਸ ਨੂੰ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ ਔਰ ਨਾਲ ਹੀ ਪੰਜਾਬ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ।

**ਚੌਧਰੀ ਬਲ ਰਾਮ ਜਾਖੜ** (ਅਬੋਹਰ) : ਉਪ-ਅਧਿਅਕਸ਼ ਮਹੋਦਯ, ਗਵਰਨਰ ਸਾਹਿਬ ਦਾ ਭਾਸ਼ਨ ਸਦਨ ਦੇ ਸਾਹਮਣੇ ਹੈ। ਮੈਂ ਬੜੀ ਕੋਸ਼ਿਸ਼ ਕੀਤੀ ਕੋਈ ਨਵੀਂ ਚੀਜ਼ ਤਲਾਸ਼ ਕਰਨ ਦੀ, ਕਈ ਵਾਰੀ ਪਰਤ ਪਰਤ ਕੇ ਪੜ੍ਹਿਆ, ਲੇਕਿਨ ਸਿਵਾਏ ਗਲਤ ਅੰਗਰੇਜ਼ੀ ਦੇ ਕੁਝ ਨਜ਼ਰ ਨਹੀਂ ਆਇਆ। ਜੇ ਅੰਗਰੇਜ਼ੀ ਨਹੀਂ ਆਉਂਦੀ ਤਾਂ ਪੁੱਛ ਲੈਣੀ ਚਾਹੀਦੀ ਹੈ।

'Agriculture naturally occupies a pride of place in Punjab's rural economy. Is it right English ?

[ਚੌਧਰੀ ਬਲਰਾਮ ਜਾਖੜ]

ਇਹ ਐਸੀਆਂ ਚੀਜ਼ਾਂ ਵੇਖ ਲਿਆ ਕਰਨ । ਮੈਂ ਸੋਚਦਾ ਸੀ ਕਿ ਇਨ੍ਹਾਂ ਮਹੀਨਿਆਂ ਵਿਚ ਪੰਜਾਬ ਦੀ ਸਰਕਾਰ ਕੋਈ ਠੋਸ ਕਦਮ ਉਠਾਏਗੀ, ਪੰਜਾਬ ਦੇ ਸਾਹਮਣੇ ਕੋਈ ਨਵਾਂ ਨਕਸ਼ਾ, ਜਿਹੋ ਜਿਹੀਆਂ ਇਨ੍ਹਾਂ ਦੀਆਂ ਦਲੀਲਾਂ ਸਨ, ਰੱਖਣਗੇ। ਸੀ. ਐਮ. ਸਾਹਿਬ ਬੈਠੇ ਹਨ । ਮੈਂ ਜੋ ਵੇਖਿਆ ਹੈ ਐਡਰੈਸ ਦੇ ਪਹਿਲੇ ਪੰਨੇ ਤੇ ਉਸ ਵਿਚ ਇੰਟੈਗਰੇਟਿਡ ਰੂਰਲ ਡਿਵੈਲਪਮੈਂਟ ਪਰੋਗਰਾਮ ਦੇ ਬਾਰੇ ਲਿਖਿਆ ਹੈ । ਇਸ ਦੇ ਬਾਰੇ ਬੜੀ ਪ੍ਰਸ਼ੰਸਾ ਕੀਤੀ ਗਈ ਹੈ ਅਤੇ ਬਹੁਤ ਜੋੜ ਤੋੜ ਲਗਾਇਆ ਹੈ, ਲੇਕਿਨ ਗਲ ਕੁਝ ਨਹੀਂ । ਸ਼ਰਬਤ ਉਹੀ ਹੈ ਬੋਤਲ ਵਿਚ ਪਰ ਲੇਬਲ ਬਦਲ ਦਿਤਾ ਗਿਆ ਹੈ। ਅੱਗੇ ਇਨਟੈਂਸਿਵ ਕੈਟਲ ਡਿਵੈਲਪਮੈਂਟ, ਐਗਰੀਕਲਚਰਲ ਡਿਵੈਲਪਮੈਂਟ, ਸਮਾਲ ਫਾਰਮਰਜ਼ ਡਿਵੈਲਪਮੈਂਟ ਅਜੰਸੀ ਬਣਾਈ ਹੈ, ਬਾਰੇ ਦਸਿਆ ਹੈ। ਇਨ੍ਹਾਂ ਨੇ ਇਨ੍ਹਾਂ ਚੀਜ਼ਾਂ ਨੂੰ ਇੱਕਠਾ ਕਰਕੇ ਇਕ ਨਵਾਂ ਨਾਂ ਦੇ ਦਿਤਾ ਹੈ ਅਤੇ ਇਨ੍ਹਾਂ ਨੇ ਇਸ ਤਰ੍ਹਾਂ ਕਰਕੇ ਭੁਲੇਖਾ ਪਾਉਣ ਦੀ ਕੋਸ਼ਿਸ਼ ਕੀਤੀ ਹੈ। ਪੈਸਾ ਕਾਫੀ ਦਰਸਾਇਆ ਗਿਆ ਹੈ ਕਿ 302 ਕਰੋੜ ਰੁਪਏ ਖਰਚ ਕਰਾਂਗੇ। ਕੌਣ ਨਹੀਂ ਜਾਣਦਾ ਕਿ 85% ਆਬਾਦੀ ਪੰਜਾਬ ਦੀ ਪਿੰਡਾਂ ਵਿਚ ਰਹਿੰਦੀ ਹੈ ਜਿਸ ਦੇ ਉਤੇ ਪੰਜਾਬ ਹੀ ਨਹੀਂ ਬਲਕਿ ਸਾਰੇ ਭਾਰਤਵਰਸ਼ ਦੀ ਖੁਸ਼ਹਾਲੀ ਨਿਰਭਰ ਕਰਦੀ ਹੈ। ਇਨ੍ਹਾਂ ਨੇ ਇਸ ਨੂੰ ਥੋੜ੍ਹੀ ਜਿਹੀ ਪ੍ਰਾਇਰਿਟੀ ਦਿੱਤੀ ਹੈ। ਮੈਂ ਬਿਲਕੁਲ ਸਹਿਮਤ ਹਾਂ। ਮੈਨੂੰ ਖੁਸ਼ੀ ਹੁੰਦੀ ਜੇਕਰ ਇਹ ਅੱਛੀ ਨੀਯਤ ਨਾਲ ਕੀਤਾ ਜਾਂਦਾ। ਮੈਂ ਇਸ ਤੇ ਮੁਬਾਰਕਬਾਦ ਦਿੰਦਾ ਲੇਕਿਨ ਨੀਯਤ ਠੀਕ ਨਹੀਂ ਜਾਪਦੀ। ਫਾਇਨਾਂਸ਼ਲ ਇਸਟੀਚਿਊਸ਼ਨ ਕਿਹੜੀ ਹੋਵੇਗੀ ਅਤੇ ਫਾਇਨਾਂਸਿਜ਼ ਕਿਥੋਂ ਆਉਣਗੇ ? ਇਹ ਸਾਲ ਵਿਚ 5 ਪਿੰਡ ਹਰ ਬਲਾਕ ਵਿਚ ਡਿਵੈਲਪ ਕਰਨਗੇ । ਇਹ ਮਸਲਾ ਕਿੰਨੇ ਸਾਲ ਲਮਕਦਾ ਰਹੇਗਾ ਅਤੇ ਕਿੰਨੇ ਸਾਲਾਂ ਤਕ ਲੋਕ ਇੰਤਜ਼ਾਰ ਕਰਨਗੇ। ਕਿੰਨੇ ਫੰਡਜ਼ ਦਾ ਇੰਤਜ਼ਾਮ ਕਰਨਗੇ, ਇਹ ਚੀਜ਼ ਦੱਸਣੀ ਚਾਹੀਦੀ ਹੈ। ਸਾਨੂੰ ਕੋਈ ਨਿਸ਼ਾਨਾ ਦਿਓ । ਜਿਹੜੀ ਚੀਜ਼ ਠੀਕ ਮੰਤਵ ਨਾਲ ਸ਼ੁਰੂ ਕੀਤੀ ਜਾਏ ਉਸ ਦਾ ਅੰਤ ਵੀ ਠੀਕ ਹੀ ਹੁੰਦਾ ਹੈ। ਲੇਕਿਨ ਇਹ ਚੀਜ਼ ਜੋ ਸ਼ੁਰੂ ਕੀਤੀ ਗਈ ਇਸ ਦੇ ਸ਼ੁਰੂ ਵਿਚ ਕਈ ਖ਼ਰਾਬੀਆਂ ਪੈਦਾ ਹੋ ਗਈਆਂ। ਤੁਹਾਨੂੰ ਪਤਾ ਹੈ ਕਿ ਸ਼੍ਰੀ ਮੁਰਾਰ ਜੀ ਦਿਸਾਈ ਸਾਹਿਬ ਨੂੰ ਬੁਲਾਇਆ ਗਿਆ ਆਸਾ ਬੁਟਰ ਪਿੰਡ ਵਿੱਚ ਨੀਂਹ ਪੱਥਰ ਰਖਣ ਵਾਸਤੇ, ਬੜੀ ਅੱਛੀ ਗਲ ਸੀ। ਪਰ ਬੁਲਾਇਆ ਕਦੋਂ ਗਿਆ, ਜਦੋਂ ਪਾਰਲੀਮੈਂਟਰੀ ਬਾਈ ਇਲੈਕਸ਼ਨ ਅਨਾਊਂਸ ਹੋ ਚੁਕੀ ਸੀ ਅਤੇ ਨਾਮਜ਼ਦਗੀ ਦੇ ਕਾਗਜ਼ ਦਾਖਲ ਹੋ ਚੁਕੇ ਸਨ ਔਰ ਬੁਲਾਇਆ ਵੀ ਸਰਕਾਰੀ ਖਰਚੇ ਤੇ। ਡਿਪਟੀ ਸਪੀਕਰ ਸਾਹਿਬ, ਜੇ ਮਨਸ਼ਾ ਠੀਕ ਸੀ ਤਾਂ ਇਹ ਇਲੈਕਸ਼ਨਾਂ ਤੋਂ ਪਹਿਲਾਂ ਜਾਂ ਬਾਅਦ ਵਿਚ ਬੁਲਾ ਸਕਦੇ ਸੀ। ਕਿਸ ਤਰੀਕੇ ਨਾਲ ਉਥੇ ਪੈਸਾ ਖਰਚ ਕੀਤਾ ਗਿਆ । ਅਗਰ ਇਲੈਕਸ਼ਨ ਦਾ ਜ਼ਿਕਰ ਨਾ ਕਰਦੇ ਤਾਂ ਵੀ ਅਸੀਂ ਮੰਨ ਲੈਂਦੇ। ਉਥੇ ਹਰਿਆਣਾ ਦੇ ਚੀਫ਼ ਮਨਿਸਟਰ ਸਾਹਿਬ ਨੇ ਲੋਕਾਂ ਨੂੰ ਅਪੀਲ ਕੀਤੀ ਕਿ ਅਕਾਲੀ ਜਨਤਾ ਪਾਰਟੀ ਨੂੰ ਵੋਟਾਂ ਪਾਉਣੀਆਂ ਹਨ। ਅਸੀਂ ਸਮਝਦੇ ਸੀ ਕਿ ਇਹ ਡੈਮੋਕਰੇਸੀ ਵਿਚੋਂ ਕੁਰੱਪਸ਼ਨ ਦੂਰ ਕਰਨ ਲਗੇ ਹਨ, ਪਰ ਇਹ ਵੇਖ ਕੇ ਮੈਨੂੰ ਦੁਖ ਹੋਇਆ। ਦੂਜੀ ਗਲ ਇਹ ਹੈ ਕਿ ਜਿੰਨੇ ਲੋਕ ਉਥੇ ਗਏ ਉਨ੍ਹਾਂ ਦੀ ਤਲਾਸ਼ੀ ਲਈ ਗਈ ਅਤੇ ਬਹੁਤ ਸਾਰੇ ਸੀ. ਪੀ. ਆਈ. ਅਤੇ ਕਾਂਗਰਸ ਦੇ ਵਰਕਰਾਂ ਨੂੰ ਪਹਿਲੋਂ ਹੀ ਅੰਦਰ ਬੰਦ ਕਰ ਦਿਤਾ ਗਿਆ (ਵਿਘਨ) ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਜਿਹੜੀ ਚੀਜ਼ ਸ਼ੁਰੂ ਕੀਤੀ ਜਾਏ ਉਹ ਅੱਛੇ ਢੰਗ ਨਾਲ ਕੀਤੀ ਜਾਏ। ਇਸ ਚੀਜ਼ ਦੀ ਇਨਕੁਆਇਰੀ ਕੀਤੀ ਜਾਵੇ ਕਿ ਕਿੰਨਾ ਨਾਜਾਇਜ਼ ਪੈਸਾ ਖਰਚ ਕੀਤਾ ਗਿਆ ਜਿਹੜਾ ਕਿ ਕੁਝ ਲੋਕਾਂ ਦੀ ਜੇਬ ਵਿਚ ਚਲਾ ਗਿਆ। ਨਾਲ ਇਹ ਲਿਖਿਆ ਹੈ ਕਿ ਅਸੀਂ ਬਾਈ ਇਲੈਕਸ਼ਨਜ਼ ਵਿਚ ਵੱਧ ਚੜ੍ਹ ਕੇ ਜਿੱਤ ਕੇ ਆਏ ਹਾਂ। ਮੈਂ ਸੀ. ਐਮ. ਸਾਹਿਬ ਤੋਂ ਪੁੱਛਦਾ ਹਾਂ ਕਿ ਉਹ ਦੇਖਣ ਕਿ ਕਿੰਨੇ ਪਰਸੈਂਟ ਵੋਟਿੰਗ ਹੋਈ ਹੈ। ਵੋਟਿੰਗ 40% ਹੋਈ ਹੈ। ਲੋਕਾਂ ਵਿਚ ਉਤਸ਼ਾਹ ਤਕ ਨਹੀਂ ਸੀ ਔਰ ਡਰਦੇ ਡਰਦੇ ਲੋਕ ਵੋਟ ਪਾਉਣ ਗਏ। ਮੈਂ ਪੁੱਛਦਾ ਹਾਂ ਕਿ ਬਾਕੀ ਦੇ ਲੋਕ ਕਿਉਂ ਘਰ ਬੈਠੇ ਰਹੇ ? ਮੈ

ਇਕ ਪੋਲਿੰਗ ਸਟੇਸ਼ਨ ਤੇ ਗਿਆ ਤਾਂ ਇਕ ਕਾਰਕੁਨ ਵੋਟਰਾਂ ਨੂੰ ਧਮਕਾ ਰਿਹਾ ਸੀ ਅਤੇ ਕਹਿ ਰਿਹਾ ਸੀ ਕਿ ਜੇਕਰ ਵੋਟ ਨਾ ਪਾਈ ਤਾਂ ਤੈਨੂੰ ਪੁਲਿਸ ਸਟੇਸ਼ਨ ਭਿਜਵਾ ਕੇ ਤੇਰੀ ਪਿਟਾਈ ਕਰਾ ਦਿਆਂਗੇ। ਠੀਕ ਹੈ, ਵੋਟਾਂ ਪਈਆਂ ਤਾਂ ਹੀਂ ਤੁਸੀਂ ਇਧਰੋਂ ਉਧਰ ਆ ਗਏ, ਪਰ ਮੈਂ ਕਹਿੰਦਾ ਹਾਂ ਕਿ ਵੋਟਾਂ ਢੰਗ ਨਾਲ ਪਾਈਆਂ ਜਾਣ। ਟੈਰੱਰ ਅਤੇ ਇੰਟੀਮੀਡੇਸ਼ਨ ਦਾ ਵਾਤਾਵਰਣ ਪੈਦਾ ਨਹੀਂ ਕਰਨਾ ਚਾਹੀਦਾ। ਆਜ਼ਾਦਾਨਾ ਤੌਰ ਤੇ ਇਲੈਕਸ਼ਨਾਂ ਕਰਾਉਣੀਆਂ ਚਾਹੀਦੀਆਂ ਹਨ। ਇਹ ਕਹਿਣਾ ਕਿ ਅਸੀਂ ਡੈਮੋਂਕਰੇਸੀ ਦੇ ਵਫਾਦਾਰ ਹਾਂ ਔਰ ਇਸ ਤਰ੍ਹਾਂ ਦੇ ਮਾਹੌਲ ਵਿਚ ਇਲੈਕਸ਼ਨਾਂ ਕਰਾਉਣੀਆਂ, ਇਹ ਦੋਲੋਂ ਗਲਾਂ ਇਕ ਮੂੰਹ ਨਾਲ ਨਹੀਂ ਕਹੀਆਂ ਜਾ ਸਕਦੀਆਂ ਔਰ ਨਾ ਹੀ ਅਛੀਆਂ ਲਗਦੀਆਂ ਹਨ। ਇਹ ਤਾਂ ਉਸ ਤਰ੍ਹਾਂ ਹੈ ਕਿ :

ਬਹੁਤ ਸ਼ੋਰ ਸੁਨਤੇ ਥੇ ਪਹਿਲੂ ਮੇਂ ਦਿਲ ਕਾ,
ਜੋ ਚੀਰਾ ਤੋ ਕਤਰਾ-ਏ-ਖ਼ੂੰਨ ਤਕ ਨਾ ਨਿਕਲਾ।'

ਕਿਸੇ ਗਲ ਦਾ ਮਿਆਰ ਲੋਕਾਂ ਲਈ ਹੋਰ ਅਤੇ ਆਪਣੇ ਲਈ ਹੋਰ, ਇਹ ਮਾਪਦੰਡ ਇਕੋ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਮੈ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੇ ਵੋਟਾਂ ਇਸ ਕਰਕੇ ਨਹੀ ਪਾਈਆਂ ਕਿਉਂਕਿ ਉਹ ਜਾਣਦੇ ਸੀ ਕਿ ਜੇ ਵੋਟ ਪਾਉਣ ਗਏ ਤਾਂ ਸਾਡੀ ਜਾਨ ਆਫਤ ਵਿਚ ਆ ਜਾਏਗੀ। ਮੈਂ ਉਸ ਕੇਸ ਵਿਚ ਪੁਲਿਸ ਸਟੇਸ਼ਨ ਵਿਚ ਗਿਆ, ਮੈ ਪਰਚਾ ਦਰਜ ਕਰਵਾਇਆ, ਪਤਾ ਨਹੀਂ ਉਸ ਦਾ ਕੀ ਬਣਿਆ। ਜੇਕਰ ਇਹੋ ਜਿਹੇ ਹਾਲਾਤ ਇਥੇ ਹੋਣ ਤਾਂ ਕੀ ਇਥੇ ਡੈਮੋਕਰੇਸੀ ਪੰਨਪ ਸਕਦੀ ਹੈ।

ਅਗੇ, ਡਿਪਟੀ ਸਪੀਕਰ ਸਾਹਿਬ, ਲਿਖਿਆ ਹੈ ਕਿ ਜ਼ਰਾਇਤ ਦੀ ਡਿਵੈਲਪਮੈਂਟ ਦਾ ਤੇਜ਼ੀ ਨਾਲ ਪ੍ਰੋਗਰਾਮ ਚਾਲੂ ਕੀਤਾ ਗਿਆ ਹੈ। ਇਸ ਦਾ ਇਕ ਨਮੂਨਾ ਪੇਸ਼ ਕੀਤਾ ਗਿਆ ਹੈ ਅਤੇ ਲਿਖਿਆ ਹੈ ਕਿ ਇਸ ਸਾਲ ਝੋਨੇ ਦੀ ਉਪਜ ਦਾ ਟੀਚਾ 21 ਲੱਖ ਟਨ ਤੋਂ ਵੱਧ ਕੇ 34 ਲੱਖ ਟਨ ਤਕ ਚਲਾ ਗਿਆ ਹੈ। ਲੇਕਿਨ ਇਸ ਗਲ ਦਾ ਪਤਾ ਹੋਣਾ ਚਾਹੀਦਾ ਸੀ ਕਿ ਇਹ ਜਿਹੜੀ ਪ੍ਰੋਡਕਸ਼ਨ 12 ਲੱਖ ਟਨ ਵਧੀ ਹੈ ਇਸ ਦਾ ਨੀਂਹ ਪੱਥਰ ਪਿਛਲੇ ਸਾਲ ਵਿਚ ਲੱਖਾਂ ਰੁਪਏ ਖਰਚ ਕਰਕੇ ਰਖਿਆ ਗਿਆ ਸੀ। ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਪ੍ਰਬੰਧ ਕੀਤਾ ਗਿਆ ਸੀ। ਇਸ ਕੰਮ ਦੀ ਇਨ੍ਹਾਂ ਨੂੰ ਸ਼ਾਬਾਸ਼ ਲੈਣੀ ਠੀਕ ਨਹੀਂ ਸੀ। ਜਿਸ ਨੇ ਕੰਮ ਕੀਤਾ ਹੈ ਉਸ ਨੂੰ ਸ਼ਾਬਾਸ਼ ਮਿਲਣੀ ਚਾਹੀਦੀ ਹੈ। ਇਹ ਨਹੀਂ ਕਿ ਆਪਣੇ ਮੂੰਹ ਮੀਆਂ ਮਿੱਠੂ ਬਣ ਜਾਣ। ਇਹ ਕਹਿੰਦੇ ਹਨ ਕਿ ਆਪਣੇ ਆਪਣੇ ਭਾਗ ਹਨ। ਮੈਂ ਕਹਿੰਦਾ ਹਾਂ ਕਿ ਆਂਧਰਾ ਨੂੰ ਕਿਉਂ ਨਹੀਂ ਭਾਗ ਲੱਗੇ। ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਦਾ ਬੰਦੋਬਸਤ ਕੀਤਾ ਸੀ। ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਬਿਜਲੀ ਦੇ ਰੇਟ ਘਟਾ ਦਿੱਤੇ ਸਨ, ਲਾਈਨਿੰਗ ਕਰਵਾ ਦਿੱਤੀ ਸੀ। ਠੀਕ ਹੈ, ਇਨ੍ਹਾਂ ਨੇ ਡੇਢ ਰੁਪਿਆ ਫ਼ਾਇਦਾ ਹੋਰ ਜ਼ਰੂਰ ਦਿੱਤਾ ਹੈ। ਪਰ ਇਹ ਬਿਜਲੀ ਦਾ ਰੇਟ ਘਟਾਉਣ ਦਾ ਫੈਸਲਾ ਤਾਂ ਸਾਡੀ ਸਰਕਾਰ ਕਰ ਗਈ ਸੀ। ਜਿਤਨਾ ਕਰੈਡਿਟ ਤੁਹਾਡਾ ਬਣਦਾ ਹੈ, ਉਹ ਅਸੀਂ ਦੇਣ ਵਾਸਤੇ ਤਿਆਰ ਹਾਂ। ਡਿਪਟੀ ਸਪੀਕਰ ਸਾਹਿਬ, ਮੈਂ ਪੰਜ ਤਰੀਕ ਨੂੰ ਇੱਕ ਸਵਾਲ ਪੁੱਛਿਆ ਸੀ।

**ਸਰਦਾਰ ਹਰਪਰੀਤ ਸਿੰਘ ਸੰਧੂ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ :** ਡਿਪਟੀ ਸਪੀਕਰ ਸਾਹਿਬ, ਇਹ ਬੱਚੇ ਹਨ, ਹੌਲੀ ਹੌਲੀ ਸਿੱਖ ਜਾਣਗੇ। ਪੰਜ ਤਰੀਕ ਨੂੰ ਚੀਫ ਮਨਿਸਟਰ ਸਾਹਿਬ ਨੇ ਮੇਰੇ ਇਕ ਸਵਾਲ ਦਾ ਜਵਾਬ ਬੜਾ ਕੈਟੇਗੋਰੀਕਲੀ ਦਿੱਤਾ ਸੀ।

---

**Expunged as ordered by the Chair.

[ਚੌਧਰੀ ਬਲਰਾਮ ਜਾਖੜ]

ਮੈਂ ਉਸ ਸਵਾਲ ਵਿੱਚ ਇਨ੍ਹਾਂ ਤੋਂ ਪੁਛਿਆ ਸੀ ਕਿ ਪੱਕੇ ਨਾਲੇ ਅਤੇ ਨਹਿਰਾਂ ਦੇ ਖਾਲੇ ਪੱਕੇ ਕਰਨ ਦਾ ਕੰਮ ਕਦੋਂ ਸ਼ੁਰੂ ਕੀਤਾ ਸੀ ? ਇਨ੍ਹਾਂ ਨੇ ਜਵਾਬ ਦਿੱਤਾ ਕਿ ਸੰਨ 1974 ਤੋਂ। ਇਸ ਦੇ ਪਿੱਛੇ ਹਿਸਟਰੀ ਹੈ। ਅਸੀਂ ਇਹ ਕੰਮ ਤਜਰਬੇ ਦੇ ਤੌਰ ਤੇ ਸ਼ੁਰੂ ਕੀਤਾ ਸੀ। ਉਸ ਤਜਰਬੇ ਤੋਂ ਸਾਨੂੰ ਪਤਾ ਲੱਗਾ ਕਿ ਇਤਨਾ ਫਾਇਦਾ ਹੋਣਾ ਹੈ। ਅਸੀਂ ਗੌਰਮਿੰਟ ਵਿੱਚ ਇਹ ਪਾਸ ਕਰਵਾਇਆ ਅਤੇ ਕੰਮ ਸ਼ੁਰੂ ਕਰਵਾ ਦਿੱਤਾ ਸੀ। ਸਾਰੀ ਵਿਉਂਤਬੰਦੀ ਕੀਤੀ ਸੀ ਅਤੇ ਬਜਟ ਵਿੱਚ ਪਾਸ ਕਰ ਦਿੱਤਾ ਸੀ ਕਿ ਇਸ ਵਾਰੀ ਇਤਨੇ ਹਜ਼ਾਰ ਕਿਲੋ ਮੀਟਰ ਖਾਲੇ ਪੱਕੇ ਕੀਤੇ ਜਾਣਗੇ। ਜਦੋਂ ਸਾਡੀ ਸਰਕਾਰ ਚਲੀ ਗਈ ਅਤੇ ਇਨ੍ਹਾਂ ਦੀ ਸਰਕਾਰ ਆ ਗਈ ਤਾਂ ਇਨ੍ਹਾਂ ਦਾ ਫਰਜ਼ ਬਣਦਾ ਸੀ ਕਿ ਇਸ ਕੰਮ ਨੂੰ ਚਾਲੂ ਰਖਦੇ। ਮੈਂ ਇਹ ਨਹੀਂ ਕਹਿੰਦਾ ਕਿ ਇਨ੍ਹਾਂ ਨੂੰ ਕਰੈਡਿਟ ਨਹੀਂ ਮਿਲਣਾ ਚਾਹੀਦਾ। ਪਰ ਜਿਤਨਾ ਕਰੈਡਿਟ ਵਾਜਬ ਬਣਦਾ ਹੈ ਉਤਨਾ ਇਨ੍ਹਾਂ ਨੂੰ ਲੈਣਾ ਚਾਹੀਦਾ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਵੰਡ ਕੇ ਖਾਣਾ ਚਾਹੀਦਾ ਹੈ। ਕੁਆਪਰੇਟਿਵ ਸੋਸਾਇਟੀਆਂ ਦੇ ਮੁਤੱਲਕ ਕਹਿੰਦੇ ਹੋਏ ਦਸਿਆ ਗਿਆ ਕਿ ਅਸੀਂ ਇਤਨੀ ਖਾਦ ਦੇ ਰਹੇ ਹਾਂ। ਅਸੀਂ ਇਸ ਦੀ ਵਿਉਂਤਬੰਦੀ ਕੀਤੀ ਸੀ, ਟਾਰਗੇਟ ਫਿਕਸ ਕੀਤਾ ਸੀ। 9 ਕਰੋੜ ਤੋਂ 90 ਕਰੋੜ ਤਕ ਲੈ ਜਾਣਾ, ਇਹ ਸਾਰਾ ਪ੍ਰੋਗਰਾਮ ਬਣਾਉਣ ਵਾਸਤੇ ਕਿਤਨਾ ਸਮਾਂ ਲਗਿਆ ਸੀ। ਰੋਮ ਕੋਈ ਇੱਕ ਦਿਨ ਵਿੱਚ ਨਹੀਂ ਬਣ ਗਿਆ ਸੀ। ਇਸ ਦੇ ਲਈ ਪਲਾਨਿੰਗ ਦੀ ਜ਼ਰੂਰਤ ਸੀ। ਉਹ ਕਿਸ ਨੇ ਕੀਤੀ। ਉਹ ਅਸੀਂ ਕੀਤੀ ਸੀ।

**ਸਰਦਾਰ ਸਵਰਨ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਉਹ ਦਿਨ ਵੀ ਜ਼ਰੂਰ ਆਉਣਗੇ ਜਦੋਂ ਅਸੀਂ ਇਨ੍ਹਾਂ ਨੂੰ ਜਵਾਬ ਦਿਆਂਗੇ। ਪਿਛਲੇ ਦਿਨਾਂ ਵਿੱਚ ਇਕ ਨਵੀਂ ਚੀਜ਼ ਹੋਈ ਹੈ। ਜਿਹੜਾ ਕਰੈਡਿਟ ਸੀ ਉਸ ਦੀ ਲੈਂਡ ਰੈਵੇਨਿਊ ਦੇ ਏਰੀਅਰਜ਼ ਦੇ ਤੌਰ ਤੇ ਰਿਕਵਰੀ ਹੋ ਰਹੀ ਹੈ। ਇਹ ਨਵੀਂ ਗਲ ਕੀਤੀ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਅਰਜ਼ ਕਰ ਦੇਣਾ ਚਾਹੁੰਦਾ ਹਾਂ ਕਿ ਇਹ ਨਾ ਹੋਵੇ ਕਿ ਕਿਸਾਨਾਂ ਦੀ ਜ਼ਮੀਨ ਨਿਲਾਮ ਹੋ ਜਾਵੇ। ਉਨ੍ਹਾਂ ਦੇ ਬੱਚਿਆਂ ਦੇ ਤਨ ਤੋਂ ਅਸੀਂ ਕਪੜੇ ਤਕ ਉਤਾਰ ਲਈਏ। ਫਿਰ ਦੁਬਾਰਾ ਕਿਸਾਨ ਸੈਟ ਨਹੀਂ ਹੋ ਸਕਦਾ। ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਤੁਹਾਡੇ ਰਾਹੀਂ ਕਹਾਂਗਾ ਕਿ ਇਨ੍ਹਾਂ ਨੂੰ ਇਹੋ ਜਿਹਾ ਸਖਤ ਕਦਮ ਨਹੀਂ ਲੈਣਾ ਚਾਹੀਦਾ। ਇਹ ਗਲ ਕਿਸਾਨਾਂ ਦੇ ਖਿਲਾਫ ਸਾਬਤ ਹੋਵੇਗੀ। ਇਨ੍ਹਾਂ ਨੂੰ ਇਸ ਬਾਰੇ ਦੁਬਾਰਾ ਸੋਚਣਾ ਚਾਹੀਦਾ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਥੀਨ ਡੈਮ ਦੀ ਕਲੀਅਰੈਂਸ ਲੈਣ ਦੀ ਕੋਸ਼ਿਸ਼ ਕੀਤੀ ਹੈ। ਅਸੀਂ ਵੀ ਇਹ ਕਲੀਅਰੈਂਸ ਲੈਣ ਲਈ ਗਏ ਸੀ। ਉਦੋਂ ਝਗੜਾ ਇਹ ਸੀ ਕਿ ਪੰਜਾਬ ਦੇ ਲੋਕਾਂ ਦੇ ਹਿੱਤਾਂ ਦੀ ਰਖਵਾਲੀ ਕਰਨ ਦਾ ਜ਼ਿੰਮਾਂ ਸਾਡੇ ਸਿਰ ਤੇ ਸੀ। ਅਸੀਂ ਪੰਜਾਬ ਦੇ ਹਿੱਤਾਂ ਨੂੰ ਵੇਚ ਕੇ ਆਉਣ ਦੀ ਕੋਸ਼ਿਸ਼ ਨਹੀਂ ਕੀਤੀ। ਡਿਪਟੀ ਸਪੀਕਰ ਸਾਹਿਬ, ਮਸਲਾ ਇਹ ਸੀ ਕਿ ਥੀਨ ਡੈਮ ਦੀ ਕਲੀਅਰੈਂਸ ਮਿਲੇ ਅਤੇ ਜਿਹੜਾ ਹਰਿਆਣੇ ਨੂੰ ਪਾਣੀ ਦਾ ਹਿੱਸਾ ਨਾਜਾਇਜ਼ ਸਾਡਾ ਗਿਆ ਸੀ ਉਹ ਅਸੀਂ ਵਾਪਸ ਲੈ ਆਉਂਦੇ। ਇਹ ਨਹੀਂ ਸੀ ਹੋਣਾ ਚਾਹੀਦਾ ਕਿ ਫੌਜਾਂ ਤਾਂ ਚੜ੍ਹੀਆਂ ਸਨ ਜੰਗ ਜਿੱਤਣ ਲਈ ਅਤੇ ਖਜ਼ਾਨੇ ਦੀਆਂ ਚਾਬੀਆਂ ਦੂਜਿਆਂ ਦੇ ਹੱਥ ਫੜਾ ਦਿੱਤੀਆਂ। ਅਸੀਂ ਇਹ ਨਹੀਂ ਮੰਨਿਆ ਸੀ ਕਿ 3 ਹੈਡ ਵਰਕਸ ਉਨ੍ਹਾਂ ਨੂੰ ਦੇ ਦਿਆਂਗੇ। ਮੈਨੂੰ ਹੈਰਾਨੀ ਹੈ ਕਿ ਕਿਸ ਤਰ੍ਹਾਂ ਸਰਕਾਰੀ ਅਫਸਰ ਅਤੇ ਗੌਰਮਿੰਟ ਦੇ ਨੁਮਾਇੰਦੇ ਇਹ ਮੰਨ ਕੇ ਆ ਗਏ। ਹੋ ਸਕਦਾ ਹੈ ਕਿ ਸਾਡੀ ਸਰਕਾਰ ਦਾ ਜਨਤਾ ਪਾਰਟੀ ਨਾਲ ਕੋਈ ਏਲਾਇਨਮੈਂਟ ਹੋਵੇ ਜਾਂ ਜਗਜੀਵਨ ਰਾਮ ਜੀ ਨਾਲ ਹੋਵੇ। ਜਗਜੀਵਨ ਰਾਮ ਜੀ ਤਾਂ ਪ੍ਰਾਇਮ ਮਨਿਸਟਰ

**Expunged as ordered by the Chair.

ਬਣੇ ਨਹੀਂ, ਹੁਣ ਦੇਸਾਈ ਸਾਹਿਬ ਨੂੰ ਖੁਸ਼ ਕਰਨ ਲਈ ਚਾਹ ਦੀ ਪਿਆਲੀ ਖਾਤਰ ਇਹ ਪੰਜਾਬ ਦੇ ਹਿੱਤਾਂ ਨੂੰ ਵੇਚ ਕੇ ਆਏ ਹਨ। ਇਹ ਉਥੇ ਕਿਉਂ ਮੰਨ ਕੇ ਆਏ ਹਨ ? ਹੁਣ ਇਥੋਂ ਕਿਉਂ ਇਨ੍ਹਾਂ ਨੇ ਪ੍ਰੋਟੈਸਟ ਦਾ ਨੋਟ ਭੇਜਿਆ ਹੈ ? ਉਥੇ ਕਿਉਂ ਨਹੀਂ ਉਸੇ ਵੇਲੇ ਇਨ੍ਹਾਂ ਨੇ ਪ੍ਰੋਟੈਸਟ ਕੀਤਾ ? ਡਿਪਟੀ ਸਪੀਕਰ ਸਾਹਿਬ, ਪੰਜਾਬੀ ਵਿੱਚ ਗਾਣਾ ਹੈ ਕਿ 'ਮੁੰਡਾ ਮੋਹ ਲਿਆ ਤਬੀਤਾਂ ਵਾਲਾ, ਦਮੜੀ ਦਾ ਸੱਕ ਮੱਲ ਕੇ'। ਕਿਤੇ ਇਸ ਤਰ੍ਹਾਂ ਤਾਂ ਇਨ੍ਹਾਂ ਦੇ ਨਾਲ ਨਹੀਂ ਹੋਇਆ। ਇਹ ਤਾਂ ਨੰਗਲ ਟਾਊਨਸ਼ਿਪ ਵੀ ਉਨ੍ਹਾਂ ਨੂੰ ਸੰਭਾਲ ਕੇ ਆਏ ਹਨ। ਇਹ ਕਿਹੜੇ ਹਿਸਾਬ ਵਿੱਚ ਲਿਖਿਆ ਹੈ ਕਿ ਆਪਣੇ ਹਿੱਤਾਂ ਦੀ ਰਾਖੀ ਕਰਨ ਦੀ ਥਾਂ ਤੇ ਅਸੀਂ ਇਨ੍ਹਾਂ ਨੂੰ ਲੁਟਾ ਆਈਏ। ਇਹ ਇਸ ਦੇ ਲਈ ਪ੍ਰੋਟੈਸਟ ਕਰਨ। ਅਸੀਂ ਇਨ੍ਹਾਂ ਦੇ ਪਿੱਛੇ ਚਲਾਂਗੇ। ਅਸੀਂ ਪੰਜਾਬ ਦੇ ਹਿੱਤਾਂ ਦੀ ਰਾਖੀ ਵਾਸਤੇ ਇਨ੍ਹਾਂ ਦਾ ਸਾਥ ਦੇਣਾ ਚਾਹੁੰਦੇ ਹਾਂ।

ਡਿਪਟੀ ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਇੰਡਸਟਰੀਅਲ ਪ੍ਰੋਡਕਸ਼ਨ ਨੂੰ ਲੈ ਲਓ। ਇਥੇ ਪੰਜਾਬ ਵਿੱਚ ਪਿਛਲੇ ਸਾਲਾਂ ਵਿਚ ਇੰਡਸਟਰੀਅਲ ਪ੍ਰੋਡਕਸ਼ਨ ਦਾ ਬੇਸ ਬਣਾਇਆ ਗਿਆ ਸੀ। 1972 ਵਿੱਚ ਜਦੋਂ ਅਸੀਂ ਟੇਕ-ਓਵਰ ਕੀਤਾ ਸੀ ਉਸ ਵੇਲੇ ਬੈਂਕਾਂ ਵਿਚੋਂ ਕਿਤਨਾ ਪਰਸੈਂਟੇਜ ਪੈਸਾ ਪੰਜਾਬ ਵਿੱਚ ਲੱਗਦਾ ਸੀ। ਉਹ ਬਾਕੀ ਦੇ ਸੂਬਿਆਂ ਨਾਲੋਂ ਬਹੁਤ ਘੱਟ ਸੀ। ਅਸੀਂ ਇਸ ਇਨਵੈਸਟਮੈਂਟ ਨੂੰ ਵਧਾਇਆ। ਇਥੇ ਇੰਡਸਟਰੀਅਲ ਕੰਪਲੈਕਸ ਬਣਾਇਆ। ਪੰਜਾਬ ਦੇ ਅੰਦਰ ਤਰੱਕੀ ਹੋਈ ਹੈ। ਤੁਸੀਂ ਲੁਧਿਆਣੇ, ਗੋਬਿੰਦਗੜ੍ਹ, ਮੋਹਾਲੀ ਜਾ ਕੇ ਵੇਖੋ। ਤੁਹਾਨੂੰ ਉਥੇ ਦਾ ਨਕਸ਼ਾ ਬਦਲਿਆ ਹੋਇਆ ਮਿਲੇਗਾ। ਇਹ ਹੁਣ ਮੁਕਾਬਲਾ ਕਰਦੇ ਹਨ ਮਹਾਂਰਾਸ਼ਟਰ ਦੇ ਸੂਬੇ ਨਾਲ। ਇਹ ਕੰਪੈਰੀਜ਼ਨ ਠੀਕ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਮਨਮੋਹਨ ਕਾਲੀਆ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਬਲਰਾਮ ਜਾਖੜ** : ਇਹ ਕਹਿੰਦੇ ਹਨ ਕਿ ਮਹਾਰਾਸ਼ਟਰ ਵਿੱਚ 26% ਇਨਵੈਸਟਮੈਂਟ ਹੁੰਦੀ ਹੈ। ਹੋਰ ਬਾਕੀ ਸੂਬਿਆਂ ਵਿਚ ਕਿਤਨੀ ਹੁੰਦੀ ਹੈ ? ਇਨ੍ਹਾਂ ਨੂੰ ਮੁਕਾਬਲਾ ਕਰਨ ਵਾਸਤੇ ਸਿਰਫ ਮਹਾਰਾਸ਼ਟਰ ਹੀ ਮਿਲਿਆ। ਇਥੇ ਪਹਿਲਾਂ 12% ਇਨਵੈਸਟਮੈਂਟ ਹੁੰਦੀ ਸੀ।

ਡਿਪਟੀ ਸਪੀਕਰ ਸਾਹਿਬ, ਇਥੇ ਰੋਡ ਪ੍ਰੋਗਰਾਮ ਦੀ ਗਲ ਕੀਤੀ ਗਈ ਹੈ। ਕੋਈ ਪਿੰਡ ਐਸਾ ਨਹੀਂ ਜਿਸ ਦੀ ਸੜਕ ਸਾਡੀ ਸਰਕਾਰ ਵੇਲੇ ਮਨਜ਼ੂਰ ਨਹੀਂ ਸੀ ਕੀਤੀ ਗਈ। ਚੀਮਾ ਸਾਹਿਬ ਇਥੇ ਬੈਠੇ ਹਨ। ਇਨ੍ਹਾਂ ਨੂੰ ਪਤਾ ਹੈ ਕਿ ਜਾਂ ਤਾਂ ਇਨ੍ਹਾਂ ਪਿੰਡਾਂ ਨੂੰ ਸੜਕਾਂ ਬਣ ਗਈਆਂ ਸਨ ਜਾਂ ਫਿਰ ਬਣ ਰਹੀਆਂ ਸਨ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਚੌਧਰੀ ਬਲਰਾਮ ਜਾਖੜ**: ਸੋ, ਡਿਪਟੀ ਸਪੀਕਰ ਸਾਹਿਬ, 12 ਹਜ਼ਾਰ ਕਿਲੋ ਮੀਟਰ ਸੜਕਾਂ ਸਨ ਪੰਜਾਬ ਵਿਚ ਜਦੋਂ ਅਸੀਂ ਟੇਕ ਓਵਰ ਕੀਤਾ ਸੀ ਔਰ 80 ਹਜ਼ਾਰ ਕਿਲੋਮੀਟਰ ਸਨ ਉਸ ਵੇਲੇ ਜਦੋਂ ਅਸੀਂ ਛੱਡਿਆ ਸੀ।

**ਸਰਦਾਰ ਬਲਦੇਵ ਸਿੰਘ ਮਾਨ** : ਡਿਪਟੀ ਸਪੀਕਰ ਸਾਹਿਬ, ਇਹ ਗਲਤ-ਬਿਆਨੀ ਕਰ ਰਹੇ ਹਨ। ਜੇ ਇਹ ਚਾਹੁੰਣ ਤਾਂ ਮੈਂ ਆਪਣੇ ਹਲਕੇ ਦੇ ਪਿੰਡਾਂ ਦੇ ਨਾਉਂ ਦੱਸ ਸਕਦਾ ਹਾਂ ਜਿਨ੍ਹਾਂ ਦੀਆਂ ਸੜਕਾਂ ਮਨਜ਼ੂਰ ਨਹੀਂ ਕੀਤੀਆਂ ਸਨ ਔਰ ਹੁਣ ਮਨਜ਼ੂਰ ਹੋਈਆਂ ਹਨ। ਇਸ ਲਈ ਇਹ ਇਸ ਤਰ੍ਹਾਂ ਦੀ ਗਲਤ ਬਿਆਨੀ ਨਾ ਕਰਨ। ਤਿੰਨ ਹਜ਼ਾਰ ਪਿੰਡ ਅਜੇ ਵੀ ਪੰਜਾਬ ਦੇ ਸੜਕਾਂ ਨਾਲ ਜੋੜਨ ਵਾਲੇ ਪਏ ਹਨ। ਇਸ ਲਈ ਇਨ੍ਹਾਂ ਨੂੰ ਗਲਤ ਬਿਆਨੀ ਕਰਨ ਤੋਂ ਰੋਕਿਆ ਜਾਵੇ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਇਸ ਗੱਲ ਦੀ ਤਾਂ ਗਰੰਟੀ ਨਹੀਂ ਸੀ ਕੀਤੀ ਕਿ ਕੋਈ ਪਿੰਡ ਵੀ ਨਹੀਂ ਰਿਹਾ ਲਿੰਕ ਹੋਣ ਤੋਂ। (ਥੰਪਿੰਗ) ਮੈਂ ਤਾਂ ਇਹ ਕਿਹਾ ਸੀ ਕਿ ਇਹ ਸੜਕਾਂ ਬਣਾਈਆਂ ਗਈਆਂ ਹਨ।

ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਸੜਕਾਂ ਬਣੀਆਂ ਹੋਈਆਂ ਹਨ ਕੀ ਉਨ੍ਹਾਂ ਦੀ ਅੱਪ-ਕੀਪ ਹੋ ਰਹੀ ਹੈ। ਜੇਕਰ ਉਨ੍ਹਾਂ ਦੀ ਅੱਪ-ਕੀਪ ਨਾ ਹੋਈ ਤਾਂ ਉਹ ਕੱਚੀਆਂ ਸੜਕਾਂ ਤੋਂ ਵੀ ਭੈੜੀਆਂ ਹੋ ਜਾਣਗੀਆਂ। ਇਸ ਲਈ ਅੱਪ-ਕੀਪ ਹੋਣੀ ਚਾਹੀਦੀ ਹੈ ਤਾਕਿ ਕਿਸਾਨਾ ਦਾ ਗੱਡਾ ਲੰਘ ਜਾਵੇ।....

**ਅਵਾਜ਼ਾਂ** : ਗਾਂ ਵੱਛਾ ਤਾਂ ਲੰਘਿਆ ਹੀ ਕਰੇਗਾ। (ਹਾਸਾ)

**ਚੌਧਰੀ ਬਲ ਰਾਮ ਜਾਖੜ**: ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਪ੍ਰਾਈਸਿਜ਼ ਵਲ ਆ ਰਿਹਾ ਹਾਂ। ਕਿਸੇ ਜ਼ਮਾਨੇ ਵਿਚ ਕੇਲੇ ਦਰਜਨਾਂ ਵਿਚ ਮਿਲਦੇ ਹੁੰਦੇ ਸੀ ਪਰ ਹੁਣ ਸਮਾਂ ਆ ਗਿਆ ਹੈ ਕਿ ਕਾਬਲੀ ਚਨਾਂ ਦਰਜਨਾਂ ਵਿਚ ਮਿਲਦਾ ਹੈ। ਇਨ੍ਹਾਂ ਦਾ ਉਪਰ ਤੋਂ ਜਾਂ ਹੇਠਾਂ ਤੋਂ ਇਹ ਐਲਾਨ ਆ ਜਾਂਦਾ ਹੈ ਕਿ ਦੋ ਮਹੀਨੇ ਤਕ ਜਾਂ ਤਿੰਨ ਮਹੀਨੇ ਤਕ ਜਾਂ ਛੇ ਮਹੀਨੇ ਤੱਕ ਪ੍ਰਾਈਸਜ਼ ਤੇ ਕੰਟ੍ਰੋਲ ਹੋ ਜਾਵੇਗਾ। (ਵਿਘਨ) ਖੁਰਾਕ ਮੰਤਰੀ ਜੀ ਚਲੇ ਗਏ ਹਨ। ਉਨ੍ਹਾਂ ਨੇ ਦੱਸਿਆ ਸੀ ਕਿ 'ਪਨਸਪ' ਦੀਆਂ ਦੁਕਾਨਾਂ ਖੁਲ੍ਹ ਗਈਆਂ ਹਨ। 'ਪਨਸਪ' ਦੀਆਂ ਦੁਕਾਨਾਂ ਦਾ ਇਥੇ ਬੜਾ ਜ਼ਿਕਰ ਹੋਇਆ ਹੈ। ਪਰ ਇਹ ਪਤਾ ਕਰਨਾ ਚਾਹੀਦਾ ਹੈ ਕਿ ਇਨ੍ਹਾਂ ਨੇ ਹੁਣ ਤਕ ਕਿਤਨੇ ਟਨ ਦਾਲਾਂ ਵੇਚੀਆਂ ਹਨ। ਇਸ ਗੱਲ ਦਾ ਸਾਨੂੰ ਪਤਾ ਲਗਣਾ ਚਾਹੀਦਾ ਹੈ।ਇਸ ਤਰ੍ਹਾਂ ਦੀਆਂ ਦੁਕਾਨਾਂ ਤੇ ਤਾਂ ਕੰਟੀਨਿਉਸ ਸਪਲਾਈ ਚਾਹੀਦੀ ਹੈ ਤਾਂ ਹੀ ਪ੍ਰਾਈਸਜ਼ ਤੇ ਕੰਟ੍ਰੋਲ ਹੋ ਸਕਦਾ ਹੈ। ਇਸ ਲਈ ਚੀਫ਼ ਮਨਿਸਟਰ ਸਾਹਿਬ ਇਸ ਗੱਲ ਦਾ ਪਤਾ ਕਰਨ। ਇਹ ਚੀਫ਼ ਮਨਿਸਟਰ ਸਾਹਿਬ ਦੇ ਹਿੱਤਾਂ ਦੀ ਗੱਲ ਹੈ। ਜੇਕਰ ਪ੍ਰਾਈਸਿਜ਼ ਤੇ ਕੰਟ੍ਰੋਲ ਹੋਵੇਗਾ ਤਾਂ ਉਨ੍ਹਾਂ ਦਾ ਸੂਬਾ ਖੁਸ਼ਹਾਲ ਹੋਵੇਗਾ, ਉਨ੍ਹਾਂ ਦਾ ਨਾਮ ਹੋਵੇਗਾ, ਉਨ੍ਹਾਂ ਨੂੰ ਇਸ ਗੱਲ ਦਾ ਕ੍ਰੈਡਿਟ ਜਾਵੇਗਾ। ਮੈਂ ਕ੍ਰੈਡਿਟ ਨਹੀਂ ਲੈਣਾ ਚਾਹੁੰਦਾ ਔਰ ਉਨ੍ਹਾਂ ਨੂੰ ਡਿਸਕ੍ਰੈਡਿਟ ਨਹੀਂ ਲੈਣਾ ਚਾਹੀਦਾ। ਮੈਂ ਤਾਂ ਇਹ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਜਾਂਚ ਪੜਤਾਲ ਕਰੋ ਕਿ ਕਿਤਨੀਆਂ ਦਾਲਾਂ ਵਿਕੀਆਂ ਹਨ, ਕਿਸ ਭਾਅ ਤੇ ਵਿਕਦੀਆਂ ਹਨ ਔਰ ਸਪਲਾਈ ਦੀ ਕਿਤਨੀ ਪਰਸੈਂਟੇਜ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਇਕ ਗੱਲ ਤੇ ਸ਼ਲਾਘਾ ਕਰਨਾ ਚਾਹੁੰਦਾ ਸੀ ਕਿ ਇਨ੍ਹਾਂ ਨੇ ਕੋਸ਼ਿਸ਼ ਕੀਤੀ ਹੈ, ਪਰ ਇਸ ਕਰ ਕੇ ਸ਼ਲਾਘਾ ਨਹੀਂ ਕਰਦਾ ਕਿਉਂਕਿ ਇਨ੍ਹਾਂ ਨੇ ਗਲਤ ਢੰਗ ਨਾਲ ਕੋਸ਼ਿਸ਼ ਕੀਤੀ ਹੈ। ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਨੂੰ 5 ਕਰੋੜ ਰੁਪਿਆ ਫਾਇਨਾਂਸ ਕਰਕੇ ਟੇਕਓਵਰ ਕੀਤਾ ਹੈ ਲੇਕਿਨ ਮੈਂ ਸਿਰਫ਼ ਇਤਨਾਂ ਹੀ ਦੱਸਣਾ ਚਾਹੁੰਦਾ ਹਾਂ ਕਿ ਕੀ ਇਹ ਕਾਲਜ ਬਾਅਦ ਵਿਚ ਟੇਕਓਵਰ ਨਹੀਂ ਸੀ ਹੋ ਸਕਦਾ। ਦਯਾ ਨੰਦ ਮੈਡੀਕਲ ਕਾਲਜ ਜਿਹੜਾ ਕਿ ਕਈ ਚਿਰਾਂ ਤੋਂ ਰੁਲ ਰਿਹਾ ਹੈ ਉਸ ਨੂੰ ਪਹਿਲਾਂ ਟੇਕਓਵਰ ਨਹੀਂ ਸੀ ਕਰ ਸਕਦੇ? ਲੇਕਿਨ ਖੁਦਾ ਨਿਖਾਸਤਾ ਉਥੇ ਇਲੈਕਸ਼ਨ ਸਨ, ਇਸ ਲਈ ਉਸ ਨੂੰ ਟੇਕ ਓਵਰ ਕਰ ਲਿਆ। ਔਰ ਧਿਲੁਆਣੇ ਵਿਚ ਇਲੈਕਸ਼ਨ ਨਹੀਂ ਸੀ, ਇਸ ਕਰਕੇ ਉਹ ਕਾਲਜ ਰਹਿ ਗਿਆ।....

**ਸਰਦਾਰ ਉਮਰਾਓ ਸਿੰਘ** : ਯੈਸ, ਯੈਸ, ਠੀਕ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਤੁਸੀਂ ਵੀ ਬੋਲਦੇ ਹੋ? (ਹਾਸਾ)

**ਸਰਦਾਰ ਉਮਰਾਓ ਸਿੰਘ** : ਹਾਂ ਜੀ, ਇਹ ਗੱਲ ਇਨ੍ਹਾਂ ਦੀ ਠੀਕ ਹੈ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੋ ਕੀਤਾ ਹੈ, ਉਹ ਤਾਂ ਚੰਗਾ ਹੈ, ਪਰ ਜੋ ਇਨ੍ਹਾਂ ਦੇ ਮੋਟਿਵਜ਼ ਹਨ ਉਹ ਗਲਤ ਹਨ।

**ਸ੍ਰੀ ਹਰਬੰਸ ਲਾਲ ਖੰਨਾ** : ਬੱਸ ਫਿਰ ਵਾਕ ਆਊਟ ਕਰ ਜਾਓ। (ਹਾਸਾ)

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਅਸੀਂ ਸਕੂਲਾਂ ਵਿਚ ਬਹੁਤ ਭਰਤੀ ਕੀਤੀ ਹੈ। They have taken over in June, I am subject to correction, Sir, ਸਕੂਲਾਂ ਵਿਚ ਅਪ੍ਰੈਲ ਵਿਚ ਦਾਖਲੇ ਹੋ ਜਾਂਦੇ ਹਨ, ਜੂਨ ਵਿਚ ਨਹੀਂ ਹੁੰਦੇ। ਸੋ, ਇਹ ਗੱਲ ਵੀ ਕੋਈ ਇਨ੍ਹਾਂ ਦੇ ਕ੍ਰੈਡਿਟ ਵਿਚ ਨਹੀਂ ਜਾਂਦੀ। ਇਨ੍ਹਾਂ ਨੇ ਕਿਹਾ ਹੈ ਕਿ ਕੋਈ 150 ਹਾਈ ਸਕੂਲ ਪਿਛਲੇ ਸਾਲ ਅੱਪਗਰੇਡ ਕੀਤੇ ਹਨ ਔਰ 250 ਪ੍ਰਾਇਮਰੀ ਤੋਂ ਮਿਡਲ ਕੀਤੇ ਹਨ। ਪ੍ਰਾਇਮਰੀ ਸਕੂਲ ਕੋਈ ਨਹੀਂ ਖੋਲ੍ਹਿਆ ਕਿਉਂਕਿ ਉਹ ਤਾਂ ਅਸੀਂ ਹੀ ਸਾਰੇ ਖੋਲ੍ਹ ਦਿੱਤੇ ਸਨ। ਇਸ ਦਾ ਕ੍ਰੈਡਿਟ ਅਸੀਂ ਲੈ ਲਿਆ ਹੈ। ਡਿਪਟੀ ਸਪੀਕਰ ਸਾਹਿਬ, ਗੱਲਾਂ ਤਾਂ ਬਹੁਤ ਹਨ ਪਰ ਇਕ ਗੱਲ ਮੈਨੂੰ ਬਹੁੱਤ ਦੁਖਦਾਈ ਮਹਿਸੂਸ ਹੋ ਰਹੀ ਹੈ। ਉਹ ਇਹ ਹੈ ਕਿ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਲਿਖਿਆ ਹੈ ਕਿ ਸਰਕਾਰ ਨੇ ਸ਼ਰਨਾਰਥੀਆਂ ਨੂੰ ਮੱਦਦ ਦੇਣੀ ਹੈ। ਮੈਂ ਕਹਿੰਦਾ ਹਾਂ ਕਿ 30 ਸਾਲ ਬਾਦ ਇਹ ਪੰਜਾਬੀ ਕੌਮ ਨੂੰ ਸ਼ਰਨਾਰਥੀ ਆਖਦੇ ਹਨ। ਇਹ ਗੱਲ ਕਹਿਣੀ ਸਾਡੇ ਲਈ ਠੀਕ ਨਹੀਂ ਹੈ। ਇਸ ਪੰਜਾਬ ਦੇ ਬਹਾਦਰਾਂ ਨੇ ਹਿੰਦੁਸਤਾਨ ਦੀਆਂ ਸਰਹੱਦਾਂ ਦੀ ਰਾਖੀ ਕੀਤੀ, ਔਰ ਸਾਰੇ ਹਿੰਦੁਸਤਾਨੀਆਂ ਨੂੰ ਸਹਾਰਾ ਦਿਤਾ ਹੈ। ਪਹਿਲਾਂ ਸਾਡੇ ਦੇਸ਼ ਵਾਸੀਆਂ ਦੀ ਕੀ ਹਾਲਤ ਸੀ? ਕੋਈ ਚੀਜ਼ ਨਹੀਂ ਸੀ ਮਿਲਦੀ, ਠੂਠਾ ਹੱਥ ਵਿਚ ਫੜੀ ਬਾਹਰਲੇ ਮੁਲਕਾਂ ਤੋਂ ਅਨਾਜ ਮੰਗਦੇ ਫਿਰਦੇ ਹੁੰਦੇ ਸੀ।

**ਪ੍ਰਿੰਸੀਪਲ ਓਮ ਪ੍ਰਕਾਸ਼ ਬਾਗਾ** : ** ** **

**Mr. Deputy Speaker** : This is no point of order.

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਇਸ ਪੰਜਾਬ ਨੇ ਹਿੰਦੁਸਤਾਨ ਦਾ ਨਕਸ਼ਾ ਬਦਲ ਦਿਤਾ ਹੈ। ਇਸ ਨੇ ਹਿੰਦੁਸਤਾਨ ਦੇ ਲੋਕਾਂ ਨੂੰ ਪੇਟ ਭਰਕੇ ਰੋਟੀ ਖਾਣੀ ਸਿਖਾਈ ਹੈ। ਪਹਿਲਾਂ ਇਹ ਅਨਾਜ ਦੇ ਢੇਰ ਕਿਥੇ ਹੁੰਦੇ ਸਨ (ਥੰਪਿੰਗ) ਤੁਸੀਂ ਉਨ੍ਹਾਂ ਨੂੰ ਸ਼ਰਨਾਰਥੀ ਕਹੋ? ਉਨ੍ਹਾਂ ਨੇ ਤਾਂ ਸਭ ਤੋਂ

**Expunged as ordered by tee Chair.

[ਚੌਧਰੀ ਬਲਰਾਮ ਜਾਖੜ]

ਜ਼ਿਆਦਾ ਕੁਰਬਾਨੀ ਕੀਤੀ ਹੈ, ਦੇਸ਼ ਦੀ ਆਜ਼ਾਦੀ ਦੀ ਖਾਤਰ ਵੀ ਕੀਤੀ ਹੈ। ਜੋ ਨੁਕਸਾਨ ਹੋਇਆ ਹੈ ਤਾਂ ਪੰਜਾਬ ਦਾ ਹੋਇਆ ਹੈ। ਅਗਰ ਸਰਹਦਾਂ ਤੇ ਲਾਸ਼ਾਂ ਸਨ ਤਾਂ ਪੰਜਾਬੀਆਂ ਦੀਆਂ। ਉਥੇ ਸਾਡੇ ਭੈਣ ਭਰਾ ਸ਼ਹੀਦ ਹੋਏ ਹਨ। ਇਸ ਲਈ ਅਗਰ ਤੁਸੀਂ ਉਨ੍ਹਾਂ ਬਹਾਦਰਾਂ ਦੀ, ਉਨ੍ਹਾਂ ਪੰਜਾਬੀਆਂ ਦੀ ਮੱਦਦ ਕਰਨੀ ਹੈ ਤਾਂ ਠੀਕ ਢੰਗ ਨਾਲ ਕਰੋ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਇੰਪਲਾਇਮੈਂਟ ਦਾ ਇੱਕ ਪ੍ਰੋਗਰਾਮ ਬਣਾਇਆ ਹੈ। ਪਰ ਜਿੱਥੇ ਹਾਹਾਕਾਰ ਪੈ ਰਹੀ ਹੈ ਉਸ ਪਾਸੇ ਵੱਲ ਇਹ ਧਿਆਨ ਨਹੀਂ ਦੇ ਰਹੇ ਹਨ। ਮਾਰਕਫੈਡ ਵਿਚ ਜਿਹੜੇ ਬੰਦੇ ਪਹਿਲੇ ਲਗੇ ਹੋਏ ਸਨ, ਉਨ੍ਹਾਂ ਨੂੰ ਇਨ੍ਹਾਂ ਨੇ ਕੱਢ ਦਿੱਤਾ।

**ਸਰਦਾਰ ਹਰਪਰੀਤ ਸਿੰਘ ਸੰਧੂ** : ** **

**Mr. Deputy Speaker** : This is no point of order.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਥੋੜ੍ਹੇ ਬੰਦੇ ਨਹੀਂ ਬਲਕਿ ਬਹੁਤ ਸਾਰੇ ਬੰਦੇ ਮਾਰਕਫੈਡ ਵਿਚੋਂ ਕੱਢੇ ਗਏ ਹਨ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਨਾਲ ਇੰਪਲਾਇਮੈਂਟ ਵਿਚ ਵਾਧਾ ਨਹੀਂ ਹੋਵੇਗਾ ਬਲਕਿ ਅਨਇੰਪਲਾਇਮੈਂਟ ਵਧੇਗੀ। ਇਹ ਕਹਿੰਦੇ ਹਨ ਕਿ ਅਸੀਂ ਇੰਪਲਾਇਮੈਂਟ ਦੇਣੀ ਹੈ ਪਰ ਦੂਜੇ ਪਾਸੇ ਬੰਦੇ ਕੱਢੀ ਜਾ ਰਹੇ ਹਨ। The principle should be : We should do what we mean, we should do what we say and we should say what we mean. That is the crux of the problem. ਮੈਂ ਇਹ ਕਹਿੰਦਾ ਹਾਂ ਕਿ ਸਾਡੀ ਕੱਥਨੀ ਅਤੇ ਕਰਨੀ ਵਿਚ ਫਰਕ ਨਹੀਂ ਹੋਣਾ ਚਾਹੀਦਾ। ਇਸ ਲਈ ਮੈਂ ਕੋਸ਼ਿਸ਼ ਕਰਾਂਗਾ ਕਿ ਸਾਡਾ ਮਿਲਵਰਤਨ ਇਨ੍ਹਾਂ ਨੂੰ ਪੂਰਾ ਮਿਲੇ ਅਤੇ ਹੁਣ ਵੀ ਅਸੀਂ ਪੂਰਾ ਮਿਲਵਰਤਨ ਇਨ੍ਹਾਂ ਨੂੰ ਦੇ ਰਹੇ ਹਾਂ। ਇਸ ਲਈ ਮੈਂ ਇਹ ਕਹਾਂਗਾ ਕਿ ਜਿਹੜੇ ਨੌਜਵਾਨ ਇਸੇ ਤਰ੍ਹਾਂ ਕੱਢੇ ਗਏ ਹਨ ਇਨ੍ਹਾਂ ਨੂੰ ਕੱਢਣਾ ਨਹੀਂ ਚਾਹੀਦਾ ਬਲਕਿ ਇਨ੍ਹਾਂ ਨੂੰ ਕੰਮ ਦੇਣਾ ਚਾਹੀਦਾ ਹੈ।

ਇਸ ਤੋਂ ਅੱਗੇ ਮੈਂ ਕੁਰੱਪਸ਼ਨ ਦੀ ਗਲ ਕਰਨੀ ਹੈ। ਜਦੋਂ ਸ਼ੁਰੂ ਤੋਂ ਇਹ ਗੌਰਮਿੰਟ ਆਈ ਸੀ ਤਾਂ ਇਨ੍ਹਾਂ ਨੇ ਵਾਇਦਾ ਕੀਤਾ ਸੀ ਕਿ ਪੰਜਾਬ ਵਿਚੋਂ ਕੁਰੱਪਸ਼ਨ ਖ਼ਤਮ ਕਰ ਦੇਵਾਂਗੇ। ਮੈਂ ਵੀ ਆਪਣੇ ਦਿਲ ਵਿੱਚ ਸੋਚਿਆ ਸੀ ਕਿ ਕੁਰੱਪਸ਼ਨ ਖ਼ਤਮ ਕਰਨ ਲਈ ਇਹ ਕਾਫ਼ੀ ਕੁਝ ਕਹਿ ਰਹੇ ਹਨ ਔਰ ਸ਼ਾਇਦ ਇਹ ਇਸ ਨੂੰ ਖ਼ਤਮ ਕਰਨਗੇ ਔਰ ਇਸ ਨਾਲ ਪੰਜਾਬ ਵਿਚ ਕੁਰੱਪਸ਼ਨ ਤੋਂ ਕੁਝ ਅਰਾਮ ਮਿਲੇਗਾ। ਲੇਕਿਨ ਮੈਨੂੰ ਸਮਝ ਨਹੀਂ ਆਈ ਕਿ ਇਨ੍ਹਾਂ ਦਾ ਕੁਰੱਪਸ਼ਨ ਹਟਾਉਣ ਦਾ ਤਰੀਕਾ ਕੀ ਹੈ ? ਕੀ ਇਕੋ ਹੀ ਪਾਰਟੀ ਵਾਲੇ ਕੁਰੱਪਟ ਆਦਮੀ ਹਨ ? ਹੋਰ ਕਿਸੇ ਪਾਰਟੀ ਵਿਚ ਕੁਰੱਪਟ ਆਦਮੀ ਨਹੀਂ। ਕੀ ਹੋਰ ਪਾਰਟੀਆਂ ਵਿਚ ਸਾਰੇ ਹੀਰੇ ਇਕੱਠੇ ਹੋ ਗਏ ਹਨ ? ਡਿਪਟੀ ਸਪੀਕਰ ਸਾਹਿਬ, ਜੋ ਇਸ ਪਾਰਟੀ ਵਿਚ ਕੁਝ ਕੁਰੱਪਟ ਆਦਮੀ ਹਨ ਤਾਂ ਇਨ੍ਹਾਂ ਦੀ ਪਾਰਟੀ ਵਿਚ ਵੀ ਕੁਰੱਪਟ ਹੋ ਸਕਦੇ ਹਨ। ਉਨ੍ਹਾਂ ਨੂੰ ਬਾਹਰ ਕੱਢਣਾ ਚਾਹੀਦਾ ਹੈ। ਅਸੀਂ ਇਨ੍ਹਾਂ ਦਾ ਸਾਥ ਦੇਵਾਂਗੇ।

**ਸਰਦਾਰ ਸਵਰਣ ਸਿੰਘ** : ** **

**Mr. Deputy Speaker** : This is no point of order.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੁਲਿਸ ਦੇ 2 ਵਿੰਗ ਬਣਾ ਦਿੱਤੇ ਹਨ। ਇਸ ਨਾਲ ਕੀ ਹੋਵੇਗਾ ? ਇਸ ਨਾਲ ਇਹ ਹੋਵੇਗਾ ਕਿ ਪਹਿਲੇ ਤਾਂ ਇਕ ਬੰਦਾ ਰਿਸ਼ਵਤ ਲੈਂਦਾ ਸੀ ਪਰ ਹੁਣ 2 ਬੰਦੇ ਰਿਸ਼ਵਤ ਲੈਣਗੇ। ਇਨ੍ਹਾਂ ਨੇ ਹੁਣ ਇਹ ਕਰ ਦਿੱਤਾ ਕਿ ਇਕ ਤਾਂ ਰਿਪੋਰਟ ਦਰਜ

**Expunged as ordered by the Chair.

ਕਰੇਗਾ ਅਤੇ ਦੂਜਾ ਇਨਵੈਸਟੀਗੇਸ਼ਨ ਕਰੇਗਾ। ਹੁਣ ਇਹ ਕਹਿੰਦੇ ਹਨ ਕਿ ਕਰਾਈਮ ਘੱਟ ਰਹੇ ਹਨ। ਪਰ ਮੈਂ ਇਨ੍ਹਾਂ ਨੂੰ ਦਸਦਾ ਹਾਂ ਕਿ ਥਾਣਿਆਂ ਵਿਚ ਜਾ ਕੇ ਵੇਖੋ ਕਿ ਕਿਸ ਤਰ੍ਹਾਂ ਨਾਲ ਉਥੇ ਕਰਾਈਮ ਦੇ ਕੇਸ ਵੱਧ ਰਹੇ ਹਨ ਅਤੇ ਪੁਲਿਸ ਵਾਲੇ ਕਈ ਬੇਕਸੂਰ ਆਦਮੀਆਂ ਨੂੰ ਵੀ ਫੜ ਕੇ ਥਾਣੇ ਵਿਚ ਬੈਠਾਈ ਰਖਦੇ ਹਨ। ਇਹ ਲਾਅ ਐਂਡ ਆਰਡਰ ਦੀ ਹਾਲਤ ਹੈ।

**ਸ੍ਰੀ ਹੁਕਮ ਚੰਦ :** ** ** **

**ਸ੍ਰੀ ਡਿਪਟੀ ਸਪੀਕਰ :** This is no point of order. ਮੈਂ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਉਹ ਪੇਸ਼ੈਂਟਲੀ ਸੁਣਨ।

**ਚੌਧਰੀ ਬਲਰਾਮ ਜਾਖੜ :** ਡਿਪਟੀ ਸਪੀਕਰ ਸਾਹਿਬ, ਜਦੋਂ ਸਾਡੇ ਵਲੋਂ ਕੋਈ ਵੀ ਬੋਲਦਾ ਹੈ ਤਾਂ ਇਹ ਉਸ ਨੂੰ ਸੁਣਨ ਦੀ ਕੋਸ਼ਿਸ਼ ਨਹੀਂ ਕਰਦੇ। ਮੈਂ ਪੰਜਾਬ ਦੀ ਲਾਅ ਐਂਡ ਆਰਡਰ ਦੀ ਹਾਲਤ ਦੱਸ ਰਿਹਾ ਸੀ। ਮੈਂ ਪੰਜਾਬ ਵਿਚ ਜੋ ਲਾਅ ਐਂਡ ਆਰਡਰ ਦੀ ਹਾਲਤ ਵੇਖੀ ਹੈ ਉਹ ਬਹੁਤ ਹੀ ਦਰਦਨਾਕ ਹੈ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ :** ** ** **

**Mr. Deputy Speaker :** This is no point of order.

**ਚੌਧਰੀ ਬਲਰਾਮ ਜਾਖੜ :** ਡਿਪਟੀ ਸਪੀਕਰ ਸਾਹਿਬ, ਮੈਂ ਲਾਅ ਐਂਡ ਆਰਡਰ ਦੀ ਗਲ ਕਰ ਰਿਹਾ ਸੀ। ਲਾਅ ਐਂਡ ਆਰਡਰ ਦੀ ਗਲ ਕਰਨ ਵੇਲੇ ਇਕ ਗਲ ਯਾਦ ਰਖਣੀ ਚਾਹੀਦੀ ਹੈ ਕਿ ਕੋਈ ਵੀ ਗੌਰਮਿੰਟ ਆਏ ਉਸ ਨੂੰ ਆਪਣੇ ਵਿਚ ਅਤੇ ਦੂਜੀਆਂ ਪਾਰਟੀਆਂ ਵਿਚ ਫਰਕ ਨਹੀਂ ਰਖਣਾ ਚਾਹੀਦਾ They should give justice irrespective of the party affiliations, caste, creed etc.

**Sri A. Vishwanathan :** Did you ever realise it ?

**Chaudhri Bal Ram Jakhar :** I always realise.

ਅੱਜ ਜਿਹੜੀ ਪੁਜ਼ੀਸ਼ਨ ਮੈਂ ਪੰਜਾਬ ਵਿਚ ਲਾਅ ਐਂਡ ਆਰਡਰ ਦੀ ਵੇਖੀ ਹੈ, ਉਹ ਬਹੁਤ ਹੀ ਦਰਦਨਾਕ ਹੈ। ਲੋਕਾਂ ਨੂੰ ਬਗੈਰ ਕਿਸੇ ਕਸੂਰ ਦੇ ਫੜ ਲਿਆ ਜਾਂਦਾ ਹੈ ਅਤੇ ਥਾਣੇ ਵਿਚ ਲੈਜਾ ਕੇ ਬਿਠਾ ਦਿੱਤਾ ਜਾਂਦਾ ਹੈ। ਉਨ੍ਹਾਂ ਤੇ 107/151 ਦੇ ਕੇਸ ਬਣਾਏ ਜਾਂਦੇ ਹਨ। ਅੱਜ ਜੋ ਹਾਲਤ ਪੰਜਾਬ ਵਿਚ ਹੋ ਰਹੀ ਹੈ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਅਤੇ ਸੀ. ਐਮ. ਸਾਹਿਬ ਦੇ ਨੋਟਿਸ ਵਿਚ ਵੀ ਇਹ ਲਿਆਉਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਨਾਲ ਲੋਕਾਂ ਨੂੰ ਥਾਣੇ ਵਿਚ ਬਿਠਾਇਆ ਜਾਂਦਾ ਹੈ। ਜੇ ਸੀ. ਐਮ. ਸਾਹਿਬ ਚਾਹੁੰਣ ਤਾਂ ਮੈਂ ਇਨ੍ਹਾਂ ਨੂੰ ਉਹ ਬੰਦੇ ਪੇਸ਼ ਕਰ ਸਕਦਾ ਹਾਂ ਜਿਨ੍ਹਾਂ ਤੇ ਬਗੈਰ ਕਿਸੇ ਕਸੂਰ ਦੇ 107/151 ਦੇ ਕੇਸ ਬਣਾ ਕੇ ਉਨ੍ਹਾਂ ਨੂੰ ਥਾਣੇ ਵਿਚ ਬਿਠਾਈ ਰਖਿਆ। ਮੈਂ ਚਾਹੁੰਦਾ ਹਾਂ ਕਿ ਸੀ. ਐਮ. ਸਾਹਿਬ ਵੇਖਣ ਕਿ ਕਿੰਨੇ ਪਿਛਲੇ ਸਰਕਾਰ ਦੇ ਹੁੰਦੇ ਹੋਏ 107/151 ਦੇ ਕੇਸ ਬਣੇ ਅਤੇ ਕਿੰਨੇ ਹੁਣ ਬਣੇ।

**श्री अ. विश्वनाथन :** उस समय आप 325/326 के केस बनाते रहे हैं।

**Dr. Kewal Krishan :** Sir, Rule 90 says.

"90. Whilest the House is sitting, a member:—

** ** **

(ii) shall not interupt any Member while speaking by disorderly expression..."

And about Points of Order, Rule 105 says:

"105. (1) A point of order shall relate to the interpretation or enforcement of these Rules or such Articles of the Constitution as regulate the business of the House and shall not raise a question which is within the cognizance of the Speaker.."

---

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਸੋ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਲਗਾਤਾਰ ਇੰਟਰਪਸ਼ਨ ਹੋ ਰਹੀ ਹੈ। ਲੀਡਰ ਆਫ ਦੀ ਅਪੋਜ਼ੀਸ਼ਨ ਬੋਲ ਰਹੇ ਹਨ ਅਤੇ ਇਨ੍ਹਾਂ ਵਲੋਂ ਇੰਟਰਪਸ਼ਨ ਵਾਸਤੇ ਪੁਆਇੰਟ ਆਫ ਆਰਡਰ ਰੇਜ਼ ਕੀਤੇ ਜਾ ਰਹੇ ਹਨ। ਇਹ ਠੀਕ ਨਹੀਂ। ਕੱਲ ਨੂੰ ਲੀਡਰ ਆਫ ਦੀ ਹਾਊਸ ਨੇ ਵੀ ਰਿਪਲਾਈ ਦੇਣਾ ਹੈ ਫਿਰ ਇਸ ਪਾਸੋਂ ਵੀ ਇੰਟਰਪਸ਼ਨ ਹੋ ਸਕਦੀ ਹੈ। ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਇਹ ਲਗਾਤਾਰ ਇੰਟਰਪਸ਼ਨ ਨਹੀਂ ਹੋਣੀ ਚਾਹੀਦੀ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਜਦੋਂ ਤਕ ਪੁਆਇੰਟ ਆਫ ਆਰਡਰ ਆਏ ਨਾ, ਕਿਸ ਤਰ੍ਹਾਂ ਪਤਾ ਲਗ ਸਕਦਾ ਹੈ ਕਿ ਇਹ ਪੁਆਇੰਟ ਆਫ ਆਰਡਰ ਹੈ ਜਾਂ ਨਹੀਂ। ਫਿਰ ਵੀ ਮੈਂ ਆਨਰੇਬਲ ਮੈਂਬਰਜ਼ ਨੂੰ ਰਿਕੁਐਸਟ ਕਰਾਂਗਾ ਕਿ ਉਹ ਇੰਟਰਪਟ ਨਾ ਕਰਨ।

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਇਨਸਟਾਂਸ ਦੇ ਸਕਦਾ ਹਾਂ। ਇਹ ਪੜਤਾਲ ਕਰ ਸਕਦੇ ਹਨ ਔਰ ਇਨ੍ਹਾਂ ਨੂੰ ਪਤਾ ਲਗ ਜਾਵੇਗਾ। ਜੇ ਮੈਂ ਸਾਬਤ ਨਾ ਕਰ ਸਕਿਆ ਤਾਂ ਮੈਂ ਮੁਆਫੀ ਮੰਗ ਲਵਾਂਗਾ। ਇਸ ਸਬੰਧ ਵਿਚ ਮੈਂ ਇਕ ਸਵਾਲ ਵੀ ਕੀਤਾ ਸੀ ਪਰ ਅਲਾਓ ਨਹੀਂ ਕੀਤਾ। ਜੇ ਮੈਂ ਸੀ. ਐਮ. ਸਾਹਿਬ ਨੂੰ ਸਾਬਤ ਨਾ ਕਰ ਸਕਾਂ ਤਾਂ ਮੈਂ ਜ਼ਿੰਮੇਵਾਰ ਹਾਂ। ਮੈਂ ਇਕ ਇਨਸਟਾਂਸ ਹੁਣੇ ਹੀ ਦੇ ਦਿੰਦਾਂ ਹਾਂ। 11 ਦਸੰਬਰ ਨੂੰ ਜਦੋਂ ਸਵਾ 9 ਵਜੇ ਮੈਂ ਆਪਣੇ ਘਰ ਪਹੁੰਚਿਆ ਤਾਂ 10 ਬੰਦੇ ਉਥੇ ਖੜ੍ਹੇ ਸਨ। ਮੈਂ ਬੜਾ ਹੈਰਾਨ ਹੋਇਆ। ਮੈਂ ਉਨ੍ਹਾਂ ਕੋਲੋਂ ਪੁੱਛਿਆ ਕਿ ਕੀ ਗਲ ਹੈ। ਉਨ੍ਹਾਂ ਨੇ ਮੈਨੂੰ ਦਸਿਆ ਕਿ ਇਕ ਮਜ਼ਦੂਰ, ਜਿਹੜਾ ਕਿ ਖੇਤੀ ਕਰਦਾ ਹੈ, ਉਸ ਨੂੰ ਥਾਣੇ ਵਾਲੇ ਬੇਕਸੂਰ ਫੜ ਕੇ ਲੈ ਗਏ ਹਨ। ਉਨ੍ਹਾਂ ਨੇ ਮੈਨੂੰ ਇਹ ਵੀ ਦਸਿਆ ਕਿ ਉਨ੍ਹਾਂ ਨੇ ਉਸ ਮਜ਼ਦੂਰ ਨੂੰ ਛੁਡਾਉਣ ਦੀ ਕੋਸ਼ਿਸ਼ ਵੀ ਬਹੁਤ ਕੀਤੀ ਪਰ ਉਹ ਛਡਿਆ ਨਹੀਂ ਗਿਆ। ਮੈਂ ਪੁੱਛਿਆ ਕਿ ਕੀ ਗਲ ਸੀ ਤਾਂ ਉਨ੍ਹਾਂ ਨੇ ਦਸਿਆ ਕਿ ਕੋਈ ਜਨਤਾ ਪਾਰਟੀ ਦਾ ਆਦਮੀ ਉਸ ਨੂੰ ਫੜਾਉਣਾ ਚਾਹੁੰਦਾ ਸੀ। ਇਸ ਤੋਂ ਬਾਅਦ ਮੈਂ ਆਪ ਥਾਣੇ ਗਿਆ ਉਨ੍ਹਾਂ ਨੇ ਮੈਨੂੰ ਦਸਿਆ ਕਿ ਉਨ੍ਹਾਂ ਨੇ ਰਿਪੋਰਟ ਸੀ. ਆਈ. ਏ. ਨੂੰ ਭੇਜ ਦਿਤੀ ਹੈ। ਮੈਂ ਉਥੇ ਗਿਆ।

**ਡਾਕਟਰ ਦੇਵ ਰਾਜ ਨਸਰਾਲਾ** : ** ** **

**Mr. Deputy Speaker** : This is no point of order.

**Principal Om Parkash Bagga** : ** ** **

**Mr Deputy Speaker** : This is no point of Order

**ਚੌਧਰੀ ਬਲਰਾਮ ਜਾਖੜ** : ਉਹ ਬੰਦਾ ਸਾਰੀ ਰਾਤ ਥਾਣੇ ਰਿਹਾ। ਉਸ ਨੂੰ ਤੰਗ ਕੀਤਾ ਗਿਆ। ਮੈਂ ਇਸ ਸਬੰਧ ਵਿਚ ਡੀ. ਆਈ. ਜੀ. ਨੂੰ ਵੀ ਮਿਲਿਆ। ਉਨ੍ਹਾਂ ਨੇ ਕਿਹਾ ਕਿ ਇਨਕੁਆਇਰੀ ਕਰਾਂਗੇ। ਮਗਰ ਅੱਜ 28 ਦਿਨ ਹੋ ਗਏ ਹਨ, ਹਾਲੇ ਤਕ ਕੋਈ ਇਨਕੁਆਇਰੀ ਨਹੀਂ ਹੋਈ। ਮੈਨੂੰ ਕੋਈ ਜਵਾਬ ਨਹੀਂ ਮਿਲਿਆ। ਇਹ ਹਾਲਤ ਹੈ ਲਾਅ ਐਂਡ ਆਰਡਰ ਦੀ। ਡਿਪਟੀ ਸਪੀਕਰ ਸਾਹਿਬ, ਮੈਂ ਇਸੇ ਤਰ੍ਹਾਂ ਕਈ ਕੇਸ ਦਸ ਸਕਦਾ ਹਾਂ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ** ** ** **

**Mr. Deputy Speaker** : This is no point of order.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਨੂੰ ਪਰਸੋਂ ਲਿਖ ਕੇ ਵੀ ਦੇ ਦਿਤਾ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਜਿਥੇ ਨਹਿਰ ਪੱਕੀ ਸੀ ਅਤੇ ਉਥੇ

**Expunged as ordered by the Chair.

ਖਾਲਾਂ ਪੱਕੀਆਂ ਸਨ ਉਥੇ ਕੱਟ ਲਗਾ ਦਿਤੇ। ਉਥੇ ਮੌਕੇ ਤੇ ਐਕਸੀਅਨ ਪਹੁੰਚਿਆ ਮਗਰ ਕੋਈ ਗ੍ਰਿਫਤਾਰੀ ਨਹੀਂ ਹੋਈ। ਉਸ ਦਾ ਨਾਂ ਪ੍ਰਕਾਸ਼ ਸਿੰਘ ਹੈ ਅਤੇ ਗਿਦੜਵਾਲੀ ਦਾ ਹੈ। ਉਥੇ ਸਰਦਾਰ ਆਤਮਾ ਸਿੰਘ ਵੀ ਗਏ ਸਨ ਜਿਹੜੇ ਮਨਿਸਟਰ ਹਨ। ਉਸ ਬੰਦੇ ਦੀ ਹਾਲੇ ਤਕ ਗ੍ਰਿਫਤਾਰੀ ਨਹੀਂ ਕੀਤੀ ਗਈ। ਇਹ ਹਾਲ ਲਾਅ ਐਂਡ ਆਰਡਰ ਦਾ ਹੋ ਚੁੱਕਾ ਹੈ। (ਸ਼ੇਮ, ਸ਼ੇਮ) (ਸਾਥੀ ਰੂਪ ਲਾਲ ਵਲੋਂ ਵਿਘਨ)। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਪਾਰਟੀ ਦੇ ਇਕ ਐਮ. ਪੀ. ਨੂੰ ਪੁਲਿਸ ਦੀ ਕਾਰ ਥਲੇ ਦੇਣ ਲਗੇ ਸਨ। ਡਿਪਟੀ ਸਪੀਕਰ ਸਾਹਿਬ, ਮੇਰੇ ਕੋਲ ਇਸ ਤਰ੍ਹਾਂ ਦੇ ਕਾਫੀ ਕੇਸਿਜ਼ ਹਨ ਜਿਨ੍ਹਾਂ ਕੇਸਿਜ਼ ਦੇ ਬਾਰੇ ਮੈਂ ਦੱਸ ਸਕਦਾ ਹਾਂ ਪਰ ਟਾਈਮ ਚੂੰਕਿ ਥੋੜ੍ਹਾ ਹੈ ਇਸ ਲਈ ਚੀਫ਼ ਮਨਿਸਟਰ ਸਾਹਿਬ ਨੂੰ ਦਸ ਦੇਵਾਂਗਾ। ਕਿਸ ਤਰ੍ਹਾਂ ਇਕ ਛੋਟੇ ਬੱਚੇ ਦਾ ਕਤਲ ਹੋਇਆ ਪਰ ਹਾਲੇ ਤੱਕ ਉਸ ਕੇਸ ਦਾ ਕੁਝ ਨਹੀਂ ਬਣਿਆ। ਇਸ਼ ਬਾਰੇ ਮੈਂ ਪ੍ਰਧਾਨ ਮੰਤਰੀ ਜੀ ਨੂੰ ਅਤੇ ਹੋਰਨਾਂ ਨੂੰ ਵੀ ਲਿਖਿਆ ਹੈ ਪਰ ਹਾਲੇ ਤਕ ਇਸ ਕੇਸ ਵਿਚ ਕੋਈ ਕਾਰਵਾਈ ਨਹੀਂ ਹੋਈ ਹੈ। ਇਸ਼ ਦੇ ਨਾਲ ਹੀ ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ 11 ਮੁਜ਼ਾਰਿਆਂ ਤੇ ਲੈਂਡ ਲਾਰਡ ਨੇ ਗੋਲੀ ਚਲਾਈ ਅਤੇ ਚੋਟਾਂ ਮਾਰੀਆਂ ਗਈਆਂ ਸਨ। ਇਸ ਕੇਸ ਨੂੰ 8 ਮਹੀਨੇ ਹੋ ਗਏ ਹਨ। ਉਸ ਕੇਸ ਦਾ ਹਾਲੇ ਤਕ ਚਲਾਨ ਵੀ ਪੇਸ਼ ਨਹੀਂ ਕੀਤਾ ਗਿਆ। ਮੈਂ ਕਹਿੰਦਾ ਹਾਂ ਕਿ ਪੁਲਿਸ ਤਾਂ ਲੋਕਾਂ ਦੀ ਰਖਵਾਲੀ ਵਾਸਤੇ ਹੁੰਦੀ ਹੈ। ਇਸ਼ ਤਰ੍ਹਾਂ ਦੇ ਕੰਮ ਇਨ੍ਹਾਂ ਦੀ ਪੁਲਿਸ ਕਰਦੀ ਹੈ। ਇਸ ਤਰ੍ਹਾਂ ਦੀਆਂ ਗੱਲਾਂ ਬਿਲਕੁਲ ਗਲਤ ਹਨ। (ਸ਼ੇਮ ਸ਼ੇਮ) It is the law of jungle. Let us change ways.

**Sri A. Vishwanathan**: Is it a permanent change or a temporary one?

**Chaudhri Bal Ram Jakhar** : Let there be a reign of law, law for all.

ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਇਲੈਕਸ਼ਨਾਂ ਦੇ ਦਿਨਾਂ ਵਿਚ ਲੋਕਾਂ ਦੇ ਨਾਲ ਵਾਇਦੇ ਕੀਤੇ ਸਨ ਉਹ ਤਾਂ ਪੂਰੇ ਕਰਨ। ਫਿਰ ਇਕ ਜ਼ਿਮੇਵਾਰ ਆਦਮੀ ਨੇ ਲੋਕਾਂ ਦੇ ਨਾਲ ਵਾਇਦੇ ਕੀਤੇ ਹੋਣ ਔਰ ਉਹ ਚੀਫ਼ ਮਨਿਸਟਰ ਹੋਵੇ ਉਸਨੂੰ ਆਪਣੇ ਕੀਤੇ ਹੋਏ ਵਾਇਦਿਆਂ ਨੂੰ ਪੂਰਾ ਕਰਨਾ ਚਾਹੀਦਾ ਹੈ। ਗੰਦਮ ਦੇ ਰੇਟ ਵੱਲ ਹੀ ਵੇਖ ਲਵੋ। ਇਸ ਦੇ ਰੇਟ ਕਾਫੀ ਵਧ ਗਏ ਹਨ।

**Sardar Shashpal Singh** : On a point of order, Sir. The Leader of the Opposition should address the Chair and not directly the honourable Members.

**ਚੌਧਰੀ ਬਲਰਾਮ ਜਾਖੜ** : ਜਿਹੜੇ ਵਾਇਦੇ ਇਸ ਚੀਫ਼ ਮਨਿਸਟਰ ਨੇ ਲੋਕਾਂ ਦੇ ਨਾਲ ਕੀਤੇ ਹੋਏ ਹਨ, ਉਨ੍ਹਾਂ ਨੂੰ ਪੂਰਾ ਕਰਨ ਦੇ ਯਤਨ ਕਰਨ। ਇਹ ਨਾ ਕਰਨ ਕਿ ਵਾਇਦੇ ਤਾਂ ਕਰ ਦਿੱਤੇ ਪਰ ਹੁਣ ਪੂਰੇ ਨਹੀਂ ਕਰਨੇ। ਇਹ ਤਾਂ ਫਿਰ ਲੋਕਾਂ ਦੀਆਂ ਅੱਖਾਂ ਵਿਚ ਧੂੜ ਪਾਉਣ ਵਾਲੀ ਗੱਲ ਹੋਵੇਗੀ। ਪੰਜਾਬ ਦੇ ਵਿਚ ਬਹੁਤ ਸਾਰੇ ਐਸੇ ਘਰ ਹੋਣਗੇ ਜਿਨ੍ਹਾਂ ਦੇ ਸਿਰ 70-80 ਹਜ਼ਾਰ ਰੁਪਏ ਦੇ ਕਰਜ਼ੇ ਹੋਣਗੇ। ਇਸ਼ ਕਾਰਨ ਉਨ੍ਹਾਂ ਦੇ ਨਾਲ ਰਿਸ਼ਤੇਦਾਰੀਆਂ ਬੰਦ ਹੋ ਗਈਆਂ ਹਨ। ਪਹਿਲਾਂ ਜਦੋਂ ਕੋਈ ਕੁੜੀ ਜਾਂ ਮੁੰਡੇ ਦੀ ਸ਼ਾਦੀ ਕਰਦਾ ਸੀ ਤਾਂ ਇਹ ਚੀਜ਼ ਵੇਖਦਾ ਸੀ ਕਿ ਘਰ ਖਾਂਦਾ ਪੀਂਦਾ ਹੋਵੇ। ਪਰ ਜੇ ਕਿਸੇ ਦੇ ਸਿਰ ਉਤੇ ਇਤਨੇ ਹਾਜ਼ਰ ਦਾ ਕਰਜ਼ਾ ਹੋਵੇਗਾ ਤਾਂ ਫਿਰ ਕਿਹੜਾ ਰਿਸ਼ਤਾ ਕਰੇਗਾ। ਇਹ ਠੀਕ ਹੈ ਕਿ ਉਹ ਟਰੈਕਟਰ ਦੇ ਮਾਲਕ ਬਣ ਗਏ ਹਨ, ਪਰ ਕਰਜ਼ਾਈ ਹੋ ਗਏ ਹਨ। ਕਾਟਨ ਉਤੇ ਸਪਰੇ ਦੇ ਬਾਰੇ ਮੈਂ ਇਕ ਗੱਲ ਦੱਸਦਾ ਹਾਂ ਕਿ ਕਾਟਨ ਦੇ ਉਤੇ ਸਪਰੇ ਕਰਨ ਦੇ ਲਈ ਜਿਹੜੀਆਂ ਦਵਾਈਆਂ ਵਰਤੀਆਂ ਗਈਆਂ ਹਨ ਉਨ੍ਹਾਂ ਦੀਆਂ ਟੈਸਟ ਰਿਪੋਰਟਾਂ ਲੈਣ ਤੋਂ ਪਹਿਲਾਂ ਹੀ ਦਵਾਈਆਂ ਸਪਰੇ ਕਰ ਦਿੱਤੀਆਂ ਗਈਆਂ ਸਨ। ਇਹ ਹਾਲ ਹੈ। ਇਸ ਨਾਲ ਕਿੰਨਾ

**[ਚੌਧਰੀ ਬਲਰਾਮ ਜਾਖੜ]**

ਨੁਕਸਾਨ ਕਿਸਾਨਾਂ ਦਾ ਹੋਇਆ ਹੈ। ਇਸ ਦਾ ਜ਼ਿੰਮੇਵਾਰ ਕੌਣ ਹੈ ? ਕਿਸਾਨ ਮਿਹਨਤ ਕਰਕੇ ਬੜੀ ਮੁਸ਼ਕਿਲ ਨਾਲ ਕਮਾਈ ਕਰਦਾ ਹੈ। ਉਸ ਦੇ ਬੱਚੇ ਉਸ ਦੀ ਕਮਾਈ ਉਤੇ ਨਿਰਭਰ ਕਰਦੇ ਹਨ। ਇਹ ਸਾਰੀਆਂ ਗੱਲਾਂ ਵੇਖਣ ਵਾਲੀਆਂ ਹਨ। ਇਕ ਗੱਲ ਮੇਰੀ ਸਮਝ ਵਿਚ ਨਹੀਂ ਆਉਂਦੀ ਕਿ ਕਪੜੇ ਦਾ ਭਾਅ ਤਾਂ ਬਹੁਤ ਮਹਿੰਗਾ ਹੈ ਪਰ ਰੂਈ ਦਾ ਭਾਅ ਸਸਤਾ ਹੈ। ਇਹ ਕੀ ਗੱਲ ਹੋਈ ? ਮੈਂ ਇਹ ਨਹੀਂ ਕਹਿੰਦਾ ਕਿ ਖਪਤਕਾਰ ਨੂੰ ਫਾਇਦਾ ਨਾ ਹੋਵੇ ਪਰ ਇਸ ਗੱਲ ਵੱਲ ਧਿਆਨ ਦੇਣ ਦੀ ਲੋੜ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਕਪੜਾ ਸਸਤਾ ਹੋਣਾ ਚਾਹੀਦਾ ਹੈ। (ਵਿਘਨ) ਡਿਪਟੀ ਸਪੀਕਰ ਸਾਹਿਬ, ਪਿਛਲੇ ਸਾਲ ਕਾਟਨ ਦਾ ਭਾਅ 550 ਰੁਪਏ ਸੀ। ਮੈਂ ਤੁਹਾਡੇ ਰਾਹੀਂ ਦੱਸ ਦੇਣਾ ਚਾਹੁੰਦਾ ਹਾਂ ਕਿ ਪਹਿਲੇ 325 ਰੁਪਏ, ਫਿਰ 350 ਰੁਪਏ ਅਤੇ ਫਿਰ 375 ਰੁਪਏ ਕਾਟਨ ਦਾ ਭਾਅ ਹੋ ਗਿਆ ਸੀ। ਇਹ ਭਾਅ ਸੀ ਪਿਛੇ ਸਾਡੀ ਸਰਕਾਰ ਦੇ ਸਮੇਂ ਅਤੇ ਇਹ ਵਧ ਕੇ 550 ਰੁਪਏ ਹੋ ਗਿਆ ਸੀ। ਜਿਹੜਾ ਗਰੀਬ ਕਿਸਾਨ ਹੈ ਉਸ ਨੂੰ ਕਾਟਨ ਘਰ ਵਿਚ ਰਖਣੀ ਬਹੁਤ ਮੁਸ਼ਕਿਲ ਹੈ ਕਿਉਂਕਿ ਇਸ ਦੇ ਨਾਲ ਹੀ ਉਸ ਨੇ ਗੁਜ਼ਾਰਾ ਕਰਨਾ ਹੁੰਦਾ ਹੈ ਜਿਹੜਾ ਗਰੀਬ ਕਿਸਾਨ ਹੈ ਉਹ ਘਰ ਵਿਚ ਆਪਣੀ ਕਾਟਨ ਨਹੀਂ ਰੱਖ ਸਕਦਾ। ਉਸ ਨੂੰ ਸਸਤੇ ਭਾਅ ਤੇ ਕਾਟਨ ਵੇਚਣੀ ਪੈਂਦੀ ਹੈ। We cannot expect him to store it for a long period. **ਡਿਪਟੀ ਸਪੀਕਰ** ਸਾਹਿਬ, ਕੀ ਇਨ੍ਹਾਂ ਨੇ ਵਾਇਦੇ ਇਸ ਲਈ ਕੀਤੇ ਸਨ ਕਿ ਕਿਹੜੇ ਪੂਰੇ ਕਰਨੇ ਹਨ ?

**ਸਰਦਾਰ ਗੁਰਦੇਵ ਸਿੰਘ ਬਾਦਲ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੌਧਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ 97 ਕਰੋੜ ਰੁਪਏ ਦਾ ਘਾਟਾ ਸਾਡੇ ਲਈ ਛੱਡ ਗਈ ਹੈ । ਉਸ ਨੂੰ ਪੂਰਾ ਕਰਨਾ ਬੜਾ ਮੁਸ਼ਕਿਲ ਹੈ । ਹੁਣ ਕਹਿੰਦੇ ਹਨ ਕਿ ਭਾਅ ਘੱਟ ਹੋਣੇ ਚਾਹੀਦੇ ਹਨ ।

**Mr Deputy Speaker :** No interruption please.

**ਚੌਧਰੀ ਬਲਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਸਰਦਾਰ ਗੁਰਦੇਵ ਸਿੰਘ ਬਾਦਲ ਨੇ ਖਜ਼ਾਨੇ ਦੇ ਘਾਟੇ ਦੀ ਗਲ ਕੀਤੀ ਹੈ। ਪਹਿਲਾਂ ਤਾਂ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਖਜ਼ਾਨਾ ਹੁੰਦਾ ਕੀ ਹੈ ? ਇਹ ਤਾਂ ਲੋਕਾਂ ਦਾ ਪੈਸਾ ਹੈ ਜਿਹੜਾ ਲੋਕਾਂ ਤੇ ਖਰਚ ਕੀਤਾ ਗਿਆ ਹੈ। ਅਪ੍ਰੈਲ ਦੇ ਮਹੀਨੇ ਵਿਚ ਕੋਈ ਮਾਲੀਏ ਦੀ ਵਸੂਲੀ ਨਹੀ ਹੁੰਦੀ ਹੈ । ਫਿਰ ਓਵਰ ਡਰਾਫਟਿੰਗ ਵੀ ਹੁੰਦੀ ਹੈ। ਇਹ ਸਾਰਾ ਖਰਚਾ ਹਿਸਾਬ ਕਿਤਾਬ ਦੇ ਮੁਤਾਬਿਕ ਹੁੰਦਾ ਹੈ ਅਤੇ ਇਹ ਰੁਪਿਆ ਲੋਕਾਂ ਦੇ ਉਤੇ ਖਰਚ ਕੀਤਾ ਗਿਆ ਹੈ ਸਰਦਾਰ ਬਲਵੰਤ ਸਿੰਘ ਨੇ ਕਿਹਾ ਸੀ ਕਿ ਪਿਛਲੀ ਸਰਕਾਰ ਨੇ 5 ਸਾਲਾਂ ਦੇ ਵਿਚ 22 ਕਰੋੜ ਰੁਪਏ ਦੀ ਗਰਾਂਟ ਸ਼ਹਿਰਾਂ ਦੇ ਵਿਚ ਦਿਤੀ ਸੀ । ਮੈਂ ਇਕ ਅਨਸਟਾਰਡ ਕੁਐਸਚਨ ਦਿਤਾ ਅਤੇ ਉਸ ਦੇ ਜਵਾਬ ਵਿਚ ਦਸਿਆ ਗਿਆ ਕਿ 64 ਲੱਖ ਰੁਪਏ ਸਾਰੇ ਦਿਤੇ ਸਨ ਨਾ ਕਿ 22 ਕਰੋੜ ਰੁਪਏ । ਉਹ 22 ਕਰੋੜ ਰੁਪਏ ਕਿਥੇ ਚਲੇ ਗਏ ਹਨ । ਮੇਰੇ ਕੋਲ ਇਸ ਦਾ ਰਿਕਾਰਡ ਹੈ । ਇਹ ਮੈਂ ਕੱਲ ਪੇਸ਼ ਕਰਾਂਗਾ ਕਿ ਆਇਆ 22 ਕਰੋੜ ਰੁਪਏ ਸੀ ਜਾਂ 64 ਲੱਖ ਰੁਪਏ ਸਨ । ਇਸ ਤਰ੍ਹਾਂ ਉਹ ਆਪਣੇ ਪ੍ਰਿਵਲਿਜਜ਼ ਦਾ ਗਲਤ ਫਾਇਦਾ ਉਠਾਉਂਦੇ ਹਨ ਅਤੇ ਇਹ ਪ੍ਰਿਵਲਿਜਜ਼ ਦਾ ਇਕ ਮਜ਼ਾਕ ਹੈ । ਮੈਂ ਤਾਂ ਕਹਾਗਾ ਕਿ–

'ਉਹ ਵਾਇਦਾ ਹੀ ਕਿਆ ਜੋ ਬੇਵਫਾ ਹੋ ਗਿਆ'।

ਇਨ੍ਹਾਂ ਨੂੰ ਚਾਹੀਦਾ ਹੈ ਕਿ ਜਿਹੜਾ ਵੀ ਕੰਮ ਕਰਨ ਉਹ ਸੋਚ ਸਮਝ ਕੇ ਕਰਨਾ ਚਾਹੀਦਾ ਹੈ । ਡਿਪਟੀ ਸਪੀਕਰ ਸਾਹਿਬ (ਵਿਘਨ) ਮੈਂ ਇਤਨਾ ਕਹਿ ਕੇ ਖਤਮ ਕਰਾਂਗਾ।

ਇਸ ਦੇ ਨਾਲ ਇਕ ਗਲ ਜ਼ਰੂਰ ਕਹਿ ਦੇਣੀ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਇਨ੍ਹਾਂ ਨੇ ਇੱਕ ਬਿਲ ਜਿਹੜਾ ਲੀਡਰ ਆਫ ਦੀ ਆਪੋਜੀਸ਼ਨ ਦੇ ਸਟੇਟਸ ਦੇ ਵਾਸਤੇ ਲਿਆਉਣਾ ਸੀ ਉਹ ਹੁਣ ਇਨ੍ਹਾਂ ਨੇ ਰੋਕ ਦਿਤਾ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਬਿਲ ਨੂੰ ਪਾਸ ਜ਼ਰੂਰ ਕਰਵਾ ਲੈਣ ਭਾਵੇਂ ਉਸ ਬਿਲ ਦੀ ਇੰਪਲੀਮੈਂਟੇਸ਼ਨ ਰੋਕ ਲੈਣ ਤਾਂਕਿ ਜਦੋਂ ਆਪ ਇਹ ਆਪੋਜੀਸ਼ਨ ਦੇ ਲੀਡਰ ਬਣਨ ਤਾਂ ਉਸ ਦਿਨ ਤੋਂ ਲਾਗੂ ਕਰ ਲਿਆ ਜਾਵੇ। ਮੈਨੂੰ ਬੜਾ ਦੁਖ ਹੈ ਇਸ ਬਾਰੇ ਕਿ ਇਕ ਪਾਸੇ ਗੌਰਮਿੰਟ ਲੀਡਰ ਆਫ਼ ਦੀ ਆਪੋ-ਜ਼ੀਸਨ ਦੇ ਸਟੇਟੱਸ ਨੂੰ ਵਧਾਉਣਾ ਚਾਹੁੰਦੀ ਹੈ ਪਰ ਹੁਣ ਸਰਕਾਰ ਬਿਲ ਨਹੀਂ ਲਿਆ ਰਹੀ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਹੀ ਮੈਂ ਆਪ ਦਾ ਧੰਨਵਾਦ ਕਰਦਾ ਹਾਂ ਅਤੇ ਆਪਣੀ ਸਪੀਚ ਖਤਮ ਕਰਦਾ ਹਾਂ।

**ਸਰਦਾਰ ਹਰਪਰੀਤ ਸਿੰਘ ਸੰਧੂ :** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन** (लुधियाना पश्चिम) : उपाध्यक्ष महोदय, मैंने चौधरी बलराम जी का भाषण सुना। इनकी स्पीच से यह ज़ाहिर होता है कि "नौ सौ चूहे खा कर बिल्ली हज्ज को चली।" (शोर)

**श्री डिप्टी स्पीकर :** मैं मैम्बर साहिब से निवेदन करूंगा कि वह अपना भाषण जारी रखें।

**श्री अ. विश्वनाथन :** (सरदार दर्शन सिंह के. पी. की ओर इशारा करते हुए) आप हैं कहां आपको यह मालूम नहीं। गलती से, धोखे से इनके दस्तखत करवा लिये। इन्हें शर्म आनी चाहिए।

**ਸਰਦਾਰ ਦਰਸ਼ਨ ਸਿੰਘ ਕੇ. ਪੀ.** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** उपाध्यक्ष महोदय, मैं भाषण ही दे रहा हूं। मैं विरोधी दल के नेता तथा मुख्य मन्त्री जी से कहूंगा कि एडमनिस्ट्रेशन में जो बेईमान हैं उनके विरुद्ध सख्त कार्यवाही करें। पिछली सरकार के समय यह लोगों को यूंही पकड़ कर जेल में दे देते थे। उन्हें कचैहरी जाने का हक न था। वह सरकार कानून के मुताबिक काम नहीं करती थी। परन्तु हम कानून के मुताबिक ही चल रहे हैं। हर एक पर कानून के मुताबिक ही मुकद्दमा चलाया जाएगा। ऐफ.आई.आर. दर्ज की जाएगी। कलपरिट्स को कचैहरी जाने का हक होगा। इनकी तरह हम नहीं करेंगे।

**Sardar Beant Singh :** On a point of order, Sir.

**Sri A. Vishwanathan :** I will not give way. I am on my legs. I will request him to sit down. I will not give way.

**ਸਰਦਾਰ ਬੇਅੰਤ ਸਿੰਘ :** ** ** **

---

**Expunged as ordered by the Chair.

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** एसैंशयल कमाडिटीज़ ऐक्ट, सीमेंट कंट्रोल, फर्टेलाइजर कन्ट्रोल, राईस ब्रन कन्ट्रोल आर्डरज़ हैं। इन कन्ट्रोल आर्डरज़ के अधीन पिछली सरकार ने अपने आदमियों को लाईसेंस दिये हुए हैं। वह बेईमानी से काम करते हैं। मैं चीफ़ मिनिस्टर साहिब से रिक्वेस्ट करूंगा कि इनके लाईसेंस कैंसल किये जायें। इनके ऊपर मुकद्दमें चलाये जाएं। वे इस कदर गड़बड़ करते हैं।

ਸਰਦਾਰ ਉਜਾਗਰ ਸਿੰਘ : ** ** **

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वानाथन :** अब यह कहते हैं कि कोयला नहीं मिलता, लोहा नहीं मिलता। यह सब इनकी ही बदौलत हुआ है। पिछले 25-30 सालों में लाखों रुपये इन्होंने तजौरी में डाले हैं। हर महीने 30-31 तारीख को इतने आदमी बैग में पैसा डाल कर लाते थे। सैक्रेटरीज़, डायरैक्टरज़, यहां तक कि चपड़ासी वगैरा भी रिश्वत लेते थे। इन के आदमी फर्टेलाईज़र, सीमिंट, शूगर की शार्टेज पैदा कर देते हैं और हमें बदनाम करते हैं। मैं बेनती करूंगा कि उन पर छापे मारे जाएं।

ਸਰਦਾਰ ਬੇਅੰਤ ਸਿੰਘ : ** ** **

ਸ੍ਰੀ ਡਿਪਟੀ ਸਪੀਕਰ: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**श्री अ. विश्वनाथन :** झूठे मुकदमें चलाना गलत बात है। हमारी सरकार ऐसा नहीं करती लेकिन इन्होंने सब कुछ किया। भक्त, त्यागी लोकनायक श्री जय प्रकाश नारायण को बिना किसी कसूर के जेल के अन्दर कर दिया। बादल साहिब को 107/151 के अधीन पकड़ा गया। फिर मीसा के अन्दर पकड़ा गया। इन्होंने झूठे मूकदमें बनाये। पंजाब, चंडीगढ़, हिमाचल, जम्मू और काशमीर के आर. एस. एस. के सैक्रेटरी पर इन्होंने चोरी का इलज़ाम लगाया। लुधियाने में स्कूटर की चोरी का इलज़ाम लगाया (शेम, शेम)। इनके टाऊट्स ऐसी बातें करते रहे। उनकी थानेदारों के साथ हिस्सापत्ती थी। इन्होंने अपने आदमियों को पाल पोस कर रखा हुआ था। इन्होंने अपने भाई, भतीजों और रिश्ते-दारों को सर्विस में लगाया। इस सारे ढांचे में परिवर्तन होना चाहिये। लेकिन कुछ और तरीके भी अत्याचार के हैं। मैं अत्याचार नहीं कहूंगा बल्कि अन्याय कहूंगा जो पिछले तीस सालों में होते रहे हैं। एलोपैथिक सिस्टम को सब से ऊपर लाया गया है। होमोपैथिक और आयुर्वैदिक सिस्टम को कोई सिस्टम ही नहीं समझा जाता है। मैं, उपाध्यक्ष महोदय, आपके द्वारा मुख्य मंत्री साहिब से प्रार्थना करूंगा कि इन तीनों सिस्टमों को इक्वल फुटिंग पर लाया जाना चाहिये। मैं एलोपैथिक दवाइयां नहीं खाता हूं। इस लिये जो मैम्बर साहिबान को एड मिलती है उससे वंचित रह जाता हूं। इस लिये इन तीनों

**Expunged as ordered by the Chair.

सिस्टमों को चाहे होमोपैथिक है, चाहे ऐलोपैथिक है या आयुर्वैदिक है इन तीनों को इक्वल समझा जाना चाहिये। इसी तरह अगर कोई प्रभाकर, ज्ञानी, शास्त्री और ओ. टी. की ट्रेनिंग ले ले तो उस को बी. एड. के बराबर नहीं माना जाता। आजादी प्राप्त हुए हमें तीस साल हो गये हैं लेकिन हम आज भी अंग्रेजी भाषा के गुलाम हैं। जिसे अंग्रेजी भाषा नहीं आती क्या वह हिन्दुस्तानी नहीं है ? मैं समझता हूं कि अब वक्त आ गया है कि यह जो 30 साल पहले हमें आजादी मिली, इस में अभी भी जहनी गुलामी दूर करने की जरूरत है। यह बहुत अन्याय हो रहा है और इसलिये मैं उपाध्यक्ष महोदय, आपके द्वारा मुख्य मंत्री साहिब से प्रार्थना करूंगा कि इस जहनी गुलामी को दूर करवाया जाए।

उपाध्यक्ष, महोदय तलवाड़े के अन्दर हजारों टैकनीशियनज काम कर रहे हैं। ब्यास लिंक प्राजैक्ट खत्म हो गया है। वह लोग वहां से रिट्रैन्च कर दिये गये हैं, और वह अब बेकार हो गये हैं। मैं प्रार्थना करूंगा कि थीन डैम की मंजूरी केन्द्रीय सरकार ने दे दी है। इसलिये जिन कर्मचारियों की ब्यास सतलुज लिंक प्राजैक्ट से छांटी कर दी गई है उनको थीन डैम में एबजारब करना चाहिये। उन टैकनीशियनज की नालिज से, उनके ज्ञान से प्रदेश को वंचित नहीं रखा जा सकता।

एक बात मैं और कहना चाहता हूं कि पंजाब के अन्दर ऐमरजैंसी के दौरान बहुत कर्मचारियों को म्यूंस्पल बोर्डज और दूसरे अदारों में सस्पैंड किया गया या डिसमिस किया गया था। पुलिस अफसरों पर भी मुकद्दमें चलाये गये। मैं समझता हूं कि पुलिस के अन्दर बहुत से सुधारों की जरूरत है। ऐमरजैंसी के दौरान जिन पुलिस अफसरों को पसंद नहीं किया गया उनको असंविधानिक तौर से नौकरियों से बर्खास्त किया गया था, सस्पैण्ड किया गया। उपाध्यक्ष महोदय, मैं आपके द्वारा मुख्य मंत्री से प्रार्थना करूंगा कि ऐसे केसों को ज़्यादा देर तक पैंडिंग नहीं रखना चाहिये और उन केसों के फैसले जल्दी से जल्दी करन चाहिये जिन पर ऐमरजैंसी के दौरान ज़्यादतियां हुई हैं उनको दूर किया जाए और उन को नौकरियों पर दुबारा बहाल किया जाये और जिन्होंने ऐमरजैंसी का नाजायज़ फायदा उठा कर अपने स्बार्डीनेटस को नाजायज़ तरीके से हैरास किया है, उन पर ऐक्शन लिया जाए।

अब मैं पंजाब स्कूल एजूकेशन बोर्ड के बारे में अर्ज़ करना चाहता हूं। जिन क्लासों के मार्च/अप्रैल में इम्तहान हुए उनके नतीजे जून तक आ जाने चाहिये थे लेकिन कई विद्यार्थियों के नतीजे अभी तक नहीं निकले हैं जब कि अगले साल का जनवरी का महीना आ गया है। अब यहां शिक्षा मंत्री जी मौजूद नहीं हैं। मैं यह कहना चाहता हूं कि पंजाब स्कूल एजूकेशन बोर्ड के अन्दर जो आज सुस्ती चल रही है उस को दूर करना चाहिये। क्या यह अन्याय नहीं है कि वक्त पर रिजल्ट न आने से बच्चों का भविष्य रुका रहता है ?

इस के इलावा इन्होंने श्री मोरार जी देसाई का ज़िक्र किया है। इनके पंजाब के दौरों को सिआसी दौरा कहा गया है। चाहे इस बात का मुख्य मंत्री जी ने जवाब दे दिया है पर फिर भी जहां तक मुझे पता है मैं कह सकता हूं कि इनके पंजाब में आने की तारीख की घोषणा बहुत पहले हो चुकी थी। इस बात का जवाब श्री मोरार जी देसाई

**[ਕਾਮਰੇਡ ਮਹਿਤਾਬ ਸਿੰਘ ਨੋਕੇਰੀਆਂ]**

ਇਨ੍ਹਾਂ ਦੇ ਚੰਗੇ ਕੰਮ ਹੋਣਗੇ ਉਨ੍ਹਾਂ ਨੂੰ ਅਸੀਂ ਵੈਲਕਮ ਕਰਾਂਗੇ । ਅਸੀਂ ਐਵੇਂ ਹੀ ਕਰਾਈਸਿਜ਼ ਪੈਦਾ ਨਹੀਂ ਕਰਨਾ ਚਾਹੁੰਦੇ । ਚੰਗੇ ਕੰਮਾਂ ਦੀ ਅਸੀਂ ਸ਼ਲਾਘਾ ਕਰਾਂਗੇ ਅਤੇ ਮਾੜੇ ਕੰਮਾਂ ਨੂੰ ਕ੍ਰਿਟੇਸਾਈਜ਼ ਕਰਾਂਗੇ ।

ਚੇਅਰਮੈਨ ਸਾਹਿਬ, ਰਾਏ ਸਿੱਖ ਤੇ ਗੁੱਜਰ ਇਹ ਪੰਜਾਬ ਦੀਆਂ ਵਿਮੁਕਤ ਜਾਤੀਆਂ ਸਨ । ਪਰ ਦੂਜੇ ਸੂਬਿਆਂ ਵਿਚ ਵਿਮੁਕਤ ਜਾਤੀਆਂ ਨੂੰ ਅਲੱਗ ਰਿਜ਼ਰਵੇਸ਼ਨ ਦਿੱਤੀ ਗਈ ਹੈ । ਇਕ ਪੰਜਾਬ ਹੀ ਹੈ ਜਿਥੇ ਰਾਏ ਸਿਖ ਤੇ ਗੁੱਜਰਾਂ ਨੂੰ ਛੱਡ ਕੇ ਬਾਕੀਆਂ ਨੂੰ ਸਡਿਊਲਡ ਕਾਸਟਸ ਘੋਸ਼ਤ ਕਰ ਲਿਆ । ਰਾਏ ਸਿੱਖਾਂ ਦੀ ਹਾਲੇ ਵੀ ਇਹ ਮੰਗ ਹੈ ਕਿ ਇਸ ਵਰਗ ਨੂੰ ਸਡਿਊਲਡ ਟਰਾਈਬ ਘੋਸ਼ਤ ਕਰਕੇ ਰਿਜ਼ਰਵੇਸ਼ਨ ਦਿੱਤੀ ਜਾਵੇ । ਚੇਅਰਮੈਨ ਸਾਹਿਬ, ਅਜ ਤੱਕ ਸਾਰੇ ਹਿੰਦ ਵਿਚ ਰਾਏ ਸਿੱਖ ਬਰਾਦਰੀ ਵਿਚ ਉਚੀਆਂ ਪੋਸਟਾਂ ਤਾਂ ਕੀ ਤਹਿਸੀਲਦਾਰ ਜਾਂ ਥਾਣੇਦਾਰ ਤੱਕ ਵੀ ਨਹੀਂ ਭਰਤੀ ਕੀਤਾ ਗਿਆ । ਬਹੁਤ ਦੁੱਖ ਦੀ ਗੱਲ ਹੈ । ਆਜ਼ਾਦੀ ਮਿਲੇ ਨੂੰ ਤੀਹ ਸਾਲ ਹੋ ਗਏ ਹਨ ਪਰ ਇਨ੍ਹਾਂ ਵੀਕਰ ਸੈਕਸ਼ਨਜ਼ ਨਾਲ ਹਾਲੇ ਤਕ ਵੀ ਇਨਸਾਫ ਨਹੀਂ ਹੋਇਆ । ਇਨ੍ਹਾਂ ਲੋਕਾਂ ਨੂੰ ਇਨਸਾਫ਼ ਦੇਣਾ ਚਾਹੀਦਾ ਹੈ ਤਾਂ ਕਿ ਇਹ ਲੋਕ ਵੀ ਰੋਟੀ ਖਾ ਸਕਣ । ਜੇ ਇਨ੍ਹਾਂ ਤੋਂ ਕਿਸੇ ਤੋਂ ਕੋਈ ਛੋਟੀ ਮੋਟੀ ਗਲਤੀ ਹੋ ਜਾਂਦੀ ਹੈ ਤਾਂ ਥਾਣੇ ਵਿਚ ਬੁਲਾ ਕੇ ਇਨ੍ਹਾਂ ਤੇ ਕੁਟਾਪਾ ਚਾੜ੍ਹਿਆ ਜਾਂਦਾ ਹੈ । ਮੈਨੂੰ ਆਸ ਹੈ ਕਿ ਇਹ ਸਾਰੀਆਂ ਗੱਲਾਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਰਕਾਰ ਤਕ ਪਹੁੰਚਣਗੀਆਂ ਤਾਂ ਕਿ ਜੋ ਹੁਣ ਪੁਲਿਸ ਵੱਲੋਂ ਜ਼ਿਆਦਤੀਆਂ ਹੋ ਰਹੀਆਂ ਹਨ ਉਨ੍ਹਾਂ ਨੂੰ ਰੋਕਿਆ ਜਾ ਸਕੇ । ਜੇ ਗਰੀਬਾਂ ਨਾਲ ਦੁਰਵਰਤੋਂ ਹੋ ਰਹੀ ਹੈ ਪੁਲਿਸ ਵੱਲੋਂ ਉਸ ਨੂੰ ਰੋਕਿਆ ਜਾਣਾ ਚਾਹੀਦਾ ਹੈ । ਉਨ੍ਹਾਂ ਵਿਚੋਂ ਅਨਪੜ੍ਹਤਾ ਨੂੰ ਖਤਮ ਕਰਨਾ ਚਾਹੀਦਾ ਹੈ । ਉਨ੍ਹਾਂ ਵਿਚੋਂ ਬੇਰੁਜ਼ਗਾਰੀ ਨੂੰ ਖਤਮ ਕਰਨਾ ਚਾਹੀਦਾ ਹੈ । ਇਮਾਨਦਾਰੀ ਨਾਲ ਇਨ੍ਹਾਂ ਗਰੀਬ ਲੋਕਾਂ ਵਲ ਧਿਆਨ ਦੇਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਵਿਚ ਇਹ ਲਾਹਨਤਾਂ ਖਤਮ ਹੋ ਸਕਣ । ਜੇ ਤੁਹਾਨੂੰ ਦੇਸ਼ ਨਾਲ ਪਿਆਰ ਹੈ ਤਾਂ ਇਨ੍ਹਾਂ ਗਰੀਬ ਲੋਕਾਂ ਨੂੰ ਇਨਸਾਫ ਜ਼ਰੂਰ ਮਿਲਣਾ ਚਾਹੀਦਾ ਹੈ ।

ਇਨ੍ਹਾਂ ਸਬਦਾਂ ਨਾਲ ਤੁਹਾਡਾ ਧੰਨਵਾਦ ਕਰਦਾ ਹੋਇਆ ਮੈਂ ਬੈਠਦਾ ਹਾਂ ।

**ਵੈਦ ਕਰਤਾਰ ਸਿੰਘ (ਮਾਹਿਲਪੁਰ, ਐਸ. ਸੀ.)** : ਚੇਅਰਮੈਨ ਸਾਹਿਬ, ਮੈਂ ਆਪ ਜੀ ਦਾ ਬਹੁਤ ਧੰਨਵਾਦੀ ਹਾਂ ਕਿਉਂਕਿ ਆਪ ਜੀ ਨੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ । ਮੇਰੇ ਵੀਰ ਕੇ. ਪੀ. ਸਾਹਿਬ ਹੁਣੇ ਪੁਲਿਸ ਦਾ ਜ਼ਿਕਰ ਕਰ ਰਹੇ ਸਨ । ਸਰਦਾਰ ਪ੍ਰਤਾਪ ਸਿੰਘ ਕੈਰੋਂ, ਜੋ ਕਿ ਸਾਡੇ ਸੂਬੇ ਦੇ ਮੁੱਖ ਮੰਤਰੀ ਸਨ, ਉਨ੍ਹਾਂ ਨੇ ਅਜ ਤੋਂ 20 ਸਾਲ ਪਹਿਲਾਂ ਇਕ ਚਿੱਠੀ ਸ਼ਾਇਆ ਕੀਤੀ ਜਿਸ ਵਿਚ ਇਹ ਜ਼ਿਕਰ ਕੀਤਾ ਗਿਆ ਸੀ ਕਿ 50 ਫੀ ਸਦੀ ਪੁਲਿਸ ਕੰਸਟੇਬਲ ਦੀ ਸ਼ੈਡਿਊਲਡ ਕਾਸਟਸ ਵਿਚੋਂ ਭਰਤੀ ਕੀਤੀ ਜਾਵੇਗੀ ਔਰ 50 ਫੀ ਸਦੀ ਜਿਹੜੇ ਪਟਵਾਰੀ ਹੋਣਗੇ ਉਹ ਸ਼ੈਡਿਊਲਡ ਕਾਸਟਸ ਵਿਚੋਂ ਭਰਤੀ ਕੀਤੇ ਜਾਣਗੇ । ਮੈਂ, ਚੇਅਰਮੈਨ ਸਾਹਿਬ, ਆਪ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਇਨ੍ਹਾਂ 20 ਸਾਲਾਂ ਵਿਚ ਕੀ ਕੁਝ ਹੋਇਆ ਹੈ । 1969 ਵਿਚ ਐਸਟੀਮੇਟਸ ਕਮੇਟੀ ਨੇ ਸਾਰੇ ਪੰਜਾਬ ਵਿਚ ਕਈ ਥਾਵਾਂ ਤੇ ਪੁੱਛ ਪੜਤਾਲ ਕੀਤੀ ਸੀ । ਉਸ ਵੇਲੇ 50 ਫੀ ਸਦੀ ਦੀ ਬਜਾਏ ਕੇਵਲ 13 ਫੀ ਸਦੀ ਸਿਪਾਹੀ ਭਰਤੀ ਕੀਤੇ ਗਏ ਸੀ । 30 ਸਾਲ ਕਾਂਗਰਸ ਦੇ ਰਾਜ ਵਿਚ ਇਹ ਇਨ੍ਹਾਂ ਲੋਕਾਂ ਨਾਲ ਧੱਕਾ ਕਰਦੇ ਰਹੇ । ਹਰੀਜਨਾਂ ਨੂੰ ਗੁਮਰਾਹ ਕਰਕੇ ਇਹ ਵੋਟਾਂ ਹਾਸਲ ਕਰਦੇ ਰਹੇ (ਸ਼ੇਮ, ਸ਼ੇਮ) ਅੱਜ ਇਹ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਹੋਏ ਹਰੀਜਨਾਂ ਦੇ ਹੱਕ ਵਿਚ ਬੜੇ ਨਾਅਰੇ ਮਾਰਦੇ ਹਨ ਕਿ ਹਰੀਜਨਾਂ ਦਾ ਕੁਝ ਨਹੀਂ ਬਣਿਆ ਹੈ ।

ਚੇਅਰਮੈਨ ਸਾਹਿਬ, ਮੈਂ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਇਹ 30 ਸਾਲ ਹਰੀਜਨਾਂ ਦੀਆਂ ਵੋਟਾਂ ਨਾਲ ਰਾਜ ਕਰਦੇ ਰਹੇ ਹਨ ਅਤੇ ਉਨ੍ਹਾਂ ਗਰੀਬਾਂ ਨਾਲ ਠੱਗੀ ਕੀਤੀ ਗਈ ਹੈ । ਇਥੇ ਹੀ ਬੱਸ ਨਹੀਂ ਹੈ, ਪਿਛਲੇ 30 ਸਾਲਾਂ ਵਿਚ, ਆਜ਼ਾਦੀ ਤੋਂ ਬਾਅਦ ਇਨ੍ਹਾਂ ਨੇ ਕੋਈ ਵੀ ਸ਼ਡਿਊਲਡ ਕਾਸਟਸ ਕਿਸੇ ਜ਼ਿਲ੍ਹੇ ਦਾ ਸੈਸ਼ਨ ਜੱਜ ਨਹੀਂ ਬਣਾਇਆ । 30 ਸਾਲ ਇਥੇ ਕਾਂਗਰਸ ਦਾ ਰਾਜ ਰਿਹਾ ਹੈ । ਪੰਡਿਤ ਜਵਾਹਰ ਲਾਲ ਨਹਿਰੂ ਦੇ ਇਥੇ ਬੜੇ ਫਰਮਾਨ ਜਾਰੀ ਹੁੰਦੇ ਰਹੇ, ਇਹ ਇਥੇ ਬੜੀਆਂ ਡੀਂਗਾਂ ਮਾਰਦੇ ਰਹੇ ਪਰ ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਕੋਈ ਵੀ ਸੈਸ਼ਨ ਜੱਜ ਹਰੀਜਨ ਨਹੀਂ ਬਣਾਇਆ । ਚੇਅਰਮੈਨ ਸਾਹਿਬ, ਇਥੇ ਹੀ ਬੱਸ ਨਹੀਂ, ਮੈਂ ਹੋਰ ਵੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹਾਈ ਕੋਰਟ ਦਾ ਕੋਈ ਵੀ ਸ਼ਡਿਊਲਡ ਕਾਸਟਸ ਦਾ ਜੱਜ ਨਹੀਂ ਬਣਾਇਆ ਗਿਆ ।

**ਚੌਧਰੀ ਸੁੰਦਰ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਅਸੀਂ ਦੋ ਸੈਸ਼ਨ ਜੱਜ ਬਣਾਏ ਹਨ ਇਕ ਸ੍ਰੀ ਈਸ਼ਰ ਦਾਸ, ਜੋ ਕਿ ਰਿਟਾਇਰ ਹੋ ਗਏ ਹਨ ਅਤੇ ਦੂਸਰੇ ਸਰਦਾਰ ਬਲਵੰਤ ਸਿੰਘ ਜੇਜੀ ਹੈ ।

**ਵੈਦ ਕਰਤਾਰ ਸਿੰਘ** : ਮੈਂ ਇਸ ਗੱਲ ਨੂੰ ਚੈਲੰਜ ਕਰਦਾ ਹਾਂ ਕਿ ਇਨ੍ਹਾਂ ਨੇ ਇਸ ਵਿਧਾਨ ਸਭਾ ਵਿਚ ਖਲੋ ਕੇ ** ਬੋਲਿਆ ਹੈ । ਕੋਈ ਸੈਸ਼ਨ ਜੱਜ ਨਹੀਂ ਬਣਾਇਆ । ਜੇ ਬਣਾਇਆ ਹੋਵੇ ਤਾਂ ਮੈਂ ਰਿਜ਼ਾਇਨ ਕਰਨ ਵਾਸਤੇ ਤਿਆਰ ਹਾਂ ਨਹੀਂ ਤਾਂ ਇਹ ਰਿਜ਼ਾਇਨ ਕਰਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਪੁਆਇੰਟ ਆਫ਼ ਆਰਡਰ, ਸਰ । ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਕੋਈ ਸ਼ਡਿਊਲਡ ਕਾਸਟਸ ਸੈਸ਼ਨਜੱਜ ਨਹੀਂ ਲਗਾਇਆ ਪਰ ਮੈਂ ਦੱਸਣਾ ਚਾਹੁੰਦਾ ਹਾਂ ਅਸੀਂ ਦੋ ਬਣਾਏ ਹਨ । ਅਸੀਂ ਇਕ ਐਡੀਸ਼ਨਲ ਐਡਵੋਕੇਟ ਜਨਰਲ ਲਗਾਇਆ ਸੀ ਪਰ ਉਸ ਨੂੰ ਇਲੈਕਸ਼ਨਾਂ ਵਿਚ ਇਨ੍ਹਾਂ ਨੇ ਕੱਢ ਦਿਤਾ ਹੈ ।

**ਸ੍ਰੀ ਸਭਾਪਤੀ** : ਤੁਸੀਂ ਬੈਠੋ ਜੀ ।

**ਡਾਕਟਰ ਕੇਵਲ ਕ੍ਰਿਸ਼ਨ** : ** ਦਾ ਸ਼ਬਦ ਅਨਪਾਰਲੀਮੈਂਟਰੀ ਹੈ, ਇਸ ਲਈ ਇਹ ਰਿਕਾਰਡ ਵਿਚੋਂ ਕੱਢ ਦਿਤਾ ਜਾਵੇ ।

**ਸ੍ਰੀ ਸਭਾਪਤੀ** : ਇਹ ਲਫਜ਼ ਰਿਕਾਰਡ ਵਿਚੋਂ ਕੱਢ ਦਿੱਤਾ ਜਾਵੇ ।

**ਵੈਦ ਕਰਤਾਰ ਸਿੰਘ** : ਇਨ੍ਹਾਂ ਮੇਰੇ ਸਾਥੀਆਂ ਨੂੰ ਐਡੀਸ਼ਨਲ ਐਡਵੋਕੇਟ ਜਨਰਲ ਅਤੇ ਸੈਸ਼ਨ ਜੱਜ ਦੇ ਫਰਕ ਦਾ ਪਤਾ ਨਹੀਂ ਹੈ । ਮੈਂ ਕਹਿ ਰਿਹਾ ਸੀ ਕਿ ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਹਾਈ ਕੋਰਟ ਦਾ ਕੋਈ ਜੱਜ ਸ਼ਡਿਊਲਡ ਕਾਸਟਸ ਦਾ ਨਹੀਂ ਬਣਾਇਆਂ, ਕੋਈ ਸੈਸ਼ਨ ਜੱਜ ਨਹੀਂ ਬਣਾਇਆ। ਜਿਹੜੇ ਕੋਈ ਸ਼ਡਿਊਲਡ ਕਾਸਟਸ ਮੁੰਡੇ ਲੱਗੇ ਸੀ ਉਨ੍ਹਾਂ ਨੂੰ ਕਾਂਗਰਸ ਰਾਜ ਵਿਚ ਇਨ੍ਹਾਂ ਨੇ ਕੁੱਟਿਆ, ਮਾਰਿਆ ਅਤੇ ਉਨ੍ਹਾਂ ਨੂੰ ਜ਼ਬਰਦਸਤੀ ਰਿਟਾਇਰ ਕੀਤਾ। (ਸ਼ੇਮ, ਸ਼ੇਮ) ਚੇਅਰਮੈਨ ਸਾਹਿਬ, ਮੈਂ ਆਪ ਦੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜਾ ਕਾਂਗਰਸ ਰਾਜ ਦੇ ਪਿਛਲੇ 30 ਸਾਲਾਂ ਵਿਚ ਕਲੰਕ ਦਾ ਦਾਗ ਹੈ, ਇਸ ਨੂੰ ਹੁਣ ਧੋਹ ਦੇਣਾ ਚਾਹੀਦਾ ਹੈ ਅਤੇ ਹਾਈ ਕੋਰਟ ਦੇ ਜੱਜ ਅਤੇ ਸੈਸ਼ਨ ਜੱਜ ਸ਼ਡਿਊਲਡ ਕਾਸਟਸ ਬਣਾਉਣੇ ਚਾਹੀਦੇ ਹਨ ਅਤੇ ਇਸ ਘਾਟੇ ਨੂੰ ਪੂਰਾ ਕੀਤਾ ਜਾਵੇ । ਜੇ ਇਸ ਤਰ੍ਹਾਂ ਕੀਤਾ ਜਾਵੇ ਤਾਂ ਸਾਰੇ ਸ਼ਡਿਊਲਡ ਕਾਸਟਸ ਇਸ ਸ਼ਰਕਾਰ ਦੇ ਪਿਛੇ ਹੋਣਗੇ ਅਤੇ ਉਹ ਸਰਕਾਰ ਨੂੰ ਮੁਬਾਰਕਬਾਦ ਦੇਣਗੇ ।

---

**Expunged as ordered by the Chair

[ਵੈਦ ਕਰਤਾਰ ਸਿੰਘ]

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੁਣੇ ਹੀ ਮੇਰੇ ਵੀਰ ਨੇ ਜ਼ਿਕਰ ਕੀਤਾ ਸੀ ਕਿ ਹਰੀਜਨਾਂ ਨੂੰ ਜ਼ਮੀਨਾਂ ਨਹੀਂ ਮਿਲੀਆਂ । ਪਹਿਲੀ ਇਲੈਕਸ਼ਨ ਵਿਚ ਇਨ੍ਹਾਂ ਨੇ ਹਰੀਜਨਾਂ ਨੂੰ 30 ਏਕੜ ਜ਼ਮੀਨ ਦੇਣ ਦਾ ਵਾਅਦਾ ਕਰਕੇ ਉਨ੍ਹਾਂ ਦੀਆਂ ਵੋਟਾਂ ਲਈਆਂ । ਫਿਰ ਦੂਜੀ ਇਲੈਕਸ਼ਨ ਵਿਚ 10 ਏਕੜ ਜ਼ਮੀਨ ਦੇਣ ਦਾ ਵਾਅਦਾ ਕਰਕੇ ਵੋਟਾਂ ਲਈਆਂ । ਫਿਰ ਤੀਸਰੀ ਵਾਰ 5 ਮਰਲੇ ਤੇ ਆ ਗਏ । ਉਨ੍ਹਾਂ ਨੂੰ ਕਿਹਾ ਗਿਆ ਕਿ ਤੁਹਾਨੂੰ ਪੰਜ ਪੰਜ ਮਰਲੇ ਦਾ ਪਲਾਟ ਦਿਆਂਗੇ । ਸ਼ਡਿਊਲਡ ਕਾਸਟਾਂ ਨੂੰ ਪੰਜ ਪੰਜ ਮਰਲੇ ਦੇ ਪਲਾਟ ਵੀ ਨਹੀਂ ਦਿੱਤੇ ਗਏ । ਜੇ ਕਿਸੇ ਨੂੰ ਦਿਤੇ ਵੀ ਹਨ ਤਾਂ ਉਨ੍ਹਾਂ ਗਰੀਬਾਂ ਨੂੰ ਛੱਪੜਾਂ ਵਿਚ, ਕਬਰਾਂ ਵਿਚ ਅਤੇ ਚੋਆਂ ਵਿਚ ਪਲਾਟ ਦਿੱਤੇ ਗਏ ਹਨ ਤਾਂ ਕਿ ਉਹ ਵਿਚਾਰੇ ਵੱਸ ਨਾ ਸਕਣ । (ਸ਼ੇਮ, ਸ਼ੇਮ) ।

ਚੇਅਰਮੈਨ ਸਾਹਿਬ, ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਸੈਂਟਰਲ ਗੌਰਮਿੰਟ ਕੋਲੋਂ, ਜਿਸ ਜ਼ਮੀਨ ਦਾ ਇਹ ਜ਼ਿਕਰ ਕਰਦੇ ਹਨ, ਬਹੁਤ ਘੱਟ ਕੀਮਤ ਤੇ ਲਈ । ਵਾਅਦਾ ਇਹ ਕੀਤਾ ਗਿਆ ਕਿ ਇਹ ਸਾਰੀ ਦੀ ਸਾਰੀ ਜ਼ਮੀਨ ਸ਼ਡਿਊਲਡ ਕਾਸਟਸ ਨੂੰ ਦਿੱਤੀ ਜਾਵੇਗੀ ਅਤੇ ਇਸ ਵਾਅਦੇ ਤੇ ਸੈਂਟਰਲ ਗੌਰਮਿੰਟ ਨੇ ਇਹ ਜ਼ਮੀਨ ਪੰਜਾਬ ਸਰਕਾਰ ਨੂੰ ਦਿੱਤੀ । ਲੇਕਿਨ ਪਿਛਲੇ 30 ਸਾਲਾਂ ਵਿਚ ਇਹ ਜ਼ਮੀਨ ਇਨ੍ਹਾਂ ਕਾਂਗਰਸੀਆਂ ਨੇ ਆਪਣੇ ਚਹੇਤਿਆਂ ਨੂੰ, ਆਪਣੇ ਰਿਸ਼ਤੇਦਾਰਾਂ ਨੂੰ ਹੀ ਵੰਡੀ ਅਤੇ ਹਰੀਜਨਾਂ ਨੂੰ ਕੋਈ ਜ਼ਮੀਨ ਨਹੀਂ ਮਿਲ ਸਕੀ । (ਸ਼ੇਮ, ਸ਼ੇਮ) ਅੱਜ ਤੱਕ ਇਹ ਹਰੀਜਨਾਂ ਨੂੰ ਕੋਈ ਜ਼ਮੀਨ ਨਹੀਂ ਦੇ ਸਕੇ । ਪਰ ਅੱਜ ਇਹ ਆਪੋਜ਼ੀਸ਼ਨ ਵਿਚ ਖੜੇ ਹੋ ਕੇ ਹਰੀਜਨਾਂ ਦੀ ਹਮਦਰਦੀ ਪ੍ਰਗਟਾਉਂਦੇ ਹਨ ਅਤੇ ਅੱਜ ਉਨ੍ਹਾਂ ਦੇ ਹੱਕ ਵਿਚ ਅੰਸੂ ਵਹਾਉਂਦੇ ਹਨ । ਮੈਂ ਕਹਿੰਦਾ ਹਾਂ ਕਿ ਇਨ੍ਹਾਂ ਦੇ ਹਾਥੀ ਵਾਂਗਰ ਖਾਣ ਦੇ ਦੰਦ ਹੋਰ ਹਨ ਤੇ ਵਿਖਾਉਣ ਦੇ ਦੰਦ ਹੋਰ ਹਨ । ਇਨ੍ਹਾਂ ਨੇ ਪਿਛਲੇ 30 ਸਾਲਾਂ ਵਿਚ ਹਰੀਜਨਾਂ ਨਾਲ ਬੜਾ ਭਾਰੀ ਧੋਖਾ ਕੀਤਾ ਹੈ, ਉਨ੍ਹਾਂ ਨੂੰ ਗੁਮਰਾਹ ਕੀਤਾ ਹੈ ।

ਚੇਅਰਮੈਨ ਸਾਹਿਬ, ਇਥੇ ਹੀ ਬੱਸ ਨਹੀਂ, ਇਥੇ ਸੰਜੇ ਗਾਂਧੀ ਤਿੰਨ ਚਾਰ ਵਾਰ ਆਇਆ । ਉਸਦੇ ਇਥੇ ਆਉਣ ਤੇ ਜਲੂਸ ਕੱਢੇ ਗਏ । ਪ੍ਰਾਈਵੇਟ ਬੱਸਾਂ ਵਾਲਿਆਂ ਤੋਂ, ਹਰ ਬੱਸ ਕੰਪਨੀ ਤੋਂ 16--16 ਬੱਸਾਂ ਜ਼ਬਰਦਸਤੀ ਲਈਆਂ ਅਤੇ ਕਿਹਾ ਕਿ ਤੁਸੀਂ ਆਦਮੀ ਢੋਹਣੇ ਹਨ । ਉਨ੍ਹਾਂ ਤੋਂ ਚੰਦੇ ਇਕੱਠੇ ਕੀਤੇ ਗਏ । ਚੇਅਰਮੈਨ ਸਾਹਿਬ, ਆਪ ਨੂੰ ਪਤਾ ਹੋਵੇਗਾ ਪੈਟਰੋਲ ਦੀਆਂ ਕੀਮਤਾਂ ਨਹੀਂ ਵਧੀਆਂ, ਨਾ ਤੇਲ ਦੀਆਂ ਕੀਮਤਾਂ ਵਧੀਆਂ, ਨਾ ਕਿਸੇ ਹੋਰ ਚੀਜ਼ ਦੀਆਂ ਕੀਮਤਾਂ ਵਧੀਆਂ ਪਰ ਚੁਪ ਕਰਕੇ ਆਰਡੀਨੈਂਸ ਰਾਹੀਂ 20 ਪ੍ਰਤੀਸ਼ਤ ਬੱਸਾਂ ਦਾ ਕਿਰਾਇਆ ਵਧਾ ਦਿੱਤਾ ਅਤੇ ਇਸ ਤਰ੍ਹਾਂ ਪੰਜਾਬ ਦੀ ਜਨਤਾ ਤੇ ਬੜਾ ਭਾਰੀ ਬੋਝ ਪਾਇਆ ਗਿਆ । (ਸ਼ੇਮ, ਸ਼ੇਮ) ਕਿਰਾਇਆ ਵਧਾਇਆ ਗਿਆ ਉਸ ਘਾਟੇ ਨੂੰ ਪੂਰਾ ਕਰਨ ਲਈ । ਚੇਅਰਮੈਨ ਸਾਹਿਬ, ਇਥੇ ਹੀ ਬੱਸ ਨਹੀਂ, ਮਾਰਕਫੈਡ ਵਿਚ ਐਮਰਜੰਸੀ ਦੇ ਦੌਰਾਨ ਕਰੋੜਾਂ ਰੁਪਏ ਦੀਆਂ ਬੋਰੀਆਂ ਲਈਆਂ ਗਈਆਂ ਅਤੇ ਝੋਨਾ ਅਤੇ ਕਣਕ ਆਦਿ ਭਰਨ ਵਾਸਤੇ ਨਵੀਆਂ ਖਰੀਦੀਆਂ । ਜੋ ਐਗਰੀਮੈਂਟ ਕੀਤਾ ਗਿਆ ਉਸ ਵਿਚ ਇਕ ਕਿਲੋ ਦੀ ਬੋਰੀ ਤੋਲ ਵਿਚ ਲੈਣ ਦਾ ਵਾਅਦਾ ਸੀ । ਜੋ ਬੋਰੀ ਲਈ ਗਈ ਉਸ ਦਾ ਵਜ਼ਨ 700 ਗਰਾਮ ਸੀ। ਇਸ ਤਰ੍ਹਾਂ ਕਰਨ ਨਾਲ ਹਰ ਬੋਰੀ ਪਿੱਛੇ 300 ਗਰਾਮ ਵਜ਼ਨ ਘੱਟ ਗਿਆ । ਇਸ ਤਰ੍ਹਾਂ ਕਰਨ ਨਾਲ ਕਰੋੜਾਂ ਰੁਪਏ ਦੀ ਹੇਰਾ ਫੇਰੀ ਕੀਤੀ ਗਈ । ਇਨ੍ਹਾਂ ਦੇ ਆਦਮੀਆਂ ਨੇ 700--700 ਗਰਾਮ ਘੱਟ ਕਣਕ ਪਾ ਕੇ ਹੇਰਾ ਫੇਰੀ ਕੀਤੀ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਚੀਜ਼ ਦੀ ਇਨਕੁਆਇਰੀ ਕਰਨੀ ਚਾਹੀਦੀ ਹੈ ਅਤੇ ਭਾਵੇਂ ਕੋਈ ਵੱਡੇ ਤੋਂ ਵੱਡਾ ਅਫਸਰ ਹੋਵੇ, ਉਸ ਨੂੰ ਸਪੇਅਰ ਨਹੀਂ ਕਰਨਾ ਚਾਹੀਦਾ, ਭਾਵੇਂ ਇਨ੍ਹਾਂ ਦਾ ਕੋਈ ਰਿਸ਼ਤੇਦਾਰ ਹੋਵੇ, ਉਸ ਨੂੰ ਵੀ ਸਪੇਅਰ ਨਹੀਂ ਕਰਨਾ ਚਾਹੀਦਾ । ਕਰੋੜਾਂ ਰੁਪਿਆ ਮਾਰਕਫੈਡ ਨੇ ਜੋ ਖਾਧਾ ਹੈ ਉਹ ਇਕੱਠਾ ਕਰਕੇ ਪੰਜਾਬ ਦੇ ਖਜ਼ਾਨੇ ਵਿਚ ਪਾਉਣਾ ਚਾਹੀਦਾ ਹੈ ਤਾਂ ਕਿ ਮਾਰਕਫੈਡ ਅੱਗੇ ਨੂੰ ਠੀਕ

ਰਸਤੇ ਤੇ ਚੱਲ ਸਕੇ । ਇਸ ਹੇਰਾ ਫੇਰੀ ਦੀ ਜ਼ਿਮੇਵਾਰੀ ਇਨ੍ਹਾਂ ਕਾਂਗਰਸੀਆਂ ਦੇ ਸਿਰ ਤੇ ਹੈ । (ਵਿਘਨ) ਇਨ੍ਹਾਂ ਦੇ ਹੀ ਚੇਅਰਮੈਨ ਰਹੇ ਹਨ ਅਤੇ ਇਨ੍ਹਾਂ ਦੇ ਹੀ ਮੈਂਬਰ ਰਹੇ ਹਨ । ਐਮ. ਡੀ. ਵੀ ਇਨ੍ਹਾਂ ਨੇ ਆਪਣੇ ਬੰਦੇ ਲਾਏ ਹੋਏ ਸਨ । ਇਸ ਲਈ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪਾਸੇ ਧਿਆਨ ਦਿੱਤਾ ਜਾਵੇ ਅਤੇ ਕੁਰੱਪਸ਼ਨ ਦੂਰ ਕੀਤੀ ਜਾਵੇ ।

ਚੇਅਰਮੈਨ ਸਾਹਿਬ, ਇਥੇ ਹੀ ਬੱਸ ਨਹੀਂ, ਗਿਆਨੀ ਜੀ ਨੇ ਇਕ ਨਵੀਂ ਗੱਲ ਸ਼ਾਇਆ ਕੀਤੀ ਸੀ, ਮੈਂ ਇਸ ਲਈ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਉਨ੍ਹਾਂ ਨੇ 1974 ਵਿਚ ਇਕ ਚਿੱਠੀ ਸ਼ਾਇਆ ਕੀਤੀ ਸ਼ਡਿਊਲਡ ਕਾਸਟਸ ਲਈ ਰਿਜ਼ਰਵੇਸ਼ਨ ਵਾਸਤੇ ਕਿ ਰਿਜ਼ਰਵੇਸ਼ਨ ਪਰੋਮੋਸ਼ਨ ਦੇ ਵਿਚ 16 ਪ੍ਰਤੀਸ਼ਤ ਦਿੱਤੀ ਜਾਵੇਗੀ ਜਿਹੜੀ ਕਿ ਕਲਾਸ I ਅਤੇ II ਵਿਚ ਲਾਗੂ ਹੋਵੇਗੀ । ਇਹ 1974 ਦੀ ਗੱਲ ਹੈ ਪਰ, ਚੇਅਰਮੈਨ ਸਾਹਿਬ, ਉਸ ਉਤੇ ਅੱਜ ਤੱਕ ਅਮਲ ਨਹੀਂ ਹੋ ਸਕਿਆ । ਸਗੋਂ ਕੀਤਾ ਇਹ ਗਿਆ ਕਿ ਜਿਹੜੇ ਸ਼ਡਿਊਲਡ ਕਾਸਟਸ ਦੇ ਅਫਸਰ ਸਨ ਉਨ੍ਹਾਂ ਦੀਆਂ ਸਰਵਿਸ ਬੁਕਸ ਖਰਾਬ ਕੀਤੀਆਂ ਗਈਆਂ ਅਤੇ ਉਨ੍ਹਾਂ ਨੂੰ ਜ਼ਬਰੀ ਰਿਟਾਇਰ ਕੀਤਾ ਗਿਆ, ਉਨ੍ਹਾਂ ਨੂੰ ਕੱਢ ਦਿੱਤਾ ਗਿਆ । ਗਿਆਨੀ ਜੀ ਜਾਂਦੇ ਹੋਏ ਉਹ ਚਿੱਠੀ ਵਾਪਿਸ ਲੈ ਗਏ ਹਨ ।

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ਼ ਆਰਡਰ, ਸਰ । ਇਹ ਆਨਰੇਬਲ ਮੈਂਬਰ 1974 ਦੇ ਗਵਰਨਰ ਦੇ ਐਡਰੈਸ ਤੇ ਬੋਲ ਰਹੇ ਹਨ ਜਾਂ 1978 ਦੇ ਐਡਰੈਸ ਤੇ ਬੋਲ ਰਹੇ ਹਨ ?

**ਵੈਦ ਕਰਤਾਰ ਸਿੰਘ** : ਸਰਦਾਰ ਉਮਰਾਓ ਸਿੰਘ ਜੀ ਬੀ. ਏ., ਐਲ. ਐਲ. ਬੀ. ਹਨ ਪਰ ਉਨ੍ਹਾਂ ਨੂੰ ਪਤਾ ਨਹੀਂ ਲੱਗ ਸਕਿਆ ਕਿ ਮੈਂ ਕੀ ਕਹਿੰਦਾ ਹਾਂ । (ਹਾਸਾ) ਮੈਂ 1974 ਦੀ ਤੁਹਾਡੀ ਹਦਾਇਤ ਜਾਰੀ ਕੀਤੀ ਹੋਈ ਜਿਹੜੀ ਹੈ, ਉਸ ਦਾ ਜ਼ਿਕਰ ਕਰ ਰਿਹਾ ਹਾਂ । ਸ਼ਡਿਊਲਡ ਕਾਸਟਸ ਲੋਕਾਂ ਨਾਲ ਤੁਸੀਂ ਬੜਾ ਧੋਖਾ ਕੀਤਾ ਹੈ, ਉਨ੍ਹਾਂ ਦਾ ਬੇੜਾ ਗਰਕ ਕਰ ਦਿੱਤਾ । ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਗਰੀਬ ਲੋਕਾਂ ਨੂੰ ਬੁਲਾਕੇ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣੀਆਂ ਜਾਣ ਅਤੇ ਉਨ੍ਹਾਂ ਨਾਲ ਜੋ ਜ਼ਬਰਦਸਤੀਆਂ ਹੋਈਆਂ ਹਨ, ਉਨ੍ਹਾਂ ਦੀਆਂ ਸਰਵਿਸ ਬੁਕਾਂ ਵਿਚ ਜਿਹੜਾ ਲਾਲ ਸਿਆਹੀ ਨਾਲ ਲਿਖਿਆ ਗਿਆ ਹੈ, ਉਸ ਨੂੰ ਦਰੁਸਤ ਕੀਤਾ ਜਾਵੇ । ਇਨ੍ਹਾਂ ਨੇ ਬੜੀਆਂ ਹੇਰਾ ਫੇਰੀਆਂ ਕੀਤੀਆਂ ਹਨ, ਜਿਸ ਦੇ ਨਾਲ ਹਰੀਜਨਾਂ ਦਾ ਕਚੂਮਰ ਨਿਕਲ ਗਿਆ ਹੈ । ਇਸੇ ਵਜ੍ਹਾ ਕਰਕੇ ਇਹ ਅੱਜ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੇ ਹਨ । ਅੱਜ ਇਹ ਹਰੀਜਨਾਂ ਦੇ ਹਮਦਰਦ ਬਣਦੇ ਹਨ । ਮੈਂ ਸਮਝਦਾ ਹਾਂ ਕਿ ਜਿਹੜੇ ਲੋਕ 30 ਸਾਲਾਂ ਵਿਚ ਕਿਸੇ ਦਾ ਭਲਾ ਨਹੀਂ ਕਰ ਸਕੇ ਉਹ ਕਿਵੇਂ ਕਹਿੰਦੇ ਹਨ ਕਿ ਚੰਦ ਦਿਨਾਂ ਵਿਚ ਲੋਕਾਂ ਦਾ ਭਲਾ ਹੋ ਜਾਵੇ । ਇਹ ਕਈ ਵਾਰੀ ਕਹਿੰਦੇ ਹਨ ਕਿ ਅਕਾਲੀ ਸਰਮਾਏਦਾਰਾਂ ਦੀ ਜਮਾਤ ਹੈ । ਇਹ ਸਰਮਾਏਦਾਰਾਂ ਦੇ ਨਾਲ ਅਤੇ ਜਾਗੀਰਦਾਰਾਂ ਦੇ ਨਾਲ ਰਲੇ ਹੋਏ ਹਨ । ਇਹ ਆਪ ਸਰਮਾਏਦਾਰ ਹਨ। ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਤਿੰਨ ਵਾਰੀ ਅਕਾਲੀਆਂ ਦੀ ਸਰਕਾਰ ਟੁੱਟ ਭੱਜ ਕੇ ਬਣੀ, ਮੁੱਖ ਮੰਤਰੀ ਅਕਾਲੀ ਦਲ ਦੇ ਰਹੇ ਹਨ ਲਕਿਨ ਚੰਡੀਗੜ੍ਹ ਦੇ ਵਿਚ ਆਪਣੇ ਵਾਸਤੇ ਦਫਤਰ ਨਹੀਂ ਬਣਾ ਸਕੇ । ਇਤਨੀ ਇਮਾਨਦਾਰੀ ਦਾ ਸਬੂਤ ਦਿੱਤਾ ਹੈ ਪਰ ਕਾਂਗਰਸ ਅਤੇ ਸੱਜੀ ਕਮਿਊਨਿਸਟ ਪਾਰਟੀ ਨੇ ਲੱਖਾਂ ਰੁਪਏ ਇਕੱਠੇ ਕਰਕੇ ਚੰਡੀਗੜ੍ਹ ਵਿਚ ਆਪਣੇ ਭਵਨ ਬਣਾਏ ਹਨ, ਜਦ ਕਿ ਅਕਾਲੀ ਪਾਰਟੀ ਨਹੀਂ ਬਣਾ ਸਕੀ ।

**Mr. Chairman** : The House stands adjourned till 9.00 A..M. on Tuesday, the 10th January, 1978.

6-30 p.m. | *(The Sabha then adjourned till 9.00 A.M. on Tuesday, the 10th January, 1978.*

30958 PVS—Govt. Press, Chd.

# Punjab Vidhan Sabha Debates

10*th* *January,* 1978

**Vol. I-No. 4.**

**OFFICIAL REPORT**

*Contents*

*Tuesday, the 10th January,* 1978.




Punjab Vidhan Sabha Secretariat, Chandigarh.

Price: Rs. 26.00

# PUNJAB VIDHAN SABHA

**Tuesday, the 10th January, 1978**

*The Vidhan Sabha met in the Punjab Vidhan Sabha Hall, Vidhan Bhavan, Chandigarh, at 9·00 A.M. of the Clock. Mr. Speaker (Sardar Ravi Inder Singh) in the Chair.*

## STARRED QUESTIONS AND ANSWERS

**ਐਮਰਜੰਸੀ ਦੇ ਦੌਰਾਨ ਜੇਲ੍ਹ ਗਏ ਵਿਅਕਤੀਆਂ ਦੇ ਬੱਚਿਆਂ ਨੂੰ ਵਿਦਿਅਕ ਸੰਸਥਾਵਾਂ ਵਿੱਚ ਦਾਖਲਾ**

*97. (1) **ਕਾਮਰੇਡ ਸਰਵਣ ਸਿੰਘ**
(2) **ਕਾਮਰੇਡ ਸੱਤ ਪਾਲ ਡਾਂਗ**
:ਕੀ ਵਿੱਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ: —

(ੳ) ਕੀ ਐਮਰਜੰਸੀ ਦੇ ਦੌਰਾਨ ਜੇਲ੍ਹ ਗਏ ਵਿਅਕਤੀਆਂ ਦੇ ਲੜਕੇ ਅਤੇ ਲੜਕੀਆਂ ਨੂੰ ਵੱਖ ਵੱਖ ਕਿਸਮ ਦੀਆਂ ਸਰਕਾਰੀ ਵਿਦਿਅਕ ਸੰਸਥਾਵਾਂ ਵਿੱਚ ਦਾਖਲਿਆਂ ਦੇ ਮਾਮਲਿਆਂ ਵਿੱਚ ਪਹਿਲ ਦੇਣ ਲਈ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ, ਜੇਕਰ ਅਜਿਹਾ ਹੋਵੇ ਤਾਂ ਹਦਾਇਤਾਂ ਦਾ ਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ;

(ਅ) ਕੀ ਐਮਰਜੰਸੀ ਦੇ ਦੌਰਾਨ ਜੇਲ੍ਹ ਗਏ ਵਿਅਕਤੀਆਂ ਦੇ ਲੜਕੇ ਅਤੇ ਲੜਕੀਆਂ ਨੂੰ ਵਿਦਿਆ ਵਿਭਾਗ ਵਿੱਚ ਨਿਯੁੱਕਤੀਆਂ ਦੇਣ ਦੇ ਮਾਮਲੇ ਵਿੱਚ ਪਹਿਲ ਦੇਣ ਲਈ ਕੋਈ ਹਦਾਇਤਾਂ ਜਾਰੀ ਕੀਤੀਆਂ ਗਈਆਂ ; ਜੇਕਰ ਅਜਿਹਾ ਹੋਵੇ ਤਾਂ ਹਦਾਇਤਾਂ ਦਾ ਸਾਰ ਸ਼ਦਨ ਦੀ ਮੇਜ਼ ਤੇ ਰੱਖਿਆ ਜਾਵੇ ।

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਹਾਂ ਜੀ । ਅਜਿਹੀਆਂ ਹਦਾਇਤਾਂ ਕੇਵਲ ਜੇ. ਬੀ. ਟੀ/ ੳ.ਟੀ. ਦੇ ਦਾਖਲਿਆਂ ਵਿਚ ਹੀ ਜਾਰੀ ਕੀਤੀਆਂ ਗਈਆਂ ਹਨ । ਹਦਾਇਤਾਂ ਦਾ ਸਾਰ ਥੱਲੇ ਦਿੱਤਾ ਹੈ ।

(ਅ) ਨਹੀਂ ਜੀ ।

(ਹਦਾਇਤਾਂ ਦਾ ਸਾਰ)

ਜੇ. ਬੀ. ਟੀ./ੳ.ਟੀ. ਵਿੱਚ 3% ਸੀਟਾਂ ਉਨ੍ਹਾਂ ਵਿਦਿਆਰਥੀਆਂ ਲਈ ਰਾਖਵੀਆਂ ਰੱਖੀਆਂ ਜਾਣਗੀਆਂ, ਜਿਨ੍ਹਾਂ ਦੇ ਮਾਂ ਪਿਓ ਐਮਰਜੰਸੀ ਦੇ ਵਿਰੁੱਧ ਮੋਰਚੇ ਵਿੱਚ ਕੈਦ ਹੋਏ ਸਨ ਜਾਂ ਸਰਕਾਰ ਵਲੋਂ ਡੀਟੇਨ ਕੀਤੇ ਗਏ ਸਨ । ਇਹ ਸੁਵਿਧਾ ਉਨ੍ਹਾਂ ਬੱਚਿਆਂ ਨੂੰ ਵੀ ਦਿੱਤੀ ਜਾਵੇਗੀ ਜਿਨ੍ਹਾਂ ਦੇ ਮਾਂ ਪਿਓ ਨੇ ਪੰਜਾਬੀ ਸੂਬੇ ਦੇ ਮੋਰਚਿਆਂ ਵਿੱਚ ਕੈਦ ਕੱਟੀ ਹੋਵੇ ।

**Comrade Satya Pal Dang** : In the Gist of Instructions it has been written : "3% seats will be reserved for the sons and daughters of those parents who were either detained or imprisoned by the Government during the Emergency. This benefit shall also be given to the children of those persons who had suffered imprisonment in connection with the Punjabi Suba Morcha."

[ਕਾਮਰੇਡ ਸੱਤ ਪਾਲ ਡਾਂਗ]

ਕੀ ਮੰਤਰੀ ਸਾਹਿਬ ਦਸਣਗੇ ਕਿ ਇਸ ਗੱਲ ਨੂੰ ਐਨਸ਼ਿਉਰ ਕਰਨ ਲਈ ਕੀ ਸਟੈਪਸ ਲਏ ਗਏ ਹਨ ਕਿ ਇਹ ਜਿਹੜਾ ਰਿਜ਼ਰਵੇਸ਼ਨ ਦਾ ਕੋਟਾ ਐਮਰਜੰਸੀ ਵਿਚ ਜੇਲ੍ਹ ਵਿਚ ਗਏ ਲੋਕਾਂ ਲਈ ਰਿਜ਼ਰਵ ਕੀਤਾ ਗਿਆ ਹੈ ਇਸ ਦਾ ਫਾਇਦਾ ਪੁਲਿਟੀਕਲ ਲੋਕਾਂ ਲਈ ਹੀ ਹੈ ? ਇਹ ਨਾ ਹੋਵੇ ਕਿ ਜਿਹੜਾ ਐਂਟੀ-ਸੋਸ਼ਲ ਐਲੀਮੈਂਟ ਹੋਵੇ, ਸਮੱਗਲਰਜ਼ ਹੋਣ ਜਾਂ ਬਲੈਕਮਾਰਕੀਟੀਏ ਹੋਣ ਉਹ ਲਾਭ ਉਠਾਉਣ, ਇਸ ਦੇ ਲਈ ਕੀ ਹਦਾਇਤਾਂ ਜਾਰੀ ਕੀਤੀਆਂ ਹਨ ?

**ਮੰਤਰੀ** : ਡਾਂਗ ਸਾਹਿਬ ਦਾ ਬਹੁਤ ਵਧੀਆ ਕੁਐਸ਼ਚਨ ਹੈ, ਪਰ ਅਸੀਂ ਇਸ ਤੇ ਪੂਰਾ ਪੂਰਾ ਅਮਲ ਕੀਤਾ ਹੈ। ਇਹ ਸਾਰੀ ਸਟੇਟ ਵਿਚ ਕੋਈ ਐਸੀ ਮਿਸਾਲ ਨਹੀਂ ਲੱਭ ਸਕਣਗੇ ਜਿਸ ਨੂੰ ਅਸੀਂ ਇਸ ਤਰ੍ਹਾਂ ਦਾ ਕੋਈ ਗਲਤ ਫਾਇਦਾ ਉਠਾਉਣ ਦਿੱਤਾ ਹੋਵੇ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਇਹ ਪੁੱਛਦਾ ਹਾਂ ਕਿ ਜੇਕਰ ਕੋਈ ਹਦਾਇਤਾਂ ਦਿੱਤੀਆਂ ਹਨ ਤਾਂ ਤੇ ਸਾਨੂੰ ਦੱਸ ਦੇਣ, ਇਸ ਤਰ੍ਹਾਂ ਤਾਂ ਜਿਸ ਨੇ ਐਮਰਜੰਸੀ ਵਿਚ ਜੇਲ੍ਹ ਕਟੀ ਹੈ ਉਸ ਨੂੰ ਇਹ ਕੰਨਸੈਸ਼ਨ ਮਿਲ ਜਾਏਗੀ। ਨਾਲ ਹੀ ਇਸ ਵਿਚ ਲਿਖਿਆ ਹੋਇਆ ਹੈ :

> "ਇਹ ਸੁਵਿਧਾ ਉਨ੍ਹਾਂ ਦੇ ਬੱਚਿਆਂ ਨੂੰ ਵੀ ਦਿੱਤੀ ਜਾਏਗੀ ਜਿਨ੍ਹਾਂ ਦੇ ਮਾਂ ਪਿਓ ਨੇ ਪੰਜਾਬੀ ਸੂਬੇ ਦੇ ਮੋਰਚਿਆਂ ਵਿਚ ਕੈਦ ਕਟੀ ਹੋਵੇ"

ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ 3% ਉਨ੍ਹਾਂ ਲਈ ਹੈ ਜਾਂ ਦੋਹਾਂ ਲਈ ਹੈ ?

**ਮੰਤਰੀ** : ਇਹ 3% ਦੋਨਾਂ ਵਾਸਤੇ ਹੈ, ਬਲਕਿ ਇਕ ਗਲ ਕਲੈਰੀਫਾਈ ਕਰਨੀ ਰਹਿ ਗਈ ਹੈ ਅਤੇ ਉਹ ਇਹ ਹੈ ਕਿ ਜਿਹੜੇ ਐਂਟੀ ਬੈਟਰਮੈਂਟ ਲੈਵੀ ਮੂਵਮੈਂਟ ਵਿਚ ਜੇਲ੍ਹਾਂ ਵਿਚ ਗਏ ਸੀ ਉਨ੍ਹਾਂ ਨੂੰ ਵੀ ਇਹ ਕਨਸੈਸ਼ਨ ਦਿਤਾ ਜਾਏਗਾ।

**ਸਰਦਾਰ ਨੱਥਾ ਸਿੰਘ ਦਾਲਮ** : ਕੀ ਇਹ ਗੱਲ ਮੰਤਰੀ ਜੀ ਦੇ ਗਿਆਨ ਵਿਚ ਹੈ ਅਤੇ ਕੀ ਇਹ ਸੱਚ ਹੈ ਕਿ ਪਿਛਲੀ ਸਰਕਾਰ ਨੇ ਮੈਰਿਟ ਨੂੰ ਛੱਡ ਕੇ ਕੇਵਲ ਕੁਨਬਾਪਰਵਰੀ ਨੂੰ ਮੁੱਖ ਰਖ ਕੇ ਜਿਨ੍ਹਾਂ ਦੇ ਨੰਬਰ ਬਹੁਤ ਘੱਟ ਸਨ ਉਨ੍ਹਾਂ ਨੂੰ ਦਾਖਲੇ ਦਿਤੇ ਅਤੇ ਜਿਨ੍ਹਾਂ ਦੇ ਨੰਬਰ ਜ਼ਿਆਦਾ ਸਨ ਉਨ੍ਹਾਂ ਨੂੰ ਇਗਨੋਰ ਕੀਤਾ ?

**ਮੰਤਰੀ** : ਇਸ ਦਾ ਤਾਂ ਪਿਛਲੇ ਸੈਸ਼ਨ ਵਿਚ ਕਾਫੀ ਸ਼ੋਰ ਪਿਆ ਸੀ ਅਤੇ ਇਸ ਬਾਰੇ ਬਹਿਸ ਹੁੰਦੀ ਰਹੀ। ਮੇਰੇ ਗਿਆਨ ਮੁਤਾਬਿਕ ਸੈਂਕੜਿਆਂ ਦੀ ਤਾਦਾਦ ਵਿਚ ਸਰਕਾਰ ਨੇ ਗਲਤ ਨਾਮਜ਼ਦਗੀਆਂ ਕੀਤੀਆਂ ਸਨ ਜਿਸ ਦੇ ਪਿਛੇ ਰਿਸ਼ਵਤ ਦਾ ਵਾਵੇਲਾ ਸੀ। ਇਸ ਦੇ ਮੈਰਿਟ ਦਾ ਕਾਰਣ ਇਹ ਵੀ ਹੈ ਕਿ ਪਿੰਡਾਂ ਦੇ ਬੱਚਿਆਂ ਨੂੰ ਸ਼ਹਿਰਾਂ ਦੇ ਬੱਚਿਆਂ ਦੇ ਮੁਕਾਬਲੇ ਵਿਦਿਅਕ ਸਹੂਲਤਾਂ ਤਾਂ ਮਿਲਦੀਆਂ ਹੀ ਨਹੀਂ ਅਤੇ ਨਾ ਹੀ ਪਿੰਡਾਂ ਵਿਚ ਸ਼ਹਿਰਾਂ ਵਰਗਾ ਐਟਮਾਸਫੀਅਰ ਹੀ ਹੁੰਦਾ ਹੈ। ਦੂਸਰਾ ਇਹ ਹੈ ਕਿ ਜੇ. ਬੀ. ਟੀ. ਅਤੇ ਓ. ਟੀ. ਦੇ ਦਾਖਲੇ ਕੇਵਲ ਸ਼ਹਿਰਾਂ ਵਾਲਿਆਂ ਨੂੰ ਹੀ ਮਿਲਦੇ ਸਨ ਅਤੇ ਬਾਅਦ ਵਿਚ ਨੌਕਰੀਆਂ ਲਈ ਪਿੰਡਾਂ ਦੀ ਬਜਾਏ ਉਹ ਸ਼ਹਿਰਾਂ ਨੂੰ ਭੇਜਦੇ ਸਨ। ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਦੇ ਲੋਕਾਂ ਦੇ ਬਰਾਬਰ ਲਿਆਉਣ ਵਾਸਤੇ ਅਸੀਂ ਪਿੰਡਾਂ ਦੇ ਲੋਕਾਂ ਲਈ 10 ਵਾਧੂ ਨੰਬਰ ਰਖੇ ਹਨ। ਇਸ ਦੇ ਨਾਲ ਸਾਰੇ ਪੰਜਾਬ ਦੀ ਸੈਟਿਸਫੈਕਸ਼ਨ ਹੋਈ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਇਹ ਹਦਾਇਤਾਂ ਬਿਲਕੁਲ ਕਲੀਅਰ ਕਰ ਦੇਣਗੇ ਕਿ ਪੰਜਾਬੀ ਸੂਬੇ ਦੇ ਮੋਰਚੇ ਵਿਚ ਜਾਂ ਐਂਟੀ ਬੈਟਰਮੈਂਟ ਲੈਵੀ ਮੂਵਮੈਂਟ ਵਿਚ ਜਾਂ ਐਮਰਜੰਸੀ ਦੇ ਦੌਰਾਨ ਜਿਹੜੇ ਪੁਲਿਟੀਕਲ ਲੋਕ ਜੇਲ੍ਹਾਂ ਵਿਚ ਗਏ ਇਸ ਦਾ ਫਾਇਦਾ ਕੇਵਲ ਉਹੀ ਉਠਾਣਗੇ ਕਿਉਂਕਿ ਐਮਰਜੰਸੀ ਦੇ ਦੌਰਾਨ ਪੁਲੀਸ ਨੇ ਐਂਟੀਸੋਸ਼ਲ ਐਲੀਮੈਂਟ ਨੂੰ ਜੇਲ੍ਹਾਂ ਵਿਚ ਭੇਜ ਦਿੱਤਾ ਸੀ ਇਸ ਦਾ ਉਨ੍ਹਾਂ ਨੂੰ ਕੋਈ ਲਾਭ ਨਹੀਂ ਹੋਣਾ ਚਾਹੀਦਾ ?

**ਮੰਤਰੀ :** ਮੈਂ ਡਾਂਗ ਸਾਹਿਬ ਦੇ ਇਸੇ ਕੁਐਸਚਨ ਦਾ ਪਹਿਲੋਂ ਹੀ ਜਵਾਬ ਦੇ ਦਿੱਤਾ ਸੀ। ਮੈਂ ਸਾਰੇ ਹਾਊਸ ਨੂੰ ਯਕੀਨ ਦਿਲਾਉਂਦਾ ਹਾਂ ਕਿ ਕੋਈ ਐਸੀ ਗਲਤ ਗੱਲ ਨਹੀਂ ਹੋਵੇਗੀ ਔਰ ਜੇ ਕੋਈ ਐਮਬਿਗਊਟੀ ਰਹਿ ਗਈ ਹੈ ਤਾਂ ਉਹ ਕਲੀਅਰ ਕਰ ਦਿਆਂਗੇ।

---

**ਰਾਜ ਵਿਚ ਹਾਈ ਅਤੇ ਮਿਡਲ ਸਕੂਲਾਂ ਨੂੰ ਅਪ-ਗਰੇਡ ਕਰਨਾ**

*145. **ਮਾਸਟਰ ਬਾਬੂ ਸਿੰਘ :** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਰਾਜ ਵਿੱਚ, ਚੋਣ-ਹਲਕੇ ਵਾਰ, ਵਿਦਿਅਕ ਸਾਲ 1977–78 ਦੇ ਦੌਰਾਨ ਕਿੰਨੇ ਕਿੰਨੇ ਅਤੇ ਕਿਹੜੇ ਕਿਹੜੇ ਸਕੂਲ ਅਪ-ਗਰੇਡ ਕੀਤੇ ਗਏ ;

(ਅ) ਹਾਈ ਅਤੇ ਮਿਡਲ ਸਕੂਲਾਂ ਨੂੰ ਅਪਗਰੇਡ ਕਰਨ ਲਈ ਕੀ ਕਸੌਟੀ ਅਪਣਾਈ ਗਈ ਅਤੇ ਕੀ ਕੀ ਸ਼ਰਤਾਂ (ਉਦਾਹਰਣ ਵਜੋਂ ਇਮਾਰਤ ਅਤੇ ਰਿਹਾਇਸ਼ੀ ਥਾਂ ਦੀ ਲੋੜ, ਵਿਦਿਆਰਥੀਆਂ ਦੀ ਗਿਣਤੀ ਆਦਿ) ਰੱਖੀਆਂ ਗਈਆਂ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ :** (ੳ) ਸਕੂਲਾਂ ਨੂੰ ਜ਼ਿਲ੍ਹਾਵਾਰ ਅਪਗਰੇਡ ਕੀਤਾ ਜਾਂਦਾ ਹੈ ਅਤੇ ਵਿਭਾਗ ਕੋਲ ਕੋਈ ਚੋਣ ਹਲਕੇ ਸਬੰਧੀ ਸੂਚਨਾ ਨਹੀਂ ਹੁੰਦੀ।

(ਅ) ਸਕੂਲਾਂ ਦਾ ਪੱਧਰ ਉਚਾ ਕਰਨ ਸਬੰਧੀ ਕੋਈ ਵਿਸ਼ੇਸ਼ ਵਿਧੀ ਵਿਭਾਗ ਵਲੋਂ ਨਿਰਧਾਰਤ ਨਹੀਂ ਹੋਈ। ਇਸ ਮੰਤਵ ਲਈ ਇਲਾਕੇ ਦੀਆਂ ਵਿਦਿਅਕ ਲੋੜਾਂ ਮੁੱਖ ਰਖੀਆਂ ਜਾਂਦੀਆਂ ਹਨ।

**ਮਾਸਟਰ ਬਾਬੂ ਸਿੰਘ :** ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਸਕੂਲਾਂ ਨੂੰ ਅੱਪ-ਗਰੇਡ ਕਰਨ ਵਾਸਤੇ ਕੀ ਕਰਾਈਟੇਰੀਆ ਰਖਿਆ ਗਿਆ ਹੈ, ਕਿਉਂਕਿ ਕੰਸਟੀਚਿਊਐਂਸੀ ਵਾਈਜ਼ ਲਿਸਟ ਇਨ੍ਹਾਂ ਨੇ ਮੇਨਟੇਨ ਨਹੀਂ ਕੀਤੀ ਹੋਈ ਅਤੇ ਜੋ ਇਨਫਰਮੇਸ਼ਨ ਮੰਗੀ ਗਈ ਸੀ ਉਹ ਕੁਲੈਕਟ ਹੋ ਸਕਦੀ ਸੀ। ਕੀ ਪ੍ਰਾਇਮਰੀ ਤੋਂ ਡਾਇਰੈਕਟ ਹਾਈ ਸਕੂਲ ਅੱਪ-ਗਰੇਡ ਕੀਤਾ ਜਾ ਸਕਦਾ ਹੈ ਜਿਸ ਤਰ੍ਹਾਂ ਡਿਸਟ੍ਰਿਕਟ ਸੰਗਰੂਰ ਵਿਚ ਕੀਤਾ ਸੀ ?

**ਮੰਤਰੀ :** ਮੈਂ ਇਸ ਬਾਰੇ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਤੋਂ ਪਹਿਲੀ ਗੌਰਮਿੰਟ ਨੇ ਕੋਈ ਐਸੀ ਪਾਲਿਸੀ ਮੁਰੱਤਵ ਨਹੀਂ ਕੀਤੀ ਹੋਈ ਸੀ ਅਤੇ ਪਤਾ ਨਹੀਂ ਕਿਸ ਆਧਾਰ ਤੇ ਸਕੂਲ ਅੱਪ-ਗਰੇਡ ਕਰਦੇ ਸਨ। ਪਿਛੇ ਜਿਹੇ ਬਹੁਤ ਲੰਮਾ ਅਰਸਾ ਹੋਇਆ ਕਿ ਮਾਲਵਾ ਟਰੈਕਟ ਨਾਲ ਬੇਇਨਸਾਫੀ ਹੁੰਦੀ ਰਹੀ ਹੈ ਕਿਉਂਕਿ ਉਥੋਂ ਹਮੇਸ਼ਾ ਨਾਨ-ਕਾਂਗਰਸ ਵਿਧਾਇਕ ਹੀ ਰਿਟਰਨ ਹੁੰਦੇ ਰਹੇ ਹਨ। ਉਸ ਇਲਾਕੇ ਨਾਲ ਕਾਂਗਰਸ ਸਰਕਾਰ ਨੇ ਧੱਕਾ ਕੀਤਾ। ਹੁਣ ਉਸ ਇਲਾਕੇ ਦੀ ਲੋੜ ਨੂੰ ਮੁੱਖ ਰਖ ਕੇ ਉਸ ਇਲਾਕੇ ਵਿਚ ਕੁਝ ਸਕੂਲ ਜ਼ਿਆਦਾ ਅਪ-ਗਰੇਡ ਕੀਤੇ ਹਨ (ਥੰਪਿੰਗ) ਔਰ ਇਨ੍ਹਾਂ ਗਲਾਂ ਵਾਸਤੇ ਕੋਈ ਬਹੁਤ ਵੱਡੀ ਸਕੀਮ ਨਹੀਂ ਬਣਾਈ ਜਾ ਸਕਦੀ। ਇਲਾਕੇ ਦੀ ਲੋੜ ਨੂੰ ਮੁੱਖ ਰਖ ਕੇ ਸਕੂਲ ਅਪ-ਗਰੇਡ ਕੀਤੇ ਜਾਂਦੇ ਹਨ। ਅਸੀਂ ਸਕੂਲਾਂ ਦੀ ਡਿਸਪਰਸਲ ਵੇਖ ਰਹੇ ਹਾਂ ਅਤੇ ਅਗੇ ਜਿਹੜੀਆਂ ਪਾਕਿਟਸ ਨੈਗਲੈਕਟਿਡ ਰਹੀਆਂ ਹਨ ਉਨ੍ਹਾਂ ਵਲ ਵਿਸ਼ੇਸ਼ ਧਿਆਨ ਦਿਤਾ ਜਾਏਗਾ ਕਿਉਂਕਿ ਅਸੀਂ ਸਮੁੱਚੇ ਪੰਜਾਬ ਦੀ ਡਿਵੇਲਪਮੈਂਟ ਚਾਹੁੰਦੇ ਹਾਂ। ਜਿਹੜੀ ਸੰਗਰੂਰ ਦੀ ਗਲ ਕਹੀ ਹੈ ਇਹ ਕੋਈ ਖਾਸ ਸੁਆਲ ਪੇਸ਼ ਕਰ ਦੇਣ ਮੈਂ ਜਵਾਬ ਦੇ ਦਿਆਂਗਾ। ਬਾਕੀ ਪ੍ਰਾਇਮਰੀ ਤੋਂ ਹਾਈ ਸਕੂਲ ਅਪ-ਗਰੇਡ ਕਰਨ ਵਾਸਤੇ ਕੋਈ ਰੁਕਾਵਟ ਨਹੀਂ ਅਗਰ ਲੋੜ ਹੋਵੇ ਤਾਂ ਸਾਡੇ ਕੋਈ ਰੈਸਟ੍ਰਿਕਸ਼ਨ ਨਹੀਂ। ਜੇ ਕੋਈ ਹੋਰ ਖਾਸ ਗੱਲ ਹੋਵੇ ਤਾਂ ਪੁਛ ਲੈਣ, ਮੈਂ ਜਵਾਬ ਦੇ ਸਕਦਾ ਹਾਂ।

**ਮਾਸਟਰ ਬਾਬੂ ਸਿੰਘ :** ਕੀ ਮੰਤਰੀ ਸਾਹਿਬ ਦੱਸਣਗੇ ਕਿ ਰਾਇਆ ਪਿੰਡ ਵਿਚ 25 ਸਾਲਾਂ ਤੋਂ ਪ੍ਰਾਇਮਰੀ ਸਕੂਲ ਚਲਿਆ ਆ ਰਿਹਾ ਹੈ ਉਸ ਵਿਚ ਕਮਰੇ ਅਤੇ ਬੱਚਿਆਂ ਦੀ ਗਿਣਤੀ ਵੀ ਬਹੁਤ ਜ਼ਿਆਦਾ ਹੈ ਅਤੇ ਕੇਂਦਰ

[ਮਾਸਟਰ ਬਾਬੂ ਸਿੰਘ]

ਦੇ ਮੰਤਰੀ ਸ਼ਰਦਾਰ ਸੁਰਜੀਤ ਸਿੰਘ ਜੀ ਵੀ ਅਪਗਰੇਡੇਸ਼ਨ ਵਾਸਤੇ ਅਸ਼ਿਊਰੈਂਸ ਦੇ ਆਏ ਸਨ ਅਤੇ ਕਾਂਗਰਸ ਸਰਕਾਰ ਵੀ ਜਾਂਦੇ ਜਾਂਦੇ ਆਰਡਰ ਕਰ ਗਈ ਸੀ, ਕੀ ਉਸ ਤੇ ਅਮਲ ਕੀਤਾ ਜਾਏਗਾ ?

**ਮੰਤਰੀ** : ਮੈਂ ਤਾਂ ਪਹਿਲੋਂ ਵੀ ਦੱਸਿਆ ਹੈ ਕਿ ਕਾਂਗਰਸ ਵਾਲੇ ਜਾਂਦੇ ਜਾਂਦੇ ਕਈ ਗਲਤ ਗੱਲਾਂ ਕਰ ਗਏ ਸਨ ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਕਾਂਗਰਸ ਸ਼ਰਕਾਰ ਨੇ ਜਿਹੜੇ ਸਕੂਲ ਬਗੈਰ ਬਿਲਡਿੰਗਾਂ ਦੇ ਮਨਜ਼ੂਰ ਕੀਤੇ ਸਨ, ਮਿਡਲ ਜਾਂ ਹਾਈ ਸਕੂਲ ਤਕ ਅਪਗਰੇਡ ਕੀਤੇ ਸਨ, ਉਨ੍ਹਾਂ ਦੀ ਗਿਣਤੀ ਕਿਤਨੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਬਹੁਤ ਲੰਬਾ ਚੌੜਾ ਸਵਾਲ ਹੈ । ਮੇਰਾ ਖਿਆਲ ਹੈ ਕਿ ਇਹ ਹਜ਼ਾਰਾਂ ਦੀ ਗਿਣਤੀ ਵਿੱਚ ਹੋਣਗੇ ਜਿੱਥੇ ਕਿ ਐਡੀਕੁਏਟ ਬਿਲਡਿੰਗਾਂ ਬਿਲਕੁਲ ਨਹੀਂ ਹਨ ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਸੰਗਰੂਰ ਜਿਹੜਾ ਸਾਰਿਆਂ ਜ਼ਿਲ੍ਹਿਆਂ ਨਾਲੋਂ ਪਿੱਛੇ ਹੈ, ਜਿਸਦੇ ਨਾਲ ਹਰ ਕੰਮ ਵਿੱਚ ਵਿਤਕਰਾ ਕੀਤਾ ਜਾਂਦਾ ਹੈ, ਕੀ ਉਥੇ ਜਿਹੜੀ ਅੱਗੇ ਨੂੰ ਸਰਕਾਰ ਸਕੀਮ ਬਣਾਏਗੀ, ਉਸਦੇ ਵਿੱਚ ਪੂਰਾ ਧਿਆਨ ਦਿੱਤਾ ਜਾਵੇਗਾ ? ਪਰਸੋਂ ਕਾਲਜਾਂ ਦੇ ਬਾਰੇ ਵਿੱਚ ਡਿਬੇਟ ਹੋ ਰਹੀ ਸੀ ਅਤੇ ਮੈਨੂੰ ਸ਼ਰਮ ਆ ਰਹੀ ਸੀ ਕਿ ਮੈਂ ਕੀ ਬੋਲਾਂ । ਨਾ ਸਾਡੇ ਕੋਈ ਸਿੱਕ ਕਾਲਜ ਹੈ ਨਾ ਕੋਈ ਰਾਜ਼ੀ ਕਾਲਜ ਹੈ । ਹਰ ਗੱਲ ਵਿੱਚ ਜ਼ੁਲਮ ਕੀਤਾ ਗਿਆ ਹੈ ।

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਬੋਲਣਾ ਚਾਹੁੰਦੇ ਸਨ, ਸਵਾਲ ਉਨ੍ਹਾਂ ਨੇ ਕੋਈ ਨਹੀਂ ਪੁੱਛਿਆ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਸਪੀਕਰ ਸਾਹਿਬ, ਮੈਂ ਇਹ ਸਵਾਲ ਪੁੱਛਿਆ ਸੀ ਕਿ ਕੀ ਅਗਲੀ ਸਕੀਮ ਵਿੱਚ ਸਾਨੂੰ ਵੀ ਕਤਾਰ ਵਿੱਚ ਅੱਗੇ ਲਿਆਉਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਸੀ ਕਿ ਅਗਲੇ ਸਾਲ ਵਾਸਤੇ ਅਸੀਂ ਬਹੁਤ ਹੀ ਕੰਸਿਡਰਡ ਸਕੀਮ ਬਣਾ ਰਹੇ ਹਾਂ । ਜਿਥੇ ਕੋਈ ਪਾਕਟ ਰਹਿ ਗਈ ਹੈ, ਉਹ ਅਸੀਂ ਨਹੀਂ ਛੱਡਾਂਗੇ ਤਾਂ ਕਿ ਸਾਰੇ ਪੰਜਾਬ ਵਿੱਚ ਵਿਦਿਆ ਦਾ ਸਹੀ ਵਿਕਾਸ ਹੋ ਸਕੇ । ਸੰਗਰੂਰ ਜ਼ਿਲ੍ਹੇ ਦਾ ਖਾਸ ਤੌਰ ਤੇ ਖਿਆਲ ਰਖਾਂਗੇ ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਜਿਹੜੇ ਇਸ ਸਾਲ ਵਿੱਚ ਸਕੂਲ ਅਪਗਰੇਡ ਕੀਤੇ ਹਨ ਉਨ੍ਹਾਂ ਵਿਚੋਂ ਜਿਨ੍ਹਾਂ ਦੀਆਂ ਬਿਲਡਿੰਗਾਂ ਇਨਸਫੀਸ਼ੈਂਟ ਹਨ, ਕੀ ਉਨ੍ਹਾਂ ਦੀਆਂ ਬਿਲਡਿੰਗਾਂ ਅਗਲੇ ਸਾਲ ਵਿੱਚ ਬਣਾ ਦਿੱਤੀਆਂ ਜਾਣਗੀਆਂ, ਜੇ ਨਹੀਂ ਤਾਂ ਕਦੋਂ ਤਕ ਬਣਾ ਦਿੱਤੀਆਂ ਜਾਣਗੀਆਂ ?

**ਮੰਤਰੀ** : ਸਪੀਕਰ ਸਾਹਿਬ, ਸਕੂਲਾਂ ਦੀਆਂ ਬਿਲਡਿੰਗਾਂ ਦਾ ਬਹੁਤ ਵੱਡਾ ਮਸਲਾ ਹੈ । ਸ਼ਾਇਦ ਪਰਸੋਂ ਕਿਸੇ ਸਵਾਲ ਦੇ ਉਤਰ ਵਿੱਚ ਮੈਂ ਅਰਜ਼ ਕੀਤੀ ਸੀ ਕਿ ਤਕਰੀਬਨ 16,000 ਸਕੂਲ ਹਨ ਪੰਜਾਬ ਵਿੱਚ ਜਿਨ੍ਹਾਂ ਵਿਚੋਂ ਓਵਰ-ਵੈਲਮਿੰਗ ਨੰਬਰ ਵਿੱਚ ਜਾਂ ਤਾਂ ਬਿਲਡਿੰਗਾਂ ਹੀ ਨਹੀਂ ਹਨ ਜਾਂ ਫਿਰ ਇਨਐਡੀਕੁਏਟ ਜਾਂ ਇਨਸਫੀਸ਼ੈਂਟ ਹਨ । ਇਸ ਬਾਰੇ ਅਸੀਂ ਉੱਚ ਪੱਧਰ ਤੇ ਵਿਚਾਰ ਕਰ ਰਹੇ ਹਾਂ ਅਤੇ ਸਾਡੀ ਕੈਬਨਿਟ

ਕਿਸੇ ਨਾ ਕਿਸੇ ਢੰਗ ਨਾਲ ਲੋਕਾਂ ਦੇ ਸਹਿਯੋਗ ਨਾਲ ਇਹ ਜਿਹੜੀ ਪੰਜਾਬ ਦੀ ਬਹੁੱਤ ਵੱਡੀ ਸਮਸਿਆ ਹੈ, ਇਸ ਦਾ ਜਲਦੀ ਹੱਲ ਕਰ ਦੇਵੇਗੀ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਸਵਾਲ ਦੇ ਜਵਾਬ ਵਿਚ ਕਿਹਾ ਹੈ ਕਿ ਕਈ ਜਗ੍ਹਾ ਐਵੇਂ ਹੀ ਸਕੂਲ ਅਪਗਰੇਡ ਕਰ ਦਿੱਤੇ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਤੇ ਸਰਕਾਰ ਦੀ ਇਹ ਤਾਂ ਪਾਲਿਸੀ ਨਹੀਂ ਕਿ ਜਿਥੇ ਸਕੂਲ ਅਪਗਰੇਡ ਹੋਏ ਹੋਏ ਹਨ ਉਨ੍ਹਾਂ ਨੂੰ ਡੀਗਰੇਡ ਕੀਤਾ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਚੌਧਰੀ ਬਲਰਾਮ ਜੀ ਬਹੁਤ ਹੀ ਸਟਰੈਚ ਕਰ ਗਏ ਹਨ। ਐਸੀ ਕੋਈ ਗਲ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਬਾਰਡਰ ਦੇ ਲੋਕ ਜਿਹੜੇ ਹਰ ਜੰਗ ਵਿੱਚ ਹਰ ਆਫਤ ਦਾ, ਨੁਕਸਾਨ ਦਾ ਸ਼ਾਹਮਣਾ ਕਰਦੇ ਹਨ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਸ ਗੱਲ ਨੂੰ ਮੁੱਖ ਰੱਖ ਕੇ ਕਿ ਉਨ੍ਹਾਂ ਨੂੰ ਹੋਰ ਜ਼ਿਆਦਾ ਸਹੂਲਤਾਂ ਦੇਣੀਆਂ ਹਨ, ਉਥੇ ਸਕੂਲ ਅਪਗਰੇਡ ਕੀਤੇ ਜਾਣਗੇ ?

**ਮੰਤਰੀ**: ਹਾਂ ਜੀ, ਜ਼ਰੂਰ ਕੀਤੇ ਜਾਣਗੇ।

---

ਰਾਜ ਵਿਚ ਗੌਰਮਿੰਟ ਮੈਡੀਕਲ ਕਾਲਜਾਂ ਦੇ ਵੱਖ ਵੱਖ ਵਿਭਾਗਾਂ ਵਿਚ ਪ੍ਰੋਫੈਸਰਾਂ ਦੀ ਗਿਣਤੀ

*17. (1) **ਕਾਮਰੇਡ ਸੱਤਪਾਲ ਡਾਂਗ**
(2) **ਕਾਮਰੇਡ ਦਾਨਾ ਰਾਮ** } : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) 1 ਅਗਸਤ, 1977 ਨੂੰ ਗੌਰਮਿੰਟ ਮੈਡੀਕਲ ਕਾਲਜ, ਅੰਮ੍ਰਿਤਸਰ ਅਤੇ ਪਟਿਆਲਾ ਦੇ ਵੱਖ ਵੱਖ ਵਿਭਾਗਾਂ/ਫੈਕਲਟੀਜ਼/ਸਪੈਸ਼ਿਲਟੀਜ਼ ਵਿਚ ਕਿੰਨੇ ਕਿੰਨੇ ਪ੍ਰੋਫੈਸਰ ਸਨ ;

(ਅ) 1 ਅਗਸਤ, 1977 ਨੂੰ ਉਕਤ ਹਰ ਇਕ ਕਾਲਜ ਵਿਚ ਕੁੱਲ ਕਿੰਨੇ ਕਿੰਨੇ ਵਿਦਿਆਰਥੀ ਸਨ ;

(ੲ) ਇੰਡੀਅਨ ਮੈਡੀਕਲ ਕੌਂਸਲ ਦੁਆਰਾ ਪ੍ਰੋਫੈਸਰਾਂ ਦੀ ਗਿਣਤੀ ਅਤੇ ਵਿਦਿਆਰਥੀਆਂ ਦੀ ਗਿਣਤੀ ਵਿਚਕਾਰ ਨਿਸ਼ਚਿਤ ਕੀਤਾ ਗਿਆ ਅਨੁਪਾਤ ਕੀ ਹੈ।

(ਸ) 1 ਅਗਸਤ, 1977 ਤੋਂ ਬਾਅਦ ਪ੍ਰੋਫੈਸਰਾਂ ਦੀਆਂ ਕੋਈ ਨਵੀਆਂ ਆਸਾਮੀਆਂ ਸਿਰਜੀਆਂ ਗਈਆਂ ਜਾਂ ਸਿਰਜੇ ਜਾਣ ਦਾ ਵਿਚਾਰ ਹੈ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਜਿਵੇਂ ਅਨੁਲੱਗ ਵਿਚ ਦੱਸਿਆ ਗਿਆ ਹੈ।

(ਅ) ਮੈਡੀਕਲ ਕਾਲਜ ਅੰਮ੍ਰਿਤਸਰ 770 (ਐਮ. ਬੀ.ਬੀ.ਐਸ.)
ਮੈਡੀਕਲ ਕਾਲਜ, ਪਟਿਆਲਾ 786 (ਐਮ.ਬੀ.ਬੀ.ਐਸ.)

[ਵਿਕਾਸ ਅਤੇ ਪੰਚਾਇਤ ਮੰਤਰੀ]

(ੲ) ਮੈਡੀਕਲ ਕੌਂਸਲ ਆਫ ਇੰਡੀਆ ਵਲੋਂ ਕੋਈ ਅਨੁਪਾਤ ਨਿਸਚਿਤ ਨਹੀਂ ਕੀਤਾ ਗਿਆ ।

(ਸ) ਅਜੇ ਨਹੀਂ । ਇਕ ਤਜਵੀਜ਼ ਵਿਚਾਰ ਅਧੀਨ ਹੈ ।

ਅਨੁਲੱਗ

| ਲੜੀ ਨੰ: | ਸਪੈਸ਼ਲਟੀ ਦਾ ਨਾਮ | ਪ੍ਰੋਫੈਸਰਾਂ ਦੀ ਗਿਣਤੀ | |
|---|---|---|---|
| | | ਮੈਡੀਕਲ ਕਾਲਜ, ਪਟਿਆਲਾ | ਮੈਡੀਕਲ ਕਾਲਜ, ਅੰਮ੍ਰਿਤਸਰ |
| 1. | ਅਨਾਟਮੀ | 2 | 2 |
| 2. | ਫਿਜ਼ੀਆਲੋਜੀ | 2 | 2 |
| 3. | ਬਾਇਓਕੈਮਿਸਟਰੀ | — | 1 |
| 4. | ਫਾਰਮਾਕਾਲੋਜੀ | 2 | 2 |
| 5. | ਪਥਾਲੋਜੀ | 1 | 1 |
| 6. | ਮਾਈਕਰੋਬਾਇਓਲੋਜੀ | 1 | 1 |
| 7. | ਸੋਸ਼ਲ ਐਂਡ ਪ੍ਰੀਵੈਂਟਿਵ ਮੈਡੀਸਨ | 2 | 1 |
| 8. | ਸਰਜਰੀ | 6 | 6 (ਇਕ ਐਡੀਸ਼ਨਲ ਪ੍ਰੋਫੈਸਰ ਹੈ। ਇਸ ਤੋਂ ਇਲਾਵਾ ਇਕ ਨੂੰ ਪ੍ਰੋਫੈਸਰ ਰੇਡੀਆਲੋਜੀ ਦੀ ਆਸਾਮੀ ਵਿਰੁੱਧ ਐਡੀਸ਼ਨਲ ਪ੍ਰੋਫੈਸਰ ਲਗਾਇਆ ਹੋਇਆ ਹੈ ) |
| 9. | ਮੈਡੀਸਨ | 4 | 4 |
| 10. | ਆਰਥੋਪੈਡਿਕਸ | 2 (ਇਸ ਵਿਚੋਂ ਇਕ ਐਡੀਸ਼ਨਲ ਪ੍ਰੋਫੈਸਰ ਹੈ) | 2 (ਇਸ ਵਿਚੋਂ ਇਕ ਐਡੀਸ਼ਨਲ ਪ੍ਰੋਫੈਸਰ ਹੈ) |

| ਲੜੀ ਨੰ: | ਸਪੈਸ਼ਲਟੀ ਦਾ ਨਾਮ | ਪ੍ਰੋਫੈਸਰਾਂ ਦੀ ਗਿਣਤੀ | |
|---|---|---|---|
| | | ਮੈਡੀਕਲ ਕਾਲਜ, ਪਟਿਆਲਾ | ਮੈਡੀਕਲ ਕਾਲਜ, ਅੰਮ੍ਰਿਤਸਰ |
| 11. | ਅਫਥਲਮਾਲੋਜੀ | 2 | 2 |
| 12. | ਈ. ਐਨ. ਟੀ. | 1 | 1 |
| 13. | ਸਕਿਨ ਅਤੇ ਵੀ. ਡੀ. | 1 | 1 |
| 14. | ਪੈਡਆਟਰਿਕਸ | 1 | 2 (ਇਕ ਐਡੀਸ਼ਨਲ ਪ੍ਰੋਫੈਸਰ ਹੈ) |
| 15. | ਟੀ. ਬੀ. ਚੈਸਟ ਡੀਜ਼ੀਜ਼ਜ਼ | 1 | 1 |
| 16. | ਰੇਡੀਆਲੋਜੀ | — | 1 |
| 17. | ਐਨਸਥੀਸਿਆ | 2 | 1 |
| 18. | ਅਬਸਟੈਟਰਿਕਸ ਅਤੇ ਗਾਇਨੀਕਾਲੋਜੀ | 1 | 3 |
| 19. | ਪਲਾਸਟਿਕ ਸ਼ਰਜਰੀ | 1 | — |
| 20. | ਸਾਈਕੈਟਰੀ | 1 | — |
| 21. | ਫੋਰੈਂਸਿਕ ਮੈਡੀਸਨ | 1 | — |

**ਕਾਮਰੇਡ ਸੱਤ ਪ੍ਰਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਤਜਵੀਜ਼ ਇਨ੍ਹਾਂ ਦੇ ਵਿਚਾਰ ਅਧੀਨ ਹੈ। ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਰੋਸ਼ਨੀ ਵਿੱਚ ਕਿ ਕੁਝ ਮਹੀਨੇ ਪਹਿਲਾਂ, ਇਸ ਸਰਕਾਰ ਦੇ ਬਣਨ ਤੋਂ ਪਹਿਲਾਂ, ਸਰਜਰੀ ਡਿਪਾਰਟਮੈਂਟ ਵਿੱਚ ਪ੍ਰੋਫੈਸਰਾਂ ਦੀਆਂ ਹੋਰ ਪੋਸਟਾਂ ਕਰੀਏਟ ਕਰਕੇ, ਹਾਸਪੀਟਲ ਦੇ ਬੈਡਜ਼ ਨੂੰ ਸਾਹਮਣੇ ਰੱਖ ਕੇ ਪ੍ਰਮੋਟ ਕੀਤਾ ਗਿਆ। ਉਸ ਹਿਸਾਬ ਨਾਲ ਮਾਈਕਰੋਬਾਲੋਜੀ ਅਤੇ ਪੈਥਾਲੋਜੀ ਡਿਪਾਰਟਮੈਂਟ ਵਿੱਚ ਇਹ ਪੋਸਟਾਂ ਕਰੀਏਟ ਨਹੀਂ ਕੀਤੀਆਂ ਗਈਆਂ। ਇਸ ਨਾਲ ਕਾਫੀ ਹਰਟ-ਬਰਨਿੰਗ ਹੈ ਅਤੇ ਕਈਆਂ ਦੀ ਸੀਨੀਆਰਤਾ ਅਫੈਕਟ ਹੁੰਦੀ ਹੈ। ਇਹ ਤਜਵੀਜ਼ ਜਿਹੜੀ ਕੀ ਇਨ੍ਹਾਂ ਦੇ ਜ਼ੇਰੇ-ਗੌਰ ਹੈ, ਕੀ ਇਸ ਦਾ ਛੇਤੀ ਫੈਸਲਾ ਕਰ ਦੇਣਗੇ ਤਾਂ ਕਿ ਸਾਰੇ ਮਹਿਕਮਿਆਂ ਵਿੱਚ ਇਨਸਾਫ ਮਿਲ ਜਾਵੇ ?

**ਵਿਕਾਸ ਅਤੇ ਪੰਚਾਇਤ ਮੰਤਰੀ** : 1 ਜੁਲਾਈ, 1977 ਤੋਂ ਬਾਅਦ ਕੋਈ ਪੋਸਟ ਕਰੀਏਟ ਨਹੀਂ ਕੀਤੀ ਗਈ। ਜਿਹੜੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਇਸ ਦਾ ਛੇਤੀ ਹੀ ਫੈਸਲਾ ਕਰ ਦਿਆਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ ਕਿ ਇੰਡੀਅਨ ਮੈਡੀਕਲ ਕੌਂਸਲ ਨੇ ਕੋਈ ਤਨਾਸਬ ਮੁਕੱਰਰ ਨਹੀਂ ਕੀਤਾ ਕਿ ਕਿਤਨੇ ਵਿਦਿਆਰਥੀਆਂ ਪਿਛੇ ਡਾਕਟਰ ਜਾਂ ਪ੍ਰੋਫੈਸਰ ਹੋਣਗੇ। ਕੀ ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛ ਸਕਦਾ ਹਾਂ ਕਿ ਸਾਫ ਤੌਰ ਤੇ ਭਾਵੇਂ ਤਨਾਸਬ ਨਾ ਹੋਵੇ ਮੈਡੀਕਲ ਕੌਂਸਲ ਵਲੋਂ ਕਿ ਇਤਨੇ ਵਿਦਿਆਰਥੀਆਂ ਜਾਂ ਬੈਡਜ਼ ਦੇ ਪਿੱਛੇ ਪ੍ਰੋਫੈਸਰ ਹੋਵੇਗਾ, ਪਰ ਇਹੋ ਜਿਹਾ ਤਨਾਸਬ ਜ਼ਰੂਰ ਹੈ ਕਿ ਕਿਤਨੇ ਬੈਡਜ਼ ਹੋਣਗੇ ਅਤੇ ਉਨ੍ਹਾਂ ਪਿਛੇ ਕਿਤਨੇ ਡਾਕਟਰ ਜਾਂ ਪ੍ਰੋਫੈਸਰ ਹੋਣਗੇ। ਇਸ ਹਿਸਾਬ ਨਾਲ ਅੰਮ੍ਰਿਤਸਰ ਅਤੇ ਪਟਿਆਲੇ ਦੇ ਮੈਡੀਕਲ ਕਾਲਜਾਂ ਵਿੱਚ ਕੀ ਸਟਾਫ ਘੱਟ ਹੈ ਜਾਂ ਨਹੀਂ ?

**ਮੰਤਰੀ** : ਆਮ ਤੌਰ ਤੇ 10 ਬੈਡਜ਼ ਪਿੱਛੇ ਇੱਕ ਡਾਕਟਰ ਹੁੰਦਾ ਹੈ। ਕਈ ਹਾਲਤਾਂ ਵਿੱਚ ਜ਼ਿਆਦਾ ਬਿਮਾਰਾਂ ਦੇ ਹੋਣ ਕਰਕੇ ਜ਼ਿਆਦਾ ਪ੍ਰਬੰਧ ਵੀ ਕਰਨਾ ਪੈਂਦਾ ਹੈ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪ ਦੇ ਮਾਰਫਤ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਦੇ ਮੈਡੀਕਲ ਕਾਲਜ ਦੇ ਹਸਪਤਾਲ ਵਿੱਚ ਚਿਲਡਰਨ ਡਿਪਾਰਟਮੈਂਟ ਵਿੱਚ ਖਾਸ ਤੌਰ ਤੇ ਜਿਹੜਾ ਸਟਾਫ ਹੈ ਉਹ ਨਾਰਮ ਦੇ ਮੁਤਾਬਿਕ ਹੈ, ਜੇ ਨਹੀਂ ਹੈ ਤਾਂ ਕਦੋਂ ਤੱਕ ਪੂਰਾ ਕਰ ਦੇਣਗੇ ?

**ਮੰਤਰੀ** : ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਕਿਰਪਾ ਕਰਕੇ ਇਹ ਦਸਣਗੇ ਕਿ ਜਿਹੜੇ ਡਾਕਟਰ ਜਾਂ ਪ੍ਰੋਫੈਸਰ ਨਵੇਂ ਰਖੇ ਜਾਂਦੇ ਹਨ ਜਾਂ ਪ੍ਰਮੋਟ ਕੀਤੇ ਜਾਂਦੇ ਹਨ, ਕੀ ਸਰਕਾਰ ਦੀ ਰਿਜ਼ਰਵੇਸ਼ਨ ਪਾਲਿਸੀ ਦੇ ਮੁਤਾਬਿਕ ਸ਼ਡਿਊਲਡ ਕਾਸਟਸ ਵੀ ਰੱਖੇ ਜਾਂਦੇ ਹਨ ਜਾਂ ਨਹੀਂ ?

**ਮੰਤਰੀ** : ਇਹ ਨੋਟਿਸ ਦੇ ਦੇਣ, ਮੈਂ ਦੱਸ ਦੇਵਾਂਗਾ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਇਕ ਬੜੀ ਤਕੜੀ ਸਮਸਿਆ ਹੈ ਡੈਂਟਲ ਕਾਲਜ ਵਿੱਚ ਕਿ ਇਸ ਨੂੰ ਵੱਖਰਾ ਕਰ ਦਿੱਤਾ ਜਾਵੇ, ਇਸ ਦੇ ਬਾਰੇ ਇਨ੍ਹਾਂ ਨੇ ਕੀ ਵਿਚਾਰ ਕੀਤਾ ਹੈ ?

**ਮੰਤਰੀ** : ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦੇਵਾਂਗਾ।

---

## Members of the Punjab Nurses Registeration Council

***23. 1. Comrade Dana Ram**
**2. Comrade Satya Pal Dang** } : Will the Minister for Health be pleased to state :—

(a) the names , designations and addresses of the members of the Punjab Nurses Registration Council alongwith its head office ;

(b) whether it is a fact that two parallel bodies in the same name are functioning i.e. one at Ludhiana and the other at Mohali; if so, the reasons therefor and the steps taken or proposed to be taken to rectify the situation ?

**Shri Des Raj :** (a) The requisite information is annexed. The Head Office of the said council is at Mohali (Rupar).

(b) No, Sir.

ANNEXURE

**List showing the names, designations and addresses of the members of the Punjab Nurses Registration Council, constituted with effect from 1st May, 1971.**

1. Dr. Asa Singh, Director, Health and Family Welfare, Punjab, Chandigarh.

2. Smt. Manjit Kaur, Nursing Superintendent, Siri Guru Tegh Bahadur Hospital, Amritsar.

3. Smt. Pritam Bajwa, Nursing Superintendent, Civil Hospital, Jullundur.

4. Miss. Sigamony, Nursing Superintendent, Christian Medical College and Hospital, Ludhiana.

5. Mrs. B.A. Samuel, Nursing Superintendent, Francis Newton Hospital, Ferozepore.

6 Miss. K. John , Principal, Punjab Health School, Amritsar (Retd.).

7. Col. D.N. Raheja Medical Superintendent, Dayanand Medical College and Hospital, Ludhiana.

8. Mr M. L. Soni, Honorary Secretary, Trained Nurses Association, Punjab.

9. Miss M. Dass, Assistant Director, Health Services (Nursing) Punjab.

10. Miss. Hardip Kaur, Principal Tutor, Siri Guru Tegh Bahadur Hospital, Amritsar.

11. Miss. Usha Sapra, Matron, Civil Hospital Nabha (Patiala).

12 Miss. Lajwinder Sandhu, Primary Health Unit, Sidhwanbet.

13. Miss. Satinder Kaur, Matron, Civil Hospital, Sector 16, Chandigarh.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸ਼ਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦਿੱਤਾ ਹੈ 'ਨੋ ਸਰ'। ਮੈਂ ਇਨ੍ਹਾਂ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਇਸ ਗਲ ਦੀ ਵਾਕਫੀਅਤ ਹੈ ਕਿ ਪੰਜਾਬ ਨਰਸਿਜ਼ ਰਜਿਸਟਰੇਸ਼ਨ ਕੌਂਸਲ ਦਾ ਦਫ਼ਤਰ ਬਹੁਤ ਸਾਲਾਂ ਤੋਂ ਲੁਧਿਆਣੇ ਹੁੰਦਾ ਸੀ ? ਉਸਦਾ ਇੱਕ ਰਜਿਸਟਰਾਰ ਮੁਕੱਰਰ ਸੀ। ਉਹ ਉਥੇ ਫੰਕਸ਼ਨ ਕਰਦਾ ਸੀ। ਉਹ ਕਿਰਾਏ ਤੇ ਦਫ਼ਤਰ ਸੀ। ਲੈਂਡਲਾਰਡ ਉਸਨੂੰ ਖਾਲੀ ਕਰਾਉਣਾ ਚਾਹੁੰਦਾ ਸੀ। ਉਸ ਵੇਲੇ ਦੇ ਮਨਿਸਟਰ ਨੇ ਪੁਲਿਸ ਨੂੰ ਕਹਿ ਕੇ ਜ਼ਬਰਦਸਤੀ ਖਾਲੀ ਕਰਵਾ ਦਿੱਤਾ ਅਤੇ ਉਨ੍ਹਾਂ ਦਾ ਰਿਕਾਰਡ ਬਾਹਰ ਸੁੱਟ ਦਿੱਤਾ ਇਹ ਕਹਿ ਦਿੱਤਾ ਕਿ ਇਹ ਦਫਤਰ ਹੁਣ ਮੁਹਾਲੀ ਫੰਕਸ਼ਨ ਕਰੇਗਾ। ਕੀ ਮਨਿਸਟਰ ਸਾਹਿਬ ਨੂੰ ਇਸ ਗੱਲ ਦਾ ਵੀ ਇਲਮ ਹੈ ਕਿ ਹੁਣ ਮੁਹਾਲੀ ਤੋਂ ਵੀ ਦਫਤਰ ਫੰਕਸ਼ਨ ਕਰ ਰਿਹਾ ਹੈ ਅਤੇ ਲੁਧਿਆਣੇ ਤੋਂ ਰਜਿਸਟਰਾਰ ਫੰਕਸ਼ਨ ਕਰ ਰਿਹਾ ਹੈ। ਕੋਰਟ ਵਿਚ ਵੀ ਕੇਸ ਚਲ ਰਿਹਾ ਹੈ। ਕੀ ਮੁਤੱਲਕਾ ਬੰਦਿਆਂ ਨੂੰ ਸਦਕੇ ਇਸ ਡਿਸਪਿਊਟ ਦਾ ਹੱਲ ਕਰਾਉਣਗੇ ਤਾਂ ਕਿ ਬੇਇਨਸਾਫੀ ਨਾ ਹੋਵੇ ?

**ਮੰਤਰੀ :** ਸਪੀਕਰ ਸਾਹਿਬ, ਹਰ ਬੇਇਨਸਾਫੀ ਨੂੰ ਦੂਰ ਕਰਨ ਲਈ ਹਰ ਵਕਤ ਅਸੀਂ ਤਿਆਰ ਹਾਂ। ਇਸਦੀ ਫੈਕਚੂਅਲ ਪੁਜ਼ੀਸ਼ਨ ਮੈਂ ਡਾਂਗ ਸਾਹਿਬ ਨੂੰ ਤੁਹਾਡੀ ਮਾਰਫਤ ਦੱਸਣਾ ਚਾਹੁੰਦਾ ਹਾਂ। ਜਿਸ ਵਕਤ ਰਿਆਰਗੇਨਾਈਜ਼ੇਸ਼ਨ ਹੋਈ ਸੀ ਉਸ ਵਕਤ ਨਰਸਿਜ਼ ਰਜਿਸਟਰੇਸ਼ਨ ਕੌਂਸਲ ਮੌਜੂਦ ਸੀ। ਰੀਆਰਗੇ-ਨਾਈਜ਼ੇਸ਼ਨ ਤੋਂ ਬਾਅਦ ਇਹ ਪ੍ਰੋਵਾਈਡ ਕੀਤਾ ਕਿ ਇਹ ਕੌਂਸਲ ਨਵੀਆਂ ਬਣੀਆਂ ਹੋਈਆਂ ਸਟੇਟਾਂ ਹਰਿਆਣਾ

[ਸਿਹਤ ਮੰਤਰੀ]

ਅਤੇ ਹਿਮਾਚਲ ਲਈ ਵੀ ਕੰਮ ਕਰੇਗੀ। 1966 ਤੋਂ 1971 ਤਕ ਪੰਜ ਸਾਲ ਇਹ ਕੌਂਸਲ ਕੰਮ ਕਰਦੀ ਰਹੀ। ਫਿਰ ਸੈਂਟਰ ਨੇ ਇੱਕ ਆਰਡਰ ਕੀਤਾ ਪੰਜਾਬ ਦੇ ਵਿੱਚ ਨਵੀਂ ਰਜਿਸਟਰੇਸ਼ਨ ਦੀ ਰੀਕੰਸਟੀਚਿਊਸ਼ਨ ਲਈ ਅਤੇ 1 ਮਈ, 1971 ਨੂੰ ਨਵੀਂ ਕੌਂਸਲ ਵਜੂਦ ਵਿੱਚ ਆ ਗਈ। ਜਿਹੜੀ ਕੌਂਸਲ 1971 ਵਿੱਚ ਵਜੂਦ ਵਿੱਚ ਆਈ, ਸਤੰਬਰ ਵਿੱਚ ਸ੍ਰੀ ਹੰਸ ਰਾਜ ਸ਼ਰਮਾ ਜਿਹੜਾ ਪੁਰਾਣਾ ਰਜਿਸਟਰਾਰ ਸੀ ਅਤੇ ਲੁਧਿਆਣੇ ਕੰਮ ਕਰਦਾ ਸੀ, ਉਸਨੂੰ ਰਿਮੂਵ ਕਰ ਦਿੱਤਾ ਅਤੇ ਉਸ ਨੇ ਇਸ ਦੇ ਖਿਲਾਫ ਹਾਈਕੋਰਟ ਵਿੱਚ ਰਿੱਟ ਕਰ ਦਿੱਤੀ ਅਤੇ ਕੌਂਸਲ ਦੇ ਵਜੂਦ ਨੂੰ ਚੈਲੇਂਜ ਕੀਤਾ ਅਤੇ ਉਸ ਆਰਡਰ ਨੂੰ ਚੈਲੇਂਜ ਕੀਤਾ। ਉਸਦੇ ਖਿਲਾਫ ਕੋਈ ਸਟੇਅ ਆਰਡਰ ਨਹੀਂ ਦਿੱਤਾ ਅਤੇ ਮਾਮਲਾ ਪੈਂਡਿੰਗ ਹੈ। ਇਸ ਤੋਂ ਬਾਅਦ ਇਸ ਸਦਨ ਨੇ ਇੱਕ ਐਕਟ ਪਾਸ ਕੀਤਾ 1977 ਦੇ ਸ਼ੁਰੂ ਵਿੱਚ ਜਿਸਦੇ ਵਿੱਚ ਇਸ ਕੌਂਸਲ ਦੇ ਇੰਪਲਾਈਜ਼ ਸਣੇ ਰਜਿਸਟਰਾਰ ਦੇ ਸਭ ਦੀ ਉਮਰ ਦੇ ਮੁਤੱਲਕ ਫੈਸਲਾ ਕੀਤਾ ਕਿ 58 ਸਾਲ ਦੀ ਉਮਰ ਤੋਂ ਵੱਧ ਆਦਮੀ ਸਰਵਿਸ ਵਿੱਚ ਨਹੀਂ ਰਹਿ ਸਕਦਾ। ਸੋ, 58 ਸਾਲ ਤੋਂ ਵੱਧ ਦੀ ਉਮਰ ਦਾ ਰਜਿਸਟਰਾਰ ਨਹੀਂ ਰਹਿ ਸਕਦਾ, ਇਸ ਦੇ ਮੁਤਾਬਿਕ ਸ੍ਰੀ ਹੰਸ ਰਾਜ ਸ਼ਰਮਾ ਦੀ ਮਿਆਦ ਖਤਮ ਹੋ ਗਈ ਸੀ। ਇਸ ਲਈ ਉਹ ਰਜਿਸਟਰਾਰ ਨਹੀਂ ਰਹੇ। ਸਤੰਬਰ, 1976 ਵਿਚ ਜੋ ਫੈਸਲਾ ਹੋਇਆ ਸੀ ਉਸ ਦੇ ਮੁਤਾਬਿਕ ਸ੍ਰੀ ਭਾਰਦਵਾਜ ਉਸ ਦੇ ਰਜਿਸਟਰਾਰ ਬਣੇ। ਇਹ ਚੀਜ਼ ਸਦਨ ਨੇ ਪਾਸ ਕੀਤੀ। ਜਿਹੜਾ ਇਹ ਕਹਿੰਦੇ ਹਨ, ਉਸ ਦੇ ਬਾਰੇ ਤਾਂ ਫੈਸਲਾ ਕੀਤਾ ਜਾ ਸਕਦਾ ਹੈ ਕਿ ਕਿਸ ਲੈਂਡ ਲਾਰਡ ਦੀ ਮੱਦਦ ਵਾਸਤੇ ਇਹ ਸਭ ਕੁਝ ਕੀਤਾ ਗਿਆ ਸੀ। ਲੇਕਿਨ ਕੌਂਸਲ ਦੀ ਲੀਗਲ ਪੁਜ਼ੀਸ਼ਨ ਇਹ ਹੈ ਕਿ ਮਾਮਲਾ ਕੋਰਟ ਵਿਚ ਹੈ, ਸਬਜੁਡਿਸ ਹੈ ਔਰ ਸਦਨ ਦੇ ਫੈਸਲੇ ਦੇ ਮੁਤਾਬਿਕ ਸ੍ਰੀ ਹੰਸ ਰਾਜ ਸ਼ਰਮਾ ਰਿਮੂਵ ਕੀਤੇ ਜਾ ਚੁਕੇ ਹਨ। ਉਨ੍ਹਾਂ ਦਾ ਹੁਣ ਬਤੌਰ ਰਜਿਸਟਰਾਰ ਕੰਮ ਕਰਨ ਦਾ ਕੋਈ ਅਧਿਕਾਰ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਾਂ ਵਜ਼ੀਰ ਸਾਹਿਬ ਤੋਂ ਇਤਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਸ ਤਰ੍ਹਾਂ ਆਪ ਵੀ ਕਿਹਾ ਹੈ ਕਿ ਸਦਨ ਨੇ ਇਹ ਚੀਜ਼ ਪਾਸ ਕੀਤੀ ਹੈ, ਠੀਕ ਹੈ ਪਾਸ ਤਾਂ ਹੋ ਜਾਂਦੀ ਹੈ। ਪਰ ਹਕੀਕਤ ਇਹ ਹੈ ਕਿ ਮੁਹਾਲੀ ਦਫ਼ਤਰ ਸ਼ਿਫਟ ਕਰਨ ਦੇ ਨਾਮ ਤੇ ਜਿਸ ਪ੍ਰਿਮਿਸਿਜ਼ ਵਿਚ ਕੌਂਸਲ ਦਾ ਦਫ਼ਤਰ ਸੀ, ਉਥੇ ਸਰਕਾਰੀ ਅਫ਼ਸਰਾਂ ਦੀ ਮੱਦਦ ਨਾਲ ਰਜਿਸਟਰਾਰ ਸਾਹਿਬ ਨੂੰ ਦਫ਼ਤਰ ਸੱਦ ਕੇ ਤਾਲਾ ਤੋੜ ਕੇ ਸਾਮਾਨ ਸੜਕ ਉਤੇ ਸੁੱਟ ਦਿੱਤਾ ਗਿਆ। ਅਸੰਬਲੀ ਵਿਚ ਬਿੱਲ ਪੇਸ਼ ਕਰ ਦਿੱਤਾ ਗਿਆ ਜਿਹੜਾ ਕਿ ਕਾਨੂੰਨ ਦੀ ਸ਼ਕਲ ਵਿਚ ਪਾਸ ਹੋ ਗਿਆ, ਉਹ ਵੀ ਹਾਈਕੋਰਟ ਵਿਚ ਚੈਲੇਂਜ ਹੋ ਗਿਆ ਹੈ। ਮੈਂ ਤਾਂ ਵਜ਼ੀਰ ਸਾਹਿਬ ਤੋਂ, ਸਪੀਕਰ ਸਾਹਿਬ, ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਇਸ ਸਾਰੀ ਗੱਲ ਦੀ ਤਹਿ ਵਿਚ ਜਾਣ ਨੂੰ ਤਿਆਰ ਹਨ ਔਰ ਜੋ ਬੇਇਨਸਾਫ਼ੀ ਹੋਈ ਹੈ ਭਾਵੇਂ ਕਾਨੂੰਨ ਰਾਹੀਂ ਹੋਈ ਹੈ, ਉਸ ਨੂੰ ਠੀਕ ਕਰ ਦੇਣਗੇ ?

**Mr. Speaker**: Dang Sahib, you may put a supplementary question and the Minister will answer it.

(ਇਸ ਸਮੇਂ ਸਿਹਤ ਮੰਤਰੀ ਜੀ ਉੱਤਰ ਦੇਣ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਵਜ਼ੀਰ ਸਾਹਿਬ, 'ਹਾਂ' ਜਾਂ 'ਨਾਂਹ' ਵਿਚ ਗੱਲ ਕਰੋ।

**ਮੰਤਰੀ** : ਸਪੀਕਰ ਸਾਹਿਬ, ਕਿਸੇ ਕਿਸਮ ਦੀ ਬੇਇਨਸਾਫ਼ੀ ਦੇ ਮੁਤੱਅਲਕ ਬੈਠ ਕੇ ਗੱਲ ਕੀਤੀ ਜਾ ਸਕਦੀ ਹੈ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ. 118**

(ਇਸ ਸਮੇਂ ਸਰਦਾਰ ਨੱਥਾ ਸਿੰਘ ਦਾਲਮ ਨੂੰ ਸ੍ਰੀ ਸਪੀਕਰ ਨੇ ਸਵਾਲ ਨੰ. 84 ਪੇਸ਼ ਕਰਨ ਲਈ ਕਿਹਾ।)

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਸਵਾਲ ਨੰ. 118 ਰਹਿ ਗਿਆ ਹੈ ਜੀ।

**ਸ੍ਰੀ ਸਪੀਕਰ** : ਉਸ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੀ।

---

****ਨਿਸ਼ਾਨ ਵਾਲਾ ਪ੍ਰਸ਼ਨ ਨੰ. 118 ਅਤੇ ਇਸ ਦਾ ਉੱਤਰ ਪੰਜਾਬ ਵਿਧਾਨ ਸਭਾ ਡਿਬੇਟ ਮਿਤੀ 13 ਜਨਵਰੀ, 1978 ਵਿਚ ਵੇਖੋ।**

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਡੇਢ ਮਹੀਨਾ ਹੋ ਗਿਆ ਹੈ ਜੀ ਨੋਟਿਸ ਦਿੱਤਾ ਸੀ ਪਰ ਅਜੇ ਤਕ ਜਵਾਬ ਨਹੀਂ ਆਇਆ ।

**ਸ੍ਰੀ ਸਪੀਕਰ :** ਕਲ੍ਹ ਨੂੰ ਆ ਜਾਵੇਗਾ, ਤੁਸੀਂ ਬੈਠੋ ।

---

**Out turn of Rice, Wheat and Sugarcane in the State**

*84. **Sardar Natha Singh Dalam :** Will the Minister for Agriculture be pleased to state :—

(a) the average yield per hectare and out turn of rice, wheat and sugarcane, yearwise for the period from 1972-73 to 1977-78 (upto 31st August) on the basis of results obtained from crop cutting experiment by random sampling method ;

(b) the steps needed to raise the yield referred to in para (a) above during the period from 1st September, 1977 to 31st March, 1980 ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਰਾਜ ਮੰਤਰੀ ਆਵਾਜਾਈ ਅਤੇ ਖੇਡਾਂ) : (ੳ) ਅਤੇ (ਅ) ਸੂਚੀ ਦਾ ਉਤਾਰਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ੳ) ਸਾਲ 1972–73 ਤੋਂ 1976–77 ਤੱਕ ਚੌਲ, ਕਣਕ ਅਤੇ ਗੰਨੇ ਸਬੰਧੀ ਔਸਤਨ ਝਾੜ (ਕਿਲੋ/ਹੈਕਟੇਅਰ) ਅਤੇ ਉਤਪਾਦਨ ਹੇਠ ਲਿਖੇ ਅਨੁਸਾਰ ਹੈ :—
(ਸਾਲ 1977–78 ਬਾਰੇ ਵੇਰਵਾ ਅਜੇ ਉਪਲਬਧ ਨਹੀਂ ਹੈ )।

(000 ਮੀਟਰਕ ਟਨਾਂ ਵਿਚ)

| ਸਾਲ | ਚੌਲ | | ਕਣਕ | | ਗੰਨਾ (ਗੁੜ) | |
|---|---|---|---|---|---|---|
| | ਔਸਤਨ ਉਪਜ | ਉਤਪਾਦਨ | ਔਸਤਨ ਉਪਜ | ਉਤਪਾਦਨ | ਔਸਤਨ ਉਪਜ | ਉਤਪਾਦਨ |
| 1972–73 | 2007 | 955 | 2233 | 5368 | 4602 | 469 |
| 1973–74 | 2291 | 1140 | 2216 | 5181 | 5289 | 582 |
| 1974–75 | 2071 | 1179 | 2395 | 5300 | 4997 | 615 |
| 1975–76 | 2553 | 1445 | 2372 | 5757 | 5376 | 618 |
| 1976–77 | 2605 | 1756 | 2432 | 6272 | 5362 | 606 |

ਨੋਟ :—ਚੌਲ ਸਾਫ ਸੁਥਰੀ ਹਾਲਤ ਵਿੱਚ, ਗੰਨਾ ਗੁੜ ਦੇ ਉਤਪਾਦਨ ਦੇ ਰੂਪ ਵਿੱਚ ।

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

(ਅ) ਪਹਿਲੀ ਸਤੰਬਰ, 1977 ਤੋਂ 31 ਮਾਰਚ, 1980 ਤੱਕ (ੳ) ਭਾਗ ਵਿੱਚ ਦਰਜ ਔਸਤ ਉਪਜ ਵਧਾਉਣ ਬਾਰੇ ਲੋੜੀਂਦੀਆਂ ਕੋਸ਼ਿਸ਼ਾਂ ਹੇਠ ਲਿਖੇ ਅਨੁਸਾਰ ਚੱਕਣ ਦੀ ਲੋੜ ਹੈ :—

(1) ਬੀਜਾਂ ਦੀ ਸਪਲਾਈ ਉਪਦਾਨ ਦੇ ਕੇ ਤੇਜ਼ ਕਰਨਾ ।

(2) ਰਸਾਇਣਕ ਖਾਦਾਂ ਦੀ ਸਪਲਾਈ ਦਾ ਵਧਾਣਾ ਅਤੇ ਇਨ੍ਹਾਂ ਦੇ ਖਰੀਦਣ ਲਈ ਕਰਜ਼ੇ ਦਾ ਪਰਬੰਧ ।

(3) ਖਾਦ ਵਾਲੀਆਂ/ਕੱਲਰ ਭੂਮੀ ਦੇ ਤੇਜ਼ੀ ਨਾਲ ਸੁਧਾਰ ਕਰਨ ਲਈ ਜਿਪਸਮ ਦੀ ਸਪਲਾਈ ਉਪਦਾਨ ਦੇ ਦਰਾਂ ਤੇ ਦੇਣਾ ।

(4) ਜੜੀ ਬੂਟੀਆਂ ਦੀ ਰੋਕਥਾਮ ਲਈ ਰਸਾਇਣਕ ਦਵਾਈਆਂ ਦੀ ਉਪਦਾਨ ਤੇ ਸਪਲਾਈ ।

(5) ਕਿਸਾਨਾਂ ਨੂੰ ਖੇਤੀ ਦੇ ਨਵੇਂ ਢੰਗ ਅਪਨਾਉਣ ਲਈ ਵੱਡੇ ਪੈਮਾਨੇ ਤੇ ਸਿਖਲਾਈ ਪਰੋਗਰਾਮ।

(6) ਗੰਨਾ ਉਪਜਾਊ ਇਲਾਕੇ ਵਿੱਚ ਕੀਟ-ਨਾਸ਼ਕ ਦਵਾਈਆਂ ਨੂੰ ਉਪਦਾਨ ਤੇ ਦੇਣ ਦਾ ਉਪਬੰਧ ।

**ਸਰਦਾਰ ਨੱਥਾ ਸਿੰਘ ਦਾਲਮ :** ਸਪੀਕਰ ਸਾਹਿਬ, ਖੇਤੀ ਬਾੜੀ ਦੇ ਮੁਤੱਅਲਕ ਜੋ ਸਟੇਟਮੈਂਟ ਦਿੱਤੀ ਗਈ ਹੈ ਔਰ ਜੋ ਅੰਕੜੇ ਦਿੱਤੇ ਗਏ ਹਨ ਉਨ੍ਹਾਂ ਤੋਂ ਤਾਂ ਇਹ ਸਾਬਤ ਹੁੰਦਾ ਹੈ ਕਿ ਪਿਛਲੇ ਸਾਲਾਂ ਵਿਚ ਗੰਨੇ ਦੀ ਪੈਦਾਵਾਰ ਲਗਾਤਾਰ ਵੱਧਦੀ ਆ ਰਹੀ ਹੈ । ਕੀ ਪੰਜਾਬ ਸਰਕਾਰ ਇਸ ਵੱਧਦੀ ਪੈਦਾਵਾਰ ਨੂੰ ਮੁੱਖ ਰੱਖਦੇ ਹੋਏ ਪੰਜਾਬ ਵਿਚ ਹੋਰ ਸ਼ੂਗਰ ਮਿੱਲਾਂ ਲਗਾਉਣ ਨੂੰ ਤਿਆਰ ਹੈ ?

**ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ :** ਸਪੀਕਰ ਸਾਹਿਬ, ਪੰਜਾਬ ਵਿਚ ਛੇ ਸ਼ੂਗਰ ਮਿੱਲਾਂ ਹੋਰ ਲਗਾਉਣ ਲਈ ਉਪਰਾਲੇ ਕੀਤੇ ਜਾ ਰਹੇ ਹਨ ।

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਦੁਆਰਾ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਸ਼ੂਗਰ ਮਿਲਾਂ ਵਿਚੋਂ ਇਕ ਮਿੱਲ ਸੰਗਰੂਰ ਜ਼ਿਲ੍ਹੇ ਵਿਚ ਵੀ ਲਗਾਉਣ ਲਈ ਵਿਚਾਰ ਕਰਨਗੇ ?

**ਰਾਜ ਮੰਤਰੀ: :** ਇਸ ਬਾਰੇ ਵਿਚਾਰ ਜ਼ਰੂਰ ਕੀਤਾ ਜਾਵੇਗਾ ਜੀ ।

**ਸਰਦਾਰ ਸਵਰਣ ਸਿੰਘ :** ਸਪੀਕਰ ਸਾਹਿਬ, ਮੈਂ ਆਪ ਦੇ ਦੁਆਰਾ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ 60 ਏਕੜ ਜ਼ਮੀਨ ਅਤੇ ਦੋ ਲੱਖ ਰੁਪਿਆ ਮੁਫਤ ਦੇਣ ਵਾਸਤੇ ਇਨ੍ਹਾਂ ਨੂੰ ਕਿਹਾ ਸੀ ਤਾਂ ਕਿ ਮੇਰੇ ਹਲਕੇ ਵਿਚ ਇਕ ਮਿੱਲ ਲਗਾਈ ਜਾਵੇ ਕੀ ਵਜ਼ੀਰ ਸਾਹਿਬ ਮੇਰੀ ਇਸ ਗੱਲ ਤੇ ਅਮਲ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਜਿਥੇ ਵੀ ਮਿੱਲ ਲਗਾਈ ਜਾਂਦੀ ਹੈ ਉਥੇ ਵੇਖਿਆ ਜਾਂਦਾ ਹੈ ਕਿ ਕਿਤਨਾ ਗੰਨੇ ਵਿਚ ਸ਼ੂਗਰ ਕੰਟੈਂਟ ਹੈ, ਹੋਰ ਕੀ ਸਹੂਲਤ ਉਥੇ ਮਿਲ ਸਕਦੀ ਹੈ। ਇਸ ਤਰ੍ਹਾਂ ਇਹ ਸਾਰਾ ਸਰਵੇ ਕਰਕੇ ਹੀ ਮਿੱਲ ਲਗਾਈ ਜਾ ਸਕਦੀ ਹੈ।

**ਸਰਦਾਰ ਚਿਤਵੰਤ ਸਿਘ ਕੋਹਰੀਆਂ :** ਸਪੀਕਰ ਸਾਹਿਬ, ਸੰਗਰੂਰ ਦਾ ਜ਼ਿਲ੍ਹਾ ਬੜਾ ਪਛੜਿਆ ਹੋਇਆ ਹੈ। ਉਥੇ 56 ਹਜ਼ਾਰ ਏਕੜ ਜ਼ਮੀਨ ਸੇਮ ਦੀ ਹੈ। ਉਥੇ ਇਹ ਮਿੱਲ ਲਗ ਜਾਵੇ ਤਾਂ ਸਭ ਕੁਝ ਠੀਕ

ਹੋ ਸਕਦਾ ਹੈ। ਕੀ ਸਾਡੇ ਵਜ਼ੀਰ ਸਾਹਿਬ ਇਸ ਚੀਜ਼ ਨੂੰ ਸਰਕਾਰ ਪਾਸ ਲੈ ਕੇ ਜਾਣਗੇ ਤਾਕਿ ਇਸ ਜ਼ਿਲ੍ਹੇ ਵੱਲ ਵੀ ਸਰਕਾਰ ਦਾ ਧਿਆਨ ਹੋ ਸਕੇ ? ਐਮ. ਐਲ. ਏ. ਸਾਹਿਬਾਨ ਵੀ ਸਰਕਾਰ ਪਾਸ ਜਾਣਗੇ ਤਾਕਿ ਪੁਲਿਟੀਕਲ ਤੌਰ ਤੇ ਇਨ੍ਹਾਂ ਲਈ ਥਾਂ ਨਾ ਢੂੰਡੀ ਜਾਵੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਪੰਜਾਬ ਸਰਕਾਰ ਦਾ ਫੈਸਲਾ ਹੈ ਕਿ ਜੋ ਕੰਮ ਹੋਣਾ ਹੈ ਪੁਲਿਟੀਕਲ ਤੌਰ ਤੇ ਨਹੀਂ ਹੋਣਾ ਔਰ ਮੈਰਿਟ ਤੇ ਹੋਣਾ ਹੈ। ਇਸ ਲਈ ਮੈਰਿਟ ਤੇ ਹੀ ਇਸ ਦਾ ਫੈਸਲਾ ਹੋਣਾ ਹੈ। ਜੇਕਰ ਮੈਰਿਟ ਤੇ ਇਹ ਗੱਲ ਬਣਦੀ ਹੋਈ ਤਾਂ ਜ਼ਰੂਰ ਹੋਵੇਗੀ।

**ਸਰਦਾਰ ਪ੍ਰਹਿਲਾਦ ਸਿੰਘ :** ਸਪੀਕਰ ਸਾਹਿਬ ਦੁਰਾਹੇ ਵਾਸਤੇ ਜਿਹੜੀ ਮਿੱਲ ਮਨਜ਼ੂਰ ਹੋਈ ਹੈ ਜੇਕਰ ਉਸ ਨੂੰ ਚਾਵਾ ਲਗਾਇਆ ਜਾਵੇ ਤਾਂ ਉਸ ਨਾਲ ਲੋਕਾਂ ਨੂੰ ਜ਼ਿਆਦਾ ਫਾਇਦਾ ਹੋ ਸਕਦਾ ਹੈ। ਇਸ ਦਾ ਦੁਰਾਹੇ ਨੂੰ ਵੀ ਫਾਇਦਾ ਹੋ ਸਕਦਾ ਹੈ ਔਰ ਸਮਰਾਲੇ ਨੂੰ ਵੀ ਫਾਇਦਾ ਹੋ ਸਕਦਾ ਹੈ ਅਤੇ ਪਾਇਲ ਨੂੰ ਵੀ ਫਾਇਦਾ ਹੋ ਸਕਦਾ ਹੈ। ਕੀ ਵਜ਼ੀਰ ਸ਼ਾਹਿਬ ਮੇਰੀ ਇਸ ਤਜਵੀਜ਼ ਤੇ ਵਿਚਾਰ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਜੇ ਕੋਈ ਐਸੀ ਚੀਜ਼ ਨਹੀਂ ਹੈ ਕਿ ਕੋਈ ਮਿੱਲ ਕਿਸੇ ਥਾਂ ਵਾਸਤੇ ਸੈਂਕਸ਼ਨ ਹੋ ਚੁੱਕੀ ਹੈ। ਅਜੇ ਤਾਂ ਸਰਵੇ ਹੀ ਹੋ ਰਿਹਾ ਹੈ। ਇਹ ਇਸ ਬਾਰੇ ਅਲਹਿਦਾ ਨੋਟਿਸ ਦੇ ਦੇਣ, ਫਿਰ ਜਵਾਬ ਦੇ ਦਿੱਤਾ ਜਾਵੇਗਾ ਜੀ।

**ਸਰਦਾਰ ਮੁਹਿੰਦਰ ਸਿੰਘ ਸਰੂਪਵਾਲੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਬਟਾਲੇ ਦੀ ਸ਼ੂਗਰ ਮਿਲ, ਜਿਸ ਦੀ ਕਪੈਸਿਟੀ ਡੇਢ ਗੁਣਾ ਕਰਨ ਦਾ ਫੈਸਲਾ ਸ਼ਰਕਾਰ ਨੇ ਕੀਤਾ ਹੈ, ਕਦੋਂ ਤਕ ਅਮਲ ਵਿਚ ਲਿਆਂਦਾ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਨੋਟਿਸ ਦੇ ਦੇਣ, ਜਵਾਬ ਦੇ ਦਿੱਤਾ ਜਾਵੇਗਾ ਜੀ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਇਨ੍ਹਾਂ ਨੇ ਜਗਾਹ ਤਾਂ ਨਿਸ਼ਚਿਤ ਕੀਤੀ ਹੋਈ ਹੈ ਜੀ ਕਿ ਛੇ ਜਗਾਹ ਤੇ ਮਿੱਲਾਂ ਲੱਗਣੀਆਂ ਹਨ ਔਰ ਇਹ ਕਹਿੰਦੇ ਹਨ ਕਿ ਸੈਂਟਰਲ ਗੌਰਮਿੰਟ ਤੋਂ ਲਾਇਸੈਂਸ ਨਹੀਂ ਆਏ। ਇਸ ਲਈ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਹੋਰ ਕਿਤਨਾ ਕੁ ਚਿਰ ਲਗਾਉਣਗੇ ਲਾਇਸੈਂਸ ਲੈਣ ਲਈ ?

**ਸ੍ਰੀ ਸਪੀਕਰ :** ਤੁਹਾਡਾ ਸ਼ਪਲੀਮੈਂਟਰੀ ਇਸ਼ ਸਵਾਲ ਤੋਂ ਤਾਂ ਅਰਾਈਜ਼ ਨਹੀਂ ਹੁੰਦਾ ਜੀ।

**ਰਾਜ ਮੰਤਰੀ: :** ਸਪੀਕਰ ਸਾਹਿਬ, ਪੂਰੀ ਕੋਸ਼ਿਸ਼ ਹੋ ਰਹੀ ਹੈ ਜੀ ਕਿ ਜਲਦੀ ਤੋਂ ਜਲਦੀ ਸੈਕਸ਼ਨ ਆ ਜਾਵੇ।

(ਇਸ ਸਮੇਂ ਕਈ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜੇ ਹੋਏ।)

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਇਸ ਉਤੇ ਕਾਫੀ ਵਿਚਾਰ ਹੋ ਗਿਆ ਹੈ, ਹੁਣ ਅਗਲਾ ਸਵਾਲ ਲਓ। (ਵਿਘਨ)

---

**ਸ਼ੇਰਪੁਰ ਤੋਂ ਚੰਡੀਗੜ੍ਹ ਤਕ ਬਸ ਸੇਵਾ**

*49. **ਮਾਸਟਰ ਚੰਦ ਸਿੰਘ :** ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਉਨ੍ਹਾਂ ਨੇ 19 ਅਗਸਤ, 1977 ਨੂੰ ਪਿੰਡ ਬੁਗਰਾ, ਤਹਿਸੀਲ ਧੂਰੀ, ਜ਼ਿਲਾ ਸੰਗਰੂਰ ਵਿਖੇ ਕੋਈ ਐਲਾਨ ਕੀਤਾ ਕਿ ਇਕ ਹਫਤੇ ਦੇ ਅੰਦਰ ਅੰਦਰ ਸ਼ੇਰਪੁਰ ਤੋਂ ਚੰਡੀਗੜ੍ਹ

[ਮਾਸਟਰ ਚੰਦ ਸਿੰਘ]

ਤੱਕ ਬੱਸ ਸੇਵਾ ਸ਼ੁਰੂ ਕਰ ਦਿੱਤੀ ਜਾਵੇਗੀ ; ਜੇਕਰ ਅਜਿਹਾ ਹੋਵੇ ਤਾਂ ਬੱਸ ਸੇਵਾ ਸ਼ੁਰੂ ਨਾ ਕਰਨ ਦੇ ਕੀ ਕਾਰਨ ਹਨ;

(ਅ) ਉਕਤ ਬੱਸ ਸੇਵਾ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ।

(ਅ) ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਨੇ ਪਹਿਲਾਂ ਹੀ ਬਰਨਾਲਾ ਤੋਂ ਚੰਡੀਗੜ੍ਹ ਬਰਾਸਤਾ ਸ਼ੇਰਪੁਰ, ਨਾਭਾ, ਪਟਿਆਲਾ ਮਿਤੀ 2 ਅਕਤੂਬਰ, 1977 ਤੋਂ ਬੱਸ ਸੇਵਾ ਚਾਲੂ ਕਰ ਦਿੱਤੀ ਹੈ। ਇਹ ਬੱਸ ਸੇਵਾ ਸ਼ੇਰਪੁਰ ਦੀ ਲੋੜ ਨੂੰ ਵੀ ਪੂਰਾ ਕਰਦੀ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਤਾਂ ਠੀਕ ਹੈ ਕਿ ਰੂਟ ਪਰਮਿੱਟ ਇਸ਼ੂ ਹੋਏ ਹਨ ਪਰ ਜਿਹੜੇ ਰੂਟ ਰਹਿ ਗਏ ਹਨ ਉਨ੍ਹਾਂ ਤੇ ਕਦੋਂ ਤਕ ਬੱਸ ਸੇਵਾ ਚਾਲੂ ਕਰ ਦਿੱਤੀ ਜਾਵੇਗੀ ?

**ਰਾਜ ਮੰਤਰੀ:** : ਸਪੀਕਰ ਸਾਹਿਬ, ਬੱਸਾਂ ਦੀ ਘਾਟ ਹੋਣ ਕਰਕੇ ਕਈ ਜਗਾਹ ਇਸ ਤਰ੍ਹਾਂ ਕਮੀਆਂ ਮਹਿਸੂਸ ਕਰਦੇ ਹਾਂ। ਜਦੋਂ ਵੀ ਹੋਰ ਬੱਸਾਂ ਮਿਲ ਜਾਣਗੀਆਂ ਤਾਂ ਦੂਸਰਾ ਟ੍ਰਿਪ ਵੀ ਚਾਲੂ ਕਰ ਦਿਆਂਗੇ।

**ਗਿਆਨੀ ਕੁੰਦਨ ਸਿੰਘ ਪਤੰਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਰਾਏ ਕੋਟ-ਬਰਨਾਲੇ ਅਤੇ ਮਹਿਲਕਲਾਂ ਰੂਟ ਤੇ ਹੋਰ ਬੱਸ ਸੇਵਾ ਚਾਲੂ ਕਰਨ ਨੂੰ ਤਿਆਰ ਹਨ ਜਿਹੜੀ ਬੱਸ ਸਵੇਰ ਨੂੰ ਜਾਵੇ ਅਤੇ ਸ਼ਾਮ ਨੂੰ ਮਹਿਲਕਲਾਂ ਆ ਜਾਵੇ। ਕੀ ਇਸ ਇਸ ਤਰ੍ਹਾਂ ਦੀ ਬੱਸ ਸੇਵਾ ਚਾਲੂ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਕਿ ਮੈਂ ਪਹਿਲਾਂ ਕਿਹਾ ਸੀ, ਇਕ ਮਹੀਨੇ ਦਾ ਨੋਟਿਸ ਹੁੰਦਾ ਹੈ, ਉਹ ਪਬਲਿਸ਼ ਹੁੰਦਾ ਹੈ, ਫਿਰ ਕਾਰਵਾਈ ਹੁੰਦੀ ਹੈ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇਹ ਕੰਮ ਛੇਤੀ ਹੋ ਜਾਵੇਗਾ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਸਪੀਕਰ ਸਾਹਿਬ, ਕਈਆਂ ਬੱਸਾਂ ਦੀ ਹਾਲਤ ਬਹੁਤ ਹੀ ਖਸਤਾ ਹੈ। ਉਹ ਰਸਤੇ ਵਿਚ ਖੜੀਆਂ ਹੋ ਜਾਂਦੀਆਂ ਹਨ ਔਰ ਲੋਕਾਂ ਦਾ ਬੜਾ ਬੁਰਾ ਹਾਲ ਹੁੰਦਾ ਹੈ, ਉਨ੍ਹਾਂ ਨੂੰ ਬੜੀ ਪ੍ਰੇਸ਼ਾਨੀ ਹੁੰਦੀ ਹੈ। ਫਿਰ ਉਹ ਲੋਕ ਜਿੱਥੇ ਬੱਸ ਖੜੀ ਹੁੰਦੀ ਹੈ, ਉਸ ਨੂੰ ਕਹਿੰਦੇ ਹਨ ਕਿ ਇਹ ਢੀਂਡਸਾ ਸਾਹਿਬ ਖੜੇ ਹਨ। (ਹਾਸਾ) ਸਾਡਾ ਠੀਕ ਹੈ ਕਿ ਵਜ਼ੀਰ ਵੀ ਛੋਟਾ ਹੈ ਤੇ ਜ਼ਿਲ੍ਹਾ ਵੀ ਛੋਟਾ ਹੈ, ਪਰ ਪੰਜਾਬ ਦੀ ਸਰਕਾਰ ਇਸ ਪਾਸੇ ਵੱਲ ਧਿਆਨ ਦੇ ਕੇ ਕੀ ਇਸ ਲਾਹਨਤ ਨੂੰ ਦੂਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਦੀ ਇਕ ਕੈਬਨਿਟ ਸਬ-ਕਮੇਟੀ ਬਣੀ ਹੈ। ਉਸ ਨੇ ਨਵੀਂ ਪਾਲਿਸੀ ਤੈਹ ਕਰਨੀ ਹੈ। ਉਸ ਨੇ ਇਹ ਗੱਲ ਤੈਹ ਕਰਨੀ ਹੈ ਕਿ ਪਬਲਿਕ ਅੰਡਰਟੇਕਿੰਗਜ਼ ਲਈ ਫੰਡਜ਼ ਦਾ ਪ੍ਰਬੰਧ ਕਿਸ ਤਰ੍ਹਾਂ ਕੀਤਾ ਜਾ ਸ਼ਕਦਾ ਹੈ, ਜੇਕਰ ਫੰਡਜ਼ ਨਾ ਹੋਣ ਤਾਂ ਕਿਸ ਢੰਗ ਨਾਲ ਹੋਰ ਬੱਸਾਂ ਉਨ੍ਹਾਂ ਨੂੰ ਦੇ ਸਕਦੇ ਹਾਂ। ਦਸ ਪੰਦਰਾਂ ਦਿਨਾਂ ਦੇ ਅੰਦਰ ਅੰਦਰ ਉਸ ਸਭ-ਕਮੇਟੀ ਦੀ ਰਾਏ ਆ ਜਾਵੇਗੀ ਤਾਂ ਫੈਸਲਾ ਹੋਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਦੀਆਂ ਬਸਾਂ ਦਾ ਬਹੁਤ ਬੁਰਾ ਹਾਲ ਹੈ। ਕਿਸੇ ਰੂਟ ਤੇ ਚਲੇ ਜਾਵੋ ਬਸਾਂ ਖੜੀਆਂ ਮਿਲਦੀਆਂ ਹਨ। ਕੀ ਮਨਿਸਟਰ ਸਾਹਿਬ ਇਸ ਨੂੰ ਚੰਗਾ ਬਣਾਉਣ ਦਾ ਯਤਨ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਇਸ ਵਿਚ ਬਹੁਤ ਸੁਧਾਰ ਕੀਤਾ ਹੈ। ਪਿਛਲੇ ਸਾਲ ਅਪ੍ਰੈਲ ਤਕ 1 ਕਰੋੜ 73 ਲੱਖ ਦਾ ਘਾਟਾ ਸੀ। ਹੁਣ ਜਦੋਂ ਦੀ ਸਾਡੀ ਸਰਕਾਰ ਆਈ ਹੈ ਇਹ ਘਾਟਾ ਘੱਟ ਕੇ 32 ਲੱਖ ਰਹਿ ਗਿਆ ਹੈ ਔਰ ਆਸ ਹੈ ਕਿ 31 ਮਾਰਚ ਤਕ ਇਹ ਘਾਟਾ ਵੀ ਪੂਰਾ ਹੋ ਜਾਵੇਗਾ।

**प्रिंसिपल श्रोम प्रकाश बग्गा :** स्पीकर साहिब, मैं मिनिस्टर साहिब से यह पूछना चाहता हूं कि कई रूटों पर जहां प्राईवेट कम्पनियों को परमिट मिलें हैं वह अपनी बसें नहीं चलातीं। क्या उन कम्पनियों के खिलाफ सरकार कोई एकशन लेने को तैयार है ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਬਾਰੇ ਜਿਸ ਜਿਸ ਮੈਂਬਰ ਨੇ ਮੇਰੇ ਕੋਲ ਲਿਖ ਕੇ ਸ਼ਿਕਾਇਤ ਕੀਤੀ ਹੈ ਅਸੀਂ ਉਨ੍ਹਾਂ ਦੇ ਰੂਟ ਪਰਮਿਟ ਕੈਂਸਲ ਕਰ ਦਿੱਤੇ ਹਨ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਸਾਡੇ ਹੁਸ਼ਿਆਰਪੁਰ ਡਿਪੂ ਦਾ ਇਕ ਜਨਰਲ ਮੈਨੇਜਰ ਸੀ। ਪਿਛੇ ਉਹ ਕਿਸੇ ਕੰਮ ਕਾਰਨ ਛੁਟੀ ਚਲਾ ਗਿਆ ਅਤੇ ਉਥੇ ਦੂਜਾ ਜਨਰਲ ਮਨੇਜਰ ਲਾਇਆ ਗਿਆ। ਜਦੋਂ ਦਾ ਉਹ ਆਇਆ ਉਸ ਨੇ ਲੱਖਾਂ ਰੁਪਏ ਦੀ ਬੁਕਿੰਗ ਵਧਾ ਦਿੱਤੀ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਸ ਵਲ ਧਿਆਨ ਦੇਣਗੇ ਕਿ ਜਿਹੜੇ ਮਾੜੇ ਅਫ਼ਸਰ ਹਨ ਉਨ੍ਹਾਂ ਨੂੰ ਉਥੋਂ ਬਦਲ ਕੇ ਉਥੇ ਇਮਾਨਦਾਰ ਅਫ਼ਸਰ ਲਾਏ ਜਾਣ ਤਾਕਿ ਡਿਪੂ ਨੂੰ ਕੁਝ ਫਾਇਦਾ ਹੋ ਸ਼ਕੇ ?

**ਰਾਜ ਮੰਤਰੀ :** ਇਹ ਤਾਂ, ਸਪੀਕਰ ਸਾਹਿਬ, ਅਸੀਂ ਕਰ ਰਹੇ ਹਾਂ। ਜਿਥੇ ਮਾੜੇ ਅਫਸਰ ਹਨ ਉਹ ਹਟਾ ਰਹੇ ਹਾਂ ਅਤੇ ਜਿਥੇ ਚੰਗੇ ਅਫਸਰ ਕੰਮ ਕਰ ਰਹੇ ਹਨ ਉਨ੍ਹਾਂ ਦੀ ਹੌਸਲਾ ਅਫਜ਼ਾਈ ਕਰ ਰਹੇ ਹਾਂ।

**Mr. Speaker :** Next question.

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਪਿਛੇ ਡੀ. ਐਮ. ਸੰਗਰੂਰ ਦੀ ਜੀਪ ਵਿਚੋਂ ਹਜ਼ਾਰਾਂ ਰੁਪਏ ਦੇ ਪੁਰਜ਼ੇ ਮਿਲੇ ਸਨ ਕੀ ਮਨਿਸਟਰ ਸਾਹਿਬ ਉਸ ਦੀ ਇਨਕੁਆਇਰੀ ਕਰਾਉਣਗੇ ?

**ਰਾਜ ਮੰਤਰੀ :** ਉਸ ਦੀ ਇਨਕੁਆਇਰੀ ਹੋ ਰਹੀ ਹੈ ?

---

### ਰਾਏਕੋਟ ਤੋਂ ਸੰਗਰੂਰ ਬਰਾਸਤਾ ਕਠਾਲਾ, ਸ਼ੇਰਪੁਰ, ਮੂਲੋਵਾਲ, ਵਾਲੀਆਂ, ਆਦਿ ਤੱਕ ਬਸ ਸੇਵਾ।

*50. **ਮਾਸਟਰ ਚੰਦ ਸਿੰਘ:** ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਰਾਏਕੋਟ ਤੋਂ ਸੰਗਰੂਰ ਬਰਾਸਤਾ ਕੁਠਾਲਾ, ਸ਼ੇਰਪੁਰ, ਮੂਲੋਵਾਲ, ਵਾਲੀਆਂ ਆਦਿ ਤੱਕ ਬੱਸ ਸੇਵਾ ਸ਼ੁਰੂ ਕਰਨ ਦਾ ਪ੍ਰਸਤਾਵ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਹ ਬੱਸ ਸੇਵਾ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਦੇਵ ਸਿੰਘ ਢੀਂਡਸਾ:** ਇਸ ਰੂਟ ਤੇ ਤਿੰਨ ਵਾਪਸੀ ਫੇਰਿਆਂ ਸਮੇਤ ਪਰਮਿਟਾਂ ਲੈਣ ਲਈ ਅਰਜ਼ੀਆਂ ਸਟੇਟ ਟਰਾਂਸਪੋਰਟ ਅਥਾਰਟੀ ਕੋਲ ਪਹੁੰਚ ਗਈਆਂ ਹਨ ਅਤੇ ਉਹ ਇਨ੍ਹਾਂ ਤੇ ਜਲਦੀ ਹੀ ਹੋਣ ਵਾਲੀ ਅਗਲੀ ਮੀਟਿੰਗ ਵਿੱਚ ਗੌਰ ਕਰੇਗੀ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੀ ਮੇਰੇ ਹਲਕੇ ਦੀ ਮੰਗ ਹੈ ਇਹ ਬਹੁਤ ਦੇਰ ਦੀ ਹੈ। ਕਾਂਗਰਸ ਵੇਲੇ ਤਾਂ ਸਾਨੂੰ ਕੋਈ ਪੁਛਦਾ ਨਹੀਂ ਸੀ। ਹੁਣ ਵੀ ਇਨ੍ਹਾਂ ਨੇ ਕਿਹਾ ਹੈ ਕਿ ਗੌਰ ਕਰਾਂਗੇ। ਮੇਰੀ ਇਹ ਬੇਨਤੀ ਹੈ ਕਿ ਇਸ ਤੇ ਬਹੁਤ ਛੇਤੀ ਫੈਸਲਾ ਹੋਣਾ ਚਾਹੀਦਾ ਹੈ ਅਤੇ ਉਥੇ ਟ੍ਰਿਪ ਚਲਾਉਣਾ ਚਾਹੀਦਾ ਹੈ।

**ਰਾਜ ਮੰਤਰੀ:** ਸਪੀਕਰ ਸਾਹਿਬ, ਗੌਰ ਕਰਨ ਦਾ ਮਤਲਬ ਇਹ ਹੈ ਕਿ ਅਗਲੀ ਮੀਟਿੰਗ ਵਿਚ ਇਹ ਰਖ ਦੇਵਾਂਗੇ ਅਤੇ ਫੈਸਲਾ ਹੋ ਜਾਵੇਗਾ।

**ਕਾਮਰੇਡ ਸੰਪੂਰਣ ਸਿੰਘ ਧੌਲਾ:** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਇਹ ਫੈਸਲਾ ਸੀ ਕਿ ਸਾਰੇ ਪਿੰਡਾਂ ਨੂੰ ਬਸ ਸਰਵਿਸ ਨਾਲ ਜੋੜਿਆ ਜਾਵੇਗਾ। ਇਸ ਬਾਰੇ ਡਿਪਟੀ ਕਮਿਸ਼ਨਰਜ਼ ਨੂੰ ਚਿੱਠੀਆਂ ਵੀ ਗਈਆਂ ਸਨ ਅਤੇ ਉਨ੍ਹਾਂ ਨੇ ਐਮ. ਐਲ. ਏਜ਼. ਦੇ ਨਾਲ ਇਸ ਬਾਰੇ ਗਲ ਬਾਤ ਵੀ ਕੀਤੀ ਇਸ ਤੋਂ ਬਾਅਦ ਅਸੀਂ ਚਿੱਠੀਆਂ ਵੀ ਲਿਖੀਆਂ। ਕੀ ਉਸ ਤੇ ਹੁਣ ਕੋਈ ਅਮਲ ਹੋਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਕੋ ਵਾਰੀ ਸਾਰੇ ਪੰਜਾਬ ਵਿਚ ਸਰਵੇ ਕਰਾਂਗੇ ਅਤੇ ਐਮ. ਐਲ. ਏਜ਼. ਨੂੰ ਉਨ੍ਹਾਂ ਦੇ ਹਲਕੇ ਦੇ ਰੂਟਾਂ ਬਾਰੇ ਵੀ ਪੁਛ ਲਵਾਂਗੇ ਕਿ ਕਿਥੇ ਕਿਥੇ ਬਸ ਚਲਾਉਣੀ ਚਾਹੀਦੀ ਹੈ। ਉਸ ਤੋਂ ਬਾਅਦ ਅਸੀਂ ਇਕੋ ਵਾਰ ਹੀ ਇਹ ਪ੍ਰਬੰਧ ਕਰ ਦੇਵਾਂਗੇ ਤਾਂ ਕਿ ਫਿਰ ਸਾਲ 2 ਸਾਲ ਕੋਈ ਮੰਗ ਨਾ ਆਵੇ।

**ਸ੍ਰੀ ਹੁਕਮ ਚੰਦ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਜ਼ਿਲ੍ਹੇ ਦਾ ਜਿਹੜਾ ਪੈਪਸੂ ਰੋਡ ਟਰਾਂਸਪੋਰਟ ਕਾਰਪੋਰਸ਼ਨ ਦਾ ਡਿਪੂ ਹੈ, ਇਹ ਦੂਰ ਹੋਣ ਕਰਕੇ ਇਸ ਨਾਲ ਕਾਫ਼ੀ ਧੱਕਾ ਹੋਇਆ ਹੈ। ਕੀ ਹੁਣ ਇਸ ਨੂੰ ਲਾਗੇ ਲਿਆਉਣ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ :** ਇਹ ਸਰਕਾਰ ਦੇ ਵਿਚਾਰ ਅਧੀਨ ਹੈ। ਇਸ ਵਿਚ ਕਾਨੂੰਨੀ ਪੇਚੀਦਗੀ ਸੀ। ਜੇ ਉਹ ਹਲ ਹੋ ਸਕੀ ਤਾਂ ਅਸੀਂ ਕਰ ਦੇਵਾਂਗੇ।

**ਮਾਸਟਰ ਬਾਬੂ ਸਿੰਘ:** ਸਪੀਕਰ ਸਾਹਿਬ, ਸੰਗਰੂਰ ਜ਼ਿਲ੍ਹੇ ਦਾ ਡਿਪੂ ਦਾ ਜਿਹੜਾ ਮਨੇਜਰ ਹੈ ਉਹ ਬਹੁਤ ਕੁਰੱਪਟ ਦਸਿਆ ਜਾਂਦਾ ਹੈ ਅਤੇ ਇਹ ਆਪ ਕਹਿੰਦੇ ਸਨ ਕਿ ਉਹ ਬੇਗਮ ਸਾਹਿਬਾ ਦਾ ਲਵਾਇਆ ਹੋਇਆ ਹੈ। ਇਨ੍ਹਾਂ ਨੇ ਇਹ ਵੀ ਕਿਹਾ ਸੀ ਕਿ ਅਸੀਂ ਟੇਕ ਓਵਰ ਕਰਦੇ ਹੀ ਇਸ ਨੂੰ ਬਦਲ ਦੇਵਾਂਗੇ। ਪਰ ਹੁਣ ਪਤਾ ਨਹੀਂ ਕਿ ਉਹ ਖੁਦ ਉਸ ਨਾਲ ਮਿਲ ਗਏ ਹਨ ਜਿਸ ਕਰਕੇ ਉਸ ਨੂੰ ਬਦਲ ਨਹੀਂ ਰਹੇ।

**ਰਾਜ ਮੰਤਰੀ :** ਸਪੀਕਰ ਸਾਹਿਬ ਇਹ ਤਾਂ ਮੈਂਬਰ ਸਾਹਿਬ ਨੇ ਗਲਤ ਗਲ ਕੀਤੀ ਹੈ ਕਿਉਂਕਿ ਇਸ ਵੇਲੇ ਟ੍ਰਾਂਸਫਰਜ਼ ਬੰਦ ਕੀਤੀਆਂ ਹੋਈਆਂ ਹਨ। ਇਸ ਕਰਕੇ ਯਕੀਨ ਰਖੋ ਕਿ ਉਹ ਜਲਦੀ ਬਦਲ ਦੇਵਾਂਗੇ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ:** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਸਟੇਟ ਦੇ ਪਹਾੜੀ ਅਤੇ ਨੀਮ ਪਹਾੜੀ ਇਲਾਕੇ ਹਨ, ਉਥੇ ਸੜਕਾਂ ਵੀ ਬਹੁਤ ਘੱਟ ਹਨ ਜਾਂ ਬਹੁਤ ਖਰਾਬ ਹਨ। ਇਸ ਕਰਕੇ ਕੀ ਇਹ ਯਕੀਨ ਦਿਵਾਉਣਗੇ ਕਿ ਉਹ ਇਸ ਪਾਸੇ ਵਲ ਵੀ ਬਸਾਂ ਚਲਾਉਣ ਲਈ.. .. .. ..

ਸ਼੍ਰੀ ਸਪੀਕਰ: ਕਾਮਰੇਡ ਸਾਹਿਬ, ਵਜ਼ੀਰ ਸਾਹਿਬ ਨੇ 2, 3 ਵਾਰ ਕਹਿ ਦਿੱਤਾ ਹੈ ਕਿ ਸਾਰੇ ਢਾਂਚੇ ਦੇ ਮੁਤਲਕ ਵਿਚਾਰ ਕਰਾਂਗੇ। ਹੁਣ ਕੋਈ ਇਸ ਦੀ ਬਹੁਤੀ ਜ਼ਰੂਰਤ ਤਾਂ ਹੈ ਨਹੀਂ। ਐਵੇਂ ਟਾਈਮ ਜ਼ਾਇਆ ਹੋ ਰਿਹਾ ਹੈ। Next question.

**Number of unemployed persons registered with the Labour and Employment Department.**

*68. **Giani Kundan Singh Patang** : Will the Minister of State for Labour and Employment be pleased to state :—

(a) the number of unemployed persons registered with the Exchange in the State during the years 1975, 1976 and the current year (as on 31-8-77) ;

(b) the number of persons out of those referred to in part (a) above, who were able to secure regular employment through the said Exchanges during the said period year-wise ?

**ਮਾਸਟਰ ਧਰਮਪਾਲ ਸੱਭਰਵਾਲ:** (ੳ) ਲੋੜੀਂਦੀ ਸੂਚਨਾ ਹੇਠ ਦਿੱਤੀ ਜਾਂਦੀ ਹੈ।

| ਸਾਲ | | ਜਿਨ੍ਹਾਂ ਵਿਅਕਤੀਆਂ ਨੇ ਸਾਲ ਦੇ ਦੌਰਾਨ ਰੋਜ਼ਗਾਰ ਦਫ਼ਤਰ ਵਿਚ ਨਾਂ ਦਰਜ ਕਰਵਾਇਆ ਉਨ੍ਹਾਂ ਦੀ ਗਿਣਤੀ | ਸਾਲ ਦੇ ਅੰਤ ਵਿਚ ਰੋਜ਼ਗਾਰ ਦੀ ਉਡੀਕ ਵਿਚ ਉਮੀਦਵਾਰਾਂ ਦੀ ਗਿਣਤੀ |
|---|---|---|---|
| 1975 | .. | 2,33,086 | 2,99,882 |
| 1976 | | 2,30,033 | 3,24,872 |
| 1977 (31 ਅਗਸਤ, 1977 ਤੱਕ) | .. | 1,65,635 | 3,45,571 |

(ਅ) ਰੋਜ਼ਗਾਰ ਦਫ਼ਤਰਾਂ ਵਿਚ ਨਿਯਮਤ ਅਤੇ ਥੋੜੇ ਸਮੇਂ ਦੀਆਂ ਨਿਯੁਕਤੀਆਂ ਸਬੰਧੀ ਵੱਖ ਵੱਖ-ਕੋਈ ਰਿਕਾਰਡ ਨਹੀਂ ਰੱਖਿਆ ਜਾਂਦਾ, ਜਿਸ ਕਾਰਨ ਨਿਯਮਤ ਨਿਯੁਕਤੀਆਂ ਦੀ ਸੂਚਨਾ ਦੇਣੀ ਸੰਭਵ ਨਹੀਂ। ਰੋਜ਼ਗਾਰ ਦਫਤਰਾਂ ਵਲੋਂ ਸਾਲ 1975, 1976 ਅਤੇ 1977 (31 ਅਗਸਤ, 1977 ਤਕ) ਵਿਚ ਕਰਵਾਈਆਂ ਹਰ ਕਿਸਮ ਦੀਆਂ ਕੁਲ ਨਿਯੁਕਤੀਆਂ ਦੀ ਤਰਤੀਬਵਾਰ ਗਿਣਤੀ 27751, 30265 ਅਤੇ 15282 ਸੀ।

**ਗਿਆਨੀ ਕੁੰਦਨ ਸਿੰਘ ਪਤੰਗ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕਈਆਂ ਨੂੰ ਤਾਂ 8, 8-9, 9 ਸਾਲ ਹੋ ਜਾਂਦੇ ਹਨ ਉਨ੍ਹਾਂ ਦਾ ਨਾਂ ਨਹੀਂ ਨਿਕਲਦਾ ਅਤੇ ਕਈਆਂ ਦਾ ਇਕ ਦੋ ਮਹੀਨੇ ਬਾਅਦ ਹੀ ਨਾਂ ਨਿਕਲ ਆਉਂਦਾ ਹੈ। ਇਸ ਦਾ ਕੀ ਕਾਰਣ ਹੈ?

ਰਾਜ ਮੰਤਰੀ: ਸਪੀਕਰ ਸਾਹਿਬ, ਪਤੰਗ ਸਾਹਿਬ ਦਾ ਸਵਾਲ ਬੜਾ ਜਾਇਜ਼ ਹੈ। ਪਰੰਤੂ ਪਿਛਲੀ ਸਰਕਾਰ ਦੇ ਵੇਲੇ ਇਹ ਧੱਕਾ ਹੁੰਦਾ ਰਿਹਾ ਹੈ ਪਰ ਹੁਣ ਇਸ ਵੇਲੇ ਕੋਈ ਧੱਕਾ ਨਹੀਂ ਹੋ ਰਿਹਾ। ਅਸੀਂ ਇਸ ਵਲ ਪੂਰਾ ਧਿਆਨ ਦੇ ਰਰੇ ਹਾਂ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਇਨ੍ਹਾਂ ਨੇ ਜਿਹੜੀਆਂ ਫਿਗਰਜ਼ ਦਿੱਤੀਆਂ ਹਨ ਉਸ ਵਿਚ ਹਰ ਸਾਲ ਨਾਂ ਦਰਜ ਕਰਵਾਉਣ ਵਾਲਿਆਂ ਦੀ ਗਿਣਤੀ ਘੱਟਦੀ ਗਈ ਹੈ। ਹੁਣ 1977 ਵਿਚ 1,65,635 ਰਹਿ ਗਈ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਹ ਯਕੀਨ ਦਿਵਾਉਣਗੇ ਕਿ ਆਉਣ ਵਾਲੇ ਸਾਲ ਵਿਚ ਇਹ 1 ਲੱਖ ਆਦਮੀਆਂ ਨੂੰ ਰੋਜ਼ਗਾਰ ਦੇ ਦੇਣਗੇ?

**ਰਾਜ ਮੰਤਰੀ**: ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਫਿਗਰਜ਼ ਦਿੱਤੀਆਂ ਹਨ ਇਹ 31 ਅਗਸਤ, 1977 ਤਕ ਹਨ। ਇਸ ਲਈ 31 ਅਗਸਤ, 1977 ਦੇ ਲਾਸਟ ਵਿਚ ਹੁਣ 3,45,571 ਆਦਮੀ ਹਨ ਜਿਹੜੇ ਨੌਕਰੀ ਦੀ ਉਡੀਕ ਕਰ ਰਹੇ ਹਨ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਜਿਸ ਤਰ੍ਹਾਂ ਪਤੰਗ ਸਾਹਿਬ ਨੇ ਕਿਹਾ ਹੈ ਇਹ ਠੀਕ ਹੈ। ਇਸ ਸਬੰਧ ਵਿਚ ਸੁਧਾਰ ਕਰਨ ਲਈ ਮੇਰੀ ਸੁਜੈਸ਼ਨ ਹੈ ਕਿ ਰੋਜ਼ਗਾਰ ਦਫ਼ਤਰ ਦੇ ਬਾਹਰ ਲਿਸਟਾਂ ਲਗੀਆਂ ਹੋਣੀਆਂ ਚਾਹੀਦੀਆਂ ਹਨ ਜਿਸ ਤੋਂ ਇਹ ਪਤਾ ਲਗ ਸਕੇ ਕਿ ਕਿਸ ਬੰਦੇ ਦਾ ਕਦੋਂ ਨੰਬਰ ਆਉਣਾ ਹੈ ਤਾਂ ਕਿ ਉਸ ਨੂੰ ਬਾਰ ਬਾਰ ਰੋਜ਼ਗਾਰ ਦਫ਼ਤਰ ਦੇ ਗੇੜੇ ਨਾ ਮਾਰਨੇ ਪੈਣ। ਕੀ ਇਹ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੇੜੇ ਮਾਰਨ ਵਾਲੀ ਕੋਈ ਐਸੀ ਗੱਲ ਨਹੀਂ। ਜਿਸ ਦਾ ਨਾਂ ਰੋਜ਼ਗਾਰ ਦਫ਼ਤਰ ਵਿਚ ਦਰਜ ਹੁੰਦਾ ਹੈ ਉਸ ਨੂੰ ਘਰ ਬੈਠੇ ਹੀ ਕਾਰਡ ਪਹੁੰਚ ਜਾਂਦਾ ਹੈ ਕਿ ਐਨੀ ਤਾਰੀਖ ਨੂੰ ਫਲਾਂ ਜਗ੍ਹਾਂ ਤੇ ਤੇਰੀ ਇੰਟਰਵਿਊ ਹੈ।

**ਸ੍ਰੀ ਮਨਮੋਹਨ ਕਾਲੀਆ**: ਸਪੀਕਰ ਸਾਹਿਬ, ਮੈਂ ਇਕ ਗਲ ਵਲ ਮਨਿਸਟਰ ਸਾਹਿਬ ਦਾ ਧਿਆਨ ਤੁਹਾਡੇ ਰਾਹੀਂ ਦਿਵਾਉਣਾ ਚਾਹੁੰਦਾ ਹਾਂ। ਇਸ ਸਰਕਾਰ ਨੇ ਇੰਪਲਾਇਮੈਂਟ ਸਿਸਟਮ ਦੇ ਕਾਫੀ ਲੂਪ-ਹੋਲਜ਼ ਬਲਾਕ ਕੀਤੇ ਹਨ। ਕਈਆਂ ਨੂੰ ਹੁਣ ਵੀ ਸਰਵਿਸ ਲਗਣ ਵਿਚ 4,4 ਸਾਲ ਲਗ ਜਾਂਦੇ ਹਨ ਇਸ ਨਾਲ ਕਈ ਵਿਅਕਤੀ ਓਵਰ ਏਜ ਹੋ ਜਾਂਦੇ ਹਨ ਅਤੇ ਉਨ੍ਹਾਂ ਨੂੰ ਨੌਕਰੀ ਮਿਲਣੀ ਮੁਸ਼ਕਲ ਹੋ ਜਾਂਦੀ ਹੈ। ਇਸ ਬਾਰੇ ਕੀ ਮਨਿਸਟਰ ਸਾਹਿਬ ਜਿਨ੍ਹਾਂ ਦੇ ਨਾਂ ਇੰਪਲਾਇਮੈਂਟ ਦਫ਼ਤਰ ਵਿਚ ਦਰਜ ਹਨ ਉਨ੍ਹਾਂ ਨੂੰ ਏਜ ਵਿਚ ਕੁਝ ਕਨਸੈਸ਼ਨ ਦੇਣ ਲਈ ਤਿਆਰ ਹਨ ਤਾਂ ਕਿ ਉਨ੍ਹਾਂ ਨੂੰ ਨੌਕਰੀ ਮਿਲ ਸਕੇ ?

**ਰਾਜ ਮੰਤਰੀ**: ਇਸ ਬਾਰੇ ਨਵਾਂ ਨੋਟਿਸ ਦਿੱਤਾ ਜਾਵੇ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸ਼ਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਆਈ. ਏ.ਐਸ. ਅਤੇ ਪੀ. ਸੀ ਐਸ. ਅਫ਼ਸਰਾਂ ਨੇ ਇਮਪਲਾਇਮੈਂਟ ਐਕਸਚੇਂਜਾਂ ਨੂੰ ਇਗਨੋਰ ਕਰਕੇ ਕੁਝ ਵਿਅਕਤੀਆਂ ਨੂੰ ਐਡਹਾਕ ਬੇਸਿਜ਼ ਤੇ ਲਗਵਾਇਆ ਹੋਇਆ ਹੈ। ਕੀ ਵਜ਼ੀਰ ਸਾਹਿਬ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣ ਲਈ ਤਿਆਰ ਹਨ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਹ ਗੱਲ ਇਨ੍ਹਾਂ ਦੀ ਦਰੁਸਤ ਹੈ ਅਤੇ ਮੇਰੇ ਨੋਟਿਸ ਦੇ ਵਿਚ ਵੀ ਆਈ ਹੈ। ਕੁਝ ਵਿਅਕਤੀ ਆਪਣੀਆਂ ਕੁਆਲੀਫੀਕੇਸ਼ਨਜ਼ ਨੂੰ ਲੁਕੋਂ ਕੇ ਨੌਕਰੀਆਂ ਦੇ ਉਤੇ ਬਿਰਾਜ-ਮਾਨ ਹੋ ਗਏ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਨੇ ਲੋਕਾਂ ਦੇ ਨਾਲ ਵਾਇਦੇ ਕੀਤੇ ਸਨ ਕਿ ਅਸੀਂ ਬੇਕਾਰੀ ਭੱਤਾ ਦੇਵਾਂਗੇ; ਕੀ ਸਰਕਾਰ ਇਹ ਭੱਤਾ ਦੇਣ ਲਈ ਤਿਆਰ ਹੈ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਕ ਅਲਗ ਨੋਟਿਸ ਦੇ ਦੇਣ ਮੈਂ ਦੱਸ ਦੇਵਾਂਗਾ। ਲੇਕਿਨ ਇਨ੍ਹਾਂ ਦੀਆਂ ਗਲਤ ਨੀਤੀਆਂ ਦੇ ਕਾਰਣ ਹੀ ਇਹ ਬੇਕਾਰੀ ਫੈਲੀ ਹੋਈ ਹੈ। ਇਸ ਬੇਕਾਰੀ ਨੂੰ ਦੂਰ ਕਰਨ ਲਈ ਪੰਜਾਬ ਦੀ ਸਰਕਾਰ ਅਤੇ ਕੇਂਦਰ ਦੀ ਸਰਕਾਰ ਰਸਤੇ ਢੂੰਡ ਰਹੀ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੇਕਾਰੀ ਕਾਂਗਰਸ ਸਰਕਾਰ ਦੀਆਂ ਗਲਤ ਨੀਤੀਆਂ ਦੇ ਕਾਰਣ ਵੱਧੀ ਸੀ ਤਾਂ ਕੀ ਇਹ ਬੇਕਾਰੀ ਨੂੰ ਦੂਰ ਕਰਨ ਦੇ ਯਤਨ ਆਪ ਵੀ ਕੁਝ ਕਰ ਰਹੇ ਹਨ ਜਾਂ ਨਹੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਗੱਲ ਦਾ ਜਵਾਬ ਮੈਂ ਪਹਿਲਾਂ ਹੀ ਦੇ ਦਿਤਾ ਹੈ ਕਿ ਪਿਛਲੀ ਕਾਂਗਰਸ ਸਰਕਾਰ ਦੀਆਂ ਗਲਤ ਨੀਤੀਆਂ ਦੇ ਕਾਰਣ ਹੀ ਇਹ ਬੇਕਾਰੀ ਵੱਧੀ ਹੋਈ ਹੈ ਪਰ ਅਸੀਂ ਇਸ ਨੂੰ ਦੂਰ ਕਰਨ ਦੇ ਯਤਨ ਕਰ ਰਰੇ ਹਾਂ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਰੋਜ਼ਗਾਰ ਦਫ਼ਤਰਾਂ ਦੇ ਵਿਚ ਜਿਨ੍ਹਾਂ ਵਿਅਕਤੀਆਂ ਦੇ ਨਾਂ ਦਰਜ ਹਨ ਉਨ੍ਹਾਂ ਨੂੰ ਤਿੰਨ ਵਾਰੀ ਕਿਸੇ ਥਾਂ ਭੇਜਿਆ ਜਾਂਦਾ ਹੈ ਔਰ ਉਹ ਰੱਖੇ ਨਹੀਂ ਜਾਂਦੇ। ਉਸ ਦੇ ਬਾਅਦ ਰੋਜ਼ਗਾਰ ਦਫਤਰ ਵਾਲੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੱਟ ਦਿੰਦੇ ਹਨ। ਇਸ ਦੇ ਕੀ ਕਾਰਣ ਹਨ?

**ਰਾਜ ਮੰਤਰੀ**: ਸਪੀਕਰ ਸਾਹਿਬ, ਜਿਨ੍ਹਾਂ ਵਿਅਕਤੀਆਂ ਦੇ ਨਾਂ ਪਹਿਲੀ ਲੜੀ ਵਿਚ ਆਉਂਦੇ ਹਨ ਉਨ੍ਹਾਂ ਨੂੰ ਪਹਿਲੇ 4 ਚਾਂਸ ਦਿਤੇ ਜਾਂਦੇ ਹਨ ਅਤੇ ਅਗਲੀ ਵਾਰੀ 3 ਚਾਂਸ ਦਿਤੇ ਜਾਂਦੇ ਹਨ। ਪਰ ਲੜੀ ਤਾਂ ਸੀਰੀਅਲਵਾਈਜ਼ ਹੀ ਰਹਿੰਦੀ ਹੈ।

---

## ਐਮਰਜੈਂਸੀ ਦੇ ਦੌਰਾਨ ਜੇਲ੍ਹ ਗਏ ਵਿਅਕਤੀਆਂ ਨੂੰ ਪੈਨਸ਼ਨ ਦੇਣਾ

*96. 1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤ ਪਾਲ ਡਾਂਗ,** } : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਐਮਰਜੈਂਸੀ ਦੇ ਦੌਰਾਨ ਜੇਲ੍ਹ ਗਏ ਵਿਅਕਤੀਆਂ ਨੂੰ ਪੈਨਸ਼ਨ ਦੇਣ ਲਈ ਕੋਈ ਸਕੀਮ ਬਣਾਈ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ?

**ਸਰਦਾਰ ਹਰਭਜਨ ਸਿੰਘ** (ਖੁਰਾਕ ਤੇ ਸਪਲਾਈ ਮੰਤਰੀ): ਮਾਮਲਾ ਵਿਚਾਰ ਅਧੀਨ ਹੈ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਫੈਸਲਾ ਪੈਨਸ਼ਨਾਂ ਦੇਣ ਦਾ ਹੋਵੇ ਤਾਂ ਰੂਲਜ਼ ਇਸ ਢੰਗ ਨਾਲ ਬਣਾਏ ਜਾਣ ਕਿ ਜਿਸ ਦੇ ਨਾਲ ਐਂਟੀ ਸੋਸ਼ਲ ਐਲੀਮੈਂਟ ਜਿਹੜਾ ਹੈ ਉਹ ਪੈਨਸ਼ਨਾਂ ਨਾ ਲੈ ਸਕੇ। ਕੀ ਮਨਿਸਟਰ ਸਾਹਿਬ, ਇਸ ਗੱਲ ਦਾ ਇਥੇ ਯਕੀਨ ਦਿਵਾਉਣ ਲਈ ਤਿਆਰ ਹਨ?

**ਖੁਰਾਕ ਤੇ ਸਪਲਾਈ ਮੰਤਰੀ** : ਸਪੀਕਰ ਸਾਹਿਬ, ਇਸ ਤਰ੍ਹਾਂ ਪਹਿਲੇ ਹੁੰਦਾ ਰਿਹਾ ਹੈ ਅਤੇ ਕੁਝ ਬੋਗਸ ਵਿਅਕਤੀਆਂ ਨੂੰ ਪੈਨਸ਼ਨਾਂ ਦਿਤੀਆਂ ਗਈਆਂ ਸਨ ਪਰ ਮੈਂ ਇਹ ਕਹਿੰਦਾ ਹਾਂ ਕਿ ਹੁਣ ਬਿਲਕੁਲ ਜਾਇਜ਼ ਸਹੀ ਵਿਅਕਤੀਆਂ ਨੂੰ ਪੈਨਸ਼ਨਾਂ ਮਿਲਣਗੀਆਂ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਵਿਅਕਤੀਆਂ ਨੇ ਗਲਤ ਨਜਾਇਜ਼ ਤੌਰ ਤੇ ਐਫੀਡੇਵਿਟਸ ਅਤੇ ਗਲਤ ਰਿਕਮੈਂਡੇਸ਼ਨਾਂ ਕਰਕੇ ਗਲਤ ਵਿਅਕਤੀਆਂ ਨੂੰ ਪੈਨਸ਼ਨਾਂ ਦਿਵਾਈਆਂ ਸਨ ਕੀ ਸਰਕਾਰ ਉਨ੍ਹਾਂ ਵਿਅਕਤੀਆਂ ਦੇ ਖਿਲਾਫ ਕੋਈ ਕਾਰਵਾਈ ਕਰਨ ਲਈ ਤਿਆਰ ਹੈ? ਕੀ ਕੋਈ ਇਨਕੁਆਇਰੀ ਹੋ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਨ੍ਹਾਂ ਵਿਅਕਤੀਆਂ ਦੇ ਖਿਲਾਫ ਕੋਈ ਸ਼ਿਕਾਇਤਾਂ ਆਈਆਂ ਸਨ ਉਨ੍ਹਾਂ ਦੇ ਖਿਲਾਫ ਇਨਕੁਆਇਰੀ ਹੋ ਰਹੀ ਹੈ ਅਤੇ ਐਕਸ਼ਨ ਲਵਾਂਗੇ ।

ਸ੍ਰੀ ਮਨਮੋਹਨ ਕਾਲੀਆ: ਸਪੀਕਰ ਸਾਹਿਬ, ਹੁਣੇ ਇਥੇ ਡਾਂਗ ਸਾਹਿਬ ਨੇ ਐਂਟੀਸੋਸ਼ਲ ਐਲੀਮੈਂਟ ਦੀ ਗੱਲ ਕੀਤੀ ਸੀ । ਮੈਂ ਵਜ਼ੀਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਕੁਝ ਵਿਅਕਤੀਆਂ ਨੂੰ ਐਮਰਜੈਂਸੀ ਦੇ ਦੌਰਾਨ ਡੀ. ਆਈ. ਆਰ., ਮੀਸਾ ਅਤੇ 107/151 ਦੇ ਅਧੀਨ ਕੇਸਿਜ਼ ਬਣਾ ਕੇ ਪੁਲਿਟੀਕਲ ਬਿਨਾ ਤੇ, ਗਿਰਫਤਾਰ ਕੀਤਾ ਸੀ । ਕੀ ਉਨ੍ਹਾਂ ਸਾਰਿਆਂ ਨੂੰ ਪੁਲਿਟੀਕਲ ਸਫਰੱਰਜ਼ ਹੋਣ ਦੇ ਨਾਤੇ ਪੈਨਸ਼ਨ ਦੇਣ ਲਈ ਤਿਆਰ ਹਨ?

**ਮੰਤਰੀ**: ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਸਾਰੇ ਕੇਸਿਜ਼ ਹਾਲੇ ਵਿਚਾਰ ਅਧੀਨ ਹਨ । ਜਿਹੜੇ ਵਿਅਕਤੀਆਂ ਨੂੰ ਪੁਲੀਟੀਕਲੀ ਗ੍ਰਿਫਤਾਰ ਕੀਤਾ ਗਿਆ ਸੀ ਉਨ੍ਹਾਂ ਦੇ ਕੇਸਿਜ਼ ਭਾਵੇਂ 107/151 ਦੇ ਹੋਣ, ਭਾਵੇਂ ਡੀ. ਆਈ. ਆਰ ਜਾਂ ਮੀਸਾ ਦੇ ਹੋਣ ਸਾਰੇ ਵਿਚਾਰ ਅਧੀਨ ਹਨ ।

**Shri Manmohan Kalia** : On a point of order, Sir.

**Mr. Speaker.** There is a convention that during the Question Hour Points of Order are not raised. I am sorry you are not aware of the Rules.

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਇਥੇ ਡਾਂਗ ਸਾਹਿਬ ਨੇ ਐਂਟੀ ਸੋਸ਼ਲ ਐਲੀਮੈਂਟ ਦਾ ਨਾਂ ਲਿਆ ਹੈ । ਕੀ ਇਨ੍ਹਾਂ ਦੀ ਪਾਰਟੀ ਐਂਟੀ-ਸੋਸ਼ਲ ਐਲੀਮੈਂਟ ਤਾਂ ਨਹੀਂ ਹੈ? ਇਸ ਦੀ ਪੜਤਾਲ ਕਰਨ ਦੀ ਲੋੜ ਹੈ ।

(ਕੋਈ ਜਵਾਬ ਨਹੀਂ ਦਿਤਾ ਗਿਆ)

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਵਿਅਕਤੀਆਂ ਦੀ ਲਿਸਟ ਦਿਤੀ ਜਾਵੇ ਜਿਨ੍ਹਾਂ ਵਿਅਕਤੀਆਂ ਨੇ ਮਾਫੀਆਂ ਮੰਗੀਆਂ ਸਨ ਤਾਕਿ ਸਾਫ ਪਤਾ ਲਗ ਸਕੇ । ਉਸ ਲਿਸਟ ਦੇ ਵਿਚ ਇਹ ਸਾਥੀ ਸਾਹਿਬ ਵੀ ਸਨ।

**ਸ੍ਰੀ ਸਪੀਕਰ**: ਇਹ ਕੋਈ ਸਵਾਲ ਨਹੀਂ ਹੈ । I am sorry.

---

**Fall in the water level in the Villages of Ahmedgarh and Malerkotla Blocks.**

***100 Haji Anwar Ahmed Khan,** : Will the Chief Minister be pleased to state :—

(a) whether it is a fact that the water level had dis-proportionately gone down during the last five years in the villages of Ahmedgarh and Malerkotla blocks;

(b) if the reply to part (a) above be in the affirmative, the steps taken or proposed to be taken to remove the said scarcity of water ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ) ਜੀ ਹਾਂ ।

(ਅ) ਇਸ ਇਲਾਕੇ ਦੇ ਕੁਝ ਹਿੱਸੇ ਵਿਚ ਨਹਿਰੀ ਪਾਣੀ ਦੀਆਂ ਸਹੂਲਤਾਂ ਪਹੁੰਚਾਉਣ ਲਈ ਇੱਕ ਸਕੀਮ ਸ਼ੁਰੂ ਕੀਤੀ ਗਈ ਹੈ । ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕਰਨ ਦੀ ਸੰਭਾਵਨਾ ਉਤੇ ਖੋਜ ਪੜਤਾਲ ਵੀ ਕੀਤੀ ਜਾ ਰਹੀ ਹੈ ।

**ਹਾਜ਼ੀ ਅਨਵਰ ਅਹਿਮਦ ਖਾਨ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਚੀਫ਼ ਮਨਿਸਟਰ ਤੋਂ ਪੁਛਣਾ ਚਾਹੁੰਦਾ ਹਾਂ ਕਿ ਮਲੇਰਕੋਟਲਾ ਦੇ ਇਲਾਕੇ ਵਿਚ ਪਾਣੀ ਦਾ ਲੇਵਲ ਬਹੁਤ ਥੱਲੇ ਹੈ ਜਿਸ ਦੇ ਕਾਰਣ ਜ਼ਮੀਨ ਦਾ ਬੜਾ ਨੁਕਸਾਨ ਹੋ ਰਿਹਾ ਹੈ। ਕੀ ਸਰਕਾਰ ਇਸ ਦਾ ਕੋਈ ਇੰਤਜ਼ਾਮ ਕਰੇਗੀ?

(ਮਾਈਕ ਖਰਾਬ ਹੋਣ ਦੇ ਕਾਰਨ ਪੂਰੀ ਤਰ੍ਹਾਂ ਆਵਾਜ਼ ਨਹੀਂ ਆ ਰਹੀ ਸੀ)

**ਸ੍ਰੀ ਸਪੀਕਰ**: ਮੈਂਬਰ ਸਾਹਿਬ ਦੀ ਆਵਾਜ਼ ਠੀਕ ਤਰ੍ਹਾਂ ਨਹੀਂ ਆ ਰਹੀ ਹੈ। ਉਨ੍ਹਾਂ ਦਾ ਮਾਈਕ ਜਲਦੀ ਠੀਕ ਕਰ ਦਿਉ।

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਠੀਕ ਹੈ ਕਿ ਇਸ ਇਲਾਕੇ ਵਿਚ 70 ਫੁਟ ਦੇ ਕਰੀਬ ਥੱਲੇ ਪਾਣੀ ਹੈ। ਉਥੇ ਡੀਪ ਟਿਊਬਵੈਲਜ਼ ਕੰਮ ਕਰਦੇ ਹਨ। ਇਸ ਲਈ ਜਿਹੜੀ ਉਥੇ ਨਹਿਰ ਹੈ ਉਸ ਨੂੰ ਹੋਰ ਅੱਗੇ ਐਕਸਟੈਂਡ ਕੀਤਾ ਜਾ ਰਿਹਾ ਹੈ ਤਾਂ ਕਿ ਇਸ ਐਕਸਟੈਨਸ਼ਨ ਨਾਲ ਧਰਤੀ ਹੇਠਲੇ ਪਾਣੀ ਨੂੰ ਰੀਚਾਰਜ ਕੀਤਾ ਜਾ ਸਕੇ ਔਰ ਇਸ ਇਲਾਕੇ ਦੇ ਲੋਕਾਂ ਨੂੰ ਫਾਇਦਾ ਹੋ ਸਕੇ। ਇਸ ਸਕੀਮ ਰਾਹੀਂ ਖੋਜ ਪੜਤਾਲ ਵੀ ਕੀਤੀ ਜਾ ਰਹੀ ਹੈ ।

**ਪ੍ਰੋਫੈਸਰ ਜਗੀਰ ਸਿੰਘ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਬਾਦਲ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਵਲਟੋਹਾ-ਪੱਟੀ (ਖਾਰਾ ਮਾਝਾ) ਵਿਚਕਾਰ ਜਿਥੇ ਟਿਊਬਵੈਲ ਲਗਾਉਣ ਦੇ ਯਤਨ ਕੀਤੇ ਜਾ ਰਹੇ ਹਨ ਜਿਥੇ ਪਾਣੀ ਖਾਰਾ ਸੀ ਅਤੇ ਹੁਣ 900 ਫੁੱਟ ਤੇ ਮਿੱਠਾ ਪਾਣੀ ਮਿਲ ਗਿਆਂ ਹੈ, ਉਹ ਪਾਣੀ ਕਲਟੀਵੇਬਲ ਹੈ। ਸੈਂਟਰਲ ਗੌਰਮਿੰਟ ਨੇ ਬੜੇ ਤਜ਼ਰਬੇ ਕੀਤੇ ਹਨ। ਕੀ ਸਰਕਾਰ ਹੁਣ ਪਾਣੀ ਦੀ ਸ਼ਾਰਟੇਜ ਨੂੰ ਦੂਰ ਕਰੇਗੀ ?

**ਮੁੱਖ ਮੰਤਰੀ**: ਕਿਸਾਨਾਂ ਨੂੰ ਪਾਣੀ ਪਹੁੰਚਾਉਣ ਲਈ ਵੱਧ ਤੋਂ ਵੱਧ ਯਤਨ ਕੀਤੇ ਜਾਣਗੇ ।

**ਗਿਆਨੀ ਅਰਜਣ ਸਿੰਘ ਲਿੱਟ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਵੇਲੇ ਗਿਆਨੀ ਜ਼ੈਲ ਸਿੰਘ ਨੇ ਸਾਜਿਦਾ ਮਾਈਨਰ ਨਾਲੇ ਦਾ ਉਦਘਾਟਨ ਕੀਤਾ ਸੀ। ਕੀ ਤੁਹਾਡੀ ਵੀ ਇਹੋ ਜਿਹੀ ਸਕੀਮ ਹੈ ਔਰ ਤੁਸੀਂ ਵੀ ਕਿਸੇ ਨਾਲੇ ਦਾ ਉਦਘਾਟਨ ਕਰੋਗੇ?

**ਮੁੱਖ ਮੰਤਰੀ**: ਮੇਰੀ ਇਹੋ ਜਿਹੀ ਕੋਈ ਸਕੀਮ ਨਹੀਂ ਹੈ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੰਗਰੂਰ, ਸੁਨਾਮ, ਲਹਿਰਾਗਾਗਾ, ਪਾਤੜਾਂ ਆਦਿ ਦੇ ਇਲਾਕੇ ਵਿਚ ਸੇਮ ਨੂੰ ਖਤਮ ਕਰਨਗੇ ਅਤੇ ਕੀ ਇਨ੍ਹਾਂ ਇਲਾਕਿਆਂ ਨੂੰ ਵੀ ਪਰਾਇਰਟੀ ਦਿੱਤੀ ਜਾਵੇਗੀ ?

**ਮੁੱਖ ਮੰਤਰੀ**: ਇਸ ਸਵਾਲ ਵਿਚੋਂ ਐਸੀ ਕੋਈ ਗੱਲ ਤਾਂ ਨਹੀਂ ਨਿਕਲਦੀ ਪਰ ਫਿਰ ਵੀ ਕਿਉਂ ਜੋ ਇਹ ਇਕੱਲੇ ਹੀ ਇਨਡੀਪੈਂਡੈਂਟ ਮੈਂਬਰ ਹਨ ਇਸ ਲਈ ਇਨ੍ਹਾਂ ਇਲਾਕਿਆਂ ਵਿਚ, ਜ਼ਰੂਰ ਪਰਾਇਰਟੀ ਦਿੱਤੀ ਜਾਵੇਗੀ। ਸਪੀਕਰ ਸਾਹਿਬ, ਥੋੜ੍ਹੇ ਸਾਲਾਂ ਵਿਚ ਹੀ ਕੋਈ ਵੀ ਅਜਿਹਾ ਇਲਾਕਾ ਨਹੀਂ ਰਹੇਗਾ ਜਿਥੇ ਕਿ ਸੇਮ ਹੋਵੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੁਸ਼ਿਆਰ ਪੁਰ ਦਾ ਜਿਹੜਾ ਨੀਮ ਪਹਾੜੀ ਇਲਾਕਾ ਹੈ ਉਹ ਸਾਢੇ ਚਾਰ ਲੱਖ ਏਕੜ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਦਾ ਹੈ ਜਿਥੇ ਟਿਊਬਵੈੱਲਜ਼ ਨਹੀਂ ਲਗੇ ਅਤੇ 80 ਹਜ਼ਾਰ ਏਕੜ ਮਾੜੀ ਜ਼ਮੀਨ ਹੈ ਜਿਥੇ ਕੋਈ ਲਿਫਟ ਇਰੀਗੇਸ਼ਨ ਨਹੀਂ ਹੈ। ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਇਲਾਕੇ ਵਿਚ ਪਾਣੀ ਦਾ ਪਰਬੰਧ ਕਰਨਗੇ ਤਾਂ ਕਿ ਪਾਣੀ ਮਿਲ ਸਕੇ ?

**ਮੁੱਖ ਮੰਤਰੀ**: ਇਸ ਮਸਲੇ ਨੂੰ ਹਲ ਕਰਨ ਲਈ, ਸਪੀਕਰ ਸਾਹਿਬ, ਖੋਜ ਡਿਪਾਰਟਮੈਂਟ ਯਤਨ ਕਰ ਰਿਹਾ ਹੈ। ਜੇਕਰ ਐਮ. ਐਲ. ਏ. ਸਾਹਿਬ ਕੋਲ ਕੋਈ ਸਕੀਮ ਹੋਵੇ ਤਾਂ ਉਹ ਦਸ ਦੇਣ।

**ਸ੍ਰੀ ਮਦਨ ਮੋਹਨ ਮਿੱਤਲ**: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ ਸਮੇਂ 1970-71 ਵਿਚ ਪਿਛਲੀ ਸਰਕਾਰ ਨੇ 91 ਟਿਊਬਵੈੱਲਜ਼ ਲਗਾਏ ਸਨ, ਜਿਹੜੇ ਕਿ ਚੰਡੀਗੜ੍ਹ-ਰੋਪੜ ਰੋਡ ਤੇ ਲਗਾਏ ਸਨ। ਪਰ ਉਹ ਆਊਟ ਆਫ ਆਰਡਰ ਹੋ ਚੁਕੇ ਹਨ। ਕੀ ਮੁੱਖ ਮੰਤਰੀ ਸਾਹਿਬ ਇਨ-ਕੁਆਇਰੀ ਕਰਾਉਣਗੇ ਅਤੇ ਜਿਹੜਾ ਕਸੂਰਵਾਰ ਹੋਵੇ ਉਸਦੇ ਖਿਲਾਫ਼ ਐਕਸ਼ਨ ਲੈਣਗੇ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂਬਰ ਸਾਹਿਬ ਇਸ ਦੇ ਬਾਰੇ ਸੈਪਰੇਟ ਨੋਟਿਸ ਦੇ ਦੇਣ।

**ਸਰਦਾਰ ਦਲੀਪ ਸਿੰਘ ਪਾਂਧੀ**: ਕੀ ਮੁੱਖ ਮੰਤਰੀ ਸਾਹਿਬ ਕ੍ਰਿਪਾ ਕਰਕੇ ਦਸਣਗੇ ਕਿ ਸਾਬਕਾ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ, ਨੇ ਸਾਜਿਦਾ ਬੇਗਮ ਦੇ ਨਾਂ ਤੇ ਕੈਨਾਲ ਦਾ ਨਾਂ ਰਖਿਆ "ਸਾਜਿਦਾ ਕੈਨਾਲ" ਸਪੀਕਰ ਸਾਹਿਬ, ਕੀ ਹੁਣ ਮੁੱਖ ਮੰਤਰੀ ਸਾਹਿਬ ਉਸ ਨਾਂ ਦੀ ਤਬਦੀਲੀ ਕਰਨਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਇਹ ਨਾਂ ਜਿਹੜੇ ਰਖੇ ਜਾਂਦੇ ਹਨ ਉਨ੍ਹਾਂ ਆਦਮੀਆਂ ਦੇ ਰੱਖੇ ਜਾਂਦੇ ਹਨ ਜਿਨ੍ਹਾਂ ਨੇ ਬਹੁਤ ਵੱਡੀ ਕੁਰਬਾਨੀ ਕੀਤੀ ਹੋਵੇ। ਮੈਂ ਪਤਾ ਕਰ ਲਵਾਂਗਾ ਜੇਕਰ ਇਸ ਤਰ੍ਹਾਂ ਦਾ ਨਾਂ ਰਖਿਆ ਗਿਆ ਹੋਇਆ ਤਾਂ ਜ਼ਰੂਰ ਬਦਲ ਦਿਤਾ ਜਾਵੇਗਾ।

**ਸ੍ਰੀ ਚਮਨ ਲਾਲ**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਕੰਡੀ ਦਾ ਏਰੀਆ ਹੈ ਉਥੇ ਲਿਫਟ ਇਰੀਗੇਸ਼ਨ ਸਕੀਮ ਚਾਲੂ ਕੀਤੀ ਸੀ। ਚਾਰ ਮੋਟਰਾਂ ਲਗਾਈਆਂ ਸਨ ਜਿਨ੍ਹਾਂ ਵਿਚੋਂ ਤਿੰਨ ਖਰਾਬ ਹਨ ਅਤੇ ਇਕ ਚਲ ਰਹੀ ਹੈ। ਬਾਈ ਹਜ਼ਾਰ ਏਕੜ ਜ਼ਮੀਨ ਬਿਲਕੁਲ ਕਾਬਲੇ ਕਾਸ਼ਤ ਨਹੀਂ ਰਹੀ। ਕੀ ਸੀ. ਐਮ. ਸਾਹਿਬ ਯਤਨ ਕਰਨਗੇ ਕਿ ਇਸ ਇਲਾਕੇ ਨੂੰ ਪਾਣੀ ਮਿਲਦਾ ਰਹੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਕਾਫੀ ਦੂਰ ਕੰਡੀ ਦੇ ਏਰੀਆ ਵਿਚ ਚਲੇ ਗਏ ਹਨ। ਇਸ ਦੇ ਬਾਰੇ ਸੈਪਰੇਟ ਸਵਾਲ ਦੇ ਦੇਣ ਤਾਂ ਮੈਂ ਜਵਾਬ ਦੇ ਦੇਵਾਂਗਾ।

## Starred Question No. 86

**Mr. Speaker** : Extension has been asked for in respect of Starred Question No. 86.

ਅ:ਸ:ਪ:ਨੰ: 50-ਵਪਮ-78/
ਮੰਤਰੀ,
ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ,
ਚੰਡੀਗੜ੍ਹ।
ਜਨਵਰੀ 6, 1978

ਵਿਸ਼ਾ:-ਤਾਰਾ ਅੰਕਿਤ ਵਿਧਾਨ ਸਭਾ ਸਵਾਲ ਨੰ: 86 ਵਲੋਂ ਸ੍ਰੀ ਹਰਬੰਸ ਲਾਲ ਖੰਨਾਂ ਐਮ. ਐਲ. ਏ. ਗੌਰਮਿੰਟ ਮੈਡੀਕਲ ਕਾਲਜ, ਅੰਮ੍ਰਿਤਸਰ ਵਿੱਚ ਸੀਨੀਅਰ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ ਬਾਰੇ।

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 86, ਜੋ ਮਿਤੀ 10 ਜਨਵਰੀ, 1978 ਲਈ ਸੁਆਲਾਂ ਦੀ ਸੂਚੀ ਵਿੱਚ ਸ੍ਰੀ ਹਰਬੰਸ ਲਾਲ ਖੰਨਾ ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ

ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿੱਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 13 ਜਨਵਰੀ, 1978 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ/—
(ਆਤਮਾ ਸਿੰਘ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ ।

Starred Question No. 87

**Mr. Speaker :** Extension has been asked for in respect of Starred Question No. 87.

ਅ:ਸ:ਪ:ਨੰ: 51-ਵਪਮ-78/

ਮੰਤਰੀ,
ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ,
ਚੰਡੀਗੜ੍ਹ ।

ਜਨਵਰੀ 6, 1978

ਵਿਸ਼ਾ—ਤਾਰਾਅੰਕਿਤ ਵਿਧਾਨ ਸਭਾ ਸਵਾਲ ਨੰ: 87 ਵਲੋਂ ਸ਼੍ਰੀ ਹਰਬੰਸ ਲਾਲ ਖੰਨਾ ਐਮ. ਐਲ. ਏ.—ਗੌਰਮਿੰਟ ਮੈਡੀਕਲ ਕਾਲਜ, ਅੰਮ੍ਰਿਤਸਰ ਵਿੱਚ ਸਰਜਰੀ ਅਤੇ ਮੈਡੀਸਨ ਵਿਭਾਗਾਂ ਵਿਚ ਬਿਸਤਰਿਆਂ ਦੀ ਵੰਡ ਬਾਰੇ।

ਪਿਆਰੇ,

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ: 87, ਜੋ ਮਿਤੀ 10 ਜਨਵਰੀ, 1978 ਲਈ ਸੁਆਲਾਂ ਦੀ ਸੂਚੀ ਵਿੱਚ ਸ਼੍ਰੀ ਹਰਬੰਸ ਲਾਲ ਖੰਨਾ ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿੱਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 13 ਜਨਵਰੀ, 1978 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ ।

ਹਿਤੂ,
ਸਹੀ/—
(ਆਤਮਾ ਸਿੰਘ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ
ਪੰਜਾਬ ਵਿਧਾਨ ਸਭਾ ।

## Termination of Services of Executive Officers of the Municipal Committees in the State.

***24. Comrade Satya Pal Dang :** Will the Minister for Finance be pleased to state the number of Executive Officers of Municipal Committees in the State whose services were terminated during the President's Rule before the present Ministry assumed office, together with the reasons therefor?

**Shri Hit Abhilashi (Excise and Taxation Minister)** :(a)The services of 33 Executive Officers were terminated during the President's Rule before the present Ministry assumed office.

(b) The State Government constituted the Punjab Municipal Service of Executive Officers on 6th April, 1976, under section 38(1) of the Punjab Municipal Act, 1911. The posts, held by the persons who were not found fit for their absorption in the corresponding Municipal Service under sub-section (6) of section 38 of the Act, on the basis of their qualifications and service record, were deemed to have been abolished under sub-section (6A) of section 38 *ibid* on the commencement of the Punjab Municipal (Second Amendment) Act, 1976, if the decision that they were not so fit was taken at any time before such commencement and in the case of others as and when such a decision was taken. The abolition of posts was automatic. There were 27 such Executive Officers who had to be relieved as a result of abolition of their posts under the statutory provision. Six other Executive Officers had joined service after the date of constitution purely on *ad-hoc* (temporary) basis whose services were liable to be terminated without prior notice according to the terms of their appointment. They could not be considered for their absorption into the constituted Service of Executive Officers under sub-section (6)of section 38 *ibid*. Their services were terminated according to the terms and conditions of their appointment.

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਪਿਛੇ ਅਜਿਹੇ ਬੰਦੇ ਰਖੇ ਗਏ ਜਿਹੜੇ ਪੂਰੀਆਂ ਕੁਆਲੀਫਿਕੇਸ਼ਨਜ਼ ਵੀ ਨਹੀਂ ਰਖਦੇ ਸਨ, ਦੂਜੇ ਪਾਸੇ ਕਈ ਅਜਿਹੇ ਬੰਦੇ ਸਨ ਜਿਹੜੇ ਕਿ ਪੂਰੀਆਂ ਕੁਆਲੀਫਿਕੇਸ਼ਨਜ਼ ਰਖਦੇ ਸਨ, ਜਿਨ੍ਹਾਂ ਦੀ 8-10 ਸਾਲ ਦੀ ਸਰਵਿਸ ਹੋ ਗਈ ਸੀ ਅਤੇ ਬਹੁਤ ਸਾਰਿਆਂ ਦੀ ਤਾਂ ਇਥੋਂ ਤਕ ਹੈ ਕਿ ਹੋ ਸਕਦਾ ਹੈ ਕਿ 10-12 ਸਾਲ ਦੀ ਸਰਵਿਸ ਹੋ ਗਈ ਹੋਵੇ, ਪਰ ਉਨ੍ਹਾਂ ਐਡਹਾਕ ਕਰਮਚਾਰੀਆਂ ਦੀਆਂ ਸੇਵਾਵਾਂ ਖ਼ਤਮ ਕੀਤੀਆਂ ਗਈਆਂ। ਕੀ ਮੰਤਰੀ ਸਾਹਿਬ ਉਨ੍ਹਾਂ ਨੂੰ ਮੁੜ ਲੈਣ ਲਈ ਵਿਚਾਰ ਕਰਨਗੇ?

**ਆਬਕਾਰੀ ਤੇ ਕਰ ਮੰਤਰੀ:** ਸਪੀਕਰ ਸਾਹਿਬ, ਜਿਸ ਵੇਲੇ ਕੋਈ ਆਦਮੀ ਪੁਰਾਣੀ ਸਰਵਿਸ ਨੂੰ ਛੱਡ ਕੇ ਨਵੀਂ ਸਰਵਿਸ ਵਿਚ ਜਾਂਦਾ ਹੈ ਤਾਂ ਉਸ ਦਾ ਪੁਰਾਣੀ ਸਰਵਿਸ ਦਾ ਲੀਅਨ ਖ਼ਤਮ ਹੋ ਜਾਂਦਾ ਹੈ। ਨਵੀਂ ਸਰਵਿਸ ਵਿਚ ਜਿਹੜੇ ਫਿਟ ਨਹੀਂ ਬੈਠਦੇ, ਉਨ੍ਹਾਂ ਦੀਆਂ ਸੇਵਾਵਾਂ ਟਰਮੀਨੇਟ ਕਰ ਦਿਤੀਆਂ ਜਾਂਦੀਆਂ ਹਨ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਜਿਹੜੇ ਰਾਜ ਵਿਚ ਮਿਊਂਸਪਲ ਕਮੇਟੀਆਂ ਦੇ ਐਗਜ਼ੇਕਟਿਵ ਅਫ਼ਸਰ ਲੱਗੇ ਹੁੰਦੇ ਹਨ, ਉਹ ਸਰਕਾਰ ਦੀ ਮਨਜ਼ੂਰੀ ਨਾਲ ਲੱਗੇ ਹੁੰਦੇ ਹਨ। ਟੈਕਨੀਕਲ ਨਵੀਂ ਸਰਵਿਸ ਹੋ ਗਈ, ਤਾਂ ਠੀਕ ਹੈ। ਲੇਕਿਨ ਕਈ ਮੁਲਾਜ਼ਮ ਕੁਆਲੀਫਿਕੇਸ਼ਨਾਂ ਵੀ ਪੂਰੀਆਂ ਕਰਦੇ ਸਨ ਅਤੇ 8-10 ਸਾਲ ਦੀ ਸਰਵਿਸ ਵੀ ਹੋ ਗਈ ਪਰ ਫਿਰ ਵੀ ਉਨ੍ਹਾਂ ਦੀਆਂ ਸੇਵਾਵਾਂ ਨੂੰ ਖ਼ਤਮ ਕਰ ਦਿਤਾ ਗਿਆ?

**ਮੰਤਰੀ:** ਸਪੀਕਰ ਸਾਹਿਬ, ਮੈਂ ਅਰਜ਼ ਕੀਤੀ ਹੈ ਕਿ ਜੋ ਅਕਾਊਂਟੈਂਟ ਸੈਕਟਰੀ ਸੀ, ਉਹ ਐਗਜ਼ੇਕ-ਟਿਵ ਅਫ਼ਸਰਾਂ ਦੀਆਂ ਪੋਸਟਾਂ ਤੇ ਗਏ ਸਨ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਇਹ ਸਾਰੇ ਐਗਜ਼ੈਕਟਿਵ ਅਫ਼ਸਰ ਨਹੀਂ ਸਨ।

**ਸ੍ਰੀ ਸਪੀਕਰ**: ਡਾਂਗ ਸਾਹਿਬ, ਇਸ ਬਾਰੇ ਤੁਸੀਂ ਸੈਪਰੇਟ ਨੋਟਿਸ ਦੇ ਦਿਉ ਤਾਂ ਉਸ ਦਾ ਜਵਾਬ ਮਿਲ ਜਾਵੇਗਾ।

**ਚੌਧਰੀ ਸੁੰਦਰ ਸਿੰਘ**: ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਜਿਹੜੇ ਈ. ਓ. ਟਰਮੀਨੇਟ ਕੀਤੇ ਗਏ ਹਨ ਉਨ੍ਹਾਂ ਵਿਚ ਸ਼ਡਿਊਲਡ ਕਾਸਟਸ ਦੇ ਕਿੰਨੇ ਆਦਮੀ ਹਨ ?

**ਮੰਤਰੀ**: ਇਸ ਦੇ ਵਾਸਤੇ ਨੋਟਿਸ ਦੀ ਲੋੜ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ਈ. ਓਜ਼. ਦੀਆਂ ਸਰਵਿਸਿਜ਼ ਟਰਮੀਨੇਟ ਕੀਤੀਆਂ ਗਈਆਂ। ਉਸ ਵਿਚ ਜਿਨ੍ਹਾਂ ਨੇ ਧਰਨੇ ਮਾਰੇ ਉਨ੍ਹਾਂ ਦੀ ਇੱਕ ਇਹ ਵੀ ਸ਼ਿਕਾਇਤ ਸੀ ਕਿ ਉਨ੍ਹਾਂ ਤੋਂ 20 ਹਜ਼ਾਰ ਰੁਪਏ ਤੋਂ 30 ਹਜ਼ਾਰ ਰੁਪਏ ਤੱਕ ਲੈ ਕੇ ਨੌਕਰੀਆਂ ਦਿੱਤੀਆਂ ਗਈਆਂ ਅਤੇ ਉਨ੍ਹਾਂ ਨੂੰ ਉਹ ਰੁਪਿਆ ਵਾਪਿਸ ਦਿਵਾਇਆ ਜਾਵੇ। ਕੀ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਹੈ ?

**ਮੰਤਰੀ**: ਇਹ ਚੀਜ਼ ਮੇਰੇ ਨੋਟਿਸ ਵਿਚ ਨਹੀਂ ਹੈ ਅਗਰ ਨੋਟਿਸ ਵਿਚ ਆਏਗੀ ਤਾਂ ਜ਼ਰੂਰ ਕਾਰ-ਵਾਈ ਕਰਾਂਗੇ।

**ਸ੍ਰੀ ਮਨਮੋਹਨ ਕਾਲੀਆ**: ਐਮਰਜੰਸੀ ਤੋਂ ਪਹਿਲਾਂ ਐਗਜ਼ੈਕਟਿਵ ਅਫ਼ਸਰਾਂ ਦਾ ਰਿਕਾਰਡ ਬਿਲਕੁਲ ਠੀਕ ਸੀ ਪਰ ਐਮਰਜੈਂਸੀ ਦੇ ਦੌਰਾਨ ਉਨ੍ਹਾਂ ਦੀ ਇੱਕ ਸਿੰਗਲ ਗਲਤ ਰਿਪੋਰਟ ਕਰਕੇ ਕਈਆਂ ਨੂੰ ਟਰਮੀਨੇਟ ਕੀਤਾ ਗਿਆ। ਹੁਣ ਦੁਬਾਰਾ ਉਨ੍ਹਾਂ ਦੀ ਬਹਾਲੀ ਵਾਸਤੇ ਕੀ ਐਸੇ ਕੇਸਾਂ ਨੂੰ ਰੀਕਨਸਿਡਰ ਕੀਤਾ ਜਾਏਗਾ ?

**ਮੰਤਰੀ**: ਸਰਕਾਰ ਨੇ ਸਕਰੀਨਿੰਗ ਕਮੇਟੀ ਬਣਾਈ ਸੀ ਔਰ ਉਸ ਕਮੇਟੀ ਨੇ ਇਨ੍ਹਾਂ ਅਫ਼ਸਰਾਂ ਦਾ ਰਿਕਾਰਡ ਦੇਖਿਆ ਸੀ। ਉਸ ਕਮੇਟੀ ਦੀ ਰਿਪੋਰਟ ਆਉਣ ਤੋਂ ਬਾਅਦ ਹੀ ਕਾਰਵਾਈ ਕੀਤੀ ਗਈ ਸੀ। ਫਿਰ ਵੀ ਜੇ ਕਿਸੇ ਇੱਕ ਦੋ ਕੇਸਾਂ ਵਿਚ ਕੋਈ ਕਿਸੇ ਨਾਲ ਧੱਕਾ ਹੋਇਆ ਹੈ ਔਰ ਉਸ ਬਾਰੇ ਸਾਡੇ ਨੋਟਿਸ ਵਿਚ ਲਿਆਂਦਾ ਗਿਆ ਤਾਂ ਜ਼ਰੂਰ ਗੌਰ ਕੀਤਾ ਜਾਏਗਾ।

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਜਾਬ ਰਾਜ ਲਾਟਰੀ ਵਿਭਾਗ ਵਲੋਂ ਕਮਾਇਆ ਮੁਨਾਫ਼ਾ

*83. **ਗਿਆਨੀ ਅਰਜਣ ਸਿੰਘ ਲਿੱਟ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਵਿੱਤੀ ਸਾਲ 1972-73 ਤੋਂ ਮਾਰਚ, 1977 ਤੱਕ ਪੰਜਾਬ ਰਾਜ ਲਾਟਰੀ ਵਿਭਾਗ ਦੁਆਰਾ ਸਾਲਵਾਰ ਕਿੰਨਾਂ ਮੁਨਾਫਾ ਕਮਾਇਆ ਗਿਆ ;

(ਅ) ਕੀ ਉਕਤ ਅਰਸੇ ਦੇ ਦੌਰਾਨ ਏਜੰਟਾਂ ਰਾਹੀਂ ਲਾਟਰੀ ਦੀਆਂ ਟਿਕਟਾਂ ਦੀ ਵਿੱਕਰੀ ਵਿਚ ਕੁਵਰਤੋਂ ਦਾ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਇਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀ ਕਾਰਵਾਈ ਕੀਤੀ ਗਈ ਹੈ ?

ਸਰਦਾਰ ਬਲਵੰਤ ਸਿੰਘ: (ੳ) ਵਿੱਤੀ ਸਾਲ 1972-73 ਤੋਂ ਮਾਰਚ, 1977 ਤੱਕ ਪੰਜਾਬ ਸਰਕਾਰ ਨੇ ਲਾਟਰੀ ਵਿਭਾਗ ਦੁਆਰਾ ਹੇਠ ਲਿਖੇ ਅਨੁਸਾਰ ਮੁਨਾਫਾ ਕਮਾਇਆ ਹੈ:-

| ਲੜੀ ਨੰ: | ਸਾਲ | | ਲਾਭ (ਲੱਖਾਂ ਵਿਚ) |
|---|---|---|---|
| 1. | 1972-73 | .. | 4.34 |
| 2. | 1973-74 | .. | 9.52 |
| 3. | 1974-75 | .. | 0.77 |
| 4. | 1975-76 | .. | 1.30 |
| 5. | 1976-77 | .. | 1.87 |
| | ਕੁੱਲ | .. | 17.80 ਲੱਖ ਰੁਪਏ |

(ਅ) ਇਸ ਸਮੇਂ ਦੇ ਦੌਰਾਨ ਵਿਭਾਗ ਦੇ ਨੋਟਿਸ ਵਿਚ ਤਿੰਨ ਕੇਸ ਕੁਵਰਤੋਂ ਦੇ ਆਏ। ਸਿਵਾਏ 6,401 ਰੁਪਏ ਦੀ ਬਕਾਇਆ ਵਸੂਲੀ ਦੇ ਜਿਹੜੀ ਕਿ ਮੈਸਰਜ਼ ਨਿਰਾਲਾ ਲਾਟਰੀ ਏਜੰਸੀ ਰਾਣੀਗੰਜ (ਬਿਹਾਰ) ਦੇ ਵਿਰੁਧ ਹੈ, ਬਾਕੀ ਸਭ ਰਕਮ ਦੀ ਵਸੂਲੀ ਹੋ ਚੁਕੀ ਹੈ। ਮੈਸਰਜ਼ ਨਿਰਾਲਾ ਲਾਟਰੀ ਏਜੰਸੀ ਦੇ ਵਿਰੁਧ ਰਾਣੀਗੰਜ ਪੁਲਿਸ ਸਟੇਸ਼ਨ ਵਿਚ ਕੇਸ ਰਜਿਸਟਰ ਕਰਵਾ ਦਿੱਤਾ ਹੈ। ਪਾਰਟੀ ਨੇ ਉਪ-ਮੰਡਲ ਜੁਡੀਸ਼ਰੀ ਮੈਜਿਸਟ੍ਰੇਟ, ਆਸਨਸੋਲ ਅਗੇ ਪੇਸ਼ ਕਰ ਦਿੱਤਾ ਹੈ, ਤੇ ਕੇਸ ਪੜਤਾਲ ਅਧੀਨ ਹੈ।

## ਰਾਜ ਵਿਚ ਹੜ੍ਹਾਂ ਦੀ ਮਾਰ ਹੇਠ ਆਏ ਪਿੰਡ

*58. ਸਰਦਾਰ ਬੇਅੰਤ ਸਿੰਘ: ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:-

(ੳ) ਰਾਜ ਵਿਚ ਹਾਲ ਹੀ ਵਿੱਚ ਆਏ ਹੜ੍ਹਾਂ ਦਾ ਕਿੰਨੇ ਪਿੰਡਾਂ ਤੇ ਅਸਰ ਪਿਆ;

(ਅ) ਉਕਤ ਹੜ੍ਹਾਂ ਦੁਆਰਾ ਜਿਨ੍ਹਾਂ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ, ਉਨ੍ਹਾਂ ਨੂੰ ਮੁਆਵਜ਼ਾ ਦੇਣ ਲਈ ਕੀ ਕਾਰਵਾਈ ਕੀਤੀ ਗਈ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ: (ੳ) ਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

## ਰਾਜ ਵਿਚ ਹੜ੍ਹਾਂ ਦੀ ਮਾਰ ਹੇਠ ਆਏ ਪਿੰਡਾਂ ਸਬੰਧੀ ਸੂਚਨਾ

(ੳ) 343 ਪਿੰਡ।

(ਅ) ਹੜ੍ਹਾਂ/ਬਾਰਸ਼ਾਂ ਨਾਲ ਫਸਲਾਂ ਨੂੰ ਹੋਏ ਨੁਕਸਾਨ ਤੇ ਮੁਆਵਜ਼ਾ ਨਹੀਂ ਦਿੱਤਾ ਜਾਂਦਾ ਪਰ ਹੜ੍ਹ ਪੀੜਤਾਂ ਨੂੰ ਇਸ ਪ੍ਰਕਾਰ ਸਹਾਇਤਾ ਦਿੱਤੀ ਗਈ ਹੈ:-

(1) ਗੁਜ਼ਾਰਾ ਗਰਾਂਟ:

ਮੁਫ਼ਤ ਖੁਰਾਕ ਤੇ ਹੋਰ ਜ਼ਿੰਦਗੀ ਦੀਆਂ ਜ਼ਰੂਰੀ ਵਸਤੂਆਂ ਦੇ ਇਵਜ਼ ਗੁਜ਼ਾਰਾ ਗਰਾਂਟ 40 ਰੁਪਏ ਪ੍ਰਤੀ ਪੁਰਸ਼ ਪ੍ਰਤੀ ਮਹੀਨਾ ਵੱਧ ਤੋਂ ਵੱਧ 2 ਮਹੀਨੇ ਤੱਕ ਭਾਵੇਂ ਭਾਰੀ ਵਰਖਾ/ਹੜ੍ਹਾਂ ਨਾਲ ਪੀੜ੍ਹਤ ਪੁਰਸ਼ ਖਾਲੀ ਕਰਨ

ਵਾਲੇ ਕੈਂਪਾਂ, ਸਹਾਇਤਾ ਕੈਂਪਾਂ ਜਾਂ ਪਾਣੀ ਨਾਲ ਘਿਰੇ ਪਿੰਡਾਂ ਵਿੱਚ ਹੋਣ। ਹੜ੍ਹ ਪੀੜ੍ਹਤ ਪੁਰਸ਼ ਚਾਹੇ ਵੱਡੇ, ਛੋਟੇ ਜਾਂ ਬੱਚੇ ਹੋਣ ਇੱਕਸਾਰ ਤਸੱਵਰ ਕੀਤੇ ਜਾਣਗੇ । ਪਰ ਸਹੀ ਸਮਾਂ ਜਿਸ ਲਈ ਇਹ ਗਰਾਂਟ ਦਿੱਤੀ ਜਾਣੀ ਹੈ, ਮੁਕਾਮੀ ਹਾਲਾਤ ਤੇ ਅਧਾਰਤ ਹੈ ।

(2) **ਮਕਾਨ ਮੁਰੰਮਤ ਗਰਾਂਟ (ਪੇਂਡੂ ਇਲਾਕਿਆਂ ਵਿਚ) :**

(ੳ) ਪੱਕੇ ਮਕਾਨ ਲਈ .. 800 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਹੈ ।
400 ਰੁਪਏ ਤੱਕ ਜੇਕਰ ਅੱਧ-ਪਚੱਧ ਟੁੱਟਿਆ ਭੱਜਿਆ ਹੈ ।

(ਅ) ਕੱਚੇ ਮਕਾਨ ਲਈ .. 400 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟਿਆ ਭੱਜਿਆ ਹੈ।
200 ਰੁਪਏ ਤੱਕ ਜੇਕਰ ਅੱਧ-ਪਚੱਧ ਟੁੱਟਿਆ ਭੱਜਿਆ ਹੈ।

(ੲ) ਝੌਂਪੜੀ ਲਈ .. 100 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟੀ ਭੱਜੀ ਹੈ ।
50 ਰੁਪਏ ਤੱਕ ਜੇਕਰ ਅੱਧ-ਪਚੱਧ ਟੁੱਟੀ ਭੱਜੀ ਹੈ ।

ਮਕਾਨ ਮੁਰੰਮਤ ਗਰਾਂਟ (ਸ਼ਹਿਰੀ ਇਲਾਕਿਆਂ ਵਿਚ)

(ਸ) ਕੇਵਲ ਕੱਚੇ ਮਕਾਨ ਲਈ .. 400 ਰੁਪਏ ਤੱਕ ਜੇਕਰ ਪੂਰੀ ਤਰ੍ਹਾਂ ਟੁੱਟਿਆਂ ਭੱਜਿਆ ਹੈ।
200 ਰੁਪਏ ਤੱਕ ਜੇਕਰ ਅੱਧ-ਪਚੱਧ ਟੁੱਟਿਆ ਭੱਜਿਆ ਹੈ।

ਉਪਰੋਕਤ ਦਰਸਾਏ ਮਕਾਨ ਮੁਰੰਮਤ ਗਰਾਂਟਾਂ ਦੇ ਸਕੇਲ ਵੱਧ ਤੋਂ ਵੱਧ ਹਨ। ਪੀੜ੍ਹਤ ਪੁਰਸ਼ ਨੂੰ ਅਦਾ ਕੀਤੇ ਜਾਣ ਵਾਲੀ ਸਹੀ ਰਕਮ ਮਕਾਨ ਨੂੰ ਹੋਏ ਨੁਕਸਾਨ ਅਨੁਸਾਰ ਨਿਸ਼ਚਿਤ ਕੀਤੀ ਜਾਣੀ ਹੈ ।

(3) **ਪਸ਼ੂਆਂ ਦੇ ਮਰਨ ਤੇ ਗਰਾਂਟ :**

| | | |
|---|---|---|
| (ੳ) ਪ੍ਰਤੀ ਬੈਲ/ਮੱਝ | .. | 650 ਰੁਪਏ |
| (ਅ) ਪ੍ਰਤੀ ਗਾਂ | .. | 400 ਰੁਪਏ |
| (ੲ) ਪ੍ਰਤੀ ਬੱਕਰੀ/ਭੇਡ | .. | 100 ਰੁਪਏ |

(4) **ਚਾਰੇ ਲਈ ਗਰਾਂਟ :**

30 ਰੁਪਏ ਪ੍ਰਤੀ ਪਸ਼ੂ ਵੱਧ ਤੋਂ ਵੱਧ 8 ਪਸ਼ੂ ਪ੍ਰਤੀ ਪਰੀਵਾਰ।

(5) **ਕਮਾਊ ਜੀ ਦੇ ਮਰ ਜਾਣ ਤੇ ਗਰਾਂਟ :**

5,000 ਰੁਪਏ ਮਰਨ ਵਾਲੇ ਦੇ ਵਾਰਸਾਂ ਨੂੰ ।

(6) **ਆਰਜ਼ੀ ਪਨਾਹ ਲਈ ਗਰਾਂਟ :**

50 ਰੁਪਏ ਪ੍ਰਤੀ ਪਰੀਵਾਰ ਆਰਜ਼ੀ ਪਨਾਹ ਦੀ ਉਸਾਰੀ ਲਈ।

ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਹੜ੍ਹਾਂ ਕਾਰਨ ਰੇਤ ਨਾਲ ਢੱਕੀ ਉਪਜਾਊ ਭੂਮੀ ਨੂੰ ਸੁਧਾਰਨ ਲਈ ਪੀੜਤ ਪੁਰਸ਼ਾਂ ਨੂੰ ਸਹਾਇਤਾ ਮੁਹੱਈਆ ਕਰਨ ਸਬੰਧੀ ਮਾਮਲਾ ਸਰਕਾਰ ਦੇ ਵਿਚਾਰ-ਗੋਚਰੇ ਹੈ ।

**ਪਿੰਡ ਗੜ੍ਹਾ, ਜ਼ਿਲ੍ਹਾ ਜਲੰਧਰ ਦੇ ਆਲੇ ਦੁਆਲੇ ਜ਼ਮੀਨ ਦੀ ਪਰਾਪਤੀ।**

*115. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਪਿੰਡ ਗੜ੍ਹਾ, ਜ਼ਿਲ੍ਹਾ ਜਲੰਧਰ ਦੇ ਆਲੇ ਦੁਆਲੇ ਲੋਕ ਮੰਤਵ ਲਈ ਕਿਸੇ ਸਰਕਾਰੀ ਸੰਸਥਾ ਨੇ ਜ਼ਮੀਨ ਪ੍ਰਾਪਤ ਕੀਤੀ ਹੈ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਕੀ ਇਹ ਸਰਕਾਰ ਦੇ ਧਿਆਨ ਵਿੱਚ ਆਇਆ ਹੈ ਕਿ ਉਪਰੋਕਤ ਭੌਂ ਪ੍ਰਾਪਤੀ ਨਾਲ ਪਿੰਡ ਗੜ੍ਹਾ ਦੇ ਗੰਦੇ ਪਾਣੀ ਅਤੇ ਮੀਂਹ ਦੇ ਪਾਣੀ ਦਾ ਨਿਕਾਸ ਬੰਦ ਹੋ ਗਿਆ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿੱਚ ਹੋਵੇ ਤਾਂ ਸਰਕਾਰ ਦੁਆਰਾ ਇਸ ਸਮੱਸਿਆ ਨੂੰ ਹੱਲ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ?

**ਸਰਦਾਰ ਪਰਕਾਸ਼ ਸਿੰਘ ਬਾਦਲ (ਮੁੱਖ ਮੰਤਰੀ)** : (ੳ) ਜੀ ਹਾਂ।

(ਅ) ਇਹ ਪ੍ਰਤੀਬੇਨਤੀ ਕੀਤੀ ਗਈ ਸੀ ਕਿ ਬਾਰਸ਼ ਦੇ ਪਾਣੀ ਦਾ ਨਿਕਾਸ ਬੰਦ ਹੋ ਗਿਆ ਸੀ।

(ੲ) ਸਰਕਾਰ ਨੇ ਵਸਨੀਕਾਂ ਦੀਆਂ ਇਨ੍ਹਾਂ ਮੁਸ਼ਕਲਾਂ ਵਲ ਧਿਆਨ ਦਿੱਤਾ ਹੈ ਅਤੇ ਸਥਿਤੀ ਵਿੱਚ ਸੁਧਾਰ ਲਿਆਉਣ ਲਈ ਉਪਾ ਤੇ ਸਾਧਨ ਵਿਚਾਰੇ ਜਾ ਰਹੇ ਹਨ।

---

**ਛੋਟੇ ਕਿਸਾਨਾਂ ਨੂੰ ਰਸਾਇਣਕ ਖਾਦਾਂ ਖਰੀਦਣ ਲਈ ਕਰਜ਼ਾ**

*69. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੇ ਵਿਚਾਰ ਅਧੀਨ ਕੋਈ ਤਜਵੀਜ਼ ਹੈ ਜਿਸ ਅਨੁਸਾਰ ਛੋਟੇ ਕਿਸਾਨਾਂ ਨੂੰ ਖਾਦਾਂ ਖਰੀਦਣ ਲਈ ਦਿੱਤੇ ਕਰਜ਼ੇ ਛੇ ਮਹੀਨੇ ਤੱਕ ਵਿਆਜ ਰਹਿਤ ਸਮਝੇ ਜਾਣਗੇ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : ਨਹੀਂ ਜੀ, ਸਰਕਾਰ ਦੇ ਵਿਚਾਰ ਅਧੀਨ ਕੋਈ ਐਸੀ ਤਜਵੀਜ਼ ਨਹੀਂ, ਜਿਸ ਅਨੁਸਾਰ ਛੋਟੇ ਕਿਸਾਨਾਂ ਨੂੰ ਖਾਦਾਂ ਖਰੀਦਣ ਲਈ ਦਿੱਤੇ ਗਏ ਜਾਂ ਦਿੱਤੇ ਜਾਣ ਵਾਲੇ ਕਰਜ਼ੇ ਛੇ ਮਹੀਨੇ ਤੱਕ ਵਿਆਜ ਰਹਿਤ ਸਮਝੇ ਜਾਣਗੇ।

---

**Number of Buses of the Punjab Roadways of Tarn Taran Depot**

***105. Comrade Darshan Singh Jhabal :** Will the Minister of State for Transport and Civil Aviation be pleased to state :—

(a) the total number of buses of the Punjab Roadways in the Tarn Taran depot at present together with the number of buses in a road worthy condition ;

(b) the details of daily break-downs of buses since March, 1977 ;

(c) the number of condemned buses lying in the said depot at present ;

(d) whether the Government is aware of the fact that no permanent bus stand has been constructed since the setting up of said depot and only a temporary bus stand exists ; if so, the

reasons for not constructing the permanent bus stand uptil now ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** (ੳ) (1) ਤਰਨ ਤਾਰਨ ਡਿਪੂ ਵਿਖੇ ਬੱਸਾਂ ਦੀ ਕੁੱਲ ਗਿਣਤੀ .. 191

(2) ਚਾਲੂ ਬੱਸਾਂ ਦੀ ਗਿਣਤੀ .. 170

(ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) 15

(ਸ) ਹਾਂ ਸ੍ਰੀ ਮਾਨ ਜੀ। ਅਦਾਲਤ ਵਿਖੇ ਭੌਂ ਪ੍ਰਾਪਤੀ ਸਬੰਧੀ ਚਲ ਰਿਹਾ ਮੁਕੱਦਮਾ ਅਤੇ ਹਾਈ ਕੋਰਟ ਵਲੋਂ ਸਟੇਅ ਆਰਡਰ ਜਾਰੀ ਕੀਤੇ ਜਾਣ ਕਾਰਨ ਸਥਾਈ ਬੱਸ ਅੱਡਾ ਹਾਲੇ ਤੀਕ ਨਹੀਂ ਬਣਾਇਆ ਜਾ ਸਕਿਆ।

DETAILS OF DAILY BREAK DOWNS OF BUSES FROM MARCH, 1977 TO DECEMBER, 1977

| Date | Total No. of break-downs | Date | Total No. of break-downs | Date | Total No. of break-downs |
|---|---|---|---|---|---|
| **March, 1977** | | **April, 1977** | | **May, 1977** | |
| 1-3-77 | 7 | 1-4-77 | 5 | 1-5-77 | 6 |
| 2-3-77 | 9 | 2-4-77 | 7 | 2-5-77 | 5 |
| 3-3-77 | 8 | 3-4-77 | 7 | 3-5-77 | 4 |
| 4-3-77 | 9 | 4-4-77 | 3 | 4-5-77 | 11 |
| 5-3-77 | 6 | 5-4-77 | 4 | 5-5-77 | 4 |
| 6-3-77 | 8 | 6-4-77 | 4 | 6-5-77 | 4 |
| 7-3-77 | 4 | 7-4-77 | 6 | 7-5-77 | 6 |
| 8-3-77 | 4 | 8-4-77 | .. | 8-5-77 | 8 |
| 9-3-77 | 10 | 9-4-77 | 4 | 9-5-77 | 4 |
| 10-3-77 | 4 | 10-4-77 | 3 | 10-5-77 | 5 |
| 11-3-77 | 7 | 11-4-77 | 5 | 11-5-77 | 5 |
| 12-3-77 | 6 | 12-4-77 | 6 | 12-5-77 | 6 |
| 13-3-77 | 4 | 13-4-77 | 8 | 13-5-77 | 5 |
| 14-3-77 | 4 | 14-4-77 | 9 | 14-5-77 | 5 |
| 15-3-77 | 5 | 15-4-77 | 9 | 15-5-77 | 9 |
| 16-3-77 | 6 | 16-4-77 | 6 | 16-5-77 | 6 |
| 17-3-77 | 7 | 17-4-77 | 6 | 17-5-77 | 9 |
| 18-3-77 | 8 | 18-4-77 | 10 | 18-5-77 | 11 |

[ਆਬਕਾਰੀ ਅਤੇ ਖੇਡਾਂ ਦੇ ਰਾਜ ਮੰਤਰੀ]

| Date | Total No. of break-downs | Date | Total No. of break-downs | Date | Total No. of break-downs |
|---|---|---|---|---|---|
| March, 1977 | | April, 1977 | | May, 1977 | |
| 19-3-77 | 3 | 19-4-77 | 9 | 19-5-77 | 9 |
| 20-3-77 | 10 | 20-4-77 | 3 | 20-5-77 | 8 |
| 21-3-77 | 9 | 21-4-77 | 4 | 21-5-77 | 6 |
| 22-3-77 | 10 | 22-4-77 | 2 | 22-5-77 | 2 |
| 23-3-77 | 9 | 23-4-77 | 6 | 23-5-77 | 6 |
| 24-3-77 | 6 | 24-4-77 | 5 | 24-5-77 | 10 |
| 25-3-77 | 4 | 25-4-77 | 5 | 25-5-77 | 7 |
| 26-3-77 | 4 | 26-4-77 | 8 | 26-5-77 | 4 |
| 27-3-77 | 8 | 27-4-77 | 3 | 27-5-77 | .. |
| 28-3-77 | 8 | 28-4-77 | 6 | 28-5-77 | 11 |
| 29-3-77 | 7 | 29-4-77 | 8 | 29-5-77 | 9 |
| 30-3-77 | 2 | 30-4-77 | 6 | 30-5-77 | 10 |
| 31-3-77 | 8 | | | 31-5-77 | 4 |
| Total | 204 | Total | 167 | Total | 199 |
| June, 1977 | | July, 1977 | | August, 1977 | |
| 1-6-77 | 2 | 1-7-77 | 3 | 1-8-77 | 4 |
| 2-6-77 | 4 | 2-7-77 | 4 | 2-8-77 | 7 |
| 3-6-77 | 6 | 3-7-77 | 7 | 3-8-77 | 4 |
| 4-6-77 | 4 | 4-7-77 | 3 | 4-8-77 | 5 |
| 5-6-77 | 5 | 5-7-77 | 2 | 5-8-77 | 3 |
| 6-6-77 | 6 | 6-7-77 | 5 | 6-8-77 | 2 |
| 7-6-77 | 5 | 7-7-77 | 2 | 7-8-77 | 5 |
| 8-6-77 | 9 | 8-7-77 | 4 | 8-8-77 | 3 |
| 9-6-77 | 5 | 9-7-77 | 6 | 9-8-77 | 5 |
| 10-6-77 | 3 | 10- 7-77 | 4 | 10-8-77 | 4 |
| 11-6-77 | 7 | 11-7-77 | 2 | 11-8-77 | 5 |
| 12-6-77 | 5 | 12-7-77 | 6 | 12-8-77 | 2 |
| 13-6-77 | 1 | 13-7-77 | 5 | 13-8-77 | 8 |
| 14-6-77 | 8 | 14-7-77 | 3 | 14-8-77 | 7 |
| 15-6-77 | 1 | 15-7-77 | 4 | 15-8-77 | 10 |
| 16-6-77 | 2 | 16-7-77 | 7 | 16-8-77 | 2 |

| Date | Total No. of break-downs | Date | Total No. of break-downs | Date | Total No. of break-downs |
|---|---|---|---|---|---|
| **June, 1977** | | **July, 1977** | | **August, 1977** | |
| 17-6-77 | 4 | 17-7-77 | 5 | 17-8-77 | 9 |
| 18-6-77 | 1 | 18-7-77 | 4 | 18-8-77 | 6 |
| 19-6-77 | 2 | 19-7-77 | 4 | 19-8-77 | 6 |
| 20-6-77 | 2 | 20-7-77 | 4 | 20-8-77 | 6 |
| 21-6-77 | 7 | 21-7-77 | 2 | 21-8-77 | 2 |
| 22-6-77 | 6 | 22-7-77 | 6 | 22-8-77 | 8 |
| 23-6-77 | 4 | 23-7-77 | 4 | 23-8-77 | 1 |
| 24-6-77 | 2 | 24-7-77 | 4 | 24-8-77 | 3 |
| 25-6-77 | 4 | 25-7-77 | 8 | 25-8-77 | 5 |
| 26-6-77 | 8 | 26-7-77 | 1 | 26-8-77 | 3 |
| 27-6-77 | 5 | 27-7-77 | 7 | 27-8-77 | 7 |
| 28-6-77 | 4 | 28-7-77 | 3 | 28-8-77 | 9 |
| 29-6-77 | 4 | 29-7 77 | 2 | 29-8-77 | 9 |
| 30-6-77 | 6 | 30-7-77 | 4 | 30-8-77 | 2 |
| | | 31-7-77 | 8 | 31-8-77 | 5 |
| Total | 132 | Total | 128 | Total | 157 |

| September, 1977 | | October, 1977 | | November, 1977 | | December, 1977 | |
|---|---|---|---|---|---|---|---|
| 1-9-77 | 4 | 1-10-77 | 5 | 1-11-77 | 8 | 1-12-77 | 11 |
| 2-9-77 | 3 | 2-10-77 | 3 | 2-11-77 | 5 | 2-12-77 | 4 |
| 3-9-77 | 11 | 3-10-77 | 3 | 3-11-77 | 7 | 3-12-77 | 5 |
| 4-9-77 | 8 | 4-10--77 | 5 | 4-11-77 | 3 | 4-12-77 | 9 |
| 5-9-77 | 4 | 5-10-77 | 6 | 5-11-77 | 6 | 5-12-77 | 6 |
| 6-9-77 | 5 | 6-10-77 | 5 | 6-11-77 | 5 | 6-12-77 | 4 |
| 7-9-77 | 7 | 7-10-77 | 3 | 7-11-77 | 5 | 7-12-77 | 6 |
| 8-9-77 | 3 | 8-10-77 | 6 | 8-11-77 | 3 | 8-12-77 | 9 |
| 9-9-77 | 3 | 9-10-77 | 3 | 9-11-77 | 4 | 9-12-77 | 1 |
| 10-9-77 | 4 | 10-10-77 | 8 | 10-11-77 | 4 | 10-12-77 | 4 |
| 11-9-77 | 5 | 11-10-77 | 6 | 11-11-77 | 8 | 11-12-77 | 4 |

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

| Date | Total No. of break-downs | Date | Total No. of break-downs | Date | Total No. of break-downs | Date | Total No. of break-downs |
|---|---|---|---|---|---|---|---|
| **September**, 1977 | | **October**, 1977 | | **November**, 1977 | | **December**, 1977 | |
| 12-9-77 | 3 | 12-10-77 | 4 | 12-11-77 | 7 | 12-12-77 | 4 |
| 13-9-77 | 2 | 13-10-77 | 4 | 13-11-77 | 2 | 13-12-77 | 4 |
| 14-9-77 | 2 | 14-10-77 | 7 | 14-11-77 | 3 | 14-12-77 | 8 |
| 15-9-77 | 4 | 15-10-77 | .. | 15-11-77 | 3 | 15-12-77 | 7 |
| 16-9-77 | 3 | 16-10-77 | 4 | 16-11-77 | 2 | 16-12-77 | 3 |
| 17-9-77 | 6 | 17-10-77 | 4 | 17-11-77 | 6 | 17-12-77 | 4 |
| 18-9-77 | 4 | 18-10-77 | 2 | 18-11-77 | 7 | 18-12-77 | 5 |
| 19-9-77 | 3 | 19-10-77 | 6 | 19-11-77 | 6 | 19-12-77 | 3 |
| 20-9-77 | 4 | 20-10-77 | 3 | 20-11-77 | 5 | 20-12-77 | 6 |
| 21-9-77 | 4 | 21-10-77 | 7 | 21-11-77 | 3 | 21-12-77 | 8 |
| 22-9-77 | 7 | 22-10-77 | 6 | 22-11-77 | 3 | 22-12-77 | 2 |
| 23-9-77 | 5 | 23-10-77 | 6 | 23-11-77 | 7 | 23-12-77 | 6 |
| 24-9-77 | 5 | 24-10-77 | 6 | 24-11-77 | 10 | 24-12-77 | 8 |
| 25-9-77 | 4 | 25-10-77 | 4 | 25-11-77 | 5 | 25-12-77 | 4 |
| 26-9-77 | 8 | 26-10-77 | 4 | 26-11-77 | 7 | 26-12-77 | 9 |
| 27-9-77 | 6 | 27-10-77 | 6 | 27-11-77 | 4 | 27-12-77 | 5 |
| 28-9-77 | 5 | 28-10-77 | 6 | 28-11-77 | 5 | 28-12-77 | 9 |
| 29-9-77 | 3 | 29-10-77 | 6 | 29-11-77 | 4 | 29-12-77 | 6 |
| 30-9-77 | 3 | 30-10-77 | 1 | 30-11-77 | 6 | 30-12-77 | 5 |
| | | 31-10-77 | 7 | | | 31-12-77 | 5 |
| Total | 138 | Total | 146 | Total | 153 | Total | 174 |

**Construction of a Bridge near Village Rano on Patiala Branch of Sirhind Canal**

***57. Sardar Beant Singh** : Will the Chief Minister be pleased to state whether there is any proposal under the consideration of the Government to construct a bigger bridge in place of the small one existing at present near village Rano on Patiala Branch of Sirhind Canal ; if so , the time by which this is likely to be done ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** ਹਾਂ ਜੀ, ਕੰਮ ਛੇਤੀ ਹੀ ਸ਼ੁਰੂ ਕਰ ਦਿੱਤਾ ਜਾਵੇਗਾ, ਇਸੇ ਸਾਲ ਹੀ।

## UNSTARRED QUESTIONS AND ANSWERS

### Revision of Pay Scales of Veterinary Assistant Surgeons

14. **Comrade Satya Pal Dang** : Will the Minister of State for Animal Husbandry be pleased to state:—

(a) the scale of pay of Veterinary Assistant Surgeons in the State at present;

(b) whether there is any proposal under the consideration of the Government to revise the scale of pay referred to in part (a) above ;

(c) whether any demand of Veterinary Assistant Surgeons for the upward revision of their pay scales is pending with the Government ?

**ਸਰਦਾਰ ਦਲੀਪ ਸਿੰਘ ਤਲਵੰਡੀ** : (ੳ) ਰੁਪਏ 400—30—70/40—1,100 ।

(ਅ) ਨਹੀਂ ਜੀ। ਉਪਰੋਕਤ ਭਾਗ (ੳ) ਵਿਚ ਵਰਣਿਤ ਤਨਖਾਹ ਸਕੇਲ ਹੁਣੇ ਹੀ 1 ਨਵੰਬਰ, 1977 ਤੋਂ ਸੋਧਿਆ ਗਿਆ ਹੈ ।

(ੲ) ਨਹੀਂ ਜੀ। ਵੈਟਰਨਰੀ ਅਸਿਸਟੈਂਟ ਸਰਜਨਾਂ ਦੇ ਤਨਖਾਹ ਸਕੇਲਾਂ ਨੂੰ ਵਧਾਉਣ ਦੀ ਮੰਗ ਪਹਿਲਾਂ ਹੀ ਮਿਤੀ 1 ਨਵੰਬਰ, 1977 ਤੋਂ ਭਾਗ (ੳ) ਵਿਚ ਵਰਣਿਤ ਤਨਖਾਹ ਸਕੇਲ ਦੇਣ ਨਾਲ ਪੂਰੀ ਹੋ ਗਈ ਹੈ ।

### Declaration of Balachaur as notified area

15. **Comrade Satya Pal Dang** : Will the Minister for Finance be pleased to state whether in the month of February, 1977, he received a copy of the representation dated the 2nd February, 1977, addressed to the Chief Minister for declaration of Balachaur as notified area, from the Chairman, Panchayat Samiti Balachaur, district Hoshiarpur and many others; if so, the action, if any, taken in this connection ?

**ਸਰਦਾਰ ਬਲਵੰਤ ਸਿੰਘ** : ਹਾਂ ਜੀ। ਸਰਕਾਰ ਪਿੰਡ ਬਲਾਚੌਰ, ਜ਼ਿਲ੍ਹਾ ਹੁਸ਼ਿਆਰਪੁਰ ਵਿਖੇ ਅਸੂਲ ਵਜੋਂ ਨੋਟੀਫਾਈਡ ਏਰੀਆ ਕਮੇਟੀ ਬਣਾਉਣ ਦਾ ਫੈਸਲਾ ਕੀਤਾ ਹੈ ।

### ਸੰਕਟ ਕਾਲ ਦੌਰਾਨ ਸਮਾਂ ਪੂਰਵ ਸੇਵਾ ਮੁਕਤ ਕੀਤੇ ਗਏ ਪੁਲਿਸ ਵਿਭਾਗ ਦੇ ਅਫਸਰਾਂ/ਕਰਮਚਾਰੀਆਂ ਦੇ ਕੇਸ

17. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਸਰਕਾਰ ਨੇ ਸੰਕਟ ਕਾਲ ਦੌਰਾਨ ਸਮਾਂ-ਪੂਰਵ ਸੇਵਾ ਮੁਕਤ ਕੀਤੇ ਗਏ ਪੁਲਿਸ ਵਿਭਾਗ ਦੇ ਅਫਸਰਾਂ/ਕਰਮਚਾਰੀਆਂ ਦੇ ਕੇਸਾਂ ਤੇ ਮੁੜ ਵਿਚਾਰ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਸਿੱਟੇ ਵਜੋਂ ਕਿੰਨੇ ਅਫਸਰ/ਕਰਮਚਾਰੀ ਬਹਾਲ ਕੀਤੇ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਸਮਾਂ ਪੂਰਵ ਰਿਟਾਇਰ ਹੋਏ ਪੁਲਿਸ ਅਫਸਰਾਂ ਦੇ ਕੇਸਾਂ ਤੇ ਸਰਕਾਰ ਵਲੋਂ ਨਿਯੁਕਤ ਕੀਤੀ ਗਈ ਕਮੇਟੀ ਨਜ਼ਰ-ਸਾਨੀ ਕਰ ਰਹੀ ਹੈ ਜਿਸ ਦੇ ਫਲਸਰੂਪ ਹੁਣ ਤੱਕ 104 ਪੁਲਿਸ ਅਫਸਰ ਮੁੜ ਨੌਕਰੀ ਵਿਚ ਲੈ ਲਏ ਗਏ ਹਨ ।

**ਰਾਜ ਦੀਆਂ ਮਿਊਨਿਸਪਲ ਕਮੇਟੀਆਂ ਵਿਚ ਸਮਾਂ-ਪੂਰਵ ਸੇਵਾ ਮੁਕਤ ਕੀਤੇ ਗਏ ਅਫ਼ਸਰ ਕਰਮਚਾਰੀ**

18. **ਕਾਮਰੇਡ ਸੱਤ ਪਾਲ ਡਾਂਗ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ:—

(ੳ) ਰਾਜ ਦੀਆਂ ਮਿਊਨਿਸਪਲ ਕਮੇਟੀਆਂ ਵਿਚ ਆਸਾਮੀਆਂ ਖ਼ਤਮ ਕਰਨ ਦੇ ਸਿੱਟੇ ਵਜੋਂ ਸਥਾਨਕ ਸਰਕਾਰ ਵਿਭਾਗ ਦੇ ਹੁਕਮਾਂ/ਹਦਾਇਤਾਂ ਅਧੀਨ ਹੰਗਾਮੀ ਹਾਲਾਤ ਦੇ ਦੌਰਾਨ ਸਮਾਂ-ਪੂਰਵਸੇਵਾ ਮੁਕਤ ਕੀਤੇ ਗਏ ਅਫ਼ਸਰਾਂ/ਕਰਮਚਾਰੀਆਂ ਦੇ ਨਾਂ ਅਤੇ ਗਿਣਤੀ ਕੀ ਹੈ ਅਤੇ ਹਰ ਇਕ ਕੇਸ ਵਿਚ ਸਮਾਂ-ਪੂਰਵ/ਸੇਵਾ ਮੁਕਤ ਕਰਨ ਦੀ ਤਰੀਕ ਕੀ ਕੀ ਹੈ;

(ਅ) ਕੀ ਉਨ੍ਹਾਂ ਦੇ ਮਾਮਲਿਆਂ ਤੇ ਵਰਤਮਾਨ ਸਰਕਾਰ ਦੁਆਰਾ ਮੁੜ ਵਿਚਾਰ ਕੀਤਾ ਗਿਆ ਹੈ ਅਤੇ ਉਨ੍ਹਾਂ ਵਿਚੋਂ ਕੁਝ ਨੂੰ ਬਹਾਲ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ?

**ਸਰਦਾਰ ਬਲਵੰਤ ਸਿੰਘ**: (ੳ) ਹੰਗਾਮੀ ਹਾਲਾਤ ਦੌਰਾਨ ਪੰਜਾਬ ਰਾਜ ਦੀਆਂ ਨਗਰਪਾਲਕਾਵਾਂ ਵਿਚ ਆਸਾਮੀਆਂ ਖ਼ਤਮ ਕੀਤੇ ਕੀਤੇ ਜਾਣ ਦੇ ਸਿੱਟੇ ਵਜੋਂ ਕਿਸੇ ਅਸਫ਼ਰ/ਕਰਮਚਾਰੀ ਨੂੰ ਸਮਾਂ-ਪੂਰਵ ਸੇਵਾ-ਨਵਿਰਤ ਕੀਤੇ ਜਾਣ ਦਾ ਕੋਈ ਵੀ ਕੇਸ ਨਹੀਂ ਹੋਇਆ ਤੇ ਨਾ ਹੀ ਸਰਕਾਰ ਦੁਆਰਾ ਅਜਿਹੀਆਂ ਹਦਾਇਤਾਂ/ਹੁਕਮ ਹੀ ਜਾਰੀ ਕੀਤੇ ਹਨ।

(ਅ) ਪ੍ਰਸ਼ਨ ਨਹੀਂ ਉਠਦਾ, ਜੀ।

## QUESTION OF PRIVILEGE

**Mr. Speaker** : Today I have received a notice of Privilege Motion from Dr. Kewal Krishan, M.L.A. wherein he has alleged that an important policy statement has been made by the Minister for Development about the abolition of Block Samitis and introduction of changes in the Panchayati Raj System. The Member has stated that it is improper to make an important policy announcement by a Minister outside the House while the House is in Session. Before I give my ruling, I would like to ascertain the facts from the Minister concerned. Accordingly I am writing a letter to him. On receipt of his reply I shall give my ruling.

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਇੱਕ ਦਰਖਾਸਤ ਕੀਤੀ ਸੀ (ਵਿਘਨ)

**ਸ੍ਰੀ ਸਪੀਕਰ** : ਉਸਦਾ ਜਵਾਬ ਕੱਲ ਨੂੰ ਮਿਲੇਗਾ।

## CALL ATTENTION NOTICES UNDER RULE 66

(ਕ੍ਰਮ ਨੰ : 13)

**ਸਰਦਾਰ ਬਲਦੇਵ ਸਿੰਘ ਮਾਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਮਾਲਵਾ ਸ਼ੂਗਰ ਮਿੱਲ, ਧੂਰੀ ਜਦੋਂ ਤੋਂ ਸਥਾਪਤ ਕੀਤੀ ਗਈ ਹੈ, ਗੇਟ ਏਰੀਏ ਤੋਂ ਬਾਹਰ ਦਾ ਗੰਨਾ ਖਰੀਦਦੀ ਰਹੀ ਹੈ। ਪਰ ਇਸ ਸਾਲ ਕੇਨ ਕਮਿਸ਼ਨਰ ਵਲੋਂ ਮਿੱਲ ਨੂੰ 15 ਲੱਖ ਕੁਇੰਟਲ ਗੰਨਾ ਪੀੜਣ ਦੀ ਮਨਜ਼ੂਰੀ ਦਿੱਤੀ ਗਈ ਹੈ ਜਿਸ ਵਿਚੋਂ ਕਿ 14 ਲੱਖ ਕਇੰਟਲ ਕੇਨ ਗੇਟ ਏਰੀਏ ਦਾ ਗੰਨਾ ਹੀ ਲੈਣਾ ਹੈ। ਪਿਛਲੇ ਸਾਲਾਂ ਵਿਚ 59 ਲੱਖ ਕੁਇੰਟਲ ਤੋਂ ਵੱਧ ਗੰਨਾ ਗੇਟ ਏਰੀਏ ਤੋਂ ਬਾਹਰੋਂ ਲਿਆ ਜਾਂਦਾ ਸੀ। ਕੇਨ ਕਮਿਸ਼ਨਰ ਦੇ ਇਨ੍ਹਾਂ ਆਦੇਸ਼ਾਂ ਅਨੁਸਾਰ ਬਾਹਰਲੇ ਸੈਂਟਰ ਬੰਦ ਹੋ ਗਏ ਹਨ ਜਿਸ ਕਾਰਨ ਮਹਿਲਾਂ, ਲਹਿਰਾਗਾਗਾ, ਭਿੰਡਰਾਂ, ਭਵਾਨੀਗੜ੍ਹ, ਸ਼ੇਰਪੁਰ ਆਦਿ ਕੇਨ ਸੈਂਟਰਾਂ ਦੇ ਲੱਖਾਂ ਕਿਸਾਨਾਂ ਵਿਚ ਭਾਰੀ ਬੇਚੈਨੀ ਹੈ ਕਿਉਂਕਿ ਉਨ੍ਹਾਂ ਦੀ ਲੱਗ ਭੱਗ 50 ਲੱਖ ਰੁਪਏ ਦੀ ਫਸਲ ਅਜਾਈਂ ਜਾਵੇਗੀ। ਉਨ੍ਹਾਂ ਵਲੋਂ

ਇਸ ਮਾਮਲੇ ਤੇ ਐਜੀਟੇਸ਼ਨ ਕਰਨ ਲਈ ਤਿਆਰੀ ਹੈ। ਏਥੇ ਇਹ ਦੱਸਣਾ ਉਚਿੱਤ ਹੋਵੇਗਾ ਕਿ ਇਹ ਗੰਨਾ ਪਹਿਲਾਂ ਹੀ ਕੰਪਾਊਂਡ ਹੋਇਆ ਹੋਇਆ ਹੈ ਅਤੇ ਲੋਕਾਂ ਨਾਲ ਮਿੱਲ ਨੇ ਇਕਰਾਰਨਾਮੇ ਭਰੇ ਹੋਏ ਹਨ । ਇਸ ਲਈ ਖੇਤੀਬਾੜੀ ਮੰਤਰੀ ਪਾਸ ਬੇਨਤੀ ਹੈ ਕਿ ਉਹ ਇਸ ਮਾਮਲੇ ਬਾਰੇ ਤੁਰੰਤ ਬਿਆਨ ਦੇਣ ਦੀ ਕਿਰਪਾ ਕਰਨ ਕਿ ਉਹ ਇਨ੍ਹਾਂ ਕਿਸਾਨਾਂ ਦੀ ਤਕਲੀਫ ਦੂਰ ਕਰਨ ਲਈ ਕੀ ਕਾਰਵਾਈ ਕਰਵਾ ਰਹੇ ਹਨ।

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** (ਸਰਦਾਰ ਸੁਖਦੇਵ ਸਿੰਘ ਢੀਂਡਸਾ) : ਛਾਣ-ਬੀਣ ਕਰਨ ਤੋਂ ਬਾਅਦ ਮਾਲਵਾ ਸੂਗਰ ਮਿੱਲਜ਼ ਕੋਪਰੇਟਿਵ, ਲਿ., ਧੂਰੀ ਨੂੰ ਪਹਿਲਾਂ ਹੀ ਅਸਾਈਂਡ ਏਰੀਏ ਤੋਂ ਵੀ ਗੰਨੇ ਦੀ ਖਰੀਦ ਕਰਨ ਲਈ ਕਿਹਾ ਜਾ ਚੁਕਾ ਹੈ ਅਤੇ ਹੋਰ ਗੰਨਾ ਖਰੀਦ ਕੇਂਦਰਾਂ ਦੇ ਨਾਲ ਨਾਲ ਮਹਿਲਾਂ, ਲਹਿਰਾਗਾਗਾ, ਭਿੰਡਰਾਂ, ਭਵਾਨੀਗੜ੍ਹ, ਸ਼ੇਰਪੁਰ ਵਿਖੇ ਗੰਨਾ ਖਰੀਦ ਕੇਂਦਰ ਚਲਾਉਣ ਲਈ ਵੀ ਮਨਜ਼ੂਰੀ ਦਿੱਤੀ ਜਾ ਚੁਕੀ ਹੈ ।

**(Serial No. 15)**

**Shri Madan Mohan Mittal :** Sir, I beg to draw the attention of the Government towards a matter of urgent public importance, namely, discriminatory treatment being meted out to the traders of Punjab as compared to those of Chandigarh because a Registered dealer in Punjab has to pay 4% purchase tax on certain items within the State and in the event of export outside Punjab, an additional Central Sales Tax of 4% is paid by him, whereas the dealer working at Chandigarh while making purchase from Punjab has not to pay any purchase tax and while exporting the same articles to other States has to pay the nominal Central Sales Tax. In view of this discrimination, there is a great resentment among the traders of Punjab. The Government may be asked to make a statement on the floor of the House.

**Excise and Taxation Minister (Shri Hit Abhilashi)** : After the reorganisation of the State in 1966, both Punjab and Haryana granted complete exemption on inter-State Sales to registered dealers of the Union Territory of Chandigarh on reciprocal basis. This step was taken to hold the price line of essential commodities as the residents of the city were Government employees of both States. The Haryana Government, however, cancelled this arrangement in the year 1972-73 or so as the concession was misused by the traders. The Punjab State also noticed that some unscrupulous dealers had opend their units in the Union Territory and started evading tax by sending goods from Punjab to Chandigarh and later transferring these to Haryana and other areas. In order to guard against such evasion, the original notification granting complete exemption was amended on 13th February, 1968 and the exemption on 'Oil Seeds' and "Cotton" was withdrawn. On the persistent demand of the registered dealers of Chandigarh as well as the Chandigarh Administration, the matter was re-examined and exemption on 'Oil Seeds' was restored on 5h April, 1969 with certain conditions. These conditions were imposed to safeguard the revenue interest of this State and to remove chances of misuse of this concession. These conditions have not, however, been fulfilled.

2. The matter regarding withdrawal of concession is under the active consideration of the State Government and the interest of the Punjab traders will not be allowed to suffer.

**ਕੁਝ ਆਵਾਜ਼ਾਂ:** ਮਨਿਸਟਰ ਸਾਹਿਬ ਨੂੰ ਜਵਾਬ ਪੰਜਾਬੀ ਵਿਚ ਦੇਣਾ ਚਾਹੀਦਾ ਹੈ। (ਵਿਘਨ)

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਐਕਸਪੋਰਟ ਵਾਸਤੇ 4 ਪ੍ਰਤੀਸ਼ਤ ਵੱਧ ਲਗਦਾ ਹੈ। 4 ਪ੍ਰਤੀਸ਼ਤ ਇੰਟਰ-ਸਟੇਟ ਟੈਕਸ ਡੀਲਰਜ਼ ਨੂੰ ਦੇਣਾ ਪੈਂਦਾ ਹੈ। ਇਸ ਨੂੰ ਰੀਮੂਵ ਕਰਨ ਵਾਸਤੇ ਕੀ ਸਟੇਟ ਕੈਬਨਿਟ ਦੇ ਕੋਈ ਮਾਮਲਾ ਵਿਚਾਰ ਅਧੀਨ ਹੈ; ਅਗਰ ਹੈ ਤਾਂ ਇਹ ਕੰਮ ਕਿੰਨੀ ਦੇਰ ਤੱਕ ਹੋ ਜਾਏਗਾ?

**ਮੰਤਰੀ** : ਇਹ ਕਨਸੈਸ਼ਨ ਵਿਦਡਰਾ ਕਰਨ ਦਾ ਮਾਮਲਾ ਪੰਜਾਬ ਸਰਕਾਰ ਦੇ ਜ਼ੇਰੇ ਗੌਰ ਹੈ ਔਰ ਇਸ ਬਾਰੇ ਬਹੁਤ ਜਲਦੀ ਫੈਸਲਾ ਹੋ ਜਾਏਗਾ।

**ਕ੍ਰਮ ਨੰ 19**

1. ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ
2. ਕਾਮਰੇਡ ਬਲਦੇਵ ਸਿੰਘ ਲੂੰਬਾ
3. ਕਾਮਰੇਡ ਸਰਵਣ ਸਿੰਘ

: ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪਿਛਲੇ ਦੋ ਸਾਲਾਂ ਤੋਂ ਪੰਜਾਬ ਦੇ ਕਈ ਹਿੱਸਿਆਂ ਵਿਚ ਭਾਰੀ ਸੇਮ ਹੋ ਜਾਣ ਨਾਲ, ਜਿਵੇਂ ਕਿ ਹਲਕਾ ਜਲਾਲਾਬਾਦ ਦੇ ਕਈ ਪਿੰਡ ਸੇਮ ਨਾਲ ਤਬਾਹ ਹੋ ਗਏ ਹਨ, ਜ਼ਮੀਨਾਂ ਵਿਚ ਕੱਲਰ ਵੱਧ ਰਿਹਾ ਹੈ, ਸੇਮ ਨਾਲ ਪਾਣੀ ਦਾ ਨਿਕਾਸ ਨਾ ਹੋਣ ਕਾਰਨ ਖੜ੍ਹੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ ਤੇ ਹਾੜ੍ਹੀ ਦੀ ਫਸਲਾਂ ਬੀਜੀਆਂ ਹੀ ਨਹੀਂ ਜਾਂਦੀਆਂ। ਹਰ ਸਾਲ ਮਕਾਨ ਵੀ ਢੈਹ ਢੇਰੀ ਹੋ ਜਾਂਦੇ ਹਨ ਤੇ ਮੁਤਾਸਰ ਲੋਕਾਂ ਦੀ ਜ਼ਿੰਦਗੀ ਨਰਕ ਬਣ ਚੁਕੀ ਹੈ। ਲੋਕਾਂ ਵਿਚ ਸਖ਼ਤ ਬੇਚੈਨੀ ਪਾਈ ਜਾਂਦੀ ਹੈ। ਹੇਠ ਲਿਖੇ ਪਿੰਡ ਮੁਤਾਸਰ ਹਨ। ਸਾਮਾਣਾ ਤਹਿਸੀਲ ਦਾ ਵੱਡਾ ਹਿੱਸਾ ਸੇਮ ਹੇਠ ਹੈ ਅਤੇ 1. ਰਤਾਖੇੜਾ, 2. ਖੜੰਜ, 3. ਰੋਹੀਵਾਲਾ, 4. ਹਲੀਮਵਾਲਾ, 5. ਸਈਵਾਲਾ, 6. ਨੌਕੇਰੀਆਂ, 7. ਅਲਿਆਣਾ, 8. ਘੱਟਿਆਂਵਾਲੀ ਬੋਦਲਾ, 9. ਘਟਿਆਂ ਵਾਲੀ ਜਟਾਂ, 10. ਚਾਹਲਾਂਵਾਲੀ 11. ਟਾਹਲੀ ਵਾਲਾ ਬੋਦਲਾ, 12. ਸਿੰਘਪੁਰਾਂ, 13. ਸ਼ਜਰਾਣਾ ਅਤੇ ਹੋਰ ਤਹਿਸੀਲ ਫਾਜ਼ਿਲਕਾ ਸੇਮ ਨਾਲੀ ਕੱਢ ਕੇ ਲੋਕਾਂ ਦੀ ਬੇਚੈਨੀ ਨੂੰ ਹਟਾਇਆ ਜਾਵੇ। ਸਬੰਧਤ ਮੰਤਰੀ ਕਿਰਪਾ ਕਰਕੇ ਇਸ ਸਦਨ ਵਿਚ ਜਵਾਬ ਦੇਣ ਦੀ ਖੇਚਲ ਕਰਨ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ): ਧਿਆਨ ਦਿਵਾਊ ਮਤੇ ਵਿਚ ਦਿਤੇ 13 ਪਿੰਡਾਂ ਵਿਚੋਂ ਦੋ ਪਿੰਡ ਲੜੀ ਨੰ: 1 ਅਤੇ 2 ਅਰਥਾਤ ਰੱਤਾ ਖੇੜਾ ਔਰ ਖੜੰਜ ਇੱਕ ਨਵੀਂ ਤਜਵੀਜ਼ ਕੀਤੀ ਸੜੀ-ਆਨ ਡਰੇਨ ਤੇ ਪੈਂਦੇ ਹਨ। ਸ਼ੜੀਆਨ ਡਰੇਨ ਬਣਾਉਣ ਦੀ ਸਕੀਮ ਬਾਰੇ ਸਟੇਟ ਟੈਕਨੀਕਲ ਕਮੇਟੀ ਦੀ ਮਿਤੀ 10 ਅਕਤੂਬਰ, 1977 ਨੂੰ ਹੋਈ 54ਵੀਂ ਮੀਟਿੰਗ ਵਿਚ ਸਿਫਾਰਸ਼ ਕੀਤੀ ਸੀ ਅਤੇ ਸਟੇਟ ਫਲੱਡ ਕੰਟਰੋਲ ਦੀ ਅਗਲੀ ਮੀਟਿੰਗ ਵਿਚ ਪ੍ਰਵਾਨਗੀ ਹਿਤ ਪੇਸ਼ ਕੀਤੀ ਜਾ ਰਹੀ ਹੈ। ਸਕੀਮ/ ਪ੍ਰਾਜੈਕਟ ਐਸਟੀਮੇਟ ਮਨਜ਼ੂਰ ਹੋਣ ਉਪਰੰਤ ਅਤੇ ਪੈਸੇ ਮਿਲਣ ਤੇ ਡਰੇਨ ਦੀ ਖੁਦਾਈ ਦਾ ਕੰਮ ਸ਼ੁਰੂ ਕੀਤਾ ਜਾਵੇਗਾ।

2. ਦਸ ਪਿੰਡ ਲੜੀ ਨੰ: 4 ਤੋਂ 13 ਅਰਥਾਤ ਹਲੀਮਵਾਲਾ, ਸਈਂਵਾਲਾ, ਨੌਕੇਰੀਆਂ, ਅਲਿਆਣਾ, ਘਟਿਆਂਵਾਲੀ ਬੋਦਲਾ, ਘਟਿਆਂ ਵਾਲੀ ਜੱਟਾਂ, ਚਾਹਲ ਵਾਲੀ, ਟਾਹਲੀ ਵਾਲਾ, ਬੋਦਲਾ, ਸਿੰਘਪੁਰਾ ਅਤੇ ਸ਼ਜਰਾਣਾ, ਬੀਕਾਨੇਰ ਨਹਿਰ ਅਤੇ ਦੱਖਣੀ ਰਾਜਵਾਹ ਵਿਚਕਾਰ ਪੈਂਦੇ ਹਨ। ਇਸ ਇਲਾਕੇ ਵਿਚ ਕੋਈ ਪਾਣੀ ਦੇ ਨਿਕਾਸ ਦਾ ਸਿਸਟਮ ਨਹੀਂ ਹੈ। ਇਹ ਪਿੰਡ ਵੀ ਫਾਜ਼ਿਲਕਾ ਐਂਟੀਵਾਟਰ ਲੌਗਿੰਗ ਸਕੀਮ ਦੀ ਹੱਦ ਤੋਂ ਬਾਹਰ ਹਨ। ਇਨ੍ਹਾਂ ਪਿੰਡਾਂ ਦੇ ਇਲਾਕੇ ਵਿਚੋਂ ਪਾਣੀ ਦੇ ਨਿਕਾਸ ਲਈ ਇੱਕ ਨਵੀਂ ਡਰੇਨ ਤਜਵੀਜ਼ ਕੀਤੀ ਹੈ ਕਿਉਂਕਿ ਇਹ ਇਲਾਕਾ ਅੰਤਰ ਰਾਸ਼ਟਰੀ ਸੀਮਾ ਦੇ ਨਜ਼ਦੀਕ ਹੈ, ਇਸ ਲਈ ਇਸ ਡਰੇਨ ਦੀ ਆਊਟ ਫਾਲ ਬਣਾਉਣ ਵਾਸਤੇ ਅੰਤਰ ਰਾਸ਼ਟਰੀ ਅਤੇ ਡਿਫੈਂਸ ਉਲਝਣਾਂ ਨੂੰ ਭਲੀ ਪ੍ਰਕਾਰ ਵੇਖਣਾ ਪਵੇਗਾ।

3. ਇੱਕ ਪਿੰਡ ਲੜੀ ਨੰ: 3 ਅਰਥਾਤ ਰੋਹੀਵਾਲਾ ਉਪਰੋਕਤ ਦੋਨਾਂ ਤਜਵੀਜ਼ ਕੀਤੀਆਂ ਡਰੇਨਜ਼ ਵਿਚ ਨਹੀਂ ਪੈਂਦਾ। ਇਸ ਪਿੰਡ ਨੂੰ ਸੇਮ ਤੋਂ ਬਚਾਉਣ ਲਈ ਇੱਕ ਹੋਰ ਲਿੰਕ ਡਰੇਨ ਦੀ ਸਰਵੇਖਣ/ਪੜਤਾਲ ਕੀਤੀ ਜਾ ਰਹੀ ਹੈ।

4. ਜਿਥੇ ਤੱਕ ਸਮਾਣਾ ਤਹਿਸੀਲ ਵਿਚ ਸੇਮ ਦਾ ਸਬੰਧ ਹੈ ਉਥੇ ਦਰਿਆ ਘੱਗਰ ਅਤੇ ਝੰਬੋਵਾਲੀ ਚੋਅ ਜਿਹੜੀ ਕਿ ਬਣ ਚੁਕੀ ਹੈ, ਦੇ ਵਿਚਕਾਰਲੇ ਇਲਾਕੇ ਵਿਚ ਕੋਈ ਸਮੱਸਿਆ ਨਹੀਂ ਹੈ। ਫਿਰ ਵੀ ਭਾਖੜਾ ਮੇਨ ਲਾਈਨ ਅਤੇ ਝੰਬੋਵਾਲੀ ਚੋਅ ਦੇ ਦਰਮਿਆਨ ਦੇ ਇਲਾਕੇ ਵਿਚ ਪਾਣੀ ਦੇ ਨਿਕਾਸ ਦੀ ਕੁਝ ਸਮੱਸਿਆ ਹੈ। ਇਸ ਇਲਾਕੇ ਨੂੰ ਰਿਲੀਫ ਦੇਣ ਲਈ 3 ਡਰੇਨਾਂ ਅਰਥਾਤ ਪਸਿਆਣਾ ਡਰੇਨ ਦੇਦਨਾ ਡਰੇਨੇਜ ਸਿਸਟਮ ਅਤੇ ਕੁਲਬਾਨੋਂ ਡਰੇਨ ਤਜਵੀਜ਼ ਕੀਤੀਆਂ ਹਨ। ਪਸਿਆਣਾ ਡਰੇਨ ਅਤੇ ਦੇਦਨਾ ਡਰੇਨੇਜ ਸਿਸਟਮ ਬਣਾਉਣ ਦੀਆਂ ਸਕੀਮਾਂ ਸਟੇਟ ਟੈਕਨੀਕਲ ਕਮੇਟੀ ਵਲੋਂ ਪਹਿਲਾਂ ਹੀ ਸਿਫਾਰਸ਼ਾਂ ਕੀਤੀਆਂ ਗਈਆਂ ਹਨ ਅਤੇ ਸਟੇਟ ਫਲੱਡ ਕੰਟਰੋਲ ਬੋਰਡ ਦੀ ਅਗਲੀ ਮੀਟਿੰਗ ਵਿਚ ਪ੍ਰਵਾਨਗੀ ਹਿੱਤ ਪੇਸ਼ ਕੀਤੀਆਂ ਜਾ ਰਹੀਆਂ ਹਨ। ਸਕੀਮਾਂ ਅਤੇ ਪ੍ਰਾਜੈਕਟ ਅਨੁਮਾਨਾਂ ਨੂੰ ਮਨਜ਼ੂਰੀ ਮਿਲਣ ਉਪਰੰਤ ਅਤੇ ਪੈਸੇ ਮਿਲਣ ਤੇ ਹੀ ਇਨ੍ਹਾਂ ਡਰੇਨਾਂ ਦੀ ਖੁਦਾਈ ਦਾ ਕੰਮ ਕੀਤਾ ਜਾਵੇਗਾ। ਕੁਲਬਾਨੋਂ ਡਰੇਨ ਦੀ ਆਊਟਫਾਲ ਰੀਚ ਵਿਚ ਖੁਦਾਈ ਦਾ ਕੰਮ ਚਾਲੂ ਹੈ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਵੇਂ ਉਨ੍ਹਾਂ ਨੇ ਕਿਹਾ ਹੈ ਕਿ ਇਹ ਇਲਾਕਾ ਅੰਤਰ ਰਾਸ਼ਟਰੀ ਸੀਮਾਂ ਦੇ ਨਜ਼ਦੀਕ ਹੈ ਇਸ ਲਈ ਇਸ ਡਰੇਨ ਦੀ ਆਊਟ ਫਾਲ ਬਣਾਉਣ ਵਾਸਤੇ ਅੰਤਰ ਰਾਸ਼ਟਰੀ ਅਤੇ ਡਿਫੈਂਸ ਉਲਝਣਾਂ ਨੂੰ ਵੇਖਣਾ ਪਵੇਗਾ। ਉਥੇ ਰਾਜਿਸਥਾਨ ਕੈਨਾਲ ਹੈ, ਜਿਸ ਨੂੰ ਸਾਊਦਰਨ ਕੈਨਾਲ ਕਹਿੰਦੇ ਹਨ। ਮੈਂ ਕਹਿੰਦਾ ਹਾਂ ਕਿ ਜੇ ਉਸ ਪਾਸੇ ਕੋਈ ਅੜਿੱਕਾ ਹੈ ਤਾਂ ਇਨ੍ਹਾਂ ਨੂੰ ਕਿਸੇ ਲਿਫਟ ਸਕੀਮ ਦੇ ਨਾਲ ਉਨ੍ਹਾਂ 8-10 ਪਿੰਡਾਂ ਦੇ ਪਾਣੀ ਨੂੰ ਕੱਢਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਨਹੀਂ ਤਾਂ ਉਹ ਸਾਰੀ ਜ਼ਮੀਨ ਤਬਾਹ ਹੋ ਜਾਵੇਗੀ ਅਤੇ ਉਥੇ ਕੋਈ ਫਸਲ ਨਹੀਂ ਬੀਜੀ ਜਾਏਗੀ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਪਿੰਡਾਂ ਦੇ ਪਾਣੀ ਨੂੰ ਲਿਫਟ ਸਕੀਮ ਦੇ ਨਾਲ ਕਢਾਉਣ ਦਾ ਪ੍ਰਬੰਧ ਕੀਤਾ ਜਾਵੇ।

**ਮੁੱਖ ਮੰਤਰੀ:** ਜੇ ਲਿਫਟ ਸਕੀਮ ਨਾਲ ਪਾਣੀ ਕੱਢਣ ਦਾ ਪ੍ਰਬੰਧ ਹੋ ਸਕਦਾ ਹੋਇਆ ਤਾਂ ਜ਼ਰੂਰ ਕੱਢਣ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਕਾਮਰੇਡ ਬਲਦੇਵ ਸਿੰਘ ਲੂੰਬਾ**: ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸਮਾਣਾ ਤਹਿਸੀਲ ਦੇ ਬਹੁਤ ਸਾਰੇ ਪਿੰਡਾਂ ਵਿਚ ਸੇਮ ਹੈ ਅਤੇ ਸਮਾਣੇ ਦੇ ਨਾਲ ਲੱਗਦੇ ਬਹੁਤ ਸਾਰੇ ਪਿੰਡਾਂ ਵਿਚ ਪਾਣੀ ਖੜਾ ਹੈ। ਪਾਣੀ ਖੜਾ ਹੋਣ ਕਰਕੇ ਕਣਕ ਨਹੀਂ ਬੀਜੀ ਗਈ ਅਤੇ ਪਹਿਲਾਂ ਉਥੇ ਸਾਉਣੀ ਦੀ ਫਸਲ ਮਾਰੀ ਗਈ ਹੈ। ਉਸ ਇਲਾਕੇ ਦਾ ਬਹੁਤ ਵੱਡਾ ਹਿੱਸਾ ਪਾਣੀ ਨਾਲ ਘਿਰਿਆ ਹੋਇਆ ਹੈ। ਉਨ੍ਹਾਂ ਵਿਚਾਰਿਆਂ ਦੀਆਂ ਫਸਲਾਂ ਤਬਾਹ ਹੋ ਜਾਂਦੀਆਂ ਹਨ, ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਚੀਫ ਮਨਿਸਟਰ ਦੇ ਸਾਹਮਣੇ ਕੋਈ ਐਸੀ ਸਕੀਮ ਹੈ ਜਿਸ ਦੇ ਨਾਲ ਉਨ੍ਹਾਂ ਪਿੰਡਾਂ ਦੇ ਲਾਗੇ ਫਸਲਾਂ ਵਿਚ ਖੜੇ ਪਾਣੀ ਨੂੰ ਕੱਢਣ ਦਾ ਪ੍ਰਬੰਧ ਕੀਤਾ ਜਾਵੇ?

**ਮੁੱਖ ਮੰਤਰੀ:** ਸਾਰੀ ਸਕੀਮ ਵਿਚਾਰ ਅਧੀਨ ਹੈ ਅਤੇ ਮਹਿਕਮੇ ਨੂੰ ਹਦਾਇਤ ਕੀਤੀ ਗਈ ਹੈ ਕਿ ਪੰਜਾਬ ਦੇ ਵਿਚ ਜਿਹੜੇ ਇਲਾਕੇ ਵਿਚ ਸੇਮ ਦੇ ਪਾਣੀ ਨਾਲ ਵੱਧ ਨੁਕਸਾਨ ਹੋ ਰਿਹਾ ਹੈ, ਉਸ ਨੂੰ ਦੂਰ

[ਮੁੱਖ ਮੰਤਰੀ]

ਕਰਨ ਲਈ ਅਤੇ ਇਸ ਤਕਲੀਫ ਨੂੰ ਦੂਰ ਕਰਨ ਲਈ ਉਥੇ ਲਈ ਪ੍ਰਾਇਰਟੀ ਤੇ ਸਕੀਮਾਂ ਬਣਾਈਆਂ ਜਾਣ।

**ਕਾਮਰੇਡ ਸੱਤ ਪਾਲ ਡਾਂਗ:** ਪੁਆਇੰਟ ਆਫ ਆਰਡਰ, ਸਰ। ਕੱਲ ਜਿਹੜੀ ਕਾਲ ਅਟੈਨਸ਼ਨ ਮੋਸ਼ਨ ਦਾ ਜਵਾਬ ਜੱਥੇਦਾਰ ਉਮਰਾਨੰਗਲ ਜੀ ਨੇ ਦਿਤਾ ਸੀ ਉਸ ਬਾਰੇ ਅੱਜ ਸਵਾਲ ਪੁਛੇ ਜਾਣੇ ਹਨ। . . . .

**ਸ਼੍ਰੀ ਸਪੀਕਰ:** ਤੁਹਾਨੂੰ ਉਸ ਦਾ ਜਵਾਬ ਸਰਕੂਲੇਟ ਹੋਇਆ ਮਿਲ ਗਿਆ ਹੋਵੇਗਾ। ਉਸ ਤੇ ਕੁਐਸ-ਚਨ ਕੱਲ ਟੇਕ ਅੱਪ ਕਰ ਲਵਾਂਗੇ ਕਿਉਂਕਿ ਤੁਸੀਂ ਆਪ ਹੀ ਟਾਈਮ ਮੰਗਿਆ ਸੀ। ਇਸ ਉਤੇ ਤੁਸੀਂ ਕੱਲ ਨੂੰ ਸਵਾਲ ਕਰ ਲੈਣਾ।

**ਕਾਮਰੇਡ ਸਰਵਣ ਸਿੰਘ ਚੀਮਾ :** ਇਸ ਦਾ ਜਵਾਬ ਹੁਣੇ ਹੀ ਆਇਆ ਹੈ।

**ਸ਼੍ਰੀ ਸਪੀਕਰ:** ਤੁਸੀਂ ਕੱਲ ਨੂੰ ਇਸ ਤੇ ਸਵਾਲ ਕਰ ਲੈਣਾ।

## RESUMPTION OF DISCUSSION ON GOVERNOR'S ADDRESS

**Mr. Speaker :** Now the House will resume discussion on the *motion moved by Sardar Kirpal Singh, M.L.A., on the 6th January, 1978 and seconded by Sardar Shashpal Singh, M.L.A.

Vaid Kartar Singh was on his legs when the House adjourned on the 9th January, 1978. He may please resume his speech.

**ਵੈਦ ਕਰਤਾਰ ਸਿੰਘ (ਮਾਹਿਲਪੁਰ, ਐਸ.ਸੀ.) :** ਸਪੀਕਰ ਸਾਹਿਬ, ਮੇਰੇ ਆਪੋਜ਼ੀਸ਼ਨ ਵਿੱਚ ਬੈਠੇ ਵੀਰਾਂ ਨੇ ਕਿਹਾ ਸੀ ਕਿ ਅਸੀਂ ਹਰੀਜਨ ਡਿਵੈਲਪਮੈਂਟ ਕਾਰਪੋਰੇਸ਼ਨ ਬਣਾਈ ਹੈ ਅਤੇ ਉਸ ਰਾਹੀਂ ਬਹੁਤ ਸਾਰੇ ਰੁਪਏ ਹਰੀਜਨਾਂ ਵਿਚ ਵੰਡੇ ਹਨ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਾਰਪੋਰੇਸ਼ਨ 1969 ਦੀ ਬਣੀ ਹੋਈ ਹੈ ਅਤੇ ਇਹ ਕਾਰਪੋਰੇਸ਼ਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਬਣਾਈ ਸੀ। ਇਸ ਕਾਰਪੋਰੇਸ਼ਨ ਵਾਸਤੇ 5 ਕਰੋੜ ਰੁਪਏ ਦੀ ਰਕਮ ਰੱਖੀ ਗਈ ਸੀ। 5 ਕਰੋੜ ਰੁਪਿਆ ਇਸ ਕਾਰਪੋਰੇਸ਼ਨ ਨੂੰ ਮਿਲਿਆ ਸੀ। ਇਸ ਰਕਮ ਨੂੰ ਸਾਬਕਾ ਮੁੱਖ ਮੰਤਰੀ, ਗਿਆਨੀ ਜ਼ੈਲ ਸਿੰਘ ਨੇ ਵੱਧਾ ਕੇ 10 ਕਰੋੜ ਰੁਪਏ ਕਰਨ ਦਾ ਵਾਅਦਾ ਕੀਤਾ ਸੀ। ਲੇਕਿਨ ਉਨ੍ਹਾਂ ਨੇ ਇਹ ਪੈਸੇ ਇਸ ਕਾਰਪੋਰੇਸ਼ਨ ਨੂੰ ਤਾਂ ਕੀ ਦੇਣੇ ਸਨ ਸਗੋਂ ਉਨ੍ਹਾਂ ਕੋਲੋਂ ਪੈਸੇ ਲੈ ਕੇ ਆਪਣੇ ਮੁਲਾਜ਼ਮਾਂ ਨੂੰ ਤਨਖਾਹਾਂ ਦਿਤੀਆਂ। ਇਹ ਕਾਂਗਰਸ ਵਾਲੇ ਹਰੀਜਨਾਂ ਦੇ ਨਾਮ ਲੈ ਕੇ ਉਨ੍ਹਾਂ ਨੂੰ ਗੁਮਰਾਹ ਕਰਦੇ ਹਨ। ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜਾ ਸਾਬਕਾ ਮੁੱਖ ਮੰਤਰੀ ਨੇ ਵਾਅਦਾ ਕੀਤਾ ਸੀ ਕਿ ਇਸ ਕਾਰਪੋਰੇਸ਼ਨ ਦੀ ਰਕਮ 5 ਕਰੋੜ ਤੋਂ ਵਧਾ ਕੇ 10 ਕਰੋੜ ਕੀਤੀ ਜਾਵੇਗੀ, ਇਹ ਉਹ ਵਾਅਦਾ ਪੂਰਾ ਕਰਨ ਤਾਕਿ ਇਸ ਕਾਰਪੋਰੇਸ਼ਨ ਕੋਲੋਂ ਸ਼ਡਿਊਲਡ ਕਾਸਟਸ ਵੱਧ ਤੋਂ ਵੱਧ ਫਾਇਦਾ ਉਠਾ ਸਕਣ। ਇਸ ਦੇ ਨਾਲ ਹੀ ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਕਾਰਪੋਰੇਸ਼ਨ ਦੀ ਇਕ ਕਮੇਟੀ ਬਣਾਈ ਗਈ ਹੈ ਜਾਂ ਉਸ ਦੇ ਜੋ ਡਾਇਰੈਕਟਰ ਹਨ ਉਹ ਵੀ

---

*"That the Members of this House assembled in this Session are deeply grateful to the Governor for the Address which he has been pleased to deliver to the House on the 4th January, 1978."

ਐਸੇ ਆਦਮੀ ਭਰਤੀ ਕੀਤੇ ਗਏ ਹਨ ਜਿਨ੍ਹਾਂ ਦਾ ਸਾਡੇ ਨਾਲ ਕੋਈ ਸਬੰਧ ਨਹੀਂ ਹੈ ਅਤੇ ਜੋ ਸਾਡੇ ਨਾਲ ਐਂਟੀ ਰਹੇ ਹਨ। ਉਨ੍ਹਾਂ ਲੋਕਾਂ ਨੂੰ ਉਥੇ ਲਗਾਇਆ ਗਿਆ ਹੈ। ਜੋ ਉਸ ਕਾਰਪੋ-ਰੇਸ਼ਨ ਦਾ ਚੇਅਰਮੈਨ ਬਣਾਇਆ ਗਿਆ ਹੈ, ਮੈਂ ਕਹਾਂਗਾ ਕਿ ਉਹ ਬਹੁਤ ਮਾੜਾ ਆਦਮੀ ਹੈ ਅਤੇ ਉਹ ਹਮੇਸ਼ਾ ਹੀ ਅਕਾਲੀ ਅਤੇ ਜਨਤਾ ਪਾਰਟੀ ਦੇ ਖ਼ਿਲਾਫ਼ ਰਿਹਾ ਹੈ। ਉਸ ਨੇ ਹਮੇਸ਼ਾ ਹੀ ਸਾਡੀ ਵਿਰੋਧਤਾ ਕੀਤੀ ਹੈ। ਉਸ ਨਾਲੋਂ ਪੰਜਾਬ ਵਿਚ ਕਿਸੇ ਹੋਰ ਆਦਮੀ ਨੂੰ ਵੱਧ ਕੁਰੱਪਟ ਜਾਂ ਬੇਈਮਾਨ ਨਹੀਂ ਕਿਹਾ ਜਾ ਸਕਦਾ। ਉਹ ਬਹੁਤ ਕੁਰੱਪਟ ਆਦਮੀ ਹੈ। ਉਹ ਕੁਰੱਪਟ ਨੰਬਰ ਇਕ ਹੈ ਅਤੇ ਉਸ ਦਾ ਨਾਮ ਜਸਵੰਤ ਰਾਏ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਨੂੰ ਫੌਰੀ ਤੌਰ ਤੇ ਉਸ ਕਾਰਪੋਰੇਸ਼ਨ ਦੀ ਚੇਅਰਮੈਨੀ ਤੋਂ ਲਾਹਿਆ ਜਾਵੇ ਤਾਕਿ ਲੋਕਾਂ ਨੂੰ ਇਨਸਾਫ ਮਿਲ ਸਕੇ ਅਤੇ ਲੋਕਾਂ ਨੂੰ ਠੀਕ ਪੈਸੇ ਮਿਲ ਸਕਣ। (ਤਾੜੀਆਂ) (ਆਪੋਜ਼ੀਸ਼ਨ ਵਲੋਂ ਇਕ ਆਵਾਜ਼ : ਅਸੀਂ ਵੀ ਇਸ ਸਬੰਧ ਵਿਚ ਤੁਹਾਡੇ ਨਾਲ ਹਾਂ)।

ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕੱਲ ਇਥੇ ਬੜਾ ਰੌਲਾ ਪਾਇਆ ਕਿ ਇਸ ਸਰਕਾਰ ਦੇ ਰਾਜ ਵਿਚ ਇਥੇ ਲਾਅ ਐਂਡ ਆਰਡਰ ਦੀ ਮਿਟੀ ਪਲੀਤ ਹੋ ਗਈ ਹੈ ਅਤੇ ਲਾਅ ਐਂਡ ਆਰਡਰ ਇਥੇ ਨਹੀਂ ਰਿਹਾ। ਸਪੀਕਰ ਸਾਹਿਬ, ਮੈਂ ਇਨ੍ਹਾਂ ਸਾਥੀਆਂ ਦਾ ਧਿਆਨ ਐਮਰਜੈਂਸੀ ਦੇ ਦੌਰਾਨ ਜੋ ਕੁਝ ਹੋਇਆ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ। ਜਲੰਧਰ ਸ਼ਹਿਰ ਵਿਚ ਜਿਥੇ ਡੀ.ਸੀ. ਦਾ ਦਫ਼ਤਰ ਹੈ, ਜਿਥੇ ਐਸ.ਪੀ. ਦਾ ਦਫ਼ਤਰ ਹੈ, ਉਥੇ ਕੁਝ ਗੁੰਡੇ ਆਏ। ਉਨ੍ਹਾਂ ਗੁੰਡਿਆਂ ਨੇ 2 ਘੰਟੇ ਸ਼ਹਿਰ ਦੀ ਟਰੈਫਿਕ ਬੰਦ ਕਰ ਰੱਖੀ ਅਤੇ ਨਿਰੱਥੇ ਲੋਕਾਂ ਨੂੰ ਗੋਲੀਆਂ ਮਾਰੀਆਂ ਗਈਆਂ ਪਰ ਉਨ੍ਹਾਂ ਦਾ ਅੱਜ ਤੱਕ ਫੈਸਲਾ ਨਹੀਂ ਹੋ ਸਕਿਆ। ਇਸ ਲਈ ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਉਦੋਂ ਤੁਹਾਡੇ ਰਾਜ ਵਿਚ ਲਾਅ ਐਂਡ ਆਰਡਰ ਕਿੰਨਾ ਕੁ ਠੀਕ ਸੀ? ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ਼ ਮਨਿਸਟਰ ਸਾਹਿਬ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ, ਮੈਂ ਅੱਗੇ ਵੀ ਬੜੀਆਂ ਦਰਖਾਸਤਾਂ ਦਿਤੀਆਂ ਹਨ ਅਤੇ ਅੱਜ ਫਿਰ ਉਨ੍ਹਾਂ ਨੂੰ ਨਾਲ ਹਲਫੀਆ ਬਿਆਨ ਲਾ ਕੇ ਪੇਸ਼ ਕਰਾਂਗਾ। ਮਹਿਕਮਾ ਤਾਲੀਮ ਵਿਚ ਐਨੀ ਗੁੰਡਾ ਗਰਦੀ ਹੈ, ਐਨੀ ਕੁਰੱਪਸ਼ਨ ਹੈ ਕਿ ਜਿਸਦੀ ਕੋਈ ਮਿਸਾਲ ਨਹੀਂ ਮਿਲ ਸਕਦੀ। ਜਲੰਧਰ ਸ਼ਹਿਰ ਵਿਚ ਲੋਡੇਵਾਲੀ ਹਾਈ ਸਕੂਲ ਹੈ ਜਿਥੇ ਸਾਡੀਆਂ ਬੱਚੀਆਂ ਜਾ ਕੇ ਦਾਖਲ ਹੁੰਦੀਆਂ ਹਨ। ਮਾਪੇ ਆਪਣੀਆਂ ਲੜਕੀਆਂ ਨੂੰ ਉਥੇ ਹੋਸਟਲ ਵਿਚ ਦਾਖਲ ਕਰਵਾਉਂਦੇ ਹਨ ਤਾਕਿ ਉਨ੍ਹਾਂ ਦੀ ਇੱਜ਼ਤ ਮਹਿਫੂਜ਼ ਰਹੇ। ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਮਹਿਕਮਾ ਤਾਲੀਮ ਦੇ ਅਫ਼ਸਰ ਅਤੇ ਕਾਂਗਰਸ ਦੇ ਸਾਬਕਾ ਐਮ.ਐਲ.ਏਜ਼. ਨੇ ਉਨ੍ਹਾਂ ਨਾਲ ਰਲ ਕੇ ਉਨ੍ਹਾਂ ਲੜਕੀਆਂ ਦੀਆਂ ਇੱਜ਼ਤਾਂ ਲੁਟੀਆਂ। ਉਨ੍ਹਾਂ ਨੇ ਉਥੇ ਬਦਮਾਸ਼ੀ ਕੀਤੀ। ਉਨ੍ਹਾਂ ਲੋਕਾਂ ਵਲੋਂ ਦਿੱਤੇ ਗਏ ਹਲਫੀਆਂ ਬਿਆਨ ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਪੇਸ਼ ਕਰਾਂਗਾ। (ਸ਼ੇਮ, ਸ਼ੇਮ) ਮੈਂ ਕਹਾਂਗਾ ਕਿ ਫੌਰੀ ਤੌਰ ਤੇ ਉਨ੍ਹਾਂ ਗੁੰਡਿਆਂ ਨੂੰ ਗ੍ਰਿਫ਼ਤਾਰ ਕੀਤਾ ਜਾਵੇ ਅਤੇ ਉਨ੍ਹਾਂ ਦੇ ਖ਼ਿਲਾਫ਼ ਯੋਗ ਕਾਰਵਾਈ ਕੀਤੀ ਜਾਵੇ ਤਾਕਿ ਅੱਗੇ ਨੂੰ ਕੋਈ ਅਜਿਹੀ ਹਰਕਤ ਕਰਨ ਦਾ ਹੌਂਸਲਾ ਨਾ ਕਰੇ। ਇਸੇ ਤਰ੍ਹਾਂ ਦਾ ਇਕ ਕੇਸ ਅੰਮ੍ਰਿਤਸਰ ਵਿਚ ਹੋਇਆ। ਉਥੇ ਵੀ ਲੜਕੀਆਂ ਦੀ ਇੱਜ਼ਤ ਲੁੱਟੀ ਗਈ। ਡੀ.ਪੀ.ਆਈ., ਸੁਖਮਿੰਦਰ ਸਿੰਘ ਦਾ ਉਨ੍ਹਾਂ ਦੀ ਇੱਜ਼ਤ ਲੁੱਟਣ ਵਿਚ ਹੱਥ ਹੈ। ਸ਼੍ਰੋਮਣੀ ਅਕਾਲੀ ਦੱਲ ਦੇ ਸਕੱਤਰ ਗਿਆਨੀ ਅਜਮੇਰ ਸਿੰਘ ਨੇ ਇਸ ਬਾਰੇ ਬੜੇ ਇਲਜ਼ਾਮ ਲਗਾਏ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਕਸੂਰਵਾਰਾਂ ਦੇ ਖ਼ਿਲਾਫ਼ ਜਲਦੀ ਐਕਸ਼ਨ ਹੋਣਾ ਚਾਹੀਦਾ ਹੈ। ਮੈਂ ਬੇਨਤੀ ਕਰਾਂਗਾ ਕਿ ਉਨ੍ਹਾਂ ਦੇ ਖ਼ਿਲਾਫ਼ ਕੇਸ ਰਜਿਸਟਰ ਕਰਾਇਆ ਜਾਵੇ। ਇਸ ਦੀ ਇਨਕੁਆਇਰੀ ਡਿਪਟੀ ਸੈਕਟਰੀ, ਸਿਖਿਆ ਵਿਭਾਗ, ਕਰਕੇ ਆਏ ਹਨ। ਸਪੀਕਰ ਸਾਹਿਬ, ਇਹ ਗੱਲ ਸੁਣਕੇ ਰੌਂਗਟੇ ਖੜੇ ਹੋ ਜਾਂਦੇ ਹਨ। ਇਸ ਲਈ ਇਹ ਕੇਸ ਪੁਲਿਸ ਦੇ ਹਵਾਲੇ ਕੀਤਾ

[ਵੈਦ ਕਰਤਾਰ ਸਿੰਘ]

ਜਾਵੇ ਅਤੇ ਵੱਡੇ ਤੋਂ ਵੱਡੇ ਅਫਸਰ ਨੂੰ ਵੀ, ਜੋ ਕਸੂਰਵਾਰ ਹੋਵੇ, ਮੁਆਫ ਨਾ ਕੀਤਾ ਜਾਵੇ। ਉਨ੍ਹਾਂ ਅਫਸਰਾਂ ਨੂੰ ਸਸਪੈਂਡ ਕਰਕੇ ਉਸ ਕੁਰਸੀ ਤੋਂ ਦੂਰ ਕੀਤਾ ਜਾਵੇ ਤਾਕਿ ਲੋਕਾਂ ਨੂੰ ਇਨਸਾਫ ਮਿਲ ਸਕੇ। ਇਹ ਜੋ ਕੁਝ ਹੋਇਆ ਇਹ ਇਨ੍ਹਾਂ ਕਾਂਗਰਸੀਆਂ ਦੇ ਕਾਂਗਰਸ ਰਾਜ ਵਿਚ ਹੋਇਆ। ਇਸ ਅਕਾਲੀ ਅਤੇ ਜਨਤਾ ਸਰਕਾਰ ਨੂੰ ਲੋਕਾਂ ਨੂੰ ਇਨਸਾਫ ਦੇਣਾ ਚਾਹੀਦਾ ਹੈ ਅਤੇ ਉਨ੍ਹਾਂ ਅਫਸਰਾਂ ਨੂੰ ਜਾਂ ਭਾਂਵੇਂ ਕੋਈ ਹੋਰ ਵੱਡਾ ਆਦਮੀ ਕਸੂਰਵਾਰ ਹੈ, ਜਿਸ ਨੇ ਇਸ ਤਰ੍ਹਾਂ ਦੀਆਂ ਹਰਕਤਾਂ ਕੀਤੀਆਂ ਹਨ, ਉਨ੍ਹਾਂ ਨੂੰ ਸਜ਼ਾ ਦਿਤੀ ਜਾਵੇ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਐਜੂਕੇਸ਼ਨ ਡੀਪਾਰਟਮੈਂਟ ਦੇ ਵਿਚ 32 ਲੱਖ ਰੁਪਏ ਦੇ ਗਬਨ ਦਾ ਕੇਸ ਹੈ। ਮੈਂ ਉਸ ਦੇ ਸਬੰਧ ਵਿਚ ਮਹਿਕਮੇ ਨੂੰ ਲਿਖਿਆ ਵੀ ਸੀ ਅਤੇ ਅੱਜ ਫਿਰ ਮੁੱਖ ਮੰਤਰੀ ਸਾਹਿਬ ਨੂੰ ਲਿਖਤੀ ਰੂਪ ਵਿਚ ਪੇਸ਼ ਕਰਾਂਗਾ। ਮੈਂ ਬੇਨਤੀ ਕਰਾਂਗਾ ਕਿ ਸਾਡੇ ਮੁੱਖ ਮੰਤਰੀ ਸਾਹਿਬ ਨੇ ਕੁਰੱਪਸ਼ਨ ਨੂੰ ਦੂਰ ਕਰਨ ਦਾ ਇਥੇ ਵਾਇਦਾ ਕੀਤਾ ਹੋਇਆ ਹੈ, ਉਨ੍ਹਾਂ ਨੂੰ ਕੁਰੱਪਸ਼ਨ ਖਤਮ ਕਰਨੀ ਚਾਹੀਦੀ ਹੈ ਅਤੇ ਲੋਕਾਂ ਨੂੰ ਇਨਸਾਫ ਦੇਣਾ ਚਾਹੀਦਾ ਹੈ। ਉਹ ਕੇਸ ਵੀ ਪੁਲਿਸ ਵਿਚ ਰਜਿਸਟਰ ਕਰਵਾ ਕੇ ਇਨ-ਕੁਆਇਰੀ ਕਰਨੀ ਚਾਹੀਦੀ ਹੈ ਜਿਹੜੇ ਇਸ ਦੇ ਵਿਚ ਵੱਡੇ ਵੱਡੇ ਅਫ਼ਸਰ ਇਨਵਾਲਵਡ ਹਨ, ਉਨ੍ਹਾਂ ਨੂੰ ਸਜ਼ਾਵਾਂ ਦਿਤੀਆਂ ਜਾਣ ਅਤੇ ਗਰੀਬਾਂ ਨੂੰ ਇਨਸਾਫ ਦਿਤਾ ਜਾਵੇ। ਮੈਂ ਆਪਣੇ ਮੁੱਖ ਮੰਤਰੀ ਸਾਹਿਬ ਤੋਂ ਇਹ ਆਸ ਕਰਦਾ ਹਾਂ ਕਿ ਉਹ ਜ਼ਰੂਰ ਇਨਸਾਫ ਦੇਣਗੇ ਜਿਨ੍ਹਾਂ ਨੇ ਕਿ ਸ੍ਰੀ ਕੇਸਗੜ੍ਹ ਸਾਹਿਬ ਵਿਚ ਇਨਸਾਫ ਦੇਣ ਦੀ ਪ੍ਰਤਿੱਗਿਆ ਕੀਤੀ ਹੈ। ਉਹ ਆਪਣੀ ਇਸ ਪ੍ਰਤਿੱਗਿਆ ਨੂੰ ਨਿਭਾਉਂਦੇ ਹੋਏ ਗਰੀਬ ਲੋਕਾਂ ਨੂੰ ਇਨਸਾਫ ਦੇਣਗੇ ਅਤੇ ਇਨਸਾਫ ਵਾਸਤੇ ਇਨਸਾਫ ਦੀ ਗਲ ਕਰਨਗੇ।

ਮੈਂ, ਸਪੀਕਰ ਸਾਹਿਬ, ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਬਾਹਰ ਕੁਝ ਲੋਕਾਂ ਨੇ ਧਰਨਾ ਮਾਰਿਆ ਹੋਇਆ ਹੈ। ਉਨ੍ਹਾਂ ਦੀਆਂ ਕੁਝ ਚਿਠੀਆਂ ਵੀ ਸ਼ਾਇਆ ਕੀਤੀਆਂ ਹੋਈਆਂ ਹਨ। ਚਿਠੀਆਂ ਮੇਰੇ ਪਾਸ ਹਨ। ਇਕ ਉਨ੍ਹਾਂ ਦੀ ਕੋਈ ਜਥੇਬੰਦੀ ਬਣੀ ਹੋਈ ਹੈ 'ਨਾਨ-ਸ਼ਡਿਊਲਡ ਕਾਸਟ' ਜਿਸ ਨੂੰ ਕਿਹਾ ਜਾਂਦਾ ਹੈ। ਹਿੰਦੁਸਤਾਨ ਦੇ ਵਿਧਾਨ ਵਿਚ ਜਿਹੜੀਆਂ ਸ਼ਡਿਊਲਡ ਕਾਸਟਸ ਨੂੰ ਰਿਆਇਤਾਂ ਮਿਲੀਆਂ ਹਨ, ਉਨ੍ਹਾਂ ਦੀ ਉਹ ਲੋਕ ਅਲੋਚਨਾ ਕਰਦੇ ਹਨ। ਵਿਧਾਨ ਨੇ ਹਰੀਜਨਾਂ ਨੂੰ ਕੁਝ ਰਿਆਇਤਾਂ ਦਿਤੀਆਂ ਹਨ ਜਿਨ੍ਹਾਂ ਕਰਕੇ ਅੱਜ ਅਸੀਂ ਇਥੇ ਵਿਧਾਨ ਸਭਾ ਵਿਚ ਬੈਠੇ ਹਾਂ। ਹਿੰਦੁਸਤਾਨ ਦਾ ਵਿਧਾਨ ਸਾਡੇ ਹੱਕਾਂ ਦੀ ਰਾਖੀ ਕਰਦਾ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਜ ਵਿਧਾਨ ਵਿਚ ਦਿਤੇ ਹੱਕਾਂ ਦੇ ਖਿਲਾਫ ਉਨ੍ਹਾਂ ਧਰਨਾ ਮਾਰਿਆ ਹੋਇਆ ਹੈ, ਉਨ੍ਹਾਂ ਨੂੰ ਗ੍ਰਿਫਤਾਰ ਕੀਤਾ ਜਾਵੇ ਅਤੇ ਉਨ੍ਹਾਂ ਦੇ ਖਿਲਾਫ ਯੋਗ ਕਾਰਵਾਈ ਕੀਤੀ ਜਾਵੇ ਤਾਂ ਕਿ ਅਗੇ ਵਾਸਤੇ ਕਿਸੇ ਦਾ ਇਸ ਤਰ੍ਹਾਂ ਹੌਂਸਲਾ ਨਾ ਪੈ ਸਕੇ। ਵਿਧਾਨ ਦੇ ਖਿਲਾਫ ਜਿਹੜੀਆਂ ਜਥੇਬੰਦੀਆਂ ਖੜੀਆਂ ਹੁੰਦੀਆਂ ਹਨ, ਉਨ੍ਹਾਂ ਨੂੰ ਖਤਮ ਕੀਤਾ ਜਾਵੇ। (ਵਿਘਨ) ਇਸ ਦੇ ਨਾਲ ਹੀ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੁਖਦੇਵ ਵੀਰ ਨੇ ਕਿਹਾ ਹੈ . . . . (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**Mr. Speaker**. This is no point of order.

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਮਾਨਯੋਗ ਮੈਂਬਰ ਕੇ.ਪੀ. ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੇ ਵੇਲੇ ਕਿਸੇ ਦਾ ਧਰਨਾ ਨਹੀਂ ਵਜਿਆ, ਇਹ ਕਾਂਗਰਸ ਦੀ ਹੀ ਦੇਣ ਹੈ ਜਿਸ ਦੀ ਕਿਰਪਾ ਨਾਲ ਇਹ ਧਰਨੇ ਵੱਜ ਰਹੇ ਹਨ। ਇਨ੍ਹਾਂ

**Expunged as ordered by the Chair.

ਦੀ ਕਿਰਪਾ ਨਾਲ ਹੀ ਇਹ ਸਭ ਕੁਝ ਹੋ ਰਿਹਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਬਕਾ ਸਪੀਕਰ ਸਾਹਿਬ ਨੇ ਇਕ ਮਤਾ ਪੇਸ਼ ਕੀਤਾ ਸੀ ਜਿਸ ਦੇ ਵਿਚ ਨਾਨ-ਸ਼ਡਿਊਲਡ ਕਾਸਟਸ ਨੂੰ ਰਿਆਇਤਾਂ ਦੇਣ ਦੀ ਗਲ ਕੀਤੀ ਗਈ ਸੀ, ਸ਼ਡਿਊਲਡ ਕਾਸਟਸ ਦੀ ਗਲ ਨਹੀਂ ਸੀ ਕੀਤੀ। (ਵਿਘਨ) ਉਨ੍ਹਾਂ ਨੇ ਗੋਲ ਮੋਲ ਜਿਹੀ ਗਲ ਕਰ ਦਿਤੀ। (ਵਿਘਨ)।

10.23 ਸਵੇਰੇ | (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)।

ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸੁਖਦੇਵ ਖੰਨਾ ਨੇ ਕਿਹਾ ਕਿ ਜ਼ਾਤ ਪਾਤ ਦੇ ਆਧਾਰ ਤੇ ਕੋਈ ਐਸੀ ਗਲ ਨਾ ਲਿਆਂਦੀ ਜਾਵੇ। (ਵਿਘਨ)।

**Dr. Kewal Krishan :** On a point of personal explanation, Sir.

**Mr. Deputy Speaker :** Do you want to raise a point of order ?

**Dr. Kewal Krishan :** No Sir, I want to explain my personal position.

ਉਨ੍ਹਾਂ ਨੇ ਮੇਰੇ ਤੇ ਇਲਜ਼ਾਮ ਲਗਾਇਆ ਹੈ, ਮੈਂ ਪ੍ਰਸਨਲ ਐਕਸਪਲੇਨੇਸ਼ਨ ਦੇਣਾ ਚਾਹੁੰਦਾ ਹਾਂ। (ਵਿਘਨ)

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬਾਅਦ ਵਿਚ ਕਰ ਲੈਣਾ।

**ਵੈਦ ਕਰਤਾਰ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੀ ਜਥੇਬੰਦੀ ਕਾਂਗਰਸ ਦੇ ਰਾਜ ਵਿੱਚ ਬਣੀ ਸੀ ਇਸ ਦੇ ਵਿੱਚ ਕਾਂਗਰਸ ਦੇ ਪ੍ਰਧਾਨ ਸਵਰਗਵਾਸੀ ਸ੍ਰੀ ਨਿਰੰਜਨ ਸਿੰਘ ਤਾਲਿਬ ਨੇ ਉਸ ਮੀਟਿੰਗ ਦੀ ਪਰਧਾਨਗੀ ਕੀਤੀ ਸੀ ਅਤੇ ਸਾਬਕਾ ਡਿਪਟੀ ਸਪੀਕਰ ਸਰਦਾਰ ਨਸੀਬ ਸਿੰਘ ਗਿੱਲ ਨੇ ਐਡਰੈਸ ਕੀਤਾ। ਉਨ੍ਹਾਂ ਨੇ ਹੌਂਸਲਾ ਅਫਜ਼ਾਈ ਉਨ੍ਹਾਂ ਨੂੰ ਦਿੱਤੀ ਹੈ। ਮੈਂ ਇਹ ਗੱਲ ਕਹਿਣ ਤੋਂ ਸੰਕੋਚ ਨਹੀਂ ਕਰਦਾ। ਇਸ ਦੇ ਵਿਚ ਉਨ੍ਹਾਂ ਨੇ ਕਿਹਾ ਹੈ ਕਿ ਗਰੀਬੀ ਦੇ ਆਧਾਰ ਤੇ ਪ੍ਰੋਮੋਸ਼ਨ ਮਿਲਣੀ ਚਾਹੀਦੀ ਹੈ ਅਤੇ ਗਰੀਬੀ ਦੇ ਆਧਾਰ ਤੇ ਹੀ ਨੌਕਰੀ ਮਿਲਣੀ ਚਾਹੀਦੀ ਹੈ। ਜ਼ਾਤ ਪਾਤ ਦੇ ਆਧਾਰ ਤੇ ਕਿਸੇ ਨੂੰ ਪ੍ਰੋਮੋਸ਼ਨ ਨਹੀਂ ਮਿਲਣੀ ਚਾਹੀਦੀ, ਜ਼ਾਤ ਪਾਤ ਦੇ ਆਧਾਰ ਤੇ ਕਿਸੇ ਨੂੰ ਨੌਕਰ ਨਹੀਂ ਕਰਨਾ ਚਾਹੀਦਾ। ਮੈਂ ਉਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਸਰਕਾਰ ਕੋਈ ਐਸੇ ਹਾਲਾਤ ਪੈਦਾ ਕਰੇ ਜਿਸ ਦੇ ਵਿਚ ਗਰੀਬੀ ਨੂੰ ਮੁੱਖ ਰਖ ਕੇ ਨੌਕਰੀਆਂ ਦਿੱਤੀਆਂ ਜਾਣ ਪਰ ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਦੀਆਂ ਤੋਂ ਸਾਨੂੰ ਲੋਕਾਂ ਨੇ ਦਬਾਅ ਕੇ ਰਖਿਆ ਹੈ, ਸਾਨੂੰ ਭੈੜਾ ਕੰਮ ਕਰਨ ਕਰਕੇ ਹੀ ਸ਼ਡਿਊਲਡ ਕਾਸਟ ਕਿਹਾ ਜਾਂਦਾ ਹੈ, ਸਾਨੂੰ ਧੱਕੇ ਮਾਰੇ ਗਏ ਹਨ ਸਾਡੇ ਤੋਂ ਜ਼ਿਆਦਾ ਗਰੀਬ ਕੌਣ ਹੋ ਸਕਦਾ ਹੈ। (ਵਿਘਨ) ਮੈਂ ਕਹਿਣਾ ਚਾਹੁੰਦਾ ਹੈ ਕਿ ਸੁਖਦੇਵ ਖੰਨਾ ਆਪਣੀ ਮਾਂ ਅਤੇ ਆਪਣੀ ਭੈਣ ਨਾਲ ਟੋਕਰੀ ਚੁਕ ਕੇ ਜਾਣ ਜਿਸ ਤਰ੍ਹਾਂ ਹਰੀਜਨ, ਬਾਲਮੀਕੀ, ਚਮਾਰ ਅਤੇ ਚੂੜ੍ਹਾ ਚੁਕਦਾ ਹੈ ਤਾਂ ਮੈਂ ਸਮਝਾਂਗਾ ਕਿ ਅਸੀਂ ਜ਼ਾਤ ਪਾਤ ਛੱਡ ਦਿੱਤੀ ਹੈ। ਅਗਰ ਹਿੰਮਤ ਹੈ ਤਾਂ ਇਨ੍ਹਾਂ ਨੂੰ ਚੁਕਣੀ ਚਾਹੀਦੀ ਹੈ। ਅਸੀਂ ਜ਼ਾਤ ਪਾਤ ਖ਼ਤਮ ਕਰਨਾ ਚਾਹੁੰਦੇ ਹਾਂ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਨੂੰ ਨਕੇਲ ਪਾਉਣੀ ਚਾਹੀਦੀ ਹੈ ਜਿਹੜੇ ਪੰਜਾਬ ਦੇ ਮਾਹੌਲ ਨੂੰ ਖ਼ਰਾਬ ਕਰਨਾ ਚਾਹੁੰਦੇ ਹਨ। ਜੇ ਐਂਟੀ ਸ਼ਡਿਊਲਡ ਕਾਸਟਸ ਧਰਨਾ ਮਾਰਦੇ ਹਨ ਤਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨਾਲ ਪਿੱਛਲੇ 30 ਸਾਲਾਂ ਦੇ ਰਾਜ ਵਿੱਚ ਧੱਕਾ ਹੋਇਆ ਹੈ ਉਨ੍ਹਾਂ ਨੂੰ ਵੀ ਧਰਨੇ ਮਾਰਨੇ

[ਵੈਦ ਕਰਤਾਰ ਸਿੰਘ]

ਆਉਂਦੇ ਹਨ । ਮੈਂ ਇਹ ਗਲ ਦਾਅਵੇ ਨਾਲ ਕਹਿਣੀ ਚਾਹੁੰਦਾ ਹਾਂ ਕਿ ਅੱਜ ਸ਼ਡਿਊਲਡ ਕਾਸਟ ਜਾਗ ਪਿਆ ਹੈ, ਸ਼ਡਿਊਲਡ ਕਾਸਟਸ ਦੇ ਨਾਲ ਹੁਣ ਧੱਕਾ ਨਹੀਂ ਸਹਾਰਿਆ ਜਾਵੇਗਾ, ਉਹ ਆਪਣੇ ਹੱਕਾਂ ਦੀ ਰਾਖੀ ਹੁਣ ਆਪ ਕਰ ਸਕਦਾ ਹੈ । (ਥੰਪਿੰਗ) ਇਸ ਲਈ ਮੈਂ ਆਪਣੇ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਲੋਕਾਂ ਨੂੰ ਨੱਥ ਪਾਓ, ਉਨ੍ਹਾਂ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹਾਂ ਵਿਚ ਬੰਦ ਕਰੋ ਅਤੇ ਉਨ੍ਹਾਂ ਲੋਕਾਂ ਦੇ ਖਿਲਾਫ਼ ਫੌਰੀ ਤੌਰ ਤੇ ਐਕਸ਼ਨ ਲਿਆ ਜਾਵੇ ਜਿਹੜੇ ਪੰਜਾਬ ਦਾ ਮਾਹੌਲ ਖ਼ਰਾਬ ਕਰ ਰਹੇ ਹਨ । ਇਹ ਸ਼ਡਿਊਲਡ ਕਾਸਟਸ ਲਈ ਇਕ ਭਿਆਨਕ ਰੂਪ ਧਾਰਨ ਕਰ ਰਹੇ ਹਨ ਔਰ ਇਸ ਨੂੰ ਇਥੇ ਹੀ ਰੋਕਿਆ ਜਾਵੇ । ਮੈਂ ਆਸ ਕਰਦਾ ਹਾਂ ਕਿ ਮੇਰੀ ਬੇਨਤੀ ਨੂੰ ਪ੍ਰਵਾਨ ਕਰਦੇ ਹੋਏ ਮੁੱਖ ਮੰਤਰੀ ਸਾਹਿਬ ਇਸ ਪਾਸੇ ਵਲ ਧਿਆਨ ਦੇਣਗੇ । ਇਥੇ ਹੀ ਬਸ ਨਹੀਂ, ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਕਹਿਣ ਵਿੱਚ ਕੋਈ ਝਿਜਕ ਨਹੀਂ ਕਿ ਮੇਰੇ ਬੈਂਚਾਂ ਤੇ ਬੈਠੇ ਕੁਝ ਵੀਰ ਵੀ ਐਸੇ ਹਨ ਜਿਹੜੇ ਉਨ੍ਹਾਂ ਨੂੰ ਸ਼ਹਿ ਦੇ ਰਹੇ ਹਨ । ਮੈਂ ਕਿਸੇ ਨੂੰ ਮੁਆਫ਼ ਕਰਨ ਵਾਸਤੇ ਤਿਆਰ ਨਹੀਂ । ਮੇਰੀ ਤਾਂ ਇਹੀ ਬੇਨਤੀ ਹੈ ਕਿ ਇਨਸਾਫ ਮਿਲਣਾ ਚਾਹੀਦਾ ਹੈ ।

ਇਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪਿਛਲੇ 30 ਸਾਲਾਂ ਵਿੱਚ ਲਗਾਤਾਰ ਹਰੀਜਨਾਂ ਨੂੰ ਗੁਮਰਾਹ ਕੀਤਾ ਹੈ । ਅਸੀਂ ਕਿਸੇ ਪਾਸੇ ਵਲ ਵੀ ਧਿਆਨ ਮਾਰੀਏ ਤਾਂ ਪਤਾ ਲਗਦਾ ਹੈ ਕਿ ਸਾਡੇ ਨਾਲ ਹਰ ਜਗ੍ਹਾ ਬੇਇਨਸਾਫੀ ਹੋਈ ਹੈ । ਜੇ ਹਰ ਮਹਿਕਮੇ ਵਿਚ ਧਿਆਨ ਮਾਰੀਏ ਤਾਂ ਪਤਾ ਲਗਦਾ ਹੈ ਕਿ ਸਾਨੂੰ ਵਿਧਾਨ ਨੇ ਜੋ ਰਿਜ਼ਰਵੇਸ਼ਨ ਦਿੱਤੀ ਹੈ ਉਸ ਦੇ ਮੁਤਾਬਕ ਸਾਨੂੰ ਪੂਰੀ ਪਰਸੈਂਟੇਜ ਨਹੀਂ ਮਿਲ ਰਹੀ । ਹਿੰਦੁਸਤਾਨ ਦੇ ਵਿਧਾਨ ਨੇ ਸਾਨੂੰ ਨੌਕਰੀਆਂ ਵਿਚ 21 ਫੀਸਦੀ ਰਿਜ਼ਰਵੇਸ਼ਨ ਦਿਤੀ ਹੈ ਪਰ ਜੇ ਹਰ ਮਹਿਕਮੇ ਵੱਲ ਅਸੀਂ ਧਿਆਨ ਮਾਰੀਏ ਤਾਂ ਸਾਨੂੰ ਇਹੀ ਪਤਾ ਲਗਦਾ ਹੈ ਕਿ 5, 6, 7 ਫੀਸਦੀ ਤੋਂ ਵੱਧ ਕਿਧਰੇ ਵੀ ਰਿਜ਼ਰਵੇਸ਼ਨ ਨਹੀਂ ਦਿੱਤੀ ਗਈ । ਤੁਸੀਂ ਜਿਸ ਮਰਜ਼ੀ ਮਹਿਕਮੇ ਦੀ ਪੜਤਾਲ ਕਰਕੇ ਦੇਖ ਲਓ ।

**ਸਰਦਾਰ ਦਰਸ਼ਨ ਸਿੰਘ ਕੇ. ਪੀ :** ** ** **

**Mr Deputy Speaker :** This is no point of order.

**ਸ਼ਾਸ਼ਤਰੀ ਰੂਪ ਲਾਲ :** ** ** **

**Mr Deputy Speaker :** This is no point of order.

**ਡਾਕਟਰ ਦੇਵ ਰਾਜ ਨਸਰਾਲਾ :** ** ** **

**Mr. Deputy Speaker :** This is no point of order.

**ਵੈਦ ਕਰਤਾਰ ਸਿੰਘ :** ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਵੀਰ ਕੇ. ਪੀ. ਸਾਹਿਬ ਨੇ ਕਿਹਾ ਹੈ ਕਿ ਅਸੀਂ 21 ਫੀ ਸਦੀ ਦੀ ਬਜਾਏ 30 ਫੀ ਸਦੀ ਰਿਜ਼ਰਵੇਸ਼ਨ ਕਰ ਦਿੱਤੀ ਹੈ । ਇਨ੍ਹਾਂ ਦੀ ਬੜੀ ਮਿਹਰਬਾਨੀ ਪਰ ਮੈਂ ਆਪ ਦੀ ਮਾਰਫਤ ਸਾਰੇ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਨੂੰ 21 ਫੀ ਸਦੀ ਹੀ ਪੂਰੀ ਕਰ ਦਿਓ । ਅਸੀਂ 10 ਫੀਸਦੀ ਤੁਹਾਨੂੰ ਮੁਆਫ ਕਰ ਦਿੰਦੇ ਹਾਂ, ਸਾਨੂੰ ਤੁਸੀਂ 21 ਫੀਸਦੀ ਹੀ ਪੂਰੀ ਕਰ ਦਿਉ । ਇਹ ਤਾਂ ਮਤਰੇਈ ਮਾਂ ਵਾਂਗ ਚੁੰਮਣ ਨੂੰ ਜ਼ਿਆਦਾ ਪਰ ਜਦੋਂ ਖਾਣ ਦਾ ਸਮਾਂ ਆਉਂਦਾ ਹੈ ਤਾਂ ਸਾਨੂੰ ਧੱਕੇ ਮਾਰਨੇ, ਇਹ ਗਲ ਠੀਕ ਨਹੀਂ ਹੈ । ਪਿਛਲੇ 30 ਸਾਲਾਂ ਵਿਚ ਜੋ ਸਾਡੇ ਨਾਲ ਹੁੰਦਾ ਆਇਆ ਹੈ ਉਹ ਠੀਕ ਨਹੀਂ ।

---

**Expunged as ordered by the Chair.

ਅਸੀਂ ਤਾਂ ਇਹ ਗੱਲ ਕਹਿੰਦੇ ਹਾਂ ਕਿ 30 ਪ੍ਰਤੀਸ਼ਤ ਛੱਡੀ ਸਾਨੂੰ ਤੁਸੀਂ 20 ਪ੍ਰਤੀਸ਼ਤ ਪੂਰੀ ਕਰ ਦਿਓ ਤਾਂ ਵੀ ਠੀਕ ਹੈ।ਲੇਕਿਨ ਹੁਣ ਹਾਲਤ ਇਹ ਹੈ ਕਿ ਕਿਸੇ ਵਿਭਾਗ ਵਿਚ 2 ਪ੍ਰਤੀਸ਼ਤ, ਕਿਸੇ ਵਿਚ 3 ਪ੍ਰਤੀਸ਼ਤ ਅਤੇ ਕਿਸੇ ਵਿਚ 4 ਪ੍ਰਤੀਸ਼ਤ ਰਿਜ਼ਰਵੇਸ਼ਨ ਹੈ। ਐਜੂਕੇਸ਼ਨ ਡਿਪਾਰਟਮੈਂਟ ਬਹੁਤ ਵੱਡਾ ਡਿਪਾਰਟਮੈਂਟ ਹੈ ਜਿਸ ਵਿਚ ਹਜ਼ਾਰਾਂ ਆਦਮੀਆਂ ਦੀ ਭਰਤੀ ਕੀਤੀ ਜਾਂਦੀ ਹੈ ਉਸ਼ ਦੇ ਵਿਚ ਵੀ 4 ਪ੍ਰਤੀਸ਼ਤ ਗਿਣਤੀ ਹੀ ਹੈ, ਕੋਈ ਸਾਡਾ ਹੈਡਮਾਸਟਰ ਨਹੀਂ । ਜੇ.ਬੀ.ਟੀ. ਔਰ ਦੂਸਰੀਆਂ ਪੋਸਟਾਂ ਵਿਚ ਵੀ 4 ਪ੍ਰਤੀਸ਼ਤ ਹੀ ਸ਼ਡਿਊਲਡਕਾਸਟ ਮਿਲਣਗੇ । ਇਸ ਤੋਂ ਇਲਾਵਾ ਮੈਂ ਇਕ ਹੋਰ ਗਲ ਕਰਨੀ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਦੌਰਾਨ ਇਕ ਹੋਰ ਜ਼ੁਲਮ ਕੀਤਾ ਗਿਆ ਸ਼ਡਿਊਲਡ ਕਾਸਟਾਂ ਤੇ ਨਸਬੰਦੀ ਦਾ । ਨਸਬੰਦੀ 80 ਪ੍ਰਤੀਸ਼ਤ ਇਨ੍ਹਾਂ ਗਰੀਬ ਲੋਕਾਂ ਦੀ ਹੀ ਹੋਈ ਹੈ । ਜੇ ਪਿੰਡ ਦਾ ਸਰਪੰਚ ਉਠਿਆ ਤਾਂ ਉਹ ਵੀ ਇਨ੍ਹਾਂ ਦੇ ਵਿਹੜੇ ਵਿਚ ਚਲਾ ਗਿਆ ਬਈ ਫਲਾਣਿਆ ਨਸਬੰਦੀ ਕਰਾ ਅਤੇ ਜੇ ਥਾਣੇਦਾਰ ਗਿਆ ਤਾਂ ਉਹ ਵੀ ਇਨ੍ਹਾਂ ਦੇ ਵਿਹੜੇ ਜਾ ਵੜਿਆ ਅਤੇ ਜੇ ਕੋਈ ਤਹਿਸੀਲਦਾਰ ਗਿਆ ਤਾਂ ਉਹ ਵੀ ਅਤੇ ਜੋ ਕੋਈ ਮੋਟਾ ਕਾਂਗਰਸੀ ਗਿਆ ਤਾਂ ਉਹ ਵੀ ਇਨ੍ਹਾਂ ਦੇ ਵਿਹੜੇ ਜਾ ਵੜਿਆ । ਮਾਸਟਰਾਂ ਨੂੰ ਇਨ੍ਹਾਂ ਨੇ ਕਿਹਾ ਕਿ ਜਾਂ ਆਪਣੀ ਨਸਬੰਦੀ ਕਰਾਉ ਤੇ ਜਾਂ ਕੋਈ ਕੇਸ ਹੋਰ ਲਿਆਓ ਤਾਂ ਉਸ ਨੇ ਵੀ 100, 50 ਰੁਪਏ ਦੇ ਦਿਤੇ ਅਤੇ ਗਰੀਬ ਦੀ ਨਸਬੰਦੀ ਕਰਾ ਦਿੱਤੀ । ਸੰਜੇ ਗਾਂਧੀ ਨੂੰ ਖੁਸ਼ ਕਰਨ ਲਈ ਇਨ੍ਹਾਂ ਗਰੀਬਾਂ ਨੂੰ ਤੰਗ ਕੀਤਾ ਗਿਆ । ਮਾਂ ਨੇ ਕਿਹਾ ਕਿ ਪੁੱਤਰ ਜਨਤਾ ਨੂੰ ਰੁਜ਼ਗਾਰ ਨਹੀਂ ਦਿਤਾ ਜਾ ਸਕਦਾ ਤੇ ਕੀ ਕਰੀਏ । ਪੁਤਰ ਨੇ ਕਿਹਾ ਕਿ ਮੈਂ ਸਕੀਮ ਦਸ ਦਿੰਦਾ ਹਾਂ ਕਿ ਜਿਹੜੇ ਜੰਮ ਲਏ ਜੰਮ ਲਏ ਅਗੇ ਵਾਸਤੇ ਬੰਦ ਕਰ ਦਿੰਦੇ ਹਾਂ । ਇਸ ਦਾ ਸਾਰੇ ਦਾ ਸਾਰਾ ਬੋਝ ਸ਼ਡਿਊਲਡ ਕਾਸਟ ਜਾਤੀਆਂ ਦੇ ਲੋਕਾਂ ਤੇ ਪਿਆ । ਡਿਪਟੀ ਸਪੀਕਰ ਸਾਹਿਬ, ਨਿਕੀਆਂ ਨਿਕੀਆਂ ਲੜਕੀਆਂ ਜਿਹੜੀਆਂ ਕਿ 14, 15 ਸਾਲ ਦੀ ਉਮਰ ਦੀਆਂ ਸਨ ਉਹ ਸ਼ਡਿਊਲਡ ਕਾਸਟ ਦਾ ਸਰਟੀ-ਫ਼ਿਕੇਟ ਲੈਣ ਲਈ ਗਈਆਂ ਤਾਂ ਡੀ. ਸੀ. ਅਤੇ ਤਹਿਸੀਲਦਾਰ ਨੇ ਕਿਹਾ ਕਿ ਆਪਣਾ ਆਪ੍ਰੇਸ਼ਨ ਕਰਵਾਓ ਜਾਂ ਕਿਸੇ ਹੋਰ ਨੂੰ ਲੈ ਆਉ ਆਪ੍ਰੇਸ਼ਨ ਲਈ ਅਤੇ ਫਿਰ ਸਰਟੀਫਿਕੇਟ ਇਸ਼ੂ ਕਰਾਂਗੇ । ਕਿੰਨੀ ਸ਼ਰਮ ਦੀ ਗੱਲ ਹੈ । ਸ਼ਡਿਊਲਡ ਕਾਸਟਸ ਦਾ ਆਪ੍ਰੇਸ਼ਨ ਕਰਨ ਲਈ ਕਿੰਨਾਂ ਤੰਗ ਕੀਤਾ ਗਿਆ ਹੈ । ਮੈਨੂੰ ਯਾਦ ਹੈ ਕਿ ਮੇਰੇ ਜ਼ਿਲ੍ਹੇ ਵਿੱਚ ਇਕ ਪਿੰਡ ਵਿਚ ਪੁਲੀਸ ਆਈ ਅਤੇ ਉਸ ਨੂੰ ਵੇਖ ਕੇ ਬੁੱਢਾ ਨੱਠ ਗਿਆ ਅਤੇ ਜਲਦੇ ਹੋਏ ਚੋਬੇ ਵਿੱਚ ਡਿੱਗ ਪਿਆ । 'ਮੂਸਾ ਭਜਿਆ ਮੌਤ ਤੋਂ ਅਤੇ ਅਗੇ ਮੌਤ ਖੜੀ'' । ਨਸਬੰਦੀ ਤਾਂ ਉਸਦੀ ਨਹੀਂ ਹੋਈ ਪਰ ਉਹ ਝੁਲਸ ਗਿਆ ਅਤੇ ਵਿਚਾਰਾ ਤੜਪ ਤੜਪ ਕੇ ਮਰ ਗਿਆ । ਇਨ੍ਹਾਂ ਕਾਂਗਰਸੀਆਂ ਨੇ ਇੰਨੇ ਜ਼ੁਲਮ ਕੀਤੇ ਇਨ੍ਹਾਂ ਹਰੀਜਨ ਭਰਾਵਾਂ ਤੇ ਸਾਡੀਆਂ ਨੌਜਵਾਨ ਭੈਣਾਂ ਅਤੇ ਭਰਾਵਾਂ ਦੀ ਜ਼ਿੰਦਗੀ ਤਬਾਹ ਕਰਕੇ ਰੱਖ ਦਿੱਤੀ । ਸਾਡੀ ਇਕ ਭੈਣ ਆ ਜਾਂਦੀ ਹੈ ਕਿ ਭਰਾ ਜੀ ਤੁਸੀਂ ਨਸ਼ਬੰਦੀ ਕਰਾ ਲਵੋ ਤਾਕਿ ਮੇਰੀ ਤਨਖਾਹ ਮਿਲ ਜਾਵੇ । ਇਨ੍ਹਾਂ ਕਾਂਗਰਸੀਆਂ ਨੇ ਇਹੋ ਜਿਹੀਆਂ ਭੈੜੀਆਂ ਗੱਲਾਂ ਕੀਤੀਆਂ ਅਤੇ ਜਿਸ ਦਾ ਸਦਕਾ ਕਿ ਅਜ ਆਪੋਜ਼ੀਸ਼ਨ ਦੇ ਇਹ ਬੈਂਚਾਂ ਤੇ ਬੈਠੇ ਹਨ । ਮੈਂ ਆਪਣੇ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਹਰੀਜਨਾਂ ਦੇ ਜਿੰਨੇ ਸ਼ਿਕਵੇ ਹਨ ਉਨ੍ਹਾਂ ਦੀ ਹਰ ਗਲ ਦੀ ਸੁਣਵਾਈ ਕੀਤੀ ਜਾਵੇ ਅਤੇ ਜਿਹੜੀਆਂ ਉਨ੍ਹਾਂ ਦੀਆਂ ਤਕਲੀਫਾਂ ਹਨ ਅਤੇ ਜਿਹੜੀਆਂ ਹੁਣ ਤਕ ਦੂਰ ਨਹੀਂ ਹੋ ਸਕੀਆਂ ਉਹ ਦੂਰ ਕੀਤੀਆਂ ਜਾਣ । ਅਸੀਂ ਅਕਾਲੀ ਜਨਤਾ ਸਰਕਾਰ ਤੋਂ ਇਹ ਆਸ ਕਰਦੇ ਹਾਂ ਕਿ ਜਿਹੜੇ ਧੱਕੇ ਉਨ੍ਹਾਂ ਨਾਲ ਹੁਣ ਤਕ ਹੋਏ ਹਨ ਉਹ ਦੂਰ ਕੀਤੇ ਜਾਣ । ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮੁਲਾਜ਼ਮਾਂ ਨੂੰ ਪ੍ਰੇਸ਼ਾਨ ਕੀਤਾ ਗਿਆ ਹੈ, ਜਿਨ੍ਹਾਂ ਦਾ ਰਿਕਾਰਡ ਖਰਾਬ ਕੀਤਾ ਗਿਆ ਹੈ ਅਤੇ ਉਨ੍ਹਾਂ ਨੂੰ ਕੁਰਪਟ ਅਤੇ ਬੇਈਮਾਨ ਕਿਹਾ ਗਿਆ ਹੈ ਇਸ ਗਲ ਦੀ ਇੰਨਕੁਆਇਰੀ ਕਰਾਈ ਜਾਵੇ । ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਨ੍ਹਾਂ ਨਾਲੋਂ ਜ਼ਿਆਦਾ ਕੁਰਪਟ ਦੂਸਰੇ ਲੋਕ ਨਿਕਲਣਗੇ । ਉਨ੍ਹਾਂ ਦੀ ਕੋਈ ਸੁਣਵਾਈ ਨਹੀਂ ਉਨ੍ਹਾਂ ਦੇ ਸਰਵਿਸ ਰਿਕਾਰਡ ਵਿੱਚ

[ਵੈਦ ਕਰਤਾਰ ਸਿੰਘ]

ਗਲਤ ਐਂਟਰੀਆਂ ਕੀਤੀਆਂ ਜਾਂਦੀਆਂ ਹਨ । ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਉਨ੍ਹਾਂ ਨਾਲ ਜਿਹੜਾ ਧੱਕਾ ਹੋਇਆ ਹੈ ਉਨ੍ਹਾਂ ਗਰੀਬ ਮੁਲਾਜ਼ਮਾਂ ਨੂੰ ਬੁਲਾ ਕੇ ਉਨ੍ਹਾਂ ਦੀਆਂ ਸ਼ਿਕਾਇਤਾਂ ਸੁਣਨ ਅਤੇ ਦੂਰ ਕਰਨ ਦੀ ਕ੍ਰਿਪਾਲਤਾ ਕਰਨ ਤਾਕਿ ਉਹ ਮਹਿਸੂਸ ਕਰ ਸਕਣ ਕਿ ਇਹ ਜਨਤਾ ਅਕਾਲੀ ਸਰਕਾਰ ਆਈ ਅਤੇ ਸਾਨੂੰ ਇਨਸਾਫ਼ ਦਿੱਤਾ । ਇਸ ਤੋਂ ਅਗੇ, ਜਿਥੇ ਉਨ੍ਹਾਂ ਦਾ ਪਰਮੋਸ਼ਨ ਦਾ ਸੁਆਲ ਆਉਂਦਾ ਹੈ ਉਥੇ ਵੀ ਉਨ੍ਹਾਂ ਦਾ ਰਿਕਾਰਡ ਖਰਾਬ ਕੀਤਾ ਜਾਂਦਾ ਹੈ । ਮੈਂ ਇਕ ਅਫ਼ਸਰ ਨੂੰ ਪੁੱਛਿਆ ਕਿ ਤੁਸੀਂ ਕਿਸ ਤਰ੍ਹਾਂ ਕਹਿ ਸਕਦੇ ਹੋ ਕਿ ਫਲਾਂ ਸ਼ਡਿਊਲਡਕਾਸਟ ਕੁਰੱਪਟ ਹੈ ਅਤੇ ਉਹ ਕਹਿਣ ਲਗਾ ਕਿ ਉਸ ਨੇ ਫਰਿਜ ਖਰੀਦਿਆ ਹੋਇਆ ਹੈ । ਮੈਂ ਉਸ ਨੂੰ ਕਿਹਾ ਕਿ ਜੇ ਕਰ ਕਿਸੇ ਦੇ ਘਰ ਕੋਈ ਚੰਗੇ ਆਦਮੀ ਮਿਲਣ ਲਈ ਆਉਂਦੇ ਹਨ ਅਤੇ ਉਨ੍ਹਾਂ ਨੂੰ ਠੰਡਾ ਪਾਣੀ ਪਿਲਾਉਣ ਲਈ ਫਰਿਜ ਲੈ ਲਿਆ ਤਾਂ ਕੀ ਹੋ ਗਿਆ । ਉਸ ਨੇ ਆਪਣੇ ਬਚਿਆਂ ਦੇ ਕਪੜੇ ਨਹੀਂ ਬਣਵਾਏ, ਚੰਗੀ ਖੁਰਾਕ ਤੋਂ ਉਨ੍ਹਾਂ ਨੂੰ ਵਾਂਝਿਆਂ ਰਖਿਆ, ਆਪਣਾ ਹੋਰ ਸਟੈਂਡਰਡ ਉੱਚਾ ਕੀਤਾ ਅਤੇ ਬਚਤ ਕਰਕੇ ਫਰਿਜ ਲੈ ਲਿਆ ਤਾਂ ਕੀ ਗੁਨਾਹ ਹੋ ਗਿਆ । ਉਹ ਤਾਂ 3 ਹਜ਼ਾਰ ਰੁਪਏ ਦਾ ਫਰਿਜ ਹੋਣਾ ਹੈ ਪਰ ਨਾਨ ਸ਼ਡਿਊਲਡ ਕਾਸਟਾਂ ਕੋਲ ਤਾਂ 7 ਹਜ਼ਾਰ ਦਾ ਹੋਵੇਗਾ । ਜੇ ਉਨ੍ਹਾਂ ਨੂੰ ਪੁੱਛਿਆ ਜਾਵੇ ਤਾਂ ਕਹਿ ਦਿੰਦੇ ਹਨ ਕਿ ਸੌਹਰੇ ਨੇ ਦਿਤਾ ਹੈ ਜਾਂ ਸਾਲੇ ਦਾ ਨਾਂ ਲੈ ਲੈਂਦੇ ਹਨ। ਪਰ ਇਹ ਗਰੀਬ ਨਾ ਸਾਲੇ ਦਾ ਨਾਂ ਲੈ ਸਕਦੇ ਹਨ ਅਤੇ ਨਾ ਹੀ ਸੌਹਰੇ ਦਾ ਕਿਉਂਕਿ ਉਹ ਵੀ ਤਾਂ ਉਨ੍ਹਾਂ ਵਾਂਗ ਹੀ ਗਰੀਬ ਹਨ । ਸੋ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਸਾਡੀਆਂ ਜਿਨੀਆਂ ਵੀ ਸ਼ਿਕਾਇਤਾਂ ਹਨ ਖਾਸ ਕਰਕੇ ਮੁਲਾਜ਼ਮਾਂ ਦੀਆਂ ਉਨ੍ਹਾਂ ਤੇ ਦੋਬਾਰਾ ਗੌਰ ਕਰਨ ਅਤੇ ਉਨ੍ਹਾਂ ਦੀਆਂ ਸ਼ਿਕਾਇਤਾਂ ਦੂਰ ਕਰਨ ਦੀ ਕ੍ਰਿਪਾਲਤਾ ਕਰਨ ਤਾਕਿ ਉਹ ਵੀ ਆਜ਼ਾਦੀ ਦਾ ਅਹਿਸਾਸ ਕਰ ਸਕਣ, ਕਿਉਂਕਿ ਆਜ਼ਾਦੀ ਤਾਂ ਸਾਰਿਆਂ ਵਾਸਤੇ ਇਕੋ ਜਿਹੀ ਹੈ । ਇਕ ਇਹੋ ਜਿਹੀ ਗਲ ਵੀ ਧਿਆਨ ਵਿਚ ਆਈ ਹੈ ਕਿ ਇਕ ਸਾਡਾ ਪੀ. ਸੀ. ਐਸ. ਮੈਜਿਸਟ੍ਰੇਟ ਸੀ ਉਸ ਦਾ ਸਬੰਧ ਜੁਡੀਸ਼ਰੀ ਨਾਲ ਸੀ। ਉਸ ਨੂੰ ਇਨ੍ਹਾਂ ਕਾਂਗਰਸੀਆਂ ਨੇ ਜਿਨ੍ਹਾਂ ਵਿਚ ਜੈਇੰਦਰ ਸਿੰਘ ਅਤੇ ਪ੍ਰਿਥੀ ਪਾਲ ਸਿੰਘ ਵੀ ਸਨ, ਚੌਂਕ ਵਿੱਚ ਜੁੱਤੀਆਂ ਮਾਰੀਆਂ ਅਤੇ ਕੁਟਿਆ (ਸ਼ੇਮ, ਸ਼ੇਮ) ਇਹ ਲਾਅ ਐਂਡ ਆਰਡਰ ਦੀ ਗਲ ਕਰਦੇ ਹਨ । ਉਹ ਵਿਚਾਰਾ ਅਦਾਲਤ ਵਿਚ ਗਿਆ ਉਸਨੂੰ ਹਾਈ ਕੋਰਟ ਤੋਂ ਥੱਲੇ ਅਦਾਲਤ ਤਕ ਨਾ ਜਾਣ ਦਿਤਾ ਅਤੇ ਹਾਈ ਕੋਰਟ ਵਿਚ ਵੀ ਆਪਣੇ ਅਸਰ-ਰਸੂਖ ਨਾਲ ਉਨ੍ਹਾਂ ਨੇ ਉਨ੍ਹਾਂ ਲੋਕਾਂ ਨੂੰ ਬਰੀ ਕਰਾ ਲਿਆ । ਕੁਟਣ ਵਾਲੇ ਬਰੀ ਹੋ ਗਏ ਅਤੇ ਫਿਰ ਉਸ ਨੂੰ ਜ਼ਬਰਦਸਤੀ ਘਰ ਬਿਠਾ ਦਿੱਤਾ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ ਉਹ ਉਸ ਵਿਚਾਰੇ ਦੀ ਗਲ ਸੁਣਨ ਅਤੇ ਮੈਂ ਕਹਿੰਦਾ ਹਾਂ ਕਿ ਹਾਈ ਕੋਰਟ ਅਤੇ ਸੈਸ਼ਨ ਕੋਰਟਾਂ ਵਿਚ ਸਾਡੇ ਹਰੀਜਨ ਭਰਾ ਜੱਜ ਲਏ ਜਾਣ ਤਾਕਿ ਉਨ੍ਹਾਂ ਨੂੰ ਵੀ ਇਨਸਾਫ ਮਿਲ ਸਕੇ। ਜੇਕਰ ਉਨ੍ਹਾਂ ਦਾ ਵੀ ਹਾਈ ਕੋਰਟ ਅਤੇ ਸੈਸ਼ਨ ਕੋਰਟਾਂ ਵਿਚ ਕੋਈ ਜੱਜ ਹੋਵੇ ਤਾਂ ਮੈਂ ਦਾਵੇ ਨਾਲ ਕਹਿ ਸਕਦਾ ਹਾਂ ਕਿ ਕਿਸੇ ਦੀ ਜੁੱਰਤ ਨਹੀਂ ਪਵੇਗੀ ਉਨ੍ਹਾਂ ਦਾ ਰਿਕਾਰਡ ਖਰਾਬ ਕਰਨ ਦੀ । ਮੈਂ ਇਹ ਗਲ ਕਹਿਣ ਵਿਚ ਸੰਕੋਚ ਨਹੀਂ ਕਰਾਂਗਾ ਅਗਰ ਮੁੱਖ ਮੰਤਰੀ ਸਾਹਿਬ ਇਹ ਭਰੋਸਾ ਦਿਵਾਉਣ ਕਿ ਉਹ ਪੂਰੀ ਇਨਕੁਆਇਰੀ ਕਰਨਗੇ ਤਾਂ ਮੈਂ ਹਾਈ ਕੋਰਟ ਦੇ ਜੱਜਾਂ ਦੇ ਖਿਲਾਫ ਹਲਫੀਆ ਬਿਆਨ ਦੇਣ ਲਈ ਵੀ ਤਿਆਰ ਹਾਂ ਅਤੇ ਦਾਵੇ ਨਾਲ ਕਹਿ ਸਕਦਾ ਹਾਂ ਕਿ ** ** ਉਹ ਜਿਹੜੇ ਆਪਣੇ ਆਪ ਨੂੰ ਦੁਧ ਧੋਤੇ ਸਮਝਦੇ ਹਨ ਉਨ੍ਹਾਂ ਦਾ ਵੀ ਪਤਾ ਚਲ ਜਾਏਗਾ। ਉਹ ਕਹਿੰਦੇ ਹਨ ਕਿ ਇਹ ਸਾਡਾ ਗੋਹਾ ਚੁਕਣ ਵਾਲੇ ਜਾਂ ਸਾਡੀ ਗੋਡੀ ਕਰਨ ਵਾਲੇ ਸਾਡੇ ਬਰਾਬਰ ਆ ਕੇ ਕੁਰਸੀਆਂ ਉਤੇ ਬੈਠਣਗੇ

**Expunged as ordered by the Chair.

ਇਸ ਲਈ ਉਹ ਸ਼ਰਮ ਮਹਿਸੂਸ ਕਰਦੇ ਹਨ। ਮੈਂ ਤੁਹਾਡੀ ਮਾਰਫਤ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਨ੍ਹਾਂ ਗਰੀਬਾਂ ਦੀ ਸੁਣਵਾਈ ਕੀਤੀ ਜਾਵੇ। ਮੈਂ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਜਿਹੜੇ ਉਨ੍ਹਾਂ ਦੇ ਪਰਮੋਸ਼ਨ ਦੇ ਕੇਸ ਹਨ ਉਨ੍ਹਾਂ ਨੂੰ ਨਾਨ-ਸ਼ਡਿਊਲਡ ਕਾਸਟਸ ਇੰਪਲਾਈ ਖ਼ਰਾਬ ਕਰ ਰਹੇ ਹਨ ਅਤੇ ਇਸ ਤਰ੍ਹਾਂ ਸ਼ਡਿਊਲਡ ਕਾਸਟਾਂ ਨੂੰ ਤੰਗ ਕੀਤਾ ਜਾ ਰਿਹਾ ਹੈ। ਤੁਸੀਂ ਉਨ੍ਹਾਂ ਨਾਲ ਵਾਇਦਾ ਕੀਤਾ ਹੈ ਕਿ ਇਨਸਾਫ ਦੇਣਾ ਹੈ। ਮੈਂ ਮੁੱਖ ਮੰਤਰੀ ਜੀ ਪਾਸ ਜਾ ਕੇ ਉਨ੍ਹਾਂ ਲੋਕਾਂ ਦੇ ਨਾਂ ਦਸਾਂਗਾ ਜਿਹੜੇ ਹੁਣ ਵੀ ਕੁਰੱਪਟ ਹਨ, ਜਿਨ੍ਹਾਂ ਦੀ ਮੈਂ ਲਿਸਟ ਬਣਾਈ ਹੋਈ ਹੈ, ਉਨ੍ਹਾਂ ਵਿਚ ਇੰਜੀਨੀਅਰ ਵੀ ਹਨ ਜਿਨ੍ਹਾਂ ਦੀ ਹਰ ਗੱਲ ਵਿਚ ਪੈਸੇ ਖਾਣ ਦੀ ਆਦਤ ਬਣੀ ਹੋਈ ਹੈਂ, ਉਹ ਲਿਸਟ ਮੈਂ ਉਨ੍ਹਾਂ ਨੂੰ ਜਾ ਕੇ ਦਿਆਂਗਾ। ਮੁੱਖ ਮੰਤਰੀ ਜੀ ਵੀ ਇਧਰ ਧਿਆਨ ਦੇਣਗੇ ਤਾਂ ਕਿ ਹਰੀਜਨਾਂ ਨੂੰ ਇਨਸਾਫ ਮਿਲ ਸਕੇ। ਜਿਹੜੀਆਂ ਪਰਮੋਸ਼ਨਾਂ ਰੁਕੀਆਂ ਪਈਆਂ ਹਨ ਉਨ੍ਹਾਂ ਨੂੰ ਖੋਲ੍ਹਿਆ ਜਾਵੇ। ਮੈਂ ਅਰਜ਼ ਕਰਾਂ ਕਿ ਸਾਡੇ ਮੰਤਰੀ ਜੀ ਦੇ ਪ੍ਰਾਈਵੇਟ ਸੈਕਟਰੀਆਂ ਨੇ ਕੁਝ ਕੇਸਾਂ ਵਿਚ ਰੁਕਾਵਟਾਂ ਪਾਈਆਂ ਹੋਈਆਂ ਹਨ। ਮੈਨੂੰ ਜ਼ਾਤੀ ਤਜਰਬਾ ਹੈ ਕਿ 3 ਵਾਰੀ ਇਕ ਕੇਸ ਆਇਆ ਅਤੇ ਪ੍ਰਾਈਵੇਟ ਸੈਕਟਰੀ ਨੇ ਮੋੜ ਦਿਤਾ ਔਰ ਕਿਹਾ ਕਿ ਇਹ ਨਹੀਂ ਕਰਨਾ। ਹੁਣ ਫਿਰ ਉਹ ਕੇਸ ਭਿਜਵਾਇਆ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਪ੍ਰਾਈਵੇਟ ਸੈਕਟਰੀ ਦੀ ਪਰਵਾਹ ਕੀਤੇ ਬਿਨਾ ਉਸ ਬੰਦੇ ਦਾ ਹੱਕ ਦਿਤਾ ਜਾਵੇ। ਉਸ ਕੇਸ ਨੂੰ ਇਧਰ ਉਧਰ ਘੁੰਮਾਇਆ ਜਾ ਰਿਹਾ ਹੈ। ਫਜ਼ੂਲ ਦੀਆਂ ਕੁਐਰੀਆਂ ਕੀਤੀਆਂ ਜਾ ਰਹੀਆਂ ਹਨ। ਜਿਹੜੀਆਂ ਗਲਾਂ ਪਿਛੇ ਕਾਂਗਰਸ ਆਪਣੇ 30 ਸਾਲਾਂ ਵਿਚ ਕਰਦੀ ਰਹੀ ਹੈ ਜੇ ਸਾਡੀ ਸਰਕਾਰ ਵੀ ਉਨ੍ਹਾਂ ਲਾਈਨਾਂ ਤੇ ਤੁਰਦੀ ਰਹੀ ਤਾਂ ਸਾਨੂੰ ਵੀ ਉਨ੍ਹਾਂ ਬੈਂਚਾਂ ਤੇ ਬੈਠਣਾ ਪਏਗਾ ਜਿਨ੍ਹਾਂ ਤੇ ਹੁਣ ਕਾਂਗਰਸ ਵਾਲੇ ਬੈਠੇ ਹਨ ਅਤੇ ਸਾਡੀ ਸਰਕਾਰ ਸਹੀ ਰਸਤੇ ਤੋਂ ਭਟਕ ਜਾਏਗੀ।

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਲੋਕਾਂ ਦੀ ਸੁਣਵਾਈ ਕਰੋ ਅਤੇ ਇਨ੍ਹਾਂ ਲੋਕਾਂ ਲਈ ਆਪਣੇ ਦਿਲਾਂ ਵਿਚ ਹਮਦਰਦੀ ਪੈਦਾ ਕਰੋ। ਇਨ੍ਹਾਂ ਦਾ ਜੋ ਹੱਕ ਬਣਦਾ ਹੈ ਉਹ ਇਨ੍ਹਾਂ ਨੂੰ ਦਿਓ ਤਾਂ ਜੋ ਇਹ ਲੋਕ ਵੀ ਆਪਣੇ ਪੈਰਾਂ ਤੇ ਖੜ੍ਹੇ ਹੋ ਸਕਣ ਅਤੇ ਇਸ ਆਜ਼ਾਦੀ ਦਾ ਸੁੱਖ ਮਾਣ ਸਕਣ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਸਾਰੀਆਂ ਗੱਲਾਂ ਵਲ ਮੇਰੀ ਸਰਕਾਰ, ਮੁੱਖ ਮੰਤਰੀ ਜੀ ਧਿਆਨ ਦੇਣਗੇ ਤਾਂ ਕਿ ਅਸੀਂ ਉਨ੍ਹਾਂ ਲੋਕਾਂ ਦੀ ਫਰਿਆਦ ਸੁਣ ਸਕੀਏ ਅਤੇ ਉਨ੍ਹਾਂ ਲੋਕਾਂ ਦੇ ਦੁੱਖ ਦੂਰ ਕਰਕੇ ਉਨ੍ਹਾਂ ਨੂੰ ਇਨਸਾਫ ਦੇਈਏ। ਡਿਪਟੀ ਸਪੀਕਰ ਸਾਹਿਬ, ਮੈਂ ਇਥੇ ਇਕ ਮਿਸਾਲ ਦੇਣੀ ਚਾਹੁੰਦਾ ਹਾਂ। ਮੁੱਖ ਮੰਤਰੀ ਸਾਹਿਬ ਦੇ ਦਫ਼ਤਰ ਵਿਚ ਜਿਹੜਾ ਡਿਪਟੀ ਪ੍ਰਿੰਸੀਪਲ ਸੈਕਟਰੀ ਹੈ, ਇਸ ਨੇ ਸਾਡੇ ਇਕ ਆਦਮੀ ਦੇ ਕੇਸ ਵਿਚ ਇਹ ਕੁਐਰੀ ਪਾ ਦਿਤੀ ਕਿ ਇਹ ਦੋ ਸਾਲ ਪਹਿਲਾਂ ਕਿਉਂ ਨਹੀਂ ਬਣਾਇਆ ਗਿਆ। ਮੁੜ ਕੇ ਕਾਗਜ਼ ਭੇਜ ਦਿਤਾ। ਮੈਂ ਕਹਿੰਦਾ ਹਾਂ ਕਿ ਉਹ ਆਦਮੀ ਨੇਕ ਸੀ, ਇਮਾਨਦਾਰ ਸੀ, ਇਸ ਲਈ ਉਸ ਦਾ ਕੇਸ ਦੋ ਸਾਲ ਪਹਿਲਾਂ ਨਹੀਂ ਭੇਜਿਆ ਗਿਆ। ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਹੋ ਜਿਹੇ ਆਦਮੀ ਤੁਹਾਡੀਆਂ ਨਜ਼ਰਾਂ ਵਿਚ ਗਰੀਬਾਂ ਦੇ ਕੇਸ ਨਹੀਂ ਆਉਣ ਦਿੰਦੇ ਇਸ ਲਈ ਇਨ੍ਹਾਂ ਨੂੰ ਉਥੇ ਨਹੀਂ ਰਹਿਣ ਦੇਣਾ ਚਾਹੀਦਾ। ਉਸ ਦੇ ਹੱਥਾਂ ਵਿਚ ਹਰੀਜਨਾਂ ਦੇ ਹੱਕ ਮਹਿਫੂਜ਼ ਨਹੀਂ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਆਪ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ ਅਤੇ ਮੈਂ ਆਪਣੇ ਵਿਚਾਰ ਇਥੇ ਪੇਸ਼ ਕਰ ਸਕਿਆ ਹਾਂ। ਜਿਹੜਾ ਮਤਾ ਸਰਦਾਰ ਕਿਰਪਾਲ ਸਿੰਘ ਨੇ ਗਵਰਨਰ ਦੇ ਭਾਸ਼ਣ ਤੇ ਪੇਸ਼ ਕੀਤਾ ਹੈ ਮੈਂ ਉਸਦੀ ਪ੍ਰੋੜ੍ਹਤਾ ਕਰਦਾ ਹਾਂ ਅਤੇ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ। ਧੰਨਵਾਦ।

---

## PERSONAL EXPLANATION BY DR. KEWAL KRISHAN

**Mr. Deputy Speaker :** Dr. Kewal Krishan on a point of personal explanation.

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਮੈਂ ਐਡਰੈਸ ਤੇ ਵੀ ਬੋਲਣਾ ਚਾਹੁੰਦਾ ਹਾਂ। ਮੈਂ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਅਤੇ ਗਵਰਨਰ ਦੇ ਐਡਰੈਸ ਤੇ ਬੋਲਣ ਲਈ ਮੌਕਾ ਦਿਤਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਤਹਾਨੂੰ ਸਿਰਫ ਪਰਸਨਲ ਐਕਸਪਲੇਨੇਸ਼ਨ ਦੇਣ ਲਈ ਕਿਹਾ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਡਿਪਟੀ ਸਪੀਕਰ ਸਾਹਿਬ, ਜੋ ਚੇਅਰ ਦਾ ਹੁਕਮ ਹੈ ਉਹ ਅਸੀਂ ਮੰਨਾਂਗੇ। ਵੈਦ ਸਾਹਿਬ ਨੇ ਬੋਲਦਿਆਂ ਹੋਇਆਂ ਕੁਝ ਸ਼ਬਦ ਕਹੇ ਹਨ । ਉਨ੍ਹਾਂ ਨੇ ਕਿਹਾ ਹੈ ਕਿ ਨਾਨ-ਆਫੀਸ਼ੀਅਲ ਡੇ ਤੇ ਮੇਰੇ ਵਲੋਂ ਇਕ ਮਤਾ ਇਸ ਕਰਕੇ ਲਿਆਂਦਾ ਗਿਆ ਤਾਂ ਕਿ ਹਰੀਜਨਾਂ ਦੇ ਹੱਕ ਪਿੱਛੇ ਪਾਏ ਜਾਣ। ਮੈਂ ਤੁਹਾਡੇ ਰਾਹੀਂ ਵੈਦ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅਗਰ ਉਨ੍ਹਾਂ ਨੇ ਮੇਰੀ ਸਪੀਚ ਸੁਣੀ ਹੈ ਤਾਂ ਉਨ੍ਹਾਂ ਨੂੰ ਯਾਦ ਹੋਵੇਗਾ ਕਿ ਉਸ ਦੇ ਵਿਚ ਸਭ ਤੋਂ ਜ਼ਿਆਦਾ ਇਹ ਕਿਹਾ ਗਿਆ ਕਿ ਹਰੀਜਨਾਂ ਨੂੰ ਸਹੂਲਤਾਂ ਜਿਹੜੀਆਂ ਮਿਲੀਆਂ ਹਨ ਉਹ ਕਾਇਮ ਰਹਿਣੀਆਂ ਚਾਹੀਦੀਆਂ ਹਨ। ਜਿਹੜੀਆਂ ਬੈਕਵਰਡ ਕਲਾਸਾਂ ਨੂੰ ਮਿਲਦੀਆਂ ਹਨ ਉਹ ਵੀ ਕਾਇਮ ਰਹਿਣੀਆਂ ਚਾਹੀਦੀਆਂ ਹਨ। ਪਰ ਇਨ੍ਹਾਂ ਤੋਂ ਇਲਾਵਾ ਇਕ ਇਹੋ ਜਿਹਾ ਵਰਗ ਹੈ ਜਿਸ ਦੀ ਹਾਲਤ ਪਛੜੇ ਵਰਗ ਦੇ ਲੋਕਾਂ ਨਾਲੋਂ ਵੀ ਬਦਤਰ ਹੈ। ਉਨ੍ਹਾਂ ਦੀ ਆਮਦਨ ਘੱਟ ਹੈ। ਉਨ੍ਹਾਂ ਨੂੰ ਵੀ ਬੈਕਵਰਡ ਕਲਾਸਿਜ਼ ਵਾਂਗ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਮੈਂ ਇਹ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ। ਵੈਦ ਸਾਹਿਬ ਕਿਸੇ ਕਿਸਮ ਦੀ ਗਲਤ-ਫਹਿਮੀ ਵਿਚ ਨਾ ਰਹਿਣ। ਮੈਂ ਅਤੇ ਮੇਰੀ ਪਾਰਟੀ ਹਰੀਜਨਾਂ ਦੇ ਹੱਕ ਵਿਚ ਹੈ।

---

## RESUMPTION OF DISCUSSION ON GOVERNOR'S ADDRESS

**ਸਰਦਾਰ ਨੱਥਾ ਸਿੰਘ ਦਾਲਮ** (ਸ੍ਰੀ ਹਰਗੋਬਿੰਦਪੁਰ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੇ ਆਰੰਭ ਵਿਚ ਪੰਜਾਬ ਵਿਚ ਹੋਈਆਂ ਦੋ ਚੋਣਾਂ ਦਾ ਜ਼ਿਕਰ ਕੀਤਾ ਹੈ ਅਤੇ ਉਨ੍ਹਾਂ ਦੇ ਨਤੀਜਿਆਂ ਤੇ ਬੜੀ ਭਾਰੀ ਤਸੱਲੀ ਪ੍ਰਗਟ ਕੀਤੀ ਹੈ ਅਤੇ ਖੁਸ਼ੀ ਦਾ ਇਜ਼ਹਾਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਚੋਣਾਂ ਰਾਹੀਂ ਅਕਾਲੀ ਅਤੇ ਜਨਤਾ ਪਾਰਟੀ ਦੇ ਉਮੀਦਵਾਰਾਂ ਨੇ ਬੜੀ ਸ਼ਾਨਦਾਰ ਜਿਤ ਪ੍ਰਾਪਤ ਕੀਤੀ ਹੈ ਅਤੇ ਪੰਜਾਬ ਦੀ ਜਨਤਾ ਨੇ ਇਕ ਵਾਰੀ ਫਿਰ ਪੰਜਾਬ ਦੀ ਇਸ ਮੌਜੂਦਾ ਸਰਕਾਰ ਦੀ 6 ਮਹੀਨੇ ਦੀ ਕਾਰਗੁਜ਼ਾਰੀ ਦੀ ਤਸਦੀਕ ਕੀਤੀ ਹੈ। ਮੈਨੂੰ ਇਨ੍ਹਾਂ ਚੋਣਾਂ ਵਿਚ ਕੰਮ ਕਰਨ ਦਾ ਮੌਕਾ ਮਿਲਿਆ। ਫਰੀਦਕੋਟ ਦੀ ਪਾਰਲੀਮੈਂਟਰੀ ਚੋਣ ਵਿਚ ਮੇਰੀ ਮੁਕਤਸਰ ਵਿਖੇ ਡਿਊਟੀ ਲਗੀ ਹੋਈ ਸੀ। ਮੈਂ ਨਿਸ਼ਚੇ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਚੋਣਾਂ ਅੰਦਰ ਮੇਰੇ ਸਾਹਮਣੇ ਬੈਠੇ ਆਪੋਜ਼ੀਸ਼ਨ ਬੈਂਚਿਜ਼ ਦੇ ਭਰਾਵਾਂ ਨੇ ਅਤੇ ਇਨ੍ਹਾਂ ਦੇ ਸਹਿਯੋਗੀ ਭਰਾਵਾਂ ਨੇ ਪੰਜਾਬ ਦੀ ਜਨਤਾ ਨੂੰ ਗੁੰਮਰਾਹ ਕਰਨ ਦਾ ਯਤਨ ਕੀਤਾ। ਇਕ ਬੰਨੇ ਤਾਂ ਇਹ ਆਪਣੇ ਆਪ ਨੂੰ ਸੈਕੂਲਿਰਿਜ਼ਮ ਦਾ ਹਾਮੀ ਦਸਦੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਧਰਮ-ਨਿਰਪੇਖਤਾ ਵਿਚ ਯਕੀਨ ਰਖਦੇ ਹਾਂ ਅਤੇ ਦੂਜੇ ਬੰਨੇ ਇਨ੍ਹਾਂ ਭਰਾਵਾਂ ਨੇ ਚੋਣਾ ਵਿਚ ਸ਼ਹਿਰੀਆਂ ਅਤੇ ਪੇਂਡੂਆਂ ਨੂੰ, ਹਰੀਜਨਾਂ ਅਤੇ ਜੱਟਾਂ ਨੂੰ ਆਪਸ ਵਿਚ ਲੜਾਉਣ ਦਾ ਅਤਿਅੰਤ ਯਤਨ ਕੀਤਾ। ਜਦੋਂ ਸ਼ਹਿਰਾਂ ਵਿਚ ਜਾਂਦੇ ਰਹੇ ਤਾਂ ਸ਼ਹਿਰੀ ਭਰਾਵਾਂ ਨੂੰ ਪੇਂਡੂ ਲੋਕਾਂ ਦੇ ਖ਼ਿਲਾਫ਼ ਉਕਸਾਉਂਦੇ ਰਹੇ ਅਤੇ ਪਿੰਡਾਂ ਵਿਚ ਹਰੀਜਨਾਂ ਨੂੰ ਜੱਟਾਂ ਦੇ ਖ਼ਿਲਾਫ਼ ਉਕਸਾਉਣ ਦਾ ਯਤਨ ਕਰਦੇ ਰਹੇ। ਲੇਕਿਨ

ਪੰਜਾਬ ਦੀ ਜਨਤਾ ਕਿਉਂਕਿ ਸੂਝ-ਬੂਝ ਵਾਲੀ ਹੈ, ਬੜੀ ਸਿਆਣੀ ਹੈ, ਇਸ ਲਈ ਇਨ੍ਹਾਂ ਭਰਾਵਾਂ ਦੇ ਨਾਹਰਿਆਂ ਵਿਚ ਆਉਣ ਤੋਂ ਇਨਕਾਰ ਕਰ ਦਿੱਤਾ ਅਤੇ ਉਨ੍ਹਾਂ ਨੇ ਅਕਾਲੀ ਅਤੇ ਜਨਤਾ ਪਾਰਟੀ ਵਿਚ ਨਵੇਂ ਸਿਰੇ ਤੋਂ ਭਰੋਸਾ ਪ੍ਰਗਟ ਕਰਕੇ ਇਹ ਸਾਬਤ ਕੀਤਾ ਹੈ ਕਿ ਇਹ ਦੋਨੋਂ ਪਾਰਟੀਆਂ ਉਨ੍ਹਾਂ ਦੇ ਜਜ਼ਬਾਤਾਂ ਦੀ ਸਹੀ ਤਰਜਮਾਨੀ ਕਰਨ ਵਾਲੀਆਂ ਪਾਰਟੀਆਂ ਹਨ ਅਤੇ ਇਨ੍ਹਾਂ ਦੋਹਾਂ ਦੇ ਹੱਥਾਂ ਦੇ ਵਿਚ ਪੰਜਾਬ ਦੇ ਲੋਕਾਂ ਦੇ ਹੱਕ ਸੁਰੱਖਿਅਤ ਹਨ। ਪੰਜਾਬ ਦੇ ਰਾਜਪਾਲ ਸਾਹਿਬ ਨੇ ਇਕ ਸਾਮੂਹਿਕ ਵਿਕਾਸ ਯੋਜਨਾ ਜੋ ਪੰਜਾਬ ਦੀ ਮੌਜੂਦਾ ਸਰਕਾਰ ਨੇ ਪੰਜਾਬ ਦੇ ਪੇਂਡੂ ਲੋਕਾਂ ਦੀ ਭਲਾਈ ਵਾਸਤੇ ਸ਼ੁਰੂ ਕੀਤੀ ਹੈ, ਉਸ ਦਾ ਵੀ ਜ਼ਿਕਰ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਤੁਸੀਂ ਸਾਰੇ ਇਸ ਗੱਲ ਤੋਂ ਜਾਣੂ ਹੋ ਕਿ ਸਾਡੇ ਦੇਸ਼ ਦੀ ਆਬਾਦੀ ਦਾ ਬਹੁਤ ਵੱਡਾ ਹਿੱਸਾ, 80 ਪ੍ਰਤੀਸ਼ਤ ਦੇ ਕਰੀਬ ਲੋਕ ਪਿੰਡਾਂ ਵਿਚ ਵਸਦੇ ਹਨ ਅਤੇ ਇਨ੍ਹਾਂ ਪਿੰਡਾਂ ਵਿਚ ਵਸਣ ਵਾਲੇ ਲੋਕਾਂ ਦਾ ਵੱਡਾ ਰੁਜ਼ਗਾਰ ਖੇਤੀ ਬਾੜੀ ਹੈ। ਸਾਡੀ ਸਰਕਾਰ, ਡਿਪਟੀ ਸਪੀਕਰ ਸਾਹਿਬ, ਇਹ ਮਹਿਸੂਸ ਕਰਦੀ ਹੈ ਕਿ ਜਦੋਂ ਤਕ ਪਿੰਡਾਂ ਵਿਚ ਵਸਣ ਵਾਲੇ ਇਨ੍ਹਾਂ 80 ਪ੍ਰਤੀਸ਼ਤ ਲੋਕਾਂ ਦੀ ਭਲਾਈ ਨਹੀਂ ਹੁੰਦੀ ਇਨ੍ਹਾਂ ਦਾ ਜੀਵਨ ਪੱਧਰ ਬੁਲੰਦ ਨਹੀਂ ਹੁੰਦਾ, ਸਾਰਾ ਦੇਸ਼ ਮਜਮੂਈ ਅਤੇ ਮੁਸੱਵੀ ਤੌਰ ਤੇ ਤਰੱਕੀ ਨਹੀਂ ਕਰ ਸਕਦਾ। ਇਸ ਵਿਚ ਕੋਈ ਸੰਦੇਹ ਨਹੀਂ ਹੈ ਕਿ ਪਿਛਲੇ 30 ਸਾਲਾਂ ਵਿਚ ਪੇਂਡੂ ਲੋਕਾਂ ਦੇ ਹਿਤਾਂ ਨੂੰ ਲਗਾਤਾਰ ਨਜ਼ਰਅੰਦਾਜ਼ ਕੀਤਾ ਜਾਂਦਾ ਰਿਹਾ ਹੈ। ਮਹਾਤਮਾਂ ਗਾਂਧੀ ਜੀ ਨੇ ਜੋ ਲਫਜ਼ ਕਹੇ ਸਨ ਕਿ ਅਸਲੀ ਹਿੰਦੁਸਤਾਨ ਪਿੰਡਾਂ ਵਿਚ ਵਸਦਾ ਹੈ। ਇਹ ਭਰਾ ਮਹਾਤਮਾਂ ਗਾਂਧੀ ਜੀ ਦੇ ਨਾਮ ਲੇਵਾ ਤਾਂ ਸਨ ਲੇਕਿਨ ਉਨ੍ਹਾਂ ਦੇ ਦਸੇ ਹੋਏ ਅਸੂਲਾਂ ਨੂੰ ਇਨ੍ਹਾਂ ਨੇ ਨਜ਼ਰਅੰਦਾਜ਼ ਕੀਤਾ। ਪੇਂਡੂ ਲੋਕਾਂ ਦੀ ਭਲਾਈ ਵਾਸਤੇ ਕੋਈ ਇਕ ਡੱਕਾ ਇਨ੍ਹਾਂ ਨੇ ਕੰਮ ਨਹੀਂ ਕੀਤਾ। ਸਭ ਤੋਂ ਪਹਿਲਾਂ ਪਿੰਡਾਂ ਵਿਚ ਲਿੰਕ ਰੋਡਜ਼ ਦੇਣ ਦਾ ਪ੍ਰੋਗਰਾਮ ਅਕਾਲੀ ਸਰਕਾਰ ਨੇ ਆਰੰਭ ਕੀਤਾ ਸੀ ਅਤੇ ਪਿੰਡਾਂ ਵਿਚ ਹਰੀਜਨ ਭਰਾਵਾਂ ਨੂੰ ਧਰਮਸ਼ਾਲਾਵਾਂ ਬਣਾਉਣ ਵਾਸਤੇ ਗਰਾਂਟਾਂ ਦੇਣ ਦਾ ਪ੍ਰੋਗਰਾਮ ਵੀ ਸਾਡੀ ਅਕਾਲੀ ਸਰਕਾਰ ਨੇ ਹੀ ਆਰੰਭ ਕੀਤਾ ਸੀ। ਅੱਜ ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਉਹ ਪੇਂਡੂ ਭਰਾ ਜਿਨ੍ਹਾਂ ਨੇ ਆਪਣੀਆਂ ਵੋਟਾਂ ਪਾ ਕੇ ਇਸ ਮੌਜੂਦਾ ਸਰਕਾਰ ਨੂੰ ਕਾਇਮ ਕੀਤਾ ਹੈ, ਉਨ੍ਹਾਂ ਦੀ ਭਲਾਈ ਵਾਸਤੇ ਪੰਜਾਬ ਦੀ ਮੌਜੂਦਾ ਸਰਕਾਰ ਨੇ ਇਕ ਬਹੁਤ ਹੀ ਸ਼ਾਨਦਾਰ ਪ੍ਰੋਗਰਾਮ ਬਣਾਇਆ ਹੈ ਅਤੇ ਇਸ ਪ੍ਰੋਗਰਾਮ ਰਾਹੀਂ ਆਉਣ ਵਾਲੇ ਪੰਜ ਸਾਲਾਂ ਵਿਚ ਪੰਜਾਬ ਦੇ ਪੇਂਡੂਆਂ ਦੀ ਬੇਹਤਰੀ ਵਾਸਤੇ, ਖੇਤੀ ਬਾੜੀ ਦੀ ਉਨਤੀ ਵਾਸਤੇ, ਪਿੰਡਾਂ ਵਿਚ ਹਸਪਤਾਲ ਖੋਲ੍ਹਣ ਵਾਸਤੇ, ਪਿੰਡਾਂ ਵਿਚ ਹਾਈ ਸਕੂਲ ਬਣਾਉਣ ਵਾਸਤੇ, ਪਿੰਡਾਂ ਵਿੱਚ ਲੋਕਾਂ ਨੂੰ ਸਹੂਲਤਾਂ ਦੇਣ ਵਾਸਤੇ 3 ਅਰਬ ਦੋ ਕਰੋੜ ਰੁਪਿਆ ਖਰਚ ਕਰਨ ਦਾ ਪਲਾਨ ਬਣਾਇਆ ਹੈ। ਮੈਂ ਪੰਜਾਬ ਦੀ ਮੌਜੂਦਾ ਸਰਕਾਰ ਨੂੰ ਇਹ ਸਕੀਮ ਬਣਾਉਣ ਵਾਸਤੇ ਦਿਲੀ ਵਧਾਈ ਦਿੰਦਾ ਹਾਂ ਅਤੇ ਮਹਿਸੂਸ ਕਰਦਾ ਹਾਂ ਕਿ ਇਸ ਸਕੀਮ ਦੇ ਲਾਗੂ ਹੋਣ ਤੋਂ ਬਾਅਦ ਇਸ ਸਕੀਮ ਦੇ ਸਿਰੇ ਚੜ੍ਹਨ ਤੋਂ ਬਾਅਦ ਪੰਜਾਬ ਦੀ ਹਾਲਤ ਬਹੁਤ ਹੀ ਅੱਛੀ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਮੌਜੂਦਾ ਸਰਕਾਰ ਦੀ ਸਭ ਤੋਂ ਵੱਡੀ ਪ੍ਰਾਪਤੀ ਥੀਨ ਡੈਮ ਦੀ ਦਿੱਲੀ ਸਰਕਾਰ ਦੇ ਪਾਸੋਂ ਮਨਜ਼ੂਰੀ ਪ੍ਰਾਪਤ ਕਰਨਾ ਹੈ।

ਥੀਨ ਡੈਮ ਪੰਜਾਬ ਦੀ ਆਰਥਿਕਤਾ ਵਿਚ ਬਹੁਤ ਹੀ ਮਹਾਨਤਾ ਵਾਲਾ ਡੈਮ ਹੈ। ਇਹ ਡੈਮ ਸੰਨ 1967 ਵਿਚ ਬਣਨਾ ਆਰੰਭ ਹੋਣਾ ਚਾਹੀਦਾ ਸੀ। ਡਿਪਟੀ ਸਪੀਕਰ ਸਾਹਿਬ, ਉਸ ਸਮੇਂ ਦਿੱਲੀ ਸਰਕਾਰ ਨੇ, ਪਾਕਿਸਤਾਨ ਨਾਲ ਇਕ ਸਮਝੌਤਾ ਕੀਤਾ ਸੀ ਇੰਟਰਨੈਸ਼ਨਲ ਬੈਂਕ ਰਾਹੀਂ ਅਤੇ ਪਾਕਿਸਤਾਨ ਨੂੰ ਹਿੰਦੋਸਤਾਨ ਦੇ ਖ਼ਜ਼ਾਨੇ ਵਿਚੋਂ ਤਕਰੀਬਨ 100 ਕਰੋੜ ਰੁਪਿਆ ਦਿਤਾ ਸੀ ਤਾਕਿ ਆਉਣ ਵਾਲੇ ਦਸ ਸਾਲਾਂ ਵਿਚ ਉਹ ਆਪਣੀਆਂ ਨਹਿਰਾਂ ਦਾ ਪ੍ਰਬੰਧ ਕਰ ਸਕੇ। ਇਹ ਸੰਨ 1967 ਵਿਚ ਜੇਕਰ ਬਣਨਾ ਆਰੰਭ ਹੋ ਜਾਂਦਾ ਤਾਂ ਕੇਵਲ 75 ਕਰੋੜ ਰੁਪਿਆ ਇਸ਼ ਤੇ ਖਰਚ ਆਉਣਾ ਸੀ ਲੇਕਿਨ

[ਸਰਦਾਰ ਨੱਥਾ ਸਿੰਘ ਦਾਲਮ]

ਉਸ ਸਮੇਂ ਦੀ ਜੋ ਸ਼ਰਕਾਰ ਸੀ ਉਸ ਨੇ ਪੰਜਾਬ ਦੇ ਹਿੱਤਾਂ ਦੀ ਰਾਖੀ ਨਾ ਕੀਤੀ, ਉਸ ਨੇ ਥੀਨ ਡੈਮ ਦੀ ਮਨਜ਼ੂਰੀ ਦਿੱਲੀ ਤੋਂ ਪ੍ਰਾਪਤ ਨਾ ਕੀਤੀ, ਕਿਉਂਕਿ ਉਨ੍ਹਾਂ ਨੂੰ ਕੋਈ ਵੀ ਪੰਜਾਬ ਨਾਲ ਪਿਆਰ ਨਹੀਂ ਸੀ। ਉਨ੍ਹਾਂ ਨੇ ਪੰਜਾਬ ਦੇ ਹਿੱਤਾਂ ਦੀ ਰਾਖੀ ਨਾ ਕੀਤੀ। ਉਨ੍ਹਾਂ ਦੀ ਨਾਅਹਿਲੀਅਤ ਦੇ ਕਾਰਨ, ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨਾਲ ਜ਼ਬਰਦਸ਼ਤ ਧਰ੍ਰੋ, ਉਸ ਸਮੇਂ ਦੀ ਦਿੱਲੀ ਦੀ ਸਰਕਾਰ ਨੇ ਕੀਤਾ। ਉਸ਼ ਦਾ ਪੰਜਾਬ ਦੇ ਲੋਕਾਂ ਨੂੰ ਭਾਰੀ ਨੁਕਸਾਨ ਉਠਾਉਣਾ ਪਿਆ ਹੈ। ਅੱਜ ਉਸ਼ ਹੀ ਥੀਨ ਡੈਮ ਦੀ ਕਾਸਟ ਵੱਧ ਕੇ 225 ਕਰੋੜ ਰੁਪਿਆ ਹੋ ਗਈ ਹੈ ਅਤੇ ਹੁਣ ਇਹ ਡੈਮ ਸਾਡੀ ਸ਼ਰਕਾਰ ਨੇ ਜੰਗੀ ਪੱਧਰ ਤੇ ਬਣਾਉਣਾ ਸ਼ੁਰੂ ਕੀਤਾ ਹੈ।

ਡਿਪਟੀ ਸਪੀਕਰ ਸਾਹਿਬ, ਇਸ ਡੈਮ ਵਿਚ ਜਿਹੜਾ ਪਾਣੀ ਜਮ੍ਹਾਂ ਹੋਵੇਗਾ ਉਸ ਨਾਲ 420 ਮੈਗਾਵਾਟ ਬਿਜਲੀ ਪੈਦਾ ਹੋਵੇਗੀ ਅਤੇ ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਸ ਡੈਮ ਨਾਲ ਪੰਜਾਬ ਦੀ ਖੇਤੀ ਬਾੜੀ ਅਤੇ ਇੰਡਸਟਰੀ ਨੂੰ ਬਹੁਤ ਹੀ ਸਹਾਇਤਾ ਮਿਲੇਗੀ। ਉਸ ਦੀ ਤੇਜ਼ੀ ਨਾਲ ਡਿਵੈਲਪਮੈਂਟ ਹੋਵੇਗੀ ਔਰ ਖੇਤੀ ਬਾੜੀ ਦੇ ਮਾਮਲੇ ਵਿਚ ਪੰਜਾਬ ਦੀ ਇੰਚ ਇੰਚ ਧਰਤੀ ਨੂੰ ਪੰਜਾਬ ਦੀ ਸਰਕਾਰ ਪਾਣੀ ਦੇ ਸਕੇਗੀ। ਇਸ ਸਬੰਧ ਵਿਚ, ਡਿਪਟੀ ਸਪੀਕਰ ਸਾਹਿਬ, ਮੈਂ ਪੰਜਾਬ ਦੀ ਮੌਜੂਦਾ ਸ਼ਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਇਤਨੇ ਥੋਹੜੇ ਸਮੇਂ ਵਿਚ ਯਤਨਾਂ ਕਰਕੇ, ਇਸ ਡੈਮ ਦੀ ਕਲੀਅਰੈਂਸ ਦਿੱਲੀ ਸ਼ਰਕਾਰ ਪਾਸੋਂ ਪ੍ਰਾਪਤ ਕਰ ਲਈ ਹੈ।

ਡਿਪਟੀ ਸਪੀਕਰ ਸਾਹਿਬ, ਇਥੇ ਇਕ ਸਤਲੁਜ-ਬਿਆਸ ਲਿੰਕ ਪ੍ਰਾਜੈਕਟ ਬਣ ਰਿਹਾ ਹੈ। ਇਹ ਸੰਨ 1975 ਵਿਚ ਮੁਕੰਮਲ ਹੋਣਾ ਚਾਹੀਦਾ ਸੀ। ਉਸ ਰਾਹੀਂ ਦਰਿਆ ਬਿਆਸ ਦਾ 10 ਹਜ਼ਾਰ ਕਿਉਸਿਕਸ ਪਾਣੀ ਦਰਿਆ ਸ਼ਤਲੁਜ ਵਿਚ ਲਿਆਣਾ ਹੈ ਲੇਕਿਨ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਕੇ) ਲੋਕਾਂ ਦੀ ਅਣਗਹਿਲੀ ਦੇ ਕਾਰਨ ਇਨ੍ਹਾਂ ਦੀ ਸੁਸਤੀ ਦੇ ਕਾਰਨ, ਕਿਉਂਕਿ ਇਨ੍ਹਾਂ ਨੇ ਪੰਜਾਬ ਦੇ ਹਿਤਾਂ ਦੀ ਰਾਖੀ ਨਾ ਕੀਤੀ, ਇਸ ਲਈ ਉਹ ਪ੍ਰੋਜੈਕਟ ਵੀ ਲੇਟ ਹੋ ਗਿਆ। ਜਿਸ਼ ਕਾਰਨ ਪਿਛਲੇ ਸਾਲਾਂ ਵਿਚ ਬਿਜਲੀ ਨਾ ਹੋਣ ਕਾਰਨ ਖੇਤੀ-ਬਾੜੀ ਅਤੇ ਇੰਡਸਟਰੀ ਦਾ ਬੜਾ ਭਾਰੀ ਨੁਕਸਾਨ ਹੋਇਆ। ਜੇਕਰ ਇਹ ਡੈਮ ਸਮੇਂ ਸਿਰ ਮੁਕੰਮਲ ਹੋ ਜਾਂਦਾ ਤਾਂ ਉਸ਼ ਤੋਂ 900 ਮੈਗਾਵਾਟ ਬਿਜਲੀ ਵੱਧ ਪੈਦਾ ਹੋਣੀ ਸੀ। ਜਦੋਂ 10 ਹਜ਼ਾਰ ਕਿਉਸਿਕਸ ਪਾਣੀ ਸਤਲੁਜ ਵਿਚ ਜਾਣਾ ਹੈ ਤਾਂ 97 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਡਿਪਟੀ ਸਪੀਕਰ ਸਾਹਿਬ, ਭਾਖੜੇ ਵਿਚ ਜੋ ਬਿਜਲੀ ਪੈਦਾ ਕਰਨ ਦਾ ਪ੍ਰਬੰਧ ਹੈ, ਪੀਕ ਸੀਜ਼ਨ ਵਿਚ ਤਾਂ 850 ਮੈ.ਵਾ. ਬਿਜਲੀ ਹੀ ਪੈਦਾ ਕੀਤੀ ਜਾ ਸ਼ਕਦੀ ਹੈ ਔਰ 10 ਹਜ਼ਾਰ ਕਿਉਸਿਕਸ ਪਾਣੀ ਹੋਰ ਆਵੇਗਾ ਤਾਂ 900 ਮੈਗਾਵਾਟ ਬਿਜਲੀ ਪੈਦਾ ਕੀਤੀ ਜਾਣੀ ਹੈ। ਫਿਰ ਹੋਰ ਪਾਣੀ ਭਾਖੜੇ ਵਿਚ ਆ ਜਾਵੇਗਾ ਅਤੇ ਲੀਨ ਸੀਜ਼ਨ ਵਿਚ ਗੋਬਿੰਦ ਸਾਗਰ ਵਿਚ ਪਾਣੀ ਦੀ ਸਤਹਿ ਜਿਹੜੀ ਕਿ ਪਹਿਲਾਂ ਥੱਲੇ ਜਾਂਦੀ ਹੈ ਉਹ ਵੀ ਲਗਾਤਾਰ ਕਾਇਮ ਰਹੇਗੀ। ਅਤੇ ਜੋ ਬਿਜਲੀ ਪੈਦਾ ਕਰਨ ਦਾ ਪ੍ਰਬੰਧ ਹੈ ਉਸ਼ ਵਿਚ ਵੀ ਵਾਧਾ ਹੋਵੇਗਾ। 220 ਮੈਗਾਵਾਟ ਬਿਜਲੀ ਭਾਖੜਾ ਡੈਮ ਤੋਂ ਵੱਧ ਪੈਦਾ ਹੋ ਸਕੇਗੀ ਜਦੋਂ ਕਿ ਬਿਆਸ ਦਰਿਆ ਦਾ 10 ਹਜ਼ਾਰ ਕਿਉਸਿਕਸ ਪਾਣੀ ਵਿਚ ਆ ਜਾਵੇਗਾ।

ਡਿਪਟੀ ਸ਼ਪੀਕਰ ਸਾਹਿਬ, ਇਸ ਸ਼ਰਕਾਰ ਦੀਆਂ ਹੋਰ ਵੀ ਬਹੁਤ ਸਾਰੀਆਂ ਪ੍ਰਾਪਤੀਆਂ ਹਨ। ਇਹ ਪਹਿਲੀ ਸ਼ਰਕਾਰ ਹੈ ਜਿਸ ਨੇ ਕਿ ਇਤਨੇ ਥੋੜ੍ਹੇ ਸਮੇਂ ਵਿਚ ਇਤਨਾਂ ਕੁਝ ਹਾਸਲ ਕੀਤਾ। ਇਸ ਸਰਕਾਰ ਨੂੰ ਵਜੂਦ ਵਿਚ ਆਇਆਂ ਛੇ ਮਹੀਨੇ ਹੋਏ ਹਨ। ਛੇ ਮਹੀਨੇ ਦਾ ਸਮਾਂ ਕਿਸੇ ਵੀ ਸ਼ਰਕਾਰ ਦੀ ਜ਼ਿੰਦਗੀ ਵਿਚ ਲੰਬਾ ਸਮਾਂ ਨਹੀਂ ਕਿਹਾ ਜਾ ਸਕਦਾ ਲੇਕਿਨ ਛੇ ਮਹੀਨੇ ਦੇ ਸਮੇਂ ਦੇ

ਵਿਚ ਹੀ ਪੰਜਾਬ ਦੀ ਮੌਜੂਦਾ ਸਰਕਾਰ ਨੇ, ਜਿਸ ਦੀ ਅਗਵਾਈ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਕਰ ਰਹੇ ਹਨ, ਬੜੀਆਂ ਬੜੀਆਂ ਪੰਜਾਬ ਦੇ ਲੋਕਾਂ ਵਾਸਤੇ ਪ੍ਰਾਪਤੀਆਂ ਕੀਤੀਆਂ ਹਨ । ਕਾਂਗਰਸ ਪਾਰਟੀ 30 ਸਾਲ ਇਸ ਦੇਸ਼ ਵਿਚ ਰਾਜ ਕਰਦੀ ਰਹੀ ਲੇਕਿਨ ਇਹ ਲੋਕਾਂ ਦੀਆਂ ਮੁਸ਼ਕਲਾਂ ਦਾ ਕੋਈ ਵੀ ਹੱਲ ਨਾ ਕਰ ਸਕੇ। ਲਗਾਤਾਰ ਇਨ੍ਹਾਂ ਦੇ ਰਾਜ ਵਿਚ ਕੁਰੱਪਸ਼ਨ ਵੱਧਦੀ ਗਈ, ਗਰੀਬੀ ਵੱਧਦੀ ਗਈ, ਮਹਿੰਗਾਈ ਵਧਦੀ ਗਈ ਅਤੇ ਬੇਈਮਾਨੀ ਵੱਧਦੀ ਗਈ, ਬੇਕਾਰੀ ਤੇ ਬੇਰੋਜ਼ਗਾਰੀ ਵੱਧਦੀ ਗਈ। ਅੱਜ ਬੇਰੋਜ਼ਗਾਰ ਨੌਜਵਾਨਾਂ ਵਿਚ ਬੇਚੈਨੀ ਹੈ। ਉਹ ਇਸ ਕਰਕੇ ਹੈ ਕਿ ਇਹ ਲੋਕ 30 ਸਾਲਾਂ ਵਿਚ ਪੜ੍ਹੇ ਲਿਖੇ ਨੌਜਵਾਨਾਂ ਨੂੰ, ਗਭਰੂਆਂ ਨੂੰ ਰੋਜ਼ਗਾਰ ਨਾ ਦੇ ਸਕੇ । ਉਨ੍ਹਾਂ ਨੂੰ ਨਵੀਆਂ ਇੰਪਲਾਇਮੈਂਟ ਦੀਆਂ ਅਪਰਚੂਨਿਟੀਜ਼ ਨਾ ਦਿਤੀਆਂ । ਇਹ ਹੀ ਕਾਰਨ ਹੈ ਕਿ ਅੱਜ ਦੇਸ਼ ਦੇ ਨੌਜਵਾਨਾਂ ਵਿਚ ਵੱਡੀ ਬੇਚੈਨੀ ਪਾਈ ਜਾਂਦੀ ਹੈ ਅਤੇ ਉਹ ਇਸ ਗੱਲ ਦਾ ਇਜ਼ਹਾਰ ਕਰ ਰਹੇ ਹਨ । ਅੱਜ ਦੇਸ਼ ਵਿਚ ਜੋ ਮਹਿੰਗਾਈ ਹੈ, ਦੇਸ਼ ਵਿਚ ਜੋ ਬੇਕਾਰੀ ਹੈ, ਬੇਰੋਜ਼ਗਾਰੀ ਹੈ, ਇਨ੍ਹਾਂ ਭਰਾਵਾਂ ਨੇ ਪਿਛਲੇ 30 ਸਾਲਾਂ ਵਿਚ ਜੋ ਆਰਥਕ ਨੀਤੀ ਬਣਾਈ ਉਸ ਦੇ ਡਾਇਰੈਕਟ ਸਿੱਟੇ ਹਨ। ਜੇਕਰ ਇਹ ਪ੍ਰਬੰਧ ਕਰਦੇ ਤਾਂ ਦੇਸ਼ ਦੇ ਅੱਜ ਦੇ ਹਾਲਾਤ ਮੁਖਤਲਿਫ ਹੁੰਦੇ ਲੇਕਿਨ ਇਹ ਤਾਂ ਆਪਣੀਆਂ ਆਪਣੀਆਂ ਗੱਦੀਆਂ ਦੇ ਪਿੱਛੇ ਲੱਗੇ ਰਹੇ। ਇਨ੍ਹਾਂ ਨੇ ਜਨਤਾ ਦੇ ਹਿੱਤਾਂ ਨੂੰ ਨਜ਼ਰ-ਅੰਦਾਜ਼ ਕੀਤਾ। ਪੰਜਾਬ ਵਿਚ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿਚ ਜੋ ਸਾਨੂੰ ਮਹਿੰਗਾਈ ਵੱਧਦੀ ਨਜ਼ਰ ਆ ਰਹੀ ਹੈ, ਬੇਈਮਾਨੀ, ਬੇਰੁਜ਼ਗਾਰੀ, ਰਿਸ਼ਵਤਖੋਰੀ ਅਤੇ ਬੇਕਾਰੀ ਹੈ, ਉਹ ਅਸੀਂ ਪੁਰਾਣੀ ਸਰਕਾਰ ਪਾਸੋਂ ਹੀ ਵਿਰਸੇ ਵਿਚ ਪ੍ਰਾਪਤ ਕੀਤੀ ਹੈ। ਅੱਜ ਵੀ ਇਥੇ ਬੜੀ ਨੁਕਤਾਚੀਨੀ ਕਰਦੇ ਹਨ ਕਿ ਇਥੇ ਬੇਕਾਰੀ ਹੈ, ਇਥੇ ਬੇਰੁਜ਼ਗਾਰੀ ਹੈ, ਗਰੀਬੀ ਹੈ, ਲੇਕਿਨ ਪਿਛਲੇ 30 ਸਾਲਾਂ ਵਿਚ ਇਹ ਦੇਸ਼ ਦਾ ਕੋਈ ਵੀ ਮਸਲਾ ਹੱਲ ਨਾ ਕਰ ਸਕੇ। ਜੇਕਰ, ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਾਂ ਕਿ ਇਨ੍ਹਾਂ ਦੇ ਰਾਜ ਵਿਚ ਲਗਾਤਾਰ ਹਰ ਬੁਰਾਈ ਵੱਧਦੀ ਗਈ ਤਾਂ ਵੀ ਇਹ ਕੋਈ ਅਤਿ-ਕਥਨੀ ਨਹੀਂ ਹੋਵੇਗੀ।

ਡਿਪਟੀ ਸਪੀਕਰ ਸਾਹਿਬ, ਪੰਜਾਬ ਦੀ ਸਰਕਾਰ ਨੇ ਬਹੁਤ ਸਾਰੇ ਹੋਰ ਵੀ ਪ੍ਰੋਗਰਾਮ ਬਣਾਏ ਹਨ ਜਿਨ੍ਹਾਂ ਰਾਹੀਂ ਪੰਜਾਬ ਦੀ ਮੌਜੂਦਾ ਸਰਕਾਰ ਨੇ ਪੰਜਾਬ ਦਾ ਸਮੁੱਚਾ ਵਿਕਾਸ ਕਰਨਾ ਹੈ । ਪੰਜਾਬ ਦੇ ਵਿਚ ਜਿਵੇਂ ਕਿ ਮੈਂ ਪਹਿਲਾਂ ਬੇਨਤੀ ਕਰ ਚੁੱਕਾ ਹਾਂ ਸਭ ਤੋਂ ਪਹਿਲਾਂ ਸੜਕਾਂ ਬਣਾਉਣ ਦਾ ਪ੍ਰਬੰਧ ਵੀ ਉਸ ਸਮੇਂ ਦੀ ਅਕਾਲੀ ਸਰਕਾਰ ਨੇ ਕੀਤਾ ਸੀ। ਇਨ੍ਹਾਂ ਦੀ (ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਕੇ) ਸਰਕਾਰ ਨੇ ਪਿਛੇ ਜਿਹੇ ਬੜੇ ਦਾਅਵੇ ਨਾਲ ਕਿਹਾ ਸੀ ਕਿ ਅਸੀਂ ਪੰਜਾਬ ਦੇ ਹਰ ਪਿੰਡ ਨੂੰ ਸੜਕਾਂ ਨਾਲ ਜੋੜ ਦਿਤਾ ਹੈ। ਲੇਕਿਨ ਇਹ ਗੱਲਤ-ਬਿਆਨੀ ਸੀ। ਅੱਜ ਵੀ ਤਿੰਨ ਹਜ਼ਾਰ ਪਿੰਡ ਐਸੇ ਹਨ ਜਿਨ੍ਹਾਂ ਨੂੰ ਪੱਕੀਆਂ ਸੜਕਾਂ ਨਾਲ ਨਹੀਂ ਜੋੜਿਆ ਗਿਆ । ਪੰਜਾਬ ਦੀ ਮੌਜੂਦਾ ਸਰਕਾਰ ਨੇ ਥੋੜ੍ਹੇ ਜਿਹੇ ਸ਼ਮੇਂ ਵਿਚ ਹੀ ਕਈਆਂ ਪਿੰਡਾਂ ਨੂੰ ਇਕ ਹਜ਼ਾਰ ਕਿਲੋਮੀਟਰ ਸੜਕਾਂ ਬਣਾ ਕੇ ਜੋੜ ਦਿਤਾ ਹੈ। ਇਸ ਤਰ੍ਹਾਂ ਹੀ ਪੰਜਾਬ ਦੇ ਵਿਚ ਪਿੱਛੇ ਜਿਹੇ ਮਹਿੰਗਾਈ ਵੱਧੀ। ਉਹ ਵੀ ਮੈਂ ਸਮਝਦਾ ਹਾਂ ਕਿ ਇਨ੍ਹਾਂ ਆਪੋਜ਼ੀਸ਼ਨ ਬੈਂਚਾਂ ਤੇ ਬੈਠੇ ਭਰਾਵਾਂ ਦੀ ਸ਼ਹਿ ਦੇਣ ਦਾ ਨਤੀਜਾ ਸੀ। ਲੇਕਿਨ ਪੰਜਾਬ ਦੀ ਸਰਕਾਰ ਨੇ ਉਸ ਮਹਿੰਗਾਈ ਉਤੇ ਕਾਬੂ ਪਾਉਣ ਵਾਸਤੇ 500 ਸਸਤੀਆਂ ਚੀਜ਼ਾਂ ਦੇਣ ਦੀਆਂ ਦੁਕਾਨਾਂ ਖੋਲ੍ਹੀਆਂ। ਮੈਂ ਇਹ ਗੱਲ ਫਖਰ ਨਾਲ ਕਹਿ ਸਕਦਾ ਹਾਂ ਕਿ ਅੱਜ ਪੰਜਾਬ ਭਰ ਵਿਚ ਪਿੰਡਾਂ ਦੇ ਲੋਕਾਂ ਨੂੰ ਸਸਤੀਆਂ ਚੀਜ਼ਾਂ ਦੇਣ ਵਾਸਤੇ ਜਿਥੇ 500 ਦੁਕਾਨਾਂ ਖੁਲ੍ਹ ਗਈਆਂ ਹਨ ਉਥੇ ਪੇਂਡੂ ਭਰਾਵਾਂ ਨੂੰ ਨਿੱਤ ਵਰਤੋਂ ਦੀਆਂ ਲੋੜੀਂਦੀਆਂ ਚੀਜ਼ਾਂ ਦਿੱਤੀਆ ਜਾ ਰਹੀਆਂ ਹਨ। ਇਕ ਹੋਰ ਵੱਡੀ ਚੀਜ਼ ਇਹ ਵੀ ਹੈ ਕਿ ਬਹੁਤ ਸਾਰੇ ਨੌਜਵਾਨਾਂ ਨੂੰ, ਪੜ੍ਹੇ ਲਿਖੇ ਗਭਰੂਆਂ ਨੂੰ ਮੁਲਾਜ਼ਮਤ ਵੀ ਮਿਲੀ ਹੈ, ਰੁਜ਼ਗਾਰ ਮਿਲਿਆ ਹੈ। ਇਸ ਤਰ੍ਹਾਂ ਹੀ 163 ਕੰਜ਼ਿਊਮਰ ਸਟੋਰ ਹਨ। 1860 ਸਹਿਕਾਰੀ ਸੁਸਾਇਟੀਆਂ ਰਾਹੀਂ ਸਸਤੀਆਂ ਚੀਜ਼ਾਂ ਦੇਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ।

[ਸਰਦਾਰ ਨੱਥਾ ਸਿੰਘ ਦਾਲਮ]

ਮੈਂ ਡਿਪਟੀ ਸਪੀਕਰ ਸਾਹਿਬ, ਮਹਿਸੂਸ ਕਰਦਾ ਹਾਂ ਕਿ ਅੱਜ ਦੀ ਮੌਜੂਦਾ ਪੰਜਾਬ ਸਰਕਾਰ ਨੇ ਥੋੜ੍ਹੇ ਜਿਹੇ ਸਮੇਂ ਵਿਚ ਕਿੰਨੀਆਂ ਮਹਾਨ ਪ੍ਰਾਪਤੀਆਂ ਕੀਤੀਆਂ ਹਨ। ਅੱਜ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਜੋ ਜ਼ਿਕਰ ਕੀਤਾ ਹੈ ਉਸ ਲਈ ਸਾਰੇ ਹਾਊਸ ਤੇ ਮੈਂਬਰਾਂ ਨੂੰ ਗਵਰਨਰ ਸਾਹਿਬ ਦਾ ਅਤੇ ਇਸ ਮੌਜੂਦਾ ਸਰਕਾਰ ਦਾ ਧੰਨਵਾਦ ਕਰਨਾ ਚਾਹੀਦਾ ਹੈ।

ਇਸ ਦੇ ਨਾਲ ਹੀ ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਜਿਥੇ ਮਹਿਕਮਾ ਕੋਆਪਰੇਟਿਵ ਨੇ ਕੋਆਪਰੇਸ਼ਨ ਮੂਵਮੈਂਟ ਨੂੰ ਪਜਾਬ ਵਿਚ ਰਿਕੁਗਨਾਈਜ਼ ਕਰਨ ਵਾਸਤੇ ਠੀਕ ਲੀਹਾਂ ਤੇ ਚਲਾਉਣ ਵਾਸਤੇ 11 ਹਜ਼ਾਰ ਸੁਸਾਇਟੀਆਂ ਨੂੰ ਘੱਟਾ ਕੇ 3 ਹਜ਼ਾਰ ਕੋਆਪਰੇਟਿਵ ਸੁਸਾਇਟੀਆਂ ਬਣਾਉਣ ਦਾ ਫੈਸਲਾ ਕੀਤਾ ਹੈ ਇਹ ਬਹੁਤ ਹੀ ਸ਼ਲਾਘਾਯੋਗ ਹੈ। ਮੈਂ ਤੁਹਾਡੇ ਰਾਹੀਂ ਸਹਿਕਾਰਤਾ ਦੇ ਵਜ਼ੀਰ ਸਾਹਿਬ ਨੂੰ ਇਹ ਬੇਨਤੀ ਕਰਾਂਗਾ ਕਿ ਪਜਾਬ ਦੇ ਕਿਸਾਨਾਂ ਨੂੰ ਕਰਾਪ ਵਾਸਤੇ ਜੋ 6 ਮਹੀਨਿਆਂ ਲਈ ਕਰਜ਼ਾ ਦਿੱਤਾ ਜਾਂਦਾ ਹੈ ਉਸ ਦੀ ਅਦਾਇਗੀ ਵਾਸਤੇ ਜੇ ਉਨ੍ਹਾਂ ਕਿਸਾਨਾਂ ਨੂੰ ਇਕ ਦਿਨ ਵੀ ਲੇਟ ਹੋ ਜਾਵੇ ਤਾਂ ਉਨ੍ਹਾਂ ਕਿਸਾਨਾਂ ਕੋਲੋਂ ਸਾਢੇ 12% ਸੂਦ ਦੇ ਬਜਾਏ ਸਾਢੇ 17% ਸੂਦ ਲਿਆ ਜਾਂਦਾ ਹੈ । ਇਹ ਉਨ੍ਹਾਂ ਨਾਲ ਬਹੁਤ ਜ਼ਿਆਦਤੀ ਹੈ ਅਤੇ ਜੇ ਕਰ ਕੋਈ ਕਿਸਾਨ ਕਿਸੇ ਸਾਜ਼ਿਸ਼ ਵਿਚ ਫੜ ਲਿਆ ਜਾਵੇ ਅਤੇ ਅਦਾਇਗੀ ਨਾ ਕਰ ਸਕੇ ਤਾਂ ਉਸ ਤੇ 25% ਖਰਚਾ ਪਾ ਦਿੱਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਕਿਸਾਨ ਤੇ ਬਹੁਤ ਭਾਰੀ ਬੋਝ ਹੈ। ਇਸ ਬੋਝ ਦੇ ਨਾਲ ਪੰਜਾਬ ਦੇ ਕਿਸਾਨ ਦਾ ਕਚੂਮਰ ਨਿਕਲਿਆ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪਹਿਲੇ ਵੀ ਬੇਨਤੀ ਕੀਤੀ ਹੈ ਅਤੇ ਹਣ ਵੀ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਇਸ ਤੋਂ ਛੁਟਕਾਰਾ ਦਿਵਾਇਆ ਜਾਵੇ । ਪੰਜਾਬ ਦੇ ਕਿਸਾਨ ਨੇ ਇਕਮੁਠ ਹੋ ਕੇ ਆਪਣੀਆਂ ਵੋਟਾਂ ਪਾ ਕੇ ਇਸ ਸਰਕਾਰ ਨੂੰ ਕਾਇਮ ਕੀਤਾ ਹੈ। ਬਲਕਿ ਮੈਂ ਤਾਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਦਿੱਲੀ ਦੇ ਅੰਦਰ ਵੀ ਜੋ ਜਨਤਾ ਪਾਰਟੀ ਦੀ ਸਰਕਾਰ ਕਾਇਮ ਹੋਈ ਹੈ ਉਸ ਨੂੰ ਕਾਇਮ ਕਰਨ ਵਾਸਤੇ ਵੀ ਸਿਰਫ ਪੰਜਾਬ ਦੇ ਕਿਸਾਨਾਂ ਨੂੰ ਹੀ ਉਸ ਦਾ ਕਰੈਡਿਟ ਨਹੀਂ ਜਾਂਦਾ ਬਲਕਿ ਸਾਰੇ ਹਿੰਦੁਸਤਾਨ ਦੇ ਕਿਸਾਨਾਂ ਨੂੰ ਜਾਂਦਾ ਹੈ, ਪੇਂਡੂ ਭਰਾਵਾਂ ਨੂੰ ਜਾਂਦਾ ਹੈ, ਜਿਨ੍ਹਾਂ ਨੇ ਇਕਮੁਠ ਹੋਕੇ ਇਸ ਸਰਕਾਰ ਨੂੰ ਬਣਾਇਆ ਹੈ ਔਰ ਦਿੱਲੀ ਦੀ ਸਰਕਾਰ ਨੂੰ ਬਣਾਇਆ ਹੈ। ਇਸ ਵਿਚ ਅਕਾਲੀ ਪਾਰਟੀ ਦਾ ਵੀ ਸਹਿਯੋਗ ਹੈ, ਉਨ੍ਹਾਂ ਦਾ ਵੀ ਮਿਲਵਰਤਨ ਹੈ । ਇਸ ਲਈ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਪੰਜਾਬ ਦੇ ਕਿਸਾਨਾਂ ਦਾ ਖਾਸ ਖਿਆਲ ਰਖਣਾ ਚਾਹੀਦਾ ਹੈ ਅਤੇ ਜਿਹੜਾ ਕਰਜ਼ਾ ਉਨ੍ਹਾਂ ਨੂੰ ਸਾਢੇ 12% ਦੀ ਦਰ ਦੇ ਹਿਸਾਬ ਨਾਲ ਦਿੱਤਾ ਜਾਂਦਾ ਹੈ ਇਹ ਜ਼ਰੂਰ ਘਟਾਉਣਾ ਚਾਹੀਦਾ ਹੈ । ਦੂਜੇ ਪਾਸੇ ਸ਼ਹਿਰਾਂ ਵਿਚ ਜਿਨ੍ਹਾਂ ਨੂੰ ਕਰਜ਼ੇ ਇੰਡਸਟਰੀ ਲਈ ਦਿੱਤੇ ਜਾਂਦੇ ਹਨ ਉਨ੍ਹਾਂ ਤੋਂ ਸੂਦ ਦੀ ਦਰ ਬਹੁਤ ਥੋੜ੍ਹੀ ਲਈ ਜਾਂਦੀ ਹੈ ਲੇਕਿਨ ਕਿਸਾਨ ਤੋਂ ਸੂਦ ਦੀ ਦਰ ਵੀ ਜ਼ਿਆਦਾ ਲਈ ਜਾਂਦੀ ਹੈ ਅਤੇ ਜੇ ਇਕ ਦਿਨ ਵੀ ਲੇਟ ਹੋ ਜਾਵੇ ਤਾਂ ਸਾਢੇ 12% ਤੋਂ ਵਧਾ ਕੇ ਸਾਢੇ 17% ਸੂਦ ਲਿਆ ਜਾਂਦਾ ਹੈ । ਇਹ ਉਨ੍ਹਾਂ ਨਾਲ ਬਹੁਤ ਬੇਇਨਸਾਫੀ ਹੈ, ਬਹੁਤ ਧੱਕਾ ਹੈ, ਬਹੁਤ ਅਨਿਆਇ ਹੈ। ਇਸ ਲਈ ਮੈਂ ਪੰਜਾਬ ਦੀ ਸਰਕਾਰ ਨੂੰ ਫਿਰ ਬੇਨਤੀ ਕਰਦਾ ਹਾਂ ਕਿ ਇਸ ਸਬੰਧ ਵਿਚ ਉਨ੍ਹਾਂ ਕਿਸਾਨਾਂ ਨੂੰ ਜ਼ਰੂਰ ਰਲੀਫ਼ ਦੇਣਾ ਚਾਹੀਦਾ ਹੈ। ਮੈਂ ਤਾਂ ਇਹ ਕਹਿੰਦਾ ਹਾਂ ਕਿ ਪੰਜਾਬ ਦੇ ਕਿਸਾਨ ਨੇ ਹੀ ਇਸ ਪੰਜਾਬ ਵਿਚ ਹਰੀ ਕ੍ਰਾਂਤੀ ਲਿਆਂਦੀ ਹੈ । ਦੇਸ਼ ਦੇ ਵਿਚ ਅੰਨ ਦੀ ਥੁੜ੍ਹ ਨੂੰ ਪੂਰਾ ਕਰਨ ਵਾਸਤੇ ਸਾਡੇ ਪੰਜਾਬ ਦੇ ਕਿਸਾਨਾਂ ਨੇ ਸਭ ਤੋਂ ਵਧ ਹਿੱਸਾ ਪਾਇਆ ਹੈ । ਇਸ ਤੋਂ ਵੀ ਵੱਧ ਸਿਰਫ਼ ਕਣਕ ਦੇ ਭੰਡਾਰ ਵਿਚ ਹੀ ਨਹੀਂ ਬਲਕਿ ਇਸ ਸਾਲ ਦੇਸ਼ ਨੂੰ ਸਭ ਤੋਂ ਵੱਧ ਚਾਵਲ ਵੀ ਦਿੱਤਾ ਹੈ । ਇਸ ਲਈ ਮੈਂ ਸਮਝਦਾ ਹਾਂ ਕਿ

ਪੰਜਾਬ ਦੇ ਕਿਸ਼ਾਨ ਦੀ ਸਰਵਿਸ ਨੂੰ ਮੁੱਖ ਰਖਦੇ ਹੋਏ ਸਾਡੀ ਸਰਕਾਰ ਨੂੰ ਉਨ੍ਹਾਂ ਨੂੰ ਬਿਨਾਂ ਸੂਦ ਕਰਜ਼ਾ ਦੇਣਾ ਚਾਹੀਦਾ ਹੈ । ਇਸ ਨਾਲ ਉਨ੍ਹਾਂ ਨੂੰ ਬਹੁਤ ਰਲੀਫ਼ ਮਿਲੇਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਜਿਸ ਇਲਾਕੇ ਨੂੰ ਰਿਪਰੇਜ਼ੈਂਟ ਕਰਦਾ ਹਾਂ, ਮੈਂ ਜਿਸ ਇਲਾਕੇ ਵਿਚੋਂ ਨੁਮਾਇੰਦਾ ਬਣ ਕੇ ਆਇਆ ਹਾਂ, ਸ੍ਰੀ ਹਰ ਗੋਬਿੰਦਪੁਰ ਦਾ ਇਲਾਕਾ ਇਹ ਬਹੁਤ ਪਛੜਿਆ ਹੋਇਆ ਇਲਾਕਾ ਹੈ । ਪਿਛਲੇ 30 ਸਾਲਾਂ ਵਿਚ ਜਦੋਂ ਦਾ ਸਾਡਾ ਦੇਸ਼ ਆਜ਼ਾਦ ਹੋਇਆ ਹੈ ਹੋਰ ਕਈ ਇਲਾਕਿਆਂ ਵਿਚ ਕਈ ਸਹੂਲਤਾਂ ਮਿਲੀਆਂ ਹਨ ਲੇਕਿਨ ਸ੍ਰੀ ਹਰਗੋਬਿੰਦਪੁਰ ਦੇ ਇਲਾਕੇ ਨੂੰ ਜਿਹੜਾ ਕਿ ਬਹੁਤ ਪਛੜਿਆ ਹੋਇਆ ਹੈ ਕੋਈ ਸਹੂਲਤ ਨਹੀਂ ਮਿਲੀ । ਪਿਛੇ ਜਦੋਂ ਮੈਂ ਇਲੈਕਸ਼ਨ ਦੇ ਸਬੰਧ ਵਿਚ ਉਥੇ ਗਿਆ ਸ਼ੀ ਤਾਂ ਮੈਂ ਉਸ ਇਲਾਕੇ ਦੀ ਹਾਲਤ ਨੂੰ ਵੇਖ ਕੇ ਬਹੁਤ ਹੈਰਾਨ ਹੋਇਆ ਸੀ । ਉਥੇ ਸੜਕਾਂ ਦਾ ਬਿਲਕੁਲ ਚੰਗਾ ਪ੍ਰਬੰਧ ਨਹੀਂ ਹੈ । ਕਾਗਜ਼ਾਂ ਵਿਚ ਤਾਂ ਸੜਕਾਂ ਬਣੀਆਂ ਹੋਈਆਂ ਹਨ ਪਰ ਅਸਲ ਵਿਚ ਕੋਈ ਸੜਕ ਪੂਰੀ ਨਹੀਂ ਮਿਲੀ । ਨਾ ਕਿਸੇ ਸੜਕ ਤੇ ਬਜਰੀ ਪਾਈ ਹੈ ਅਤੇ ਨਾ ਹੀ ਲੁਕ ਪਾਈ ਹੈ । ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਸ੍ਰੀ ਹਰਗੋਬਿੰਦਪੁਰ ਦਾ ਇਲਾਕਾ ਜਿਥੇ ਲਿੰਕ ਰੋਡਜ਼ ਅਤੇ ਦੂਜੀਆਂ ਸੜਕਾਂ ਦਾ ਬਹੁਤ ਨਾਕਸ ਪ੍ਰਬੰਧ ਹੈ ਉਸ ਵਲ ਜ਼ਰੂਰ ਧਿਆਨ ਦਿੱਤਾ ਜਾਵੇ । ਜਿਨ੍ਹਾਂ ਸੜਕਾਂ ਤੇ ਬਜਰੀ ਅਤੇ ਲੁਕ ਪਾਉਣ ਦੀ ਲੋੜ ਹੈ ਉਥੇ ਜ਼ਰੂਰ ਪਾਈ ਜਾਵੇ ।

ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਹਰ ਸ਼ਹਿਰ ਵਿਚ ਪੰਜਾਬ ਸਰਕਾਰ ਵਲੋਂ ਬਹੁਤ ਵੱਡੇ ਹਸਪਤਾਲ ਬਣਾਏ ਗਏ ਹਨ ਅਤੇ ਕਈ ਸ਼ਹਿਰਾਂ ਵਿਚ ਹਸਪਤਾਲਾਂ ਦਾ ਕਾਫ਼ੀ ਵਿਸਤਾਰ ਕਰਨ ਦੀ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ । ਲੇਕਿਨ ਸ੍ਰੀ ਹਰਗੋਬਿੰਦਪੁਰ ਦਾ ਇਲਾਕਾ ਜਿਥੇ ਸ੍ਰੀ ਹਰਗੋਬਿੰਦ ਸਾਹਿਬ ਨੇ ਆਪਣੇ ਕਦਮ ਰਖੇ ਉਥੇ ਕੋਈ ਹਸਪਤਾਲ ਸਰਕਾਰ ਵਲੋਂ ਕਾਇਮ ਨਹੀਂ ਕੀਤਾ ਗਿਆ । ਸਿਰਫ਼ ਇਕ ਜ਼ਿਲ੍ਹਾ ਪਰੀਸ਼ਦ ਵਲੋਂ ਛੋਟੀ ਜਿਹੀ ਡਿਸਪੈਂਸਰੀ ਹੈ । ਉਸ਼ ਡਿਸਪੈਂਸਰੀ ਵਿਚ ਵੀ ਕਦੇ ਸਮੇਂ ਸਿਰ ਡਾਕਟਰ ਨਹੀਂ ਪਹੁੰਚਿਆ । ਇਸ ਲਈ ਮੈਂ ਤੁਹਾਡੇ ਰਾਹੀਂ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਸ ਜ਼ਿਲ੍ਹਾ ਪਰੀਸ਼ਦ ਦੀ ਡਿਸਪੈਂਸਰੀ ਨੂੰ ਪ੍ਰੋਵਿੰਸ਼ਲਾਈਜ਼ ਕੀਤਾ ਜਾਵੇ ਉਸ ਨੂੰ ਸਰਕਾਰ ਦੇ ਕੰਟਰੋਲ ਵਿਚ ਲੈਕੇ ਵੱਡਾ ਹਸਪਤਾਲ ਬਣਾਇਆ ਜਾਵੇ ।

ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਅੱਜ ਜਦੋਂ ਕਿ ਇਕ ਇਕ ਕਸਬੇ ਵਿਚ ਇਕ ਇਕ ਸ਼ਹਿਰ ਵਿਚ ਸਰਕਾਰ ਵਲੋਂ ਆਈ. ਟੀ. ਆਈ. ਅਤੇ ਪਾਲੇਟੈਕਨਿਕ ਕਾਲਜ ਬਣਾਏ ਗਏ ਹਨ ਲੇਕਿਨ ਸ੍ਰੀ ਹਰਗੋਬਿੰਦਪੁਰ ਵਿਚ ਨਾ ਕੋਈ ਆਈ. ਟੀ. ਆਈ. ਹੈ ਅਤੇ ਨਾ ਹੀ ਕੋਈ ਪਾਲੇਟੈਕਨਿਕ ਕਾਲਜ ਹੈ । ਉਥੋਂ ਦੇ ਵਿਦਿਆਰਥੀਆਂ ਨੂੰ 25, 30 ਮੀਲ ਤੇ ਟੈਕਨੀਕਲ ਵਿਦਿਆ ਪ੍ਰਾਪਤ ਕਰਨ ਲਈ ਜਾਣਾ ਪੈਂਦਾ ਹੈ ਜਾਂ ਉਥੇ ਬੋਰਡਿੰਗ ਵਿਚ ਰਹਿਣਾ ਪੈਂਦਾ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਪਿਛਲੇ 30 ਸਾਲਾਂ ਵਿਚ ਇਸ ਇਲਾਕੇ ਨੂੰ ਨਜ਼ਰ-ਅੰਦਾਜ਼ ਕੀਤਾ ਗਿਆ ਹੈ, ਇਸ ਕਰਕੇ ਇਸ ਇਲਾਕੇ ਵਿਚ ਹੁਣ ਜ਼ਰੂਰ ਕੋਈ ਆਈ. ਟੀ. ਆਈ. ਜਾਂ ਪਾਲੇਟੈਕਨਿਕ ਕਾਲਜ ਚਾਲੂ ਕਰਨਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਹੋਰ ਬੇਨਤੀ ਕਰਾਂਗਾ ਕਿ ਉਸ ਇਲਾਕੇ ਦੇ ਵਿਕਾਸ਼ ਵਾਸਤੇ ਉਥੇ ਇਕ ਦਰਿਆ ਬਿਆਸ ਤੇ ਪੁਲ ਬਣਾਉਣਾ ਬਹੁਤ

[ਸਰਦਾਰ ਨੱਥਾ ਸਿੰਘ ਦਾਲਮ]

ਜ਼ਰੂਰੀ ਹੈ ਕਿਉਂਕਿ ਜਿਹੜੇ ਸ੍ਰੀ ਹਰਗੋਬਿੰਦਪੁਰ ਦੇ ਰਹਿਣ ਵਾਲੇ ਹਨ ਇਸ ਦੇ ਨਾ ਹੋਣ ਕਰਕੇ ਉਹ ਹੁਸ਼ਿਆਰਪੁਰ ਦੇ ਲੋਕਾਂ ਨਾਲ ਡੀਲਿੰਗ ਨਹੀਂ ਕਰ ਸਕਦੇ। ਆਵਾਜਾਈ ਦੇ ਸਾਧਨ ਵਿਚ ਉਨ੍ਹਾਂ ਨੂੰ ਬਹੁਤ ਮੁਸ਼ਕਲ ਹੁੰਦੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸ੍ਰੀ ਹਰਗੋਬਿੰਦਪੁਰ ਦੇ ਨੇੜੇ ਇਨ੍ਹਾਂ ਹਾਲਾਤ ਨੂੰ ਮੁੱਖ ਰਖਦੇ ਹੋਏ ਉਥੇ ਦਰਿਆ ਬਿਆਸ ਤੇ ਪੁਲ ਜ਼ਰੂਰ ਬਣਾਉਣਾ ਚਾਹੀਦਾ ਹੈ ।

ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੇਨਤੀ ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਸ੍ਰੀ ਹਰ–ਗੋਬਿੰਦਪੁਰ ਦੇ ਵਿਚ ਕੋਈ ਬੱਸ ਸਟੈਂਡ ਨਹੀਂ ਹੈ । ਬੱਸਾਂ ਆਉਂਦੀਆਂ ਹਨ ਅਤੇ ਚਲੀਆਂ ਜਾਂਦੀਆਂ ਹਨ । ਸ੍ਰੀ ਹਰਗੋਬਿੰਦਪੁਰ ਤੋਂ ਗੁਰਦਾਸਪੁਰ ਨੂੰ ਬੱਸਾਂ ਜਾਂਦੀਆਂ ਹਨ, ਅੰਮ੍ਰਿਤਸਰ ਨੂੰ ਬੱਸਾਂ ਜਾਂਦੀਆਂ ਹਨ, ਲੇਕਿਨ ਉਥੇ ਕੋਈ ਬੱਸ ਸਟੈਂਡ ਨਹੀਂ । ਲੋਕਾਂ ਨੂੰ ਬਾਰਸ਼ ਦੇ ਵਿਚ ਖੜ੍ਹੇ ਹੋਣਾ ਪੈਂਦਾ ਹੈ । ਜ਼ੋਰ ਦੀ ਧੁੱਪ ਦੇ ਵਿਚ ਅਸਮਾਨ ਦੇ ਸਾਏ ਥੱਲੇ ਖੜ੍ਹੇ ਹੋ ਕੇ ਬੱਸਾਂ ਦੀ ਇੰਤਜ਼ਾਰ ਕਰਨੀ ਪੈਂਦੀ ਹੈ । ਇਸ ਤਰ੍ਹਾਂ ਨਾਲ ਉਨ੍ਹਾਂ ਨੂੰ ਬਾਰਸ਼ਾਂ ਅਤੇ ਧੁੱਪ ਦਾ ਮੁਕਾਬਲਾ ਕਰਨਾ ਪੈਂਦਾ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸ੍ਰੀ ਹਰਗੋਬਿੰਦਪੁਰ ਵਿਖੇ ਇਕ ਬਸ ਸਟੈਂਡ ਜ਼ਰੂਰ ਬਣਾਇਆ ਜਾਵੇ ਤਾਕਿ ਉਥੋਂ ਦੇ ਲੋਕਾਂ ਨੂੰ ਆਉਣ ਜਾਣ ਵਿਚ ਸਹੂਲਤ ਦਿੱਤੀ ਜਾ ਸਕੇ ।

ਡਿਪਟੀ ਸਪੀਕਰ ਸਾਹਿਬ, ਮੈਂ ਪਹਿਲੇ ਵੀ ਬੇਨਤੀ ਕੀਤੀ ਸੀ ਅਤੇ ਫਿਰ ਕਰਦਾ ਹਾਂ ਕਿ ਪੰਜਾਬ ਦੀ ਇਸ ਮੌਜੂਦਾ ਸਰਕਾਰ ਨੇ ਆਪਣੇ ਇਸ ਥੋੜ੍ਹੇ ਜਿਹੇ ਸਮੇਂ ਵਿਚ ਪੰਜਾਬ ਦੇ ਲੋਕਾਂ ਦੀ ਬੜੀ ਸੇਵਾ ਕੀਤੀ ਹੈ ਜਿਹੜੀ ਬੜੀ ਪ੍ਰਸੰਸ਼ਾਯੋਗ ਗੱਲ ਹੈ। ਇਸ ਸਰਕਾਰ ਨੇ 6 ਮਹੀਨਿਆਂ ਦੇ ਵਿਚ ਪੰਜਾਬ ਦੇ ਲੋਕਾਂ ਦੇ ਲਈ ਭਲਾਈ ਦੀਆਂ ਸਕੀਮਾਂ ਬਣਾਈਆਂ ਹਨ ਅਤੇ ਕਾਫ਼ੀ ਉਦਮ ਕਰਕੇ ਬੜੇ ਚੰਗੇ ਕਦਮ ਚੁੱਕੇ ਗਏ ਹਨ ਜਿਸ ਦੀ ਇਹ ਸਰਕਾਰ ਵਧਾਈ ਦੀ ਪਾਤਰ ਹੈ। ਇਸ ਸਰਕਾਰ ਨੂੰ ਇੰਨੀਆਂ ਮੁਸ਼ਕਲਾਂ ਦੇ ਬਾਵਜੂਦ ਵੀ ਜਿਹੜੀਆਂ ਪਿਛਲੀ ਸਰਕਾਰ ਛੱਡ ਗਈ ਸੀ ਉਸ ਨੂੰ ਦੂਰ ਕਰਨ ਦੇ ਯਤਨ ਕੀਤੇ ਹਨ ਅਤੇ ਕਾਫੀ ਮੁਸ਼ਕਲਾਂ ਦੇ ਉਤੇ ਕਾਬੂ ਵੀ ਪਾਇਆ ਹੈ। ਡਿਪਟੀ ਸਪੀਕਰ ਸਾਹਿਬ, 6 ਮਹੀਨੇ ਦਾ ਸਮਾਂ ਕੋਈ ਬਹੁਤ ਲੰਮਾ ਸਮਾਂ ਨਹੀਂ ਹੁੰਦਾ ਹੈ ਪਰ ਫਿਰ ਵੀ ਮੇਰੀ ਸਰਕਾਰ ਨੇ ਇਸ ਥੋੜ੍ਹੇ ਜਿਹੇ ਸਮੇਂ ਵਿਚ ਕਾਫੀ ਭਲਾਈ ਦੀਆਂ ਸਕੀਮਾਂ ਨੂੰ ਸ਼ੁਰੂ ਕਰ ਦਿੱਤਾ ਹੈ। ਮੈਂ ਮਹਿਸੂਸ ਕਰਦਾ ਹਾਂ ਕਿ ਇਹ ਸਰਕਾਰ ਆਪਣੇ 5 ਸਾਲ ਖਤਮ ਹੋਣ ਤੋਂ ਪਹਿਲਾਂ ਹੀ ਇਸ ਸੂਬੇ ਦੇ ਵਿਚ ਕਾਫ਼ੀ ਤਰੱਕੀ ਦੇ ਕੰਮ ਅਤੇ ਸਕੀਮਾਂ ਦਾ ਪ੍ਰਬੰਧ ਕਰੇਗੀ ਅਤੇ ਲੋਕਾਂ ਦੀ ਸੇਵਾ ਕਰਨ ਵਿਚ ਸਭ ਨਾਲੋਂ ਅੱਗੇ ਰਹੇਗੀ । ਇਹ ਸਰਕਾਰ ਲੋਕਾਂ ਦੀਆਂ ਭਾਵਨਾਵਾਂ ਅਤੇ ਜਜ਼ਬਾਤਾਂ ਨੂੰ ਜਾਣਦੀ ਹੈ ਅਤੇ ਉਨ੍ਹਾਂ ਦਿਆਂ ਦੁੱਖਾਂ ਨੂੰ ਦੂਰ ਕਰਨ ਵੱਲ ਧਿਆਨ ਦੇ ਰਹੀ ਹੈ । ਇਨ੍ਹਾਂ ਸਕੀਮਾਂ ਦੇ ਉਤੇ ਅਮਲ ਹੋਣਾ ਸ਼ੁਰੂ ਹੋ ਗਿਆ ਹੈ। ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਇਹ ਸਰਕਾਰ ਆਪਣੇ 5 ਸਾਲ ਪੂਰੇ ਹੋਣ ਤੋਂ ਪਹਿਲਾਂ ਇਸ ਸੂਬੇ ਦੀ ਇਤਨੀ ਤਰੱਕੀ ਕਰ ਦੇਵੇਗੀ ਕਿ ਇਸ ਦਾ ਮੁਕਾਬਲਾ ਮੁਲਕ ਦੀਆਂ ਦੂਜੀਆਂ ਸਟੇਟਾਂ ਨਹੀਂ ਕਰ ਸਕਣਗੀਆਂ ਅਤੇ ਇਹ ਦੂਜੀਆਂ ਸਟੇਟਾਂ ਦੇ ਲਈ ਨਿਸ਼ਾਨਦੇਈ ਕਰ ਸਕੇਗੀ । ਇਹ ਪੰਜਾਬ ਦਾ ਸੂਬਾ ਹਿੰਦੁਸਤਾਨ ਭਰ ਵਿਚੋਂ ਸਾਰਿਆਂ ਨਾਲੋਂ ਸ਼ਕਤੀਸ਼ਾਲੀ ਅਤੇ ਖੁਸ਼ਹਾਲ ਸੂਬਾ ਹੋਵੇਗਾ। ਇਸ ਸੂਬੇ ਦੀ ਤਰੱਕੀ ਦੇ ਉਤੇ ਹਰ ਇਕ ਪੰਜਾਬੀ ਨੂੰ ਬੜਾ ਮਾਣ ਹੋਵੇਗਾ, ਫ਼ਖ਼ਰ ਹੋਵੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਸ਼ਬਦਾਂ ਦੇ ਨਾਲ, ਕਿ ਇਹ ਜਿਹੜਾ ਗਵਰਨਰ ਐਡਰੈਸ ਇਸ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ ਅਤੇ ਸਰਦਾਰ ਕਿਰਪਾਲ ਸਿੰਘ ਜੀ ਵਲੋਂ ਸਮਰੱਥਨ ਕੀਤਾ ਗਿਆ ਹੈ ਇਸ ਦੀ ਤਾਈਦ ਕਰਦਾ ਹਾਂ ਅਤੇ ਆਪ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** (ਪਠਾਨਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਇਸ ਹਾਊਸ ਦੇ ਵਿਚ ਗਵਰਨਰ ਅਡਰੈਸ ਦੇ ਧੰਨਵਾਦ ਦੇ ਮਤੇ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ। ਮੈਂ ਇਸ ਮਤੇ ਦਾ ਸਮਰਥਨ ਕਰਦਾ ਹਾਂ ਅਤੇ ਸਰਕਾਰ ਨੇ ਜੋ ਇਤਨੇ ਥੋੜ੍ਹੇ ਸਮੇਂ ਦੇ ਵਿਚ ਪ੍ਰਾਪਤੀਆਂ ਕੀਤੀਆਂ ਹਨ ਉਨ੍ਹਾਂ ਨੂੰ ਦੁਬਾਰਾ ਨਹੀਂ ਕਹਿਣਾ ਚਾਹੁੰਦਾ ਕਿਉਂਕਿ ਮੇਰੇ ਬਹੁਤ ਸਾਰੇ ਦੋਸਤਾਂ ਨੇ ਇਸ ਦੇ ਬਾਰੇ ਵਿਚ ਜ਼ਿਕਰ ਕਰ ਦਿਤਾ ਹੈ ਅਤੇ ਆਪਣੇ ਆਪਣੇ ਵਿਚਾਰਾਂ ਦੇ ਰਾਹੀਂ ਰੋਸ਼ਨੀ ਪਾਈ ਹੈ। ਮੈਂ ਆਪ ਜੀ ਦੇ ਰਾਹੀਂ ਸਰਕਾਰ ਦਾ ਧਿਆਨ ਕੁਝ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ।

ਟਰਾਂਸਪੋਰਟ ਡਿਪਾਰਟਮੈਂਟ ਦੇ ਬਾਰੇ ਕੁਝ ਅਰਜ਼ ਕਰਾਂਗਾ ਕਿ ਕਿਸ ਤਰ੍ਹਾਂ ਪਿਛਲੀ ਕਾਂਗਰਸ ਦੀ ਸਰਕਾਰ ਨੇ ਵੱਡੇ ਵੱਡੇ ਮਨਾਪਲਿਸਟਾਂ ਨੂੰ ਪਾਲਿਆ ਹੋਇਆ ਸੀ ਔਰ ਇਨ੍ਹਾਂ ਦੀ ਸਰਕਾਰ ਉਨ੍ਹਾਂ ਦੇ ਕੋਲੋਂ ਲੱਖਾਂ ਰੁਪਏ ਲੈਂਦੀ ਰਹੀ ਹੈ। ਜਿਹੜੇ ਗਲਤ ਰੂਲਜ਼ ਦੇ ਕਾਰਨ ਇਹ ਬਲੈਕ ਮਾਰਕਿਟਿੰਗ ਕਰਦੇ ਰਹੇ ਹਨ ਉਨ੍ਹਾਂ ਨੂੰ ਖਤਮ ਕਰ ਦੇਣਾ ਚਾਹੀਦਾ ਹੈ। ਇਕ ਹੋਰ ਗੱਲ ਹੈ ਕਿ ਇਨ੍ਹਾਂ ਨੇ ਇਕ ਪਰਿਵਾਰ ਦੇ ਬੰਦਿਆਂ ਨੂੰ 5-5 ਜਾਂ 6-6 ਪਰਮਿਟ ਜਾਰੀ ਕੀਤੇ ਹੋਏ ਸਨ। ਇਨ੍ਹਾਂ ਪਰਮਿਟਾਂ ਦੇ ਕਾਰਨ ਹੀ ਇਨ੍ਹਾਂ ਨੂੰ 20-20 ਹਜ਼ਾਰ ਰੁਪਏ ਆਉਂਦੇ ਰਹੇ ਹਨ। ਇਹ ਆਮ ਆਦਮੀਆਂ ਦੇ ਨਾਲ ਵਿਤਕਰਾ ਕਰਦੇ ਰਹੇ ਹਨ ਅਤੇ ਖਾਸ ਆਦਮੀਆਂ ਨੂੰ ਫਾਇਦਾ ਦਿੰਦੇ ਰਹੇ ਹਨ। ਮੈਂ ਇਹ ਗਲ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿਉਂਕਿ ਉਸ ਸਮੇਂ ਕੰਡੀਸ਼ਨਾਂ ਹੀ ਇਸੇ ਹਿਸਾਬ ਨਾਲ ਲਗਾਈਆਂ ਜਾਂਦੀਆਂ ਸਨ ਜਿਸ ਦੇ ਨਾਲ ਕਿ ਆਮ ਆਦਮੀ ਨੂੰ ਫਾਇਦਾ ਨਾ ਹੋ ਸਕੇ। ਰੂਟ ਪਰਮਿਟ ਦੇਣ ਵੇਲੇ ਇਕ ਕੰਡੀਸ਼ਨ ਇਹ ਵੀ ਸੀ ਕਿ ਗੱਡੀ ਦਾ ਨਵਾਂ ਮਾਡਲ ਹੋਣਾ ਚਾਹੀਦਾ ਹੈ। ਇਹ ਸ਼ਰਤ ਇਸ ਲਈ ਰਖੀ ਗਈ ਸੀ ਕਿ ਇਕ ਸਾਧਾਰਣ ਓਪਰੇਟਰ ਜਿਸ ਦੇ ਕੋਲ ਨਵੇਂ ਮਾਡਲ ਦੀ ਗੱਡੀ ਨਾ ਹੋਵੇ ਭਾਵੇਂ ਉਸ ਨੇ ਪੁਰਾਣੀ ਗੱਡੀ ਨੂੰ ਓਵਰਹਾਲ ਹੀ ਕਰਵਾਇਆ ਹੋਵੇ ਤਾਂ ਉਹ ਇਸ ਦਾ ਫਾਇਦਾ ਨਾ ਉਠਾ ਸਕੇ। ਇਹ ਇਕ ਤਰੀਕਾ ਮਨਾਪਲਿਸਟਾਂ ਨੂੰ ਪਾਲਣ ਦਾ ਸੀ ਨਾ ਕਿ ਗਰੀਬ ਜਾਂ ਆਮ ਆਦਮੀ ਦੀ ਮੱਦਦ ਕਰਨ ਦਾ ਸੀ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਡਿਪਟੀ ਸਪੀਕਰ ਸਾਹਿਬ, ਮੈਂ ਆਪਣੇ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਜਿਹੜੇ ਗਲਤ ਰੂਲਜ਼ ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਬਣਾਏ ਸਨ, ਉਨ੍ਹਾਂ ਨੂੰ ਮੋਡੀਫਾਈ ਕਰਨ ਤਾਕਿ ਜਿਹੜੇ ਪਿਛਲੀ ਕਾਂਗਰਸ ਸਰਕਾਰ ਨੇ ਮਨਾਪਲਿਸਟਾਂ ਨੂੰ ਪਾਲਣ ਲਈ ਪਰਮਿਟ ਦਿਤੇ ਹੋਏ ਸਨ ਉਨ੍ਹਾਂ ਦੀ ਇਨਕੁਆਇਰੀ ਕੀਤੀ ਜਾਵੇ ਤਾਕਿ ਪਤਾ ਲਗ ਸਕੇ ਕਿ ਕਿਸ ਕਿਸ ਮਨਾਪਲਿਸਟ ਨੇ ਪੰਜਾਬ ਸਰਕਾਰ ਦੇ ਕੋਲੋਂ ਪਰਮਿਟ ਲਏ ਅਤੇ ਨਾਲ ਹੀ ਦੂਜੀਆਂ ਸਰਕਾਰਾਂ ਦੇ ਕੋਲੋਂ ਪਰਮਿਟ ਵੀ ਲਏ, ਜਿਵੇਂ ਕਿ ਹਿਮਾਚਲ ਪ੍ਰਦੇਸ਼ ਦੀ ਸਰਕਾਰ ਦੇ ਕੋਲੋਂ ਵੀ ਪਰਮਿਟ ਲਏ ਗਏ ਅਤੇ ਜੇ. ਐਂਡ ਕੇ. ਸਰਕਾਰ ਦੇ ਕੋਲੋਂ ਵੀ ਪਰਮਿਟ ਲਏ ਗਏ ਸਨ, ਇਸ ਦੀ ਇਨ-ਕੁਆਇਰੀ ਕਰਵਾਉਣ ਦੀ ਲੋੜ ਹੈ। ਇਹ ਕਾਂਗਰਸੀ ਇਨ੍ਹਾਂ ਮਨਾਪਲਿਸਟਾਂ ਦੇ ਨਾਲ ਮਿਲੇ ਹੋਏ ਸਨ। ਮੈਂ ਤਾਂ ਕਹਾਂਗਾ ਕਿ ਇਨ੍ਹਾਂ ਪਰਮਿਟਾਂ ਨੂੰ ਮਨਸੂਖ ਕਰ ਦੇਣਾ ਚਾਹੀਦਾ ਹੈ। ਇਹ ਪਰਮਿਟ ਆਮ ਆਦਮੀਆਂ ਨੂੰ ਮਿਲਣੇ ਚਾਹੀਦੇ ਹਨ।

**Expunged as ordered by the Chair.

[ਸ੍ਰੀ ਓਮ ਪ੍ਰਕਾਸ਼ ਭਾਰਦਵਾਜ]

ਹੁਣ ਇਸ ਦੇ ਨਾਲ ਮੈਂ ਥੀਨ ਡੈਮ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ ਕਿ ਇਸ ਡੈਮ ਦੇ ਬਣ ਜਾਣ ਨਾਲ ਪੰਜਾਬ ਦੇ ਲੋਕਾਂ ਦੀ ਬੜੀ ਭਲਾਈ ਹੋਵੇਗੀ ਅਤੇ ਲੋਕਾਂ ਨੂੰ ਇਸ ਦੇ ਮਨਜ਼ੂਰ ਹੋਣ ਦੇ ਨਾਲ ਬੜੀ ਖੁਸ਼ੀ ਹੋਈ ਹੈ। ਇਸ ਡੈਮ ਦੇ ਬਣ ਜਾਣ ਨਾਲ ਇਸ ਸੂਬੇ ਦੇ ਲੋਕਾਂ ਨੂੰ ਖੇਤੀ ਦੇ ਵਾਸਤੇ ਪਾਣੀ ਅਤੇ ਇੰਡਸਟਰੀ ਦੇ ਵਾਸਤੇ ਬਿਜਲੀ ਪ੍ਰਾਪਤ ਹੋਵੇਗੀ ਅਤੇ ਸਾਡਾ ਸੂਬਾ ਖੁਸ਼ਹਾਲ ਹੋਵੇਗਾ। ਨਾਲ ਹੀ ਨਾਲ ਸਾਡਾ ਮੁਲਕ ਵੀ ਖੁਸ਼ਹਾਲ ਹੋਵੇਗਾ। ਜਿਸ ਜਗ੍ਹਾ ਇਹ ਥੀਨ ਡੈਮ ਬਣਾਇਆ ਜਾ ਰਿਹਾ ਹੈ ਇਸ ਇਲਾਕੇ ਦੇ ਵਿਚ ਜਿਹੜੀਆਂ ਜ਼ਮੀਨਾਂ ਆਉਣਗੀਆਂ ਔਰ ਐਕਵਾਇਰ ਕੀਤੀਆਂ ਜਾ ਰਹੀਆਂ ਹਨ ਅਤੇ ਉਸ ਇਲਾਕੇ ਦੇ ਕਿਸਾਨਾਂ ਦੀ ਬੜੀ ਕੁਰਬਾਨੀ ਹੈ ਕਿ ਉਨ੍ਹਾਂ ਨੇ ਆਪਣੀਆਂ ਚੰਗੀਆਂ ਜ਼ਮੀਨਾਂ ਇਸ ਡੈਮ ਦੇ ਬਣਾਉਣ ਲਈ ਦੇ ਦਿਤੀਆਂ ਹਨ ਅਤੇ ਬੜੀ ਕੁਰਬਾਨੀ ਕੀਤੀ ਹੈ। ਇਸ ਇਲਾਕੇ ਦੇ ਵਿਚ ਜਿਥੇ ਡੈਮ ਬਣ ਰਿਹਾ ਹੈ ਉਥੇ ਮੇਰੇ ਹਲਕੇ ਦੀ ਜ਼ਮੀਨ ਵੀ ਆਵੇਗੀ ਅਤੇ ਮੇਰੇ ਨਾਲ ਦੇ ਹੱਲਕੇ ਦੀ ਜ਼ਮੀਨ ਵੀ ਵਿਚ ਆਵੇਗੀ। ਇਸ ਇਲਾਕੇ ਦੇ ਲੋਕਾਂ ਨੂੰ ਚੰਗੀਆਂ ਜ਼ਮੀਨਾਂ ਦੇ ਕੇ ਵਸਾਇਆ ਜਾਵੇ ਕਿਉਂਕਿ ਉਸ ਇਲਾਕੇ ਦੇ ਗਰੀਬ ਕਿਸਾਨਾਂ ਦੀ ਇਹ ਬੜੀ ਕੁਰ-ਬਾਨੀ ਹੈ ਕਿ ਮੁਲਕ ਦੇ ਵਾਸਤੇ ਆਪਣੀਆਂ ਜ਼ਮੀਨਾਂ ਦੇ ਦਿਤੀਆਂ ਹਨ। ਉਨ੍ਹਾਂ ਨੂੰ ਠੀਕ ਤਰੀਕੇ ਨਾਲ ਮੁਆਵਜ਼ਾ ਮਿਲਣਾ ਚਾਹੀਦਾ ਹੈ। ਇਕ ਪਾਸੇ ਇਸ ਡੈਮ ਦੇ ਲਈ ਜ਼ਮੀਨਾਂ ਲਈਆਂ ਜਾ ਰਹੀਆਂ ਹਨ ਅਤੇ ਦੂਜੇ ਪਾਸੇ ਆਰਮੀ ਦੇ ਲਈ ਵੀ ਜ਼ਮੀਨ ਲਈ ਜਾ ਰਹੀ ਹੈ। ਇਸ ਲਈ ਜਿਹੜੀ ਜ਼ਮੀਨ ਵੀ ਐਕੁਆਇਰ ਕੀਤੀ ਜਾਵੇ ਮਾਰਕਿਟ ਰੇਟ ਦੇ ਮੁਤਾਬਿਕ ਪੈਸੇ ਦੇਣੇ ਚਾਹੀਦੇ ਹਨ ਨਾ ਕਿ 18 ਰੁਪਏ ਕਨਾਲ ਦੇ ਹਿਸਾਬ ਨਾਲ ਖਰੀਦ ਲਈ ਜਾਵੇ। ਮੈਨੂੰ ਇਹ ਵੀ ਦੁੱਖ ਹੈ ਕਿ ਜਿਨ੍ਹਾਂ ਜ਼ਿਮੀਦਾਰਾਂ, ਕਿਸਾਨਾਂ ਦੇ ਕੋਲ 10 ਕਨਾਲ ਜ਼ਮੀਨ ਸੀ ਉਨ੍ਹਾਂ ਨੂੰ ਕੇਵਲ 2 ਕਨਾਲ ਜ਼ਮੀਨ ਹੀ ਦਿਤੀ ਗਈ ਹੈ। ਇਸ ਤਰ੍ਹਾਂ ਉਨ੍ਹਾਂ ਨੂੰ ਮੁਆਵਜ਼ਾ ਘੱਟ ਦਿਤਾ ਜਾ ਰਿਹਾ ਹੈ। ਇਸ ਲਈ ਸਰਕਾਰ ਨੂੰ ਇਸ ਗੱਲ ਵੱਲ ਧਿਆਨ ਦੇਣ ਦੀ ਲੋੜ ਹੈ।

ਦੂਜੀ ਗੱਲ ਇਹ ਹੈ ਕਿ ਬਦਕਿਸਮਤੀ ਨਾਲ ਪਹਾੜੀ ਇਲਾਕੇ ਦੇ ਲੋਕਾਂ ਲਈ ਕੋਈ ਜ਼ਿਆਦਾ ਸਹੂਲਤਾਂ ਪ੍ਰੋਵਾਈਡ ਨਹੀਂ ਕੀਤੀਆਂ ਹੋਈਆਂ, ਜਿਨ੍ਹਾਂ ਦੇ ਨਾਲ ਉਨ੍ਹਾਂ ਲੋਕਾਂ ਦੀ ਤਰੱਕੀ ਦੂਜੇ ਸ਼ਹਿਰੀਆਂ ਦੇ ਵਾਂਗ ਹੋ ਸਕੇ। ਕਿਸੇ ਦਾ ਨਾ ਆਈ.ਟੀ.ਆਈ. ਦੇ ਵਿਚ ਦਾਖਲਾ ਹੋ ਸਕਦਾ ਹੈ ਅਤੇ ਨਾ ਹੀ ਕੋਈ ਬਤੌਰ ਆਈ.ਪੀ.ਐਸ. ਸਿਲੈਕਟ ਹੋ ਸਕਦਾ ਹੈ ਕਿਉਂਕਿ ਉਸ ਇਲਾਕੇ ਦੇ ਵਿਚ ਨਾ ਕੋਈ ਆਈ.ਟੀ.ਆਈ. ਦਾ ਸਕੂਲ ਹੈ ਨਾ ਹੀ ਕੋਈ ਵਿਦਿਆ ਦਾ ਚੰਗਾ ਪ੍ਰਬੰਧ ਹੈ। ਮੇਰੇ ਇਲਾਕੇ ਦੇ ਲੜਕੇ ਇਸੇ ਕਾਰਨ ਮੈਰਿਟ ਵਿਚ ਨਹੀਂ ਆ ਸਕਦੇ। ਉਨ੍ਹਾਂ ਲਈ ਕੋਈ ਖਾਸ ਪ੍ਰਬੰਧ ਕਰਨ ਦੀ ਲੋੜ ਹੈ। ਆਈ.ਟੀ.ਆਈ. ਦਾ ਇਕ ਸਕੂਲ ਧਾਰ ਬਲਾਕ ਵਿਚ ਖੋਲ੍ਹਣ ਦਾ ਪ੍ਰਬੰਧ ਕੀਤਾ ਜਾਵੇ ਤਾਕਿ ਉਸ ਇਲਾਕੇ ਦੇ ਬੱਚੇ ਵਿਦਿਆ ਪ੍ਰਾਪਤ ਕਰ ਸਕਣ। ਇਸ ਇਲਾਕੇ ਦੇ ਵਿਚ ਮੁਲਾਜ਼ਮ ਵੀ ਕੰਮ ਕਰਕੇ ਖੁਸ਼ ਨਹੀਂ ਹਨ ਕਿਉਂਕਿ ਉਥੇ ਆਮ ਜ਼ਿੰਦਗੀ ਦੀਆਂ ਸਹੂਲਤਾਂ ਦਾ ਕੋਈ ਪ੍ਰਬੰਧ ਨਹੀਂ ਹੈ। ਇਸ ਇਲਾਕੇ ਦੇ ਮੁਲਾਜ਼ਮ ਹਿੱਲ ਕੰਪਨਸੇਟਰੀ ਅਲਾਉਂਸ ਦੀ ਬੜੀ ਦੇਰ ਤੋਂ ਮੰਗ ਕਰ ਰਹੇ ਹਨ ਜਿਹੜੀ ਕਿ ਸਰਕਾਰ ਨੂੰ ਮੰਨ ਲੈਣੀ ਚਾਹੀਦੀ ਹੈ। ਇਸੇ ਕਾਰਨ ਉਥੇ ਕੋਈ ਮੁਲਾਜ਼ਮ ਨਹੀਂ ਠਹਿਰਦਾ ਉਹ ਦੂਜੇ ਇਲਾਕੇ ਨੂੰ ਪਹਿਲ ਦਿੰਦਾ ਹੈ। ਕਿਉਂਕਿ ਦੂਜਿਆਂ ਇਲਾਕਿਆਂ ਵਿਚ ਕਾਫੀ ਸਹੂਲਤਾਂ ਪ੍ਰੋਵਾਈਡ ਕੀਤੀਆਂ ਗਈਆਂ ਹੋਈਆਂ ਹਨ। ਇਸ ਲਈ ਇਸ ਗੱਲ ਵੱਲ ਵੀ ਧਿਆਨ ਦੇਣ ਦੀ ਲੋੜ ਹੈ। ਨਾ ਉਥੇ ਕੋਈ ਡਾਕਟਰ ਟਿਕਦਾ ਹੈ ਨਾ ਕੋਈ ਕੰਪਾਊਂਡਰ ਟਿਕਦਾ ਹੈ, ਹਸਪਤਾਲ ਖਾਲੀ ਪਏ ਹਨ ਅਤੇ ਹੋਰ ਤਾਂ ਸਕੂਲਾਂ ਦੇ ਵਿਚ ਮਾਸਟਰ ਆਉਣਾ ਪਸੰਦ ਨਹੀਂ ਕਰਦੇ ਹਨ। ਇਸ ਇਲਾਕੇ ਵਿਚ ਬਹੁਤ ਸਾਰੀਆਂ ਪੋਸਟਾਂ ਇਸੇ ਕਾਰਨ ਖਾਲੀ ਪਈਆਂ ਹਨ। ਇਸ ਇਲਾਕੇ ਦੇ ਲੋਕਾਂ

ਨੂੰ ਆਮ ਜ਼ਿੰਦਗੀ ਦੀਆਂ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ਤਾਂ ਹੀ ਇਸ ਇਲਾਕੇ ਦੇ ਵਿਚ ਕੋਈ ਵਿਕਾਸ ਹੋ ਸਕੇਗਾ। ਇਸ ਦੇ ਨਾਲ ਹੀ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਨਸਪ ਦੀਆਂ ਦੁਕਾਨਾਂ ਸਰਕਾਰ ਨੇ ਖੋਲ੍ਹੀਆਂ ਹਨ, ਪਿਛੇ ਜਿਹੇ ਇਕ ਮੁਲਾਜ਼ਮ ਲਗਾ ਸੀ ਉਹ ਇਕ ਮਹੀਨੇ ਦੇ ਵਿਚ ਹੀ ਆਪਣੀ ਟਰਾਂਸਫਰ ਕਰਵਾ ਕੇ ਦੂਜੀ ਜਗ੍ਹਾਂ ਚਲਾ ਗਿਆ ਅੌਰ ਪੋਸ਼ਟਾਂ ਹਾਲੀ ਤਕ ਖਾਲੀ ਪਈਆਂ ਹਨ। ਇਸ ਇਲਾਕੇ ਨੂੰ ਪਹਿਲਾਂ ਹੀ ਬਹੁਤ ਇਗਨੋਰ ਕੀਤਾ ਹੋਇਆ ਸੀ ਹੁਣ ਇਸ ਇਲਾਕੇ ਦੇ ਵੱਲ ਖਾਸ ਧਿਆਨ ਦੇਣ ਦੀ ਲੋੜ ਹੈ। ਇਸ ਦੇ ਰਾਹੀਂ ਲੋਕਾਂ ਦੀ ਸੇਵਾ ਹੋ ਸਕਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਕੇਵਲ ਪਠਾਨਕੋਟ ਦੀ ਹੀ ਗੱਲ ਨਹੀਂ ਕਰਦਾ, ਦੂਜੇ ਹੋਰ ਵੀ ਇਹੋ ਜਿਹੇ ਇਲਾਕੇ ਹਨ। ਜਦੋਂ ਸਾਡੀ ਸਾਂਝੀ ਸਰਕਾਰ ਸੀ। ਉਸ ਵੇਲੇ ਸਰਕਾਰ ਦਾ ਕਹਿਣਾ ਸੀ ਕਿ ਦੁਨੇੜਾ ਪਿੰਡ ਨੂੰ ਹਿਲ ਸਟੇਸ਼ਨ ਬਣਾ ਦੇਵਾਂਗੇ ਪਰ ਆਉਣ ਵਾਲੀ ਸਰਕਾਰ (ਕਾਂਗਰਸ ਸਰਕਾਰ) ਨੂੰ ਹਿੱਲ ਸਟੇਸ਼ਨ ਲਈ ਹੋਰ ਥਾਂ ਬਥੇਰੇ ਸਨ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਸਾਡੀ ਸਰਕਾਰ ਨੂੰ ਪਠਾਨਕੋਟ ਵੱਲ ਪੂਰਾ ਧਿਆਨ ਦੇਣਾ ਚਾਹੀਦਾ ਹੈ। ਪਠਾਨਕੋਟ ਦੀ ਤਕਰੀਬਨ ਇਕ ਲੱਖ ਦੇ ਕਰੀਬ ਆਬਾਦੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਇੰਡਸਟਰੀ ਮਨਿਸਟਰ ਸਾਹਿਬ ਨੂੰ ਵੀ ਕਹਾਂਗਾ ਕਿ ਉਥੇ ਇੰਡਸਟਰੀਅਲ ਅਸਟੇਟ ਬਣਾਈ ਜਾਵੇ। ਇਸ ਨੂੰ ਫੋਕਲ ਪੁਆਇੰਟ ਡਿਕਲੇਅਰ ਕੀਤਾ ਜਾਵੇ। ਇਸ ਨਾਲ ਉਥੇ ਇੰਡਸਟਰੀ ਵੀ ਲਗੇਗੀ ਅਤੇ ਲੋਕਾਂ ਨੂੰ ਰੋਜ਼ਗਾਰ ਵੀ ਮਿਲੇਗਾ ਜਿਸ ਨਾਲ ਇਸ ਪਛੜੇ ਹੋਏ ਇਲਾਕੇ ਦੀ ਉਨਤੀ ਹੋ ਸਕੇਗੀ।

ਡਿਪਟੀ ਸਪੀਕਰ ਸਾਹਿਬ, ਇਕ ਦੂਸਰਾ ਮਸਲਾ ਟੀਚਰਾਂ ਦਾ ਹੈ। ਪਿਛਲੇ ਰਾਜ ਵਿਚ 20--25 ਸਾਲਾਂ ਤੋਂ ਇਕ ਟੀਚਰ ਇਕ ਹੀ ਥਾਂ ਬੈਠਾ ਰਹਿੰਦਾ ਸੀ ਅਤੇ ਕਈ ਟੀਚਰ ਘਰ ਬੈਠੇ ਰਹਿੰਦੇ ਸਨ। ਉਹ ਹਜ਼ਾਰਾਂ ਰੁਪਏ ਟਿਊਸ਼ਨਾਂ ਦੇ ਕਮਾ ਰਹੇ ਸਨ। ਕਈ ਇਮਾਨਦਾਰ ਟੀਚਰਾਂ ਨੂੰ ਬਿਨਾਂ ਕਿਸੇ ਕਾਰਨ ਤੋਂ ਹੀ ਸਾਲ ਵਿਚ ਦੋ ਤਿੰਨ ਵਾਰ ਬਦਲ ਦਿੰਦੇ ਸਨ। ਡਿਪਟੀ ਸਪੀਕਰ ਸਾਹਿਬ, ਇਸ ਬਾਰੇ ਜ਼ਰੂਰ ਕੋਈ ਸੈਟ ਫ਼ਾਰਮੂਲਾ ਹੋਣਾ ਚਾਹੀਦਾ ਹੈ ਕਿ ਟੀਚਰ ਦੀ ਟਰਾਂਸਫਰ ਤਿੰਨ ਸਾਲਾਂ ਬਾਦ ਜਾਂ ਪੰਜ ਸਾਲਾਂ ਬਾਦ ਕੀਤੀ ਜਾਵੇਗੀ। ਹਾਂ ਜੇਕਰ ਕੋਈ ਕੰਪੈਸ਼ਨੇਟ ਗਰਾਊਂਡਜ਼ ਤੇ ਬਦਲੀ ਚਾਹੁੰਦਾ ਹੈ ਤਾਂ ਉਸ ਤੇ ਜ਼ਰੂਰ ਵਿਚਾਰ ਕਰ ਲਿਤੀ ਜਾਵੇ। ਇਹ ਵਿਤਕਰਾ ਖ਼ਤਮ ਹੋਣਾ ਚਾਹੀਦਾ ਹੈ। ਕੋਈ ਟਾਈਮ ਲਿਮਟ ਹੋਵੇ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਇਹ ਸਾਰੇ ਧੱਕੇ ਜੋ ਟੀਚਰਾਂ ਦੇ ਨਾਲ ਹੋ ਰਹੇ ਹਨ ਇਹ ਦੂਰ ਕਰਨੇ ਚਾਹੀਦੇ ਹਨ।

ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਪਿਛਲੀ ਸਰਕਾਰ ਨੇ ਜੋ ਕਾਰਨਾਮੇ ਕੀਤੇ ਹਨ ਉਨ੍ਹਾਂ ਵੱਲ ਤਵੱਜੋ ਦਿਵਾਉਣਾ ਚਾਹੁੰਦਾ ਹਾਂ। ਇਨ੍ਹਾਂ ਨੇ ਇਕ ਲਿਫ਼ਟ ਇਰੀਗੇਸ਼ਨ ਦੀ ਸਕੀਮ ਚਲਾਈ। ਕਿਸਾਨਾਂ ਨੇ ਬੈਂਕਾਂ ਕੋਲੋਂ ਪੈਸਾ ਕਰਜ਼ੇ ਦੇ ਰੂਪ ਵਿਚ ਲਿਆ ਅਤੇ ਗੌਰਮਿੰਟ ਦੇ ਖਜ਼ਾਨੇ ਵਿਚ ਜਮ੍ਹਾਂ ਕਰਾਇਆ। ਲੋਕਾਂ ਨੂੰ ਬੈਂਕਾਂ ਕੋਲੋਂ ਕਿਸ਼ਤਾਂ ਦੇਣ ਦੀਆਂ ਚਿੱਠੀਆਂ ਆਉਣ ਲਗੀਆਂ ਅਤੇ ਗਰੀਬ ਕਿਸਾਨ ਵਿਚਾਰੇ ਕਿਸ਼ਤ ਦੇਣ ਤੋਂ ਅਸਮਰਥ ਸਨ ਕਿਉਂਕਿ ਇਨ੍ਹਾਂ ਦੀ ਜੋ ਸਕੀਮ ਨੂੰ ਦੋ ਸਾਲ ਹੋ ਗਏ ਸਨ ਪਰ ਇੰਪਲੀਮੈਂਟ ਨਹੀਂ ਸੀ ਹੋਈ। ਜ਼ਮੀਨ ਨਕਾਰਾ ਪਈ ਹੈ। ਸਕੀਮ ਮੁਕੰਮਲ ਨਹੀਂ ਹੋਈ। ਉਹ ਵਿਚਾਰੇ ਗਰੀਬ ਕਿਸਾਨ ਮਰ ਰਹੇ ਹਨ। ਬੈਂਕਾਂ ਵਾਲੇ ਉਨ੍ਹਾਂ ਨੂੰ ਨੋਟਿਸ ਦੇਈ ਜਾ ਰਹੇ ਹਨ। ਉਨ੍ਹਾਂ ਦੀਆਂ ਜ਼ਮੀਨਾਂ ਬੈਂਕਾਂ ਕੋਲ ਗਿਰਵੀ ਪਈਆਂ ਹਨ। ਇਸ ਲਈ ਮੁੱਖ ਮੰਤਰੀ ਸਾਹਿਬ ਇਸ ਦਾ ਜ਼ਰੂਰ ਕੋਈ ਉਪਰਾਲਾ ਕਰਨ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ। ਗਵਰਨਰ ਦੇ ਭਾਸ਼ਣ ਤੇ ਇੱਕ ਦਿਨ ਬਾਕੀ ਰਹਿ ਗਿਆ ਹੈ। ਸਾਡੇ ਮੈਂਬਰਾਂ ਨੂੰ ਕੋਈ ਟਾਈਮ ਨਹੀਂ ਦਿਤਾ। ਸਾਰਾ ਟਾਈਮ ਰੂਲਿੰਗ ਪਾਰਟੀ ਦੇ ਮੈਂਬਰਾਂ ਨੂੰ ਦਿਤਾ ਜਾ ਰਿਹਾ ਹੈ। ਡਿਪਟੀ ਸਪੀਕਰ ਸਾਹਿਬ, ਇਹ ਵਿਤਕਰਾ ਬੰਦ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ**: ਤੁਹਾਨੂੰ ਬੋਲਣ ਲਈ ਟਾਈਮ ਜ਼ਰੂਰ ਦਿਆਂਗੇ ।

**ਸ੍ਰੀ ਖੁਸ਼ਹਾਲ ਬਾਹਲ**: ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਟਾਈਮ ਨਹੀਂ ਦਿਤਾ। ਕ੍ਰਿਪਾ ਕਰਕੇ ਸਾਨੂੰ ਵੀ ਟਾਈਮ ਦਿਓ ।

**ਕਾਮਰੇਡ ਦਾਨਾ ਰਾਮ**: ਡਿਪਟੀ ਸਪੀਕਰ ਸਾਹਿਬ, ਸਾਨੂੰ ਵੀ ਬੋਲਣ ਲਈ ਟਾਈਮ ਨਹੀਂ ਮਿਲਿਆ ।

**ਸ੍ਰੀ ਡਿਪਟੀ ਸਪੀਕਰ**: ਰੈਸਟ ਅਸ਼ੋਰਡ ਤੁਹਾਨੂੰ ਸਾਰਿਆਂ ਨੂੰ ਟਾਈਮ ਮਿਲੇਗਾ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ**: ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਉਨ੍ਹਾਂ ਮਸਲਿਆਂ ਵੱਲ ਦਿਵਾਵਾਂਗਾ ਜਿਨ੍ਹਾਂ ਦਾ ਗਵਰਨਰ ਸਾਹਿਬ ਦੇ ਭਾਸ਼ਣ ਵਿਚ ਜ਼ਿਕਰ ਨਹੀਂ ਹੋ ਸਕਿਆ । ਮੈਂ ਸਰਕਾਰ ਕੋਲੋਂ ਇਹ ਚਾਹਾਂਗਾ ਕਿ ਆਉਣ ਵਾਲੇ ਬਜਟ ਸੈਸ਼ਨ ਵਿਚ ਉਨ੍ਹਾਂ ਵੱਲ ਜ਼ਰੂਰ ਧਿਆਨ ਦਿਤਾ ਜਾਵੇ। ਸ਼ਹਿਰਾਂ ਵਿਚ ਕੇਵਲ ਪੂੰਜੀਪੱਤੀ ਹੀ ਲੋਕ ਨਹੀਂ ਰਹਿੰਦੇ । ਸ਼ਹਿਰਾਂ ਦੇ ਵਿਚ ਗਰੀਬ ਲੋਕ ਵੀ ਰਹਿੰਦੇ ਹਨ। ਅਮੀਰਾਂ ਨੂੰ ਤਾਂ ਹਰ ਤਰ੍ਹਾਂ ਦੀਆਂ ਸਹੂਲਤਾਂ ਹੁੰਦੀਆਂ ਹਨ ਪਰ ਗਰੀਬਾਂ ਕੋਲ ਕੁਝ ਵੀ ਨਹੀਂ ਹੁੰਦਾ। ਪਠਾਨਕੋਟ ਦਾ ਮੇਰਾ ਇਲਾਕਾ ਹੈ। ਉਥੇ ਸ਼ਹਿਰਾਂ ਵਿਚ ਵੀ ਬਹੁਤ ਸਾਰੇ ਗਰੀਬ ਲੋਕ ਰਹਿੰਦੇ ਹਨ ਜਿਨ੍ਹਾਂ ਦੇ ਪਾਸ ਕੋਈ ਜਗ੍ਹਾ ਨਹੀਂ ਹੈ । ਜਿਨ੍ਹਾਂ ਕੋਲ ਕੋਈ ਰੁਜ਼ਗਾਰ ਜਾਂ ਰੋਟੀ ਕਮਾਉਣ ਦਾ ਕੋਈ ਸਾਧਨ ਨਹੀਂ ਹੈ । ਉਥੇ ਵਾਟਰ ਸਪਲਾਈ ਸਕੀਮ, ਸੀਵਰੇਜ ਸਕੀਮ ਜਾਂ ਹੋਰ ਇੰਡਸਟਰੀ ਵਗੈਰਾ ਲਾ ਕੇ ਰੁਜ਼ਗਾਰ ਦੀਆਂ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਉਥੇ ਇਕ ਛੋਟੀ ਜਿਹੀ ਡਿਸਪੈਂਸਰੀ ਸੀ ਜਿਥੇ ਕਿ 40-50 ਹਜ਼ਾਰ ਦੀ ਆਬਾਦੀ ਸੀ ਹੁਣ ਵੀ ਉਹੀ ਡਿਸਪੈਂਸਰੀ ਚਲੀ ਆ ਰਹੀ ਹੈ । ਕੋਈ ਵੱਡਾ ਹਸਪਤਾਲ ਨਹੀਂ। ਉਥੇ ਹਸਪਤਾਲ ਜੋ ਛੋਟਾ ਜਿਹਾ ਹੈ, ਉਸ ਦਾ ਇੰਤਜ਼ਾਮ ਠੀਕ ਨਹੀਂ । ਉਥੇ ਹਸਪਤਾਲ ਦਾ ਇੰਤਜ਼ਾਮ ਕਰੋ । ਉਥੇ ਕੋਈ ਹਾਈ ਸਕੂਲ ਨਹੀਂ। ਇਸੇ ਤਰ੍ਹਾਂ ਹੀ ਹੋਰ ਦਿਕਤਾਂ ਹਨ। ਇਨ੍ਹਾਂ ਸਾਰੀਆਂ ਦਿਕਤਾਂ ਨੂੰ ਦੂਰ ਕੀਤਾ ਜਾਵੇ। ਇਸੇ ਤਰ੍ਹਾਂ ਗੁਰਦਾਸਪੁਰ ਅਤੇ ਸੁਜਾਨਪੁਰ ਦੇ ਇਲਾਕੇ ਵੀ ਹਨ ।

ਮੈਂ ਅੰਤ ਵਿਚ ਬੇਨਤੀ ਕਰਾਂਗਾ ਕਿ ਭ੍ਰਿਸ਼ਟਾਚਾਰ ਦੀ ਗੱਲ ਕਹੀ ਗਈ ਹੈ। ਮਹਿੰਗਾਈ ਦੀ ਗੱਲ ਕਹੀ ਗਈ ਹੈ । ਮੈਂ ਇਨ੍ਹਾਂ ਕਾਂਗਰਸੀਆਂ ਦੋਸਤਾਂ ਨੂੰ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਹੁਣ ਤੁਸੀਂ ਮਹਿੰਗਾਈ ਦੀਆਂ ਗੱਲਾਂ ਕਰਦੇ ਹੋ, ਮਾਰਚ ਤੋਂ ਪਹਿਲਾਂ ਕਿਥੇ ਗਏ ਸੀ ? ਮੈਨੂੰ ਯਾਦ ਹੈ ਕਿ ਮੇਰੇ ਸਾਹਮਣੇ ਬੈਠੇ ਦੋਸਤਾਂ ਨੇ ਕਿਹਾ ਸੀ ਕਿ ਰੂਸ ਵਿਚ ਟਮਾਟਰ 3 ਰੁਪਏ ਕਿਲੋ ਹਨ । ਔਰ ਮਹਿੰਗਾਈ ਦੁਨੀਆਂ ਵਿਚ ਬਹੁਤ ਵੱਧ ਗਈ ਹੈ ਪਰ ਇਨ੍ਹਾਂ ਨੇ ਇਹ ਕਦੇ ਨਹੀਂ ਕਿਹਾ ਕਿ ਹਿੰਦੁਸਤਾਨ ਵਿਚ ਵੀ ਮਹਿੰਗਾਈ ਹੈ। ਪਰ ਸਾਡੀ ਹੁਣ ਦੀ ਅਕਾਲੀ-ਜਨਤਾ ਸਰਕਾਰ ਨੇ ਇਹ ਐਕਸੈਪਟ ਕੀਤਾ ਹੈ ਕਿ ਮਹਿੰਗਾਈ ਹੈ ਔਰ ਇਹ ਮਹਿੰਗਾਈ ਨੂੰ ਦੂਰ ਕਰਨ ਦਾ ਚਾਰਾ ਕਰ ਰਹੇ ਹਨ। ਕਾਰਖਾਨੇਦਾਰਾਂ ਨੂੰ ਵੀ ਹੱਥ ਪਾਇਆ ਹੋਇਆ ਹੈ । ਜਿਹੜੀ ਖੰਡ ਦਾ ਭਾਅ ਪਹਿਲੀ ਕਾਂਗਰਸ ਸਰਕਾਰ ਵੇਲੇ ਸਾਢੇ ਪੰਜ ਰੁਪਏ ਪ੍ਰਤੀ ਕਿਲੋ ਸੀ ਉਹ ਹੁਣ ਘੱਟ ਕੇ ਚਾਰ ਰੁਪਏ ਕਿਲੋ ਹੋ ਗਿਆ ਹੈ। ਇਸ ਤਰ੍ਹਾਂ ਨਾਲ ਚੀਜ਼ਾਂ ਦੀਆ ਕੀਮਤਾਂ ਘੱਟੀਆਂ ਵੀ ਹਨ ।

ਅੰਤ ਵਿਚ ਮੈਂ ਭ੍ਰਿਸ਼ਟਾਚਾਰ ਦੇ ਸਬੰਧ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਲਿਫ਼ਟ ਇਰੀਗੇਸ਼ਨ ਸਕੀਮ ਹੇਠ ਸ਼ਾਹਪੁਰ ਵਿਖੇ 40 ਹਜ਼ਾਰ ਰੁਪਏ ਰਿਪੇਅਰ ਤੇ ਖ਼ਰਚ ਕੀਤੇ ਦੱਸੇ ਗਏ ਹਨ ਜਦ ਕਿ ਮੇਰਾ ਖਿਆਲ ਹੈ ਕਿ ਉਥੇ ਇਸ ਕੰਮ ਲਈ 5,000 ਰੁਪਏ ਦਾ ਖਰਚ ਵੀ ਨਹੀਂ ਹੋਇਆ ਹੋਣਾ। ਇਸ

ਲਈ ਇਸ ਚੀਜ਼ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ। ਫਿਰ ਸਾਹਮਣੇ ਬੈਠੇ ਲੋਕਾਂ ਨੇ ਇਲਜ਼ਾਮ ਲਗਾਇਆ ਸੀ ਕਿ ਐਮਰਜੈਂਸੀ ਦੇ ਦੌਰਾਨ ਲੋਕਾਂ ਨੇ ਮੁਆਫੀਆਂ ਮੰਗੀਆਂ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਡਿਪਟੀ ਸਪੀਕਰ ਸਾਹਿਬ, ਜਨਾਬ ਤੁਸੀਂ ਖੁਦ 19 ਮਹੀਨੇ ਮੀਸਾ ਤਹਿਤ ਜੇਲ੍ਹ ਵਿਚ ਰਹੇ। ਤੁਹਾਡੇ ਤੇ ਕਦੇ 107 ਬਣੀ ਔਰ ਕਦੇ 151 ਬਣੀ। ਇਕ ਗੱਲ ਮੈਂ ਹੋਰ ਇਹ ਕਹਿਣੀ ਚਾਹੁੰਦਾ ਹਾਂ ਕਿ ਜਿਸ ਵੇਲੇ ਮਟੋਰ ਸੈਸ਼ਨ ਹੋਇਆ ਉਸ ਵੇਲੇ ਮੈਂ ਇੰਦਰਾ ਗਾਂਧੀ ਨੂੰ ਵੰਗਾਰਿਆ ਸੀ। ਮੈਂ ਉਸ ਵੇਲੇ ਕਿਹਾ ਸੀ ਕਿ ਤੇਰੇ ਨਾਹਰੇ ਗਲਤ ਹਨ ਔਰ ਤੇਰੀ ਨੀਤੀ ਗਲਤ ਹੈ (ਥੰਪਿੰਗ) ਉਸ ਵੇਲੇ ਸਟੂਡੈਂਟਸ ਤੇ ਮੈਡੀਕਲ ਸਟੂਡੈਂਟਸ ਤੇ ਇੰਟੈਰੋਗੇਸ਼ਨ ਸੈਂਟਰਜ਼ ਵਿਚ ਲਾਠੀਆਂ ਪਈਆਂ। ਹੋਰ ਲੋਕਾਂ ਨੂੰ ਉਸ ਵੇਲੇ ਮੁਸੀਬਤਾਂ ਔਰ ਤਕਲੀਫਾਂ ਦਾ ਸਾਹਮਣਾ ਕਰਨਾ ਪਿਆ। ਮੈਂ ਅਰਜ਼ ਕਰਾਂਗਾ ਕਿ ਜਿਥੇ ਹੋਰ ਇਨਕੁਆਇਰੀਆਂ ਹੋ ਰਹੀਆਂ ਹਨ ਉਥੇ ਮਟੋਰ ਸੈਸ਼ਨ ਬਾਰੇ ਵੀ ਜਿਥੇ ਕਰੋੜਾਂ ਰੁਪਿਆ ਖਰਚਿਆ ਗਿਆ ਉਸ ਦੇ ਬਾਰੇ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ। ਉਥੇ ਇੱਕ ਇੰਡਸਟਰੀਅਲ ਐਗਜ਼ੀਬੀਸ਼ਨ ਲੱਗੀ ਸੀ ਜਿਸ ਤੇ ਪੰਜਾਬ ਸਰਕਾਰ ਨੇ 2 ਲੱਖ ਰੁਪਿਆ ਦਿੱਤਾ ਸੀ। ਸੈਂਟਰ ਦਾ ਰੁਪਿਆ ਵੀ ਖਾਦੀ ਬੋਰਡ ਕਮਿਸ਼ਨ ਰਾਹੀਂ ਉਥੇ ਆਇਆ ਸੀ ਜੋ ਕਿ 5 ਲੱਖ ਰੁਪਏ ਤੋਂ ਉਤੇ ਹੀ ਹੋਏਗਾ। ਇਸ ਚੀਜ਼ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ। ਇਹ ਦੇ ਵਿਚ ਬਹੁਤ ਘਪਲੇ ਹੋਏ ਹਨ।

ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਆਪਣੀ ਸਰਕਾਰ ਦੇ ਉਸ ਮਤੇ ਦਾ ਸਮਰਥਨ ਕਰਦਾ ਹਾਂ ਜਿਸ ਮਤੇ ਰਾਹੀਂ ਰਾਜਪਾਲ ਜੀ ਨੇ ਤਰੱਕੀ ਦੇ ਕੰਮ ਜਨਤਾ ਦੇ ਸਾਹਮਣੇ ਲਿਆਂਦੇ ਹਨ। ਇਸ ਦੇ ਨਾਲ ਹੀ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਨਵੇਂ ਮੈਂਬਰਾਂ ਨੂੰ ਬੋਲਣ ਲਈ ਘੱਟ ਸਮਾਂ ਮਿਲ ਰਿਹਾ ਹੈ। ਇਨ੍ਹਾਂ ਨਵੇਂ ਚੁਣੇ ਹੋਏ ਮੈਂਬਰਾਂ ਨੂੰ ਬੋਲਣ ਲਈ ਜ਼ਿਆਦਾ ਸਮਾਂ ਮਿਲਣਾ ਚਾਹੀਦਾ ਹੈ। ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਵੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ ਹੈ।

**ਸਰਦਾਰ ਚਿਤਵੰਤ ਸਿੰਘ** ਕੋਹਰੀਆਂ (ਲਹਿਰਾ): ਡਿਪਟੀ ਸਪੀਕਰ ਸਾਹਿਬ, ਇਸ ਐਡਰੈਸ ਵਿਚ ਬੜੇ ਚੰਗੇ ਪ੍ਰੋਗਰਾਮ ਦੱਸੇ ਗਏ ਹਨ, ਕਰੋੜਾਂ ਦੀਆਂ ਸਕੀਮਾਂ ਬਾਰੇ ਦੱਸਿਆ ਗਿਆ ਹੈ ਜੋ ਕਿ ਬਹੁਤ ਸ਼ਲਾਘਾਯੋਗ ਗੱਲਾਂ ਹਨ। ਅਗਰ ਇਸ ਦੇ ਵਿਚ ਫੈਮਿਲੀ ਪਲੈਨਿੰਗ ਔਰ ਕੁਰੱਪਸ਼ਨ ਨੂੰ ਹਟਾਉਣ ਦੇ ਮੁਤਅੱਲਕ ਜ਼ਿਕਰ ਕੀਤਾ ਹੁੰਦਾ ਤਾਂ ਇਹ ਐਡਰੈਸ ਇਸ ਤੋਂ ਵੀ ਜ਼ਿਆਦਾ ਸ਼ਲਾਘਾਯੋਗ ਹੋ ਜਾਂਦਾ। ਇੱਕ ਨੁਕਤਾ ਪਰੋਗਰਾਮ ਦੇ ਮੁਤਅੱਲਕ ਮੈਂ ਤਾਂ ਸਰਕਾਰ ਨੂੰ ਸੁਝਾਉ ਦੇਣਾ ਚਾਹੁੰਦਾ ਹਾਂ ਕਿ ਇਹ ਕਿਵੇਂ ਹਟਾਇਆ ਜਾ ਸਕਦਾ ਹੈ। ਮੈਂ ਇੱਕ ਮਿੰਟ ਫੈਮਿਲੀ ਪਲੈਨਿੰਗ ਦੇ ਮੁਤਅੱਲਕ ਬੋਲਣਾ ਹੈ। ਇਹ ਬੀਮਾਰੀ ਵੀ ਐਨੀ ਹੀ ਜ਼ਰੂਰੀ ਹੈ ਜਿੰਨਾ ਕਿ ਕੁਰੱਪਸ਼ਨ ਨੂੰ ਮਿਟਾਉਣਾ ਹੈ। ਉਪਜਾਊ ਸਕੀਮਾਂ ਬਹੁਤ ਬਣਾ ਲਈਆਂ ਹਨ ਪਰ ਜਿੰਨਾ ਚਿਰ ਆਬਾਦੀ ਨੂੰ ਨਹੀਂ ਰੋਕਿਆ ਜਾਏਗਾ ਉਨ੍ਹਾਂ ਚਿਰ ਸਾਰੀਆਂ ਸਕੀਮਾਂ ਫੇਲ੍ਹ ਹੋ ਜਾਣਗੀਆਂ। ਇਸ ਕਰ ਕੇ ਪ੍ਰਚਾਰ ਦੇ ਨਾਲ, ਪ੍ਰੇਮ ਨਾਲ ਇਸ ਨੂੰ ਵੀ ਕੰਟੀਨਿਊ ਰਖਣਾ ਚਾਹੀਦਾ ਹੈ।

ਦੂਸਰਾ ਪੁਆਇੰਟ ਹੈ ਕੁਰੱਪਸ਼ਨ ਦਾ। ਇਸ ਸਮਾਜ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾ ਸਕਦਾ ਹੈ। ਇਹ ਹਨ ਪਬਲਿਕ, ਸਰਵਿਸਿਜ਼ ਔਰ ਪਾਲੇਟੀਸ਼ੀਅਨਜ਼। ਇਨ੍ਹਾਂ ਤਿੰਨਾਂ ਵਿਚ ਕੁਰੱਪਸ਼ਨ ਹੈ। ਪਹਿਲਾਂ ਪਬਲਿਕ ਵਿਚ ਕੁਰੱਪਸ਼ਨ ਕਿਉਂ ਹੈ? ਪਬਲਿਕ ਵਿਚ ਕੁਰੱਪਸ਼ਨ ਇਸ ਲਈ ਹੈ ਕਿ ਪਬਲਿਕ ਨੂੰ ਤੰਗ ਕੀਤਾ ਜਾਂਦਾ ਹੈ। ਜੇ ਕਿਸੇ ਨੇ ਸੀਮਿੰਟ ਦਾ ਪਰਮਿਟ ਲੈਣਾ ਹੋਵੇ ਜਾਂ ਕੋਈ ਹੋਰ ਲਾਈਸੈਂਸ ਲੈਣਾ ਹੋਵੇ ਤਾਂ ਪਬਲਿਕ ਨੂੰ ਮਜਬੂਰ ਹੋ ਕੇ ਸਰਵਿਸਿਜ਼ ਨੂੰ ਪੈਸੇ ਦੇਣੇ ਪੈਂਦੇ ਹਨ। ਸਰਵਿਸਿਜ਼ ਵਾਲੇ ਪਾਲੇਟੀਸ਼ੀਅਨਜ਼ ਨੂੰ ਕੁੱਰਪਟ ਕਰਦੇ ਹਨ। ਉਨ੍ਹਾਂ ਨੂੰ ਖੁਸ਼ ਕਰਨ ਵਾਸਤੇ ਔਰ ਤਰੱਕੀਆਂ ਲੈਣ ਵਾਸਤੇ

[ਸਰਦਾਰ ਚਿਤਵੰਤ ਸਿੰਘ ਕੌੜਰੀਆਂ]

ਉਨ੍ਹਾਂ ਨੂੰ ਕੁਰੱਪਟ ਕੀਤਾ ਜਾਂਦਾ ਹੈ। ਇਸ ਚੀਜ਼ ਦੀ ਜ਼ਿਮੇਵਾਰੀ ਜ਼ਿਆਦਾਤਰ ਸਰਵਿਸਿਜ਼ ਤੇ ਆਉਂਦੀ ਹੈ। ਜਦੋਂ ਕੋਈ ਨੌਕਰੀ ਜੁਆਇਨ ਕਰਦਾ ਹੈ ਤਾਂ ਉਦੋਂ ਉਸ ਨੂੰ ਵਿੱਤਕਰੇ ਦਾ ਸਾਹਮਣਾ ਕਰਨਾ ਪੈਂਦਾ ਹੈ। ਇਹ ਵਿੱਤਕਰਾ ਕਰਨਾ ਤੁਹਾਡਾ ਪਾਲੇਟੀਸ਼ੀਅਨਜ਼ ਦਾ ਕੰਮ ਹੈ। ਸਰਵਿਸਿਜ਼ ਵਿਚ ਕਾਫ਼ੀ ਵਿਤਕਰੇ ਹਨ, ਜਿਵੇਂ ਕਿ ਕਲਾਸ-ਏ ਔਰ ਕਲਾਸ ਬੀ ਦੇ ਦਫਤਰਾਂ ਵਿਚ ਵਿੱਤਕਰਾ ਹੈ। ਸੈਂਟਰਲ ਸਰਵਿਸਿਜ਼ ਔਰ ਪ੍ਰੋਵਿੰਸ਼ਿਅਲ ਸਰਵਿਸਿਜ਼ ਵਿਚ ਵਿੱਤਕਰਾ ਹੈ। ਐਫ. ਸੀ. ਔਰ ਦੂਸਰੇ ਕਮਿਸ਼ਨਰਾਂ ਵਿਚ ਵਿੱਤ-ਕਰਾ ਹੈ। ਵਜ਼ੀਰਾਂ ਦੇ ਪ੍ਰਾਈਵੇਟ ਸੈਕਟਰੀ ਔਰ ਸੁਪਰਡੰਟਾਂ ਵਿਚ ਵਿੱਤਕਰਾ ਹੈ। ਇਸ ਵਿੱਤਕਰੇ ਨਾਲ ਕੁਰਪਸ਼ਨ ਰੂਪ ਧਾਰਨ ਕਰਦੀ ਹੈ। ਇਸ ਨਾਲ ਕਿਸੇ ਆਨੈਸਟ ਕਰਮਚਾਰੀ ਨੂੰ ਤਰੱਕੀ ਨਹੀਂ ਮਿਲਦੀ ਔਰ ਕਿਸੇ ਡਿਸ-ਆਨੈਸਟ ਨੂੰ ਕੋਈ ਸਜ਼ਾ ਨਹੀਂ ਦਿੱਤੀ ਜਾਂਦੀ। ਇਸ ਵਿੱਤਕਰੇ ਨੂੰ ਦੂਰ ਕਰਨ ਵਾਸਤੇ ਇਸ ਦਾ ਕੋਈ ਹੱਲ ਸੋਚਣਾ ਚਾਹੀਦਾ ਹੈ ਕਾਇਦੇ ਕਾਨੂੰਨ ਬਹੁਤ ਬਣੇ ਹੋਏ ਹਨ ਪਰ ਇਨ੍ਹਾਂ ਨੂੰ ਠੀਕ ਢੰਗ ਨਾਲ ਲਾਗੂ ਨਹੀਂ ਕੀਤਾ ਜਾਂਦਾ। ਇਸ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਪੋਸਟਿੰਗ ਤੋਂ ਪਹਿਲਾਂ ਸ਼ੁਰੂ ਹੁੰਦੀ ਹੈ। ਪੋਸਟਿੰਗਜ਼ ਕਿਉਂ ਨਹੀਂ ਗੌਰਮਿੰਟ ਜਾਂ ਪਾਲੇਟੀਸ਼ੀਅਨਜ਼ ਚੰਗੀ ਤਰ੍ਹਾਂ ਨਾਲ ਕਰਦੇ। ਇਮਾਨਦਾਰ ਆਦਮੀਆਂ ਨੂੰ ਚੰਗੀਆਂ ਪੋਸਟਾਂ ਤੇ ਲਗਾਉਣਾ ਚਾਹੀਦਾ ਹੈ ਔਰ ਬੇਈਮਾਨ ਲੋਕਾਂ ਨੂੰ ਨੁਕਰੇ ਲਗਾਉਣਾ ਚਾਹੀਦਾ ਹੈ। ਜਿਨ੍ਹਾਂ ਦੀਆਂ ਐਨੂਅਲ ਕਨਫੀਡੈਂਸ਼ਲ ਰਿਪੋਰਟਾਂ ਖ਼ਰਾਬ ਹੁੰਦੀਆਂ ਹਨ ਜਦ ਕੋਈ ਉਨ੍ਹਾਂ ਦਾ ਆਪਣਾ ਚੀਫ ਮਨਿਸਟਰ ਆ ਜਾਂਦਾ ਹੈ ਤਾਂ ਉਹ ਸਾਰੀਆਂ ਰਿਪੋਰਟਾਂ ਠੀਕ ਹੋ ਜਾਂਦੀਆਂ ਹਨ ਔਰ ਉਨ੍ਹਾਂ ਨੂੰ ਤਰੱਕੀ ਦੇ ਦਿੱਤੀ ਜਾਂਦੀ ਹੈ ਔਰ ਉਹ ਖ਼ਰਾਬ ਰਿਪੋਰਟਾਂ ਕੰਸਿਡਰ ਨਹੀਂ ਹੁੰਦੀਆਂ ਹਨ। ਇਸ ਤੋਂ ਇਲਾਵਾ ਸਰਵਿਸਿਜ਼ ਵਿਚ ਡਿਸਟਰੀਬਿਊਸ਼ਨ ਆਫ਼ ਵਰਕ ਬਹੁਤ ਗਲਤ ਹੈ। ਸਰਵਿਸਿਜ਼ ਵਿਚ ਡੀਸੈਂਟਰੇਲਾਈਜ਼ੇਸ਼ਨ ਆਫ਼ ਪਾਵਰ ਨਹੀਂ ਹੈ। ਇਹ ਹੋਣੀ ਚਾਹੀਦੀ ਹੈ। ਜਨਤਾ ਦੀ ਸੇਵਾ ਕਰਨੀ ਚਾਹੀਦੀ ਹੈ। ਬੜੇ ਸਤਿਕਾਰ ਨਾਲ, ਬੜੇ ਪਿਆਰ ਨਾਲ ਜਨਤਾ ਨੇ ਵੋਟਾਂ ਪਾ ਕੇ ਜਨਤਾ ਗੌਰਮਿੰਟ ਨੂੰ ਜਨਮ ਦਿਤਾ ਹੈ। ਮਹਾਂ-ਕੁਰੱਪਟ ਕਾਂਗਰਸ ਗੌਰਮਿੰਟ ਜਿਸ ਦਾ 100 ਸਾਲ ਦਾ ਘਰ ਬਣਿਆ ਹੋਇਆ ਸੀ ਉਸ ਨੂੰ ਡੇਗਿਆ ਹੈ। ਪਰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਤੁਹਾਡੀਆਂ ਜੜ੍ਹਾਂ ਨੂੰ ਵੀ ਇਹ ਬੀਮਾਰੀ ਲਗਦੀ ਜਾ ਰਹੀ ਹੈ। ਇਸ ਦਾ ਹੁਣੇ ਹੀ ਧਿਆਨ ਕਰਨਾ ਚਾਹੀਦਾ ਹੈ। ਹਰ ਆਦਮੀ ਰਿਸ਼ਵਤ ਦੇ ਕੇ ਆਪਣਾ ਕੰਮ ਕਰਾ ਕੇ ਖੁਸ਼ ਨਹੀਂ ਹੁੰਦਾ। ਉਹ ਵਾਪਸ ਘਰ ਜਾ ਕੇ ਲੋਕਾਂ ਨੂੰ ਕਹਿੰਦਾ ਹੈ ਕਿ ਉਹ ਪੈਸੇ ਦੇ ਕੇ ਕੰਮ ਕਰਾ ਕੇ ਆਇਆ ਹੈ। ਇਸ ਕਰਕੇ ਇਨ੍ਹਾਂ ਗੱਲਾਂ ਨੂੰ ਠੀਕ ਕਰਨ ਵਾਸਤੇ ਸਿਰਫ ਮਨਿਸਟਰ ਸਾਹਿਬਾਨ ਨੂੰ ਮਾਈਂਡ ਔਰ ਟਾਈਮ ਚਾਹੀਦਾ ਹੈ। ਇਸ ਦੇ ਲਈ ਕੋਈ ਰੁਪਏ ਦੀ ਲੋੜ ਨਹੀਂ ਹੈ। ਇੱਕ ਕਮੇਟੀ ਬਣਾਉਣੀ ਚਾਹੀਦੀ ਹੈ ਜਿਸ ਵਿਚ ਕਿ ਸਾਰੀਆਂ ਗਲਾਂ ਠੀਕ ਹੋ ਸਕਦੀਆਂ ਹਨ। ਲਾਈਸੈਂਸ ਲੈਣ ਲਈ ਫਾਰਮ ਤੇ ਅਪਲਾਈ ਕਰਨਾ ਔਰ ਫਾਰਮ ਲਈ ਪਹਿਲਾਂ 2 ਰੁਪਏ ਖਰਚਣਾ ਇਹ ਸ਼ਰਤ ਠੀਕ ਨਹੀਂ ਹੈ। ਲਾਈਸੈਂਸ ਲੈਣ ਲਈ ਫ਼ਾਰਮ ਕਿਉਂ ਨਾ ਫਰੀ ਕੀਤਾ ਜਾਵੇ। ਪਿਛੇ ਜਿਹੇ ਇਨ੍ਹਾਂ ਨੇ ਆਪਣੀ-ਪਾਰਟੀ ਮੀਟਿੰਗ ਵਿਚ ਬੜੇ ਅੱਛੇ ਅੱਛੇ ਸੁਝਾਓ ਦਿਤੇ ਸੀ ਜਿਸ ਨਾਲ ਕਿ ਅੱਧੀ ਕੁਰੱਪਸ਼ਨ ਦੂਰ ਹੋ ਸਕਦੀ ਹੈ। ਇਸ ਲਈ ਸਾਡੀ ਸਰਕਾਰ ਨੂੰ ਇਨ੍ਹਾਂ ਗਲਾਂ ਵਲ ਧਿਆਨ ਦੇਣਾ ਚਾਹੀਦਾ ਹੈ। ਨਹੀਂ ਤਾਂ ਮੈਂ ਇਹ ਦਸਣਾ ਚਾਹੁੰਦਾ ਹਾਂ ਕਿ ਤੁਹਾਡੀ ਸਰਕਾਰ ਦਾ ਇਮੇਜ ਕੀ ਬਣ ਰਿਹਾ ਹੈ। ਸਰਵਿਸਿਜ਼ ਵਾਲੇ ਹਮੇਸ਼ਾਂ ਹੀ ਇਹੋ ਜਿਹੇ ਪਾਲੇਟੀਸ਼ੀਅਨਜ਼ ਹੇਠ ਕੰਮ ਕਰਨਾ ਚਾਹੁੰਦੇ ਹਨ ਜੋ ਕਿ ਆਪ ਰਿਸ਼ਵਤ ਨਾ ਲਵੇ ਔਰ ਦੂਜੇ ਨੂੰ ਹਟਾਵੇ ਵੀ ਨਾ। ਇਹ ਗਲਾਂ ਠੀਕ ਨਹੀਂ ਹਨ। ਤੁਹਾਨੂੰ ਇਨ੍ਹਾਂ ਗਲਾਂ ਵਲ ਬਹੁਤ ਧਿਆਨ ਦੇਣਾ ਚਾਹੀਦਾ ਹੈ। ਇਸ ਬਾਰੇ ਕੋਈ ਕਮੇਟੀ ਬਣਾਉਣੀ ਚਾਹੀਦੀ ਹੈ ਔਰ ਇਨ੍ਹਾਂ ਗਲਾਂ ਨੂੰ ਹਟਾਉਣਾ ਚਾਹੀਦਾ ਹੈ।

ਸ਼ੈਡਿਊਲਡ ਕਾਸਟਸ ਔਰ ਨਾਨ-ਸ਼ਡਿਊਲਡ ਕਾਸਟਸ ਦਾ ਐਨਾ ਰੌਲਾ ਪੈ ਚੁਕਾ ਹੈ ਕਿ ਹੁਣੇ ਇਸ ਨੂੰ ਹੱਲ ਕਰਨ ਵਾਸਤੇ ਸੋਚਣਾ ਚਾਹੀਦਾ ਹੈ। ਇਕਨਾਮੀਕਲੀ ਵੀਕਰ ਸੈਕਸ਼ਨ ਨੂੰ ਮੈਡੀਕਲ

ਔਰ ਐਜੂਕੇਸ਼ਨ ਵਿਚ ਪੂਰੀ ਖੁਲ੍ਹ ਦਿਓ ਔਰ ਹੋਰਾਂ ਸਾਰਿਆਂ ਦੇ ਬਰਾਬਰ ਇਨ੍ਹਾਂ ਨੂੰ ਖੜ੍ਹਾ ਕਰ ਦਿਉ। ਫਿਰ ਕੰਪੀਟੀਸ਼ਨ ਵਿਚ ਜਿਹੜਾ ਮਰਜ਼ੀ ਅੱਗੇ ਆਵੇ ਉਸ ਨੂੰ ਲੈਣਾ ਚਾਹੀਦਾ ਹੈ। ਇਸ ਤੋਂ ਇਲਾਵਾ ਪੰਜਾਬ ਨੇ ਪਰੋਡਕਸ਼ਨ ਵਿਚ ਬਹੁਤ ਵਾਧਾ ਕੀਤਾ ਹੈ । ਜੇ ਕੁੱਰਪਸ਼ਨ ਨੂੰ ਰੋਕਿਆ ਜਾਏ ਤਾਂ ਪੰਜਾਬ ਦਾ ਸਿਰ ਸਾਰੇ ਹਿੰਦੁਸਤਾਨ ਵਿਚ ਕਾਫ਼ੀ ਉਚਾ ਹੋ ਸਕਦਾ ਹੈ ਔਰ ਇਹ ਪੰਜਾਬ ਸਟੇਟ ਹਰ ਸਟੇਟ ਨਾਲੋਂ ਨੰਬਰ ਇਕ ਤੇ ਆ ਸਕਦੀ ਹੈ ।

ਸਾਨੂੰ ਸਟੇਟ ਦੀ ਭਲਾਈ ਲਈ ਯਤਨ ਕਰਨੇ ਚਾਹੀਦੇ ਹਨ ਔਰ ਉਹ ਯਤਨ ਇਹ ਹਨ ਕਿ ਪੋਸਟਿੰਗ ਠੀਕ ਹੋਣੀ ਚਾਹੀਦੀ ਹੈ । ਡਿਸਟਰੀਬਿਊਸ਼ਨ ਆਫ਼ ਵਰਕ ਠੀਕ ਹੋਣੀ ਚਾਹੀਦੀ ਹੈ । ਵਰਕ ਦੀ ਡਿਸਟਰੀਬਿਊਸ਼ਨ ਬਾਰੇ ਮੈਂ ਤੁਹਾਨੂੰ ਇਕ ਗੱਲ ਦੱਸਦਾ ਹਾਂ । ਬਠਿੰਡੇ ਵਿਚ ਥਾਣੇ ਵਿਚ ਟੂਟੀਆਂ ਲਗਾਉਣੀਆਂ ਸਨ। ਉਸ ਦੀ ਸੁਪਰਵੀਜ਼ਨ ਲਈ ਐਸ. ਡੀ. ਓ. 150 ਮੀਲ ਤੋਂ ਆਉਂਦਾ ਹੈ। ਪਰ ਸਵਾਲ ਇਹ ਹੈ ਕਿ ਜਿਹੜਾ ਐਸ. ਡੀ. ਓ. ਉਥੇ ਬੈਠਾ ਹੈ ਉਹ ਕਿਉਂ ਨਹੀਂ ਇਹ ਕੰਮ ਕਰਦਾ। ਇਸੇ ਤਰ੍ਹਾਂ ਹੀ ਮੰਡ ਵਿਚ ਇਕ ਬਰਿਜ ਬਣ ਰਿਹਾ ਹੈ ਜੋ ਕਿ 7 ਸਾਲਾਂ ਤੋਂ ਬਣ ਰਿਹਾ ਹੈ, ਹਾਲਾਂ ਤੱਕ ਬਣ ਨਹੀਂ ਸਕਿਆ। ਉਹ 7 ਸਾਲਾਂ ਦਾ ਉਥੇ ਦਾ ਉਥੇ ਹੀ ਖੜ੍ਹਾ ਹੈ। ਮਤਲਬ ਉਹੀ ਹੈ ਕਿ ਪੋਸਟਿੰਗ ਠੀਕ ਨਹੀਂ ਹੈ। ਜਿਸ ਨੂੰ ਉਥੇ ਲਾਉਂਦੇ ਹਨ ਉਹ ਜਾਂਦਾ ਨਹੀਂ ਹੈ। ਜਿਹੜਾ ਐਸ. ਡੀ. ਓ. ਉਥੇ ਕੰਮ ਕਰ ਰਿਹਾ ਹੈ ਉਸ ਦਾ ਹੈਡਕੁਆਰਟਰ ਉਥੋਂ 100 ਮੀਲ ਤੇ ਹੈ। ਇਸ ਲਈ ਮੈਂ ਕਹਾਂਗਾ ਕਿ ਇਹ ਸਾਰੀਆਂ ਗੱਲਾਂ ਬਦਲਣ ਵਾਲੀਆਂ ਹਨ ਅਤੇ ਇਸ ਸਰਕਾਰ ਨੂੰ ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ ।

ਪਿੰਡਾਂ ਨੂੰ ਕਿਹਾ ਗਿਆ ਹੈ ਕਿ ਇਹ ਨੈਗਲੈਕਟਿਡ ਬਲਾਕ ਹਨ। ਚੀਫ਼ ਮਨਿਸਟਰ ਨੇ, ਪ੍ਰਾਈਮ ਮਨਿਸਟਰ ਨੇ, ਈਵਨ ਚਰਨ ਸਿੰਘ ਨੇ ਵੀ ਪਿੰਡਾਂ ਨੂੰ ਨੈਗਲੈਕਟਿਡ ਬਲਾਕ ਕਿਹਾ ਹੈ ਉਨ੍ਹਾਂ ਨਾਲ ਜ਼ੁਲਮ ਹੋ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਵਿਚਾਰਿਆਂ ਨੂੰ ਕੋਈ ਸਿਆਣਦਾ ਨਹੀਂ ਹੈ। ਇਹ ਤਾਂ ਗੱਲ ਇਸ ਤਰ੍ਹਾਂ ਹੈ ਕਿ 'ਮਲਾਈ ਖਾਵੇ ਬਾਂਦਰੀ ਅਤੇ ਡੰਡੇ ਖਾਵੇ ਰਿੱਛ'। ਜੇ ਉਨ੍ਹਾਂ ਨੂੰ ਥਾਣੇ 107/151 ਵਿਚ ਜਾਣਾ ਪੈਂਦਾ ਹੈ ਤਾਂ ਉਥੇ ਉਨ੍ਹਾਂ ਨੂੰ ਪੈਸੇ ਦੇਣੇ ਪੈਂਦੇ ਹਨ। ਜੇ ਉਨ੍ਹਾਂ ਨੇ ਪਰਮਿਟ ਲੈਣਾ ਹੋਵੇ ਤਾਂ ਪੈਸੇ ਦੇਣੇ ਪੈਂਦੇ ਹਨ। ਜੇ ਕਿਸੇ ਮੁਕੱਦਮੇ ਵਿਚੋਂ ਇਨਸਾਫ਼ ਲੈਣਾ ਹੋਵੇ ਤਾਂ ਪੈਸੇ ਦੇਣੇ ਪੈਂਦੇ ਹਨ। ਜੇ ਕੋਈ ਰਿਪੋਰਟ ਲਿਖਾਉਣੀ ਹੋਵੇ ਤਾਂ ਪੈਸੇ ਦੇਣੇ ਪੈਂਦੇ ਹਨ। ਇਸ ਦੇ ਦੂਜੇ ਪਾਸੇ ਜਿਹੜੇ ਸ਼ਹਿਰੀ ਲੋਕ ਹਨ ਉਹ ਜੇ ਕਿਸੇ ਐਕਸੀਅਨ ਨੂੰ 10 ਹਜ਼ਾਰ ਰੁਪਿਆ ਦਿੰਦੇ ਹਨ ਤਾਂ 50 ਹਜ਼ਾਰ ਰੁਪਏ ਦੇ ਟੈਂਡਰ ਲੈ ਲੈਂਦੇ ਹਨ। ਸ਼ਹਿਰੀ ਲੋਕ ਰਿਸ਼ਵਤ ਦੇ ਕੇ ਰਿਸ਼ਵਤ ਲੈ ਵੀ ਲੈਂਦੇ ਹਨ। ਸੋ ਇਹ ਵੀ ਸ਼ਹਿਰੀਆਂ ਅਤੇ ਪੇਂਡੂਆਂ ਵਿਚਕਾਰ ਵਿਤਕਰਾ ਹੈ। ਇਸ ਨੂੰ ਵੀ ਦੂਰ ਕਰਨਾ ਚਾਹੀਦਾ ਹੈ। ਹੁਣ ਮੈਂ ਲੈਂਡ ਸੀਲਿੰਗ ਦੇ ਬਾਰੇ ਕਹਿਣਾ ਚਾਹੁੰਦਾ ਹਾਂ।

**ਸ੍ਰੀ ਹੁਕਮ ਚੰਦ :** ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਸ਼ਹਿਰ ਦੇ ਲੋਕ ਰਿਸ਼ਵਤ ਦੇ ਕੇ ਰਿਸ਼ਵਤ ਲੈ ਲੈਂਦੇ ਹਨ। ਇਹ ਗੱਲ ਇਨ੍ਹਾਂ ਨੇ ਠੀਕ ਨਹੀਂ ਆਖੀ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ :** ਮੈਂ ਇਸ ਗੱਲ ਦੀ ਮੁਆਫ਼ੀ ਮੰਗਦਾ ਹਾਂ। ਮੇਰਾ ਮਤਲਬ ਹੈ ਕਿ ਬਿਜ਼ਨਸਮੈਨ ਜਿਹੜੇ ਹਨ ਉਹ ਸ਼ਹਿਰਾਂ ਵਿਚ ਰਹਿੰਦੇ ਹਨ ਅਤੇ ਉਹ ਲੋਕ ਰਿਸ਼ਵਤ ਦੇ ਆਉਂਦੇ ਹਨ ਅਤੇ ਰਿਸ਼ਵਤ ਲੈ ਵੀ ਲੈਂਦੇ ਹਨ।

ਡਿਪਟੀ ਸਪੀਕਰ ਸਾਹਿਬ, ਮੈਂ ਪਿੰਡਾਂ ਦੀ ਗੱਲ ਕਹਿ ਰਿਹਾ ਸੀ। ਪਿੰਡਾਂ ਨੂੰ ਵਿਲਿਜਜ਼ ਆਖਿਆ ਜਾਂਦਾ ਹੈ ਅਤੇ ਆਖਿਆ ਜਾਂਦਾ ਹੈ ਕਿ ਪਿੰਡਾਂ ਦੇ ਆਧਾਰ ਤੇ ਸਭ ਕੁਝ ਹੋ ਰਿਹਾ ਹੈ। ਪਰ ਮੈਂ ਕਹਿੰਦਾ ਹਾਂ ਕਿ ਕੀ ਕਿਸੇ ਨੇ ਜਾਕੇ ਦੇਖਿਆ ਹੈ ਕਿ ਪਿੰਡ ਕੀ ਹਨ ? ਪਿੰਡਾਂ ਦੇ ਲੋਕਾਂ ਦੀ ਬਹੁਤ ਬੁਰੀ ਹਾਲਤ ਹੈ।

[ਸਰਦਾਰ ਚਿਤਵੰਤ ਸਿੰਘ ਕੋਹਰੀਆਂ]

ਪਿੰਡਾਂ ਵਿਚ 50% ਲੋਕ ਐਸੇ ਰਹਿੰਦੇ ਹਨ ਜਿਨ੍ਹਾਂ ਦੀ ਸ਼ਡਿਊਲਡ ਕਾਸਟਸ ਨਾਲੋਂ ਵੀ ਮਾੜੀ ਹਾਲਤ ਹੈ ਉਹ ਸ਼ਡਿਊਲਡ ਕਾਸਟਸ ਨਾਲੋਂ ਵੀ ਗਰੀਬ ਹਨ। ਜ਼ਮੀਨ ਉਨ੍ਹਾਂ ਦੀ ਵੰਡੀ ਗਈ ਹੈ। ਪਹਿਲਾਂ ਉਨ੍ਹਾਂ ਦੀ ਜ਼ਮੀਨ ਮੁਰੱਬੇਬੰਦੀ ਵੇਲੇ ਵੰਡੀ ਗਈ। ਫਿਰ ਉਨ੍ਹਾਂ ਦੀ ਜ਼ਮੀਨ ਪੰਜਾਬ ਦੀ ਵੰਡ ਵੇਲੇ ਵੰਡੀ ਗਈ। ਇਸ ਲਈ ਮੈਂ ਕਹਾਂਗਾ ਕਿ ਇਹ ਜਿਹੜੇ ਪਿੰਡਾਂ ਵਿਚ ਗਰੀਬ ਲੋਕ ਵਸਦੇ ਹਨ ਸਰਕਾਰ ਨੂੰ ਉਨ੍ਹਾਂ ਕਮਜ਼ੋਰ ਵਰਗ ਦੇ ਲੋਕਾਂ ਦੀ ਮੱਦਦ ਕਰਨੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਸਰਵਿਸਿਜ਼ ਦੀ ਇਕ ਹੋਰ ਗੱਲ ਮੈਂ ਦੱਸਣਾ ਚਾਹੁੰਦਾ ਹਾਂ। ਅਸੀਂ ਬੋਰਡਜ਼ ਅਤੇ ਕਾਰਪੋਰੇਸ਼ਨਜ਼ ਬਣਾਉਂਦੇ ਹਾਂ। ਪਰ ਇਨ੍ਹਾਂ ਵਿਚ ਜਿਹੜੇ ਆਦਮੀ ਲੱਗਦੇ ਹਨ ਉਨ੍ਹਾਂ ਦਾ ਕੋਈ ਸਟੈਂਡਰਡ, ਕੋਈ ਕੰਡਕਟ ਨਹੀਂ ਦੇਖਿਆ ਜਾਂਦਾ। ਉਥੇ ਪੜ੍ਹੇ ਲਿਖੇ ਆਦਮੀ ਚਾਹੀਦੇ ਹਨ। ਪੜ੍ਹੇ ਲਿਖੇ ਅਤੇ ਸਟੈਂਡਰਡ ਦੇ ਆਦਮੀ ਉਥੇ ਨਾ ਲਗਾਉਣਾ ਇਹ ਵੀ ਇਕ ਕੁਰੱਪਸ਼ਨ ਦਾ ਸੋਰਸ ਹੈ। ਇਸ ਲਈ ਇਸ ਪਾਸੇ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ ਅਤੇ ਉਥੇ ਜਿਹੜੇ ਆਦਮੀ ਲਗਾਏ ਜਾਣ ਉਹ ਜਾਂ ਤਾਂ ਐਲ. ਐਲ. ਬੀ. ਹੋਣ, ਜਾਂ ਚੰਗੇ ਪੜ੍ਹੇ ਲਿਖੇ ਹੋਣ। ਪਿਛੇ ਜੋ ਕੁਝ ਇਨ੍ਹਾਂ ਕਾਰਪੋਰੇਸ਼ਨਜ਼, ਬੋਰਡਜ਼ ਵਿਚ ਹੋਇਆ ਹੈ ਉਹ ਤੁਸੀਂ ਦੇਖ ਲਿਆ ਹੈ ਕਿ ਉਨ੍ਹਾਂ ਦਾ ਕੀ ਹਸ਼ਰ ਹੋਇਆ ਹੈ। ਪਬਲਿਕ ਸਰਵਿਸ ਕਮਿਸ਼ਨ ਦੇ ਮੈਂਬਰ ਐਨੇ ਬੇਸ਼ਰਮ ਅਤੇ ਬੇਹੈਆ ਹਨ ਕਿ ਐਨੇ ਸਬੂਤ ਹੋਣ ਦੇ ਬਾਵਜੂਦ ਵੀ ਉਹ ਨਹੀਂ ਨਿਕਲਦੇ। ਇਸ ਲਈ ਇਸ ਬਾਰੇ ਵੀ ਸੋਚਣਾ ਚਾਹੀਦਾ ਹੈ।

ਕਾਨੂੰਨ ਦੀ ਵੰਡ ਵਿਚ ਵੀ ਸਾਡੇ ਨਾਲ ਵਿਤਕਰਾ ਕੀਤਾ ਗਿਆ ਹੈ। ਸ਼ਹਿਰ ਵਿਚ ਕੋਈ ਆਦਮੀ 50 ਹਜ਼ਾਰ ਰੁਪਏ ਦੇ ਕਾਰਖਾਨੇ ਦਾ ਮਾਲਿਕ ਹੈ ਤਾਂ ਉਸ ਦੀ ਮੌਤ ਦੇ ਬਾਅਦ ਉਹ 50 ਹਜ਼ਾਰ ਦਾ ਕਾਰਖਾਨਾ ਉਸ ਦੇ ਪੁੱਤਰ ਨੂੰ ਮਿਲ ਜਾਂਦਾ ਹੈ ਪਰ ਪਿੰਡ ਵਿਚ ਜੇ ਕਿਸੇ ਜ਼ਿਮੀਦਾਰ ਦੀ 17 ਏਕੜ ਜ਼ਮੀਨ ਹੈ ਤਾਂ ਉਸ ਦੀ ਮੌਤ ਦੇ ਬਾਅਦ ਉਸ ਦੇ ਪੁੱਤਰ ਨੂੰ ਉਹ 17 ਏਕੜ ਜ਼ਮੀਨ ਨਹੀਂ ਮਿਲਦੀ। ਇਸ ਲਈ ਇਹ ਜਿਹੜਾ ਵਿਤਕਰਾ ਹੈ, ਇਹ ਵੀ ਦੂਰ ਹੋਣਾ ਚਾਹੀਦਾ ਹੈ।

ਹੁਣ ਮੈਂ ਵਿਜੀਲੈਂਸ ਬਾਰੇ ਕਹਿਣਾ ਚਾਹੁੰਦਾ ਹਾਂ। ਪੁਲਿਸ ਕੁਰੱਪਸ਼ਨ ਹਟਾ ਸਕਦੀ ਹੈ ਜੇ ਠੀਕ ਢੰਗ ਅਪਣਾਇਆ ਜਾਵੇ। ਇਨ੍ਹਾਂ ਨੂੰ ਚੰਗੀਆਂ ਸਹੂਲਤਾਂ ਦਿੱਤੀਆਂ ਜਾਣ ਅਤੇ ਇਸ ਨੂੰ ਵੱਧ ਸਹੂਲਤਾਂ ਦਿੱਤੀਆਂ ਜਾਣ। ਜਿਸ ਤਰ੍ਹਾਂ ਫੌਜ ਦੇ ਆਦਮੀਆਂ ਨੂੰ ਪਲਾਟ ਆਦਿ ਦੀਆਂ ਰਿਆਇਤਾਂ ਦਿੱਤੀਆਂ ਜਾਂਦੀਆਂ ਹਨ ਉਸੇ ਤਰ੍ਹਾਂ ਹੀ ਇਨ੍ਹਾਂ ਨੂੰ ਰਿਆਇਤਾਂ ਦਿੱਤੀਆਂ ਜਾਣ। ਹੁਣ ਇਨ੍ਹਾਂ ਨੇ ਵਿਜੀਲੈਂਸ ਬਾਰੇ ਵੀ ਕੁਝ ਕੀਤਾ ਹੈ। ਇਸ ਦਾ ਡੀ. ਆਈ. ਜੀ. ਤੋਂ ਆਈ. ਜੀ. ਬਣਾ ਦਿੱਤਾ ਹੈ ਪਰ ਉਸ ਨੂੰ ਅਖਤਿਆਰ ਥਾਣੇਦਾਰ ਜਿਤਨੇ ਵੀ ਨਹੀਂ ਹਨ। ਜੇ ਉਸ ਨੇ ਕਿਸੇ ਦਾ ਚਾਲਾਨ ਕਰਨਾ ਹੁੰਦਾ ਹੈ ਤਾਂ ਉਸ ਨੂੰ ਸਰਕਾਰ ਤੋਂ ਪੁੱਛਣਾ ਪੈਂਦਾ ਹੈ। ਜੇ ਕੋਈ ਹੋਰ ਕੰਮ ਕਰਨਾ ਹੁੰਦਾ ਹੈ ਤਾਂ ਸਰਕਾਰ ਤੋਂ ਪੁੱਛਣਾ ਪੈਂਦਾ ਹੈ। ਇਸ ਲਈ ਮੈਂ ਕਹਾਂਗਾ ਕਿ ਇਥੇ ਵੀ ਸੈਂਟਰਲ ਗੌਰਮਿੰਟ ਦੇ ਸੀ. ਬੀ. ਆਈ. ਦੇ ਪੈਟਰਨ ਤੇ ਚਲਾਇਆ ਜਾਵੇ। ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਬਾਕੀ ਜਿਹੜੇ ਜ਼ਿਲ੍ਹਿਆਂ ਵਿਚ ਏ. ਐਸ. ਪੀ. ਲੱਗੇ ਹੋਏ ਹਨ ਉਨ੍ਹਾਂ ਨੂੰ ਵਿਜੀਲੈਂਸ ਦਾ ਕੰਮ ਦੇਣਾ ਚਾਹੀਦਾ ਹੈ। ਹਰ ਕਾਨਫਰੰਸ ਵਿਚ, ਹਰ ਸਪੀਚ ਵਿਚ ਕਿਹਾ ਜਾਂਦਾ ਹੈ ਕਿ ਕੁਰੱਪਸ਼ਨ ਬਹੁਤ ਹੈ। ਇਸ ਦਾ ਮਤਲਬ ਇਹ ਹੈ ਕਿ ਇਹ ਜੁਰਮ ਇਸ ਮੁਲਕ ਵਿਚ ਬਹੁਤ ਹੈ। ਪਰ ਜਦ ਇਨਕੁਆਇਰੀ ਹੁੰਦੀ ਹੈ ਤਾਂ ਵਿਚੋਂ ਨਿਕਲਦਾ ਕੁਝ ਨਹੀਂ ਹੈ। ਕੋਈ ਫੜਿਆ ਨਹੀਂ ਜਾਂਦਾ। ਇਸ ਕਰਕੇ ਇਹ ਵਿਜੀਲੈਂਸ, ਜਿਹੜੀ ਕਿ ਫੜਨ ਵਾਲੀ ਏਜੰਸੀ ਹੈ ਇਸ ਨੂੰ ਹੋਰ ਤਕੜਾ ਕਰੋ, ਇਨ੍ਹਾਂ ਨੂੰ ਸਹੂਲਤਾਂ ਦਿਓ ਨਹੀਂ ਤਾਂ ਇਹ ਵੀ ਕੋਈ ਐਸੀ ਗੱਲ ਨਾ ਕਰਨ ਲੱਗ ਜਾਣ। ਬਾਕੀ ਰਹੀ ਵਿੱਤਕਰੇ ਦੀ ਗੱਲ। ਵਿੱਤਕਰਾ ਸਾਡੇ ਸੰਗਰੂਰ ਨਾਲ ਬਹੁਤ ਹੋ ਰਿਹਾ ਹੈ। ਸਾਡਾ ਵਜ਼ੀਰ ਵੀ ਛੋਟਾ ਹੈ। (ਹਾਸਾ) ਇਸ ਕਰਕੇ ਸਾਡੇ ਜ਼ਿਲ੍ਹਾ ਸੰਗਰੂਰ

ਨੂੰ ਹਰ ਕੰਮ ਦੇ ਵਿਚ ਪਰੈਫਰੈਂਸ ਦੇ ਕੇ ਅੱਗੇ ਲਿਆਕੇ ਦੂਜਿਆਂ ਦੇ ਬਰਾਬਰ ਖੜ੍ਹਾ ਕੀਤਾ ਜਾਵੇ ਤਾਂਕਿ ਉਥੋਂ ਦੇ ਲੋਕ ਆਪਣੇ ਆਪ ਨੂੰ ਪਛੜਿਆ ਹੋਇਆ ਨਾ ਸਮਝਣ ਅਤੇ ਇਸ ਪਛੜੀ ਹੋਈ ਲਾਹਨਤ ਨੂੰ ਦੂਰ ਕੀਤਾ ਜਾਵੇ। ਮੈਨੂੰ ਇਹ ਕਹਿਣਾ ਪੈਂਦਾ ਹੈ ਕਿ ਸਰਕਾਰ ਕੁਰੱਪਸ਼ਨ ਹਟਾਉਣ ਵੱਲ ਕੋਈ ਯਤਨ ਨਹੀਂ ਕਰਦੀ। ਸਰਕਾਰ ਦੀਆਂ ਸਰਵਿਸਿਜ਼ ਕਰਿੰਦੀਆਂ ਹਨ ਕਿ ਬੜੀ ਚੰਗੀ ਸਰਕਾਰ ਹੈ ਕਿਉਂਕਿ ਇਹ ਆਪ ਤੇ ਲੈਂਦੀ ਨਹੀਂ ਅਤੇ ਹਟਾਉਂਦੀ ਵੀ ਨਹੀਂ ਹੈ।

**ਸ੍ਰੀ ਖੁਸ਼ਹਾਲ ਬਹਿਲ** (ਗੁਰਦਾਸਪੁਰ) : ਮੈਂ ਗਵਰਨਰ ਦੇ ਅਡਰੈਸ ਤੇ ਜਿਹੜਾ ਪ੍ਰਸਤਾਵ ਪੇਸ਼ ਹੋਇਆ ਹੈ, ਉਸ ਦੀ ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ।

**ਸ੍ਰੀ ਹੁਕਮ ਚੰਦ** : ** ** **

**Mr Deputy Speaker**: Is it a point of order? If there is any point of order only then you can raise it.

**ਸ੍ਰੀ ਹੁਕਮ ਚੰਦ** : ** ** **

**Mr. Deputy Speaker**: This is no Point of Order.

**ਸ੍ਰੀ ਖੁਸ਼ਹਾਲ ਬਹਿਲ** : ਇਹ ਜਿਹੜਾ ਗਵਰਨਰ ਐਡਰਸ ਹੈ ਇਹ ਇਸ ਤਰ੍ਹਾਂ ਹੈ ਕਿ 'ਖੋਦਿਆ ਪਹਾੜ ਅਤੇ ਨਿਕਲਿਆ ਚੂਹਾ।' ਬੜੇ ਸ਼ੌਕ ਨਾਲ ਸੋਚਿਆ ਸੀ ਕਿ ਅਕਾਲੀ-ਜਨਤਾ ਸਰਕਾਰ ਇਸ ਨੂੰ ਕੋਈ ਨਾ ਕੋਈ ਨਵੀਂ ਡਾਇਰੈਕਸ਼ਨ ਦੇਵੇਗੀ, ਕੋਈ ਪਾਲਿਸੀ ਸਟੇਟਮੈਂਟ ਦੇਵੇਗੀ ਲੇਕਿਨ ਪਿਛਲੇ ਸੈਸ਼ਨ ਵਿਚ ਜੋ ਕੁਝ ਕਿਹਾ ਗਿਆ ਸੀ ਉਸੇ ਪੈਟਰਨ ਤੇ ਇਹ ਗਵਰਨਰ ਦਾ ਐਡਰੈਸ ਹੈ। ਇਹ ਜਿਹੜਾ ਗਵਰਨਰ ਅਡਰੈਸ ਹੈ ਇਸ ਵਿਚ ਨਾ ਕੋਈ ਨਵੀਂ ਡਾਇਰੈਕਸ਼ਨ ਦਿੱਤੀ ਗਈ ਹੈ, ਨਾ ਇਸ ਵਿਚ ਕੋਈ ਪੰਜਾਬ ਦੀ ਤਸਵੀਰ ਦਿਤੀ ਗਈ ਹੈ ਕਿ ਕਿਸ ਪਾਸੇ ਨੂੰ ਪੰਜਾਬ ਨੇ ਜਾਣਾ ਹੈ। ਹਰ ਇਕ ਚੀਜ਼ ਸਟੈਂਡ ਸਟਿੱਲ ਹੈ। ਕੁਰੱਪਸ਼ਨ ਹਰ ਡਿਪਾਰਟਮੈਂਟ ਵਿਚ ਹੈ। ਅਗਰ ਇਹ ਵੇਖਿਆ ਜਾਵੇ ਕਿ ਇੰਡਸਟਰੀਅਲ ਪ੍ਰੋਗਰੈਸ ਕੀ ਹੈ, ਤਾਂ ਪਤਾ ਲਗੇਗਾ ਕਿ ਉਹ ਸਿਫਰ ਹੈ। ਅਗਰ ਇਹ ਦੇਖਿਆ ਜਾਵੇ ਕਿ ਜ਼ੁਲਮ ਕਿੰਨੇ ਹੋਏ ਹਨ, ਲਾਅ ਐਂਡ ਆਰਡਰ ਦੀ ਕੀ ਪੋਜ਼ੀਸ਼ਨ ਹੈ ਤਾਂ ਫਿਰ ਇੰਜ ਜਾਪਦਾ ਹੈ ਕਿ ਇਥੇ ਇਸ ਵੇਲੇ ਕਾਨੂੰਨ ਦਾ ਰਾਜ ਨਹੀਂ ਬਲਕਿ ਪੰਜਾਬ ਵਿਚ ਜੰਗਲ ਦਾ ਰਾਜ ਹੈ। ਖਾਸ ਤੌਰ ਤੇ ਇਸ ਦਾ ਜਿਹੜਾ ਨਿਸ਼ਾਨਾ ਹੈ, ਜਿਹੜਾ ਕਿ ਪਿੰਡਾਂ ਵਿਚ ਰਹਿਣ ਵਾਲੇ ਕਮਜ਼ੋਰ ਵਰਗ, ਹਰੀਜਨ ਸੈਕਸ਼ਨ ਨਾਲ ਸਬੰਧਤ ਹੈ, ਜਿਨ੍ਹਾਂ ਦੀ ਜ਼ਮੀਨ ਖੋਹੀ ਜਾ ਰਹੀ ਹੈ, ਉਨ੍ਹਾਂ ਤੇ ਜ਼ੁਲਮ ਹੋ ਰਹੇ ਹਨ ਪਰ ਉਨ੍ਹਾਂ ਦੀ ਪੁਕਾਰ ਕੋਈ ਨਹੀਂ ਸੁਣਦਾ।

ਡਿਪਟੀ ਸਪੀਕਰ ਸਾਹਿਬ, ਮੈਂ ਕੁਝ ਕੇਸ ਆਪਣੇ ਹਲਕੇ ਦੇ ਤੁਹਾਨੂੰ ਦੱਸਾਂਗਾ। ਬਟਾਲਾ ਦੇ ਵਿਚ, ਬਟਾਲਾ ਮੇਰੀ ਕਨਸੀਟੀਚਿਉਐਂਸੀ ਵਿਚ ਹੈ ਉਥੇ ਦੇ ਇਕ ਬਾਲਮੀਕ ਨੰਦ ਲਾਲ ਨੂੰ ਮਾਰ ਦਿੱਤਾ ਗਿਆ। ਜਿਸ ਵੇਲੇ ਮਾਰਿਆ ਗਿਆ ਤਾਂ ਬਾਅਦ ਵਿਚ ਇਹ ਕਿਹਾ ਗਿਆ ਕਿ ਇਸ ਨੂੰ ਸੱਪ ਕੱਟ ਗਿਆ ਹੈ। ਫਿਰ ਬਾਅਦ ਵਿਚ ਕਹਿ ਦਿੱਤਾ ਕਿ ਇਹ ਬਿਜਲੀ ਨਾਲ ਮਰ ਗਿਆ ਹੈ। ਜਦੋਂ ਬਾਅਦ ਵਿਚ ਪੋਸਟ ਮਾਰਟਮ ਤੋਂ ਪਤਾ ਲਗਾ ਕਿ ਇਹ ਤਾਂ ਕਤਲ ਕੀਤਾ ਗਿਆ ਹੈ ਤਾਂ ਉਸ ਕਤਲ ਨੂੰ ਛੁਪਾਉਣ ਦੀ ਕੋਸ਼ਿਸ਼ ਕੀਤੀ ਗਈ। ਉਹ ਇਕ ਕਾਂਗਰਸ ਵਰਕਰ ਸੀ। ਅੱਜ 4 ਮਹੀਨੇ ਹੋ ਗਏ ਹਨ ਉਸ ਦੇ ਕਤਲ ਹੋਏ ਨੂੰ ਪਰ ਕਾਤਲ ਦਾ ਅਜੇ ਤਕ ਪਤਾ ਨਹੀਂ ਲਗਾ। ਇਸ ਰਾਜ ਦੇ ਵਿਚ ਗਰੀਬ ਆਦਮੀ ਦੀ ਕੋਈ ਸਿਕਿਉਰਿਟੀ ਨਹੀਂ, ਗਰੀਬ ਆਦਮੀ ਦੀ ਕੋਈ ਸੁਣਵਾਈ ਨਹੀਂ। ਫਿਰ ਡਿਪਟੀ ਸਪੀਕਰ ਸਾਹਿਬ, ਸਾਰਨੇ ਤੋਂ ਇਕ ਹਰੀਜਨ

**Expunged as ordered by the Chair.

[ਸ੍ਰੀ ਖੁਸ਼ਹਾਲ ਬਹਿਲ]

ਸਰਪੰਚ ਜਿਤਿਆ ਹੈ। ਬਹੁਤ ਘੱਟ ਹਰੀਜਨ ਹਨ ਜਿਹੜੇ ਕਹਿੰਦੇ ਹਨ ਕਿ ਅਸੀਂ ਜਿੱਤ ਜਾਵਾਂਗੇ। ਉਹ ਬੜੀ ਹਿੰਮਤ ਕਰਕੇ ਸਰਪੰਚੀ ਜਿੱਤ ਗਿਆ। ਉਹ ਇਕ ਤਕੜਾ ਕਾਂਗਰਸ ਵਰਕਰ ਸੀ। ਜਿਸ ਵੇਲੇ ਉਹ ਜਿੱਤ ਗਿਆ ਤਾਂ ਇਹ ਅਕਾਲੀ-ਜਨਤਾ ਪਾਰਟੀ ਵਾਲੇ ਉਸ ਦੇ ਪਿਛੇ ਲਗ ਗਏ। ਜਿਸ ਵੇਲੇ ਉਸ ਦੇ ਪਿਛੇ ਲਗ ਗਏ ਤਾਂ ਉਸ ਨੂੰ ਕਤਲ ਕਰ ਦਿੱਤਾ, ਉਸ ਨੂੰ ਮਾਰ ਦਿਤਾ। ਹੁਣ ਜਿਤਨੇ ਵੀ ਉਸ ਦੇ ਭਾਈ ਹਨ, ਬਿਰਾਦਾਰੀ ਹੈ ਉਸ ਨੂੰ ਥਰੇਟ ਕੀਤਾ ਜਾ ਰਿਹਾ ਹੈ। ਗਰੀਬ ਦੀ ਕੋਈ ਪ੍ਰੋਟੈਕਸ਼ਨ ਨਹੀਂ ਹੈ।

ਫਿਰ ਡਿਪਟੀ ਸਪੀਕਰ ਸਾਹਿਬ, ਇਕ ਜਾਖੜਸਾੜੀ ਪਿੰਡ ਹੈ ਤਹਿਸੀਲ ਪਠਾਨਕੋਟ ਦੇ ਵਿਚ ਉਥੇ ਦੇ ਕੋਈ ਮੀਆਂ-ਬੀਵੀ ਕੰਮ ਕਰਦੇ ਸਨ ਅਤੇ ਉਹ ਘੁਮਾਰਾ ਕੰਮ ਕਰਦੇ ਸਨ। ਉਨ੍ਹਾਂ ਨੇ ਕਿਸੇ ਸ਼ਾਹੂਕਾਰ ਤੋਂ ਪੈਸੇ ਲੈਣੇ ਸੀ। ਉਨ੍ਹਾਂ ਨੇ ਉਸ ਸ਼ਾਹੂਕਾਰ ਨੂੰ ਕਿਹਾ ਕਿ ਸਾਡੇ ਪੈਸੇ ਦੇ ਤਾਂ ਉਸ ਨੇ ਕਿਹਾ ਕਿ ਆਓ ਤੁਹਾਨੂੰ ਪੈਸੇ ਦੇਈਏ। ਜਦੋਂ ਉਹ ਪੈਸੇ ਲੈਣ ਗਏ ਤਾਂ ਫਿਰ ਉਨ੍ਹਾਂ ਦਾ ਪਤਾ ਹੀ ਨਹੀਂ ਲਗਾ ਕਿ ਉਹ ਕਿਥੇ ਗਏ ? ਉਨ੍ਹਾਂ ਦੇ ਭਰਾ ਭਾਈਆਂ ਨੇ, ਉਨ੍ਹਾਂ ਦੇ ਟਬਰ ਨੇ, ਸਾਰੇ ਪਿੰਡ ਦੀ ਵਸੋਂ ਨੇ ਡਿਸਟ੍ਰਿਕਟ ਅਥਾਰਟੀ ਨੂੰ ਅਪਰੋਚ ਕੀਤਾ ਕਿ ਇਸ ਤਰ੍ਹਾਂ ਸਾਡੇ ਬੰਦੇ ਵਾਪਸ ਨਹੀਂ ਆਏ, ਕੇਸ ਰਜਿਸਟਰ ਕਰੋ ਅਤੇ ਉਨ੍ਹਾਂ ਦਾ ਪਤਾ ਕਰਕੇ ਦੱਸੋ। ਇਹ ਉਹ ਕਹਿੰਦੇ ਹਨ ਕਿ ਮਰ ਗਏ ਹਨ, ਲਾਪਤਾ ਹਨ ਪਰ ਕੋਈ ਐਕਸ਼ਨ ਨਹੀਂ। ਜਿਨ੍ਹਾਂ ਨੇ ਕਤਲ ਕੀਤਾ ਹੈ ਉਸ ਦੀ ਜਨਤਾ ਪਾਰਟੀ, ਅਕਾਲੀ ਪਾਰਟੀ ਵਾਲੇ ਤਕੜੇ ਹੋ ਕੇ ਮਦਦ ਕਰਦੇ ਹਨ। ਇਸ ਵਾਕਿਆ ਨੂੰ ਅੱਜ 2 ਮਹੀਨੇ ਹੋ ਚਲੇ ਹਨ ਲੇਕਿਨ ਉਨ੍ਹਾਂ ਦਾ ਕੋਈ ਸੁਰਾਖ ਨਹੀਂ ਮਿਲਿਆ। ਮੈਂ ਸਮਝਦਾ ਹਾਂ ਕਿ ਇਹ ਕਿਹੋ ਜਿਹੀ ਹਕੂਮਤ ਹੈ ਜਿਥੇ ਗਰੀਬ ਆਦਮੀ ਨੂੰ ਪ੍ਰੋਟੈਕਸ਼ਨ ਤਕ ਨਹੀਂ। ਫਿਰ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਹੋਰ ਦੱਸਣਾ ਚਾਹੁੰਦਾ ਹਾਂ ਕਿ ਗੁਰਦਾਸਪੁਰ ਵਿਚ ਇਕ ਕੋਈ ਸਕੂਲ ਟੀਚਰ ਸੀ ਉਸ ਨੂੰ ਚੁਰੱਸਤੇ ਵਿਚ ਘੇਰ ਲਿਆ। ਤੁਹਾਨੂੰ ਪਤਾ ਹੀ ਹੈ ਕਿ ਸਾਡੇ ਜ਼ਿਲ੍ਹੇ ਵਿਚ ਇਕ ਗੈਂਗ ਕੰਮ ਕਰਦਾ ਹੈ ਜਿਸ ਦੇ ਵਿਚ 5-4 ਬੰਦੇ ਰਲੇ ਹੋਏ ਹਨ ਜਿਹੜੇ ਕਿ ਹਰ ਕਿਸੇ ਨੂੰ ਮਾਰ ਦਿੰਦੇ ਹਨ, ਕਤਲ ਕਰ ਦਿੰਦੇ ਹਨ। ਉਸ ਗੈਂਗ ਨੂੰ ਪੋਲੀਟੀਕਲ ਪ੍ਰੋਟੈਕਸ਼ਨ ਹੈ। ਡਿਪਟੀ ਸਪੀਕਰ ਸਾਹਿਬ, ਉਸ ਟੀਚਰ ਨੂੰ ਚੌਕ ਵਿਚ ਕੁੱਟਿਆ ਗਿਆ, ਉਸ ਨੂੰ ਮਾਰਿਆ ਗਿਆ ਉਸ ਦੇ ਵਾਸਤੇ ਸਾਰੇ ਲੋਕ ਕਹਿੰਦੇ ਰਹੇ ਕਿ ਕੇਸ ਰਜਿਸਟਰ ਕਰੋ। ਉਸ ਦੇ ਲਈ ਹੜਤਾਲਾਂ ਹੋਈਆਂ। ਕੋਈ ਮਹੀਨੇ ਦੇ ਬਾਅਦ ਇਨ੍ਹਾਂ ਦੇ ਕੰਨਾਂ ਤੇ ਕੁਝ ਜੂੰ ਰਿੰਗੀ ਲੇਕਿਨ ਪੂਰਾ ਐਕਸ਼ਨ ਫਿਰ ਵੀ ਨਹੀਂ ਹੋਇਆ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਹੋਰ ਮਿਸਾਲ ਦੇਣੀ ਚਾਹੁੰਦਾ ਹਾਂ। ਉਥੇ ਇਕ ਸਕੂਲ ਹੈ ਜਿਥੇ ਤੁਸੀਂ ਵੀ ਕਈ ਵਾਰੀ ਜਾ ਕੇ ਵੇਖਿਆ ਹੈ। ਸ਼ੰਕਰਗੜ੍ਹ ਇਕ ਡੀ. ਏ. ਵੀ. ਹਾਈ ਸਕੂਲ ਹੈ। ਸਕੂਲ ਲਗਾ ਹੋਇਆ ਸੀ। ਉਥੇ ਇਹੀ ਗੈਂਗ ਗਿਆ ਅਤੇ ਇਕ ਟੀਚਰ ਨੂੰ ਪਿਸਤੌਲ ਕੱਢ ਕੇ ਉਸ ਨੂੰ ਸਕੂਲ ਤੋਂ ਬਾਹਰ ਕੱਢ ਲਿਆ ਅਤੇ ਫਿਰ ਉਸ ਨੂੰ ਮਾਰਿਆ ਗਿਆ। ਉਥੇ ਕਈ ਦਿਨ ਹੜਤਾਲ ਰਹੀ ਅਤੇ 10 ਦਿਨ ਬੱਚਿਆਂ ਦੀ ਪੜ੍ਹਾਈ ਨਹੀਂ ਹੋ ਸਕੀ। ਉਨ੍ਹਾਂ ਨੇ ਕਿਹਾ ਕਿ ਇਸ ਤਰ੍ਹਾਂ ਸਕੂਲ ਦੇ ਵਿਚ ਆ ਕੇ ਕਿਸੇ ਨੂੰ ਮਾਰਿਆ ਜਾਵੇ ਔਰ ਫਿਰ ਇਸ ਤੇ ਕੋਈ ਐਕਸ਼ਨ ਨਾ ਹੋਵੇ ? ਮੈਨੂੰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਪਾਰਟੀ ਵਲੋਂ ਪੁਲਿਸ ਨੂੰ ਇਹ ਕਿਹਾ ਜਾਵੇ ਕਿ ਜਿੰਨਾ ਚਿਰ ਕੋਈ ਐਂਟੀਸੀਪੇਟਰੀ ਬੇਲ ਵਗੈਰਾ ਨਹੀਂ ਹੋ ਜਾਂਦੀ ਕੋਈ ਕਾਰਵਾਈ ਨਾ ਕੀਤੀ ਜਾਵੇ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਕ ਹੋਰ ਗੱਲ ਦੱਸਦਾ ਹਾਂ ਕਿ ਉਥੇ ਇਕ ਕਾਲਜ ਵਿਚ ਪ੍ਰੋਫੈਸਰ ਹੈ। ਰਾਤ ਦਾ ਵਕਤ ਹੈ। ਉਹ ਗੈਂਗ ਉਸ ਦੇ ਘਰ ਗਿਆ ਅਤੇ ਉਸ ਦੇ ਘਰ ਦਾ ਦਰਵਾਜ਼ਾ ਖਟਖਟਾਇਆ। ਜਦੋਂ ਉਸ ਨੇ ਦਰਵਾਜ਼ਾ ਖੋਲ੍ਹਿਆ ਤਾਂ ਉਸ ਨੂੰ ਕਿਹਾ ਕਿ ਤੂੰ ਬਾਹਰ ਆ ਤਾਂ ਜਦੋਂ ਉਹ ਬਾਹਰ ਆਇਆ . . (ਵਿਘਨ)

**ਸਾਥੀ ਰੂਪ ਲਾਲ** : ** ** **

**Expunged as ordered by the Chair

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਮੈਨੂੰ ਨਹੀਂ ਪਤਾ ਕਿ ਇਨ੍ਹਾਂ ਦੀ ਨਜ਼ਰ ਵਿਚ ਹੁਣ ਇਨਸਾਨ ਜਿਹੜੇ ਹਨ ਉਹ ਭੇਡ ਬੱਕਰੀਆਂ ਬਣ ਗਏ ਹਨ।

ਡਿਪਟੀ ਸਪੀਕਰ ਸਾਹਿਬ, ਜਿਸ ਵੇਲੇ ਉਹ ਬਾਹਰ ਆਇਆ ਤਾਂ ਉਸ ਨੂੰ ਮਾਰਿਆ ਕੁੱਟਿਆ ਗਿਆ। ਜਦੋਂ ਉਸ ਨੂੰ ਮਾਰਿਆ ਕੁੱਟਿਆ ਤਾਂ ਉਹ ਭਜ ਕੇ ਅੰਦਰ ਚਲਾ ਗਿਆ। ਉਸ ਦੀ ਬੀਵੀ ਉਸ ਨੂੰ ਛੁੜਾਉਣ ਦੇ ਵਾਸਤੇ ਜਦੋਂ ਆਈ ਤਾਂ ਉਸ ਨੂੰ ਧੂਹ ਕੇ ਬਾਹਰ ਖਿਚਿਆ ਗਿਆ। (ਵਿਘਨ) ਫਿਰ ਉਹ ਪ੍ਰੋਫੈਸਰ ਡਿਸਟ੍ਰਿਕਟ ਅਥਾਰਟੀ ਨੂੰ ਮਿਲਿਆ ਪਰ ਇਸ ਤੇ ਕੋਈ ਐਕਸ਼ਨ ਨਹੀਂ ਹੋਇਆ।

ਇਸ ਤੋਂ ਇਲਾਵਾ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਹੋਰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਉਥੇ ਕਈ ਜਗ੍ਹਾ ਹਰੀਜਨਾਂ ਦੀ ਨਾਕਾਬੰਦੀ ਕੀਤੀ ਹੋਈ ਹੈ। ਗੁਰਦਾਸਪੁਰ ਦੇ ਵਿਚ ਇਕ ਬਸਤੀ ਇਸਾਈਆਂ ਹੈ। ਉਥੇ ਹਰੀਜਨ, ਬਾਲਮੀਕੀ ਅਤੇ ਇਸਾਈ ਵਸਦੇ ਹਨ। ਦੋ ਹਜ਼ਾਰ ਦੇ ਕਰੀਬ ਉਸ ਬਸਤੀ ਦੀ ਆਬਾਦੀ ਹੈ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਉਸ ਬਸਤੀ ਦੀ ਨਾਕਾਬੰਦੀ ਕੀਤੀ ਗਈ। ਜਿਹੜੀ 2 ਹਜ਼ਾਰ ਦੀ ਆਬਾਦੀ ਸੀ ਉਸ ਨੂੰ ਬਾਹਰ ਨਾ ਜਾਣ ਦਿੱਤਾ ਗਿਆ। ਇਹ ਚੀਜ਼ ਸਾਡੇ ਨੋਟਿਸ ਵਿਚ ਵੀ ਆਈ ਔਰ ਉਸ ਦੇ ਲਈ ਕੁੱਝ ਹੜਤਾਲਾਂ ਕੀਤੀਆਂ। ਤਿੰਨ ਮਹੀਨੇ ਇਸ ਤਰ੍ਹਾਂ ਹੁੰਦਾ ਰਿਹਾ ਔਰ ਫਿਰ ਉਸ ਦੇ ਬਾਅਦ ਕੁਝ ਥੋੜ੍ਹਾ ਬਹੁਤ ਐਕਸ਼ਨ ਲਿਆ। ਉਥੇ ਇਕ ਗਲੀ ਫਲੈਟ ਨੰਬਰ 2 ਹੈ, ਉਥੇ ਤਕਰੀਬਨ 10 ਘਰ ਹਨ। ਉਸ ਗਲੀ ਵਿਚ ਉਨ੍ਹਾਂ ਘਰਾਂ ਦੇ ਬਾਹਰ ਅਗੇ ਇਕ ਕੰਧ ਕੱਢ ਦਿੱਤੀ ਅਤੇ ਹੁਣ 10 ਘਰਾਂ ਵਾਲੇ ਕਿਧਰੇ ਜਾ ਨਹੀਂ ਸਕਦੇ। ਮਿਉਂਸਪਲ ਕਮੇਟੀ ਦੇ ਨੋਟਿਸ ਵਿਚ, ਪੁਲਿਸ ਦੇ ਨੋਟਿਸ ਵਿਚ, ਡਿਪਟੀ ਕਮਿਸ਼ਨਰ ਦੇ ਨੋਟਿਸ ਵਿਚ ਇਹ ਮਾਮਲਾ ਲਿਆਂਦਾ ਗਿਆ। ਇਹ ਖੁਦ ਇਹੋ ਜਿਹੀਆਂ ਗੱਲਾਂ ਕਰਵਾਉਂਦੇ ਹਨ। ਉਥੇ ਈ. ਓ. ਗਿਆ ਤਾਂ ਅਕਾਲੀਆਂ ਵੱਲੋਂ ਇਹ ਕਿਹਾ ਗਿਆ ਕਿ ਅਸੀਂ ਈ.ਓ. ਦੇ ਛਿੱਤਰ ਫੇਰਾਂਗੇ। ਇਸ ਤਰ੍ਹਾਂ ਦੀਆਂ ਚੀਜ਼ਾਂ ਹੋ ਰਹੀਆਂ ਹਨ। ਅੱਜ ਵੀ, ਡਿਪਟੀ ਸਪੀਕਰ ਸਾਹਿਬ, ਉਥੇ ਉਨ੍ਹਾਂ ਦੀ ਆਵਾਜਾਈ ਬੰਦ ਹੈ।

ਇਕ, ਡਿਪਟੀ ਸਪੀਕਰ ਸਾਹਿਬ, ਆਰੀਆ ਨਗਰ ਜਲੰਧਰ ਵਿਚ ਬਸਤੀ ਹੈ। ਉਥੇ ਕਰੀਬਨ 12 ਫੁੱਟ ਦਾ ਰਾਹ ਸੀ। ਉਥੇ ਕੁਝ ਝਗੜਾ ਹੋ ਗਿਆ ਤਾਂ ਕੁਝ ਬੰਦਿਆਂ ਨੇ ਇਸ ਤਰ੍ਹਾਂ ਕਰ ਦਿੱਤਾ ਕਿ 4 ਫੁੱਟ ਰਾਹ ਛੱਡ ਦਿਓ। ਲੇਕਿਨ ਜਦੋਂ ਇਹ ਰਾਜ ਆਇਆ ਤਾਂ ਉਥੇ ਬੰਦੇ ਜਨਾਨੀਆਂ ਨੂੰ ਧਮਕੀਆਂ ਦਿੱਤੀਆਂ ਗਈਆਂ, ਉਨ੍ਹਾਂ ਨੂੰ ਧੱਕੇ ਦਿੱਤੇ ਗਏ ਅਤੇ ਉਹ ਰਾਹ ਬੰਦ ਕਰ ਦਿਤਾ। ਅੱਜ ਤਕ ਉਹ ਰਾਹ ਚਾਲੂ ਨਹੀਂ ਹੋਇਆ। ਉਹ ਲੋਕ ਆਪਣੇ ਘਰਾਂ ਵਿਚ ਜਾ ਆ ਨਹੀਂ ਸਕਦੇ। ਇਹ ਚੀਜ਼ ਵੀ ਪੁਲਿਸ ਦੇ ਨੋਟਿਸ ਵਿਚ ਲਿਆਂਦੀ ਗਈ ਔਰ ਪੁਲਿਸ ਉਥੇ ਗਈ ਵੀ ਪਰ ਇਹ ਗੈਂਗ ਜਿਸ ਦਾ ਮੈਂ ਪਹਿਲਾਂ ਜ਼ਿਕਰ ਕੀਤਾ ਹੈ ਉਥੇ ਗਿਆ। ਇਸ ਗੈਂਗ ਨੂੰ ਬੜੀ ਤਕੜੀ ਪੋਲਿਟੀਕਲ ਸ਼ਹਿ ਹੈ। ਉਨ੍ਹਾਂ ਨੇ ਉਥੇ ਜਾ ਕੇ ਪੁਲਿਸ ਨੂੰ ਧੱਕੇ ਮਾਰੇ, ਥਾਣੇਦਾਰ ਨੂੰ ਧੱਕੇ ਮਾਰੇ ਅਤੇ ਥਾਣੇਦਾਰ ਨੂੰ ਗਾਲ੍ਹਾਂ ਕੱਢੀਆਂ। ਜਿਥੇ ਡਿਪਟੀ ਸਪੀਕਰ ਸਾਹਿਬ, ਪੁਲਿਸ ਦਾ ਇਹ ਹਾਲ ਹੋਵੇ ਕਿ ਥਾਣੇਦਾਰ ਨੂੰ ਗਾਲ੍ਹਾਂ ਕੱਢੀਆਂ ਜਾਣ ਤਾਂ ਉਥੇ ਆਮ ਆਦਮੀ ਦਾ ਕੀ ਹਾਲ ਹੋ ਸਕਦਾ ਹੈ।

** Expunged as ordered by the Chair.

[ਸ੍ਰੀ ਖੁਸ਼ਹਾਲ ਬਹਿਲ]

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਰਾਹ-ਨਗਰ-ਭੁੰਮਪੁਰ ਗੁਰਦਾਸਪੁਰ ਤੋਂ ਡੇਢ ਮੀਲ ਤੋਂ ਕੋਈ ਪਿੰਡ ਹੈ। ਉਥੇ ਗਰੀਬ ਲੋਕਾਂ ਨੂੰ 4-4 ਮਰਲੇ ਦੇ ਪਲਾਟ ਮਿਲੇ ਹੋਏ ਸਨ ਉਨ੍ਹਾਂ ਨੂੰ ਜਦੋਂ ਬਾਰਸ਼ ਪੈ ਰਹੀ ਸੀ ਰਾਤ ਨੂੰ ਤਾਂ ਉਥੋਂ ਕੱਢ ਦਿੱਤਾ ਗਿਆ। ਸਰਦੀ ਦੀ ਰਾਤਾਂ ਵਿਚ ਉਹ ਸਰਦੀ ਨਾਲ ਲੋਕ ਠਠਰਦੇ ਰਹੇ। ਇਸ ਦੇ ਲਈ ਅਸੀਂ ਡੀ.ਸੀ. ਸਾਹਿਬ ਨੂੰ, ਐਸ.ਪੀ. ਸਾਹਿਬ ਨੂੰ ਮਿਲੇ ਲੇਕਿਨ ਅਜੇ ਤਕ ਕੋਈ ਪਰੋਟੈਕਸ਼ਨ ਨਹੀਂ ਦਿੱਤੀ ਗਈ। ਜ਼ਮੀਨ ਦਾ ਮਾਲਕ ਕੋਈ ਜ਼ੈਲਦਾਰ ਹੈ ਜਿਹੜਾ ਕਿ ਬੜਾ ਤਕੜਾ ਬੰਦਾ ਹੈ ਅਤੇ ਪੁਲਿਸ ਉਸ ਦੇ ਹੁਕਮ ਮੁਤਾਬਕ ਚਲਦੀ ਹੈ। ਡਿਪਟੀ ਸਪੀਕਰ ਸਾਹਿਬ, ਕਰੀਬਨ 150 ਬੰਦੇ ਘਰਾਂ ਵਿਚੋਂ ਕੱਢ ਦਿੱਤੇ ਗਏ ਇਤਨੀ ਸਰਦੀ ਵਿਚ ਔਰ ਖਾਸ ਤੌਰ ਤੇ ਸਰਦੀ ਵਿਚ ਜਦੋਂ ਮੀਂਹ ਵਰ੍ਹ ਰਿਹਾ ਹੋਵੇ ਉਨ੍ਹਾਂ ਨਾਲ ਇਸ ਤਰ੍ਹਾਂ ਕੀਤਾ ਗਿਆ ਹੈ। ਉਹ ਵਿਚਾਰੇ ਦਿਨ ਰਾਤ ਬਾਹਰ ਸਰਦੀ ਵਿਚ ਠਠਰਦੇ ਰਹੇ। ਉਨ੍ਹਾਂ ਦੀ ਕੋਈ ਪ੍ਰੋਟੈਕਸ਼ਨ ਨਹੀਂ।

ਡਿਪਟੀ ਸਪੀਕਰ ਸਾਹਿਬ, ਹੋਰ ਮੈਂ ਤਹਾਨੂੰ ਦੱਸਦਾ ਹਾਂ ਕਿ ਜਿਹੜੇ ਗਰੀਬ ਮੁਜ਼ਾਰੇ ਹਨ ਉਨ੍ਹਾਂ ਨੂੰ ਇਕ ਆਰਗੇਨਾਈਜ਼ਡ ਸਕੀਮ ਤਹਿਤ ਤੰਗ ਕੀਤਾ ਜਾ ਰਿਹਾ ਹੈ। ਪਿੰਡ ਖੋਜਾ ਚੱਕ ਵਿਚ ਮੁਜ਼ਾਰਿਆ ਦਾ ਝੋਨਾ ਬੀਜਿਆ ਹੋਇਆ ਸੀ। ਨਾ ਤਾਂ ਉਨ੍ਹਾਂ ਨੂੰ ਹਿੱਸਾ ਦਿੱਤਾ ਨਾ ਹੋਰ ਕੁਝ, ਬਲਕਿ ਕੁੱਟਿਆ ਅਤੇ ਮਾਰਿਆ। ਪੁਲੀਸ ਵਿਚ ਕੇਸ ਰਜਿਸਟਰ ਹੋਇਆ ਪਰ ਕੇਸ ਦਾ ਕੁੱਝ ਨਹੀਂ ਬਣਿਆ। ਇਸੇ ਤਰ੍ਹਾਂ ਪਿੰਡ ਦਾਖਲਾ ਦੀ ਗੱਲ ਹੈ। ਉਸ ਦੇ ਵਿਚ ਬੜੇ ਬਦਮਾਸ਼ ਔਰ ਤਗੜੇ ਲੋਕਾਂ ਨੇ ਮੁਜ਼ਾਰਿਆਂ ਦੀ ਫਸਲ ਵੱਢ ਲਈ। ਜੇ ਉਨ੍ਹਾਂ ਨੇ ਰੌਲਾ ਪਾਇਆ ਤਾਂ ਉਨ੍ਹਾਂ ਨੂੰ ਮਾਰਿਆ ਕੁੱਟਿਆ ਗਿਆ। ਕੋਈ ਪ੍ਰੋਟੈਕਸ਼ਨ ਨਹੀਂ ਹੈ। ਇਸ ਤੋਂ ਇਲਾਵਾ ਤਹਿਸੀਲ ਪਠਾਨਕੋਟ ਦੇ ਤਨੌਰ ਪਿੰਡ ਵਿਚ ਮੁਜ਼ਾਰੇ 25, 30 ਸਾਲਾਂ ਤੋਂ ਬੈਠੇ ਹੋਏ ਸਨ। 11 ਨਵੰਬਰ, ਜਿਸ ਨੂੰ ਮੈਂ ਇਕ ਮਨਹੂਸ ਦਿਨ ਕਹਾਂਗਾ ਉਸ ਦਿਨ ਬਦਮਾਸ਼ ਹਥਿਆਰਬੰਦ ਹੋ ਕੇ ਟਰੱਕ ਵਿਚ ਆਏ ਅਤੇ ਉਨ੍ਹਾਂ ਨੇ ਸਾਰੇ ਪਿੰਡ ਨੂੰ ਘੇਰ ਲਿਆ। ਉਹ ਪੁਲੀਸ ਨੂੰ ਦੱਸ ਕੇ ਆਏ ਕਿ ਅਸੀਂ ਇਹ ਕਰਨ ਚਲੇ ਹਾਂ। ਉਥੇ ਉਨ੍ਹਾਂ ਨੇ ਮੁਜ਼ਾਰਿਆਂ ਨੂੰ ਮਾਰਿਆਂ ਅਤੇ ਕੁਟਿਆ। ਮੈਂ ਤਾਂ ਡਿਪਟੀ ਸਪੀਕਰ ਸਾਹਿਬ ਕੰਕਰੀਟ ਕੇਸ ਦੱਸ ਰਿਹਾ ਹਾਂ। ਐਸੇ ਹਾਲਾਤ ਵਿਚ ਇਸ ਹਕੂਮਤ ਨੂੰ ਰਾਜ ਕਰਨ ਦਾ ਕੋਈ ਹੱਕ ਨਹੀਂ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ :** ** ** (ਵਿਘਨ)

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਇਹ ਪੰਜਾਬ ਦੇ ਵਸਨੀਕ ਹਨ। ਤੁਸੀਂ ਇਸ ਹਾਊਸ ਦੀ ਕਮੇਟੀ ਬਿਠਾ ਕੇ ਇਨਕੁਆਇਰੀ ਕਰਵਾਓ, ਮੈਂ ਸਾਬਤ ਕਰਾਂਗਾ ਕਿ ਉਹ ਜਨਤਾ ਪਾਰਟੀ ਦੇ ਮੈਂਬਰ ਹਨ....(ਵਿਘਨ)

ਡਿਪਟੀ ਸਪੀਕਰ ਸਾਹਿਬ, ਮੇਰੀ ਅਗਲੀ ਗੱਲ ਇਹ ਹੈ ਕਿ ਪੁਲਿਸ ਝੂਠੇ ਮੁਕੱਦਮੇ ਬਣਾਉਣ ਵਿਚ ਐਕਟਿਵ ਹੋਈ ਹੋਈ ਹੈ। ਡਿਪਟੀ ਸਪੀਕਰ ਸਾਹਿਬ, ਇਕ ਪਿੰਡ ਵਾਸੋਲਾ ਹੈ ਉਸ ਦਾ ਸਰਪੰਚ ਸਰਦਾਰ ਜਗੀਰ ਸਿੰਘ ਜਿਹੜਾ ਕਿ ਬਲਾਕ ਸੰਮਤੀ ਦਾ ਮੈਂਬਰ ਹੈ ਉਹਦੇ ਖਿਲਾਫ 376 ਵਿਚ ਇਕ ਝੂਠਾ ਕੇਸ ਬਣਾਇਆ

**ਸਰਦਾਰ ਬਲਦੇਵ ਸਿੰਘ ਮਾਨ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਜ਼ਿਆਦਾ ਵਕਤ ਨਾ ਲੈਣ।

**Expunged as ordered by the Chair.

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ , ਜੋ ਕੁੱਝ ਮੈਂ ਕਹਿ ਰਿਹਾ ਹਾਂ ਉਸ ਦਾ ਲਾਅ ਐਂਡ ਆਰਡਰ ਨਾਲ ਤੁਅੱਲਕ ਹੈ ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ , ਮੇਰੀ ਬੇਨਤੀ ਇਹ ਹੈ ਕਿ ਮੈਂਬਰ ਸਾਹਿਬ ਲਾਅ ਐਂਡ ਆਰਡਰ ਤੇ ਬੋਲ ਰਹੇ ਹਨ, ਕੀ ਇਹ ਰੂਲਜ਼ ਦੇ ਮੁਤਾਬਕ ਨਹੀਂ ; ਇਨ੍ਹਾਂ ਨੂੰ ਕਿਉਂ ਰੋਕਿਆ ਜਾ ਰਿਹਾ ਹੈ ?

**ਸ੍ਰੀ ਡਿਪਟੀ ਸਪੀਕਰ** : ਇਨ੍ਹਾਂ ਨੂੰ ਰੋਕਿਆ ਨਹੀਂ ਜਾ ਰਿਹਾ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਉਸ ਤੇ 376 ਦਾ ਕੇਸ ਬਣਾ ਦਿੱਤਾ ਗਿਆ। ਜਦੋਂ ਪੁਲਿਸ ਕੋਲ ਗਏ, ਅਤੇ ਕਿਹਾ ਕਿ ਤੁਸੀਂ ਇਨਕੁਆਇਰੀ ਕਰਾ ਲਓ ਪਤਾ ਚੱਲ ਜਾਏਗਾ , ਉਹ ਕਹਿਣ ਲੱਗੇ ਕਿ ਅਸੀਂ ਕੀ ਕਰੀਏ ਸਾਨੂੰ ਉਪਰੋਂ ਹੁਕਮ ਆਇਆ ਹੈ। ਸਬੰਧਤ ਲੜਕੀ ਨੇ ਸੈਸ਼ਨ ਕੋਰਟ ਵਿਚ ਹਲਫੀਆ ਬਿਆਨ ਦਿੱਤਾ ਔਰ ਲੜਕੀ ਨੇ ਵੈਹਮੈਂਟਲੀ ਕਿਹਾ ਕਿ ਮੇਰਾ ਉਸ ਨਾਲ ਕੋਈ ਤੁਅੱਲਕ ਨਹੀਂ ਮੈਨੂੰ ਐਵੇਂ ਲਿਆਂਦਾ ਗਿਆ ਹੈ। ਕਹਿਣ ਦਾ ਭਾਵ ਇਹ ਹੈ ਕਿ ਇਸ ਕਿਸਮ ਦੇ ਝੂਠੇ ਕੇਸ ਕਰਕੇ ਇਲੈਕਟਿਵ ਰਿਪ੍ਰੈਜ਼ੈਂਟੇਟਿਵਜ਼ ਨੂੰ ਡੀਮਾਰੇਲਾਈਜ਼ ਕੀਤਾ ਜਾ ਰਿਹਾ ਹੈ ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ , ਮੈਂ ਝੂਠੇ ਕੇਸਾਂ ਦੇ ਡਿਫੈਂਸ ਲਈ ਖੜ੍ਹਾ ਨਹੀਂ ਹੋਇਆ । ਇਹ ਸਰਕਾਰ ਜਿਹੜੀ ਲੋਕਾਂ ਨਾਲ ਵਾਇਦੇ ਕਰਕੇ ਆਈ ਹੈ ਕਿ ਅਸੀਂ ਕਾਨੂੰਨ ਦੇ ਹਮਦਰਦ ਹਾਂ ਪਰ ਇਹ ਝੂਠੇ ਕੇਸ ਬਣਾ ਰਹੀ ਹੈ, ਮੈਂ ਇਹ ਚੀਜ਼ ਇਨ੍ਹਾਂ ਦੇ ਨੋਟਿਸ ਵਿਚ ਲਿਆ ਰਿਹਾ ਹਾਂ ।

ਡਿਪਟੀ ਸਪੀਕਰ ਸਾਹਿਬ, ਸਰਦਾਰ ਜੋਗਿੰਦਰ ਸਿੰਘ ਜਿਹੜਾ ਕਿ ਬਲਾਕ ਸੰਮਤੀ ਦਾ ਚੇਅਰਮੈਨ ਹੈ, ਉਸ ਬਾਰੇ ਤੁਹਾਨੂੰ ਵੀ ਪਤਾ ਹੈ । ਕਾਂਗਰਸ ਭਵਨ ਤੇ ਛਾਪਾ ਵਜਿਆ ਸੀ, ਅਸੀਂ ਉਥੇ ਧਰਨਾ ਲਾਇਆ ਸੀ । ਉਹ ਕੇਸ ਤਾਂ ਕਾਮਯਾਬ ਨਹੀਂ ਹੋਇਆ, ਇਨ੍ਹਾਂ ਨੇ ਡਾਕੇ ਦਾ ਕੇਸ ਬਣਾ ਦਿੱਤਾ । ਇਹ ਵੀ ਚੀਜ਼ ਤੁਹਾਡੀ ਨੌਲਿਜ ਵਿਚ ਨਹੀਂ ਹੈ ?

**ਸ੍ਰੀ ਡਿਪਟੀ ਸਪੀਕਰ** : ਮੈਨੂੰ ਕਿਉਂ ਇਸ ਵਿਚ ਘਸੀਟਣ ਲਗੇ ਹੋ, ਤੁਸੀਂ ਆਪਣੀ ਗੱਲ ਕਰੋ ।

**ਸ੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ , ਗੁਰਦਾਸਪੁਰ 117 ਸਾਲਾਂ ਤੋਂ ਜ਼ਿਲ੍ਹਾ ਹੈਡਕਵਾਟਰ ਬਣਿਆ ਆ ਰਿਹਾ ਹੈ, ਉਥੇ ਅੱਜ ਤਕ ਕੋਈ ਡਾਕੇ ਦਾ ਕੇਸ ਨਹੀਂ ਹੋਇਆ । ਇਹ ਇਹੋ ਜਿਹੇ ਵਕੂਏ ਬਣਾ ਰਹੇ ਹਨ।........ (ਵਿਘਨ)

**ਸਰਦਾਰ ਸਰੂਪ ਸਿੰਘ** : ** **

---

**Expunged as ordered by the Chair.

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸ਼੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ, ਕੇਸ ਬਣਾ ਦਿੱਤਾ ਕਿ ਅਗਰ ਦਿਨ ਦਿਹਾੜੇ ਡਾਕਾ ਵਜਿਆ ਔਰ ਪੁਲਿਸ ਦੇ ਸਾਹਮਣੇ ਉਹ ਜਗ੍ਹਾ ਹੋਵੇ ਔਰ ਅਗਰ ਬਾਦ ਵਿਚ ਇਹ ਹੋਵੇ ਕਿ ਉਹ ਵਾਕਿਆ ਗਲਤ ਹੋਵੇ ਔਰ ਪੁਲਿਸ ਇਹ ਕਹੇ ਕਿ ਸਾਨੂੰ ਉਪਰਲਿਆਂ ਦਾ ਹੁਕਮ ਸੀ ਤਾਂ ਮੈਂ ਕਹਿੰਦਾ ਹਾਂ ਕਿ ਜੇਕਰ ਇਸ ਤਰ੍ਹਾਂ ਦਾ ਸਿਲਸਲਾ ਚਲਣਾ ਹੈ ਤਾਂ ਆਮ ਸ਼ਹਿਰੀ ਦੀ ਕੀ ਹਾਲਤ ਹੋਵੇਗੀ ? ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਕ ਪਿੰਡ ਬਗਾਲੇ ਹੈ ਉਥੇ ਦੇ ਸਰਦਾਰ ਵਰਿਆਮ ਸਿੰਘ ਜੀ ਹਨ ਜਿਨ੍ਹਾਂ ਨੇ ਆਜ਼ਾਦੀ ਦੇ ਘੋਲ ਵਿਚ ਚੰਗਾ ਹਿੱਸਾ ਪਾਇਆ ਸੀ ਉਸ ਤੇ ਇਲਜ਼ਾਮ ਲਾਇਆ ਗਿਆ ਕਿ ਉਸ ਨੇ ਮਸਜਿਦ ਦਾ ਬੂਹਾ ਲਾਹ ਲਿਆ, ਇਸੇ ਤਰ੍ਹਾਂ ਵਿਸ਼ਵਾ ਮਿਤਰ ਸੇਖੜੀ ਦੇ ਖ਼ਿਲਾਫ਼ ਕਾਰਵਾਈ ਕੀਤੀ ਗਈ । ਐਫ. ਆਈ. ਆਰ. ਵਿਚ ਕੋਈ ਜ਼ਿਕਰ ਨਹੀਂ । ਮੁਲਜ਼ਮਾਂ ਨੇ ਐਂਟੀਸੀਪੇਟਰੀ ਬੇਲ ਕਰਾ ਲਈ ਸੀ। ਜਿਥੇ ਕਾਨੂੰਨ ਦੀ ਇਹ ਹਾਲਤ ਹੋਵੇ ਔਰ ਜਿਥੇ ਪੁਲਿਸ ਦੀ ਫੰਕਸ਼ਨਿੰਗ ਇਸ ਕਿਸਮ ਦੀ ਹੋਵੇ ਤਾ ਫਿਰ ਸਰਕਾਰ ਨੂੰ ਰਾਜ ਕਰਨ ਦਾ ਕੀ ਹੱਕ ਹੈ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਕੇਸਾਂ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ।

**ਸਰਦਾਰ ਸਰਵਣ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**ਸ਼੍ਰੀ ਖੁਸ਼ਹਾਲ ਬਹਿਲ** : ਡਿਪਟੀ ਸਪੀਕਰ ਸਾਹਿਬ , ਮੈਂ ਤਾਂ ਕਿਹਾ ਹੈ ਕਿ ਕਾਨੂੰਨ ਜੋ ਹੈ ਉਸ ਦੇ ਮੁਤਾਬਕ ਚੱਲੋ ਔਰ ਜੋ ਕਾਨੂੰਨ ਬਣਾਇਆ ਹੈ ਉਸ ਦੇ ਮੁਤਾਬਕ ਚੱਲੋ ।

ਡਿਪਟੀ ਸਪੀਕਰ ਸਾਹਿਬ , ਹੁਣ ਮੈਂ ਕੁਰੱਪਸ਼ਨ ਦੇ ਬਾਰੇ ਅਰਜ਼ ਕਰਦਾ ਹਾਂ। ਠੀਕ ਹੈ ਕੁਰੱਪਸ਼ਨ ਕਰਨ ਵਾਲਿਆਂ ਨੂੰ ਫੜੋ , ਲੇਕਿਨ ਉਸ ਦੇ ਲਈ ਕੋਈ ਢੰਗ ਹੋਣਾ ਚਾਹੀਦਾ ਹੈ। ਜਿਸ ਢੰਗ ਨਾਲ ਯਸ਼ ਜੀ ਨੂੰ ਫੜਿਆ ਔਰ ਉਨ੍ਹਾਂ ਨੂੰ ਜਿਸਮਾਨੀ ਤੌਰ ਤੇ ਜ਼ਰਬਾਂ ਦਿੱਤੀਆਂ ਉਸ ਤਰ੍ਹਾਂ ਦੀ ਗਲ ਕਿਸੇ ਵੀ ਸੋਸਾਇਟੀ ਵਿਚ ਨਜ਼ਰ ਨਹੀਂ ਆਉਂਦੀ । ਉਹ ਕੋਈ ਕ੍ਰਿਮੀਨਲ ਟਾਈਪ ਦਾ ਬੰਦਾ ਨਹੀਂ ਸੀ।

ਡਿਪਟੀ ਸਪੀਕਰ ਸਾਹਿਬ , ਮੈਂ ਕਹਾਂਗਾ ਕਿ ਇਹ ਉਹ ਟੈਕਟਿਕਸ ਹਨ ਜਿਹੜੇ ਕਿ ਜਰਮਨ ਵਾਲਿਆਂ ਨੇ ਇਸਤੇਮਾਲ ਕੀਤੇ ਸਨ। ਕੁਰੱਪਸ਼ਨ ਦੇ ਬਾਰੇ ਬੜਾ ਜ਼ਿਕਰ ਕਰਦੇ ਹਨ। ਮੈਂ ਬੜੀ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਅੱਜ ਥਾਣੇ ਵਿਕਦੇ ਹਨ? ਤੁਹਾਡੀ ਕੁਰਸੀ ਇਕ ਬੜੀ ਮਾਣ ਤੇ ਇਜ਼ਤ ਦੀ ਕੁਰਸੀ ਹੈ। ਗੁਸਤਾਖੀ ਮੁਆਫ ਹੋਵੇ, ਮੈਂ ਕੋਈ ਅਸਪਰਸ਼ਨ ਕਾਸਟ ਨਹੀਂ ਕਰਦਾ ਪਰ ਕੀ ਇਹ ਹਕੀਕਤ ਨਹੀਂ ਕਿ ਬਟਾਲੇ ਵਿੱਚ ਸ਼ੈਲਰਾਂ ਦੇ ਪਿੱਛੇ ਫਿਰ ਫਿਰ ਕੇ ਡਿਸਟ੍ਰਿੱਕਟ ਫੂਡ ਐਂਡ ਸਪਲਾਈਜ਼ ਅਫ਼ਸਰਾਂ ਨੇ ਪੈਸੇ ਇਕੱਠੇ ਕੀਤੇ ? ਉਨ੍ਹਾਂ ਨੂੰ ਕਿਹਾ ਗਿਆ ਕਿ ਇਲੈਕਸ਼ਨਾਂ ਲਈ ਪੈਸੇ ਦੀ ਜ਼ਰੂਰਤ ਹੈ । ਅੱਜ ਇਹ ਕਿਹੜੇ ਮੂੰਹ ਨਾਲ ਕਹਿੰਦੇ ਹਨ ਕਿ ਕੁਰੱਪਸ਼ਨ ਨਹੀਂ ਹੈ। ਇਹ ਹਾਊਸ ਦੀ ਕਮੇਟੀ ਬਣਾਉਣ, ਇਸ ਦੀ ਇਨਕੁਆਇਰੀ ਕਰਾਉਣ । ਇਹ ਸਾਬਤ ਹੋਵੇਗਾ ਕਿ ਪੰਜਾਬ ਦੇ ਵਿਚ ਕੁਰਸੀਆਂ ਵਿਕਦੀਆਂ ਹਨ। ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਕੁਰੱਪਸ਼ਨ ਹੱਟ ਗਈ ਹੈ।

**Expunged as ordered by the chair.

**ਸ੍ਰੀ ਡਿਪਟੀ ਸਪੀਕਰ** : ਇਹ ਜਿਹੜਾ ਪੁਆਇੰਟ ਤੁਸੀਂ ਰੇਜ਼ ਕੀਤਾ ਹੈ ਮੈਂ ਸਮਝਦਾ ਹਾਂ ਕਿ ਇਸਦੇ ਬਾਰੇ ਵਿੱਚ ਤੁਹਾਨੂੰ ਕਲੀਅਰ ਕੱਟ ਗੱਲ ਕਰਨੀ ਚਾਹੀਦੀ ਹੈ।

**ਸ੍ਰੀ ਖੁਸ਼ਹਾਲ ਬਹਿਲ** : ਮੈਂ ਜਨਾਬ ਕਲੀਅਰ ਕੱਟ ਹੀ ਗਲ ਕੀਤੀ ਹੈ ਕਿ ਬਟਾਲੇ ਵਿੱਚ ਸ਼ੈਲਰਾਂ ਉਤੇ ਜਾ ਜਾ ਕੇ ਡਿਸਟ੍ਰਿਕਟ ਫੂਡ ਐਂਡ ਸਪਲਾਈਜ਼ ਅਫਸਰਾਂ ਨੇ ਪੈਸੇ ਇਕੱਠੇ ਕੀਤੇ। ਉਨ੍ਹਾਂ ਨੂੰ ਆਰਡਰ ਹੋਏ ਕਿ ਪੈਸੇ ਇਲੈਕਸ਼ਨਾਂ ਲਈ ਦਰਕਾਰ ਹਨ, ਇਕੱਠੇ ਕਰਕੇ ਦਿਉ ।

**Mr. Deputy Speaker**: Please let me know to whom you are referring I think you are talking about the Chair.

**Shri Khushhal Behl**: I stick to my point. ਪਰ ਮੈਂ ਤਾਂ ਚੇਅਰ ਦੇ ਬਾਰੇ ਕੋਈ ਜ਼ਿਕਰ ਨਹੀਂ ਕੀਤਾ ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਯਸ਼ ਜੀ ਨਾਲ ਸਖਤੀ ਹੋਈ ਹੈ। ਮੈਂ ਕਹਿੰਦਾ ਹਾਂ ਕਿ ਯਸ਼ ਜੀ ਨਾਲ ਕੋਈ ਸਖਤੀ ਨਹੀਂ ਹੋਈ। ਉਨ੍ਹਾਂ ਦੀ ਕੋਈ ਇੰਟੈਰੋਗੇਸ਼ਨ ਨਹੀਂ ਹੋਈ। ਜੇ ਸਖ਼ਤੀ ਕੀਤੀ ਹੁੰਦੀ ਤਾਂ ਚਾਰ ਪੰਜ ਕਰੋੜ ਰੁਪਿਆ ਮਿਲ ਜਾਂਦਾ । ਮੈਂ ਆਪਣੀ ਸੀਟ ਛੱਡਣ ਨੂੰ ਤਿਆਰ ਹਾਂ। ਇਹ ਇਸਦੀ ਇਨਕੁਆਇਰੀ ਮੇਰੇ ਹੱਥ ਦੇਣ। ਮੈਂ ਇਨ੍ਹਾਂ ਸਾਰਿਆਂ ਕੋਲੋਂ 60, 70 ਕਰੋੜ ਰੁਪਿਆ ਕੱਢ ਕੇ ਦਿਖਾ ਦਿਆਂਗਾ।

**ਸ੍ਰੀ ਡਿਪਟੀ ਸਪੀਕਰ** : ਬਹਿਲ ਸਾਹਿਬ, ਤੁਸੀਂ ਇਸ ਬਾਰੇ ਲਿਖ ਕੇ ਸਰਕਾਰ ਨੂੰ ਭੇਜ ਦਿਓ।

**ਸ੍ਰੀ ਖੁਸ਼ਹਾਲ ਬਹਿਲ** : ਮੈਂ ਚੈਂਬਰ ਵਿੱਚ ਆ ਕੇ ਤੁਹਾਨੂੰ ਉਨ੍ਹਾਂ ਦੇ ਨਾਂ ਵੀ ਦੱਸ ਦਿਆਂਗਾ।

**ਸਰਦਾਰ ਲਾਲ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**प्रिंसीपल ओम प्रकाश बग्गा:** ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਤੁਸੀਂ ਤਸ਼ਰੀਫ ਰਖੋ। (ਇਸ ਸਮੇਂ ਸ਼ਰਦਾਰ ਬੇਅੰਤ ਸਿੰਘ ਬੋਲੀ ਜਾ ਰਹੇ ਸਨ ਪਰ ਸ੍ਰੀ ਡਿਪਟੀ ਸਪੀਕਰ ਨੇ ਸਰਦਾਰ ਉਜਾਗਰ ਸਿੰਘ ਸੇਖਵਾਂ ਨੂੰ ਪੁਆਇੰਟ ਆਫ ਆਰਡਰ ਕਰਨ ਲਈ ਆਗਿਆ ਦਿੱਤੀ। )

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਵੈਸੇ ਉਨ੍ਹਾਂ ਦਾ ਕਿਹਾ ਹੋਇਆ ਰਿਕਾਰਡ ਤੇ ਨਹੀਂ ਆਉਣਾ।

---

**Expunged as ordered by the Chair.

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਕਿਸਾਨ ਦੇ ਹਿੱਤਾਂ ਦੇ ਬਾਰੇ ਵਿੱਚ ਸਦਨ ਵਿੱਚ ਬੜਾ ਕੁਝ ਕਿਹਾ ਗਿਆ ਹੈ। ਸਾਡੇ ਜ਼ਿਲ੍ਹੇ ਵਿਚ ਮੇਨ ਕਰਾਪ ਝੋਨੇ ਦੀ ਹੈ। ਸਰਕਾਰ ਨੇ ਇਸ ਦੀ ਸਪੋਰਟ ਪ੍ਰਾਈਸ ਰਖੀ ਹੋਈ ਹੈ। ਲੇਕਿਨ ਇਸਦੇ ਬਾਵਜੂਦ ਹਾਲਤ ਇਹ ਹੈ ਕਿ ਸਪੋਰਟ ਪ੍ਰਾਈਸ 79 ਰੁਪਏ ਹੈ ਅਤੇ ਝੋਨਾ 68 ਰੁਪਏ, 69 ਰੁਪਏ ਵਿਕ ਰਿਹਾ ਹੈ। ਕਿਸਾਨਾਂ ਨੂੰ ਸੜਕਾਂ ਤੇ ਝੋਨਾ ਲਾਹੁਣ ਲਈ ਕਹਿ ਦਿੱਤਾ ਕਿਸੇ ਨੇ ਪ੍ਰਵਾਹ ਨਹੀਂ ਕੀਤੀ। ਮੰਡੀਆਂ ਵਿਚ ਤਿੰਨ ਤਿੰਨ ਦਿਨ ਛੁੱਟੀਆਂ ਰਹੀਆਂ। ਛੋਟੇ ਕਿਸਾਨ ਕੋਲ ਤਾਂ ਆਪਣੀਆਂ ਬੋਰੀਆਂ ਵੀ ਨਹੀਂ ਹੁੰਦੀਆਂ। ਉਨ੍ਹਾਂ ਨੂੰ 8, 9 ਰੁਪਏ ਕੁਇੰਟਲ ਦੇ ਹਿਸਾਬ ਨਾਲ ਘੱਟ ਰੇਟ ਮਿਲਿਆ। ਸਰਕਾਰ ਦੇ ਨੋਟਿਸ ਵਿਚ ਜਦੋਂ ਇਹ ਗੱਲ ਲਿਆਂਦੀ ਤਾਂ ਉਨ੍ਹਾਂ ਨੇ ਕਿਹਾ ਕਿ ਅਸੀਂ ਕੁਝ ਨਹੀਂ ਕਰ ਸਕਦੇ। ਜਿਹੜਾ ਵਿਚਕਾਰਲਾ ਬਿਜ਼ਨੈਸਮੈਨ ਹੈ, ਉਸਨੂੰ ਇਨ੍ਹਾਂ ਨੇ ਪੈਸੇ ਖਟਾਉਣੇ ਸਨ ਅਤੇ ਬੜੇ ਟਿਕਾ ਕੇ ਉਨ੍ਹਾਂ ਨੂੰ ਪੈਸੇ ਖਟਾਏ ਗਏ।

ਡਿਪਟੀ ਸਪੀਕਰ ਸਾਹਿਬ, ਮੈਂ ਖਾਦ ਦੀ ਗੱਲ ਕਰਦਾ ਹਾਂ। ਮੇਰੇ ਅਜ਼ੀਜ਼ ਸਰਦਾਰ ਬਲਵਿੰਦਰ ਸਿੰਘ ਨੇ ਇੱਕ ਸਵਾਲ ਦੇ ਜਵਾਬ ਵਿੱਚ ਕਿਹਾ ਕਿ ਕੋਈ ਮਾੜੀ ਖਾਦ ਦਾ ਕੇਸ ਉਨ੍ਹਾਂ ਦੇ ਨੋਟਿਸ ਵਿਚ ਨਹੀਂ ਆਇਆ। ਉਹ ਖੁੱਦ ਪਿੰਡਾਂ ਦੇ ਰਹਿਣ ਵਾਲੇ ਹਨ, ਵਾਹੀ ਕਰਦੇ ਹਨ, ਮੈਂ ਵੀ ਵਾਹੀ ਕਰਦਾ ਹਾਂ। ਜਿਹੜੀ ਖਾਦ ਬਿਲਕੁਲ ਖਤਮ ਹੋ ਗਈ ਸੀ, ਨਾਕਸ ਸੀ, ਜਿਸ ਦੀ ਪੋਟੈਂਸ਼ਲਿਟੀ ਨਹੀਂ ਸੀ, ਉਹ ਨਵੀਆਂ ਬੋਰੀਆਂ ਵਿੱਚ ਭਰ ਕੇ ਕਿਸਾਨਾਂ ਨੂੰ ਦਿੱਤੀ ਗਈ।

**ਗਿਆਨੀ ਕੁੰਦਨ ਸਿੰਘ ਪਤੰਗ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਪਿਛਲੇ ਦਿਨਾਂ ਵਿੱਚ ਬਿਜਲੀ ਦੀ ਸਪਲਾਈ ਦੀ ਇਹ ਹਾਲਤ ਸੀ ਕਿ ਕਿਸੇ ਪਿੰਡ ਵਿੱਚ ਦੋ ਘੰਟੇ ਆਉਂਦੀ ਸੀ ਅਤੇ ਕਿਸੇ ਪਿੰਡ ਵਿੱਚ 3 ਘੰਟੇ ਆਉਂਦੀ ਸੀ। ਚਾਰ ਘੰਟੇ ਤੋਂ ਵੱਧ ਕਿਸੇ ਪਿੰਡ ਵਿੱਚ ਵੀ ਬਿਜਲੀ ਨਹੀਂ ਆਈ। ਕਿਸਾਨ ਨੂੰ ਠੀਕ ਬਿਜਲੀ ਨਾ ਮਿਲੇ, ਖਾਦ ਠੀਕ ਨਾ ਮਿਲੇ ਅਤੇ ਫਿਰ ਉਸਦੀ ਜਿਣਸ ਦੇ ਠੀਕ ਪੈਸੇ ਵੀ ਨਾ ਮਿਲਣ ਤਾਂ ਫਿਰ ਇਹ ਕਿਸ ਤਰ੍ਹਾਂ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਦੇ ਹਿੱਤਾਂ ਲਈ ਕੰਮ ਕਰ ਰਹੇ ਹਾਂ। ਕਿਸਾਨ ਨਾਲ ਬਹੁੱਤ ਧੱਕਾ ਹੋਇਆ ਹੈ ਇਸ ਸਰਕਾਰ ਵੇਲੇ। ਕੀਮਤਾਂ ਜਿਸ ਢੰਗ ਨਾਲ ਵੱਧ ਰਹੀਆਂ ਹਨ, ਉਸਤੋਂ ਸਾਫ਼ ਜ਼ਾਹਰ ਹੈ ਕਿ ਇਨ੍ਹਾਂ ਦੀਆਂ ਨੀਤੀਆਂ ਦਾ ਹੀ ਇਹ ਨਤੀਜਾ ਹੈ। ਜਿਹੜਾ ਪ੍ਰੋਡਿਊਸਰ ਹੈ, ਕਣਕ ਪੈਦਾ ਕਰਦਾ ਹੈ, ਝੋਨਾ ਪੈਦਾ ਕਰਦਾ ਹੈ ਉਸਨੂੰ ਕੀਮਤ ਘੱਟ ਮਿਲਦੀ ਹੈ ਅਤੇ ਜਿਹੜਾ ਖਪਤਕਾਰ ਹੈ, ਕੰਜ਼ਿਊਮਰ ਹੈ ਉਸਨੂੰ ਉਹ ਜ਼ਿਆਦਾ ਰੇਟ ਤੇ ਮਿਲਦਾ ਹੈ। ਇਸ ਦੇ ਵਿਚੋਂ ਬਿਜ਼ਨੈਸਮੈਨ ਹੀ ਪ੍ਰਾਫ਼ਿਟ ਕਮਾਉਂਦਾ ਹੈ। ਜਿਹੜਾ ਵੱਡਾ ਇੰਡਸਟਰੀਅਲਿਸਟ ਹੈ ਉਹ ਪੈਸੇ ਕਮਾਉਂਦਾ ਹੈ। ਇਨ੍ਹਾਂ ਦੇ ਵਿੱਚ ਮਿਡਲਮੈਨ ਬੈਠੇ ਹਨ, ਉਨ੍ਹਾਂ ਨੇ ਇਹ ਨੀਤੀਆਂ ਬਦਲ ਦਿੱਤੀਆਂ ਹਨ। ਡਿਪਟੀ ਸਪੀਕਰ ਸਾਹਿਬ, ਇਕ ਵਜ਼ੀਰ ਸਾਹਿਬ ਹਨ (ਘੰਟੀ)

**ਸ੍ਰੀ ਡਿਪਟੀ ਸਪੀਕਰ :** ਬਹਿਲ ਸਾਹਿਬ, ਮੈਂ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਛੇਤੀ ਹੀ ਆਪਣੀ ਸਪੀਚ ਖ਼ਤਮ ਕਰੋ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਮੇਰਾ ਟਾਈਮ ਤਾਂ ਇਨ੍ਹਾਂ ਦੇ ਪੁਆਇੰਟ ਆਫ਼ ਆਰਡਰਾਂ ਨੇ ਲੈ ਲਿਆ ਹੈ। ਇਨ੍ਹਾਂ ਨੇ ਮਿਡਲਮੈਨ ਨੂੰ ਹੀ ਪ੍ਰਾਫ਼ਿਟ ਦਿਵਾਇਆ ਹੈ। ਦੁਕਾਨਦਾਰ ਜਿਹੜਾ ਵੱਡਾ ਹੈ ਉਹ ਕਮਾਉਂਦਾ ਹੈ।

---

**Expunged as ordered by the Chair.

**ਪ੍ਰੋਫੈਸਰ ਜਗੀਰ ਸਿੰਘ :** ਡਿਪਟੀ ਸਪੀਕਰ ਸਾਹਿਬ, ਜੇ ਤੁਸੀਂ ਤਿੰਨ ਮੈਂਬਰਾਂ ਨੂੰ ਹੀ ਚਾਲ੍ਹੀ ਚਾਲ੍ਹੀ ਮਿੰਟ ਸਮਾਂ ਦੇਣਾ ਹੈ ਤਾਂ ਫਿਰ ਬਾਕੀ ਦੇ ਮੈਂਬਰਾਂ ਨੂੰ ਤਾਂ ਸਮਾਂ ਨਹੀਂ ਮਿਲੇਗਾ।

**ਸ੍ਰੀ ਡਿਪਟੀ ਸਪੀਕਰ :** ਤੁਹਾਡੀ ਗਲ ਠੀਕ ਹੈ। ਬਹਿਲ ਸਾਹਿਬ ਛੇਤੀ ਖਤਮ ਕਰੋ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਇੱਕ ਮਨਿਸਟਰ ਸਾਹਿਬ ਨੇ ਇਨਸਟਰਕਸ਼ਨਾਂ ਦੇ ਦਿੱਤੀਆਂ ਕਿ ਪ੍ਰਾਈਸਿਜ਼ ਨੂੰ ਕੰਟਰੋਲ ਕਰੋ। ਸ਼ਾਮ ਨੂੰ ਦੂਜੀਆਂ ਇਨਸਟਰਸ਼ਕਨਾਂ ਆ ਗਈਆਂ ਕਿ ਖਬਰਦਾਰ ਜੇ ਕਿਸੇ ਦੁਕਾਨਦਾਰ ਦੀ ਦੁਕਾਨ ਤੇ ਛਾਪੇ ਮਾਰੇ। ਜਿਸ ਸਰਕਾਰ ਵਿੱਚ ਐਨੀ ਕੰਟਰਾਡਿਕਸ਼ਨ ਹੋਵੇ ਤਾਂ ਫਿਰ ਇਨ੍ਹਾਂ ਦਾ ਮਕਸ਼ਦ ਹੀ ਉਲਟ ਹੋ ਜਾਂਦਾ ਹੈ। ਇੱਕ ਵਿੰਗ ਕਹਿੰਦਾ ਹੈ ਕਿ ਕਿਸਾਨ ਦੀ ਮੱਦਦ ਕਰੋ, ਦੂਸਰਾ ਕਹਿੰਦਾ ਹੈ ਕਿ ਵਿਚਕਾਰਲੇ ਬਿਜ਼ਨੈਸਮੈਨ ਨੂੰ ਕਮਾਈ ਜਾਣ ਦਿਓ। ਉਥੇ ਇਹੋ ਹਾਲਤ ਹੁੰਦੀ ਹੈ ਕਿ ਜਦੋਂ ਕੀਮਤਾਂ ਵੱਧਦੀਆਂ ਹਨ ਤਾਂ ਕਨਜ਼ਿਊਮਰ ਪਿਸਦਾ ਹੈ ਪ੍ਰੋਡਿਊਸਰ ਮਰਦਾ ਹੈ ਔਰ ਮੈਂ ਸਮਝਦਾ ਹਾਂ ਕਿ ਪੰਜਾਬ ਸਰਕਾਰ ਨੇ ਇਕ ਐਸਾ ਮੋੜ ਮੁੜਿਆ ਹੈ ਜਿਹੜਾ ਕਿ ਸਾਨੂੰ ਤਬਾਹੀ ਵਲ ਲੈ ਜਾ ਰਿਹਾ ਹੈ। ਬੇਰੁਜ਼ਗਾਰੀ ਦਾ ਕੀ ਜ਼ਿਕਰ ਕਰੀਏ। ਇਹ ਤਾਂ ਇਥੋਂ ਤਕ ਵੱਧ ਗਈ ਹੈ ਕਿ ਲੋਕਾਂ ਨੂੰ ਜਿਊਣਾ ਨਹੀਂ ਮਿਲ ਰਿਹਾ, ਕੋਈ ਨਵੀਂ ਇੰਪਲਾਇਮੈਂਟ ਦੇ ਐਵੇਨਿਊਜ਼ ਨਹੀਂ ਮਿਲੇ। ਮੈਂ ਜ਼ਿਮੇਵਾਰੀ ਨਾਲ ਕਹਿੰਦਾ ਹਾਂ ਕਿ ਇਹ ਦੱਸਣ ਕਿ ਕਿਹੜੀ ਇਨ੍ਹਾਂ ਨੇ ਤਰੱਕੀ ਕੀਤੀ ਹੈ, ਛੇ ਮਹੀਨਿਆਂ ਵਿਚ ਕੋਈ ਇਨ੍ਹਾਂ ਨੇ ਵੱਡੀ ਇੰਡਸਟਰੀ ਲਗਾਈ ਹੈ ਤਾਂ ਦੱਸਣ, ਲਗਾਉਣ ਦਾ ਯਤਨ ਕੀਤਾ ਹੈ ਤਾਂ ਦੱਸਣ। ਇਸ ਲਈ ਅੱਜ ਇੰਡਸਟਰੀਅਲ ਗਰੋਥ ਸਿਫਰ ਤੇ ਬੈਠੀ ਹੈ ਔਰ ਪਬਲਿਕ ਸੈਕਟਰ ਕਿਸ ਤਰ੍ਹਾਂ ਅਗੇ ਵਧੇਗਾ। ਡਿਪਟੀ ਸਪੀਕਰ ਸਾਹਿਬ, ਜਦੋਂ ਤਕ ਪਬਲਿਕ ਸੈਕਟਰ ਨਹੀਂ ਹੋਵੇਗਾ, ਇੰਡਸਟਰੀਅਲ ਗਰੋਥ ਨਹੀਂ ਹੁੰਦਾ। ਅਸੀਂ ਉਤਨੀਂ ਦੇਰ ਤਕ ਅਨਇੰਪਲਾਇਮੈਂਟ ਦੂਰ ਨਹੀਂ ਕਰ ਸਕਦੇ, ਲੋਕਾਂ ਨੂੰ ਪੰਜਾਬ ਨੂੰ ਇਕਨਾਮੀਕਲੀ ਅੱਗੇ ਨਹੀਂ ਲੈ ਜਾ ਸਕਦੇ। ਜਿੱਥੇ ਵੀ ਲੋਕਾਂ ਨੇ ਤਰੱਕੀ ਕੀਤੀ ਹੈ, ਹੈਵੀ ਇੰਡਸਟਰੀ ਦੇ ਕਾਰਣ ਹੀ ਕੀਤੀ ਹੈ। ਇਹ ਕਹਿੰਦੇ ਹਨ ਕਿ ਇੰਡਸਟਰੀ ਨਾ ਲਾਓ ਪਰ ਜੇਕਰ ਇੰਡਸਟਰੀ ਨਹੀਂ ਹੋਵੇਗੀ ਤਾਂ ਖੇਤੀ-ਬਾੜੀ ਕਿਸ ਤਰ੍ਹਾਂ ਅੱਗੇ ਵਧੇਗੀ। ਮੇਰਾ ਮਤਲਬ ਹੈ ਕਿ ਖੇਤੀ ਬਾੜੀ ਲਈ ਵੀ ਇੰਡਸਟਰੀ ਦੀ ਬੜੀ ਲੋੜ ਹੈ।

**ਸ੍ਰੀ ਡਿਪਟੀ ਸਪੀਕਰ :** ਤੁਸੀਂ ਇਕ ਦੋ ਮਿੰਟਾਂ ਵਿਚ ਵਾਈਂਡ ਅੱਪ ਕਰੋ ਜੀ।

**ਸ੍ਰੀ ਖੁਸ਼ਹਾਲ ਬਹਿਲ:** ਬੱਸ ਜੀ, ਦੋ ਤਿੰਨ ਪੁਆਇੰਟ ਹੀ ਰਹਿ ਗਏ ਹਨ।

**ਸ੍ਰੀ ਡਿਪਟੀ ਸਪੀਕਰ :** ਇਸ ਕਰਕੇ ਹੀ ਮੈਂ ਕਹਿੰਦਾ ਹਾਂ ਕਿ ਵਿਸਥਾਰ ਵਿਚ ਨਾ ਜਾਓ। ਵਾਈਂਡ ਅੱਪ ਕਰੋ।

**ਸ੍ਰੀ ਖੁਸ਼ਹਾਲ ਬਹਿਲ :** ਡਿਪਟੀ ਸਪੀਕਰ ਸਾਹਿਬ, ਇਕ ਸੈਕੂਲੇਰਿਜ਼ਮ ਦੀ ਗੱਲ ਹੈ। ਮਜ਼ਬ੍ਹੀ ਨਿਰਪਖਤਾ ਦਾ ਸਵਾਲ ਹੈ। ਚੰਗੇ ਸਮਾਜ ਦੀ ਸਥਾਪਨਾ ਉਥੇ ਹੁੰਦੀ ਹੈ ਜਿਥੇ ਮਜ਼੍ਹਬ ਦਾ ਨਾਮ ਨਾ ਹੋਵੇ, ਇਹ ਸੈਕੂਲੇਰਿਜ਼ਮ ਹੈ, ਇਸ ਨੂੰ ਅੰਡਰਮਾਈਨ ਕਰਦੇ ਪਏ ਸੀ। ਯੂ.ਪੀ. ਵਿਚ ਕੀ ਹੋਇਆ ਹੈ? ਉਥੇ ਰਾਇਟਸ ਹੋਏ ਹਨ।

ਪੰਜਾਬ ਵਿਚ ਹਰ ਗੱਲ ਧਰਮ ਨਾਲ ਜੋੜੀ ਹੋਈ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਆਪਣੇ ਹਲਕੇ ਵਿਚ ਇਕ ਪਿੰਡ 'ਚੱਕ ਸ਼ਰੀਫ' ਦੀ ਗੱਲ ਦੱਸਦਾ ਹਾਂ। ਉਥੇ ਮੰਦਰ ਦੀ ਪ੍ਰਾਪਰਟੀ ਸੀ। ਉਸ ਨੂੰ ਖੋਹ ਕੇ ਉਥੇ ਘਰ ਬਣਾ ਲਏ ਗਏ, ਦੁਕਾਨਾਂ ਬਣਾ ਲਈਆਂ ਗਈਆਂ। ਉਥੇ ਇਕ ਸਾਧੂ ਹੁੰਦਾ ਸੀ, ਉਸ ਨੂੰ ਜੁੱਤੀਆਂ ਮਾਰ ਕੇ ਬਾਹਰ ਕੱਢ ਦਿੱਤਾ ਹੈ। ਸ਼ੁਕਰ ਹੈ ਕਿ ਮਾਮਲਾ ਹੱਲ ਹੋ ਗਿਆ ਹੈ। ਮਾਮਲਾ ਕੀ ਹੈ, ਸੈਕੂਲੇਰਿਜ਼ਮ ਜਿਹੜਾ ਹੈ that is being undermined ਜਦੋਂ ਤਕ, ਡਿਪਟੀ ਸਪੀਕਰ ਸਾਹਿਬ, ਅਸੀਂ ਸੈਕੂਲੇਰਿਜ਼ਮ ਤੇ ਨਹੀਂ ਚੱਲਾਂਗੇ, ਸੂਬੇ ਦੀ ਤਰੱਕੀ ਨਹੀਂ ਹੋ ਸਕਦੀ। ਅੱਜ ਆਜ਼ਾਦੀ

[ਸ੍ਰੀ ਖੁਸ਼ਹਾਲ ਬਹਿਲ]

ਜਿਹੜੀ ਕਿ ਹਜ਼ਾਰਾਂ ਸਾਲ ਜੱਦੋਜਹਿਦ ਕਰਕੇ ਹਾਸਿਲ ਕੀਤੀ ਹੈ, ਉਸ ਨੂੰ ਅਗਰ ਅਸੀਂ ਇਸ ਤਰ੍ਹਾਂ ਹੀ ਕਰਦੇ ਰਹੇ, ਤਾਂ ਖੋਹ ਬੈਠਾਂਗੇ ਔਰ ਤਬਾਹੀ ਵੱਲ ਚਲਾਂਗੇ। ਇਸ ਲਈ, ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਕਹਿੰਦਾ ਹਾਂ ਕਿ ਅਗਰ ਕਿਸੇ ਦੀ ਜ਼ਮੀਰ ਹੈ ਤਾਂ ਇਸ ਅਡਰੈਸ ਦੀ ਮੁਖਾਲਫਤ ਕਰਨੀ ਚਾਹੀਦੀ ਹੈ ਔਰ ਇਸ ਨੂੰ ਰਿਜੈਕਟ ਕਰਨਾ ਚਾਹੀਦਾ ਹੈ।

(ਇਸ ਸਮੇਂ ਕਈ ਮਾਨਯੋਗ ਮੈਂਬਰ ਬੋਲਣ ਲਈ ਖੜੇ ਸਨ।)

**ਸ੍ਰੀ ਡਿਪਟੀ ਸਪੀਕਰ :** ਹੁਣ ਚੀਮਾ ਸਾਹਿਬ, ਅਨਾਊਂਸਮੈਂਟ ਕਰਨਗੇ।

---

## STATEMENT BY THE PUBLIC WORKS MINISTER *re.* STRIKE BY SECTIONAL OFFICERS

**ਲੋਕ ਕਾਰਜ ਮੰਤਰੀ (ਸਰਦਾਰ ਰਣਧੀਰ ਸਿੰਘ ਚੀਮਾ) :** ਜਿਵੇਂ ਕਿ ਇਸ ਸਦਨ ਨੂੰ ਪਤਾ ਹੀ ਹੈ, ਪੰਜਾਬ ਲੋਕ ਨਿਰਮਾਣ ਵਿਭਾਗ, ਭਵਨ ਤੇ ਮਾਰਗ ਸ਼ਾਖਾ ਦੇ ਭਾਗ ਅਫ਼ਸਰ ਪਹਿਲੀ ਜਨਵਰੀ, 1978 ਤੋਂ ਹੜਤਾਲ ਤੇ ਹਨ। ਇਨ੍ਹਾਂ ਕਰਮਚਾਰੀਆਂ ਦੀਆਂ ਮੰਗਾਂ ਸਰਕਾਰ ਦੇ ਵਿਚਾਰ ਅਧੀਨ ਸਨ। ਇਨ੍ਹਾਂ ਮੰਗਾਂ ਦੇ ਸਬੰਧ ਵਿਚ ਮੈਂ ਅਤੇ ਦੂਸਰੇ ਸਬੰਧਤ ਮੰਤਰੀ ਨੇ ਕੁਝ ਵਿਧਾਇਕਾਂ ਅਤੇ ਭਾਗ ਅਫ਼ਸਰਾਂ ਦੀ ਐਸੋ-ਸੀਏਸ਼ਨ ਦੇ ਪ੍ਰਤੀਨਿਧਾਂ ਨਾਲ ਗੱਲ ਬਾਤ ਕੀਤੀ ਹੈ।

ਵਿਚਾਰ ਉਪਰੰਤ ਸਰਕਾਰ ਨੇ ਭਾਗ ਅਫ਼ਸਰਾਂ ਦੀਆਂ ਵੱਡੀਆਂ ਮੰਗਾਂ ਮੰਨ ਲੈਣ ਦਾ ਫੈਸਲਾ ਕੀਤਾ। ਇਹ ਫੈਸਲਾ ਕੀਤਾ ਗਿਆ ਕਿ ਭਵਨ ਤੇ ਮਾਰਗ ਅਤੇ ਜਨ-ਸਿਹਤ ਵਿਭਾਗ ਦੇ ਭਾਗ ਅਫ਼ਸਰਾਂ ਦੀ ਤਰੱਕੀ ਦਾ ਕੋਟਾ 20% ਤੋਂ ਵਧਾ ਕੇ 30% ਕਰ ਦਿੱਤਾ ਜਾਵੇਗਾ। ਇਸ ਨਾਲ ਇਨ੍ਹਾਂ ਦੀ ਤਰੱਕੀ ਦੇ ਮੌਕੇ ਪਹਿਲਾਂ ਨਾਲੋਂ ਡਿਉਢੇ ਹੋ ਜਾਣਗੇ। ਵਿਭਾਗੀ ਪ੍ਰੀਖਿਆ ਖਤਮ ਕਰ ਦਿੱਤੀ ਜਾਵੇਗੀ ਅਤੇ ਇਸ ਦੀ ਬਜਾਏ ਭਾਗ ਅਫ਼ਸਰਾਂ ਦੀ ਤਕਨੀਕੀ ਨਿਪੁੰਨਤਾ ਵਿਚ ਬਿਹਤਰੀ ਲਿਆਉਣ ਲਈ ਇਨ੍ਹਾਂ ਨੂੰ ਰਿਫਰੈਸ਼ਰ ਕੋਰਸ ਕਰਵਾਇਆ ਜਾਵੇਗਾ ਜਿਹੜਾ ਹਰ ਇਕ ਕਰਮਚਾਰੀ ਨੂੰ ਅਟੈਂਡ ਕਰਨਾ ਜ਼ਰੂਰੀ ਹੋਵੇਗਾ। ਇਹ ਵੀ ਫੈਸਲਾ ਕੀਤਾ ਗਿਆ ਕਿ ਜਿਨ੍ਹਾਂ ਭਾਗ ਅਫ਼ਸਰਾਂ ਨੇ ਜਨਵਰੀ, 1974 ਦੀ ਕਲਮ-ਛੋੜ ਹੜਤਾਲ ਵਿਚ ਭਾਗ ਲਿਆ ਸੀ ਉਨ੍ਹਾਂ ਨੂੰ ਹੜਤਾਲ ਦੇ ਦਿਨਾਂ ਦੀ ਬਣਦੀ ਛੁੱਟੀ ਦੇ ਦਿੱਤੀ ਜਾਵੇਗੀ।

ਬਾਕੀ ਰਹਿੰਦੀਆਂ ਮੰਗਾਂ ਜਿਵੇਂ ਕਿ ਤਨਖਾਹ ਦਾ ਸਕੇਲ ਸੋਧਨਾ, ਸਿਲੈਕਸ਼ਨ ਗਰੇਡ ਦੀਆਂ ਆਸਾਮੀਆਂ ਵਿਚ ਵਾਧਾ ਕਰਨਾ, ਪੱਕੀਆਂ ਆਸਾਮੀਆਂ ਦੀ ਗਿਣਤੀ ਨੂੰ ਵਧਾਉਣਾ ਅਤੇ ਬਜਵਾਂ ਸਫ਼ਰੀ ਭੱਤਾ ਦੇਣਾ, ਜਿਨ੍ਹਾਂ ਨੂੰ ਮੰਨਣ ਨਾਲ ਸਰਕਾਰੀ ਖਜ਼ਾਨੇ ਤੇ ਵਿੱਤੀ ਬੋਝ ਪੈਂਦਾ ਹੈ, ਵਿੱਤ ਵਿਭਾਗ/ਤਨਖਾਹ ਕਮਿਸ਼ਨ ਨੂੰ ਰੈਫਰ ਕਰ ਦਿੱਤੀਆਂ ਜਾਣਗੀਆਂ।

ਮੈਨੂੰ ਸਦਨ ਨੂੰ ਇਹ ਦੱਸਣ ਵਿਚ ਪ੍ਰਸੰਨਤਾ ਹੈ ਕਿ ਭਵਨ ਤੇ ਮਾਰਗ ਸ਼ਾਖਾ ਦੇ ਭਾਗ ਅਫ਼ਸਰਾਂ ਨੇ ਅੱਜ ਤੋਂ ਆਪਣੀ ਹੜਤਾਲ ਖੋਲ੍ਹ ਦਿੱਤੀ ਹੈ। ਇਹ ਆਸ ਕੀਤੀ ਜਾਂਦੀ ਹੈ ਕਿ ਸਰਕਾਰ ਦੇ ਇਨ੍ਹਾਂ ਫੈਸਲਿਆਂ ਨੂੰ ਮੁੱਖ ਰਖਦਿਆਂ ਹੋਇਆਂ ਇਹ ਸਾਰੇ ਕਰਮਚਾਰੀ ਅੱਗੋਂ ਲਈ ਪੂਰੀ ਤਨਦੇਹੀ ਨਾਲ ਆਪਣੀਆਂ ਡਿਊਟੀਆਂ ਨਿਭਾਉਣਗੇ।

---

## DISCUSSION ON GOVERNOR'S ADDRESS (*Resumption*)

**ਸਰਦਾਰ ਸਰੂਪ ਸਿੰਘ (ਆਦਮਪੁਰ) :** ਡਿਪਟੀ ਸਪੀਕਰ ਸਾਹਿਬ, ਚਾਰ ਤਾਰੀਖ਼ ਨੂੰ ਰਾਜਪਾਲ ਜੀ ਨੇ ਭਾਸ਼ਣ ਦਿੱਤਾ ਹੈ ਔਰ ਸਰਦਾਰ ਕਿਰਪਾਲ ਸਿੰਘ ਜੀ ਨੇ ਉਨ੍ਹਾਂ ਦੇ ਸ਼ੁਕਰੀਏ ਦਾ ਮਤਾ ਜੋ ਪੇਸ਼ ਕੀਤਾ ਹੈ, ਮੈਂ ਉਸ ਦੀ ਪ੍ਰੋੜਤਾ ਕਰਨ ਲਈ ਖੜਾ ਹੋਇਆ ਹਾਂ।

**ਮਾਸਟਰ ਚੰਦ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਪੁਆਇੰਟ ਆਫ ਆਰਡਰ ਨਹੀਂ ਬਣਦਾ।

**ਸਰਦਾਰ ਚਰਨਜੀਤ ਸਿੰਘ :** ਡਿਪਟੀ ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਡਿਊਟੀ ਲਗਾਈ ਸੀ ਕਿ ਕਿਸ ਤਰੀਕੇ ਨਾਲ ਬੋਲਣਾ ਹੈ। ਇਸ ਲਈ ਆਇਆ ਟਾਈਮ ਉਸ ਤਰ੍ਹਾਂ ਨਾਲ ਮਿਲਣਾ ਹੈ, ਜਾਂ ਕਿਸ ਤਰ੍ਹਾਂ ਮਿਲਣਾ ਹੈ ?

**ਕਾਮਰੇਡ ਸੱਤ ਪਾਲ ਡਾਂਗ :** ਡਿਪਟੀ ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੇ ਡਿਊਟੀ ਲਗਾਈ ਸੀ ਆਪਣੀ ਪਾਰਟੀ ਦੀ। ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਇਸ ਨੂੰ ਪੁਆਇੰਟ ਆਫ਼ ਆਰਡਰ ਸਮਝ ਲਵੋ ਜਾਂ ਰਿਕੁਐਸਟ ਸਮਝ ਲਵੋ, ਕਾਮਰੇਡ ਵਾਨਾ ਰਾਮ ਜੀ ਨੂੰ ਟਾਈਮ ਵੀ ਦੇ ਦਿਓ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸਰੂਪ ਸਿੰਘ :** ਡਿਪਟੀ ਸਪੀਕਰ ਸਾਹਿਬ, ਤਿੰਨ ਦਿਨ ਇਸ ਮਤੇ ਤੇ ਹੋਏ ਭਾਸ਼ਣ ਸੁਣੇ ਹਨ। ਪਹਿਲੇ ਦਿਨ ਆਪੋਜ਼ੀਸ਼ਨ ਦੇ ਲੀਡਰ ਨੂੰ ਟਾਈਮ ਨਹੀਂ ਸੀ ਦਿੱਤਾ, ਇਸ ਲਈ ਉਸ ਦੀ ਪਾਰਟੀ ਵਾਕ ਆਊਟ ਕਰ ਗਈ। ਜੋ ਉਨ੍ਹਾਂ ਨੇ ਕਲ ਭਾਸ਼ਣ ਦਿੱਤਾ ਹੈ, ਇਤਨਾ ਮਾਯੂਸਕੁਨ ਭਾਸ਼ਣ ਅੱਜ ਤੱਕ ਕਿਸੇ ਵੀ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਨਹੀਂ ਦਿੱਤਾ। ਸਾਰਾ ਦਿਨ, ਸਾਰਾ ਵਕਤ, ਸਿਸਕੀਆਂ ਹੀ ਭਰਦੇ ਰਹੇ ਹਨ, 40 ਮਿੰਟ ਜ਼ਾਇਆ ਕੀਤੇ ਹਨ ਪਰ ਇਕ ਵੀ ਤਜਵੀਜ਼ ਨਹੀਂ ਸਰਕਾਰ ਨੂੰ ਦਿੱਤੀ ਕਿ ਪੰਜਾਬ ਵਿਚ ਇਹ ਚੀਜ਼ ਲਿਆਓ। ਸਿਰਫ ਇਹ ਹੀ ਰੋਣਾ ਰੋਂਦੇ ਰਹੇ ਹਨ ਕਿ ਇਹ ਨਹੀਂ ਹੋਇਆ, ਉਹ ਨਹੀਂ ਹੋਇਆ। ਇਹ ਆਪਣਾ ਵਕਤ ਹੀ ਭੁਲ ਗਏ ਹਨ ਕਿ ਆਪਣੇ ਵਕਤ ਵਿਚ ਇਹ ਕੀ ਕਰਦੇ ਰਹੇ ਹਨ। ਇਹ ਬਦਮਾਸ਼ਾਂ ਦਾ ਗਰੁੱਪ ਇਸ ਪਾਰਟੀ ਨੇ ਪੈਦਾ ਕੀਤਾ ਹੋਇਆ ਹੈ, ਜਿਹੜਾ ਕਿ ਮਹਿੰਗਾਈ ਵਧਾ ਰਿਹਾ ਹੈ। ਇਸ ਲਈ ਫਿਰ ਇਨ੍ਹਾਂ ਨੂੰ ਰੋਣ ਦੀ ਕੀ ਲੋੜ ਹੈ ? ਜੇਕਰ ਜਨਤਾ ਪਾਰਟੀ ਜਾਂ ਅਕਾਲੀ ਪਾਰਟੀ ਦਾ ਇਸ ਵਿਚ ਹੱਥ ਹੋਵੇ ਤਾਂ ਦੱਸਣ। ਇਹ ਕਾਂਗਰਸ ਦੀ ਹੀ ਮੇਹਰਬਾਨੀ ਹੈ ਤੇ ਫਿਰ ਇਨ੍ਹਾਂ ਨੂੰ ਰੋਣ ਦੀ ਕੀ ਲੋੜ ਹੈ। (ਵਿਘਨ)

ਸੋ, ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਕੱਲ ਆਪਣੇ ਭਾਸ਼ਣ ਵਿਚ ਬਹੁਤ ਸਾਰੀਆਂ ਚੀਜ਼ਾਂ ਚੌਧਰੀ ਬਲਰਾਮ ਜੀ ਨੇ ਕਹੀਆਂ ਹਨ। ਉਨ੍ਹਾਂ ਨੇ ਕਿਹਾ ਹੈ ਕਿ ਫਰੀਦਕੋਟ ਅਤੇ ਅਨੰਦਪੁਰ ਸਾਹਿਬ ਦੀ ਕਿਹੜੀ ਜਿੱਤ ਹੋਈ ਹੈ ਜਿਥੇ ਕਿ ਸਾਰੇ ਪੰਜਾਬ ਦੇ ਲੋਕਾਂ ਨੇ, ਜਨਤਾ ਨੇ ਇਸ ਸਰਕਾਰ ਵਿਚ ਵਿਸ਼ਵਾਸ ਪ੍ਰਗਟ ਕੀਤਾ ਹੈ। ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਦੀ ਇਨ੍ਹਾਂ ਨੂੰ ਖੁਲ੍ਹੇ ਦਿਲ ਨਾਲ ਕਹਿਣਾ ਚਾਹੀਦਾ ਹੈ ਕਿ ਜਿੱਤ ਹੋਈ ਹੈ। ਇਨ੍ਹਾਂ ਨੇ ਕਿਹਾ ਕਿ ਫਰੀਦਕੋਟ ਵਿਚ ਬੜਾ ਟੈਰਰ ਪਿਆ ਹੋਇਆ ਸੀ ਇਸ ਕਰਕੇ ਲੋਕ ਵੋਟਾਂ ਦੇਣ ਨਹੀਂ ਆਏ। ਇਸ ਸਬੰਧ ਵਿਚ ਮੈਂ ਇਕ ਅਰਜ਼ ਕਰ ਦਿਆਂ ਕਿ ਅੱਜ ਤੋਂ 9, 10 ਮਹੀਨੇ ਪਹਿਲੇ ਜਦੋਂ ਇਲੈਕਸ਼ਨ ਹੋਏ ਸਨ ਤਾਂ ਲੋਕ ਵੋਟਾਂ ਪਾਉਣ ਤੋਂ ਉਦੋਂ ਵੀ ਨਹੀਂ ਸਨ ਰੁਕੇ ਜਦੋਂ ਕਿ ਇੰਦਰਾ ਗਾਂਧੀ ਦਾ ਇਥੇ ਰਾਜ ਸੀ, ਐਮਰਜੈਂਸੀ ਲਾਈ ਹੋਈ ਸੀ, ਉਸ ਵੇਲੇ ਵੀ ਲੋਕ ਵੋਟਾਂ ਪਾਉਣ ਲਈ ਆਏ ਅਤੇ ਬੜੇ ਖੁਲ੍ਹੇ ਦਿਲ ਨਾਲ ਵੋਟਾਂ ਪਾਈਆਂ ।

**ਸ੍ਰੀ ਚਮਨ ਲਾਲ :** ** ** **

**Expunged as ordered by the Chair.

**Mr. Deputy Speaker**: This is no point of order.

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਕਲ ਇਥੇ ਗਵਰਨਰ ਸਾਹਿਬ ਦੇ ਅਡਰੈਸ ਤੇ ਬੋਲਦੇ ਹੋਏ ਚੌਧਰੀ ਬਲਰਾਮ ਜੀ ਨੇ ਇਥੇ ਕਿਹਾ ਸੀ ਕਿ ਇਹ ਕੀ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਹੈ ; ਇਸ ਦਾ ਕੀ ਫਾਇਦਾ ਹੋਣਾ ਹੈ ? ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਪਤਾ ਕੀ ਹੈ ? ਜੇ ਕਦੇ ਇਨ੍ਹਾਂ ਨੇ ਕੋਈ ਕੰਮ ਕੀਤਾ ਹੋਵੇ ਤਾਂ ਇਨ੍ਹਾਂ ਨੂੰ ਪਤਾ ਹੋਵੇ। ਇਹ ਹਮੇਸ਼ਾ ਹੀ ਸਿਸਕੀਆਂ ਭਰਨ ਜੋਗੇ ਹੀ ਰਹੇ ਹਨ। ਇਨ੍ਹਾਂ ਨੇ ਕੋਈ ਕੰਮ ਨਹੀਂ ਕੀਤਾ। ਜੇ ਪਿਛਲੀ ਸਰਕਾਰ ਦੇ ਵੇਲੇ ਇਨ੍ਹਾਂ ਨੇ ਕੋਈ ਕੰਮ ਕੀਤਾ ਹੁੰਦਾ ਤਾਂ ਇਨ੍ਹਾਂ ਨੂੰ ਪਤਾ ਹੁੰਦਾ। ਪਰ ਇਹ ਕੰਮ ਇਸ ਸਰਕਾਰ ਨੇ ਕੀਤਾ ਹੈ, ਇਸ ਲਈ ਇਨ੍ਹਾਂ ਨੂੰ ਇਸ ਦਾ ਪਤਾ ਨਹੀਂ ਲਗ ਸਕਦਾ। ਜੇ ਆਪਣੇ ਰਾਜ ਵੇਲੇ ਕੋਈ ਅਜਿਹਾ ਕੰਮ ਕਰਦੇ ਤਾਂ ਇਨ੍ਹਾਂ ਦਾ ਅੱਜ ਇਹ ਹਸ਼ਰ ਨਾ ਹੁੰਦਾ। ਇਨ੍ਹਾਂ ਨੂੰ ਇਹ ਦਿਨ ਨਾ ਵੇਖਣਾ ਪੈਂਦਾ। ਅਵਲ ਤਾਂ ਇਨ੍ਹਾਂ ਨੇ ਆਪਣੇ ਰਾਜ ਵਿਚ ਕੋਈ ਕੰਮ ਕੀਤਾ ਨਹੀਂ ਜੇ ਕੀਤਾ ਹੈ ਤਾਂ ਉਹ ਇਸ ਤਰੀਕੇ ਨਾਲ ਕੀਤਾ ਹੈ ਜਿਸ ਦਾ ਪਿੰਡ ਦੇ ਲੋਕਾਂ ਤੇ ਕੋਈ ਅਸਰ ਨਹੀਂ ਪਿਆ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** : ** ** **

**Mr. Deputy Speaker** : This is no point of order.

**ਸਰਦਾਰ ਸਰੂਪ ਸਿੰਘ** : ਮੈਂ ਕਹਿ ਰਿਹਾ ਸੀ ਜੋ ਕੰਮ ਇਨ੍ਹਾਂ ਨੇ ਕੀਤਾ ਵੀ ਸੀ ਤਾਂ ਉਹ ਇਸ ਤਰਤੀਬ ਨਾਲ ਕਿ ਉਸ ਦਾ ਅਸਰ ਲੋਕਾਂ ਤੇ ਕੋਈ ਨਹੀਂ ਪਿਆ ਅਤੇ ਹੁਣ ਇਹ ਸਿਸਕੀਆਂ ਭਰਨ ਜੋਗੇ ਹੀ ਰਹਿ ਗਏ ਹਨ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker**: This is no point of order.

**ਸਰਦਾਰ ਸਰੂਪ ਸਿੰਘ** : ਇਹ ਪੇਂਡੂ ਜਨਤਾ ਵਾਸਤੇ ਕੁਝ ਨਹੀਂ ਕਰ ਸਕੇ। ਇਸ ਕਰਕੇ ਹੁਣ ਇਹ ਜਿਹੜੀ ਸਕੀਮ ਸਾਡੀ ਗੌਰਮਿੰਟ ਨੇ ਲਿਆਂਦੀ ਹੈ ਇਹ ਇਸ ਨੂੰ ਕੁਝ ਨਹੀਂ ਸਮਝਦੇ। ਇਹ ਸਕੀਮ ਲਿਆਉਣ ਵਾਸਤੇ ਸਾਡਾ ਇਕ ਨਾਹਰਾ ਹੈ ਕਿ take cities to the villages ਇਸ ਦਾ ਮਤਲਬ ਇਹ ਹੈ ਕਿ ਸ਼ਹਿਰਾਂ ਦੀਆਂ ਸਹੂਲਤਾਂ ਪੇਂਡੂ ਜਨਤਾ ਤੱਕ ਪਹੁੰਚਾਈਆਂ ਜਾਣ। ਇਸ ਸਕੀਮ ਦਾ ਭਾਵ ਇਹ ਹੈ ਕਿ ਜਿਥੇ ਇਹ ਸਕੀਮ ਚਾਲੂ ਕੀਤੀ ਜਾਵੇ ਉਥੋਂ ਦੇ ਲੋਕਾਂ ਨੂੰ 5 ਕਿਲੋਮੀਟਰ ਤੋਂ ਦੂਰ ਕਿਸੇ ਕੰਮ ਲਈ ਨਾ ਜਾਣਾ ਪਵੇ। ਕਿਸਾਨਾਂ ਨੂੰ ਉਤਪਾਦਨ ਲਈ ਜ਼ਰੂਰੀ ਸਾਮਾਨ ਲੈਣ, ਤਿਆਰ ਮਾਲ ਨੂੰ ਵੇਚਣ ਅਤੇ ਬੈਂਕਾਂ ਵਰਗੀਆਂ ਸਹੂਲਤਾਂ ਅਤੇ ਹੋਰ ਆਰਥਿਕ ਲੋੜਾਂ ਨੂੰ ਪੂਰਾ ਕਰਨ ਲਈ 5 ਕਿਲੋਮੀਟਰ ਤੋਂ ਦੂਰ ਨਹੀਂ ਜਾਣਾ ਪਵੇਗਾ। ਅਸੀਂ ਇਹ ਸਕੀਮ 5 ਸਾਲਾਂ ਵਿਚ ਨੇਪਰੇ ਚਾੜ੍ਹ ਸਕਾਂਗੇ। ਇਸ ਸਬੰਧ ਵਿਚ ਬੇਨਤੀ ਹੈ ਕਿ ਇਸ ਸਕੀਮ ਨੂੰ 10 ਪਿੰਡਾਂ ਤੱਕ ਲਿਆਂਦਾ ਜਾਵੇ ਤਾਂਕਿ ਜਿਹੜਾ ਫੋਕਲ ਪੁਆਇੰਟ ਬਣਨਾ ਹੈ ਉਹ 10 ਪਿੰਡਾਂ ਦੇ ਘੇਰੇ ਵਿਚ ਬਣਾਇਆ ਜਾ ਸਕੇ। ਜਿਥੇ ਇਹ ਪ੍ਰੋਗਰਾਮ ਚਾਲੂ ਕੀਤਾ ਜਾਣਾ ਹੈ ਉਥੇ ਹਸ਼ਪਤਾਲ ਖੋਲ੍ਹੇ ਜਾਣਗੇ। ਡੰਗਰਾਂ ਲਈ ਵੀ ਹਸ਼ਪਤਾਲ ਖੋਲ੍ਹੇ ਜਾਣਗੇ। ਫੈਕਟਰੀਆਂ ਅਤੇ ਬੈਂਕ ਵੀ ਉਥੇ ਖੋਲ੍ਹੇ ਜਾਣਗੇ ਤਾਂ ਕਿ ਉਨ੍ਹਾਂ ਦਿਹਾਤੀਆਂ ਨੂੰ ਸਾਰੀਆਂ ਸਹੂਲਤਾਂ ਮਿਲ ਸਕਣ।

ਡਿਪਟੀ ਸਪੀਕਰ ਸਾਹਿਬ, ਇਸ ਸਕੀਮ ਦੇ ਤਹਿਤ 5 ਕਿਲੋਮੀਟਰ ਦਾ ਘੇਰਾ ਆਉਣਾ ਹੈ ਅਤੇ 5 ਸਾਲਾਂ ਵਿਚ 500 ਫੋਕਲ ਪੁਆਇੰਟ ਬਣਾਏ ਜਾਣੇ ਹਨ। ਇਨ੍ਹਾਂ ਫੋਕਲ ਪੁਆਇੰਟਾਂ ਦੇ ਬਣ ਜਾਣ ਨਾਲ ਸਾਡਾ ਪੰਜਾਬ ਬਹੁਤ ਤਰੱਕੀ ਕਰੇਗਾ। ਪਰ ਅੱਜ ਸਾਡੇ ਚੌਧਰੀ ਬਲਰਾਮ ਜੀ ਕਹਿੰਦੇ ਹਨ ਕਿ ਇਹ ਸਕੀਮ ਕੁਝ ਨਹੀਂ। ਇਸ ਲਈ ਮੈਂ ਇਨ੍ਹਾਂ ਨੂੰ ਕਹਿੰਦਾ ਹਾਂ ਕਿ ਇਨ੍ਹਾਂ ਨੂੰ

**Expunged as ordered by the Chair.

ਥੀ ਪਤਾ ਕਿ ਇਹ ਸਕੀਮ ਕੀ ਹੁੰਦੀ ਹੈ । ਜਾਂ ਤਾਂ ਇਨ੍ਹਾਂ ਕੋਲ ਕੋਈ ਇਸ ਸਕੀਮ ਦਾ ਮਾਡਲ ਹੋਵੇ ਤਾਂ ਪਤਾ ਲੱਗ ਸਕਦਾ ਹੈ ਪਰ ਜੇ ਇਨ੍ਹਾਂ ਨੂੰ ਨਹੀਂ ਪਤਾ ਲੱਗ ਸਕਿਆ ਤਾਂ ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਸਾਡੇ ਕੋਲੋਂ ਇਸ ਦਾ ਨਕਸ਼ਾ ਲੈ ਲੈਂਦੇ । ਜਦੋਂ 5 ਸਾਲਾਂ ਵਿਚ ਇਹ 500 ਫੋਕਲ ਪੁਆਇੰਟਾਂ ਵਾਲਾ ਨਕਸ਼ਾ ਪੂਰਾ ਹੋ ਗਿਆ ਤਾਂ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਉਸ ਵੇਲੇ ਸਾਡਾ ਪੰਜਾਬ ਸਾਰੇ ਹਿੰਦੁਸਤਾਨ ਵਿਚ ਇਕ ਅਗਾਂਹ ਵਧੂ ਸਟੇਟ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਥੀਨ ਡੈਮ ਦੇ ਬਾਰੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪਿਛਲੇ ਕਈ ਸਾਲਾਂ ਤੋਂ ਲਟਕਦੀ ਹੋਈ ਪਰਾਬਲਮ ਸਾਡੀ ਸਰਕਾਰ ਨੇ 3 ਮਹੀਨਿਆਂ ਵਿਚ ਹੱਲ ਕਰ ਦਿਤੀ ਹੈ । ਇਹ ਗੱਲ ਬੜੀ ਸ਼ਲਾਘਾਯੋਗ ਹੈ । ਇਹ ਕਹਿੰਦੇ ਹਨ ਕਿ ਸਾਡੇ ਮਨਿਸਟਰ ਵੀ ਇਸ ਮਸਲੇ ਨੂੰ ਹੱਲ ਕਰਨ ਵਾਸਤੇ ਦਿੱਲੀ ਜਾਂਦੇ ਰਹੇ ਹਨ । ਠੀਕ ਹੈ ਉਹ ਜਾਂਦੇ ਰਹੇ ਹੋਣਗੇ ਪਰੰਤੂ ਉਹ ਬਾਦਸ਼ਾਹ ਆਪਣੇ ਨਾਲ ਬੇਗਮਾਂ ਲੈ ਕੇ ਜਾਂਦੇ ਸਨ ਅਤੇ ਕਪੂਰਥਲਾ ਹਾਊਸ ਵਿਚ ਰਹਿਕੇ ਆ ਜਾਂਦੇ ਸਨ । ਉਨ੍ਹਾਂ ਨੇ ਕਦੇ ਇਸ ਵਾਸਤੇ ਮੰਗ ਨਹੀਂ ਸੀ ਕੀਤੀ । ਜੇ ਇਨ੍ਹਾਂ ਨੇ ਠੀਕ ਰੂਪ ਵਿਚ ਮੰਗ ਕੀਤੀ ਹੁੰਦੀ ਤਾਂ ਉਥੇ ਇਨ੍ਹਾਂ ਦੀ ਆਪਣੀ ਕਾਂਗਰਸ ਦੀ ਸਰਕਾਰ ਸੀ ਇਸ ਕਰਕੇ ਇਹ ਮੰਗ ਜਲਦੀ ਪੂਰੀ ਹੋ ਜਾਂਦੀ । ਲੇਕਿਨ ਅਸਲ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੂੰ ਪੰਜਾਬ ਵਾਸਤੇ ਕੋਈ ਫਿਕਰ ਵੀ ਨਹੀਂ ਸੀ ।

**ਹਾਜੀ ਅਨਵਰ ਅਹਿਮਦ ਖਾਨ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਸਰੂਪ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਸਾਰੀਆਂ ਲਿੰਕ ਰੋਡਜ਼ ਨੂੰ ਵੀ ਪੱਕਾ ਕਰਨ ਦਾ ਵਾਇਦਾ ਕੀਤਾ ਹੈ । ਇਸ ਸਿਲਸਿਲੇ ਵਿਚ ਸਾਡੇ ਚੀਫ਼ ਮਨਿਸਟਰ ਸਾਹਿਬ ਨੇ ਇਕ ਮੀਟਿੰਗ ਬੁਲਾਈ ਸੀ ਅਤੇ ਉਸ ਵਿਚ ਇਹ ਫੈਸਲਾ ਕੀਤਾ ਸੀ ਕਿ ਜਿਹੜੀਆਂ ਮਾਰਕਿਟ ਕਮੇਟੀਆਂ ਹਨ ਉਨ੍ਹਾਂ ਵੱਲੋਂ ਵੀ ਜੇ ਕੋਈ ਰੈਜ਼ੋਲਿਊਸ਼ਨ ਪਾਸ ਹੋ ਕੇ ਆਵੇਗਾ ਤਾਂ ਉਹ ਵੀ ਪੂਰਾ ਕੀਤਾ ਜਾਵੇਗਾ । ਪਰੰਤੂ ਕੱਲ ਕੇ. ਪੀ. ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਕਿ ਕੋਈ ਸੜਕ ਨਹੀਂ ਬਣੀ । ਇਨ੍ਹਾਂ ਨੂੰ ਇਸ ਬਾਰੇ ਕੀ ਪਤਾ, ਜੇ ਉਹ ਉਨ੍ਹਾਂ ਪਿੰਡਾਂ ਵਿਚ ਰਹਿੰਦੇ ਹੋਣ ਤਾਂ ਉਨ੍ਹਾਂ ਨੂੰ ਪਤਾ ਹੋਵੇ । ਉਸ ਮੀਟਿੰਗ ਵਿਚ ਇਹ ਵੀ ਫੈਸਲਾ ਹੋਇਆ ਸੀ ਕਿ ਜਿਹੜੇ ਜਿਹੜੇ ਪਿੰਡਾਂ ਵਿਚ ਲਿੰਕ ਰੋਡਜ਼ ਪਹੁੰਚ ਚੁੱਕੀਆਂ ਹਨ ਉਨ੍ਹਾਂ ਸਾਰੇ ਪਿੰਡਾਂ ਨੂੰ ਟ੍ਰਾਂਸਪੋਰਟ ਦੀ ਸਹੂਲਤ ਦਿਤੀ ਜਾਵੇਗੀ । ਇਸ ਸਿਲਸਿਲੇ ਵਿਚ ਡਿਪਟੀ ਕਮਿਸ਼ਨਰਾਂ ਨੂੰ ਆਰਡਰ ਵੀ ਪਹੁੰਚ ਚੁਕੇ ਹਨ ਕਿ ਕਿਹੜੇ ਕਿਹੜੇ ਪਿੰਡ ਵਿਚ ਇਹ ਸਕੀਮ ਪੂਰੀ ਹੋ ਚੁਕੀ ਹੈ ਤਾਕਿ ਉਥੇ ਬੱਸ ਚਲਾਈ ਜਾਵੇ ।

ਡਿਪਟੀ ਸਪੀਕਰ ਸਾਹਿਬ, ਕਈ ਮੈਂਬਰਾਂ ਨੇ ਇਥੇ ਬੋਲਦੇ ਹੋਏ ਕਿਹਾ ਹੈ ਕਿ ਮਹਿੰਗਾਈ ਵਧੀ ਹੈ । ਠੀਕ ਹੈ, ਮੈਂ ਵੀ ਮੰਨਦਾ ਹਾਂ ਕਿ ਮਹਿੰਗਾਈ ਵਧੀ ਹੈ ਲੇਕਿਨ ਇਸ ਸ਼ਬੰਧ ਵਿਚ ਸਾਡੀ ਸਰਕਾਰ ਪਹਿਲੀ ਸਰਕਾਰ ਹੈ ਜਿਸ ਨੇ ਇਹ ਫੈਸਲਾ ਕੀਤਾ ਹੈ ਕਿ ਉਹ ਲੋਕਾਂ ਨੂੰ ਦਾਲ ਆਟਾ ਸਬਸਿਡਾਈਜ਼ ਰੇਟ ਤੇ ਦੇਵੇਗੀ । ਇਸ ਸਬੰਧ ਵਿਚ ਸਾਡੀ ਸਰਕਾਰ ਨੇ ਕਈ ਪਨਸੱਪ ਦੀਆਂ ਦੁਕਾਨਾਂ ਵੀ ਖੋਲ੍ਹੀਆਂ ਹਨ ਜਿਥੇ ਆਟਾ, ਦਾਲ ਅਤੇ ਘਿਓ ਸਸਤੇ ਰੇਟ ਤੇ ਦਿਤਾ ਜਾਂਦਾ ਹੈ । ਇਸ ਬਾਰੇ ਇਕ ਮੈਨੂੰ ਖ਼ਤਰਾ ਇਹ ਨਜ਼ਰ ਆਉਂਦਾ ਹੈ ਅਤੇ ਇਸ ਸਬੰਧ ਵਿਚ ਮੈਂ ਮਨਿਸਟਰ

**Expunged as ordered by the Chair.

[ਸਰਦਾਰ ਸਰੂਪ ਸਿੰਘ]

ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜੀਆਂ ਪਿੰਡਾਂ ਵਿਚ ਕੋਆਪਰੇਟਿਵ ਸੁਸਾਇਟੀਆਂ ਬਣਾਈਆਂ ਹਨ ਇਨ੍ਹਾਂ ਦੇ ਸੈਕਟਰੀ ਜਿਹੜੇ ਹਨ ਉਹ ਕੋਈ ਬਹੁਤੇ ਹਾਈ ਪੇਡ ਨਹੀਂ ਹੁੰਦੇ। ਇਨ੍ਹਾਂ ਸੁਸਾਇਟੀਆਂ ਰਾਹੀਂ ਜਿਹੜੀਆਂ ਪਿੰਡਾਂ ਵਿਚ ਦਾਲਾਂ ਆਦਿ ਜਾਂਦੀਆਂ ਹਨ, ਉਸ ਵਿਚ ਕੁਝ ਹੇਰਾ ਫੇਰੀ ਹੋ ਸਕਦੀ ਹੈ ਅਤੇ ਜਿਹੜੇ ਲੋਕ ਦੂਰ ਤੋਂ ਦਾਲਾਂ ਆਦਿ ਲੈਣ ਆਉਂਦੇ ਹਨ, ਤਾਂ ਉਹ ਦੁਕਾਨਾਂ ਬੰਦ ਹੁੰਦੀਆਂ ਹਨ। ਇਸ ਵਾਸਤੇ ਮੇਰੀ ਬੇਨਤੀ ਹੈ ਕਿ ਉਥੇ ਕੋਈ ਪਰਮਾਨੈਂਟ ਸੈਕਟਰੀ ਇਸ ਕੰਮ ਵਾਸਤੇ ਲਾਇਆ ਜਾਵੇ ਤਾਂਕਿ ਜਿਸ ਵੇਲੇ ਵੀ ਕੋਈ ਜਾਵੇ ਉਸ ਨੂੰ ਆਟਾ ਦਾਲ ਆਦਿ ਮਿਲ ਸਕੇ। ਇਹ ਚੀਜ਼ ਮੈਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ।

ਇਕ ਚੀਜ਼ ਹੋਰ ਮੈਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਰੇਪ ਸੀਡ ਆਇਲ ਦੁਕਾਨਾਂ ਤੇ ਦਿਤਾ ਜਾਂਦਾ ਹੈ ਇਹ ਲੋਕਾਂ ਤੱਕ ਨਹੀਂ ਪਹੁੰਚਦਾ। ਦੁਕਾਨਦਾਰ ਇਸ ਨੂੰ ਹੋਰ ਤੇਲ ਵਿਚ ਮਿਲਾ ਕੇ 14 ਰੁਪਏ ਕਿਲੋ ਦੇ ਨਾਲ ਵੇਚ ਰਹੇ ਹਨ। ਸਾਡੀ ਸਰਕਾਰ ਨੂੰ ਇਸ ਵੱਲ ਵੀ ਧਿਆਨ ਦੇਣਾ ਚਾਹੀਦਾ ਹੈ।

ਇਕ ਬੇਨਤੀ ਮੈਂ ਹੋਰ ਕਰਨੀ ਚਾਹੁੰਦਾ ਹਾਂ ਕਿ ਅੱਜ ਕੁਝ ਸੀਮਿੰਟ ਦੀ ਸ਼ਾਰਟੇਜ ਹੋ ਗਈ ਹੈ। ਮੈਂ ਇਸ ਵਾਸਤੇ ਬੇਨਤੀ ਕਰਾਂਗਾ ਕਿ ਸਰਕਾਰ ਇਸ ਨੂੰ ਦੂਰ ਕਰਨ ਦਾ ਯਤਨ ਕਰੇ।

ਸਾਡੀ ਸਰਕਾਰ ਨੇ ਪਿੰਡਾਂ ਵਿਚ 200 ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਹਨ। ਇਸ ਵਾਸਤੇ ਮੈਂ ਸਿਹਤ ਮੰਤਰੀ ਸਾਹਿਬ ਦਾ ਬਹੁਤ ਰਿਣੀ ਹਾਂ। ਜਲੰਧਰ ਵਿਚ ਇਨ੍ਹਾਂ ਨੇ ਸਭ ਤੋਂ ਪਹਿਲਾਂ ਇਕ ਮਲਟੀਪਰਪਜ਼ ਸਕੀਮ ਲਿਆਂਦੀ, ਜਿਸ ਨਾਲ 500 ਪਿੰਡਾਂ ਵਿਚ ਸਬ-ਸੈਂਟਰ ਬਣਾਏ ਜਾਣਗੇ। ਉਨ੍ਹਾਂ ਵਿਚ ਇਕ ਟਰੇਂਡ ਨਰਸ ਅਤੇ ਇਕ ਡਿਸਪੈਂਸਰ ਹੋਵੇਗਾ। ਉਥੇ ਹਰ ਤਰ੍ਹਾਂ ਦੀਆਂ ਛੋਟੀਆਂ ਬਿਮਾਰੀਆਂ ਦਾ ਇਲਾਜ ਹੋਵੇਗਾ। ਅਗਰ ਕੋਈ ਕਿਸੇ ਨੂੰ ਗੰਭੀਰ ਬਿਮਾਰੀ ਹੋ ਜਾਵੇ ਤਾਂ ਉਨ੍ਹਾਂ ਦੋਹਾਂ ਦਾ ਇਹ ਫਰਜ਼ ਹੈ ਕਿ ਉਹ ਉਸ ਨੂੰ ਵੱਡੇ ਹਸਪਤਾਲ ਲੈ ਜਾਣ। ਇਸ ਵਾਸਤੇ ਮੈਂ ਸਿਹਤ ਮੰਤਰੀ ਸਾਹਿਬ ਦਾ ਰਿਣੀ ਹਾਂ ਕਿ ਉਨ੍ਹਾਂ ਨੇ ਇਹ ਸਕੀਮ ਲਿਆਂਦੀ ਹੈ।

ਡਿਪਟੀ ਸਪੀਕਰ ਸਾਹਿਬ, ਫਰੀਦਕੋਟ ਦੇ ਵਿੱਚ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਖੋਲ੍ਹਿਆ ਹੋਇਆ ਹੈ। ਇਸ ਕਾਲਜ ਨੂੰ ਮੇਰੀ ਸਰਕਾਰ 5 ਕਰੋੜ 20 ਲੱਖ ਰੁਪਏ ਦੀ ਗਰਾਂਟ ਦੇਣ ਲਈ ਬਚਨ-ਬੱਧ ਹੈ। ਗੁਰੂ ਸਾਹਿਬ ਦਾ ਸਤਿਕਾਰ ਕਰਦੇ ਹੋਏ ਔਰ ਇਸ ਮੈਡੀਕਲ ਕਾਲਜ ਨੂੰ ਪੂਰੀਆਂ ਸਹੂਲਤਾਂ ਦੇਣ ਲਈ ਗਰਾਂਟ ਦਿਤੀ ਜਾ ਰਹੀ ਹੈ। ਪਹਿਲੇ ਇਹ ਗੁਰੂ ਗੋਬਿੰਦ ਸਿੰਘ ਮੈਡਕਲ ਕਾਲਜ ਪਟਨੇ ਹੁੰਦਾ ਸੀ ਜਿਸ ਦੇ ਵਿਚ ਕਾਂਗਰਸ ਸਰਕਾਰ ਦਾ ਇਕ ਐਮ. ਐਲ.ਏ. ਉਥੇ ਕਾਲਜ ਦੀ ਕਮੇਟੀ ਦਾ ਮੈਂਬਰ ਸੀ। ਉਹ ਕਾਂਗਰਸੀ ਮੈਂਬਰ ਕਿਸੇ ਕੋਲੋਂ 5 ਹਜਾਰ, ਕਿਸੇ ਕੋਲੋਂ 10 ਹਜ਼ਾਰ ਰੁਪਏ ਲੈ ਕੇ ਦਾਖਲਾ ਦਿੰਦੇ ਰਹੇ ਸਨ। ਇਹ ਲੋਕ ਕਿਸ ਤਰ੍ਹਾਂ ਕਹਿ ਸਕਦੇ ਹਨ ਕਿ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੇ ਨਾਮ ਲੇਵਾ ਹਾਂ। ਇਹ ਕਾਂਗਰਸੀ ਕਹਿੰਦੇ ਹਨ ਕਿ ਅਸੀਂ ਬੜੇ ਇਮਾਨਦਾਰ ਹਾਂ। ਇਹ ਕਾਲਜ ਉਥੋਂ ਬਦਲ ਕੇ ਫਰੀਦਕੋਟ ਦੇ ਵਿਚ ਲਿਆਂਦਾ ਗਿਆ। ਇਹ ਕਾਂਗਰਸੀ ਉਸ ਕਾਲਜ ਦਾ ਕੋਈ ਸੁਧਾਰ ਨਹੀਂ ਕਰ ਸਕੇ। ਹੁਣ ਮੇਰੀ ਸਰਕਾਰ ਨੇ 5.20 ਕਰੋੜ ਦੀ ਸਹਾਇਤਾ ਇਸ ਕਾਲਜ ਨੂੰ ਦਿਤੀ ਹੈ ਜਿਸ ਦੇ ਨਾਲ ਇਸ ਕਾਲਜ ਦਾ ਕੰਮ ਚੱਲ ਸਕੇ। ਇਹ ਕੰਮ ਕਰਕੇ ਮੇਰੀ ਸਰਕਾਰ ਨੇ ਬੜਾ ਅਹਿਸਾਨ ਕੀਤਾ ਹੈ।

ਹੁਣ ਮੈਂ ਵਿਦਿਆ ਦੇ ਬਾਰੇ ਗੱਲ ਕਰਾਂਗਾ ਕਿ ਇਸ ਸਰਕਾਰ ਨੇ ਜਿਹੜੇ 240 ਸਕੂਲਾਂ ਨੂੰ ਅੱਪਗ੍ਰੇਡ ਕੀਤਾ ਹੈ ਇਨ੍ਹਾਂ ਦੇ ਵਿਚੋਂ 125 ਮਿਡਲ ਸਕੂਲਾਂ ਨੂੰ ਵੀ ਅੱਪਗ੍ਰੇਡ ਕੀਤਾ ਹੈ। ਪਰ ਇਸ ਦੇ ਨਾਲ ਇਕ ਗੱਲ ਮੈਂ ਵਿਦਿਆ ਮੰਤਰੀ ਜੀ ਨੂੰ ਕਹਿ ਦੇਣੀ ਚਾਹੁੰਦਾ ਹਾਂ ਕਿ ਕੁਝ ਸਕੂਲਾਂ ਦੇ ਵਿਚ 500 ਜਾਂ 600 ਦੇ ਕਰੀਬ ਬੱਚੇ ਹਨ ਪਰ ਉਨ੍ਹਾਂ ਸਕੂਲਾਂ ਦੀ ਮਾਲੀ ਹਾਲਾਤ ਖਰਾਬ ਹੋਣ ਦੇ ਕਾਰਨ ਠੀਕ ਤਰੀਕੇ ਨਾਲ ਨਹੀਂ ਚੱਲ ਰਹੇ ਹਨ। ਉਨ੍ਹਾਂ ਸਕੂਲਾਂ ਨੂੰ ਜਲਦੀ ਤੋਂ ਜਲਦੀ ਟੇਕ ਓਵਰ ਕਰ ਲੈਣਾ ਚਾਹੀਦਾ ਹੈ ਤਾਕਿ ਬੱਚਿਆਂ ਦੀ ਪੜ੍ਹਾਈ ਖਰਾਬ ਨਾ ਹੋਵੇ। ਇਕ ਗੱਲ ਹੋਰ ਹੈ। ਕੁਝ ਐਸੇ ਮਾਸਟਰ ਹਨ ਜਿਹੜੇ ਸ਼ਹਿਰਾਂ ਦੇ ਵਿਚ ਕਾਫੀ ਸਮੇਂ ਤੋਂ ਬੈਠੇ ਹੋਏ ਹਨ। ਉਹ ਪਿੰਡਾਂ ਦੇ ਸਕੂਲਾਂ ਵਿਚ ਜਾਣਾ ਪਸੰਦ ਨਹੀਂ ਕਰਦੇ, ਕਿਉਂਕਿ ਸ਼ਹਿਰਾਂ ਦੇ ਵਿਚ ਹਾਊਸ-ਰੈਂਟ ਅਲਾਊਂਸ ਮਿਲਦਾ ਹੈ ਪਰ ਪਿੰਡਾਂ ਵਿਚ ਨਹੀਂ ਮਿਲਦਾ। ਮੈਂ ਤਾਂ ਕਹਾਂਗਾ ਕਿ ਇਹ ਹਾਊਸ ਰੈਂਟ ਅਲਾਊਂਸ ਸਾਰਿਆਂ ਨੂੰ ਮਿਲਣਾ ਚਾਹੀਦਾ ਹੈ ਤਾਕਿ ਕਿਸੇ ਨਾਲ ਕੋਈ ਵਿਤਕਰਾ ਨਾ ਹੋਵੇ।

12.41 ਦੁਪਹਿਰ (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਚੇਅਰਮੈਨ ਸਾਹਿਬ, ਹੁਣ ਮੈਂ ਸਿਆਸੀ ਅਤੇ ਪ੍ਰਬੰਧਕੀ ਢਾਂਚੇ ਵਿਚ ਭ੍ਰਿਸ਼ਟਾਚਾਰ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ। ਇਸ ਨੂੰ ਖ਼ਤਮ ਕਰਨ ਲਈ ਮੇਰੀ ਸਰਕਾਰ ਨੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਜ਼ਿਕਰ ਕੀਤਾ ਹੈ। ਇਸ ਕੰਮ ਦੀ ਮੈਂ ਸਲਾਘਾ ਕਰਦਾ ਹਾਂ ਪਰ ਇਸ ਦੇ ਨਾਲ ਕੁਝ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਪਰਾਧੀਆਂ ਦੇ ਖ਼ਿਲਾਫ਼ ਵੱਖ ਵੱਖ ਪੱਧਰਾਂ ਤੇ ਇਨਕੁਆਇਰੀ ਕਰਵਾਈ ਜਾਵੇਗੀ। ਇਸ ਢੰਗ ਨਾਲ ਦੇਰ ਲੱਗੇਗੀ। ਮੈਂ ਇਸ ਪ੍ਰੋਸੀਜ਼ਰ ਦੇ ਖਿਲਾਫ ਹਾਂ। ਸਰਕਾਰ ਇਸ ਮਾਮਲੇ ਦੇ ਵਿਚ ਹਾਲੇ ਤੱਕ ਕੁਝ ਵੀ ਨਹੀਂ ਕਰ ਸਕੀ। ਕੋਈ ਆਦਮੀ ਬੱਚ ਕੇ ਨਿਕਲ ਨਾ ਜਾਵੇ ਭਾਵੇਂ ਕਿੰਨਾ ਹੀ ਵੱਡਾ ਕਿਉਂ ਨਾ ਹੋਵੇ। ਕੇ. ਪੀ. ਸਾਹਿਬ ਨੇ ਕੱਲ ਕਿਹਾ ਸੀ ਕਿ ਇਕ ਜੀਤ ਨੂੰ ਫੜ ਲਿਆ। ਇਸ ਦੇ ਨਾਲ ਕੁਝ ਨਹੀਂ ਹੋਣਾ ਹੈ। ਮੈਂ ਕਹਿੰਦਾ ਹਾਂ ਕਿ ਇਮਪਰੂਵਮੈਂਟ ਟ੍ਰਸਟ ਦੇ ਜੋਗਿੰਦਰ ਸਿੰਘ ਨੂੰ ਵੀ ਫੜੋ ਉਸ ਨੇ ਵੀ ਕਾਫੀ ਗਲਤ ਢੰਗ ਨਾਲ ਪੈਸੇ ਇਕੱਠੇ ਕੀਤੇ ਸਨ। ਇਸ ਤਰ੍ਹਾਂ ਦੇ ਕੰਮ ਉਸ ਨੇ ਵੀ ਕੀਤੇ ਸਨ। ਉਸ ਨੂੰ ਹਾਲੇ ਤੱਕ ਕਿਉਂ ਨਹੀਂ ਫੜਿਆ ਗਿਆ ਹੈ? ਉਸ ਨੇ ਲੋਕਾਂ ਦੇ ਕੋਲੋਂ ਪੈਸੇ ਲੁਟੇ ਸਨ ਅਤੇ ਔਰਤਾਂ ਦੀ ਇਜ਼ਤ ਲੁਟੀ ਸੀ (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਸ ਦੇ ਨਾਲ ਉਸ ਨੇ ਟਰੱਸਟ ਦੇ ਇਕ ਲੱਖ 40 ਹਜ਼ਾਰ ਰੁਪਏ ਕਢਵਾ ਕੇ 6 ਮਹੀਨੇ ਆਪਣੀ ਜੇਬ ਵਿਚ ਪਾਈ ਰੱਖੇ ਸੀ। ਫੇਰ 6 ਮਹੀਨਿਆਂ ਦੇ ਬਾਅਦ ਰੋਡ ਰੋਲਰ ਲਿਆਂਦਾ। ਕੋਈ ਟੈਂਡਰ ਨਹੀਂ ਮੰਗੇ, ਆਪੇ ਹੀ ਜਾ ਕੇ ਖਰੀਦ ਲਿਆਂਦੇ। ਇਸ ਚੀਜ਼ ਦੀ ਇਨਕੁਆਇਰੀ ਵਿਜੀਲੈਂਸ ਨੇ ਕਰ ਲਈ ਹੋਈ ਹੈ। ਫਿਰ ਵੀ ਹਾਲਾਂ ਤਕ ਕੋਈ ਕਾਰਵਾਈ ਨਹੀਂ ਹੋਈ। ਫਿਰ ਉਹ ਕਿਸ ਤਰ੍ਹਾਂ ਕਹਿ ਸਕਦਾ ਹੈ ਕਿ ਅਸੀਂ ਬੜੇ ਇਮਾਨਦਾਰ ਹਾਂ? ਇਨਸਾਫ ਮਿਲਣਾ ਚਾਹੀਦਾ ਹੈ। ਮੈਂ ਤਾਂ ਕਹਿੰਦਾ ਹਾਂ ਕਿ ਭਾਵੇਂ ਕੋਈ ਹੋਵੇ ਬੱਚ ਕੇ ਜਾਣਾ ਨਹੀਂ ਚਾਹੀਦਾ, ਉਨ੍ਹਾਂ ਦੇ ਖ਼ਿਲਾਫ਼ ਕਾਰਵਾਈ ਜ਼ਰੂਰੀ ਹੋਣੀ ਚਾਹੀਦੀ ਹੈ ਤਾਕਿ ਅੱਗੇ ਤੋਂ ਇਹ ਰੁਕ ਸਕੇ। ਕੇ. ਪੀ. ਸਾਹਿਬ ਨੇ ਕੱਲ ਕਿਹਾ ਸੀ ਕਿ ਯਸ਼ ਜੀ ਨੂੰ ਫੜ੍ਹ ਲਿਆ ਹੋਰ ਕਿਸੇ ਨੂੰ ਨਹੀਂ ਫੜਿਆ ਹੈ। ਮੇਰੇ ਕੋਲ ਅਖਬਾਰ ਬਲਿਟਜ਼ ਹੈ ਜਿਸ ਦੇ ਵਿਚ ਸਰਦਾਰ ਬਲਬੀਰ ਸਿੰਘ ਦੇ ਬਾਰੇ, ਕੁਰੱਪਸ਼ਨ ਕੇਸਿਜ਼ ਬਾਰੇ, ਲਿਖਿਆ ਹੋਇਆ ਹੈ। ਉਹ ਬਾਹਰ ਚਲਾ ਗਿਆ ਹੋਇਆ ਹੈ। ਜੇਕਰ ਉਸ ਨੂੰ ਵੀ ਫੜ੍ਹ ਲਿਆ ਹੁੰਦਾ ਤਾਂ ਸ਼ਾਇਦ ਕੇ. ਪੀ. ਸਾਹਿਬ ਦੇ ਦਿਲ ਨੂੰ ਠੰਡ ਪੈ ਜਾਂਦੀ। ਕਿਸੇ ਦਾ ਕੋਈ ਲਿਹਾਜ਼ ਨਹੀਂ ਕਰਨਾ ਚਾਹੀਦਾ। ਅਸੀਂ ਸਾਰਿਆਂ ਨੇ ਆਨੰਦਪੁਰ ਸਾਹਿਬ ਵਿਚ ਜਾ ਕੇ ਸਹੁੰ ਚੁੱਕੀ ਹੋਈ ਹੈ ਕਿ ਕਿਸੇ ਦਾ ਵੀ ਲਿਹਾਜ਼ ਨਹੀਂ ਕੀਤਾ ਜਾਵੇਗਾ।

[ਸਰਦਾਰ ਸਰੂਪ ਸਿੰਘ]

ਬਾਕੀਆਂ ਨੂੰ ਵੀ ਸਹੁੰ ਚੁਕਣੀ ਪਵੇਗੀ ਕਿ ਇਸ ਕੰਮ ਵਿਚ ਕਿਸੇ ਦਾ ਲਿਹਾਜ ਨਹੀਂ ਕੀਤਾ ਜਾਵੇਗਾ। ਇਸ ਕੁਰੱਪਸ਼ਨ ਨੂੰ ਖ਼ਤਮ ਕਰਨ ਲਈ ਉਚੇਚੇ ਕਦਮ ਚੁਕਣ ਦੀ ਲੋੜ ਹੈ ਨਹੀਂ ਤਾਂ ਇਹ ਕੁਰੱਪਸ਼ਨ ਨਹੀਂ ਹੱਟਣੀ। ਇਸ ਦੇ ਨਾਲ ਜਲੰਧਰ ਦੇ ਵਿਚ ਸਰਦਾਰ ਬਲਬੀਰ ਸਿੰਘ ਨੂੰ 130/- ਰੁਪਏ ਫ਼ੀ ਮਰਲਾ ਦੇ ਹਿਸਾਬ ਨਾਲ ਜ਼ਮੀਨ ਦਿਤੀ ਗਈ ਸੀ ਜਿਸ ਦੀ ਕੀਮਤ ਇਕ ਹਜ਼ਾਰ ਰੁਪਏ ਫ਼ੀ ਮਰਲਾ ਸੀ। ਜ਼ਮੀਨ ਦੇਣ ਤੋਂ ਪਹਿਲਾਂ ਉਥੇ 22 ਹਜ਼ਾਰ ਰੁਪਿਆ ਲਗਾ ਦਿਤਾ ਗਿਆ ਸੀ ਬਾਅਦ ਵਿਚ ਉਹ ਜ਼ਮੀਨ ਬਲਬੀਰ ਸਿੰਘ ਨੂੰ 3 ਹਜ਼ਾਰ ਰੁਪਏ ਵਿਚ ਦੇ ਦਿਤੀ ਗਈ ਸੀ। ਇਹ ਜੇ ਕੁਰੱਪਸ਼ਨ ਨਹੀਂ ਹੈ ਤਾਂ ਕੀ ਹੈ ? ਇਸ ਬਾਰੇ ਵੀ ਵਿਜੀਲੈਂਸ ਡਿਪਾਰਟਮੈਂਟ ਵਾਲਿਆਂ ਨੇ ਇਨਕੁਆਇਰੀ ਕਰ ਲਈ ਹੋਈ ਹੈ ਫਿਰ ਵੀ ਕੋਈ ਕਦਮ ਨਹੀਂ ਚੁਕਿਆ ਗਿਆ। ਫੇਰ ਇਕ ਤੁਸੀਂ ਸੈਕਟਰੀ ਨੂੰ ਫੜ੍ਹ ਲਿਆ, ਇਕ ਬਾਣੀਆ ਫੜ੍ਹ ਲਿਆ ਪਰ ਦੂਜੇ ਬਾਣੀਏ ਨੂੰ ਛੱਡ ਦਿਤਾ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸਰੂਪ ਸਿੰਘ** : ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਲੁਧਿਆਣੇ ਵਾਲੇ ਬਾਣੀਏ ਨੂੰ ਕਿਉਂ ਛੱਡ ਦਿਤਾ, ਉਸ ਨੂੰ ਕਿਉਂ ਨਹੀਂ ਫੜ ਲਿਆ ਗਿਆ ? ਉਹ ਕੋਰਟ ਵਿਚ ਜ਼ਮਾਨਤ ਲਈ ਗਿਆ ਪਰ ਕੋਰਟ ਨੇ ਜ਼ਮਾਨਤ ਮਨਜ਼ੂਰ ਨਹੀਂ ਕੀਤੀ। ਉਸ ਦੇ ਨਾਲ ਇਸ ਸਰਕਾਰ ਨੇ ਲਿਹਾਜ਼ ਕੀਤੀ ਹੈ। ਉਸ ਨੇ ਕਾਂਗਰਸ ਰਾਜ ਵਿਚ ਕਾਫੀ ਹੇਰਾ ਫੇਰੀ ਕੀਤੀ ਸੀ। ਵਿਜੀਲੈਂਸ ਡਿਪਾਰਟਮੈਂਟ ਨੇ ਜੇ ਕੇਸ ਰਜਿਸਟਰ ਕੀਤੇ ਹੁੰਦੇ ਤਾਂ ਉਸ ਨੂੰ ਫੜ੍ਹ ਲਿਆ ਹੁੰਦਾ। ਜਿਹੜੇ ਵੀ ਐਸੇ ਬੰਦੇ ਹਨ ਉਨ੍ਹਾਂ ਦੇ ਖਿਲਾਫ਼ ਕਾਰਵਾਈ ਜ਼ਰੂਰ ਕੀਤੀ ਜਾਣੀ ਚਾਹੀਦੀ ਹੈ। ਇਸ ਮਾਮਲੇ ਵਿਚ ਸਰਕਾਰ ਦਾ ਗ੍ਰਿਪ ਇਤਨਾ ਤਕੜਾ ਹੋਣਾ ਚਾਹੀਦਾ ਹੈ ਤਾਂਕਿ ਕੋਈ ਵੀ ਆਦਮੀ ਜਿਹੜਾ ਕੁਰੱਪਟ ਸੀ ਬੱਚ ਕੇ ਨਾ ਜਾ ਸਕੇ। ਨਹੀਂ ਤਾਂ ਇਸ ਤਰ੍ਹਾਂ ਕੰਮ ਨਹੀਂ ਚੱਲਣਾ। ਜਿਹੜੇ ਚੰਗੇ ਬੰਦੇ ਹਨ ਉਨ੍ਹਾਂ ਨੂੰ ਉਤਸ਼ਾਹ ਦਿਤਾ ਜਾਣਾ ਚਾਹੀਦਾ ਹੈ। ਜਿਹੜੇ ਬੰਦੇ ਗਲਤ ਗੱਲਾਂ ਕਰਦੇ ਹਨ ਉਨਾਂ ਨੂੰ ਦਬਾ ਦਿਤਾ ਜਾਣਾ ਚਾਹੀਦਾ ਹੈ ਤਾਂਕਿ ਅੱਗੇ ਤੋਂ ਗਲਤ ਕੰਮ ਨਾ ਕਰ ਸਕਣ, ਅੱਗੇ ਨੂੰ ਸਿਰ ਨਾ ਚੁਕ ਸਕਣ। ਬਾਕੀ ਜਿਹੜੇ ਹੜਤਾਲਾਂ ਕਰਵਾਉਂਦੇ ਹਨ ਜੇ ਉਨ੍ਹਾਂ ਦੀ ਜਾਇਜ਼ ਮੰਗ ਹੈ ਤਾਂ ਸਰਕਾਰ ਨੂੰ ਮੰਨ ਲੈਣੀ ਚਾਹੀਦੀ ਹੈ ਨਹੀਂ ਤਾਂ ਜਿਹੜੇ ਗਲਤ ਕੰਮ ਕਰਦੇ ਹਨ ਅਤੇ ਨਜਾਇਜ਼ ਮੰਗਾਂ ਕਰਦੇ ਹਨ ਉਨ੍ਹਾਂ ਨੂੰ ਦਬਾ ਦੇਣਾ ਚਾਹੀਦਾ ਹੈ। ਜਿਹੜੀਆਂ ਵੀ ਨਜਾਇਜ਼ ਡਿਮਾਂਡਜ਼ ਹਨ ਉਨ੍ਹਾਂ ਨੂੰ ਤੈਸ਼ਨੈਸ਼ ਕਰ ਦੇਣਾ ਚਾਹੀਦਾ ਹੈ ਤਾਂਕਿ ਅੱਗੇ ਤੋਂ ਨਜਾਇਜ਼ ਗੱਲ ਨਾ ਕਰ ਸਕਣ। ਇਸ ਤਰ੍ਹਾਂ ਦੇ ਆਦਮੀਆਂ ਨੂੰ ਤਕੜੇ ਹੱਥਾਂ ਨਾਲ ਨਿਪਟਣਾ ਚਾਹੀਦਾ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਤੁਹਾਡੇ ਸਾਹਮਣੇ ਬੀ. ਐਂਡ. ਸੀ. ਕਲਾਸ ਦੀਆਂ ਜਿਹੜੀਆਂ ਮਿਉਂਸਪਲ ਕਮੇਟੀਆਂ ਹਨ ਉਨ੍ਹਾਂ ਦੇ ਬਾਰੇ ਗੱਲ ਕਰਨੀ ਚਾਹੁੰਦਾ ਹਾਂ (ਵਿਘਨ) ਜੇਕਰ ਇਸ ਕੁਰੱਪਸ਼ਨ ਨੂੰ ਤਕੜੇ ਹੱਥਾਂ ਨਾਲ ਨਾ ਦਬਾਇਆ ਗਿਆ ਤਾਂ ਇਸ ਸਰਕਾਰ ਨੂੰ ** ** ਕਿਹਾ ਜਾਵੇਗਾ।

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਮੈਂ ਬੀ. ਅਤੇ ਸੀ. ਕਲਾਸ ਦੀਆਂ ਕਮੇਟੀਆਂ ਬਾਰੇ ਗੱਲ ਕਰਨ ਲੱਗਾ ਸੀ, ਇਨ੍ਹਾਂ ਕਮੇਟੀਆਂ ਦੇ ਲਈ ਪਹਿਲੇ ਕਿਹਾ ਗਿਆ ਹੋਇਆ ਸੀ ਕਿ 5 ਕਰੋੜ ਰੁਪਿਆ ਰੱਖਿਆ ਹੋਇਆ ਹੈ, ਪਰ ਬਾਅਦ ਵਿਚ ਪਤਾ ਲੱਗਾ ਹੈ ਕਿ ਇਹ 50 ਲੱਖ ਰੁਪਿਆ ਹੈ। ਇਹ 4 ਕਰੋੜ 50 ਲੱਖ ਰੁਪਏ ਦੀ ਰਕਮ ਕਿੱਧਰ ਚਲੀ ਗਈ ? ਮੈਂ ਤਾਂ ਲੋਕਲ ਬਾਡੀਜ਼ ਮਨਿਸਟਰ ਨੂੰ ਕਹਾਂਗਾ ਕਿ ਜਿਨ੍ਹਾਂ ਛੋਟੀਆਂ ਕਮੇਟੀਆਂ ਨੂੰ ਗਰਾਂਟ ਮਿਲਦੀ ਸੀ ਅਤੇ ਉਹ ਆਪਣਾ ਗੁਜ਼ਾਰਾ ਕਰਦੀਆਂ ਸਨ ਉਨ੍ਹਾਂ ਦੇ ਲਈ ਕੋਈ ਚਾਰਾ ਕਰਨ ਅਤੇ ਇਨ੍ਹਾਂ ਛੋਟੀਆਂ ਕਮੇਟੀਆਂ ਦੇ ਲਈ ਵਰਲਡ ਬੈਂਕ ਤੋਂ ਪੈਸੇ ਲੈਕੇ ਇਨ੍ਹਾਂ ਕਮੇਟੀਆਂ ਦੀ ਮੱਦਦ ਕੀਤੀ ਜਾਵੇ। ਕੋਈ ਐਸੀ ਸਕੀਮ ਬਣਾ ਦਿਉ ਜਿਸ ਦੇ ਨਾਲ ਇੱਕ ਹਿੱਸਾ ਖਰਚ ਵਰਲਡ ਬੈਂਕ ਦੇਵੇ, ਇੱਕ ਹਿੱਸਾ ਐੱਲ. ਆਈ. ਸੀ. ਦੇਵੇ, ਇਕ ਹਿੱਸਾ ਕਾਰਪੋਰੇਸ਼ਨ ਦੇਵੇ ਅਤੇ ਇਕ ਹਿੱਸਾ ਗੌਰਮਿੰਟ ਦੇਵੇ ਤਾਕਿ ਉਨ੍ਹਾਂ ਕਮੇਟੀਆਂ ਦਾ ਕੰਮ ਠੀਕ ਤਰੀਕੇ ਨਾਲ ਚੱਲ ਸਕੇ। ਅਜਿਹੀ ਸਕੀਮ ਦੁਆਰਾ ਸਾਰਿਆਂ ਸ਼ਹਿਰਾਂ ਦੇ ਵਿਚ ਸਿਵਰੇਜ਼ ਅਤੇ ਪਾਣੀ ਦਾ ਪ੍ਰਬੰਧ 1982 ਤੱਕ ਪੂਰਾ ਕਰ ਦੇਣ ਤਾਕਿ ਪਿੰਡਾਂ ਅਤੇ ਸ਼ਹਿਰਾਂ ਦੇ ਵਿਚ ਇਕੱਠਾ ਪ੍ਰੋਗਰਾਮ ਚੱਲ ਸਕੇ। ਇਹ ਨਾ ਹੋਵੇ ਕੋਈ ਰਹਿ ਜਾਵੇ ਔਰ ਉਹ ਚੀਕਦਾ ਰਹੇ ਕਿਉਂਕਿ ਜਿਹੜੀਆਂ ਛੋਟੀਆਂ ਕਮੇਟੀਆਂ ਹੁੰਦੀਆਂ ਹਨ ਉਹ ਮਾਲੀ ਹਾਲਤ ਦੇ ਕਾਰਣ ਚੀਕਦੀਆਂ ਰਹਿੰਦੀਆਂ ਹਨ।

ਚੇਅਰਮੈਨ ਸਾਹਿਬ, ਇਨ੍ਹਾਂ ਦੀ 35 ਕਰੋੜ ਰੁਪਏ ਦਾ ਲੋਨ ਵਰਲਡ ਬੈਂਕ ਤੋਂ ਪੀਣ ਦੇ ਪਾਣੀ ਦੀ ਸਕੀਮ ਵਾਸਤੇ ਲੈਣ ਦੀ ਸਕੀਮ ਹੈ; ਉਹ ਰੁਪਿਆ ਜਿਨ੍ਹਾਂ ਪਿੰਡਾਂ ਦੇ ਵਿਚ ਪਾਣੀ ਨਹੀਂ ਮਿਲਦਾ ਉਨ੍ਹਾਂ ਵਾਸਤੇ ਖਰਚ ਕਰਨਾ ਹੈ। ਮੈਂ, ਚੇਅਰਮੈਨ ਸਾਹਿਬ, ਸਰਕਾਰ ਨੂੰ ਤੁਹਾਡੇ ਰਾਹੀਂ ਬੇਨਤੀ ਕਰਾਂਗਾ ਕਿ ਉਹ ਰੁਪਿਆ ਵਰਲਡ ਬੈਂਕ ਕੋਲੋਂ ਲੈ ਲੈਣ ਤਾਂਕਿ ਪਿੰਡਾਂ ਨੂੰ ਪਾਣੀ ਮਿਲ ਸਕੇ।

ਚੇਅਰਮੈਨ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਕਿਹਾ ਸੀ ਕਿ ਜਿਥੇ ਮੋਟਰਾਂ ਲੱਗ ਚੁਕੀਆਂ ਹਨ ਅਤੇ ਟੈਸਟ ਰਿਪੋਰਟਾਂ ਭੇਜੀਆਂ ਜਾ ਚੁਕੀਆਂ ਹਨ, ਉਥੇ ਬਿਜਲੀ ਦਾ ਕੁਨੈਕਸ਼ਨ ਜਲਦੀ ਮਿਲ ਜਾਵੇ। ਮੈਂ ਇਹ ਤਕਲੀਫ਼ਾਂ ਗਰੀਵੈਂਸਿਜ਼ ਕਮੇਟੀ ਵਿਚ ਵੀ ਉਠਾਈਆਂ ਸਨ ਕਿ ਲੋਕਾਂ ਨੂੰ ਕੁਨੈਕਸ਼ਨ ਨਹੀਂ ਮਿਲਦੇ। ਜਿਥੇ ਪੋਲ ਵਗੈਰਾ ਲੱਗਣੇ ਹਨ ਉਥੇ ਤਾਂ ਠੀਕ ਹੈ। ਜਿਥੇ ਪੋਲ ਲੱਗ ਚੁਕੇ ਹਨ, ਤਾਰਾਂ ਆਦਿ ਲੱਗ ਚੁਕੀਆਂ ਹਨ, ਉਥੇ ਕੁਨੈਕਸ਼ਨ ਜ਼ਰੂਰ ਮਿਲਣਾ ਚਾਹੀਦਾ ਹੈ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਫਿਰ ਮੁੱਖ ਮੰਤਰੀ ਜੀ ਨੂੰ ਕਹਾਂਗਾ ਕਿ ਤੁਸੀਂ ਇਸ ਵੱਲ ਧਿਆਨ ਦੇਵੋ ਅਤੇ ਜਲਦੀ ਤੋਂ ਜਲਦੀ ਕੁਨੈਕਸ਼ਨ ਮਿਲ ਜਾਣ ਤਾਂ ਕਿ ਕਿਸਾਨਾਂ ਨੂੰ ਸਹੂਲਤ ਪਹੁੰਚੇ।

ਚੇਅਰਮੈਨ ਸਾਹਿਬ, ਮੈਂ ਖਾਦ ਦਾ ਜ਼ਿਕਰ ਕਰਨ ਤੋਂ ਬਗੈਰ ਨਹੀਂ ਰਹਿ ਸਕਦਾ। ਕਿਸਾਨਾਂ ਨੂੰ ਮਾਰਕਿਟ ਕਮੇਟੀਆਂ ਦੀਆਂ ਸੁਸਾਇਟੀਆਂ ਕੋਲੋਂ ਖਾਦ ਮਿਲਦੀ ਹੈ। ਚੇਅਰਮੈਨ ਸਾਹਿਬ, ਮੈਂ ਜੋ ਹਾਲ ਦੇਖਿਆ ਹੈ, ਜਿਹੜੀ ਕਿਸਾਨਾਂ ਨੂੰ ਖਾਦ ਸਪਲਾਈ ਕੀਤੀ ਜਾਂਦੀ ਹੈ, ਉਹ ਪਿਓਰ ਨਹੀਂ ਹੁੰਦੀ ਬਲਕਿ ਜਿਹੜੀ ਮਿਲਾਵਟ ਵਾਲੀ ਖਾਦ ਹੁੰਦੀ ਹੈ, ਉਹ ਸਪਲਾਈ ਕੀਤੀ ਜਾਂਦੀ ਹੈ। ਉਹ ਖਾਦ ਕਿਸੇ ਕੰਮ ਦੀ ਨਹੀਂ ਹੁੰਦੀ। ਦੂਜਾ ਜੋ ਖਾਦ ਦਿਤੀ ਜਾਂਦੀ ਹੈ, ਉਹ ਘੱਟ ਹੁੰਦੀ ਹੈ। ਬੇਸ਼ਕ, ਚੇਅਰਮੈਨ ਸਾਹਿਬ, ਇਨ੍ਹਾਂ ਸੁਸਾਇਟੀਆਂ ਤੇ ਛਾਪੇ ਮਾਰ ਕੇ ਵੇਖ ਲਵੋ ਹਰ ਬੋਰੀ ਵਿਚ ਪੰਜ ਸੱਤ ਕਿਲੋ ਖਾਦ ਘੱਟ ਹੋਵੇਗੀ। ਕਿਸਾਨ ਉਸ ਵੇਲੇ ਮਜਬੂਰ ਹੁੰਦਾ ਹੈ ਅਤੇ ਗੰਦੀ ਸੜੀ ਹੋਈ ਖਾਦ ਉਸਨੂੰ ਲੈਣੀ ਪੈਂਦੀ ਹੈ। ਜੇਕਰ ਸ਼ਰਕਾਰ ਇਹ ਕਰ ਦੇਵੇ ਕਿ ਬਜਾਏ ਖਾਦ ਦੇਣ ਦੇ ਉਸ ਨੂੰ ਪੈਸੇ ਦਿਤੇ ਜਾਣ ਅਤੇ ਕਿਸਾਨ ਆਪਣੀ ਮਰਜ਼ੀ ਨਾਲ ਕਿਸੇ ਡੀਲਰ ਕੋਲੋਂ ਖਾਦ ਲੈ ਲਵੇ ਅਤੇ ਉਸ਼ ਦੀ ਉਹ ਰਸੀਦ ਦੇ ਦੇਵੇ ਤਾਂ ਬਹੁਤ ਹੀ ਚੰਗਾ ਹੋਵੇਗਾ।

[ਸਰਦਾਰ ਸਰੂਪ ਸਿੰਘ]

ਚੇਅਰਮੈਨ ਸਾਹਿਬ, ਮੈਂ ਭੋਗਪੁਰ ਸ਼ੂਗਰ ਮਿੱਲ ਦੀ ਗੱਲ ਕਰਦਾ ਹਾਂ । ਜੇਕਰ ਕੋਈ ਜ਼ਿਮੀਦਾਰ ਅੱਧਾ ਘੰਟਾ ਲੇਟ ਹੋ ਜਾਵੇ ਤਾਂ ਉਸਨੂੰ ਟੋਕਨ ਨਹੀਂ ਮਿਲਦਾ । ਦੂਜੇ ਪਾਸੇ ਜਿਹੜਾ ਗੱਡਾ ਹੈ ਜਾਂ ਟਰੱਕ ਹੈ, ਉਹ ਚਾਰ ਘੰਟੇ ਦੇ ਵਿਚ ਖਾਲੀ ਕਰਨਾ ਹੁੰਦਾ ਹੈ ਪਰ ਉਹ ਗੱਡਾ/ਟਰੱਕ 12 ਘੰਟੇ ਵਿਚ ਖਾਲੀ ਨਹੀਂ ਕਰਦੇ । ਇਕ ਪਾਸੇ ਤਾਂ ਗਰੀਬ ਕਿਸਾਨਾਂ ਨੂੰ ਸਿਰਫ ਅੱਧਾ ਘੰਟਾ ਲੇਟ ਆਉਣ ਕਰ ਕੇ ਟੋਕਨ ਨਹੀਂ ਮਿਲਦਾ ਜਿਸ ਕਰਕੇ ਉਹ ਪ੍ਰੇਸ਼ਾਨ ਹੁੰਦੇ ਹਨ । ਇਸ ਤਰ੍ਹਾਂ ਹੋਣਾ ਚਾਹੀਦਾ ਹੈ ਕਿ ਉਥੇ ਮਿਲ ਮਾਲਕ ਢੇਰ ਲਗਾ ਲੈਣ ਅਤੇ ਗੱਡੇ ਅਤੇ ਟਰੱਕ ਨੂੰ ਖਾਲੀ ਕਰ ਦੇਣ ਤਾਂ ਕਿ ਜ਼ਿਮੀਦਾਰਾਂ ਨੂੰ ਸਹੂਲਤ ਪਹੁੰਚੇ ।

ਮੈਂ ਹੁਣ ਟਰਾਂਸਪੋਰਟ ਦਾ ਜ਼ਿਕਰ ਕਰਦਾ ਹਾਂ । ਟਰਾਂਸਪੋਰਟ ਦੀਆਂ ਬੱਸਾਂ ਦੇ ਵਿਚ ਮੈਂ ਵੀ ਸਫ਼ਰ ਕਰਦਾ ਹਾਂ । ਹੋਰ ਸਾਰੇ ਸਫਰ ਕਰਦੇ ਹਨ । ਬੱਸਾਂ ਵਾਲਿਆਂ ਕੋਲ ਸਟੇਪਨੀ ਨਹੀਂ ਹੁੰਦੀ। ਜੇਕਰ ਰਸਤੇ ਵਿਚ ਬੱਸ ਦਾ ਟਾਇਰ ਪੰਕਚਰ ਹੋ ਜਾਵੇ ਤਾਂ ਸਵਾਰੀਆਂ ਨੂੰ ਕੱਢ ਦਿਤਾ ਜਾਂਦਾ ਹੈ ਅਤੇ ਸਵਾਰੀਆਂ ਬਹੁਤ ਹੀ ਪ੍ਰੇਸ਼ਾਨ ਹੁੰਦੀਆਂ ਹਨ । ਟਰਾਂਸਪੋਰਟ ਘਾਟੇ ਵਿਚ ਜਾ ਰਹੀਆਂ ਹਨ । ਮੈਂ, ਚੇਅਰਮੈਨ ਸਾਹਿਬ, ਬੇਨਤੀ ਕਰਾਂਗਾ ਕਿ ਬੱਸਾਂ ਵਿਚ ਸਟੇਪਨੀ ਜ਼ਰੂਰ ਹੋਣੀ ਚਾਹੀਦੀ ਹੈ ਤਾਂਕਿ ਸਵਾਰੀਆਂ ਨੂੰ ਕੋਈ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ । ਲੋਕਾਂ ਨੂੰ ਇਸ ਦਾ ਫਾਇਦਾ ਹੋਵੇ। ਇਸ ਨਾਲ ਕੋਈ ਜ਼ਿਆਦਾ ਸਰਕਾਰ ਤੇ ਵਾਧੂ ਖਰਚ ਨਹੀਂ ਪੈਣਾ । ਚੇਅਰਮੈਨ ਸਾਹਿਬ, ਜੇ ਤੁਸੀਂ ਬੱਸ ਵਿਚ ਸਫਰ ਕਰੋ ਤਾਂ ਲੁਧਿਆਣੇ ਕੋਲ, ਫੈਕਟਰੀਆਂ ਕੋਲ, ਜਦ ਬੱਸ ਪਹੁੰਚਦੀ ਹੈ ਤਾਂ ਫੈਕਟਰੀਆਂ ਪਾਸੋਂ ਬਹੁਤ ਬਦਬੋ ਆਉਂਦੀ ਹੈ । ਇਸ ਤਰ੍ਹਾਂ ਨਾਲ ਕੋਈ ਬਿਮਾਰੀ ਫੈਲ ਸਕਦੀ ਹੈ । ਇਸ ਤਰ੍ਹਾਂ ਦੀਆਂ ਮਸ਼ੀਨਾਂ ਲਾਗਾਉਣੀਆਂ ਚਾਹੀਦੀਆਂ ਕਿ ਪਾਣੀ ਸਿਵਰ ਵਿਚ ਜਾ ਸਕੇ, ਬਦਬੋ ਨਾ ਆਵੇ ਅਤੇ ਬਿਮਾਰੀ ਤੋਂ ਲੋਕ ਬਚ ਸਕਣ ।

ਚੇਅਰਮੈਨ ਸਾਹਿਬ, ਮੇਰੇ ਹਲਕੇ ਵਿਚ ਇਕ ਪਿੰਡ ਆਦਮਪੁਰ ਹੈ । ਉਥੇ ਬੱਬਰ-ਅਕਾਲੀ ਲਹਿਰ ਜੰਮੀ ਪਲੀ ਅਤੇ ਜਵਾਨ ਹੋਈ ਹੈ । ਪੰਜ ਪਿੰਡਾਂ ਲਈ ਅੰਗਰੇਜ਼ਾਂ ਨੇ ਪੈਸਾ ਲਿਆ ਉਨ੍ਹਾਂ ਨੂੰ ਜੁਰਮਾਨਾ ਲਗਾਇਆ ਗਿਆ ਫਿਰ ਕਾਂਗਰਸ ਸਰਕਾਰ ਨੇ ਕੋਈ ਪੈਸਾ ਨਹੀਂ ਮੋੜਿਆ । ਮੈਂ ਬਾਦਲ ਸਾਹਿਬ ਅੱਗੇ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਕੁਝ ਫਾਇਦਾ ਪਹੁੰਚਾਇਆ ਜਾਵੇ ਜੇਕਰ ਉਨ੍ਹਾਂ ਦੀ ਯਾਦ ਵਿਚ ਉਥੇ ਕੋਈ ਹਸਪਤਾਲ ਵਗੈਰਾ ਬਣ ਜਾਵੇ ਤਾਂ ਠੀਕ ਹੋਵੇਗਾ । ਮੇਰੇ ਇਲਾਕੇ ਵਿਚ ਹੁਸ਼ਿਆਰਪੁਰ ਕੋਲ ਚਾਰ ਪੰਜ ਚੋਅ ਹਨ ਜਿਨ੍ਹਾਂ ਦਾ ਪਾਣੀ ਮੇਰੇ ਇਲਾਕੇ ਵੱਲ ਮੋੜ ਦਿੱਤਾ । ਪਿਛੇ ਜੋ ਹੜ੍ਹ ਆਇਆ ਸੀ ਜੇਕਰ ਰਾਤ ਨੂੰ ਉਹ ਹੜ੍ਹ ਆ ਜਾਂਦਾ ਤਾਂ ਸਾਰੇ ਦਾ ਸਾਰਾ ਪਿੰਡ ਤਬਾਹ ਹੋ ਜਾਂਦਾ ਪਰ ਉਹ ਹੜ੍ਹ ਦਿਨ ਨੂੰ ਆਇਆ ਜਿਸ ਕਰਕੇ ਲੋਕਾਂ ਨੇ ਬੜੀ ਮੁਸ਼ਕਲ ਦੇ ਨਾਲ ਆਪ ਹੜ੍ਹ ਨੂੰ ਰੋਕਿਆ ਪਰ ਸੜਕਾਂ ਟੁਟ ਗਈਆਂ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਫੌਰਨ ਉਹ ਸੜਕਾਂ ਬਣਾਉਣੀਆਂ ਚਾਹੀਦੀਆਂ ਹਨ । ਜੋ ਮਤਾ ਸਰਦਾਰ ਕਿਰਪਾਲ ਸਿੰਘ ਜੀ ਨੇ ਰੱਖਿਆ ਹੈ, ਮੈਂ ਉਸ ਨਾਲ ਸਹਿਮਤ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**ਵਿਦਿਆ ਮੰਤਰੀ** (ਸਰਦਾਰ ਸੁਖਜਿੰਦਰ ਸਿੰਘ ਖੈਰਾ ) : ਚੇਅਰਮੈਨ ਸਾਹਿਬ, ਗਵਰਨਰ ਅਡਰੈਸ ਤੇ ਕਾਫੀ ਬਹਿਸ ਹੋਈ ਹੈ । ਬਦਕਿਸਮਤੀ ਨਾਲ ਕਾਂਗਰਸ ਦੇ ਦੋ ਫਾੜ ਹੋ ਗਏ ਹਨ । ਇਸ ਲਈ ਉਨ੍ਹਾਂ ਵੱਲੋਂ ਕੋਈ ਕੰਸਟਰਕਟਿਵ ਸੁਜੈਸ਼ਨ ਨਹੀਂ ਮਿਲੀ ਹੈ ਸਿਰਫ ਕ੍ਰਿਟੇਸਿਜ਼ਮ ਹੀ ਕੀਤੀ ਹੈ । ਦੂਸਰੀ ਗੱਲ ਜੋ ਮੇਰੇ ਦੋਸਤ ਡਾਂਗ ਸਾਹਿਬ ਵੱਲੋਂ ਆਈ ਹੈ, ਉਸ ਦਾ ਜਵਾਬ ਮੈਂ ਦੇਣ ਲਈ ਯਤਨ ਕਰ ਰਿਹਾ ਹਾਂ ਤਾਂ ਕਿ ਸਰਕਾਰ ਦੀ ਪਾਲਿਸੀ ਦਾ ਪਤਾ ਲੱਗ ਸਕੇ ।

ਅਸੀਂ ਇਹ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਪਿੱਛਲੇ ਤੀਹ ਸਾਲਾਂ ਵਿਚ ਇਹ ਪਹਿਲਾ ਗਵਰਨਰ ਅਡਰੈਸ ਹੈ ਜਿਸ ਨਾਲ ਲੋਕਾਂ ਦੀ ਔਰ ਖਾਸ ਤੌਰ ਤੇ ਪੰਜਾਬੀਆਂ ਦੀ ਖੋਹੀ ਹੋਈ ਗ਼ੈਰਤ ਔਰ ਸਵੈਮਾਨ ਵਾਪਿਸ ਦਿਵਾਉਣ ਵਾਸਤੇ ਨੀਤੀਆਂ ਬਣਾਈਆਂ ਗਈਆਂ ਹਨ । ਜਿਹੜੇ ਪਹਿਲਾਂ ਗਵਰਨਰ ਐਡਰੈਸ ਬਣਦੇ ਰਹੇ ਉਨ੍ਹਾਂ ਰਾਹੀਂ ਲੋਕਾਂ ਵਿਚ ਖੁਸ਼ਾਮਦ ਆਈ, ਲੋਕਾਂ ਵਿਚ ਜ਼ਲਾਲਤ ਆਈ (ਵਿਘਨ)।

**ਮਾਸਟਰ ਬਾਬੂ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਵਿਦਿਆ ਮੰਤਰੀ** : ਇਹ ਗੁਰੂਆਂ ਦੀ ਧਰਤੀ ਹੈ, ਜਿਥੇ ਸਾਡੇ ਗੁਰੂਆਂ ਨੇ ਢਾਈ ਸੌ ਸਾਲ ਪਰਚਾਰ ਕੀਤਾ ਔਰ ਇਥੇ ਦੇ ਲੋਕਾਂ ਵਿਚੋਂ ਜ਼ਲਾਲਤ, ਬੁਜ਼ਦਿਲੀ ਔਰ ਹੋਰ ਸਾਰੀਆਂ ਖਾਮੀਆਂ ਨੂੰ ਦੂਰ ਕਰਨ ਦਾ ਯਤਨ ਕਰਦੇ ਰਹੇ ਪਰ ਪਿਛਲੇ ਤੀਹ ਸਾਲਾਂ ਵਿਚ ਸਾਰੇ ਦੇਸ਼ ਵਿਚ ਔਰ ਖਾਸ ਤੌਰ ਤੇ ਪੰਜਾਬ ਵਿਚ ਇਹ ਸਾਰੀਆਂ ਚੀਜ਼ਾਂ ਦੁਬਾਰਾ ਰਾਈਜ਼ ਕਰਨ ਦਾ ਯਤਨ ਕੀਤਾ ਗਿਆ। ਉਸ ਸਮੇਂ ਵਿਚ ਐਨੀ ਖੁਸ਼ਾਮਦ ਦਾ ਦੌਰ ਦੌਰਾ ਰਿਹਾ ਕਿ ਇੱਕ ਆਦਮੀ ਨੂੰ ਪੰਜਾਬ ਦਾ ਜਵਾਈ ਕਿਹਾ ਗਿਆ (ਸ਼ੇਮ, ਸ਼ੇਮ) ਬੜੇ ਬੜੇ ਵੱਡੇ ਆਦਮੀਆਂ ਨੇ ਖੁਸ਼ਾਮਦ ਵਿਚ ਅੱਗੇ ਵਧਣ ਵਾਸਤੇ ਇੱਕ ਆਦਮੀ ਨੂੰ ਉਸ ਦੀਆਂ ਜੁਤੀਆਂ ਚੁੱਕ ਕੇ ਪਵਾਈਆਂ (ਵਿਘਨ) ਇਸ ਦੌਰ ਦੌਰੇ ਨੂੰ ਖਤਮ ਕਰਨ ਵਾਸਤੇ ਇਹ ਗਵਰਨਰ ਐਡਰੈਸ ਸ਼ੁਰੂ ਹੁੰਦਾ ਹੈ । ਪਿਛਲੇ ਤੀਹ ਸਾਲਾਂ ਵਿਚ ਜੋ ਕੁਝ ਹੁੰਦਾ ਰਿਹਾ ਹੈ ਉਸ ਨੂੰ ਇਕ ਮੋੜਾ ਦੇਣਾ ਹੈ । ਸਰਕਾਰ ਦੀਆਂ ਪਾਲਿਸੀਆਂ ਬਣਾਉਣ ਵਾਸਤੇ ਇਹ ਆਗਾਜ਼ ਹੈ । ਪਰ ਵਿਰੋਧੀ ਵੀਰਾਂ ਨੂੰ ਸ਼ਾਇਦ ** ** ਬੋਲਣ ਦਾ ਔਰ ਲੋਕਾਂ ਨੂੰ ਲੁਟ ਖਸੁਟ ਕਰਨ ਦੀ ਆਦਤ ਪਈ ਹੋਈ ਹੈ । ਇਨ੍ਹਾਂ ਨੂੰ ਬਦਲਣਾ ਚਾਹੀਦਾ ਹੈ (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ** ** ਦੇ ਲਫਜ਼ ਅਨਪਾਰਲੀਮੈਂਟਰੀ ਹਨ (ਵਿਘਨ)

**ਸ੍ਰੀ ਸਭਾਪਤੀ** : ** ** ਦੇ ਲਫਜ਼ ਅਨਪਾਰਲੀਮੈਂਟਰੀ ਹਨ ਔਰ ਇਨ੍ਹਾਂ ਨੂੰ ਐਕਸਪੰਜ ਕਰ ਦਿਤਾ ਜਾਵੇ ।

**ਵਿਦਿਆ ਮੰਤਰੀ** : ਜੇ ਕੋਈ ਇਨ੍ਹਾਂ ਵੱਲੋਂ ਕੰਸਟ੍ਰਕਟਿਵ ਕ੍ਰਿਟੇਸਿਜ਼ਮ ਆਵੇ ਤਾਂ ਅਸੀਂ ਉਸ ਨੂੰ ਵੈਲਕਮ ਕਰਾਂਗੇ । ਹੁਣ ਦੀ ਅਕਾਲੀ-ਜਨਤਾ ਸਰਕਾਰ ਨੂੰ ਪੰਜਾਬ ਵਿਚ ਚਲਦਿਆਂ ਹੋਇਆਂ ਛੇ ਮਹੀਨੇ ਦਾ ਸਮਾਂ ਹੋ ਗਿਆ ਹੈ ਪਰ ਇਸ ਹਾਊਸ ਵਿਚ ਕੋਈ ਅਜਿਹੀ ਸ਼ਿਕਾਇਤ ਦਾ ਜ਼ਿਕਰ ਨਹੀਂ ਕੀਤਾ ਗਿਆ ਜੋ ਕਿ ਸਰਕਾਰ ਵੱਲੋਂ ਕੋਈ ਬੜਾ ਵੱਡਾ ਸਕੈਂਡਲ ਕੀਤਾ ਗਿਆ ਹੋਵੇ । ਇਨ੍ਹਾਂ ਵੱਲੋਂ ਕੋਈ ਅਜਿਹੀ ਚੀਜ਼ ਸਾਡੇ ਸਾਹਮਣੇ ਨਹੀਂ ਲਿਆਂਦੀ ਗਈ ਜਿਸ ਨਾਲ ਕਿ ਸਾਡਾ ਸਿਰ ਸ਼ਰਮ ਨਾਲ ਝੁਕ ਜਾਵੇ । ਇਹ ਜਿਹੜਾ ਅਖਬਾਰਾਂ ਰਾਹੀਂ ਜਾਂ ਉਂਝ ਥੋੜਾ ਬਹੁਤ ਕਿਸਾਨਾਂ ਜਾਂ ਕਰਮਚਾਰੀਆਂ

**Expunged as ordered by the Chair.

[ਵਿਦਿਆ ਮੰਤਰੀ ]
ਬਾਰੇ ਜ਼ਿਆਦਤੀਆਂ ਹੋਣ ਬਾਰੇ ਕਿਹਾ ਗਿਆ ਹੈ, ਇਹ ਬਹੁਤ ਛੋਟੀਆਂ ਛੋਟੀਆਂ ਚੀਜ਼ਾਂ ਹਨ ਔਰ ਇਹ ਬਿਲਕੁਲ ਖ਼ਤਮ ਹੋਣੀਆਂ ਮੁਸ਼ਕਿਲ ਹਨ । ਅਸੀਂ ਯਤਨ ਕਰਾਂਗੇ ਕਿ ਅੱਗੇ ਨੂੰ ਐਸੀਆਂ ਸ਼ਿਕਾਇਤਾਂ ਵੀ ਨਾ ਆਉਣ । (ਥੰਪਿੰਗ) ।

**Doctor Kewal Krishan** : Under Rule 104, I want to put a question for clarification.

**Mr. Chairman** : You may please put your question after the speech.

**ਵਿਦਿਆ ਮੰਤਰੀ** : ਅੱਜ ਪੰਜਾਬ ਦਾ ਮਾਹੌਲ ਬੜਾ ਖੁਸ਼ਗਵਾਰ ਹੈ । ਅੱਜ ਅਸੀਂ ਔਰ ਸਾਡੀ ਪੰਜਾਬ ਸਰਕਾਰ ਬੜੇ ਫਖ਼ਰ ਨਾਲ ਕਹਿ ਸਕਦੀ ਹੈ ਕਿ ਜੋ ਪਿਛਲੀ ਸਰਕਾਰ ਦੇ ਸਮੇਂ ਐਮਰਜੈਂਸੀ ਦੇ ਦੌਰਾਨ ਲੋਕਾਂ ਤੇ ਝੂਠੇ ਮੁਕੱਦਮੇ ਚੱਲੇ, ਬਗੈਰ ਕਿਸੇ ਸੋਚ ਵਿਚਾਰ ਦੇ ਲੋਕਾਂ ਨੂੰ ਅੰਦਰ ਜੇਲ੍ਹ ਵਿਚ ਰੱਖਿਆ ਗਿਆ, ਕੋਈ ਉਨ੍ਹਾਂ ਤੇ ਐਲੀਗੇਸ਼ਨ ਨਹੀਂ ਲਗਾਏ ਗਏ, ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ, ਅਕਾਲੀ ਅਸੰਬਲੀ ਪਾਰਟੀ ਦੇ ਸੀ. ਪੀ. ਐਮ. ਦੇ, ਸਾਰਿਆਂ ਲੀਡਰਾਂ ਨੂੰ ਬਗੈਰ ਮੁਕੱਦਮੇ ਚਲਾਏ, ਅੰਦਰ ਰੱਖਿਅ ਗਿਆ, ਉਨ੍ਹਾਂ ਨਾਲ ਬੁਰਾ ਸਲੂਕ ਕੀਤਾ ਗਿਆ, ਅੱਜ ਪੰਜਾਬ ਸਰਕਾਰ ਫਖ਼ਰ ਨਾਲ ਕਹਿ ਸਕਦੀ ਹੈ ਕਿ ਪੰਜਾਬ ਦੀਆਂ ਜੇਲ੍ਹਾਂ ਵਿਚ ਕੋਈ ਆਦਮੀ ਨਜ਼ਰਬੰਦ ਨਹੀਂ ਹੈ । ਇਹ ਜੋ ਅੱਜ ਕੱਲ ਬਾਹਰ ਜਲਸੇ ਹੋ ਰਹੇ ਹਨ ਅਤੇ ਜਲੂਸ ਕੱਢੇ ਜਾ ਰਹੇ ਹਨ। ਇਹ ਇਸ ਕਰਕੇ ਇਹ ਲੋਕ ਕਰਾ ਰਹੇ ਹਨ ਕਿ ਐਮਰਜੈਂਸ਼ੀ ਲਗਾਉਣ ਦੀ ਜ਼ਰੂਰਤ ਮਹਿਸੂਸ ਹੋਵੇ ਅਤੇ ਐਮਰਜੈਂਸੀ ਲਗਾਈ ਜਾਵੇ । ਪਰ ਪੰਜਾਬ ਸਰਕਾਰ ਨੇ ਲੋਕਾਂ ਦੀਆਂ ਜਾਇਜ਼ ਮੰਗਾਂ ਨੂੰ ਬਗੈਰ ਕਿਸੇ ਹੀਲੇ-ਹੁਜਤ ਦੇ ਮਨਜ਼ੂਰ ਕੀਤਾ ਹੈ । ਔਰ ਬੜੀ ਖੁਸ਼ੀ ਦੀ ਗੱਲ ਇਹ ਹੈ ਕਿ ਕੋਈ ਟੈਕਸ ਨਹੀਂ ਲਗਾਇਆ ਗਿਆ ਹੈ ਕਿਸੇ ਤੇ ਲਾਠੀ ਚਾਰਜ ਨਹੀਂ ਕੀਤਾ ਗਿਆ ਔਰ ਕਿਸੇ ਨੂੰ ਜੇਲ੍ਹ ਅੰਦਰ ਨਹੀਂ ਭੇਜਿਆ ਗਿਆ । ਹਰ ਆਦਮੀ ਨੂੰ ਪੂਰੀ ਆਜ਼ਾਦੀ ਹੈ ਔਰ ਕਿਸੇ ਦੀ ਫਰੀਡਮ ਤੇ ਕੋਈ ਸੱਟ ਨਹੀਂ ਮਾਰੀ ਗਈ ।

ਡਾਂਗ ਸਾਹਿਬ ਨੇ ਇਸ ਹਾਊਸ ਵਿਚ ਮਹਿੰਗਾਈ ਦਾ ਜ਼ਿਕਰ ਕੀਤਾ ਹੈ । ਮੈਂ ਸਮਝਦਾ ਹਾਂ ਕਿ ਫੂਡ ਪਾਲਿਸੀ ਐਸੀ ਬਣ ਗਈ ਹੈ ਕਿ ਕਣਕ ਜਾਂ ਝੋਨੇ ਜਾਂ ਹੋਰ ਫੂਡ ਗਰੇਨਜ਼ ਦੀ ਮੂਵਮੈਂਟ ਦੀ ਖੁਲ੍ਹ ਹੋ ਗਈ ਹੈ। ਇਸ ਨਾਲ ਕਿਸਾਨਾਂ ਨੂੰ, ਖੱਪਤਕਾਰਾਂ ਨੂੰ, ਵਪਾਰੀਆਂ ਨੂੰ ਔਰ ਹੋਰ ਸਾਰਿਆਂ ਨੂੰ ਫਾਇਦਾ ਹੋਇਆ ਹੈ । ਇਸ ਨਾਲ ਸਾਰੇ ਹਿੰਦੁਸਤਾਨ ਵਿਚ ਚੀਜ਼ਾਂ ਦਾ ਇਕੋ ਰੇਟ ਹੀ ਚੱਲ ਰਿਹਾ ਹੈ। ਇਹ ਪਹਿਲੀ ਪਾਲਿਸੀ ਨਾਲੋਂ ਰਿਵਰਸ ਸੀ । ਮੈਨੂੰ ਇਹ ਗੱਲ ਕਹਿਣ ਵਿਚ ਖੁਸ਼ੀ ਪਰਗਟ ਹੁੰਦੀ ਹੈ ਕਿ ਸਾਡੇ ਖੁਰਾਕ ਮੰਤਰੀ ਜੀ ਸਰਦਾਰ ਹਰਭਜਨ ਸਿੰਘ ਜੀ ਨੇ, ਸਾਡੀ ਪੰਜਾਬ ਸਰਕਾਰ ਨੇ ਪੰਜਾਬ ਵਿਚ ਚੀਜ਼ਾਂ ਦੀਆਂ ਕੀਮਤਾਂ ਨੂੰ ਘੱਟ ਕਰਨ ਵਿਚ ਅਜਿਹੇ ਕੰਮ ਕੀਤੇ ਹਨ ਕਿ ਬਾਕੀ ਹਿੰਦੁਸਤਾਨ ਦੀਆਂ ਸਟੇਟਾਂ ਵਿਚ ਜਿਥੇ ਹਾਲੇ ਇਨ੍ਹਾਂ ਦਾ ਰਾਜ ਹੈ ਉਥੇ ਵੀ ਅਜਿਹਾ ਪ੍ਰੋਗਰਾਮ ਨਹੀਂ ਕੀਤਾ ਗਿਆ । ਜਿਹੜਾ ਕੰਮ ਚੰਗਾ ਕੀਤਾ ਜਾਵੇ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ ਤਾਂਕਿ ਅੱਗੇ ਨੂੰ ਵੀ ਉਹ ਅੱਛਾ ਕੰਮ ਕਰ ਸਕਣ। ਸਰਦਾਰ ਹਰਭਜਨ ਸਿੰਘ ਜੀ, ਖੁਰਾਕ ਮੰਤਰੀ ਜੀ ਨੇ ਚੰਗੀ ਪਾਲਿਸੀ ਮਨਜ਼ੂਰ ਕਰਕੇ 2500 ਦੇ ਕਰੀਬ ਪਨਸੱਪ ਦੀਆਂ ਦੁਕਾਨਾਂ ਖੋਲ੍ਹਣ ਦਾ ਬਹੁਤ ਇਮਾਨਦਾਰਾਨਾ ਯਤਨ ਕੀਤਾ ਹੈ । ਜਦੋਂ ਐਮਰਜੈਂਸੀ ਵਿਚ ਮਹਿੰਗਾਈ ਵੱਧੀ ਸੀ ਤਾਂ ਸਾਬਕਾ ਪਰਧਾਨ ਮੰਤਰੀ ਸਾਹਿਬਾ ਦਾ ਇਹ ਬਿਆਨ ਆ ਜਾਂਦਾ ਸੀ ਕਿ ਇਹ ਇੰਟਰਨੈਸ਼ਨਲ ਪ੍ਰਾਬਲਮ ਹੈ, ਇਸ ਨੂੰ ਠੀਕ ਨਹੀਂ ਕਰ ਸਕਦੇ । ਇਹ ਸੀ. ਪੀ. ਆਈ. ਵਾਲੇ ਉਸ ਵੇਲੇ ਇਨ੍ਹਾਂ ਦੇ ਨਾਲ ਸਨ । ਪੰਜਾਬ ਸਰਕਾਰ ਨੇ ਮਹਿੰਗਾਈ ਨੂੰ ਰੋਕਣ ਵਾਸਤੇ ਪਨਸੱਪ ਦੀਆਂ ਦੁਕਾਨਾਂ ਖੋਲ੍ਹ ਕੇ ਮਹਿੰਗਾਈ ਤੇ

ਕੰਟਰੋਲ ਕੀਤਾ ਹੈ ਔਰ ਇਸ ਨਾਲ ਮਹਿੰਗਾਈ ਘੱਟ ਵਧੀ ਹੈ ਜਦ ਕਿ ਪਿਛਲੇ ਵਕਤ ਮਹਿੰਗਾਈ ਜ਼ਿਆਦਾ ਵਧੀ ਸੀ । ਇਸ ਗੱਲ ਦਾ ਪੰਜਾਬ ਸਰਕਾਰ ਨੂੰ ਮਾਣ ਹੈ ।

ਡਾਂਗ ਸਾਹਿਬ ਨੇ ਆਪਣੀ ਸਪੀਚ ਵਿਚ ਸ਼ੂਗਰ ਮਿੱਲਾਂ ਨੂੰ ਨੈਸ਼ਨੇਲਾਈਜ਼ ਕਰਨ ਵਾਸਤੇ ਕਿਹਾ ਸੀ ਕਿ ਸਰਕਾਰ ਕਾਂਗਰਸ ਸਰਕਾਰ ਵੱਲੋਂ ਕੀਤੇ ਹੋਏ ਵਾਅਦਿਆਂ ਤੋਂ ਮੁਨਕਰ ਹੋ ਗਈ ਹੈ। ਮੈਨੂੰ ਇਹ ਕਹਿਣ ਵਿਚ ਕੋਈ ਸੰਕੋਚ ਨਹੀਂ ਕਿ ਪਹਿਲੀ ਸਰਕਾਰ ਨੈਸ਼ਨੇਲਾਈਜ਼ੇਸ਼ਨ ਦੀ ਤਲਵਾਰ ਲਟਕਾ ਕੇ ਸਨਮੇ ਵਾਲਿਆਂ ਤੋਂ, ਟਰਾਂਸਪੋਰਟਰਜ਼ ਤੋਂ, ਸ਼ੂਗਰ ਮਿੱਲਾਂ ਤੋਂ ਬਹੁਤ ਵੱਡੀ ਵੱਡੀ ਰਕਮ ਹੜੱਪ ਕਰਦੀ ਸੀ ਔਰ ਨਾ ਉਹ ਨੈਸ਼ਨੇਲਾਈਜੇਸ਼ਨ ਕਰਦੇ ਸੀ ਔਰ ਨਾ ਹੀ ਉਹ ਤਲਵਾਰ ਲਹਿੰਦੀ ਸੀ । ਪਰ ਅਸੀਂ ਨਾ ਤਾਂ ਕੋਈ ਸਲੋਗਨ ਦੇਣਾ ਚਾਹੁੰਦੇ ਹਾਂ ਔਰ ਨਾ ਹੀ ਲੋਕਾਂ ਨੂੰ ਆਪਣੇ ਕੰਮਾਂ ਤੋਂ ਪਿਛੇ ਰਹਿਣ ਦੇਣਾ ਚਾਹੁੰਦੇ ਹਾਂ । ਜੇ ਸਰਕਾਰ ਦੀਆਂ ਸ਼ੂਗਰ ਮਿਲਾਂ ਵਿਚ ਕੋਈ ਮੁਨਾਫ਼ਾ ਹੁੰਦਾ ਹੋਵੇ ਤਾਂ ਨੈਸ਼ਨੇਲਾਈਜ਼ ਕਰਨ ਵਿਚ ਕੋਈ ਫਾਇਦਾ ਹੈ । ਜੇ ਉਨ੍ਹਾਂ ਮਿਲਾਂ ਵਿਚ ਫਾਇਦਾ ਨਾ ਹੁੰਦਾ ਹੋਵੇ ਤਾਂ ਫਿਰ ਨੈਸ਼ਨੇਲਾਈਜ਼ ਕਰਨ ਦਾ ਕੀ ਫਾਇਦਾ ਹੈ । ਪਬਲਿਕ ਅੰਡਰ ਟੇਕਿੰਗਜ਼ ਜਿਹੜੀਆਂ ਚੱਲ ਰਹੀਆਂ ਹਨ ਉਨ੍ਹਾਂ ਦੇ ਕੰਮ ਬੜੇ ਚਿੰਤਾਜਨਕ ਹਨ । ਮਿਸਾਲ ਦੇ ਤੌਰ ਤੇ ਪੰਜਾਬ ਰੋਡਵੇਜ਼ ਵਿਚ ਸਾਲ ਦਾ ਚਾਰ ਕਰੋੜ ਰੁਪਏ ਦਾ ਘਾਟਾ ਪੈ ਰਿਹਾ ਹੈ । ਸਵਾਰੀਆਂ ਨੂੰ ਆਰਾਮ ਨਹੀਂ । ਬੱਸਾਂ ਦੀਆਂ ਗੱਲਾਂ ਜਿਸ ਤਰ੍ਹਾਂ ਇਥੇ ਹਾਊਸ ਵਿਚ ਕਹਿੰਦੇ ਰਹਿੰਦੇ ਹਨ, ਉਹ ਰਸਤੇ ਵਿਚ ਖੜੀਆਂ ਰਹਿੰਦੀਆਂ ਹਨ । ਮੈਂ ਢੀਂਡਸਾ ਜੀ ਨੂੰ ਮੁਬਾਰਿਕਬਾਦ ਦੇਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਕਿਹਾ ਸੀ ਕਿ ਕੋਈ ਵੀ ਰੋਡਵੇਜ਼ ਦੇ ਕਰਮਚਾਰੀ ਰਲ ਕੇ ਕਿਸੇ ਡਿਪੂ ਨੂੰ ਮੁਨਾਫੇ ਵਿਚ ਚਲਾਉਣ ਦਾ ਇੰਤਜ਼ਾਮ ਕਰਨ, ਅਸੀਂ ਉਨ੍ਹਾਂ ਨੂੰ ਡਿਪੂ ਅਲਾਟ ਕਰ ਦਿਆਂਗੇ। (ਤਾੜੀਆਂ) ਇਥੇ ਡਾਂਗ ਸਾਹਿਬ ਬੈਠੇ ਹਨ, ਮੈਂ ਉਨ੍ਹਾਂ ਦੀ ਕਦਰ ਕਰਦਾ ਹਾਂ । ਉਹ ਓਲਡ ਪਾਰਲੀਮੈਂਟੇਰੀਅਨ ਹਨ । ਉਨ੍ਹਾਂ ਦੀ ਪਾਰਟੀ ਹਮੇਸ਼ਾਂ ਇਹੀ ਨਾਹਰਾ ਲਾਉਂਦੀ ਰਹੀ ਹੈ ਕਿ ਰੋਡਵੇਜ਼ ਨੂੰ ਨੈਸ਼ਨੇਲਾਈਜ਼ ਕਰ ਦਿਓ । ਪਰ ਉਨ੍ਹਾਂ ਨੇ ਇਹ ਕਦੇ ਨਹੀਂ ਕਿਹਾ ਕਿ ਕੰਮ ਵੱਧ ਕਰੋ । ਇਹ ਠੀਕ ਹੈ ਕਿ ਅਸੀਂ ਨੈਸ਼ਨੇਲਾਈਜ਼ੇਸ਼ਨ ਦੇ ਖਿਲਾਫ਼ ਨਹੀਂ ਹਾਂ ਪਰ ਕੰਮ ਉਹ ਕਰਨਾ ਚਾਹੀਦਾ ਹੈ ਜਿਸ ਨਾਲ ਲੋਕਾਂ ਨੂੰ ਫਾਇਦਾ ਪਹੁੰਚ ਸਕੇ, ਸਰਕਾਰ ਨੂੰ ਘਾਟਾ ਨਾ ਪਵੇ ਅਤੇ ਲੋਕਾਂ ਦੀ ਸਿਹਤ ਠੀਕ ਹੋਵੇ। ਮਾਰਕਫੈਡ, ਡੇਅਰੀ ਡਿਵੈਲਪਮੈਂਟ ਅਤੇ ਹੋਰ ਇਸ ਤਰ੍ਹਾਂ ਦੇ ਕਈ ਅਦਾਰੇ ਹਨ ਜਿਨ੍ਹਾਂ ਵਿਚ ਸਰਕਾਰ ਨੂੰ ਬਹੁਤ ਭਾਰੀ ਤਾਦਾਦ ਵਿਚ ਘਾਟਾ ਪੈਂਦਾ ਹੈ । ਇਸ ਕਰਕੇ ਸਰਕਾਰ ਨੂੰ ਲੋਕਾਂ ਉਤੇ ਟੈਕਸ ਲਗਾਉਣ ਲਈ ਮਜ਼ਬੂਰ ਹੋਣਾ ਪੈਂਦਾ ਹੈ । ਜੇ ਇਹ ਮੰਨ ਲਿਆ ਜਾਵੇ ਕਿ ਕਰਮਚਾਰੀਆਂ ਨੂੰ ਆਮਦਨ ਅਤੇ ਮੁਨਾਫਾ ਅਤੇ ਤਨਖਾਹ ਆਦਿ ਕੱਢ ਕੇ ਉਸ ਦੇ ਮੁਤਾਬਿਕ ਬੋਨਸ ਮੁਕੱਰਰ ਕਰਵਾ ਲੈਣ ਤਾਂ ਫਿਰ ਠੀਕ ਹੈ ਅਤੇ ਜਿੰਨਾ ਚਿਰ ਇਹ ਗੱਲ ਨਹੀਂ ਹੁੰਦੀ ਉਤਨਾ ਚਿਰ ਕਿਸੇ ਪਾਸੇ ਨਹੀਂ ਲੱਗ ਸਕਦੀ ਅਤੇ ਨਾ ਹੀ ਮੁਲਕ ਤਰੱਕੀ ਕਰ ਸਕਦਾ ਹੈ ।

ਡਾਂਗ ਸਾਹਿਬ ਹੋਰਾਂ ਵੱਲੋਂ ਅਤੇ ਕਾਂਗਰਸ ਵੱਲੋਂ ਇਹ ਵੀ ਜ਼ਿਕਰ ਆਇਆ ਹੈ ਕਿ ਲੈਂਡ ਸੀਲਿੰਗ ਅਤੇ ਲੈਂਡ ਰਿਫਾਰਮ ਤੇ ਕੰਮ ਨਹੀਂ ਹੋ ਰਿਹਾ । ਇਹ ਇਨ੍ਹਾਂ ਨੇ ਇਸ ਤਰ੍ਹਾਂ ਗੱਲ ਕੀਤੀ ਹੈ ਜਿਸ ਤਰ੍ਹਾਂ ਸ਼੍ਰੋਮਣੀ ਅਕਾਲੀ ਦਲ ਅਤੇ ਜਨਤਾ ਸਰਕਾਰ ਨੇ ਇਸ ਸਦਨ ਵਿਚ ਸੀਲਿੰਗ ਨੂੰ ਘੱਟ ਜਾਂ ਵੱਧ ਕਰਨ ਬਾਰੇ ਕੋਈ ਬਿਲ ਲਿਆਂਦਾ ਹੋਵੇ । ਇਹ ਕਾਨੂੰਨ ਵੀ ਕਾਂਗਰਸ ਸਰਕਾਰ ਨੇ ਬਣਾਇਆ ਸੀ । ਪੰਜਾਬ ਵਿਚ ਤਿੰਨ ਵਾਰੀ ਸੀਲਿੰਗ ਹੋਈ ਹੈ--ਪਹਿਲੇ ਪਾਕਿਸਤਾਨ ਬਣਨ ਵੇਲੇ, ਫਿਰ 1953 ਵਿਚ ਅਤੇ ਫਿਰ 1956 ਵਿਚ । ਇਨ੍ਹਾਂ ਨੇ ਇਸ ਬਾਰੇ ਕਾਨੂੰਨ ਬਣਾਏ ਅਤੇ ਕਾਨੂੰਨ ਬਣਾ ਕੇ ਸੰਵਿਧਾਨ ਵਿਚ ਸੋਧ ਕਰਵਾ ਦਿਤੀ ਕਿ ਇਸ ਬਾਰੇ ਅਦਾਲਤ ਵਿਚ ਨਹੀਂ

[ਵਿਦਿਆ ਮੰਤਰੀ]

ਜਾਇਆ ਜਾ ਸਕਦਾ । ਫਿਰ ਐਮਰਜੈਂਸੀ ਦੇ ਦੌਰਾਨ ਸੀ. ਪੀ. ਆਈ. ਅਤੇ ਕਾਂਗਰਸ ਦੇ ਵਰਕਰਾਂ ਨੇ ਸਬ-ਡਵੀਜ਼ਨਲ ਲੈਵਲ ਤੇ ਕਮੇਟੀਆਂ ਬਣਾਈਆਂ । ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਕਮੇਟੀਆਂ ਨੇ ਕੋਈ ਕਿਸੇ ਦੀ ਫਾਲਤੂ ਜ਼ਮੀਨ ਕੱਢੀ ਹੈ ? ਇਨ੍ਹਾਂ ਨੇ ਵੱਡੇ ਜ਼ਿਮੀਦਾਰਾਂ ਦੀਆਂ ਜ਼ਮੀਨਾਂ ਕੱਢਣ ਵਾਸਤੇ ਇਹ ਕਮੇਟੀਆਂ ਬਣਾਈਆਂ ਸਨ । ਜੇ ਇਨ੍ਹਾਂ ਨੇ ਜ਼ਮੀਨਾਂ ਨਹੀਂ ਕੱਢੀਆਂ ਤਾਂ ਫਿਰ ਸਾਨੂੰ ਹੁਣ ਕੀ ਕਹਿੰਦੇ ਹੋ, ਅਸੀਂ ਕੀ ਕਰ ਸਕਦੇ ਹਾਂ ? ਇਸ ਵੇਲੇ ਪੰਜਾਬ ਸਰਕਾਰ ਇਸ ਵਿਚ ਕੋਈ ਤਬਦੀਲੀ ਨਹੀਂ ਕਰ ਰਹੀ । ਪਰ ਅਸੀਂ ਲੋਕਾਂ ਦੀ ਸੇਵਾ ਕਰਨ ਤੋਂ ਨਾ ਪਿਛੇ ਹਟਾਂਗੇ ਅਤੇ ਨਾ ਹੀ ਪਿਛੇ ਹਟੇ ਹਾਂ । ਸੀਲਿੰਗ ਦੇ ਸਬੰਧ ਵਿਚ ਇਸ ਤਰ੍ਹਾਂ ਹੈ ਕਿ ਇਨ੍ਹਾਂ ਨੇ 30 ਸਾਲਾਂ ਵਿਚ ਸੀਲਿੰਗ ਨਹੀਂ ਕੀਤੀ । ਸ਼ਹਿਰੀ ਪ੍ਰਾਪਰਟੀ ਦਾ ਕੋਈ ਜ਼ਿਕਰ ਨਹੀਂ ਆਇਆ । ਇਨ੍ਹਾਂ ਨੇ ਸ਼ਹਿਰੀਆਂ ਅਤੇ ਪੇਂਡੂਆਂ ਵਿਚ ਵਿਤਕਰਾ ਕੀਤਾ ਹੈ । ਇਨ੍ਹਾਂ ਨੇ ਤਾਂ ਸਗੋਂ ਇਹ ਕੀਤਾ ਸੀ ਕਿ ਪਿੰਡਾਂ ਦੇ ਲੋਕਾਂ ਦੀ ਅਗਰ ਕਿਸੇ ਦੀ ਜ਼ਮੀਨ ਸ਼ਹਿਰ ਦੇ ਲਾਗੇ ਸੀ ਤਾਂ ਉਸ ਉਤੇ ਇਨ੍ਹਾਂ ਨੇ ਸੀਲਿੰਗ ਲਗਾ ਦਿਤੀ ਸੀ ਪਰ ਇਸ ਸਰਕਾਰ ਨੇ ਸ਼ਹਿਰ ਦੇ ਲਾਗੇ ਪਿੰਡ ਦੇ ਲੋਕਾਂ ਦੀ ਜ਼ਮੀਨ ਤੇ ਲੱਗੀ ਸੀਲਿੰਗ ਹਟਾ ਦਿਤੀ ਹੈ । (ਤਾੜੀਆਂ) ਇਹ ਉਨ੍ਹਾਂ ਲੋਕਾਂ ਦੀ ਬੜੀ ਸੇਵਾ ਹੈ ।

ਮੈਂ ਹਰੀਜਨਾਂ ਦੇ ਸਬੰਧ ਵਿਚ ਕੁਝ ਕਹਿਣਾ ਚਾਹੁੰਦਾ ਹਾਂ । ਸਾਡੇ ਧਰਮ ਵਿਚ ਹਰੀਜਨ ਨਾਮ ਨਹੀਂ ਹੈ । ਸਾਡੇ ਧਰਮ ਵਿਚ ਕੋਈ ਜ਼ਾਤ ਪਾਤ ਨਹੀਂ ਹੈ, ਨਾ ਸਾਨੂੰ ਕੋਈ ਮੰਨਣ ਦਾ ਹੱਕ ਹੈ । ਲੇਕਿਨ ਇਹ ਕਲਾਸ ਕਾਂਗਰਸ ਨੇ ਪੈਦਾ ਕੀਤੀ । ਉਸ ਕਲਾਸ ਨੇ ਝੂਠੇ ਨਾਹਰੇ ਲਾ ਕੇ 30 ਸਾਲ ਉਨ੍ਹਾਂ ਨੂੰ ਹਨੇਰੇ ਵਿਚ ਰੱਖਿਆ । ਉਨ੍ਹਾਂ ਨੂੰ ਹਨੇਰੇ ਵਿਚ ਰੱਖ ਕੇ, ਕਦੇ ਕਿਹਾ ਕਿ ਤੁਹਾਨੂੰ ਜ਼ਮੀਨ ਦਿਆਂਗੇ, ਕਦੇ ਕਿਹਾ ਕਿ ਤੁਹਾਨੂੰ ਪਲਾਟ ਦਿਆਂਗੇ, ਕਦੇ ਰਿਜ਼ਰਵੇਸ਼ਨ ਦੀ ਗੱਲ ਕੀਤੀ ਗਈ ਪਰ ਜੇ ਅੱਜ ਪੰਜਾਬ ਦੇ ਵਿਚ ਉਨ੍ਹਾਂ ਵੀਰਾਂ ਦੀ ਹਾਲਤ ਵੇਖੀ ਜਾਵੇ ਤਾਂ ਉਨ੍ਹਾਂ ਦੇ ਉਹੀ ਕੱਚੇ ਘਰ, ਟੁੱਟੇ ਹੋਏ ਭਾਂਡੇ, ਪਾਟੇ ਹੋਏ ਕੱਪੜੇ ਹਨ । ਇਹ ਕਾਂਗਰਸ ਵਾਲੇ ਪਿਛਲੇ 30 ਸਾਲਾਂ ਵਿਚ ਕੋਈ ਤਬਦੀਲੀ ਨਹੀਂ ਕਰ ਸਕੇ । ਇਨ੍ਹਾਂ ਨੇ ਗਰੀਬ ਲੋਕਾਂ ਨਾਲ ਪਾਖੰਡ ਰਚੀ ਰੱਖਿਆ ਅਤੇ ਆਪਣਾ ਮਤਲਬ ਸਾਰਦੇ ਰਹੇ ਅਤੇ ਅੱਜ ਵੀ ਇਹ ਲੋਕ ਯਤਨ ਕਰ ਰਹੇ ਹਨ । ਇਨ੍ਹਾਂ ਲੋਕਾਂ ਨੂੰ (ਕਾਂਗਰਸ ਪਾਰਟੀ ਦੇ ਮੈਂਬਰਾਂ ਵੱਲ ਇਸ਼ਾਰਾ) ਹੁਣ ਯਕੀਨ ਹੋਣਾ ਚਾਹੀਦਾ ਸੀ ਕਿ ਪੰਜਾਬ ਦੀ ਸਮੁੱਚੀ ਵੱਡੀ ਅਦਾਲਤ ਨੇ ਉਨ੍ਹਾਂ ਦੇ ਖਿਲਾਫ਼ ਫੈਸਲਾ ਦੇ ਦਿਤਾ ਹੈ ।

ਤੁਹਾਨੂੰ ਪਤਾ ਹੈ ਕਿ ਪਹਿਲਾਂ ਦੀ ਅਕਾਲੀ ਸਰਕਾਰ ਨੇ ਪੰਜਾਬ ਸ਼ਡਿਊਲਡ ਕਾਸਟਸ ਫਾਈਨੈਂਸ ਐਂਡ ਡਿਵੈਲਪਮੈਂਟ ਕਾਰਪੋਰੇਸ਼ਨ ਬਣਾਈ ਸੀ ਅਤੇ ਉਹ ਹੁਣ ਤੱਕ ਕੰਮ ਕਰ ਰਹੀ ਹੈ । ਸਾਡੀ ਸਰਕਾਰ ਨੇ ਧਰਮਸ਼ਾਲਾਵਾਂ ਬਣਾਈਆਂ । ਅਸੀਂ ਧਰਮਸ਼ਾਲਾ ਵਾਸਤੇ ਰਕਮ ਵਧਾ ਦਿਤੀ ਅਤੇ ਇਸ ਰਕਮ ਨੂੰ ਵਧਾ ਕੇ 10 ਹਜ਼ਾਰ ਰੁਪਏ ਕੀਤਾ । ਪਿੰਡਾਂ ਵਿਚ ਡੇਢ ਕਰੋੜ ਰੁਪਏ ਦੀ ਲਾਗਤ ਨਾਲ ਹਰੀਜਨ ਕਾਲੋਨੀਆਂ ਬਣਾਈਆਂ ਜਾਣਗੀਆਂ (ਤਾੜੀਆਂ) ਅਤੇ ਜਦੋਂ ਤੱਕ ਸਾਰੇ ਹਰੀਜਨਾਂ ਨੂੰ ਪੱਕੇ ਮਕਾਨ ਨਹੀਂ ਦਿਤੇ ਜਾਣਗੇ ਉਦੋਂ ਤੱਕ ਇਹ ਸਕੀਮ ਜਾਰੀ ਰਹੇਗੀ ।

ਅਸੀਂ ਇਕੱਲੇ ਐਜੂਕੇਸ਼ਨ ਵਿਚ 6 ਕਰੋੜ ਰੁਪਏ ਤੋਂ ਵੱਧ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਨੂੰ ਵਜ਼ੀਫੇ ਦਿਤੇ ਹਨ । ਇਹ ਬਹੁਤ ਵੱਡੀਆਂ ਗੱਲਾਂ ਹਨ । ਅਸੀਂ ਹਰੀਜਨ ਭਰਾਵਾਂ ਨੂੰ ਆਪਣੇ ਭਰਾ ਸਮਝਦੇ ਹਾਂ । ਜਿੰਨਾ ਚਿਰ ਤੱਕ ਉਨ੍ਹਾਂ ਲੋਕਾਂ ਦੀ ਉਨਤੀ ਨਹੀਂ ਹੋ ਜਾਂਦੀ ਉਤਨਾ ਚਿਰ ਪੰਜਾਬ ਤਰੱਕੀ ਨਹੀਂ ਕਰ ਸਕਦਾ । ਉਨ੍ਹਾਂ ਨੂੰ ਪੰਜਾਬ ਦੀ ਅਕਾਲੀ-ਜਨਤਾ ਸਰਕਾਰ ਤੇ ਵਿਸ਼ਵਾਸ ਹੋਣਾ ਚਾਹੀਦਾ ਹੈ । ਪੰਜਾਬ ਵਿਚ ਕੋਈ ਇਹ ਨਹੀਂ ਕਹਿ ਸਕਦਾ ਕਿ ਉਨ੍ਹਾਂ ਨਾਲ ਕਿਸੇ

ਕਿਸਮ ਦਾ ਵਿਤਕਰਾ ਹੋ ਰਿਹਾ ਹੈ ਜਾਂ ਜ਼ੁਲਮ ਹੋ ਰਿਹਾ ਹੈ। ਜੇ ਕਿਤੇ ਕੋਈ ਅਜਿਹੀ ਗੱਲ ਹੋ ਰਹੀ ਹੈ ਤਾਂ ਮਿਸਾਲ ਦਿਤੀ ਜਾਵੇ, ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਸਖ਼ਤ ਐਕਸ਼ਨ ਲਵਾਂਗੇ। ਡਾਂਗ ਸਾਹਿਬ ਨੇ ਇਥੇ ਕੁਝ ਐਸੀਆਂ ਅਖ਼ਬਾਰਾਂ ਦਾ ਹਵਾਲਾ ਦਿਤਾ ਜਿਹੜੀਆਂ ਅਖ਼ਬਾਰਾਂ ਉਨ੍ਹਾਂ ਦੀ ਮੱਦਦ ਕਰਦੀਆਂ ਹਨ। ਪਤਾ ਨਹੀਂ ਉਨ੍ਹਾਂ ਦੀਆਂ ਇਨ੍ਹਾਂ ਅਖਬਾਰਾਂ ਨੂੰ ਕੌਣ ਲੋਕ ਪੜ੍ਹਦੇ ਹਨ। ਪਰ ਫਿਰ ਵੀ ਮੈਂ ਉਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਐਸੀ ਕੋਈ ਮਿਸਾਲ ਹਰੀਜਨ ਭਰਾਵਾਂ ਸੰਬੰਧੀ ਪੰਜਾਬ ਵਿਚ ਹੋਵੇ ਤਾਂ ਉਹ ਸਾਨੂੰ ਦੱਸਣ ਅਸੀਂ ਉਸ ਦੇ ਖਿਲਾਫ਼ ਸਖ਼ਤ ਐਕਸ਼ਨ ਲਵਾਂਗੇ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਜੇ ਕਿਤੇ ਇਨ੍ਹਾਂ ਹਰੀਜਨਾਂ ਨਾਲ ਕੋਈ ਸੋਸ਼ਲ ਬਾਈਕਾਟ ਹੋਇਆ ਹੈ, ਉਨ੍ਹਾਂ ਨਾਲ ਕੋਈ ਡਿਸਕਰਿਮੀਨੇਸ਼ਨ ਹੋਈ ਹੈ ਰੀਪਰੈਸ਼ਨ ਹੋਇਆ ਹੈ, ਕਿਸੇ ਕਿਸਮ ਦਾ ਇਨਜਸਟਿਸ ਹੋਇਆ ਹੈ ਤਾਂ ਇਹ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਰਾਜ ਵਿਚ ਹੋਇਆ ਹੈ। ਪਰ ਇਹ ਮੌਜੂਦਾ ਸਰਕਾਰ ਵਿਚ ਕਦੇ ਨਹੀਂ ਹੋਵੇਗਾ। ਮੈਂ ਹਾਊਸ ਦੀ ਗਿਆਤ ਵਾਸਤੇ, ਕੋਈ ਵਡਿਆਈ ਨਹੀਂ ਕਰਨ ਲੱਗਾ, ਬੜੇ ਥੋੜ੍ਹੇ ਜਿਹੇ ਅਰਸੇ ਵਿਚ ਇਸ ਸਰਕਾਰ ਨੇ ਐਜੂਕੇਸ਼ਨ ਦੇ ਢਾਂਚੇ ਬਾਰੇ ਜਿਹੜੀ ਗੱਲ ਕੀਤੀ ਹੈ, ਉਸ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਚੇਅਰਮੈਨ ਸਾਹਿਬ, ਪੰਜਾਬ ਵਿਚ ਕੋਈ 80 ਹਜ਼ਾਰ ਟੀਚਰ ਹਨ। ਸਾਰਿਆਂ ਦੀ ਮੰਗ ਹੁੰਦੀ ਹੈ ਕਿ ਕਨਵੀਨੀਐਂਟ ਜਗ੍ਹਾ ਤੇ ਲਗਾਇਆ ਜਾਵੇ ਪਰ ਸਾਰਿਆਂ ਨੂੰ ਖੁਸ਼ ਨਹੀਂ ਕੀਤਾ ਜਾ ਸਕਦਾ। ਕਈਆਂ ਨੂੰ ਸ਼ਹਿਰਾਂ ਵਿਚ ਅਤੇ ਕਈਆਂ ਨੂੰ ਪਿੰਡਾਂ ਵਿਚ ਲਗਾਇਆ ਜਾਂਦਾ ਹੈ। ਜਿਹੜੇ ਪਿੰਡਾਂ ਵਿਚ ਜਾਂਦੇ ਹਨ ਉਨ੍ਹਾਂ ਨੂੰ ਕੁਝ ਮੁਸ਼ਕਿਲ ਹੁੰਦੀ ਹੈ ਲੇਕਿਨ ਅਸੀਂ ਕੁਝ ਕਰ ਨਹੀਂ ਸਕਦੇ। ਫਿਰ ਵੀ ਇਨ੍ਹਾਂ ਹਾਲਾਤ ਵਿਚ ਅਸੀਂ ਯਤਨ ਕੀਤਾ ਹੈ ਕਿ ਉਨ੍ਹਾਂ ਨੂੰ ਵੱਧ ਤੋਂ ਵੱਧ ਸੈਟਿਸਫਾਈ ਕਰ ਸਕੀਏ। ਉਨ੍ਹਾਂ ਦੀਆਂ ਸਾਰੀਆਂ ਤਕਲੀਫ਼ਾਂ, ਮੁਸ਼ਕਲਾਂ ਨੂੰ ਸੋਚ ਵਿਚਾਰ ਕੇ ਅਸੀਂ ਟੀਚਰਾਂ ਦੀ ਟ੍ਰਾਂਸਫਰ ਦੀ ਪਾਲਿਸੀ ਬਣਾਈ ਅਤੇ ਉਹ ਬੜੀ ਕਾਮਯਾਬੀ ਨਾਲ ਪੰਜਾਬ ਵਿਚ ਲਾਗੂ ਹੋਈ ਹੈ। ਇਹ ਕੰਮ ਕਾਂਗਰਸ ਸਰਕਾਰ ਆਪਣੇ ਪਿਛਲੇ 30 ਸਾਲਾਂ ਵਿਚ ਨਹੀਂ ਕਰ ਸਕੀ ਸੀ। ਫਿਰ ਅਸੀਂ ਪੋਸਟਾਂ ਦੀ ਰੈਸ਼ਨੇਲਾਈਜ਼ੇਸ਼ਨ ਕੀਤੀ। ਚੇਅਰਮੈਨ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ ਬਾਹਰ ਪਿੰਡਾਂ ਤੋਂ ਬਹੁਤ ਸਾਰੇ ਟੀਚਰਜ਼ ਪਰਸਨਲ ਪੋਸਟਾਂ ਲੈ ਕੇ ਸ਼ਹਿਰਾਂ ਵਿਚ ਆ ਗਏ। ਇਸ ਤਰ੍ਹਾਂ ਪਿੰਡਾਂ ਦੇ ਲੋਕਾਂ ਨਾਲ ਬੜਾ ਵਿਤਕਰਾ ਹੋਇਆ ਕਿਉਂਕਿ ਪਿੰਡ ਵਿੱਚ ਕੋਈ ਰਹਿਣਾ ਨਹੀਂ ਸੀ ਚਾਹੁੰਦਾ। ਇਸ ਤੇ ਸਾਡੀ ਸਰਕਾਰ ਨੇ ਪੋਸਟਾਂ ਨੂੰ ਰੈਸ਼ਨੇਲਾਈਜ਼ ਕੀਤਾ ਅਤੇ ਫਿਰ ਉਨ੍ਹਾਂ ਨੂੰ ਪਿੰਡਾਂ ਵਿਚ ਭੇਜ ਰਹੇ ਹਾਂ ਅਤੇ ਭੇਜਿਆ ਵੀ ਗਿਆ ਹੈ। ਪੰਜਾਬ ਸਰਕਾਰ ਨੇ ਯੂ. ਜੀ. ਸੀ. ਦੇ ਗਰੇਡ ਲਾਗੂ ਕਰਨ ਵਾਸਤੇ 97 ਲੱਖ 23 ਹਜ਼ਾਰ ਰੁਪਏ ਰਿਲੀਜ਼ ਕੀਤੇ ਅਤੇ ਇਸ ਤਰ੍ਹਾਂ ਸਾਡੇ ਖਜ਼ਾਨੇ ਵਿਚ 97 ਲੱਖ ਦਾ ਘਾਟਾ ਪਿਆ ਪਰ ਅਸੀਂ ਕੋਈ ਟੈਕਸ ਨਹੀਂ ਲਾਇਆ। ਟੀਚਰਾਂ ਨੂੰ ਸਹੂਲਤਾਂ ਦਿਤੀਆਂ ਗਈਆਂ। ਉਨ੍ਹਾਂ ਦੀ ਸੈਟਿਸਫੈਕਸ਼ਨ ਕੀਤੀ ਗਈ। ਇਤਨਾ ਵੱਡਾ ਕੰਮ ਕਾਂਗਰਸ ਸਰਕਾਰ ਪਿਛਲੇ 30 ਸਾਲਾਂ ਵਿਚ ਨਹੀਂ ਕਰ ਸਕੀ। ਅਸੀਂ ਇਨ੍ਹਾਂ ਦੀਆਂ ਫਾਈਲਾਂ ਦੇਖੀਆਂ ਉਨ੍ਹਾਂ ਵਿਚ ਸਿਰਫ ਕਨਫਿਊਜ਼ਨ ਹੀ ਕਰੀਏਟ ਕੀਤਾ ਹੋਇਆ ਹੈ। ਇਨ੍ਹਾਂ ਨੇ ਇਥੇ ਅਸੈਂਬਲੀ ਵਿਚ ਜੋ ਕੁਝ ਕਿਹਾ, ਉਸ ਨੂੰ ਪੂਰਾ ਨਹੀਂ ਕੀਤਾ।

ਇਸ ਤੋਂ ਅੱਗੇ ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪ੍ਰਾਇਮਰੀ ਸਕੂਲਾਂ ਦਾ ਵੱਖਰਾ ਡਾਇਰਕਟੋਰੇਟ ਬਣਾਇਆ। ਜਿੰਨਾ ਚਿਰ ਪ੍ਰਾਇਮਰੀ ਸਕੂਲ, ਜੋ ਕਿ ਤਾਲੀਮ ਦੇਣ ਦੀ ਬੁਨਿਆਦੀ ਗੱਲ ਹੈ, ਉਸ ਵੱਲ ਧਿਆਨ ਨਾ ਦਿਤਾ ਜਾਵੇ ਉਤਨਾ ਚਿਰ ਤਾਲੀਮ ਠੀਕ ਨਹੀਂ ਹੋ ਸਕਦੀ। ਕੋਈ 50 ਹਜ਼ਾਰ ਦੇ ਕਰੀਬ ਟੀਚਰ ਪ੍ਰਾਇਮਰੀ ਸਕੂਲਾਂ ਵਿਚ ਲੱਗੇ ਹੋਏ ਹਨ। ਪਹਿਲੇ ਉਨ੍ਹਾਂ ਨੂੰ ਪਰਮੋਸ਼ਨ ਦਾ ਕੋਈ ਚਾਂਸ ਨਹੀਂ ਸੀ। ਇਸ ਲਈ ਇਸ ਪਾਸੇ ਇਨ੍ਹਾਂ ਸਾਰੀਆਂ ਚੀਜ਼ਾਂ ਵੱਲ ਧਿਆਨ ਕੀਤਾ ਗਿਆ ਹੈ। ਇਥੇ ਬਹੁਤ ਰੌਲਾ ਪੈਂਦਾ ਰਿਹਾ ਕਿ ਬੱਚਿਆਂ ਦੇ ਬਸਤੇ ਵੱਡੇ ਹਨ,

[ਵਿਦਿਆ ਮੰਤਰੀ]

ਉਨ੍ਹਾਂ ਦੀਆਂ ਕਿਤਾਬਾਂ ਬਹੁਤ ਹਨ । ਮੈਂ ਕਿਤਾਬਾਂ ਦੇਖੀਆਂ ਹਨ। ਕਿਤਾਬਾਂ ਵਿਚ ਸਿਵਾਏ ਚਿੜੀਆਂ, ਕਾਵਾਂ ਦੀਆਂ ਕਹਾਣੀਆਂ ਦੇ ਹੋਰ ਕੁਝ ਨਹੀਂ । ਕਿਤਾਬਾਂ ਵਿਚ ਮਹਾਂ-ਪੁਰਸ਼ਾਂ, ਸ਼ਹੀਦਾਂ ਅਤੇ ਰਿਸ਼ੀਆਂ ਮੁਨੀਆਂ ਦਾ ਕੋਈ ਜ਼ਿਕਰ ਨਹੀਂ । ਇਸ ਲਈ ਇਨ੍ਹਾਂ ਕਿਤਾਬਾਂ ਦੇ ਕੰਟੈਂਟਸ ਬਦਲਣ ਵਾਸਤੇ, ਸਲੇਬਸ ਬਦਲਣ ਵਾਸਤੇ, ਮਾਰਲ ਉਚਾ ਕਰਨ ਵਾਸਤੇ, ਐਜੂਕੇਸ਼ਨ ਨੂੰ ਯੂਜ਼ਫੁੱਲ ਬਣਾਉਣ ਵਾਸਤੇ ਇਕ ਉਚ-ਪੱਧਰੀ ਕਮੇਟੀ ਬਣਾਈ ਹੈ । ਇਹ ਇਕ ਬਹੁਤ ਵੱਡਾ ਫੈਸਲਾ ਕੀਤਾ ਹੈ ਅਤੇ 1979 ਤੋਂ ਬਾਅਦ ਐਜੂਕੇਸ਼ਨ ਵਿਚ ਇਕ ਨਵੀਂ ਗੱਲ ਹੋਵੇਗੀ । ਚੇਅਰਮੈਨ ਸਾਹਿਬ, ਇਕ ਬਹੁਤ ਵੱਡੀ ਡਿਮਾਂਡ ਸੀ ਜਿਹੜੀ ਕਿ ਸਰਕਾਰ ਨੇ ਮੰਨ ਲਈ ਹੈ । ਪ੍ਰਾਈਵੇਟ ਸਕੂਲ ਜਿਹੜੇ ਰਿਕੁਗਨਾਈਜ਼ਡ ਸੀ ਉਨ੍ਹਾਂ ਦੇ ਟੀਚਰਜ਼ ਨੂੰ ਪਿਛੇ ਵੀ ਅਕਾਲੀ ਸਰਕਾਰ ਅਡੀਸ਼ਨਲ ਡੀ. ਏ. ਦੇ ਗਈ ਸੀ ਲੇਕਿਨ ਕਾਂਗਰਸ ਦੀ ਸਰਕਾਰ ਨੇ ਐਮਰਜੈਂਸੀ ਦੇ ਦੌਰਾਨ ਉਨ੍ਹਾਂ ਅਧਿਆਪਕਾਂ ਦੀਆਂ 8 ਇੰਸਟਾਲਮੈਂਟਸ ਅਡੀਸ਼ਨਲ ਡੀ. ਏ. ਦੀਆਂ ਰੋਕ ਦਿਤੀਆਂ, ਜਿਨ੍ਹਾਂ ਦੀ ਰਕਮ ਤਕਰੀਬਨ 2 ਕਰੋੜ ਰੁਪਏ ਤੋਂ ਉਪਰ ਬਣਦੀ ਸੀ । ਉਨ੍ਹਾਂ ਅਧਿਆਪਕਾਂ ਨੇ ਕੋਈ ਜੱਦੋ-ਜਹਿਦ ਨਹੀਂ ਕੀਤੀ ਔਰ ਉਨ੍ਹਾਂ ਨੇ ਜਦੋਂ ਆਪਣੀ ਇਹ ਜਾਇਜ਼ ਮੰਗ ਸਾਡੇ ਸਾਹਮਣੇ ਲਿਆਂਦੀ ਤਾਂ ਪੰਜਾਬ ਦੀ ਸਰਕਾਰ ਨੇ ਉਹ 8 ਇੰਸਟਾਲਮੈਂਟਸ, ਜਿਨ੍ਹਾਂ ਦੀ ਰਕਮ 2 ਕਰੋੜ ਰੁਪਏ ਤੋਂ ਉਪਰ ਬਣਦੀ ਹੈ, ਰਿਲੀਜ਼ ਕਰਨੀਆਂ ਮੰਨ ਲਈਆਂ ਅਤੇ ਇਹ ਅਮਾਊਂਟ ਉਨ੍ਹਾਂ ਨੂੰ ਬੌਂਡ ਦੀ ਸ਼ਕਲ ਵਿਚ ਦਿਤੀ ਜਾਵੇਗੀ ਜਿਹੜੀ ਕਿ ਉਹ 5 ਸਾਲ ਦੇ ਅਰਸੇ ਵਿਚ ਡਰਾ ਕਰਵਾ ਸਕਣਗੇ। ਅਸੀਂ ਉਨ੍ਹਾਂ ਅਧਿਆਪਕਾਂ ਨੂੰ ਪੈਰਿਟੀ ਆਫ ਗਰੇਡਜ਼ ਵੀ ਦਿਤੀ ਹੈ, ਸਿਕਿਉਰਿਟੀ ਆਫ ਸਰਵਿਸ ਵੀ ਇੰਟਰੋਡਿਊਸ ਕੀਤੀ ਹੈ । ਅਸੀਂ ਉਨ੍ਹਾਂ ਦੇ ਲਈ ਇਤਨਾ ਵੱਡਾ ਫੈਸਲਾ ਕੀਤਾ ਹੈ । ਇਸੇ ਕਰਕੇ ਅੱਜ ਕੋਈ ਵੀ ਅਧਿਆਪਕ ਮੁਲਕ ਦੇ ਵਿਚ ਐਜੀਟੇਸ਼ਨ ਵਿਚ ਹਿੱਸਾ ਲੈਣ ਲਈ ਤਿਆਰ ਨਹੀਂ ਹੈ । (ਥੰਪਿੰਗ)

ਚੇਅਰਮੈਨ ਸਾਹਿਬ, ਅੱਗੇ ਵੀ ਇਸੇ ਸਦਨ ਵਿਚ ਕਾਫੀ ਰੌਲਾ ਪਿਆ ਸੀ ਕਿ ਇਨ੍ਹਾਂ ਕਾਂਗਰਸੀ ਵੀਰਾਂ ਨੇ ਭਰਿਸ਼ਟਾਚਾਰ ਦੇ ਨਾਲ ਲੋਕਾਂ ਤੋਂ ਓ. ਟੀ. ਅਤੇ ਜੇ. ਬੀ. ਟੀ. ਦੇ ਦਾਖਲੇ ਵਾਸਤੇ ਹਜ਼ਾਰਾਂ ਲੱਖਾਂ ਰੁਪਏ ਲਿਤੇ ਹਨ । ਪੈਸੇ ਲੈ ਕੇ ਅਯੋਗ ਬੱਚਿਆਂ ਨੂੰ ਦਾਖਲੇ ਦਿਤੇ ਗਏ ਹਨ ਅਤੇ ਯੋਗ ਬੱਚਿਆਂ ਨੂੰ ਮਹਿਰੂਮ ਕੀਤਾ ਗਿਆ ਔਰ ਆਉਣ ਵਾਲੇ ਸਮੇਂ ਦੀ ਐਜੂਕੇਸ਼ਨ ਨੂੰ ਜਿਊਪਰਡਾਈਜ਼ ਕਰਨ ਵਾਸਤੇ ਗਲਤ ਕੰਮ ਕੀਤਾ ਗਿਆ ਹੈ । ਅਸੀਂ ਇਹ ਫੈਸਲਾ ਕੀਤਾ ਹੈ ਕਿ ਬੱਚਿਆਂ ਨੂੰ ਮੈਰਿਟ ਦੇ ਹਿਸਾਬ ਨਾਲ ਦਾਖਲਾ ਦਿਤਾ ਜਾਵੇ । ਅਸੀਂ ਇਹ ਫੈਸਲਾ ਕੀਤਾ ਹੈ ਕਿ ਨੌਮੀਨੇਟ ਅਸੀਂ ਉਨ੍ਹਾਂ ਬੱਚਿਆਂ ਨੂੰ ਕਰਾਂਗੇ ਜਿਨ੍ਹਾਂ ਬੱਚਿਆਂ ਦੇ ਪਿਤਾ ਨੂੰ ਪਿਛਲੀ ਸਰਕਾਰ ਨੇ ਜੇਲ੍ਹਾਂ ਵਿਚ ਸੁਟ ਦਿਤਾ ਸੀ ਔਰ ਉਹ ਬੱਚਾ ਆਪਣੇ ਪਿਤਾ ਦੀ ਗੈਰਹਾਜ਼ਰੀ ਵਿਚ ਆਪਣੀ ਮਾਂ ਦਾ ਮਦਦਗਾਰ ਬਣਿਆ ਅਤੇ ਪਸ਼ੂ ਵਗੈਰਾ ਚਾਰਦਾ ਰਿਹਾ ਅਤੇ ਘਰ ਦੀ ਰੋਟੀ ਦਾ ਗੁਜ਼ਰਾਨ ਕਰਨ ਵਾਸਤੇ ਮਾਂ ਦਾ ਮਦਦਗਾਰ ਸਾਬਤ ਹੋਇਆ ਅਤੇ ਮੈਰਿਟ ਵਿਚ ਕੁਝ ਪਿਛੇ ਰਹਿ ਗਿਆ ਹੈ। ਐਸੀ ਹਾਲਤ ਦੇ ਵਿਚ ਅਸੀਂ ਉਨ੍ਹਾਂ ਬੱਚਿਆਂ ਨੂੰ ਨੌਮੀਨੇਟ ਕਰਾਂਗੇ । (ਥੰਪਿੰਗ)

ਫਿਰ, ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਤਨੇ ਅਰਸੇ ਵਿਚ ਹੀ ਅਸੀਂ 240 ਪ੍ਰਾਇਮਰੀ ਸਕੂਲਾਂ ਤੋਂ ਮਿਡਲ ਕੀਤੇ ਔਰ 150 ਮਿਡਲ ਸਕੂਲਾਂ ਤੋਂ ਹਾਈ ਕੀਤੇ। ਅਸੀਂ, ਚੇਅਰਮੈਨ ਸਾਹਿਬ, ਇਕ ਹੋਰ ਬਹੁਤ ਵੱਡਾ ਫੈਸਲਾ ਕੀਤਾ ਹੈ ਕਿ ਜਿਹੜੀ ਸਾਡੀ ਫਿਜ਼ੀਕਲ ਐਜੂਕੇਸ਼ਨ ਦੀ ਸਾਈਡ ਹੈ ਉਸ ਵੱਲ ਸਾਡੇ ਕੁਝ ਬੱਚੇ, ਇਨ੍ਹਾਂ ਦੀ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ)ਗਲਤ ਨੀਤੀ ਨਾਲ

ਅਤੇ ਇਨ੍ਹਾਂ ਦੀਆਂ ਗਲਤ ਸਟੇਟਮੈਂਟਾਂ ਕਰਕੇ ਬਾਹਰਲੇ ਇੰਸਟੀਚਿਊਟਾਂ ਵਿਚ ਚਲੇ ਗਏ। ਪਿਛਲੀ ਸਰਕਾਰ ਨੇ ਇਕ ਐਲਾਨ ਜਾਰੀ ਕੀਤਾ ਸੀ ਕਿ ਫਿਜ਼ੀਕਲ ਐਜੂਕੇਸ਼ਨ ਇਕ ਲਾਜ਼ਮੀ ਸਬਜੈਕਟ ਹੋਵੇਗਾ। ਇਸ ਦਾ ਪ੍ਰਬੰਧ ਕੋਈ ਨਹੀਂ ਕੀਤਾ, ਕੋਈ ਪੋਸਟ ਨਹੀਂ ਕਰੀਏਟ ਕੀਤੀ ਪਰ ਇਹ ਐਲਾਨ ਕਰ ਦਿਤਾ। ਬੱਚਿਆਂ ਨੂੰ ਗਲਤ ਫਹਿਮੀ ਹੋ ਗਈ ਕਿ ਲਾਜ਼ਮੀ ਸਬਜੈਕਟ ਹੋਣ ਦੇ ਨਾਲ ਹਰ ਇਕ ਸਕੂਲ ਦੇ ਵਿਚ ਇਕ ਅਧਿਆਪਕ ਹੋਵੇਗਾ। ਉਹ ਵਿਚਾਰੇ ਹਿੰਦੁਸਤਾਨ ਦੇ ਕੋਨੇ ਕੋਨੇ ਵਿਚ ਜਿਥੇ ਕਿਧਰੇ ਵੀ ਉਨ੍ਹਾਂ ਨੂੰ ਸੀਟ ਮਿਲੀ ਰਿਸ਼ਵਤ ਦੇ ਕੇ, ਯੋਗ ਜਾਂ ਅਯੋਗ ਢੰਗ ਨਾਲ ਦਾਖਲ ਹੋ ਕੇ, ਕੋਈ ਪਟਨਾ ਸਾਹਿਬ, ਕੋਈ ਕੇਰਲਾ ਤੇ ਕੋਈ ਕਿਧਰੇ ਦਾਖਲ ਹੋਣ ਲਈ ਚਲਾ ਗਿਆ ਅਤੇ ਉਥੋਂ ਡਿਗਰੀ ਹਾਸਲ ਕੀਤੀ, ਸਰਟੀਫੀਕੇਟ ਲੈ ਲਿਆ। ਉਨ੍ਹਾਂ ਇੰਸਟੀਚਿਊਸ਼ਨਜ਼ ਤੋਂ ਸਰਟੀਫੀਕੇਟ ਲੈ ਲਿਆ ਜਿਨ੍ਹਾਂ ਨੂੰ ਅਸੀਂ ਰਿਕੁਗਨਾਈਜ਼ ਨਹੀਂ ਕਰਦੇ। ਇਸ ਗੱਲ ਤੇ ਬਹੁਤ ਝਗੜਾ ਹੋਇਆ। ਇਸ ਤਰ੍ਹਾਂ 7 ਹਜ਼ਾਰ ਅਧਿਆਪਕ ਡਿਗਰੀਆਂ, ਸਰਟੀਫੀਕੇਟ ਲੈ ਕੇ ਬਾਹਰ ਫਿਰਦੇ ਹਨ। ਅਸੀਂ ਉਨ੍ਹਾਂ ਦੀ ਗੱਲ ਸੁਣੀ ਅਤੇ ਅਸੀਂ ਕਿਹਾ ਕਿ ਇਨ੍ਹਾਂ ਦੀ ਕੀ ਗਲਤੀ ਹੈ, ਇਹ ਗਲਤੀ ਤਾਂ ਪਿਛਲੀ ਸਰਕਾਰ ਦੀ ਹੈ, ਇਹ ਗਲਤੀ ਤਾਂ ਪਿਛਲੇ ਹਾਕਮਾਂ ਦੀ ਹੈ ਜਿਨ੍ਹਾਂ ਦਾ ਇਹ ਸ਼ਿਕਾਰ ਹੋਏ ਹਨ। ਅਸੀਂ ਉਸ ਅਮਰਾਵਤੀ ਇੰਸਟੀਚਿਊਸ਼ਨਜ਼ ਨੂੰ ਰਿਕੁਗਨਾਈਜ਼ ਕਰ ਲਿਆ ਅਤੇ ਇਸ ਤਰ੍ਹਾਂ ਆਹਿਸਤਾ ਆਹਿਸਤਾ ਇਹ 7 ਹਜ਼ਾਰ ਬੱਚੇ ਨੌਕਰੀਆਂ ਹਾਸਲ ਕਰ ਸਕਣਗੇ।

ਬਾਕੀ, ਚੇਅਰਮੈਨ ਸਾਹਿਬ, ਮੈਂ ਸਵੇਰੇ ਪਹਿਲਾਂ ਬੋਲਦੇ ਹੋਏ ਇਹ ਦੱਸ ਗਿਆ ਸੀ ਕਿ ਅਸੀਂ ਪਿੰਡਾਂ ਦੇ ਰਹਿਣ ਵਾਲੇ ਲੋਕ ਹਾਂ ਅਤੇ ਸਾਨੂੰ ਪਤਾ ਹੈ ਕਿ ਪਿੰਡਾਂ ਦੇ ਵਿਚ ਸਕੂਲਾਂ, ਕਾਲਜਾਂ ਦੀ ਕੀ ਹਾਲਤ ਹੈ। ਪਿੰਡਾਂ ਦੇ ਇੰਸਟੀਚਿਊਸ਼ਨਜ਼ ਵਿਚ ਪੜ੍ਹੇ ਹੋਏ ਬੱਚੇ ਸ਼ਹਿਰਾਂ ਦੇ ਇੰਸਟੀਚਿਊਸ਼ਨਜ਼ ਵਿੱਚ ਪੜ੍ਹੇ ਬੱਚਿਆਂ ਦੇ ਬਰਾਬਰ ਨਹੀਂ ਆ ਸਕਦੇ। ਇਸ ਲਈ ਉਨ੍ਹਾਂ ਦੀ ਸਹੂਲਤ ਵਾਸਤੇ ਅਸੀਂ ਇਹ ਪਹਿਲੀ ਵਾਰੀ ਸਕੀਮ ਬਣਾਈ ਹੈ ਕਿ ਇਨ੍ਹਾਂ ਦੇ ਦਾਖਲੇ ਦੇ ਵਾਸਤੇ 10 ਨੰਬਰ ਇਨ੍ਹਾਂ ਨੂੰ ਵੱਧ ਦਿਤੇ ਜਾਣ ਤਾਂ ਕਿ ਪਿੰਡਾਂ ਦੇ ਬੱਚੇ ਸ਼ਹਿਰਾਂ ਦੇ ਬੱਚਿਆਂ ਦੇ ਬਰਾਬਰ ਆ ਸਕਣ।

ਚੇਅਰਮੈਨ ਸਾਹਿਬ, ਇਤਨੀਆਂ ਗੱਲਾਂ ਅਸੀਂ ਇਕੱਲੇ ਐਜੂਕੇਸ਼ਨ ਡੀਪਾਰਟਮੈਂਟ ਵਿਚ ਲਿਆਂਦੀਆਂ ਹਨ। ਇਸੇ ਤਰ੍ਹਾਂ ਮੇਰੇ ਬਾਕੀ ਸਾਥੀ ਵਜ਼ੀਰ ਸਾਹਿਬਾਨ ਨੇ ਆਪਣੇ ਆਪਣੇ ਮਹਿਕਮੇ ਵਿਚ ਐਸੇ ਯਤਨ ਕੀਤੇ ਹਨ ਜਿਸ ਨਾਲ ਕੁਰੱਪਸ਼ਨ ਘੱਟ ਜਾਵੇ, ਇਨਐਫੀਸ਼ੈਂਸੀ ਦੂਰ ਕੀਤੀ ਜਾਵੇ, ਲੋਕਾਂ ਦੀ ਸੇਵਾ ਕੀਤੀ ਜਾਵੇ ਅਤੇ ਇਸ ਤਰ੍ਹਾਂ ਹਰ ਇਕ ਮਹਿਕਮੇ ਵਿਚ ਲੋਕ ਹਿੱਤ ਦੀਆਂ ਪਾਲਿਸੀਆਂ ਬਣਾਉਣ ਦਾ ਯਤਨ ਕੀਤਾ ਜਾ ਰਿਹਾ ਹੈ।

ਚੇਅਰਮੈਨ ਸਾਹਿਬ, ਇਥੇ ਕੱਲ ਇਕ ਗੱਲ ਕਹੀ ਗਈ ਹੈ ਕਿ ਜਿਹੜੇ ਅਧਿਆਪਕ ਪ੍ਰੋਮੋਟ ਕੀਤੇ ਗਏ ਹਨ, ਹੈਡਮਾਸਟਰਜ਼ ਬਣਾਏ ਗਏ ਹਨ ਉਨ੍ਹਾਂ ਦੇ ਬਾਰੇ ਇਹ ਕਿਹਾ ਗਿਆ ਹੈ ਕਿ ਹਰੀਜਨਾਂ ਨੂੰ ਰਿਜ਼ਰਵੇਸ਼ਨ ਨਹੀਂ ਮਿਲੀ। ਮੈਂ, ਚੇਅਰਮੈਨ ਸਾਹਿਬ, ਤੁਹਾਡੇ ਰਾਹੀਂ ਸਾਰੇ ਸਦਨ ਅੱਗੇ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਕੋਲ ਦੋ ਕਿਸਮ ਦੀਆਂ ਪੋਸਟਾਂ ਹਨ। ਇਕ ਪ੍ਰੋਵਿੰਸ਼ਲ ਕਾਡਰ ਦੀਆਂ ਅਤੇ ਇਕ ਸਟੇਟ ਕਾਡਰ ਦੀਆਂ। (ਵਿਘਨ) ਪ੍ਰੋਵਿੰਸ਼ਲ ਕਾਡਰ ਦਾ ਮਸਲਾ ਬੜੀ ਦੇਰ ਤੋਂ ਚੱਲ ਰਿਹਾ ਸੀ ਜਿਸ ਬਾਰੇ ਹਾਈ ਕੋਰਟ ਦਾਂ ਇੰਟਰਫੀਅਰੈਂਸ ਸੀ। ਪਿਛਲੀ ਸਰਕਾਰ ਨੇ ਉਨ੍ਹਾਂ ਸਕੂਲਾਂ ਵਿਚ ਕੋਈ ਹੈਡਮਾਸਟਰ ਨਹੀਂ ਲਗਾਇਆ ਔਰ ਕੁਝ ਸਕੂਲ ਵਿਦਆਊਟ ਹੈਡਮਾਸਟਰਜ਼ ਹੀ ਰਹੇ। ਉਸ ਦਾ ਵੀ ਅਸੀਂ ਫੈਸਲਾ ਕੀਤਾ ਔਰ ਉਸ ਦੇ ਲਈ ਰੂਲਾਂ ਵਿਚ ਤਰਮੀਮ ਕੀਤੀ। ਜਿਹੜੇ ਹੈਡਮਾਸਟਰਜ਼ ਪ੍ਰੋਮੋਟ ਹੋਏ ਹਨ ਉਨ੍ਹਾਂ ਵਿਚੋਂ ਪ੍ਰੋਵਿੰਸ਼ਲ ਕਾਡਰ ਵਿਚ 12 ਪੋਸਟਾਂ ਸ਼ਡਿਊਲਡ ਕਾਸਟਸ ਨੂੰ ਜਾਣੀਆਂ ਚਾਹੀਦੀਆਂ ਸਨ ਲੇਕਿਨ ਬੜੀ ਬਦਕਿਸਮਤੀ ਹੋਈ ਕਿ ਸਾਨੂੰ ਕੋਈ

[ਵਿਦਿਆ ਮੰਤਰੀ]

ਸ਼ਡਿਊਲਡ ਕਾਸਟਸ ਬੰਦਾ ਨਹੀਂ ਮਿਲਿਆ । ਲੇਕਿਨ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਉਹ 12 ਸੀਟਾਂ ਭਰੀਆਂ ਨਹੀਂ, ਖਾਲੀ ਰੱਖੀਆਂ ਹੋਈਆਂ ਹਨ । ਅਸੀਂ ਯੋਗ ਹਰੀਜਨ ਲੱਭ ਕੇ ਉਨ੍ਹਾਂ ਨੂੰ ਤਰੱਕੀ ਦੇ ਕੇ ਉਨ੍ਹਾਂ ਸੀਟਾਂ ਤੇ ਲਗਾਉਣ ਦਾ ਯਤਨ ਕਰਾਂਗੇ । ਇਕ ਬੈਕਵਰਡ ਕਲਾਸ ਦਾ ਅਧਿਆਪਕ ਮਿਲਿਆ ਹੈ ਉਸ ਨੂੰ ਅਸੀਂ ਪ੍ਰੋਮੋਟ ਕਰ ਦਿਤਾ ਹੈ ਔਰ 11 ਸੀਟਾਂ ਖਾਲੀ ਪਈਆਂ ਹਨ। ਇਸੇ ਤਰ੍ਹਾਂ ਸਟੇਟ ਕਾਡਰ ਵਿਚ ਵੀ 12 ਹਰੀਜਨਾਂ ਦੀਆਂ ਸੀਟਾਂ ਬਣਦੀਆਂ ਸਨ । ਉਨ੍ਹਾਂ 12 ਵਿਚੋਂ 7 ਹਰੀਜਨ ਯੋਗ ਮਿਲੇ ਹਨ ਜਿਹੜੇ ਕਿ ਲਗਾ ਦਿਤੇ ਹਨ ਔਰ 5 ਸੀਟਾਂ ਖਾਲੀ ਪਈਆਂ ਹਨ । ਉਨ੍ਹਾਂ ਦੇ ਲਈ ਅਸੀਂ ਦੁਬਾਰਾ ਇਨਫਰਮੇਸ਼ਨ ਸੀਕ ਕਰ ਰਹੇ ਹਾਂ ਅਤੇ ਉਹ ਵੀ ਲਾਜ਼ਮੀ ਤੌਰ ਤੇ ਅਸੀਂ ਸ਼ਡਿਊਲਡ ਕਾਸਟਸ ਦੇ ਬੰਦਿਆਂ ਦੇ ਨਾਲ ਹੀ ਸੀਟਾਂ ਭਰਾਂਗੇ ।

ਕੁਝ, ਚੇਅਰਮੈਨ ਸਾਹਿਬ, ਇਥੇ ਹਾਊਸ ਵਿਚ ਮੇਰੇ ਕਿਸੇ ਵੀਰ ਨੇ ਸਰਕਾਰੀ ਅਫ਼ਸਰਾਂ ਦਾ ਨਾਮ ਲੈ ਕੇ ਗੱਲਾਂ ਕੀਤੀਆਂ ਹਨ । ਮੈਂ ਸਮਝਦਾ ਹਾਂ ਕਿ ਇਹ ਗੱਲ ਰੂਲਜ਼ ਦੇ ਮੁਤਾਬਕ ਨਹੀਂ । ਕੋਈ ਸਰਕਾਰੀ ਅਫ਼ਸਰ ਆਪਣੇ ਆਪ ਨੂੰ ਇਥੇ ਡਿਫੈਂਡ ਨਹੀਂ ਕਰ ਸਕਦਾ, ਇਸੇ ਲਈ ਇਥੇ ਉਨ੍ਹਾਂ ਦਾ ਨਾਮ ਨਹੀਂ ਆਉਣਾ ਚਾਹੀਦਾ । ਅਗਰ ਸਾਨੂੰ ਕਿਸੇ ਦੇ ਖਿਲਾਫ਼ ਕੋਈ ਸ਼ਿਕਾਇਤ ਹੋਵੇ ਉਸ ਦੇ ਲਈ ਅਸੀਂ ਖੁਲ੍ਹੇ ਦਿਲ ਦੇ ਨਾਲ ਸ਼ਿਕਾਇਤ ਸੁਣ ਕੇ ਨਿਪਟਾਰਾ ਕਰਨ ਨੂੰ ਤਿਆਰ ਹਾਂ। (ਵਿਘਨ) ਸਾਨੂੰ ਕਿਸੇ ਪਾਰਟੀਬਾਜ਼ੀ ਵਿਚ ਨਹੀਂ ਆਉਣਾ ਚਾਹੀਦਾ ਔਰ ਸਾਨੂੰ ਸਾਰਿਆਂ ਨੂੰ ਇਨ੍ਹਾਂ ਗੱਲਾਂ ਤੋਂ ਉੱਚਾ ਉਠਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਕੋਈ ਗੱਲ ਰਹਿ ਨਾ ਗਈ ਹੋਵੇ । ਮੇਰਾ ਖਿਆਲ ਹੈ ਕਿ ਪੰਜਾਬ ਸਰਕਾਰ ਦੀਆਂ ਜੋ ਮੋਟੀਆਂ ਮੋਟੀਆਂ ਨੀਤੀਆਂ ਹਨ ਉਹ ਮੈਂ ਦੱਸਣ ਦਾ ਯਤਨ ਕੀਤਾ ਹੈ । ਇਕ ਗੱਲ ਸਰਦਾਰ ਦਲੀਪ ਸਿੰਘ ਪਾਂਧੀ ਜੀ ਨੇ ਕਹੀ ਹੈ ਜਿਹੜੀ ਕਿ ਮੈਂ ਸਮਝਦਾ ਹਾਂ ਕਿ ਬੜੀ ਵਧੀਆ ਗੱਲ ਹੈ । ਉਨ੍ਹਾਂ ਨੇ ਸਾਰੀ ਪੰਜਾਬ ਸਰਕਾਰ ਦੀ ਅਟੈਨਸ਼ਨ ਖਿਚਣ ਵਾਸਤੇ ਬੜਾ ਵਧੀਆ ਪੁਆਇੰਟ ਸਾਹਮਣੇ ਲਿਆਂਦਾ ਹੈ । ਉਨ੍ਹਾਂ ਨੇ ਕਿਹਾ ਹੈ ਕਿ ਪੰਜਾਬੀ ਯੂਨੀਵਰਸਿਟੀ ਵਿਚ ਜਾਂ ਕੋਈ ਹੋਰ ਥਾਂ ਤੇ ਪੰਜਾਬੀ ਭਾਸ਼ਾ ਦੀ ਵਰਤੋਂ ਨਹੀਂ ਹੋ ਰਹੀ । ਮੈਂ, ਚੇਅਰਮਨ ਸਾਹਿਬ, ਤੁਹਾਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਦੋਂ ਦੀ ਅਸੀਂ ਵਜ਼ਾਰਤ ਲਈ ਹੈ, ਲੈਂਗੂਏਜ ਡਿਪਾਰਟਮੈਂਟ ਮੇਰੇ ਕੋਲ ਹੈ, ਅਸੀਂ ਪੰਜਾਬ ਦੇ ਸਾਰੇ ਵਜ਼ੀਰ ਸਾਹਿਬਾਨ ਨੂੰ, ਵਾਈਸ ਚਾਂਸਲਰਜ਼ ਨੂੰ, ਸਾਰੀਆਂ ਕਾਰਪੋਰੇਸ਼ਨਾਂ ਦੇ ਚੇਅਰਮੈਨ ਸਾਹਿਬਾਨ ਨੂੰ ਇਹ ਬੜੀ ਨਿਮਰਤਾ ਸਹਿਤ ਬੇਨਤੀ ਕੀਤੀ ਹੈ ਕਿ ਸਾਰੇ ਪੰਜਾਬ ਦਾ ਜੋ ਕੰਮ ਕਾਜ ਹੈ ਉਹ ਪੰਜਾਬੀ ਵਿਚ ਹੀ ਹੋਣਾ ਚਾਹੀਦਾ ਹੈ । ਪੰਜਾਬ ਦੀ ਰਾਜ ਭਾਸ਼ਾ ਪੰਜਾਬੀ ਹੈ। (ਥੰਪਿੰਗ) ਜਿਥੇ ਪੰਜਾਬੀ ਵਿਚ ਕੰਮ ਨਹੀਂ ਹੋ ਰਿਹਾ ਉਥੇ ਅਸੀਂ ਯਤਨ ਕਰਾਂਗੇ ਕਿ ਪੰਜਾਬੀ ਵਿਚ ਕੰਮ ਹੋਵੇ ਔਰ ਅਸੀਂ ਪੂਰਾ ਯਤਨ ਕਰਾਂਗੇ ਕਿ ਪੰਜਾਬੀ ਨੂੰ ਯੋਗ ਸਥਾਨ ਪੰਜਾਬ ਦੇ ਵਿਚ ਮਿਲੇ ।

ਚੇਅਰਮੈਨ ਸਾਹਿਬ, ਬਲਰਾਮ ਜੀ ਨੇ ਡੈਮ ਦਾ ਜ਼ਿਕਰ ਕੀਤਾ ਹੈ। ਉਸ ਦੇ ਲਈ ਵੀ ਮੈਂ ਆਪਣੇ ਕੁਝ ਖਿਆਲਾਤ ਦਾ ਇਜ਼ਹਾਰ ਕਰਨਾ ਚਾਹੁੰਦਾ ਹਾਂ। ਕਾਂਗਰਸ ਦੀ ਸਰਕਾਰ ਨੇ.........(ਵਿਘਨ)

**ਸਰਦਾਰ ਬੇਅੰਤ ਸਿੰਘ :** ** ** **

**Expunged as ordered by the Chair.

ਇਕ ਆਵਾਜ਼ : ਇਹ ਪੰਜਾਬੀ ਯੂਨੀਵਰਸਿਟੀ ਦੀ ਗੱਲ ਹੈ।

**ਸਰਦਾਰ ਬੇਅੰਤ ਸਿੰਘ** : ** ** **

**Mr Chairman** : This is no point of order.

**ਵਿਦਿਆ ਮੰਤਰੀ** : ਮੈਂ, ਚੇਅਰਮੈਨ ਸਾਹਿਬ, ਜੋ ਗੱਲ ਕਹਿਣ ਲੱਗਾ ਸੀ ਇਨ੍ਹਾਂ ਨੇ ਮੇਰੀ ਗੱਲ ਕਰਨ ਤੋਂ ਪਹਿਲਾਂ ਹੀ ਇਹ ਗੱਲ ਕਰ ਦਿਤੀ ।

**ਸਰਦਾਰ ਦਲੀਪ ਸਿੰਘ ਪਾਂਧੀ** : ** ** **

**Mr. Chairman** : This is no point of order.

**ਵਿਦਿਆ ਮੰਤਰੀ** : ਚੇਅਰਮੈਨ ਸਾਹਿਬ, ਇਹ ਬਹੁਤ ਅਹਿਮ ਮਸਲੇ ਹਨ ਜਿਨ੍ਹਾਂ ਦੇ ਬਾਰੇ ਸਾਰੇ ਪੰਜਾਬ ਦੀ ਜਨਤਾ ਚਿੰਤਾ-ਜਨਕ ਹੈ । ਇਨ੍ਹਾਂ ਦੀ ਕਾਂਗਰਸ ਸਰਕਾਰ ਨੇ ਸਾਰੇ ਹਿੰਦੁਸਤਾਨ ਵਿਚ ਲੜਾਈਆਂ ਸ਼ੁਰੂ ਕਰਵਾ ਦਿੱਤੀਆਂ ਸਨ । ਸਾਰੀਆਂ ਕਲਾਸਾਂ ਨੂੰ ਲੜਾ ਦਿਤਾ, ਸਾਰੇ ਸੂਬਿਆਂ ਨੂੰ ਇਕ ਦੂਜੇ ਦੇ ਨਾਲ ਲੜਾ ਦਿਤਾ । ਐਸੇ ਫੈਸਲੇ ਕੀਤੇ ਕਿ ਸਾਰੇ ਪੰਜਾਬ ਨੂੰ ਦੁਬਿਧਾ ਵਿਚ ਪਾ ਦਿਤਾ । ਪੰਜਾਬੀ ਸੂਬਾ ਬਣਾਇਆ ਉਸ ਵਿਚੋਂ ਚੰਡੀਗੜ੍ਹ ਕੱਢ ਲਿਆ, ਪੰਜਾਬੀ ਬੋਲਦੇ ਇਲਾਕੇ ਕੱਢ ਲਏ । ਪੰਜਾਬ ਦਾ ਸਿਰ ਵੱਢ ਲਿਆ ਉਸ ਦੀਆਂ ਬਾਹਾਂ ਕੱਟ ਲਈਆਂ ਤਾਕਿ ਉਹ ਤੜਫਦਾ ਰਹੇ। (ਵਿਘਨ) ਇਸ ਦੇ ਇਹ ਆਪ ਜ਼ਿਮੇਵਾਰ ਹਨ । ਅਸੀਂ ਡੈਮ ਨਹੀਂ ਦਿੱਤੇ । ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਡੈਮ ਦਾ ਕੀ ਫੈਸਲਾ ਕੀਤਾ ।

ਚੌਧਰੀ ਬਲਰਾਮ ਜਾਖੜ : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਹ ਵੀ ਦੱਸ ਦੇਣ ਕਿ ਕੀ ਚੰਡੀਗੜ੍ਹ, ਅਬੋਹਰ ਅਤੇ ਫਾਜ਼ਿਲਕਾ ਦਾ ਫੈਸਲਾ ਵੀ ਅਸੀਂ ਕੀਤਾ ਸੀ ?

**ਵਿਦਿਆ ਮੰਤਰੀ** : ਚੰਡੀਗੜ੍ਹ, ਅਬੋਹਰ ਅਤੇ ਫਾਜ਼ਿਲਕਾ ਅਸੀਂ ਨਹੀਂ ਦਿਤੇ ਸਨ ।

**Mr. Chairman** : The House stands adjourned till 9.00 A. M. on Wednesday, the 11th January, 1978.

*1.30 P.M.

(*The Sabha then adjourned* till* 9.00 *A.M. on Wednesday, the* 11*th January*, 1978).

**Expunged as ordered by the Chair.

# Punjab Vidhan Sabha Debates

*11th January, 1978*

Vol. I—No. 5

## OFFICIAL REPORT

CONTENTS

*Wednesday, the 11th January, 1978*




Punjab Vidhan Sabha Secretariat, Chandigarh.

Price: Rs. 38.40 Paise

# PUNJAB VIDHAN SABHA

*Wednesday, the 11th January, 1978*

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS.

### ਰਾਜ ਵਿਚ ਹਾਈ/ਹਾਇਰ ਸੈਕੰਡਰੀ ਸਕੂਲਾਂ ਦੀ ਗਿਣਤੀ

***146. ਮਾਸਟਰ ਬਾਬੂ ਸਿੰਘ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) 30 ਸਤੰਬਰ, 1977 ਨੂੰ ਰਾਜ ਵਿਚ ਜ਼ਿਲ੍ਹਾ-ਵਾਰ ਕੁੱਲ ਕਿੰਨੇ ਸਰਕਾਰੀ ਹਾਈ/ਹਾਇਰ ਸੈਕੰਡਰੀ ਸਕੂਲ ਸਨ ਅਤੇ ਉਨ੍ਹਾਂ ਦੇ ਨਾਂ ਕੀ ਕੀ ਹਨ ;

(ਅ) ਰਾਜ ਵਿਚ ਜ਼ਿਲ੍ਹਾ-ਵਾਰ, ਕਿੰਨੇ ਅਤੇ ਕਿਹੜੇ ਕਿਹੜੇ ਸਰਕਾਰੀ ਹਾਈ/ਹਾਇਰ ਸੈਕੰਡਰੀ ਸਕੂਲ ਹਨ ਜਿਨ੍ਹਾਂ ਵਿਚ ਇਸ ਸਮੇਂ ਮੁੱਖ ਅਧਿਆਪਕ/ਮੁੱਖ ਅਧਿਆਪਕਾਵਾਂ ਅਤੇ ਪ੍ਰਿੰਸੀਪਲ ਨਹੀਂ ਹਨ ;

(ੲ) ਉਪ੍ਰੋਕਤ ਭਾਗ (ਅ) ਵਿਚ ਵਰਣਿਤ ਖਾਲੀ ਆਸਾਮੀਆਂ ਨੂੰ ਪੁਰ ਕਰਨ ਲਈ ਕੀ ਕਾਰਵਾਈ ਕਰਨ ਦੀ ਤਜਵੀਜ਼ ਹੈ ਤੇ ਅੰਦਾਜ਼ਨ ਕਿੰਨੇ ਸਮੇਂ ਵਿਚ ਪੁਰ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਜਿੰਦਰ ਸਿੰਘ ਘੇਰਾ** : (ੳ ਅਤੇ ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖ ਦਿੱਤੀ ਗਈ ਹੈ ਜੀ।

(ੲ) ਭਾਗ 'ਅ' ਵਿਚ ਵਰਣਿਤ ਆਸਾਮੀਆਂ ਅਨੁਸਾਰ 30 ਸਤੰਬਰ, 1977 ਨੂੰ 124 ਮੁੱਖ ਅਧਿਆਪਕਾਂ, 79 ਮੁੱਖ ਅਧਿਆਪਕਾਵਾਂ ਅਤੇ 24 ਪ੍ਰਿੰਸੀਪਲਾਂ ਦੀਆਂ ਆਸਾਮੀਆਂ ਰਾਜ ਦੇ ਸਰਕਾਰੀ ਹਾਈ/ਹਾਇਰ ਸੈਕੰਡਰੀ ਸਕੂਲਾਂ ਵਿਚ ਖਾਲੀ ਸਨ।

ਮੁੱਖ ਅਧਿਆਪਕਾਂ/ਮੁੱਖ ਅਧਿਆਪਕਾਵਾਂ ਦੀਆਂ 203 ਖਾਲੀ ਪਈਆਂ ਆਸਾਮੀਆਂ ਨੂੰ ਤਰੱਕੀ ਰਾਹੀਂ ਅਤੇ ਬਦਲੀ ਰਾਹੀਂ ਪੁਰ ਕਰਨ ਦੀ ਤਜਵੀਜ਼ ਅਧੀਨ ਕੰਮ ਚਲਾਉਣ ਲਈ ਇਸ ਸਮੇਂ ਬੱਕ ਮਾਸਟਰਾਂ/ਮਿਸਟਰੈਸਾਂ ਨੂੰ ਉਨ੍ਹਾਂ ਦੀ ਆਪਣੀ ਤਨਖਾਹ ਤੇ ਮੁੱਖ ਅਧਿਆਪਕਾਂ/ਮੁੱਖ ਅਧਿਆਪਕਾਵਾਂ ਦੀਆਂ ਆਸਾਮੀਆਂ ਤੇ ਨਿਯੁਕਤ ਕਰ ਦਿੱਤਾ ਹੈ। ਹਾਈ ਕੋਰਟ ਦੇ ਫੈਸਲੇ ਅਨੁਸਾਰ ਸਬੰਧਤ ਸੇਵਾ ਨਿਯਮਾਂ ਵਿਚ ਸੋਧ ਕਰਨ ਲਈ ਕਾਰਵਾਈ ਕੀਤੀ ਜਾ ਰਹੀ ਹੈ। ਇਸ ਕਾਰਵਾਈ ਨੂੰ ਮੁਕੰਮਲ ਕਰਨ ਲਈ ਤੇਜ਼ੀ ਨਾਲ ਕਾਰਵਾਈ ਕੀਤੀ ਜਾ ਰਹੀ ਹੈ। ਪਰ ਇਸ ਬਾਰੇ ਕੋਈ ਨਿਸ਼ਚਿਤ ਸਮਾਂ ਨਿਰਧਾਰਤ ਨਹੀਂ ਕੀਤਾ ਜਾ ਸਕਦਾ। ਮੁੱਖ ਅਧਿਆਪਕਾਂ/ਮੁੱਖ ਅਧਿਆਪਕਾਵਾਂ ਦੀਆਂ ਬਣਦੀਆਂ ਆਸਾਮੀਆਂ ਜਿਹੜੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾਣੀਆਂ ਹਨ, ਉਨ੍ਹਾਂ ਬਾਰੇ ਮੰਗ ਪੱਤਰ ਲੋਕ ਸੇਵਾ ਕਮਿਸ਼ਨ ਨੂੰ ਭੇਜਿਆ ਹੋਇਆ ਹੈ।

ਪ੍ਰਿੰਸੀਪਲਾਂ ਦੀਆਂ ਖਾਲੀ ਆਸਾਮੀਆਂ ਨੂੰ ਤਰੱਕੀ ਰਾਹੀਂ ਭਰਨ ਲਈ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ਅਤੇ ਇਸ ਮਾਮਲੇ ਤੇ ਵੀ ਨਿਰਣਾ ਬਹੁਤ ਜਲਦੀ ਲੈ ਲਿਆ ਜਾਵੇਗਾ।

[ਵਿਦਿਆ ਮੰਤਰੀ]

*ਅਨੁਲੱਗ 'ਸ'

30 ਸਤੰਬਰ, 1977 ਨੂੰ ਰਾਜ ਵਿੱਚ ਜ਼ਿਲ੍ਹੇਵਾਰ ਸਰਕਾਰੀ ਹਾਈ/ਹਾਇਰ ਸੈਕੰਡਰੀ ਸਕੂਲਾਂ ਦੀ ਗਿਣਤੀ :—

| | | | |
|---|---|---|---|
| 1. | ਅੰਮ੍ਰਿਤਸਰ | .. | 152 |
| 2. | ਬਠਿੰਡਾ | .. | 109 |
| 3. | ਫਰੀਦਕੋਟ | .. | 150 |
| 4. | ਫਿਰੋਜ਼ਪੁਰ | .. | 84 |
| 5. | ਗੁਰਦਾਸਪੁਰ | .. | 97 |
| 6. | ਹੁਸ਼ਿਆਰਪੁਰ | .. | 114 |
| 7. | ਜਲੰਧਰ | .. | 139 |
| 8. | ਕਪੂਰਥਲਾ | .. | 54 |
| 9. | ਲੁਧਿਆਣਾ | .. | 141 |
| 10. | ਪਟਿਆਲਾ | .. | 117 |
| 11. | ਰੋਪੜ | .. | 73 |
| 12. | ਸੰਗਰੂਰ | .. | 128 |
| | ਕੁਲ ਜੋੜ | .. | 1,358 |

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦਸਣਗੇ ਕਿ ਜਿਹੜਾ ਇਨ੍ਹਾਂ ਨੇ ਪਬਲਿਕ ਸਰਵਿਸ ਕਮਿਸ਼ਨ ਤੋਂ ਹੈਡਮਾਸਟਰਾਂ ਅਤੇ ਹੈਡ ਮਿਸਟਰੈਸਾਂ ਬਾਰੇ ਪੁੱਛਿਆ ਹੈ, ਉਸਨੂੰ ਕਿਸ ਮਹੀਨੇ ਇਨ੍ਹਾਂ ਨੇ ਭੇਜਿਆ ਸੀ ?

**ਮੰਤਰੀ :** ਸਪੀਕਰ ਸਾਹਿਬ, ਐਗਜ਼ੈਕਟ ਡੇਟ ਲੈਣੀ ਹੈ ਤਾਂ ਇਹ ਅਲੈਹਦਾ ਨੋਟਿਸ ਦੇ ਦੇਣ । ਜਿਸ ਵੇਲੇ ਆਸਾਮੀਆਂ ਭਰਨ ਲੱਗੇ ਸੀ ਉਸ ਵੇਲੇ ਭੇਜ ਦਿੱਤਾ ਸੀ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਹੈਡਮਾਸਟਰਾਂ ਦੀਆਂ ਜਿਹੜੀਆਂ ਪੋਸਟਾਂ ਪ੍ਰਮੋਸ਼ਨਾਂ ਦੇ ਰਾਹੀਂ ਫਿੱਲ ਅੱਪ ਕੀਤੀਆਂ ਜਾਂਦੀਆਂ ਹਨ ਉਨ੍ਹਾਂ ਵਿੱਚੋਂ ਰਿਜ਼ਰਵੇਸ਼ਨ ਦੇ ਮੁਤਾਬਿਕ ਹਰੀਜਨਾਂ ਦਾ ਕੋਟਾ ਮੁਕੱਰਰ ਹੈ, ਉਨ੍ਹਾਂ ਦੇ ਲਈ ਪ੍ਰਮੋਸ਼ਨ ਦੇ ਵਾਸਤੇ ਸਰਵਿਸ ਦੀ ਕਿਤਨੀ ਕੰਡੀਸ਼ਨ ਹੈ ਅਤੇ ਉਸ ਸਰਵਿਸ ਵਿਚ ਕੀ ਐਡਹਾਕ ਤੌਰ ਤੇ ਕੀਤੀ ਹੋਈ ਸਰਵਿਸ ਵੀ ਕਾਉਂਟ ਕੀਤੀ ਜਾਂਦੀ ਹੈ ਜਾਂ ਨਹੀਂ ? ਜੇ ਨਹੀਂ ਕਰਦੇ ਤਾਂ ਕਿਉਂ ਨਹੀਂ ਕਰਦੇ ?

*ਜ਼ਿਲ੍ਹੇਵਾਰ ਸਕੂਲਾਂ ਦੇ ਨਾਵਾਂ ਦਾ ਵੇਰਵਾ ਲਾਇਬ੍ਰੇਰੀ ਵਿਚ ਰਖਿਆ ਹੈ।

**ਮੰਤਰੀ :** ਸਪੀਕਰ ਸਾਹਿਬ, ਇਹ ਬਿਲਕੁਲ ਸੈਪਰੇਟ ਕੁਐਸਚਨ ਹੈ। ਕੱਲ੍ਹ ਵੀ ਮੈਂ ਇਸਤੇ ਵਿਸਥਾਰ ਨਾਲ ਗੱਲ ਕੀਤੀ ਸੀ। ਸਪੀਕਰ ਸਾਹਿਬ, ਆਪ ਉਸ ਸਮੇਂ ਹਾਊਸ ਵਿੱਚ ਨਹੀਂ ਸੀ। ਟੀਚਰਜ਼ ਦਾ ਇਕ ਪ੍ਰੋਵਿੰਸ਼ੇਲਾਈਜ਼ਡ ਕਾਡਰ ਹੈ ਅਤੇ ਇਕ ਸਟੇਟ ਕਾਡਰ ਹੈ। ਜਿਸ ਵੇਲੇ ਲੋਕਲ ਬਾਡੀਜ਼ ਦੇ ਸਕੂਲ ਨੈਸ਼ਨੈਲਾਈਜ਼ ਕੀਤੇ ਗਏ ਸਨ ਉਨ੍ਹਾਂ ਦੇ ਟੀਚਰਾਂ ਨੂੰ ਪ੍ਰੋਵਿੰਸ਼ਲਾਈਜ਼ਡ ਕਾਡਰ ਦੇ ਟੀਚਰ ਕਿਹਾ ਗਿਆ। ਇਹ ਕਾਡਰ ਵੱਧ ਨਹੀਂ ਰਿਹਾ। ਜਿਹੜਾ ਸਟੇਟ ਕਾਡਰ ਹੈ ਇਹ ਰੋਜ਼ ਐਕਸਪੈਂਡ ਹੁੰਦਾ ਹੈ। ਪ੍ਰੋਵਿੰਸ਼ੇਲਾਈਜ਼ਡ ਕਾਡਰ ਵਾਸਤੇ ਤਰੱਕੀ ਦੇ ਕੋਈ ਸਾਧਨ ਨਹੀਂ। ਉਨ੍ਹਾਂ ਦੇ 1955 ਦੇ ਮਾਸਟਰ ਅਜੇ ਮਾਸਟਰ ਹੀ ਬੈਠੇ ਹਨ। ਹਾਈ ਕੋਰਟ ਦਾ ਫੈਸਲਾ ਹੋ ਗਿਆ ਸੀ ਕਿ ਜਿਤਨੀ ਦੇਰ ਤਕ ਰੂਲਜ਼ ਦੀ ਅਮੈਂਡਮੈਂਟ ਨਹੀਂ ਕਰਦੇ, ਪ੍ਰਮੋਸ਼ਨ ਨਹੀਂ ਕੀਤੀ ਜਾ ਸਕਦੀ। ਇਸ ਕਰਕੇ ਬਹੁਤ ਸਾਰੇ ਸਕੂਲ ਬਗੈਰ ਹੈਡਮਾਸਟਰਾਂ ਤੋਂ ਖਾਲੀ ਸਨ। ਉਨ੍ਹਾਂ ਦੇ ਰੂਲਜ਼ ਨੂੰ ਅਮੈਂਡ ਕਰਨ ਵਾਸਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਤਿੰਨ ਕੁਆਰਟਰਜ਼ ਤੋਂ ਰੂਲਜ਼ ਪਹਿਲਾਂ ਅਪਰੂਵ ਹੋ ਕੇ ਆਉਂਦੇ ਹਨ। ਇੱਕ ਪਬਲਿਕ ਸਰਵਿਸ ਕਮਿਸ਼ਨ, ਦੂਜਾ ਚੀਫ਼ ਸੈਕਟਰੀ ਅਤੇ ਤੀਜਾ ਫਾਇਨਾਂਸ ਡਿਪਾਰਟਮੈਂਟ। ਇਨ੍ਹਾਂ ਤਿੰਨਾਂ ਵਿੱਚੋਂ ਜੇ ਰੂਲਜ਼ ਅਪਰੂਵ ਹੋ ਕੇ ਆ ਜਾਣ ਅਤੇ ਇੱਕ ਦੂਜੇ ਨਾਲ ਟਕਰਾਓ ਨਾ ਖਾਂਦੇ ਹੋਣ ਤਾਂ ਫਿਰ ਇਹ ਕੈਬਨਿਟ ਦੇ ਸਾਹਮਣੇ ਪੇਸ਼ ਕੀਤੇ ਜਾਂਦੇ ਹਨ ਅਤੇ ਜੇ ਕੈਬਨਿਟ ਅਪਰੂਵ ਕਰ ਦੇਵੇ ਤਾਂ ਫਿਰ ਇਹ ਸਰਵਿਸ ਰੂਲਜ਼ ਬਣਦੇ ਹਨ। ਇਹ ਕਾਫ਼ੀ ਲੰਮਾਂ ਪ੍ਰੋਸੀਜਰ ਹੈ। ਇਨ੍ਹਾਂ ਦੀ ਸਰਕਾਰ ਵੇਲੇ ਇਸ ਤੇ ਕੋਈ ਕਾਰਵਾਈ ਨਹੀਂ ਕੀਤੀ ਗਈ। ਅਸੀਂ ਹੁਣ ਕਾਰਵਾਈ ਇਨੀਸ਼ੀਏਟ ਕੀਤੀ ਹੈ। ਇਸ ਦੌਰਾਨ ਇਸ ਚੀਜ਼ ਨੂੰ ਮੁੱਖ ਰਖਦੇ ਹੋਏ ਕਿ ਸਕੂਲਾਂ ਵਿਚ ਪੜ੍ਹਾਈ ਖਰਾਬ ਨਾ ਹੋਵੇ ਐਡਹਾਕ ਬੇਸਿਜ਼ ਤੇ ਆਸਾਮੀਆਂ ਭਰ ਦਿੱਤੀਆਂ ਹਨ। ਇਹ ਪ੍ਰੋਵਿੰਸ਼ੇਲਾਈਜ਼ਡ ਕਾਡਰ ਹੈ। ਜਿਹੜਾ ਸਟੇਟ ਦਾ ਕਾਡਰ ਹੈ ਉਹ ਐਕਸਪੈਂਡਿੰਗ ਕਾਡਰ ਹੈ। ਇਨ੍ਹਾਂ ਦੋਨਾਂ ਵਿਚੋਂ 50% ਦੇ ਆਧਾਰ ਤੇ ਸੀਨੀਆਰਤਾ ਅਨੁਸਾਰ ਹੈਡਮਾਸਟਰ ਲਾ ਦਿੱਤੇ ਹਨ। ਤਨਖਾਹ ਅਸੀਂ ਉਨ੍ਹਾਂ ਨੂੰ ਹੈਡਮਾਸਟਰ ਦੀ ਦਿੰਦੇ ਨਹੀਂ। ਕੰਮ ਚਲਾਉਣ ਲਈ, ਸਕੂਲਾਂ ਦਾ ਇੰਤਜ਼ਾਮ ਠੀਕ ਕਰਨ ਲਈ ਸਰਕਾਰ ਦੇ ਆਰਡਰ ਆਉਣ ਤਕ ਅਸੀਂ ਇਹ ਨਿਯੁਕਤੀਆਂ ਕਰ ਦਿੱਤੀਆਂ ਹਨ।

ਜਿਹੜੀ ਹਰੀਜਨਾਂ ਦੇ ਬਾਰੇ ਡਾਂਗ ਸਾਹਿਬ ਨੇ ਗਲ ਕੀਤੀ ਹੈ ਇਸ ਦੇ ਬਾਰੇ ਵਿਸਥਾਰ ਨਾਲ ਮੈਂ ਗਲ ਕੀਤੀ ਸੀ। ਹਰੀਜਨਾਂ ਦੀਆਂ ਦੋਨੋਂ ਕਾਡਰਾਂ ਵਿੱਚ 12, 12 ਆਸਾਮੀਆਂ ਬਣਦੀਆਂ ਸਨ। ਪ੍ਰੋਵਿੰਸ਼ਲ ਕਾਡਰ ਵਿੱਚ ਕੋਈ ਹਰੀਜਨ ਨਹੀਂ ਸੀ। ਇੱਕ ਬੈਕਵਰਡ ਕਲਾਸ ਦਾ ਸੀ। ਉਸ ਨੂੰ ਪਰਮੋਟ ਕਰ ਦਿੱਤਾ ਹੈ। ਇਸ ਕਾਡਰ ਵਿੱਚ ਹਰੀਜਨਾਂ ਦੀਆਂ ਸਾਰੀਆਂ ਆਸਾਮੀਆਂ ਖਾਲੀ ਪਈਆਂ ਹਨ। ਸਟੇਟ ਕਾਡਰ ਵਿੱਚ 7 ਮਾਸਟਰ ਅਸੀਂ ਪ੍ਰਮੋਟ ਕਰ ਦਿੱਤੇ ਹਨ ਅਤੇ 5 ਆਸਾਮੀਆਂ ਖਾਲੀ ਪਈਆਂ ਹਨ। ਮਾਸਟਰ ਤੋਂ ਹੈਡਮਾਸਟਰ ਬਣਨ ਲਈ 8 ਸਾਲ ਦੀ ਸਰਵਿਸ ਦੀ ਕੰਡੀਸ਼ਨ ਹੈ। ਐਡਹਾਕ ਸਰਵਿਸ ਨੂੰ ਇਸ ਵਿੱਚ ਕਾਊਂਟ ਕਰਨ ਲਈ ਪ੍ਰੀਸਾਇਜ਼ਲੀ ਮੈਂ ਕੁਝ ਨਹੀਂ ਕਹਿ ਸਕਦਾ। ਅਸੀਂ ਫੈਸਲਾ ਕੀਤਾ ਹੈ ਕਿ ਅਸੀਂ ਕੋਈ ਐਡਹਾਕ ਰਹਿਣ ਹੀ ਨਹੀਂ ਦੇਣਾ, ਇਸ ਲਈ ਇਹ ਆਪਣੇ ਆਪ ਕਾਊਂਟ ਹੋ ਜਾਵੇਗੀ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦਸਿਆ ਹੈ ਕਿ ਹੈਡ-ਮਾਸਟਰਾਂ ਅਤੇ ਹੈਡਮਿਸਟਰੈਸਾਂ ਦੀਆਂ ਆਸਾਮੀਆਂ ਭਰਨ ਲਈ ਕੋਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਕੀ ਇਹ ਗੌਰਮਿੰਟ ਦੇ ਨੋਟਿਸ ਵਿੱਚ ਹੈ ਕਿ ਇਹ ਬੜੀਆਂ ਅਹਿਮ ਪੋਸਟਾਂ ਹਨ, ਇਹ ਜਲਦੀ ਤੋਂ ਜਲਦੀ ਭਰ ਦੇਣੀਆਂ ਚਾਹੀਦੀਆਂ ਹਨ ਅਤੇ ਕੀ ਮਨਿਸਟਰ ਸਾਹਿਬ ਆਪਣੇ ਮਹਿਕਮੇ ਨੂੰ ਕਹਿ ਕੇ ਇਸ ਦਾ ਸਮਾਂ ਨਿਸ਼ਚਿਤ ਕਰਾਉਣਗੇ ?

**ਮੰਤਰੀ :** ਅਸੀਂ ਪੋਸਟਾਂ ਤਾਂ ਭਰ ਦਿਤੀਆਂ ਹਨ। ਕੋਈ ਪੋਸਟ ਖਾਲੀ ਨਹੀਂ ਹੈ। ਸਵਾਲ ਇਹ ਹੈ ਕਿ ਡੈਫਿਨਿਟ ਸਮਾਂ ਅਸੀਂ ਨਹੀਂ ਦੱਸ ਸਕਦੇ। ਇਹ ਮਾਮਲਾ ਕੈਬਨਿਟ ਤਕ ਜਾਣਾ ਹੈ। ਤਿੰਨ ਮਹਿਕਮਿਆਂ ਤੋਂ ਇਤਲਾਹ ਲੈਣੀ ਹੈ। ਉਹ ਅਸੀਂ ਲੈ ਰਹੇ ਹਾਂ। ਫਿਰ ਕਾਨੂੰਨੀ ਮਸ਼ੀਰ ਕੋਲ ਵੈਟ ਹੋਣ ਵਾਸਤੇ ਜਾਣਗੇ ਫਿਰ ਜਾ ਕੇ ਕੈਬਨਿਟ ਤੋਂ ਪਾਸ ਹੋਣਗੇ। ਇਸ ਲਈ ਸਮਾਂ ਨਿਸ਼ਚਿਤ ਨਹੀਂ ਕੀਤਾ ਜਾ ਸਕਦਾ। ਹੋ ਸਕਦਾ ਹੈ ਕੁਝ ਟਾਈਮ ਲੱਗੇ।

**प्रिंसीपल ओम प्रकाश बग्गा** : स्पीकर साहिब, मुझे यह डैफनिटली पता है कि हैडमास्टरों के बिना दो-दो, तीन-तीन साल से स्कूल खाली रहे हैं। इन स्कूलों में पढ़ाई और डिसिपलिन बिल्कुल खत्म हो गया है। इसके लिए अब यह नई सरकार क्या करना चाहती है ?

**Mr. Speaker :** He has already answered that question.

**ਮਾਸਟਰ ਬਾਬੂ ਸਿੰਘ :** ਕੀ ਵਜ਼ੀਰ ਸਾਹਿਬ ਦੇ ਇਹ ਗਿਆਤ ਵਿਚ ਹੈ ਕਿ ਹਾਈ ਕੋਰਟ ਜਾਂ ਸੁਪਰੀਮ ਕੋਰਟ ਵਿੱਚ ਜਿਹੜੇ ਫੈਸਲੇ ਮਾਸਟਰਾਂ ਦੇ ਹੱਕ ਵਿੱਚ ਹੋਏ ਹਨ, ਉਸ ਸਬੰਧ ਵਿੱਚ ਪੰਜਾਬ ਕੋਈ ਮੁਖਤਲਿਫ ਸਟੈਂਡ ਲੈ ਰਿਹਾ ਹੈ ਅਤੇ ਹਰਿਆਣੇ ਵਾਲੇ ਤਾਂ ਸਿਨੀਆਰਟੀ ਦੇ ਮੁਤਾਬਕ ਆਰਡਰਜ਼ ਕਰ ਰਹੇ ਹਨ। ਫੈਸਲਾ ਇੱਕੋ ਹੋਇਆ ਹੈ ਪਰ ਪੰਜਾਬ ਡਿਫਰ ਕਿਉਂ ਕਰ ਰਿਹਾ ਹੈ ?

**ਮੰਤਰੀ :** ਇਹ ਮੇਰੇ ਨੋਟਿਸ ਵਿਚ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੰਬਾ :** ਸਪੀਕਰ ਸਾਹਿਬ, ਪੰਜਾਬ ਵਿਚ ਅਨੇਕਾਂ ਸਕੂਲ ਹਨ ਜਿਹੜੇ ਕਿ ਟੀਚਰਾਂ ਦੀਆਂ ਅਸਾਮੀਆਂ ਨਾ ਭਰਨ ਕਾਰਨ ਖਾਲੀ ਪਏ ਹਨ। ਬੱਚਿਆਂ ਦਾ ਬੜਾ ਨੁਕਸਾਨ ਹੋ ਰਿਹਾ ਹੈ। ਪੜ੍ਹਾਈ ਨੂੰ ਦਰੁਸਤ ਤਰੀਕੇ ਨਾਲ ਚਲਾਉਣ ਲਈ ਕਦੋਂ ਤਕ ਇਹ ਪੋਸਟਾਂ ਭਰ ਦੇਣਗੇ ?

**ਸ੍ਰੀ ਸਪੀਕਰ :** ਇਹ ਤਾਂ ਸਵਾਲ ਰਿਪੀਟ ਕੀਤਾ ਹੈ। ਬੱਗਾ ਸਾਹਿਬ ਨੇ ਅਤੇ ਮਾਸਟਰ ਬਾਬੂ ਸਿੰਘ ਨੇ ਵੀ ਇਹੀ ਸਵਾਲ ਪੁਛਿਆ ਹੈ।

**ਸਰਦਾਰ ਚਰਨਜੀਤ ਸਿੰਘ:** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਪ੍ਰੋਵਿੰਸ਼ਲ ਕਾਡਰ ਵਿੱਚ ਹਰੀਜਨ ਕੋਈ ਨਹੀਂ ਹੈ, ਇਸ ਲਈ ਹੈਡਮਾਸਟਰਾਂ ਦੀਆਂ ਆਸਾਮੀਆਂ ਖਾਲੀ ਪਈਆਂ ਹਨ। ਸਟੇਟ ਕਾਡਰ ਵਿੱਚ ਪੰਜ ਆਸਾਮੀਆਂ ਖਾਲੀ ਪਈਆਂ ਹਨ। ਇਨ੍ਹਾਂ ਦੇ ਲਈ ਜਿਹੜੀ ਅੱਠ ਸਾਲ ਦੀ ਸਰਵਿਸ ਦੀ ਕੰਡੀਸ਼ਨ ਹੈ ਕੀ ਵਜ਼ੀਰ ਸਾਹਿਬ ਉਸਨੂੰ ਰਿਲੈਕਸ ਕਰਨ ਨੂੰ ਤਿਆਰ ਹਨ ਤਾਕਿ ਉਹ ਖਾਲੀ ਪਈਆਂ ਆਸਾਮੀਆਂ ਭਰ ਜਾਣ ?

**ਮੰਤਰੀ :** ਮੈਂ ਤਾਂ, ਸਪੀਕਰ ਸਾਹਿਬ, ਇਹ ਜਵਾਬ ਦਿੱਤਾ ਸੀ ਕਿ ਪ੍ਰੋਵਿੰਸ਼ਲ ਕਾਡਰ ਵਿੱਚ ਕੋਈ ਸ਼ਡਿਊਲਡ ਕਾਸਟ ਦਾ ਆਦਮੀ ਨਹੀਂ ਹੈ। ਇਸ ਕਰਕੇ ਪ੍ਰੋਵਿੰਸ਼ਲ ਕਾਡਰ ਵਿਚ ਤਾਂ 1955 ਦੇ ਮਾਸਟਰ ਹੁਣ ਹੈਡਮਾਸਟਰ ਬਣ ਰਹੇ ਹਨ ਅਤੇ ਸ਼ਡਿਊਲਡ ਕਾਸਟ ਜਿਹੜਾ 1970 ਦਾ ਹੈ ਉਹ ਹੈਡਮਾਸਟਰ ਬਣ ਸਕਦਾ ਹੈ। 15 ਸਾਲ ਦਾ ਸਰਵਿਸ ਵਿਚ ਫਰਕ ਹੈ। ਜੇ ਅਸੀਂ ਇਹ ਸਰਵਿਸ ਦੀ ਕੰਡੀਸ਼ਨ ਵੀ ਰਿਲੈਕਸ ਕਰ ਦਿਆਂਗੇ ਤਾਂ ਫਿਰ ਬੈਲੰਸ ਖ਼ਰਾਬ ਹੋ ਜਾਵੇਗਾ ਅਤੇ ਜਿਸ ਮਾਸਟਰ ਕੋਲੋਂ ਹਰੀਜਨ ਲੜਕਾ ਪੜ੍ਹ ਕੇ ਜਾਏਗਾ ਉਹ ਹੀ ਉਸਦੇ ਉਤੇ ਹੈਡਮਾਸਟਰ ਬਣ ਬੈਠੇਗਾ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਸਾਡੇ ਸੂਬੇ ਵਿਚ ਬਹੁਤ ਸਾਰੇ ਮੁੰਡੇ ਜੇ. ਬੀ. ਟੀ. ਅਤੇ ਬੀ. ਐਡ. ਦੀ ਟਰੇਨਿੰਗ ਕਰਕੇ ਬੈਠੇ ਹਨ। ਕੀ ਸਰਕਾਰ ਉਨ੍ਹਾਂ ਨੂੰ ਬੇਰੁਜ਼ਗਾਰੀ ਦਾ ਭੱਤਾ ਦੇਣ ਲਈ ਤਿਆਰ ਹੈ ਜਦੋਂ ਤਕ ਉਨਾਂ ਨੂੰ ਸਰਵਿਸ ਨਾ ਮਿਲ ਜਾਵੇ ?

**ਮੰਤਰੀ**: ਇਹ ਤਾਂ ਸਵਾਲ ਹੀ, ਸਪੀਕਰ ਸਾਹਿਬ, ਹੋਰ ਹੈ । ਇਸ ਦਾ ਕੀ ਜਵਾਬ ਦੇਵਾਂ।

(ਇਸ ਸਮੇਂ ਮਾਸਟਰ ਬਾਬੂ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜ੍ਹੇ ਹੋਏ)

**ਸ੍ਰੀ ਸਪੀਕਰ**: ਮਾਸਟਰ ਜੀ, ਤੁਹਾਨੂੰ ਦੋ ਤਿੰਨ ਵਾਰ ਟਾਈਮ ਦੇ ਦਿੱਤਾ ਹੈ, ਹੁਣ ਬੈਠੋ।

---

**ਬੇਰੁਜ਼ਗਾਰ ਸਰੀਰਕ ਸਿੱਖਿਆ ਇੰਸਟ੍ਰਕੱਟਰਜ਼ ਦੀਆਂ ਮੰਗਾਂ**

*98. 1. **ਕਾਮਰੇਡ ਸਰਵਣ ਸਿੰਘ**
2. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ

ਕਿ ਕੀ ਬੇਰੁਜ਼ਗਾਰ ਸਰੀਰਕ ਸਿੱਖਿਆ ਇੰਸਟ੍ਰਕਟਰਜ਼ ਦੀ ਕਿਸੇ ਐਸੋਸੀਏਸ਼ਨ ਨੇ ਸਰਕਾਰ ਨੂੰ ਸਤੰਬਰ ਜਾਂ ਅਕਤੂਬਰ, 1977 ਦੇ ਦੌਰਾਨ ਆਪਣੀਆਂ ਮੰਗਾਂ ਪੇਸ਼ ਕੀਤੀਆਂ ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦਾ ਵੇਰਵਾ ਕੀ ਹੈ ਅਤੇ ਇਨ੍ਹਾਂ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ**: ਹਾਂ ਜੀ ।

ਮੰਗਾਂ ਇਸ ਪ੍ਰਕਾਰ ਸਨ :--

1. ਹਰ ਹਾਈ, ਮਿਡਲ ਸਕੂਲ ਵਿੱਚ ਇਕ ਡੀ. ਪੀ. ਆਈ. ਅਤੇ ਪੀ. ਟੀ. ਆਈ. ਦੀਆਂ ਪੋਸਟਾਂ ਵਿਦਿਆਰਥੀ ਅਧਿਆਪਕ ਅਨੁਪਾਤ 20% ਅਨੁਸਾਰ ਪੋਸਟਾਂ ਦਿੱਤੀਆਂ ਜਾਣ ਅਤੇ ਹਾਇਰ ਸੈਕੰਡਰੀ ਵਿੱਚ ਇਕ ਲੈਕਚਰਾਰ ਦੀ ਪੋਸਟ ਲਾਜ਼ਮੀ ਦਿੱਤੀ ਜਾਵੇ ।

2. ਦੇਸ਼ ਦੇ ਸਮੂਹ ਸਰੀਰਕ ਸਿੱਖਿਆ ਸੰਸਥਾਵਾਂ ਤੋਂ ਟਰੇਨਿੰਗ ਲੈ ਕੇ ਆਏ ਟਰੇਂਡ ਟੀਚਰਾਂ ਦੀਆਂ ਨਿਯੁਕਤੀਆਂ ਬਿਨਾਂ ਕਿਸੇ ਵਿਤਕਰੇ ਕੀਤੀਆਂ ਜਾਣ।

3. ਉਮਰ ਦੀ ਹੱਦ ਟਰੇਨਿੰਗ ਦੇ ਪਾਸ ਕਰਨ ਦੀ ਮਿਤੀ ਤੋਂ ਮਿਥੀ ਜਾਵੇ ।

4. ਬੇਰੁਜ਼ਗਾਰੀ ਦੀ ਹਾਲਤ ਵਿੱਚ ਕੁਲ ਤਨਖਾਹ ਦਾ 50% ਬੇਰੁਜ਼ਗਾਰੀ ਭੱਤਾ ਦਿੱਤਾ ਜਾਵੇ।

5. ਸਿਲੈਕਸ਼ਨ ਨਿਰੋਲ ਮੈਰਿਟ ਦੇ ਆਧਾਰ ਤੇ ਸੈਸ਼ਨ-ਵਾਰ ਕੀਤੀ ਜਾਵੇ।

ਇਨ੍ਹਾਂ ਮੰਗਾਂ ਤੇ ਜੋ ਫੈਸਲੇ ਕੀਤੇ ਗਏ ਸਨ ਉਹ ਇਸ ਪ੍ਰਕਾਰ ਸਨ :--

(1) ਭਰਤੀਆਂ ਸਰੀਰਕ ਸਿੱਖਿਆ ਮਹਾਂ ਵਿਦਿਆਲਾ, ਅਮਰਾਵਤੀ ਦੇ ਸਰਟੀਫਿਕੇਟ ਨੂੰ 1977-78 ਦਾ ਸੈਸ਼ਨ ਸਮਾਪਤ ਹੋਣ ਤਕ ਮਾਨਤਾ ਦਿੱਤੀ ਜਾਵੇਗੀ। ਜਿਥੋਂ ਤਕ ਹੋਰ ਸੰਸਥਾਵਾਂ ਤੋਂ ਪ੍ਰਾਪਤ ਕੀਤੇ ਸਰਟੀਫਿਕੇਟਾਂ ਦਾ ਸਬੰਧ ਹੈ, ਉਨ੍ਹਾਂ ਨੂੰ ਮਾਨਤਾ ਤਾਂ ਹੀ ਦਿੱਤੀ ਜਾਵੇਗੀ ਜੇਕਰ ਜਿਸ ਰਾਜ ਵਿੱਚ ਇਹ ਸੰਸਥਾਵਾਂ ਸਥਾਪਤ ਹੋਣ ਉਥੋਂ ਦੀਆਂ ਰਾਜ ਸਰਕਾਰਾਂ ਵਲੋਂ ਇਨ੍ਹਾਂ ਨੂੰ ਮਾਨਤਾ ਪ੍ਰਾਪਤ ਹੋਈ ਹੋਈ ਹੋਵੇਗੀ।

(2) ਨੌਕਰੀ ਵਿਚ ਆਉਣ ਲਈ ਵਿਦਿਆਰਥੀਆਂ ਦੀ ਉਮਰ ਸੀਮਾਂ ਵਿੱਚ ਉਨੀ ਕੁ ਸੀਮਾਂ ਦੀ ਛੋਟ ਦਿੱਤੀ ਜਾਵੇਗੀ ਜਿੰਨਾ ਚਿਰ ਕਿ ਇਹ ਸਰਟੀਫਿਕੇਟ ਨੌਕਰੀ ਲਈ

[ਵਿਦਿਆ ਮੰਤਰੀ]

ਪੰਜਾਬ ਸਰਕਾਰ ਤੋਂ ਪਰਵਾਨਤ ਨਹੀਂ ਸਮਝੇ ਜਾਂਦੇ । ਬਾਕੀ ਮੰਗਾਂ ਨੂੰ ਮਨਜ਼ੂਰ ਨਹੀਂ ਕੀਤਾ ਗਿਆ ਸੀ ਅਤੇ ਐਸੋਸੀਏਸ਼ਨ ਦੇ ਪ੍ਰਤੀਨਿਧ ਸਰਕਾਰ ਦੇ ਫੈਸਲੇ ਤੋਂ ਸੰਤੁਸ਼ਟ ਹੋ ਗਏ ਸਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਿਜ਼ੀਕਲ ਐਜੂਕੇਸ਼ਨ ਦੀ ਮਹਾਨਤਾ ਨੂੰ ਮੱਦੇ-ਨਜ਼ਰ ਰਖਦੇ ਹੋਏ ਆਮ ਸਕੂਲਾਂ ਵਿਚ ਪੀ.ਟੀ. ਆਈ. ਦੀ ਪੋਸਟ ਔਰ ਹਾਇਰ ਸੈਕੰਡਰੀ ਸਕੂਲਾਂ ਵਿਚ ਡੀ. ਪੀ. ਈ. ਦੀ ਪੋਸਟ ਨੂੰ ਸਰਕਾਰ ਕੰਪਲਸਰੀ ਕਰ ਰਹੀ ਹੈ ਜਾਂ ਨਹੀਂ, ਸਰਕਾਰ ਦਾ ਇਸ ਬਾਰੇ ਕੀ ਵਿਚਾਰ ਹੈ ?

**ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਦਾ ਕੁਐਸਚਨ ਜਿਹੜਾ ਹੈ ਇਸ ਦੇ ਬਾਰੇ ਅਜੇ ਤੱਕ ਸਰਕਾਰ ਨੇ ਬਿਲਕੁਲ ਕੋਈ ਪੱਕਾ ਫੈਸਲਾ ਨਹੀਂ ਕੀਤਾ। ਪਹਿਲੀ ਸਰਕਾਰ ਸਕੂਲਾਂ ਵਿਚ ਫਿਜ਼ੀ-ਕਲ ਐਜੂਕੇਸ਼ਨ ਨੂੰ ਲਾਜ਼ਮੀ ਸਬਜੈਕਟ ਕਰਾਰ ਦੇ ਗਈ ਸੀ ਪਰ ਪ੍ਰਬੰਧ ਕੋਈ ਨਹੀਂ ਸੀ ਕੀਤਾ, ਹੁਣ ਇਸ ਦੇ ਬਾਰੇ ਵਿਚਾਰ ਕਰਾਂਗੇ ਜੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਡੀ.ਪੀ.ਈ. ਦੀ ਔਰ ਪੀ. ਟੀ. ਆਈ. ਦੀ ਜਿਹੜੇ ਆਦਮੀ ਟ੍ਰੇਨਿੰਗ ਕਰ ਚੁਕੇ ਹਨ ਉਨ੍ਹਾਂ ਨੂੰ ਦੋ ਦੋ, ਤਿੰਨ ਤਿੰਨ ਸਾਲ ਹੋ ਚੁਕੇ ਹਨ ਕੋਈ ਇੰਪਲਾਇਮੈਂਟ ਨਹੀਂ ਮਿਲੀ, ਉਨ੍ਹਾਂ ਨੂੰ ਇਹ ਕਦੋਂ ਤੱਕ ਐਡਜਸਟ ਕਰ ਦੇਣਗੇ ?

**ਮੰਤਰੀ** : ਸਮਾਂ ਤਾਂ ਦੇਣਾ ਮੁਸ਼ਕਿਲ ਹੈ ਜੀ। ਸੱਤ ਹਜ਼ਾਰ ਦੇ ਕਰੀਬ ਟ੍ਰੇਂਡ ਟੀਚਰਜ਼ ਹਨ। ਸਪੀਕਰ ਸਾਹਿਬ, ਸਰਕਾਰ ਨੇ ਉਨ੍ਹਾਂ ਪ੍ਰਤੀ ਬੜੀ ਵੱਡੀ ਰਿਆਇਤ ਵਿਖਾਈ ਹੈ। ਅਮਰਾਵਤੀ ਇੰਸਟੀਚਿਊਸ਼ਨ ਤੋਂ ਅਯੋਗ ਆਦਮੀ ਪਾਸ ਹੋ ਕੇ ਆਉਂਦੇ ਰਹੇ ਜਿੱਥੇ ਕਿ ਸਾਡੀਆਂ ਸੰਸਥਾਵਾਂ ਵਿਚ ਮੈਰਿਟ ਤੇ ਸਿਲੈਕਸ਼ਨ ਹੁੰਦੀ ਸੀ ਔਰ ਕਾਬਲ ਆਦਮੀ ਆਉਂਦੇ ਸਨ। ਪਰ ਉਨ੍ਹਾਂ ਲੋਕਾਂ ਨੇ ਬੈਕ-ਡੋਰ ਰਾਹੀਂ ਐਂਟਰੀ ਲਈ ਹੈ। ਸਪੀਕਰ ਸਾਹਿਬ, ਉਨ੍ਹਾਂ ਸਾਰਿਆਂ ਨੂੰ ਐਡਜਸਟ ਕਰਨ ਲਈ ਕਈ ਮੁਸ਼ਕਿਲਾਂ ਹਨ, ਜਿਸ ਤਰ੍ਹਾਂ ਖਜ਼ਾਨੇ ਦੀ ਗੱਲ ਹੈ। ਸੋ, ਉਨ੍ਹਾਂ ਮੁਸ਼ਕਿਲਾਂ ਨੂੰ ਸਾਹਮਣੇ ਰੱਖਦੇ ਹੋਏ ਸਰਕਾਰ ਪਾਸੋਂ ਜੋ ਕੁਝ ਹੋ ਸਕੇਗਾ, ਕਰੇਗੀ ਪਰ ਇਸ ਵਾਸਤੇ ਸਮਾਂ ਦੇਣਾ ਮੁਸ਼ਕਿਲ ਹੈ ।

**प्रिंसीपल ओम प्रकाश बग्गा : स्पीकर** साहिब, शारीरिक शिक्षा पिछली सरकार ने कम्पलसरी कर दी थी लेकिन स्टाफ नहीं दिया था। मेरे ख्याल में एक एक स्कूल में छे-छे सात-सात फिज़ीकल इन्स्ट्रकटर्ज़ होने चाहिएं। अगर अब सरकार उन को स्टाफ नहीं दे रही तो क्या कम्पलसरी फिज़ीकल ऐजूकेशन का प्रोग्राम वापस ले रही है ?

**ਮੰਤਰੀ** : ਸਪੀਕਰ ਸਾਹਿਬ, ਇਸ ਪ੍ਰੋਗਰਾਮ ਵਿਚ ਅਸੀਂ ਫਿਜ਼ੀਕਲ ਐਜੂਕੇਸ਼ਨ ਔਰ ਫਿਜ਼ੀਕਲ ਐਕਟੀਵਿਟੀ ਦੀਆਂ ਮੱਦਾਂ ਪਾਉਣ ਬਾਰੇ ਸੋਚ ਰਹੇ ਹਾਂ। ਸਾਡਾ ਇਹ ਵਿਚਾਰ ਹੈ ਕਿ ਜਿਹੜੇ ਛੋਟੇ ਸਕੂਲ ਹਨ ਉਥੇ ਸਿਰਫ ਫਿਜ਼ੀਕਲ ਐਕਟੀਵਿਟੀ ਹੋਵੇ ਔਰ ਉਤਾਂਹ ਜਾ ਕੇ ਅਸੀਂ ਚਾਹੁੰਦੇ ਹਾਂ ਕਿ ਫਿਜ਼ੀਕਲ ਐਜੂਕੇਸ਼ਨ ਹੋਵੇ। ਜਿਹੜੇ ਛੋਟੇ ਬੱਚੇ ਹਨ, ਜਿਨ੍ਹਾਂ ਨੂੰ ਸਮਝਾਉਣ ਦੀ ਲੋੜ ਹੈ, ਉਥੇ ਫਿਜ਼ੀਕਲ ਐਕਟੀਵਿਟੀ ਰੱਖਾਂਗੇ ਔਰ ਜਿਹੜਾ ਕੋਈ ਸਕੂਲ ਵਿਚ ਮਾੜਾ ਮੋਟਾ ਟੀਚਰ

ਹੋਵੇਗਾ, ਉਹ ਹੀ ਕੰਮ ਕਰਾ ਸਕੇਗਾ। ਜਿਹੜੇ ਵੱਡੇ ਬੱਚੇ ਹਨ ਉਨ੍ਹਾਂ ਨੂੰ ਫਿਜ਼ੀਕਲ ਐਜੂਕੇਸ਼ਨ ਦੇਵਾਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਫਿਜ਼ੀਕਲ ਟ੍ਰੇਨਿੰਗ ਵਾਲੇ ਜਾਂ ਦੂਸਰੇ ਜਿਹੜੇ ਅਨਇੰਪਲਾਇਡ ਲੋਕ ਹਨ ਉਨ੍ਹਾਂ ਵਿਚ ਬੜੀ ਹੀ ਫਰੱਸਟਰੇਸ਼ਨ ਪਾਈ ਜਾਂਦੀ ਹੈ। ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਇਸ ਅਨਇੰਪਲਾਇਮੈਂਟ ਨੂੰ ਦੂਰ ਕਰਨ ਵਾਸਤੇ ਕੋਈ ਆਲਟਰਨੇਟਿਵ ਸੋਚ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਇਹ ਫਰੱਸਟਰੇਸ਼ਨ ਦੀ ਗੱਲ ਕਰਦੇ ਹਨ, ਅਸਲ ਵਿਚ ਇਹ ਮਸਲਾ ਤਾਂ ਸਾਰੀ ਅਨਇੰਪਲਾਇਮੈਂਟ ਨਾਲ ਲਿੰਕਡ ਹੈ। ਇਸ ਬਾਰੇ ਸਰਕਾਰ ਵਿਚਾਰ ਕਰ ਰਹੀ ਹੈ। ਜਲਦੀ ਕੋਈ ਨਾ ਕੋਈ ਸਕੀਮਾਂ ਬਣਾ ਕੇ ਫੈਸਲਾ ਕਰਾਂਗੇ। ਕੇਵਲ ਇਨ੍ਹਾਂ ਲਈ ਇਕੱਲੇ ਫੈਸਲਾ ਨਹੀਂ ਕਰ ਸਕਦੇ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਤਰ੍ਹਾਂ ਕਰਨ ਨੂੰ ਤਿਆਰ ਹਨ :

(1) ਜਿਹੜੇ ਕਾਲਜਾਂ ਵਿਚ ਜਗ੍ਹਾ ਦੀ ਕਮੀ ਹੈ ਕੀ ਸਰਕਾਰ ਉਨ੍ਹਾਂ ਦੀ ਮੈਨੇਜਮੈਂਟਸ ਨੂੰ ਇਹ ਕਹੇਗੀ ਕਿ ਉਹ ਜਿਮਨਾਸਟਿਕ, ਯੋਗਾ ਤੇ ਸਵਿਮਿੰਗ ਪੂਲ ਬਣਾਏ ਔਰ ਜੇਕਰ ਉਹ ਇਨ੍ਹਾਂ ਦਾ ਪ੍ਰੋਵੀਜ਼ਨ ਨਹੀਂ ਕਰਦੇ ਤਾਂ ਯੂਨੀਵਰਸਿਟੀ ਉਨ੍ਹਾਂ ਨੂੰ ਐਫੀਲੀਏਸ਼ਨ ਨਾ ਦੇਵੇ ;

(2) ਉਤਨੀ ਦੇਰ ਤਕ ਨਵੀਆਂ ਇਨਸਟੀਚਿਊਸ਼ਨਜ਼ ਨੂੰ ਰੈਕਗਨੀਸ਼ਨ ਨਾ ਦਿੱਤੀ ਜਾਵੇ ਜਿਤਨਾ ਚਿਰ ਤਕ ਕਿ ਮਿਊਂਸਪਲ ਕਮੇਟੀ ਜਾਂ ਕਾਰਪੋਰਸ਼ਨ, ਜ਼ਿਲ੍ਹਾ ਪ੍ਰੀਸ਼ਦ ਜਾਂ ਪੰਚਾਇਤਾਂ ਸਕੂਲਾਂ ਲਈ ਖੁਲ੍ਹੀਆਂ ਜਮੀਨਾਂ ਨਾ ਦੇਣ ਔਰ ਵਿਦਿਆਰਥੀਆਂ ਲਈ ਖੇਡਣ ਦੇ ਮੈਦਾਨਾਂ ਦਾ ਇੰਤਜ਼ਾਮ ਨਾ ਹੋਵੇ ;

ਕੀ ਸਰਕਾਰ ਇਸ ਤਰ੍ਹਾਂ ਕਰਨ ਨੂੰ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਤਾਂ ਕਾਲਜਾਂ ਤੇ ਯੂਨੀਵਰਸਿਟੀਆਂ ਦੀ ਗੱਲ ਹੈ ਉਨ੍ਹਾਂ ਦਾ ਤਾਂ ਇਸ ਸਵਾਲ ਨਾਲ ਤੁਅੱਲਕ ਹੀ ਕੋਈ ਨਹੀਂ ਹੈ। ਅਸੀਂ ਤਾਂ ਸਕੂਲਾਂ ਜਾਂ ਮਾਸਟਰਾਂ ਦੀ ਗੱਲ ਕਰ ਰਹੇ ਹਾਂ। ਸਕੂਲਾਂ ਬਾਰੇ ਇਸ ਤਰ੍ਹਾਂ ਕਰਨ ਲਈ ਸਾਨੂੰ ਕੋਈ ਇਤਰਾਜ਼ ਨਹੀਂ ਹੈ, ਪਰ ਇਸ ਤਰ੍ਹਾਂ ਦੇ ਇੰਤਜ਼ਾਮ ਕਰਨ ਲਈ ਸਭ ਤੋਂ ਵੱਡੀ ਜੋ ਸਮੱਸਿਆ ਹੈ ਉਹ ਸ਼ਹਿਰਾਂ ਵਿਚ ਹੈ। ਪਿੰਡਾਂ ਵਿਚ ਖੇਡਾਂ ਦੇ ਮੈਦਾਨਾਂ ਵਗੈਰਾ ਦੀ ਕੋਈ ਸਮੱਸਿਆ ਨਹੀਂ ਹੈ। ਸ਼ਹਿਰਾਂ ਵਿਚ ਤੰਗ ਬਿਲਡਿੰਗਾਂ ਵਿਚ ਸਕੂਲ ਹਨ, ਉਨ੍ਹਾਂ ਪਾਸ ਪਲੇ-ਗਰਾਉਂਡਜ਼ ਨਹੀਂ ਹਨ। ਅਸੀਂ ਸੋਚ ਰਹੇ ਹਾਂ, ਮੁੱਖ ਮੰਤਰੀ ਜੀ ਨਾਲ ਮੈਂ ਗੱਲ ਕਰਾਂਗਾ। ਅਸੀਂ ਮਿਊਂਸਪਲ ਕਮੇਟੀਆਂ, ਜਾਂ ਕਾਰਪੋਰੇਸ਼ਨਾਂ ਨੂੰ ਲਿਖ ਰਹੇ ਹਾਂ ਕਿ ਜਿਹੜੀ ਨਿਕਾਸੀ ਜ਼ਮੀਨ ਜਾਂ ਹੋਰ ਇਸ ਤਰ੍ਹਾਂ ਦੀ ਕੋਈ ਜਮੀਨ ਹੋਵੇ ਉਸ ਵਿਚ ਬੱਚਿਆਂ ਦੇ ਖੇਡਣ ਲਈ ਗਰਾਊਂਡਜ਼ ਬਣਾ ਕੇ ਦਿੱਤੇ ਜਾਣ। ਇਕੱਲੇ ਇਕੱਲੇ ਸਕੂਲ ਨੂੰ ਤਾਂ ਜਗ੍ਹਾ ਨਹੀਂ ਮਿਲ ਸਕਦੀ ਲੇਕਿਨ ਕਾਮਨ ਗਰਾਉਂਡਜ਼ ਬਣਾ ਦਿੱਤੇ ਜਾਣ ਜਿਥੇ ਬੱਚੇ ਖੇਡ ਸਕਣ ! ਹੁਣ ਤਾਂ ਸਕੂਲ ਕਦੀ ਖੁਲਦਾ ਹੀ ਨਹੀਂ ਹੈ। ਜਿਹੜੇ ਪ੍ਰਾਈਵੇਟ ਸਕੂਲ ਹਨ ਉਨਾਂ ਨੂੰ ਸੰਨ 1967

[ਵਿਦਿਆ ਮੰਤਰੀ]

ਤੋਂ ਪ੍ਰੋਵੀਜ਼ਨਲ ਮਾਨਤਾ ਦਿੰਦੇ ਚਲੇ ਆ ਰਹੇ ਹਾਂ ਔਰ ਉਨ੍ਹਾਂ ਪਾਸੋਂ ਕੰਡੀਸ਼ਨਾਂ ਪੂਰੀਆਂ ਕਰਾਉਣ ਵਾਸਤੇ ਸੰਨ 1977 ਤਕ ਆ ਗਏ ਹਾਂ। ਇਹ ਸਮੱਸਿਆ ਪਿੰਡਾਂ ਵਿਚ ਨਹੀਂ ਹੈ। ਵੈਸੇ ਇਸ ਤੇ ਹੋਰ ਵਿਚਾਰ ਕਰ ਲਵਾਂਗੇ।

**ਸਾਥੀ ਰੂਪ ਲਾਲ**: ਸਪੀਕਰ ਸਾਹਿਬ, ਮੋਗਾ ਵਿਚ ਗਰਲਜ਼ ਸਕੂਲ ਹੈ ਉਥੇ ਮੰਤਰੀ ਜੀ ਗਏ ਸਨ। ਉਥੇ ਲੜਕੀਆਂ ਦੇ ਖੇਡਣ ਲਈ ਕੋਈ ਮੈਦਾਨ ਨਹੀਂ ਹੈ, ਕੀ ਉਥੇ ਕੋਈ ਖੇਡ ਦਾ ਮੈਦਾਨ ਬਣਾਉਣਗੇ ?

**ਮੰਤਰੀ**: ਜ਼ਰੂਰ ਬਣਾਵਾਂਗੇ ਜੀ। ਸਪੀਕਰ ਸਾਹਿਬ, ਉਥੇ ਬਲਾਕ ਸੰਮਤੀ ਦੀ ਜਗ੍ਹਾ ਪਈ ਹੈ। ਉਨ੍ਹਾਂ ਸਕੂਲ ਵਾਲਿਆਂ ਦੀ ਜਾਇਜ਼ ਮੰਗ ਸੀ। ਉਹ ਜਗ੍ਹਾ ਪਈ ਹੈ। ਮੈਂ ਉਥੇ ਵੀ ਸਾਥੀ ਜੀ ਨੂੰ ਕਿਹਾ ਸੀ ਕਿ ਜਿੱਥੇ ਹੁਣ ਸਕੂਲ ਲੋਕੇਟਿਡ ਹੈ, ਉਹ ਗੁੰਜਾਨ ਆਬਾਦੀ ਵਿਚ ਹੈ। ਇਸ ਲਈ ਇਥੇ ਸਕੂਲ ਦੀ ਬਿਲਡਿੰਗ ਛੱਡ ਕੇ ਬਾਹਰ ਜਗ੍ਹਾ ਲੈ ਲਵੇ ਤਾਂ ਉਥੇ ਲੋਕਾਂ ਦਾ ਸ਼ਾਪਿੰਗ ਸੈਂਟਰ ਵੀ ਬੜਾ ਵਧੀਆ ਬਣ ਸਕਦਾ ਹੈ। ਸਕੂਲ ਦੀ ਜਗ੍ਹਾ ਵੀ ਖੁਲ੍ਹੀ ਬਣ ਜਾਵੇਗੀ ਔਰ ਲੜਕੀਆਂ ਦਾ ਹੋਸਟਲ ਵੀ ਬਣ ਸਕੇਗਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਸਵਾਲ ਦਾ ਜਵਾਬ ਦਿੰਦਿਆਂ ਹੋਇਆਂ ਕਿਹਾ ਹੈ ਕਿ ਇਨ੍ਹਾਂ ਦੀ ਸਰਕਾਰ ਨੇ .... (ਵਿਘਨ) ਸਾਡੀ ਨਹੀਂ, ਸਪੀਕਰ ਸਾਹਿਬ ਮੌਜੂਦਾ ਸਰਕਾਰ ਨੇ .... (ਵਿਘਨ) ਸੁਣ ਤਾਂ ਲਓ।....

**ਸ਼੍ਰੀ ਸਪੀਕਰ**: ਠੀਕ ਹੈ, ਸਰਕਾਰ ਤਾਂ ਮੌਜੂਦਾ ਹੀ ਹੁੰਦੀ ਹੈ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ ਇਨ੍ਹਾਂ ਨੇ ਕਿਹਾ ਹੈ ਕਿ ਸਰਕਾਰ ਨੇ ਨਿਕੰਮੇ ਤੇ ਫਜ਼ੂਲ ਕਾਲਜਾਂ ਦੀਆਂ ਡਿਗਰੀਆਂ ਨੂੰ ਮਾਨਤਾ ਦਿੱਤੀ ਹੈ। ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਜ਼ੂਲ ਤੇ ਨਿਕੰਮੇ ਕਾਲਜਾਂ ਦੀਆਂ ਡਿਗਰੀਆਂ ਨੂੰ ਮਾਨਤਾ ਕਿਸ ਵਜ੍ਹਾ ਕਰਕੇ ਦਿਤੀ ਗਈ ਹੈ ?

**ਮੰਤਰੀ**: ਸਪੀਕਰ ਸਾਹਿਬ, ਗਲ ਇਸ ਤਰ੍ਹਾਂ ਦੀ ਸੀ ਕਿ ਇਕ ਅਮਰਾਵਤੀ ਐਸੀ ਇਨ-ਸਟੀਚਿਊਸ਼ਨ ਸੀ ਜਿਹੜੀ ਕਿਸੇ ਵੇਲੇ ਪਹਿਲੇ ਰੈਕਗਨਾਈਜ਼ਡ ਸੀ। ਲੇਕਿਨ ਉਥੇ ਹਾਲਾਤ ਦੇ ਮੁਤਾਬਿਕ ਕੁਝ ਚੇਂਜਿਜ਼ ਆ ਗਈਆਂ ਅਤੇ ਸਰਕਾਰ ਨੇ ਇਸ ਕਲਾਸ ਵਾਸਤੇ ਰੈਕਿਗਨੀਸ਼ਨ ਵਿਦਡਰਾ ਕਰ ਲਈ, ਇਸ ਦਾ ਮੁੰਡਿਆਂ ਨੂੰ ਪਤਾ ਨਾ ਲਗਿਆ ਅਤੇ ਉਹ ਪੜ੍ਹਦੇ ਰਹੇ। ਕਿਉਂਕਿ ਉਹ ਪਿੰਡਾਂ ਦੇ ਬੱਚੇ ਸੀ ਇਸ ਲਈ ਅਸੀਂ ਉਨ੍ਹਾਂ ਬੱਚਿਆਂ ਦੀ ਪੜ੍ਹਾਈ ਦਾ ਖਿਆਲ ਰਖਦੇ ਹੋਏ, ਗਲਤੀ ਤਾਂ ਪਿਛਲੀ ਸਰਕਾਰ ਦੀ ਸੀ, ਅਸੀਂ ਇਸ ਸੈਸ਼ਨ ਵਾਸਤੇ ਉਨ੍ਹਾਂ ਨੂੰ ਛੋਟ ਦਿੱਤੀ ਹੈ ਲੇਕਿਨ ਅੱਗੇ ਵਾਸਤੇ ਇਹ ਮਾਨਤਾ ਨਹੀਂ ਦੇਵਾਂਗੇ।

---

## ਅੰਮ੍ਰਿਤਸਰ ਵਿਚ ਸਰਕਾਰੀ ਪ੍ਰਾਇਮਰੀ ਸਕੂਲ, ਗੋਪਾਲ ਨਗਰ ਅਤੇ ਵਿਜੈ ਨਗਰ ਦੀਆਂ ਇਮਾਰਤਾਂ

*88. **ਸ਼੍ਰੀ ਹਰਬੰਸ ਲਾਲ ਖੰਨਾ**: ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਵਿਚ ਗੌਰਮਿੰਟ ਪ੍ਰਾਇਮਰੀ ਸਕੂਲ, ਗੋਪਾਲ ਨਗਰ ਅਤੇ ਵਿਜੈ ਨਗਰ ਦੀਆਂ ਇਮਾਰਤਾਂ ਦੀ ਮੁਰੰਮਤ ਨਹੀਂ ਹੋਈ ?

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਕਤ ਇਮਾਰਤਾਂ ਦੀ ਮੁਰੰਮਤ ਕਰਨ; ਉਨ੍ਹਾਂ ਨੂੰ ਮੁੜ ਬਣਾਉਣ ਲਈ ਕੀ ਕਾਰਵਾਈ ਕੀਤੀ ਗਈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਹਾਂ ਜੀ।

(ਅ) (i) **ਸਰਕਾਰੀ ਪ੍ਰਾਇਮਰੀ ਸਕੂਲ ਗੋਪਾਲ ਨਗਰ**—ਇਸ ਸਕੂਲ ਦੀ ਬਿਲਡਿੰਗ 30/–ਰੁਪੈ ਪ੍ਰਤੀ ਮਹੀਨਾ ਕਿਰਾਏ ਤੇ ਹੈ। ਮਾਲਕ ਮਕਾਨ ਮੁਰੰਮਤ ਕਰਵਾਉਣ ਲਈ ਤਿਆਰ ਨਹੀਂ । ਜ਼ਿਲ੍ਹਾ ਸਿਖਿਆ ਅਫਸਰ, ਅੰਮ੍ਰਿਤਸਰ ਨੂੰ ਇਹ ਹਦਾਇਤ ਕਰ ਦਿਤੀ ਗਈ ਹੈ ਕਿ ਜੇਕਰ ਮਾਲਕ ਮਕਾਨ ਸਰਕਾਰੀ ਪ੍ਰਾਈਮਰੀ ਸਕੂਲ, ਗੋਪਾਲ ਨਗਰ ਦੀ ਬਿਲਡਿੰਗ ਦੀ ਮੁਰੰਮਤ ਕਰਵਾਉਣ ਨੂੰ ਤਿਆਰ ਨਹੀਂ ਤਾਂ ਕੋਈ ਹੋਰ ਸੁਰੱਖਿਅਤ ਬਿਲਡਿੰਗ ਕਿਰਾਏ ਤੇ ਲੈ ਲਿਤੀ ਜਾਵੇ।

(ii) **ਸਰਕਾਰੀ ਪ੍ਰਾਇਮਰੀ ਸਕੂਲ, ਵਿਜੇ ਨਗਰ** (ਅੰਮ੍ਰਿਤਸਰ)—ਇਸ ਸਕੂਲ ਦੀ ਬਿਲਡਿੰਗ ਵਿਚ ਕੇਵਲ ਇਕ ਕਮਰਾ ਮੁਕੰਮਲ ਹੈ ਜਿਹੜਾ ਕਿ ਸਥਾਨਕ ਪੰਚਾਇਤ ਨੇ ਉਸਾਰਿਆ ਹੈ। ਇਸ ਤੋਂ ਬਿਨਾ ਪੰਚਾਇਤ ਨੇ 3 ਹੋਰ ਕਮਰਿਆਂ ਦੀਆਂ ਕੰਧਾਂ ਖੜ੍ਹੀਆਂ ਕੀਤੀਆਂ ਹਨ ਪਰ ਛੱਤਾਂ ਆਦਿ ਪੈਣ ਵਾਲੀਆਂ ਹਨ। ਪੰਚਾਇਤ ਟੁਟ ਗਈ ਹੈ ਅਤੇ ਇਹ ਰਕਬਾ ਕਾਰਪੋਰੇਸ਼ਨ ਦੀ ਹੱਦ ਵਿਚ ਆ ਗਿਆ ਹੈ। ਬਲਾਕ ਸਿਖਿਆ ਅਫਸਰ ਨੂੰ ਲੋਕਲ ਵਸਨੀਕਾਂ ਨਾਲ ਮਿਲ ਕੇ ਇਮਾਰਤ ਮੁਕੰਮਲ ਕਰਨ ਲਈ ਹਦਾਇਤ ਦੇ ਦਿੱਤੀ ਹੈ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਵਿਦਿਆ ਮੰਤਰੀ ਸਾਹਿਬ ਤੋਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹਵਾਂਗਾ ਕਿ ਇਹ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 30/–ਰੁਪਏ ਤੇ ਕਿਰਾਏ ਦੀ ਬਿਲਡਿੰਗ ਲਈ ਸੀ ਅਤੇ ਹੁਣ ਉਹ ਮਾਲਕ ਮਕਾਨ ਉਸ ਬਿਲਡਿੰਗ ਦੀ ਮੁਰੰਮਤ ਕਰਵਾ ਕੇ ਨਹੀਂ ਦਿੰਦਾ। ਉਥੇ ਬਚਿਆਂ ਦੀ ਹਾਲਤ ਇਹ ਹੈ ਕਿ ਜੇ ਸਰਦੀ ਹੋਵੇ ਤਾਂ ਵੀ ਬਚਿਆਂ ਨੂੰ ਛੁਟੀ ਕਰ ਦਿੱਤੀ ਜਾਂਦੀ ਹੈ ਕਿਉਂਕਿ ਉਨ੍ਹਾਂ ਬਚਿਆਂ ਨੂੰ ਬੈਠਣ ਵਾਸਤੇ ਕੋਈ ਥਾਂ ਨਹੀਂ ਅਤੇ ਜੇ ਬਾਰਸ਼ ਆ ਜਾਵੇ ਤਾਂ ਵੀ ਛੁਟੀ ਅਤੇ ਜੇ ਬਹੁਤੀ ਗਰਮੀ ਹੋਵੇ ਤਾਂ ਵੀ ਛੁਟੀ ਕਿਉਂਕਿ ਬੈਠਣ ਵਾਸਤੇ ਇਕ ਛੋਟਾ ਜਿਹਾ ਕਮਰਾ ਹੈ। ਇਸ ਨਾਲ ਤਾਂ ਉਨ੍ਹਾਂ ਬਚਿਆਂ ਦਾ ਫਿਊਚਰ ਖ਼ਰਾਬ ਹੋ ਰਿਹਾ ਹੈ। ਮੈਂ ਪੁੱਛਦਾ ਹਾਂ ਕਿ ਉਨ੍ਹਾਂ ਬੱਚਿਆਂ ਦਾ ਫਿਊਚਰ ਦਾ ਖਿਆਲ ਕਰਦੇ ਹੋਏ ਕੀ ਕੋਈ ਪ੍ਰਬੰਧ ਕਰਨਗੇ ?

**ਮੰਤਰੀ** : ਮੈਂ ਤਾਂ ਅਰਜ਼ ਕੀਤੀ ਹੈ ਕਿ ਸਰਕਾਰ ਦੀ ਪਾਲਿਸੀ ਹੈ ਕਿ ਪ੍ਰਾਇਮਰੀ ਸਕੂਲ ਵਾਸਤੇ ਉਥੋਂ ਦੀ ਲੋਕਲ ਸੰਸਥਾ ਹੀ ਬਿਲਡਿੰਗ ਦੇਵੇਗੀ ਅਤੇ ਉਥੇ ਸਕੂਲ ਖੋਲ੍ਹਿਆ ਜਾਵੇਗਾ। ਹੁਣ ਇਹ ਜਿਹੜੀਆਂ ਬਿਲਡਿੰਗਾਂ ਲਈਆਂ ਹੋਈਆਂ ਹਨ ਇਹ ਅਜ ਤੋਂ 30 ਸਾਲ ਪਹਿਲਾਂ ਬਹੁਤ ਥੋੜ੍ਹੇ ਕਿਰਾਏ ਤੇ ਲਈਆਂ ਹੋਈਆਂ ਹਨ, ਇਸ ਕਰਕੇ ਮਕਾਨ ਮਾਲਕ ਵੀ ਮੁਰੰਮਤ ਨਹੀਂ ਕਰਵਾ ਕੇ ਦਿੰਦੇ। ਫਿਰ ਵੀ ਇਸ ਸਰਕਾਰ ਨੇ ਤਾਂ ਬੜੀ ਦਲੇਰੀ ਵਿਖਾਈ ਹੈ ਅਤੇ ਉਨ੍ਹਾਂ ਨੂੰ ਕਹਿ ਦਿੱਤਾ ਹੈ ਕਿ ਜੇ ਕੋਈ ਨਵੀਂ ਬਿਲਡਿੰਗ ਕਿਰਾਏ ਤੇ ਮਿਲਦੀ ਹੈ ਤਾਂ ਉਹ ਲੈ ਲਈ ਜਾਵੇ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਨਵੀਂ ਬਿਲਡਿੰਗ ਕਿਰਾਏ ਤੇ ਲੈ ਲਈ ਜਾਵੇ। ਇਹ ਤਾਂ ਇਕ ਬਿਲਡਿੰਗ ਵਾਸਤੇ ਹੈ। ਪਰ ਕਈ ਬਿਲਡਿੰਗਾਂ ਦੀ ਖਸਤਾ ਹਾਲਤ ਹੈ ਅਤੇ ਮਾਲਕ ਮਕਾਨ ਮੁਰੰਮਤ ਕਰਵਾ ਕੇ ਨਹੀਂ ਦਿੰਦੇ। ਸ਼ਹਿਰਾਂ ਵਿਚ ਤਾਂ ਫਿਰ ਵੀ ਨਵੀਆਂ ਬਿਲਡਿੰਗਾਂ ਮਿਲ ਜਾਂਦੀਆਂ ਹਨ। ਇਸ ਲਈ ਕੀ ਸਰਕਾਰ ਉਨ੍ਹਾਂ ਬਿਲਡਿੰਗਾਂ ਨੂੰ ਮੁਰੰਮਤ ਕਰਾਉਣ ਵਾਸਤੇ ਕੋਈ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਹ ਜੋ ਸਰਦਾਰ ਕਿਰਪਾਲ ਸਿੰਘ ਜੀ ਨੇ ਗਲ ਕੀਤੀ ਹੈ ਇਹ ਇਕ ਬਹੁਤ ਵੱਡੀ ਸਮੱਸਿਆ ਹੈ। ਹਰ ਸ਼ਹਿਰ ਵਿਚ ਬਹੁਤ ਪੁਰਾਣੀਆਂ ਬਿਲਡਿੰਗਾਂ ਥੋੜ੍ਹੇ ਥੋੜ੍ਹੇ ਕਿਰਾਏ ਤੇ ਲਈਆਂ ਹੋਈਆਂ ਹਨ, ਕਿਤੇ ਲਾਇਬਰੇਰੀ ਖੋਲ੍ਹਣ ਵਾਸਤੇ ਅਤੇ ਕਿਤੇ ਐਨ. ਸੀ. ਸੀ. ਦਾ ਵਿੰਗ ਆਦਿ ਖੋਲ੍ਹਣ ਵਾਸਤੇ ਬਿਲਡਿੰਗਾਂ ਲਈਆਂ ਹੋਈਆਂ ਹਨ। ਇਸ ਲਈ ਸਾਰੀਆਂ ਦਾ ਇਕੋ ਵਾਰ ਫੈਸਲਾ ਨਹੀਂ ਕੀਤਾ ਜਾ ਸਕਦਾ। ਪਰ ਜਿਥੇ ਵੀ ਕਿਸੇ ਮਾਲਕ ਮਕਾਨ ਨੂੰ ਬਿਲਡਿੰਗ ਖਾਲੀ ਕਰਾਉਣ ਦੀ ਜਾਇਜ਼ ਲੋੜ ਹੋਵੇਗੀ, ਅਸੀਂ ਉਸ ਦਾ ਵੀ ਖਿਆਲ ਰਖਦੇ ਹੋਏ ਉਹ ਖਾਲੀ ਕਰਨ ਲਈ ਤਿਆਰ ਹਾਂ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਵਿਦਿਆ ਮੰਤਰੀ ਜੀ ਨੇ ਜਵਾਬ ਵਿਚ ਦਸਿਆ ਹੈ ਕਿ ਵਿਜੈ ਨਗਰ ਦੇ ਬਾਰੇ ਪਹਿਲੇ ਪੰਚਾਇਤ ਨੇ ਕੁਝ ਕੰਸਟਰਕਸ਼ਨ ਕੀਤੀ ਸੀ। ਇਹ ਜਿਹੜਾ ਪੈਸਾ ਸਕੂਲ ਦੀ ਬਿਲਡਿੰਗ ਵਾਸਤੇ ਉਨ੍ਹਾਂ ਨੂੰ ਦਿੱਤਾ ਸੀ ਉਹ ਪੈਸਾ ਉਸ ਬਿਲਡਿੰਗ ਤੇ ਖਰਚ ਨਾ ਕਰਕੇ ਹੋਰ ਕਿਤੇ ਖਰਚ ਕਰ ਗਏ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ਅਤੇ ਜੇ ਉਹ ਕਲਪਰਿਟ ਸਾਬਤ ਹੋ ਜਾਵੇ ਤਾਂ ਕੀ ਉਸਨੂੰ ਸਜ਼ਾ ਦੇਣਗੇ ਔਰ ਉਸਦੀ ਵਸੂਲੀ ਵਾਸਤੇ ਕੀ ਪ੍ਰਬੰਧ ਕਰਨਗੇ ?

**ਮੰਤਰੀ** : ਜੇ ਕੋਈ ਸ਼ਿਕਾਇਤ ਹੋਵੇਗੀ ਤਾਂ ਜ਼ਰੂਰ ਇਨਕੁਆਇਰੀ ਕਰਾਂਗੇ। ਸਾਨੂੰ ਤਾਂ ਪਤਾ ਨਹੀਂ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ ਜਿਹੜੀ ਸਰਦਾਰ ਕਿਰਪਾਲ ਸਿੰਘ ਜੀ ਨੇ ਗਲ ਕੀਤੀ ਹੈ ਉਹ ਬਿਲਕੁਲ ਠੀਕ ਹੈ। ਮੈਂ ਇਹ ਪੁਛਦਾ ਹਾਂ ਕਿ ਕੀ ਮਨਿਸਟਰ ਸਾਹਿਬ, ਈਸਟ ਪੰਜਾਬ ਰੈਂਟ ਕੰਟਰੋਲ ਐਕਟ ਦੇ ਅਧੀਨ ਜੋ ਪਰੋਵੀਜ਼ਨ ਹੈ ਕਿ ਜੇ ਮਾਲਕ ਮਕਾਨ ਮੁਰੰਮਤ ਨਾ ਕਰਵਾ ਕੇ ਦੇਵੇ ਤਾਂ ਉਸ ਲਈ ਕੋਰਟ ਵਿਚ ਨੋਟਿਸ ਦੇ ਕੇ ਮੁਰੰਮਤ ਕਰਾਈ ਜਾ ਸਕਦੀ ਹੈ ਅਤੇ ਉਸ ਦਾ ਖਰਚ ਕਿਰਾਏ ਵਿਚੋਂ ਕਟਿਆ ਜਾ ਸਕਦਾ ਹੈ, ਮਨਿਸਟਰ ਸਾਹਿਬ ਇਸ ਤਰ੍ਹਾਂ ਕਰਨ ਵਾਸਤੇ ਸਾਰੇ ਡੀ. ਈ. ਓਜ਼ ਨੂੰ ਹਦਾਇਤਾਂ ਕਰਨ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਅਨਨਸੈਸਰੀ ਅਦਾਲਤਾਂ ਵਿਚ ਨਹੀਂ ਜਾਣਾ ਚਾਹੁੰਦੇ ਜੇ ਕਿਸੇ ਮਾਲਕ ਮਕਾਨ ਨੇ ਅੱਜ ਤੋਂ 30 ਸਾਲ ਪਹਿਲੇ ਕੋਈ ਬਿਲਡਿੰਗ ਕਿਰਾਏ ਤੇ ਦਿੱਤੀ ਹੈ ਤਾਂ ਅਸੀਂ ਉਸ ਦਾ ਨਾਜਾਇਜ਼ ਫਾਇਦਾ ਨਹੀਂ ਉਠਾਉਣਾ ਚਾਹੁੰਦੇ। ਜੇ ਸਰਕਾਰ ਜਿਆਦਾ ਕਿਰਾਇਆ ਨਹੀਂ ਦੇ ਸਕਦੀ ਤਾਂ ਇਕ ਮਕਾਨ ਮਾਲਕ ਕਿਸ ਤਰ੍ਹਾਂ ਇਹ ਬਰਦਾਸ਼ਤ ਕਰ ਸਕਦਾ ਹੈ, ਇਸ ਲਈ ਇਤਨੀ ਗੱਲ ਵਾਸਤੇ ਕੋਰਟ ਵਿਚ ਜਾਣਾ ਮੁਨਾਸਬ ਨਹੀਂ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਵਜ਼ੀਰ ਸਾਹਿਬ ਤੋਂ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਸ਼ਹਿਰਾਂ ਵਿਚ ਸਕੂਲ ਬਣੇ ਹੋਏ ਹਨ ਉਨ੍ਹਾਂ ਵਿਚੋਂ ਕਈਆਂ ਦੀਆਂ ਤਾਂ ਛੱਤਾਂ ਹੀ ਨਹੀਂ ਹਨ ਅਤੇ ਨਾ ਹੀ ਉਥੇ ਬੱਚਿਆਂ ਦੇ ਬੈਠਣ ਵਾਸਤੇ ਟਾਟ ਹਨ। ਇਸ ਲਈ ਕੀ ਮਨਿਸਟਰ ਸਾਹਿਬ ਉਨ੍ਹਾਂ ਸਕੂਲਾਂ ਦੀਆਂ ਛੱਤਾਂ ਦਾ ਇੰਤਜ਼ਾਮ ਕਰਨਗੇ ਅਤੇ ਉਥੇ ਬੱਚਿਆਂ ਦੇ ਬੈਠਣ ਵਾਸਤੇ ਟਾਟ ਪਰੋਵਾਈਡ ਕਰਨਗੇ ?

**ਮੰਤਰੀ** : ਇਹ ਮਾਮਲਾ ਪਿਛਲੇ 30 ਸਾਲਾਂ ਦਾ ਚਲਿਆ ਆ ਰਿਹਾ ਹੈ ਇਸ ਲਈ ਇਨ੍ਹਾਂ 3 ਮਹੀਨਿਆਂ ਵਿਚ ਕੋਈ ਖਾਸ ਤਬਦੀਲੀ ਨਹੀਂ ਆ ਸਕਦੀ। ਇਸ ਵਾਸਤੇ ਅਸੀਂ ਯੋਜਨਾ ਬਣਾ ਰਹੇ ਹਾਂ ਅਤੇ ਇਸ ਯੋਜਨਾ ਨਾਲ ਪੰਜਾਬ ਦੇ ਜਿੰਨੇ ਵੀ ਸਕੂਲਾਂ ਦੀ ਹਾਲਤ ਬਿਹਤਰ ਬਣਾ ਸਕੇ, ਬਣਾਵਾਂਗੇ।

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸੇ ਤਰ੍ਹਾਂ ਦੀ ਹੀ ਹਾਲਤ ਜਲੰਧਰ ਵਿਚ ਪਿੰਡ ਬੂਟਾਂ ਦੇ ਸਕੂਲ ਦੀ ਹੈ। ਉਥੇ ਪੰਚਾਇਤ ਨੇ ਬਚਿਆਂ ਵਾਸਤੇ ਬਿਲਡਿੰਗ ਬਣਾਈ ਸੀ ਹੁਣ ਉਹ ਇਲਾਕਾ ਕਮੇਟੀ ਦੇ ਅਧੀਨ ਹੋ ਗਿਆ ਹੈ। ਪਹਿਲੇ ਸਾਰਾ ਖਰਚਾ ਬਲਾਕ ਪੱਧਰ ਤੇ ਹੀ ਕੀਤਾ ਜਾਂਦਾ ਸੀ। ਪਰ ਹੁਣ ਉਸ ਦੀ ਮੁਰੰਮਤ ਨਹੀਂ ਹੋ ਰਹੀ ਅਤੇ ਸਕੂਲ ਦੀ ਮਾੜੀ ਹਾਲਤ ਹੈ। ਕੀ ਮਨਿਸਟਰ ਸਾਹਿਬ ਇਸ ਦੀ ਮੁਰੰਮਤ ਵਾਸਤੇ ਮਹਿਕਮੇ ਵਲੋਂ ਪੈਸੇ ਖਰਚ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਇਕ ਸਕੂਲ ਦੀ ਗੱਲ ਕਰਦੇ ਹਨ ਪਰ ਪੰਜਾਬ ਵਿਚ ਕਾਫੀ ਸਕੂਲਾਂ ਦੀ ਹਾਲਤ ਖ਼ਰਾਬ ਹੈ। ਇਨ੍ਹਾਂ ਦੀ ਹਾਲਤ ਠੀਕ ਕਰਨ ਲਈ ਅਸੀਂ ਯੋਜਨਾ ਬਣਾ ਰਹੇ ਹਾਂ ਅਤੇ ਜਲਦੀ ਹੀ ਕਰਾਂਗੇ।

**ਗਿਆਨੀ ਅਰਜਨ ਸਿੰਘ ਲਿੱਟ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਇਨ੍ਹਾਂ ਨੇ ਸ਼ਹਿਰਾਂ ਵਿਚ ਨਵੀਆਂ ਬਿਲਡਿੰਗਾਂ ਲੈਣ ਵਾਸਤੇ ਕਿਹਾ ਹੈ, ਕੀ ਇਸੇ ਤਰ੍ਹਾਂ ਦੀ ਸਹੂਲਤ ਪਿੰਡਾਂ ਨੂੰ ਵੀ ਦੇਣਗੇ ?

**ਮੰਤਰੀ :** ਇਨ੍ਹਾਂ ਦਾ ਸਵਾਲ ਸਮਝ ਨਹੀਂ ਆਇਆ ਜੀ।

**ਸ੍ਰੀ ਸਪੀਕਰ :** ਇਨ੍ਹਾਂ ਨੇ ਕਿਹਾ ਹੈ ਕਿ ਇਹ ਜਿਹੜਾ ਸ਼ਹਿਰਾਂ ਅਤੇ ਪਿੰਡਾਂ ਵਿਚ ਵਿੱਤਕਰਾ ਕੀਤਾ ਜਾ ਰਿਹਾ ਹੈ ਇਸ ਨੂੰ ਦੂਰ ਕਰਨ ਵਾਸਤੇ ਜਿਸ ਤਰ੍ਹਾਂ ਤੁਸੀਂ ਸ਼ਹਿਰਾਂ ਵਿਚ ਨਵੀਆਂ ਬਿਲਡਿੰਗਾਂ ਕਿਰਾਏ ਤੇ ਲੈਣ ਵਾਸਤੇ ਕਿਹਾ ਹੈ ਕਿ ਇਸੇ ਤਰ੍ਹਾਂ ਪਿੰਡਾਂ ਨੂੰ ਵੀ ਸਹੂਲਤ ਦੇਵੋਗੇ ?

**ਮੰਤਰੀ :** ਸਪੀਕਰ ਸਾਹਿਬ, ਪਿੰਡਾਂ ਵਿਚ ਤਾਂ ਕਿਰਾਏ ਤੇ ਬਿਲਡਿੰਗ ਮਿਲਦੀ ਹੀ ਨਹੀਂ। ਜੇ ਕਿਤੇ ਮਿਲ ਜਾਵੇਗੀ ਤਾਂ ਵਿੱਤਕਰਾ ਨਹੀਂ ਰਖਾਂਗੇ। ਪਰ ਇਸ ਦੀ ਸ਼ਹਿਰਾਂ ਵਿਚ ਹੈਪਹੈਜ਼ਰਡ ਗਰੋਥ ਹੋਣ ਕਰਕੇ ਲੋੜ ਜ਼ਿਆਦਾ ਹੈ। ਸਾਡੀ ਤਾਂ ਕੋਸ਼ਿਸ਼ ਹੈ ਕਿ ਸਾਰੀਆਂ ਬਿਲਡਿੰਗਾਂ ਐਜੂਕੇਸ਼ਨ ਡਿਪਾਰਟਮੈਂਟ ਆਪਣੇ ਕੰਟਰੋਲ ਵਿਚ ਲਵੇ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਈ ਐਸੀਆਂ ਬਿਲਡਿੰਗਾਂ ਸਕੂਲਾਂ ਦੀਆਂ ਪਿੰਡਾਂ ਵਿਚ ਹਨ ਜਿਨ੍ਹਾਂ ਦੇ ਬਾਰੇ ਸ਼ਰਤ ਲਗਾਈ ਹੋਈ ਹੈ, ਬਿਲਡਿੰਗ ਭਾਵੇਂ ਲੋਕੀ ਬਣਾ ਕੇ ਦੇਣ ਜਾਂ ਪਿੰਡ ਦੀ ਪੰਚਾਇਤ ਬਣਾ ਕੇ ਦੇਵੇ ਤਾਂ ਕੀ ਉਥੇ ਸਕੂਲ ਖੋਲ੍ਹਿਆ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਗੱਲ ਤਾਂ ਇਨ੍ਹਾਂ ਦੀ ਠੀਕ ਹੈ ਅਤੇ ਤਜਵੀਜ਼ ਵੀ ਚੰਗੀ ਹੈ। ਸਾਡੀ ਸਰਕਾਰ ਇਸ ਵੇਲੇ ਸਾਰਿਆਂ ਸਕੂਲਾਂ ਨੂੰ ਅੱਪਗਰੇਡ ਕਰ ਰਹੀ ਹੈ ਅਤੇ ਬਹੁਤ ਸਾਰੇ ਸਕੂਲ ਪਿੰਡਾਂ ਦੇ ਵਿਚ ਹੀ ਖੋਲ੍ਹੇ ਜਾ ਰਹੇ ਹਨ। ਅਗਰ ਸ਼ਹਿਰਾਂ ਦੇ ਵਿਚ ਜ਼ਰੂਰਤ ਹੋਈ ਤਾਂ ਉਥੇ ਵੀ ਸਕੂਲ ਖੋਲ੍ਹ ਦਿਤੇ ਜਾਣਗੇ।

**ਸ੍ਰੀ ਅ. ਵਿਸ਼ਵਨਾਥਨ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਹੁਤ ਸਾਰੇ ਐਸੇ ਸਕੂਲ ਹਨ ਜਿਹੜੇ ਇਵੈਕੁਈ ਲੈਂਡ ਪਰਾਪਰਟੀ ਐਕਟ ਦੇ ਅੰਡਰ ਆਉਂਦੇ ਹਨ। ਪਿਛਲੇ 30 ਸਾਲਾਂ ਤੋਂ ਉਨ੍ਹਾਂ ਜ਼ਮੀਨਾਂ ਨੂੰ ਨਾ ਸਰਕਾਰ ਲੈ ਸਕੀ ਹੈ, ਨਾਂ ਲੋਕਲਬਾਡੀਜ਼ ਲੈ ਸਕੀਆਂ ਹਨ, ਨਾ ਕੋਈ ਹੋਰ ਲੈ ਸਕਿਆ ਹੈ ਅਤੇ ਨਾ ਹੀ ਉਨ੍ਹਾਂ ਜ਼ਮੀਨਾਂ ਦੇ ਉਤੇ ਕੋਈ ਇਨਵੈਸਟਮੈਂਟ ਕੀਤੀ ਜਾਂਦੀ ਹੈ। ਜੇ ਕੋਈ ਇਨਵੈਸਟਮੈਂਟ ਕਰਦੇ ਹਨ ਤਾਂ ਉਸ ਤੇ ਆਡਿਟ ਓਬਜੈਕਸ਼ਨ ਲਗ ਜਾਂਦੇ ਹਨ। ਆਇਆ ਉਸ

[ਸ੍ਰੀ ਅ. ਵਿਸ਼ਵਨਾਥਨ]

ਪਰਾਪਰਟੀ ਦੀ ਪਰਾਪਰਟੀਸ਼ਿਪ ਨੂੰ ਟਰਾਂਸਫਰ ਕਰਨ ਲਈ ਤਿਆਰ ਹਨ ? ਕੀ ਇਸ ਸਬੰਧ ਵਿਚ ਸਰਕਾਰ ਵਲੋਂ ਕੋਈ ਕੋਸ਼ਿਸ਼ ਕੀਤੀ ਗਈ ਹੈ ? ਮੈਂ ਮਨਿਸਟਰ ਸਾਹਿਬ ਤੋਂ ਇਹ ਵੀ ਪੁਛਣਾ ਚਾਹੁੰਦਾ ਹਾਂ ਕਿ ਆਇਆ ਸਰਕਾਰ ਕੋਈ ਤੁਰੰਤ ਕਦਮ ਉਠਾਉਣ ਲਈ ਤਿਆਰ ਹੈ ਕਿ ਜਿਨ੍ਹਾਂ ਬਿਲਡਿੰਗਾਂ ਦੀ ਹਾਲਤ ਬੜੀ ਖਸਤਾ ਹੋ ਗਈ ਹੈ ਉਨ੍ਹਾਂ ਨੂੰ ਸਟੇਟ ਗੌਰਮਿੰਟ ਜਾਂ ਲੋਕਲ ਬਾਡੀਜ਼ ਐਕੁਆਇਰ ਕਰਨ ਲਈ ਕੋਈ ਯਤਨ ਕਰੇਗੀ ਜਾਂ ਕੋਈ ਪ੍ਰਬੰਧ ਕਰੇਗੀ ?

**Minister** : Evacuee land is governed by an Act of Parliament. ਸਪੀਕਰ ਸਾਹਿਬ, ਪਾਰਲੀਮੈਂਟ ਹੀ ਇਸ ਬਾਰੇ ਕੁਝ ਕਰ ਸਕਦੀ ਹੈ । ਮੇਰਾ ਖਿਆਲ ਹੈ ਕਿ ਇਵੈਕੁਈ ਲੈਂਡ ਨੂੰ ਲੈਣਾ ਬੜਾ ਮੁਸ਼ਕਿਲ ਹੈ। ਹਾਲੇ ਤੱਕ ਕੋਈ ਇਵੈਕੁਈ ਲੈਂਡ ਕਿਸੇ ਨੂੰ ਟਰਾਂਸਫਰ ਨਹੀਂ ਹੋਈ। ਫਿਰ ਇਹ ਸਕੂਲ ਦੇ ਵਾਸਤੇ ਕਿਵੇਂ ਮਿਲ ਸਕਦੀ ਹੈ।

**ਸਰਦਾਰ ਸਰੂਪ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਐਸੇ ਸਕੂਲ ਹਨ ਜਿਥੇ ਬਿਲਡਿੰਗਾਂ ਹੀ ਨਹੀਂ ਹਨ, ਉਥੇ ਸਕੂਲਾਂ ਦੇ ਬੱਚਿਆਂ ਨੂੰ ਦਰੱਖਤਾਂ ਦੇ ਥੱਲੇ ਬੈਠਾਇਆ ਜਾਂਦਾ ਹੈ। ਕੀ ਸਰਕਾਰ ਪਿੰਡਾਂ ਦੇ ਵਿਚ ਜਿਥੇ ਸਕੂਲਾਂ ਦੀਆਂ ਬਿਲਡਿੰਗਾਂ ਨਹੀਂ ਹਨ, ਉਥੇ ਕੋਈ ਇੰਤਜ਼ਾਮ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਉਤੇ ਕਾਫੀ ਸਪਲੀਮੈਂਟਰੀਜ਼ ਹੋ ਚੁਕੀਆਂ ਹਨ ਅਤੇ ਵਾਰ ਵਾਰ ਇਕੋ ਗੱਲ ਹੀ ਆਈ ਜਾ ਰਹੀ ਹੈ।

**ਸ੍ਰੀ ਸਪੀਕਰ** : ਮਨਿਸਟਰ ਸਾਹਿਬ ਦੀ ਗੱਲ ਠੀਕ ਹੈ ਕਿ ਕਾਫੀ ਸਪਲੀਮੈਂਟਰੀਜ਼ ਹੋ ਚੁਕੀਆਂ ਹਨ । ਹੁਣ ਨੈਕਸਟ ਕੁਐਸ਼ਚਨ ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਕੁਐਸ਼ਚਨ ਆਵਰ ਵਿਚ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ ਪਰ ਮੈਂ ਇਕ ਗੱਲ ਕਰਨੀ ਚਾਹੁੰਦਾ ਹਾਂ ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਹਾਨੂੰ ਪਤਾ ਹੀ ਹੈ ਕਿ ਕੁਐਸਚਨ ਆਵਰ ਵਿਚ ਪੁਆਇੰਟ ਆਫ ਆਰਡਰ ਰੇਜ਼ ਨਹੀਂ ਹੋ ਸਕਦਾ, ਫਿਰ ਐਵੇਂ ਕਿਉਂ ਕੁਐਸ਼ਚਨ ਆਵਰ ਦਾ ਟਾਈਮ ਖ਼ਰਾਬ ਕਰ ਰਹੇ ਹੋ। ਕੁਐਸਚਨ ਆਵਰ ਤੋਂ ਬਾਅਦ ਜਿਹੜੀ ਗੱਲ ਤੁਸੀਂ ਕਰਨੀ ਹੈ, ਕਰ ਲੈਣਾ।

---

**Responsibility of looking after Education and employment of Handicapped Children.**

*71. **Giani Kundan Singh Patang.** Will the Minister for Social Welfare be pleased to state :—

(a) whether there is any proposal under the consideration of the Government to assume responsibility for looking after education and employment of such children as are handicapped;

(b) the number of children referred to in part (a) above who are below the age of 20 years as on 31st August, 1977 in accordance with the official statistics ?

**ਸ੍ਰੀਮਤੀ ਸਤਵੰਤ ਕੌਰ ਸੰਧੂ** : (ੳ) ਨਹੀਂ ਜੀ । ਅਜਿਹੀ ਕੋਈ ਨਵੀਂ ਤਜਵੀਜ਼ ਸਮਾਜ ਭਲਾਈ ਵਿਭਾਗ ਦੇ ਵਿਚਾਰ ਅਧੀਨ ਨਹੀਂ ਹੈ ।

(ਅ) ਅਜਿਹੇ ਅੰਕੜੇ ਸਮਾਜ ਭਲਾਈ ਵਿਭਾਗ ਵਿਚ ਨਹੀਂ ਹਨ ਕਿਉਂਕਿ ਇਸ ਬਾਰੇ ਕੋਈ ਸਰਵੇਖਣ ਨਹੀਂ ਕੀਤਾ ਗਿਆ ।

**ਗਿਆਨੀ ਕੁੰਦਨ ਸਿੰਘ ਪਤੰਗ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੰਦਾ ਹਾਂ ਕਿ ਆਇਆ ਸਰਕਾਰ ਇਸ ਤਰ੍ਹਾਂ ਦੀ ਕੋਈ ਤਜਵੀਜ਼ ਵਿਚਾਰ ਵਿਚ ਰਖੇਗੀ ਤਾਕਿ ਗਰੀਬਾਂ ਦੇ ਬੱਚਿਆਂ ਨੂੰ ਮੱਦਦ ਮਿਲ ਸਕੇ ?

**ਮੰਤਰੀ :** ਸਪੀਕਰ ਸਾਹਿਬ, ਬੱਚਿਆਂ ਦੀ ਭਲਾਈ ਦੇ ਲਈ ਇਸ ਤਰ੍ਹਾਂ ਦੀ ਤਜਵੀਜ਼ ਬਣਾਈ ਜਾ ਸਕਦੀ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਦਾ ਧਿਆਨ ਸੰਵਿਧਾਨ ਦੀਆਂ ਕੁਝ ਧਾਰਾਵਾਂ ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਦੇ ਵਿਚ ਇਨ੍ਹਾਂ ਗਰੀਬ ਬੱਚਿਆਂ ਦੇ ਲਈ ਪ੍ਰੋਵੀਜ਼ਨ ਕੀਤੀ ਹੋਈ ਹੈ ਜਿਸ ਦੇ ਮੁਤਾਬਿਕ ਸਰਕਾਰ ਦੀ ਜ਼ਿੰਮੇਵਾਰੀ ਬਣਾਈ ਹੋਈ ਹੈ । ਸਰ, ਮੈਂ ਆਰਟੀਕਲ 45 ਅਤੇ ਆਰਟੀਕਲ 46 ਦੇ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਿਸ ਦੇ ਵਿਚ ਲਿਖਿਆ ਹੋਇਆ ਹੈ :

> 45. 'The State shall endeavour to provide within a period of ten years from the commencement of this Constitution, for free and compulsory education for all children until they complete the age of fourteen years.
>
> 46. The State shall promote with special care the educational and economic interests of the weaker sections of the people, and, in particular, of the Scheduled Castes and Scheduled Tribes, and shall protect them from social injustice and all forms of exploitation.'

ਸਪੀਕਰ ਸਾਹਿਬ, ਇਨ੍ਹਾਂ ਆਰਟੀਕਲਾਂ ਨੂੰ ਧਿਆਨ ਵਿਚ ਰੱਖਦੇ ਹੋਏ ਇਨ੍ਹਾਂ ਹੈਂਡੀਕੈਪਡ ਬੱਚਿਆਂ ਦੇ ਵਾਸਤੇ ਸਰਕਾਰ ਦੀ ਕੋਈ ਪਾਲਿਸੀ ਹੋਣੀ ਚਾਹੀਦੀ ਹੈ । ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਪੰਜਾਬ ਦੇ ਸਮਾਜ ਭਲਾਈ ਵਿਭਾਗ ਨੂੰ ਇਨ੍ਹਾਂ ਗਰੀਬ ਬੱਚਿਆਂ ਦੇ ਵਾਸਤੇ ਪੜ੍ਹਾਈ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਆਇਆ ਸਰਕਾਰ ਇਸ ਦੇ ਲਈ ਕੋਈ ਪ੍ਰਬੰਧ ਕਰਨ ਲਈ ਤਿਆਰ ਹੈ ?

**ਮੰਤਰੀ :** ਸਪੀਕਰ ਸਾਹਿਬ, ਇਸ ਤਰ੍ਹਾਂ ਦੇ ਬੱਚਿਆਂ ਦੇ ਲਈ ਦੋ ਸਕੂਲ ਪੰਜਾਬ ਵਿਚ ਖੋਲ੍ਹੇ ਹੋਏ ਹਨ । ਇਕ ਲੁਧਿਆਣੇ ਵਿਚ ਹੈ ਜਿਸ ਦੇ ਵਿਚ ਨੇਤਰਹੀਣ ਬੱਚਿਆਂ ਨੂੰ ਪੜ੍ਹਾਈ ਦਿਤੀ ਜਾਂਦੀ ਹੈ ਅਤੇ ਦੂਜਾ ਸਕੂਲ ਨੰਗਲ ਵਿਚ ਹੈ ਜਿਥੇ ਘੱਟ ਦਿਮਾਗ ਵਾਲੇ ਬੱਚਿਆਂ ਨੂੰ ਵਿਦਿਆ ਦਿਤੀ ਜਾਂਦੀ ਹੈ ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬਾ ਦੇ ਕੋਲੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਕੋਲ ਐਸੀ ਕੋਈ ਸਕੀਮ ਨਹੀਂ ਹੈ, ਆਇਆ ਸਰਕਾਰ ਇਨ੍ਹਾਂ ਬੱਚਿਆਂ ਦੀ ਪੜ੍ਹਾਈ ਨੂੰ ਮੁੱਖ ਰੱਖਦੇ ਹੋਏ ਕੋਈ ਐਸੀ ਸਕੀਮ ਬਣਾਉਣ ਲਈ ਤਿਆਰ ਹੈ ? ਇਸ ਦੇ ਨਾਲ ਹੀ ਇਹ ਵੀ ਦਸਿਆ ਜਾਵੇ ਕਿ ਇਸ ਤਰ੍ਹਾਂ ਦੇ ਬੱਚਿਆਂ ਦੀ ਪੜ੍ਹਾਈ ਲਈ ਰਾਜ ਵਿਚ ਕਿੰਨੇ ਸਕੂਲ ਹਨ ?

**ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦੱਸ ਚੁੱਕੀ ਹਾਂ ਕਿ ਰਾਜ ਵਿਚ ਦੋ ਸਕੂਲ ਇਸ ਤਰ੍ਹਾਂ ਦੇ ਹਨ । ਇਕ ਲੁਧਿਆਣੇ ਵਿਚ ਅਤੇ ਦੂਜਾ ਨੰਗਲ ਵਿਚ ਹੈ ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਿਹੜਾ ਜਵਾਬ ਪਹਿਲਾਂ ਦਿਤਾ ਹੈ ਉਹ ਠੀਕ ਹੈ ਜਾਂ ਦੂਸਰਾ ਜਿਹੜਾ ਜਵਾਬ ਦਿਤਾ ਹੈ

[ਸਰਦਾਰ ਉਮਰਾਓ ਸਿੰਘ]

ਉਹ ਠੀਕ ਹੈ ? ਇਨ੍ਹਾਂ ਨੇ ਪਹਿਲੇ ਕਿਹਾ ਹੈ ਕਿ ਇਹ ਮਾਮਲਾ ਵਿਚਾਰ ਅਧੀਨ ਨਹੀਂ ਹੈ ਪਰ ਬਾਅਦ ਵਿੱਚ ਕਹਿ ਦਿਤਾ ਹੈ ਕਿ ਦੋ ਸਕੂਲ ਖੋਲ੍ਹੇ ਹੋਏ ਹਨ। ਇਨ੍ਹਾਂ ਗਰੀਬ ਹੈਂਡੀਕੈਪਡ ਬੱਚਿਆਂ ਦੇ ਲਈ ਕੋਈ ਭਲਾਈ ਦੀ ਸਕੀਮ ਹੋਣੀ ਚਾਹੀਦੀ ਹੈ। ਮਨਿਸਟਰ ਸਾਹਿਬਾ ਨੇ ਇਹ ਸਾਰੀ ਗਲਤ ਬਿਆਨੀ ਕੀਤੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਕੋਈ ਗਲਤ ਬਿਆਨੀ ਨਹੀਂ ਕੀਤੀ। ਮੈਂ ਤਾਂ ਕਿਹਾ ਹੈ ਕਿ ਕੋਈ ਸਪੈਸ਼ਲ ਸੈਲ ਵਿਚਾਰ ਅਧੀਨ ਨਹੀਂ ਹੈ। ਦੋ ਸਕੂਲ ਪਹਿਲੇ ਹੀ ਖੋਲ੍ਹੇ ਹੋਏ ਹਨ । ਇਕ ਲੁਧਿਆਣੇ ਵਿਚ ਸਕੂਲ ਹੈ ਅਤੇ ਦੂਜਾ ਸਕੂਲ ਨੰਗਲ ਵਿਚ ਕੰਮ ਕਰ ਰਿਹਾ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਪੈਨਸ਼ਨਾਂ ਦੇ ਵਾਸਤੇ ਹੈਂਡੀਕੈਪਡ ਵਿੱਅਕਤੀਆਂ ਦੇ ਕੋਲੋਂ ਫਾਰਮ ਲਏ ਗਏ ਸਨ ਹੁਣ ਉਹ ਵਾਪਸ ਆ ਗਏ ਹਨ। ਹਾਲੇ ਤੱਕ ਉਨ੍ਹਾਂ ਨੂੰ ਪੈਨਸ਼ਨਾਂ ਦੇਣ ਲਈ ਕੋਈ ਪ੍ਰਬੰਧ ਨਹੀਂ ਕੀਤਾ ਗਿਆ।ਜਿਨ੍ਹਾਂ ਵਿੱਅਕਤੀਆਂ ਨੂੰ ਪੈਨਸ਼ਨਾਂ ਮਿਲਦੀਆਂ ਸਨ ਉਨ੍ਹਾਂ ਦੀਆਂ ਵੀ ਰੁਕੀਆਂ ਹੋਈਆਂ ਹਨ। ਕੀ ਸਰਕਾਰ ਇਸ ਦਾ ਕੋਈ ਪ੍ਰਬੰਧ ਕਰੇਗੀ ?

**ਮੰਤਰੀ :** ਸਪੀਕਰ ਸਾਹਿਬ, ਇਸ ਦੇ ਬਾਰੇ ਵੱਖਰਾ ਨੋਟਿਸ ਦੇ ਦੇਣ ਤਾਂ ਮੈਂ ਜਵਾਬ ਦੇ ਦੇਵਾਂਗੀ। ਇਸ ਸਵਾਲ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ।

**ਗਿਆਨੀ ਅਰਜਣ ਸਿੰਘ ਲਿੱਟ :** ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਦੋ ਸਕੂਲ ਚਲ ਰਹੇ ਹਨ। ਕੀ ਇਹ ਦੋਨੋਂ ਸਕੂਲਾਂ ਤੋਂ ਇਲਾਵਾ ਇਤਨੇ ਗਰੀਬ ਹੈਂਡੀਕੈਪਡ ਬੱਚਿਆਂ ਲਈ ਹੋਰ ਸਕੂਲ ਖੋਲ੍ਹਣ ਦਾ ਕੋਈ ਪ੍ਰਬੰਧ ਕਰਨ ਲਈ ਤਿਆਰ ਹਨ ਤਾਕਿ ਉਹ ਆਪਣੀ ਰੋਟੀ ਚੰਗੀ ਤਰ੍ਹਾਂ ਕਮਾ ਕੇ ਖਾ ਸਕਣ ?

**ਮੰਤਰੀ :** ਸਪੀਕਰ ਸਾਹਿਬ, ਗਰੀਬ ਬੱਚਿਆਂ ਦੀ ਭਲਾਈ ਵੱਲ ਸਾਡੀ ਸਰਕਾਰ ਪੂਰਾ ਧਿਆਨ ਦੇ ਰਹੀ ਹੈ। ਐਸੀ ਸਕੀਮ ਦੇ ਲਈ ਪੰਜਾਬ ਸਰਕਾਰ ਗਰੀਬ ਬੱਚਿਆਂ ਦੇ ਲਈ ਮਾਮਲਾ ਵਿਚਾਰ ਵਿਚ ਰੱਖੇਗੀ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬਾ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਕਈ ਗੌਰਮਿੰਟ ਦੇ ਸੈਂਟਰ ਹਨ ਅਤੇ ਕਈ ਪ੍ਰਾਈਵੇਟ ਸੈਂਟਰ ਹਨ, ਜੋ ਪ੍ਰਾਈਵੇਟ ਸੈਂਟਰ ਹਨ ਉਨ੍ਹਾਂ ਨੂੰ ਕਿੰਨੀ ਗਰਾਂਟ ਦਿੱਤੀ ਜਾਂਦੀ ਹੈ ? ਜੇਕਰ ਉਨ੍ਹਾਂ ਨੂੰ ਫੁਲ ਗਰਾਂਟ ਦਿਤੀ ਜਾਂਦੀ ਹੈ ਤਾਂ ਕੀ ਸਰਕਾਰ ਉਨ੍ਹਾਂ ਨੂੰ ਆਪਣੇ ਹੱਥ ਵਿਚ ਲਵੇਗੀ ?

**ਮੰਤਰੀ :** ਉਨ੍ਹਾਂ ਨੂੰ ਗਰਾਂਟ ਦਿੱਤੀ ਜਾਂਦੀ ਹੈ।

**ਸ਼੍ਰੀ ਸਪੀਕਰ :** ਮਨਿਸਟਰ ਸਾਹਿਬਾ ਨੂੰ ਥੋੜ੍ਹਾ ਟਾਈਮ ਦੇ ਦੇਵੋ। ਇਸ ਸਵਾਲ ਦਾ ਜਵਾਬ ਠੀਕ ਨਹੀਂ ਆਇਆ ਲਗਦਾ।

**श्री अ. विश्वनाथन :** स्पीकर साहिब, मैं मिनिस्टर साहिबा से पूछना चाहता हूं कि जो फिजीकली हैन्डीकैप्ड हैं चाहे वह किसी भी डिपार्टमेंट में काम करते हैं, चाहे लेडीज हैं उन को घर से दूर कहीं transfer नहीं करना चाहिये। क्या सरकार ऐसा करने को तैयार है ?

(कोई जवाब नहीं दिया गया)

**ਸ੍ਰੀ ਸਪੀਕਰ :** ਮੇਰਾ ਖਿਆਲ ਹੈ ਕਿ ਮੈਂਬਰ ਸਾਹਿਬਾਨ ਜੇ ਠੀਕ ਸਮਝਣ ਤਾਂ ਇਹ ਸਵਾਲ, ਕੱਲ੍ਹ ਨੂੰ ਲੈ ਲਿਆ ਜਾਏ। ਮਨਿਸਟਰ ਸਾਹਿਬਾ ਚੰਗੀ ਤਰ੍ਹਾਂ ਇਸ ਸਵਾਲ ਨੂੰ ਨਹੀਂ ਸਮਝ ਸਕੇ।

**ਅਵਾਜ਼ਾਂ :** ਠੀਕ ਹੈ ਜੀ।

**ਸ੍ਰੀ ਸਪੀਕਰ :** ਇਸ ਸਵਾਲ ਨੂੰ ਕੱਲ੍ਹ ਲਈ ਪੋਸਟਪੋਨ ਕੀਤਾ ਜਾਂਦਾ ਹੈ। ਕੱਲ੍ਹ ਨੂੰ ਇਹ ਪਹਿਲਾ ਸਵਾਲ ਹੋਵੇਗਾ।

---

**Removal of stagnant water near the Oswal Ghee Mills, Ludhiana.**

***61. Sardar Beant Singh :** Will the Minister for Public Health be pleased to state the steps taken or proposed to be taken to remove the sagnant dirty water near M/s Oswal Ghee Mills on the G. T. Road, Ludhiana which emits foul stench and is injurious to the health of persons living in the said area ?

**ਸ੍ਰੀਮਤੀ ਸਤਵੰਤ ਕੌਰ ਸੰਧੂ (ਭਲਾਈ ਮੰਤਰੀ) :** ਮੈਸਰਜ਼ ਓਸਵਾਲ ਬਨਾਸਪਤੀ ਐਂਡ ਜਨਰਲ ਇੰਡਸਟਰੀਜ਼, ਲੁਧਿਆਣਾ ਅਤੇ ਉਸ ਦੇ ਪਾਸ ਸਥਿਤ ਹੋਰ ਕਈ ਫੈਕਟਰੀਆਂ ਨੂੰ ਵਾਟਰ (ਪਰੀਵੈਨਸ਼ਨ ਐਂਡ ਕੰਟਰੋਲ ਆਫ ਪੋਲਿਉਸ਼ਨ) ਐਕਟ, 1974 ਦੇ ਸੈਕਸ਼ਨ 25 ਅਤੇ 26 ਅਧੀਨ ਖੜ੍ਹੇ ਗੰਦੇ ਪਾਣੀ ਨੂੰ ਹਟਾਉਣ ਲਈ ਨੋਟਿਸ ਜਾਰੀ ਕਰ ਦਿਤੇ ਗਏ ਹਨ। ਜੇ ਇਨ੍ਹਾਂ ਫੈਕਟਰੀਆਂ ਨੇ ਪੰਜਾਬ ਰਾਜ ਜਲ ਦੂਸ਼ਨ ਰੋਕਥਾਮ ਬੋਰਡ ਵਲੋਂ ਜਾਰੀ ਕੀਤੀਆਂ ਗਈਆਂ ਹਦਾਇਤਾਂ ਅਨੁਸਾਰ ਆਪਣੇ ਗੰਦੇ ਪਾਣੀ ਨੂੰ ਟਰੀਟ ਕਰਕੇ ਸਹੀ ਢੰਗ ਨਾਲ ਨਾ ਨਿਪਟਾਇਆ ਤਾਂ ਉਨ੍ਹਾਂ ਦੇ ਵਿਰੁਧ ਸਬੰਧਤ ਰੂਲਾਂ ਅਨੁਸਾਰ ਕਾਰਵਾਈ ਕੀਤੀ ਜਾਵੇਗੀ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਘਿਓ ਦੇ ਘੋਲ ਦਾ ਗੰਦਾ ਪਾਣੀ ਚਲਿਆ ਆ ਰਿਹਾ ਹੈ। ਉਥੇ ਪਾਣੀ ਖੜ੍ਹਾ ਹੈ। ਨੋਟਿਸ ਦਿਤੇ ਗਏ ਹਨ ਪਰ ਉਹ ਪਾਣੀ ਨਹੀਂ ਕਢ ਰਹੇ। ਜੇਕਰ ਨੋਟਿਸ ਦੇ ਬਾਵਜੂਦ ਵੀ ਗੰਦਾ ਪਾਣੀ ਨਾ ਕਢਿਆ ਗਿਆ ਤਾਂ ਕੀ ਸਰਕਾਰ ਉਨ੍ਹਾਂ ਦੇ ਲਾਇਸੈਂਸ ਕੈਂਸਲ ਕਰੇਗੀ ?

**ਮੰਤਰੀ :** ਇਸ ਸਬੰਧ ਵਿਚ ਕਾਰਵਾਈ ਕੀਤੀ ਜਾ ਰਹੀ ਹੈ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਸ੍ਰੀ ਸਪੀਕਰ :** ਠੀਕ ਹੈ ਜੀ, ਸਵਾਲ ਦਾ ਜਵਾਬ ਨਹੀਂ ਆਇਆ। ਮੈਂ ਮਨਿਸਟਰ ਸਾਹਿਬਾ ਦੀ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਸਰਦਾਰ ਬੇਅੰਤ ਸਿੰਘ ਜੀ ਨੇ ਪੁਛਿਆ ਹੈ ਕਿ ਜੋ ਫੈਕਟਰੀਆਂ ਨੂੰ ਨੋਟਿਸ ਦਿਤੇ ਗਏ ਹਨ ਪਾਣੀ ਨੂੰ ਹਟਾਉਣ ਲਈ, ਉਸ ਲਈ ਕਿੰਨਾ ਸਮਾਂ ਲਗੇਗਾ ?

**ਮੰਤਰੀ :** ਇਹ ਕੰਮ ਮਿਉਂਸਪਲ ਕਮੇਟੀਆਂ, ਕਾਰਪੋਰੇਸ਼ਨ ਜਾਂ ਲੋਕਲ ਬਾਡੀਜ਼ ਦਾ ਹੈ। ਸੀਵਰੇਜ ਦਾ ਐਸਟੀਮੇਟ ਬਣ ਚੁਕਾ ਹੈ, ਇਸ ਲਈ ਇਹ ਕੰਮ ਅਕਤੂਬਰ, 1978 ਤਕ ਪੂਰਾ ਹੋ ਜਾਵੇਗਾ।

**ਸਰਦਾਰ ਉਮਰਾਓ ਸਿੰਘ :** ਮੈਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਨੋਟਿਸ ਦਾ ਜਿਹੜਾ ਜ਼ਿਕਰ ਕੀਤਾ ਗਿਆ ਹੈ, ਉਹ ਕਦੋਂ ਅਤੇ ਕਿਹੜੀ ਤਾਰੀਖ ਨੂੰ ਜਾਰੀ ਕੀਤਾ ਗਿਆ ਸੀ।

(ਇਸ ਸਵਾਲ ਦਾ ਕੋਈ ਜਵਾਬ ਨਹੀਂ ਆਇਆ)

**ਸ੍ਰੀ ਮਨਮੋਹਨ ਕਾਲੀਆ :** ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਜਿਹੜੇ ਸਰਕਾਰੀ ਜਾਂ ਨੀਮ ਸਰਕਾਰੀ ਅਦਾਰੇ ਹਨ ਜਿਥੇ ਜਿਥੇ ਵੀ ਗੰਦਾ ਪਾਣੀ ਹੈ, ਜਿਸ ਤਰ੍ਹਾਂ ਕਿ ਜਲੰਧਰ ਅਤੇ ਹੋਰ ਨਾਲ ਲਗਦੇ ਇਲਾਕਿਆਂ ਵਿਚ ਹੈ, ਕੀ ਉਹ ਉਸ ਨੂੰ ਰਿਮੂਵ ਕਰਨ ਲਈ ਕੋਈ ਕਾਰਵਾਈ ਕਰ ਰਹੇ ਹਨ ?

**ਮੰਤਰੀ :** ਨੋਟਿਸ ਦੇ ਦੇਣ ਉਸ ਤੋਂ ਬਾਅਦ ਕਾਰਵਾਈ ਕਰ ਲਵਾਂਗੇ ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਜਿਥੇ ਜਿਥੇ ਵੀ ਗੰਦਾ ਪਾਣੀ ਹੈ ਸਾਰੇ ਪੰਜਾਬ ਵਿਚੋਂ ਕੀ ਇਸ ਨੂੰ ਕਢਣ ਦਾ ਇੰਤਜ਼ਾਮ ਕੀਤਾ ਜਾਵੇਗਾ ?

**ਮੰਤਰੀ :** ਸਪੀਕਰ ਸਾਹਿਬ, ਇਹ ਪੰਜਾਬ ਸਰਕਾਰ ਦੀ ਜ਼ਿੰਮੇਵਾਰੀ ਹੈ ਕਿ ਸਾਰੇ ਪੰਜਾਬ ਵਿਚੋਂ ਹੀ ਗੰਦੇ ਪਾਣੀ ਨੂੰ ਹਟਾਇਆ ਜਾਵੇ ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਸਨ)

**Mr. Speaker :** Next question.

---

ਸਟਾਰਡ ਸਵਾਲ ਨੰਬਰ 142

(ਸਬੰਧਤ ਮਾਨਯੋਗ ਮੈਂਬਰ ਹਾਜ਼ਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋਇਆ)

**Mr. Speaker :** Next Question

---

**Bifurcation of Horticulture Department**

*119. **Chaudhri Bal Ram Jakhar :** Will the Minister for Agriculture be pleased to state :

(a) the details of the present development schemes of the State Horticulture Department;

(b) whether there is any proposal to separate this department from the Agriculture Department; if so, the details thereof ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** (ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ) : (ੳ) ਬਾਗਬਾਨੀ ਦੀ ਉਨਤੀ ਦੀਆਂ ਸਕੀਮਾਂ ਦੀ ਇਕ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਪੰਜਾਬ ਵਿਚ ਇਕ ਵੱਖਰਾ ਬਾਗਬਾਨੀ ਡਾਇਰੈਕਟੋਰੇਟ ਬਣਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ।

**'ਸੂਚੀ'**

ਖੇਤੀਬਾੜੀ ਵਿਭਾਗ, ਪੰਜਾਬ ਦੇ ਬਾਗਬਾਨੀ ਸੈਕਸ਼ਨ ਵਿੱਚ ਹੇਠ ਲਿਖੀਆਂ ਸਕੀਮਾਂ ਚੱਲ ਰਹੀਆਂ ਹਨ। ਸਾਰੀਆਂ ਸਕੀਮਾਂ ਵਿੱਚ ਵਿਭਾਗ ਵਲੋਂ 1,080 ਹੈਕਟੇਅਰ ਰਕਬੇ ਵਿੱਚ ਨਵੇਂ ਪੌਦੇ ਲਾਉਣ ਦੀ ਤਜਵੀਜ਼ ਹੈ। ਵਿਭਾਗ 2,91,000 ਚੰਗੀ ਨਸਲ ਦੇ ਪੌਦੇ ਕਿਸਾਨਾਂ ਨੂੰ ਵੰਡਣ ਲਈ ਪੈਦਾ ਕਰੇਗਾ । ਇਸ ਦੇ ਨਾਲ ਹੀ ਬਾਗ ਲਾਉਣ, ਸਪਰੇਅ ਕਰਨ, ਕਾਂਟ-ਛਾਂਟ ਕਰਨ, ਸਿਖਲਾਈ ਤੇ ਪ੍ਰਦਰਸ਼ਨੀਆਂ ਆਦਿ ਲਈ ਕਿਸਾਨਾਂ ਵਾਸਤੇ ਤਕਨੀਕੀ ਅਮਲਾ ਵੀ ਲਾਇਆ ਗਿਆ ਹੈ ।

(1) ਬਾਗ ਬਾਨੀ ਦੀ ਘਣੀ ਖੇਤੀ ਸਕੀਮ :

ਇਸ ਸਕੀਮ ਹੇਠ ਪਰੋਜੈਨੀ ਬਾਗ ਅਤੇ ਨਰਸਰੀਆਂ ਛੌਣੀ ਕਲਾਂ (ਹੁਸ਼ਿਆਰਪੁਰ), ਰਾਮਪੁਰਾ ਫੂਲ (ਬਠਿੰਡਾ) ਵਿੱਚ ਚਾਲੂ ਕੀਤੀਆਂ ਗਈਆਂ ਹਨ। ਇਸ ਸਕੀਮ ਹੇਠ 400 ਹੈਕਟੇਅਰ ਵਿੱਚ ਨਵੇਂ ਬਾਗ ਲਾਏ ਜਾਣਗੇ।

(2) ਮੈਂਗੋ ਲੀਚੀ ਸਕੀਮ :

ਇਹ ਸਕੀਮ ਪੰਜਾਬ ਦੇ ਨੀਮ ਪਹਾੜੀ ਜ਼ਿਲ੍ਹੇ, ਜਿਵੇਂ ਕਿ ਰੂਪ ਨਗਰ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਵਿਚ ਮੈਂਗੋ, ਲੀਚੀ ਅਤੇ ਹੋਰ ਫਲਾਂ ਦੀ ਪੈਦਾਵਾਰ ਲਈ ਚੱਲ ਰਹੀ ਹੈ। ਇਸ ਸਕੀਮ ਹੇਠ 200 ਹੈਕਟੇਅਰ ਵਿੱਚ ਫਲਾਂ ਦੀ ਪੈਦਾਵਾਰ ਕੀਤੀ ਜਾਵੇਗੀ।

(3) ਨਰਸਰੀ ਪੈਦਾਵਾਰ ਲਈ ਘਣੀ ਖੇਤੀ ਸਕੀਮ :

ਇਸ ਸਕੀਮ ਵਿੱਚ ਚੱਲ ਰਹੇ ਬਾਗਾਂ ਅਤੇ ਨਰਸਰੀਆਂ ਵਿੱਚ ਫਲਦਾਰ ਬੂਟਿਆਂ ਦੀ ਪੈਦਾਵਾਰ ਵਧਾਉਣ ਲਈ 2,83,850 ਰੁਪਏ ਮਨਜ਼ੂਰ ਕੀਤੇ ਗਏ ਹਨ। ਇਸ ਸਕੀਮ ਵਿੱਚ ਅਮਲੇ ਦੀ ਪਰਵਾਨਗੀ ਨਹੀਂ ਦਿੱਤੀ ਗਈ।

(4) ਸ਼ਿਵਾਲਕ ਪਹਾੜੀਆਂ ਵਿੱਚ ਬਾਗਬਾਨੀ ਵਿਕਾਸ ਦੀ ਸਕੀਮ :

ਇਹ ਨਵੀਂ ਸਕੀਮ ਸਾਲ 1977–78 ਲਈ ਪੰਜਾਬ ਸਰਕਾਰ ਨੇ ਪ੍ਰਵਾਨ ਕੀਤੀ ਹੈ ਅਤੇ ਇਸ ਵਿੱਚ 4,15,000 ਰੁਪਏ ਮਨਜ਼ੂਰ ਕੀਤੇ ਗਏ ਹਨ। ਇਸ ਸਕੀਮ ਵਿੱਚ ਰੂਪ ਨਗਰ ਤੇ ਹੁਸ਼ਿਆਰਪੁਰ ਜ਼ਿਲ੍ਹੇ ਲਈ 2 ਬਾਗਬਾਨੀ ਵਿਕਾਸ ਅਫ਼ਸਰ ਅਤੇ ਉਨ੍ਹਾਂ ਲਈ ਸਹਾਇਕ ਅਮਲਾ ਵੀ ਪ੍ਰਵਾਨ ਕੀਤਾ ਗਿਆ ਹੈ।

(5) ਦੂਜੀਆਂ ਸਕੀਮਾਂ :

ਉਪਰੋਕਤ ਸਕੀਮਾਂ ਤੋਂ ਬਿਨਾਂ ਜਨਰਲ ਫਰੂਟ ਸੈਕਸ਼ਨ, ਬਾਗਬਾਨੀ ਵਿਕਾਸ ਸੈਕਸ਼ਨ ਅਤੇ ਹੋਰ ਪੱਕੀਆਂ ਸਕੀਮਾਂ ਵਿੱਚ ਅਮਲਾ ਕੰਮ ਕਰ ਰਿਹਾ ਹੈ।

(6) ਬਾਗਬਾਨੀ ਕਰਜ਼ੇ ਦੀ ਸਕੀਮ

ਬਾਗਬਾਨੀ ਵਿਕਾਸ ਲਈ 6,40,000 ਰੁਪਏ ਦੀ ਰਕਮ ਨੀਮ ਪਹਾੜੀ ਇਲਾਕੇ (ਰੂਪਨਗਰ, ਗੁਰਦਾਸ-ਪੁਰ, ਹੁਸ਼ਿਆਰਪੁਰ ਅਤੇ ਪਟਿਆਲਾ) ਵਿੱਚ ਬਾਗ ਲਾਉਣ ਲਈ ਕਰਜ਼ੇ ਦੇ ਰੂਪ ਵਿੱਚ ਦੇਣ ਲਈ ਚੱਲ ਰਹੀ ਹੈ। ਕਰਜ਼ਾ 2,500 ਰੁਪਏ ਤੋਂ 5,000 ਰੁਪਏ ਤੱਕ ਪ੍ਰਤੀ ਏਕੜ ਦੇ ਹਿਸਾਬ ਨਾਲ ਬਾਗਬਾਨੀ ਵਿਕਾਸ ਲਈ ਦਿੱਤਾ ਜਾਵੇਗਾ।

ਇਸ ਦੇ ਨਾਲ ਹੀ 40,000 ਰੁਪਏ ਦੀ ਰਕਮ ਬੂਟਿਆਂ ਤੇ ਉਪਦਾਨ ਦੇਣ ਲਈ ਰੱਖੀ ਗਈ ਹੈ ਜਿਹੜੀ ਕਿ ਜ਼ਿਲ੍ਹਾ ਰੂਪ ਨਗਰ, ਗੁਰਦਾਸਪੁਰ ਤੋਂ ਹੁਸ਼ਿਆਰਪੁਰ ਦੇ ਕੁਝ ਚੋਣਵੇਂ ਵਿਕਾਸ ਪਿੰਡਾਂ ਵਿੱਚ ਜ਼ਿਮੀਦਾਰਾਂ ਨੂੰ ਬਟੇ ਲਾਉਣ ਵਿੱਚ ਸਹਾਇਤਾ ਦੇਣ ਲਈ ਫਲਦਾਰ ਬੂਟਿਆਂ ਤੇ 75 ਫੀ ਸਦੀ ਸਬਸਿਡੀ ਦੇ ਤੌਰ ਤੇ ਦਿੱਤੀ ਜਾਵੇਗੀ। ਇੱਕ ਜ਼ਿਮੀਦਾਰ ਨੂੰ ਵੱਧ ਤੋਂ ਵੱਧ 300 ਰੁਪਏ ਤੱਕ ਉਪਦਾਨ ਮਿਲ ਸਕਦਾ ਹੈ।

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

**(7) ਸਕੀਮ ਫ਼ਾਰ ਪੈਕੇਜ ਪ੍ਰੋਗਰਾਮ ਔਨ ਸੀਟਰਸ**

ਇਹ ਇੱਕ ਨਵੀਂ ਸਕੀਮ ਹੈ ਅਤੇ ਇਹ ਸਕੀਮ ਜ਼ਿਲ੍ਹਾ ਫਿਰੋਜ਼ਪੁਰ, ਫਰੀਦਕੋਟ, ਬਠਿੰਡਾ ਵਿੱਚ ਚੱਲ ਰਹੀ ਹੈ। ਇਸ ਸਕੀਮ ਅਧੀਨ 27,000 ਰੁਪਏ ਦੀ ਰਕਮ ਬੂਟਿਆਂ ਤੇ 75 ਪੈਸੇ ਪ੍ਰਤੀ ਬੂਟੇ ਤੇ 450 ਬੂਟੇ ਪ੍ਰਤੀ ਹੈਕਟੇਅਰ ਦੇ ਹਿਸਾਬ ਨਾਲ ਉਪਦਾਨ ਤੁਰੰਤ ਦੇ ਦਿੱਤਾ ਜਾਵੇਗਾ। ਇਸ ਤੋਂ ਇਲਾਵਾ 1,000 ਰੁਪਏ ਦੀ ਰਕਮ ਉਪਦਾਨ ਦੇ ਰੂਪ ਵਿੱਚ ਹਾਈ ਡੈਨਸਿਟੀ ਡੈਮੋਂਸਟ੍ਰੇਸ਼ਨ ਪਲਾਟਾਂ ਲਈ ਦਿੱਤੇ ਜਾਣਗੇ। ਇਸ ਦੇ ਨਾਲ ਹੀ 50 ਹੈਕਟੇਅਰ ਪਿਛਲੇ 0.2 ਹੈਕਟੇਅਰ ਦੀਆਂ 32 ਪ੍ਰਦਰਸ਼ਨੀਆਂ ਲਾਈਆਂ ਜਾਣਗੀਆਂ। ਇਸ ਤੋਂ ਇਲਾਵਾ 40 ਪ੍ਰਦਰਸ਼ਨੀਆਂ ਪੁਰਾਣੇ ਬਾਗਾਂ ਨੂੰ ਮੁੜ ਸੁਰਜੀਤ ਕਰਨ ਲਈ ਲਗਾਈਆਂ ਜਾਣਗੀਆਂ। 14,000 ਰੁਪਏ ਦੀ ਰਕਮ 350 ਰੁਪਏ ਦੀਆਂ ਦਵਾਈਆਂ ਪ੍ਰਤੀ ਪਰਦਰਸ਼ਨੀ ਦੇ ਹਿਸਾਬ ਨਾਲ ਪੁਰਾਣੇ ਬਾਗਾਂ ਦੇ ਸੁਧਾਰ ਲਈ ਉਪਦਾਨ ਦੇ ਰੂਪ ਵਿੱਚ ਦਿੱਤੇ ਜਾਣਗੇ।

**(8) ਬਾਗ ਤੇ ਨਰਸਰੀਆਂ**

ਰਾਜ ਦੇ ਵੱਖ ਵੱਖ ਭਾਗਾਂ ਵਿੱਚ ਹੇਠ ਲਿਖੇ ਅਨੁਸਾਰ ਬਾਗ ਤੇ ਨਰਸਰੀਆਂ ਸਥਾਪਤ ਕੀਤੀਆਂ ਗਈਆਂ ਹਨ :—

(1) ਪੱਕਾ ਯੂਨਿਟ—ਅਟਾਰੀ, ਪਟਿਆਲਾ, ਨਾਭਾ, ਫਰੀਦਕੋਟ, ਜਲੰਧਰ, ਕਪੂਰਥਲਾ ਅਤੇ ਫੂਲ।

(2) ਨਾਨ ਪਲੈਨ—ਅਟਾਰੀ (ਐਕਸਟੈਨਸ਼ਨ ਏਰੀਆ) ਕਾਦੀਆਂ ਤੇ ਭੂੰਗਾ।

(3) ਬਾਗਬਾਨੀ ਦੀ ਘਣੀ ਖੇਤੀ ਸਕੀਮ-ਰਾਮਪੁਰਾ ਫੂਲ (ਬਠਿੰਡਾ) ਛੌਣੀ ਕਲਾਂ (ਹੁਸ਼ਿਆਰਪੁਰ)।

ਉਪਰੋਕਤ ਭਾਗ ਅਤੇ ਨਰਸਰੀਆਂ ਵਿੱਚ ਵੱਖ ਨਸਲੀ ਕਿਸਮਾਂ ਦੇ ਬੂਟੇ ਜਿਵੇਂ ਕਿ ਅੰਬ, ਨਾਖ, ਸੰਤਰਾ, ਆੜੂ, ਆਲੂ ਬੁਖਾਰਾ, ਬਦਾਮ, ਲੀਚੀ ਅਤੇ ਮਾਲਟਾ ਪੈਦਾ ਕੀਤੇ ਜਾਣਗੇ।

**(9) ਯੂਨਿਟ :**

ਇਹ ਯੂਨਿਟ ਰਾਜ ਵਿੱਚ ਪਟਿਆਲਾ, ਕਪੂਰਥਲਾ ਅਤੇ ਸਰਹਿੰਦ ਵਿਖੇ ਕੰਮ ਕਰ ਰਿਹਾ ਹੈ।

**(10) ਫਲ ਸੁਰੱਖਿਆ ਯੂਨਿਟ :**

ਇਹ ਯੂਨਿਟ ਪਟਿਆਲਾ ਵਿਖੇ ਚੱਲ ਰਿਹਾ ਹੈ ਅਤੇ ਇਸ ਵਿੱਚ ਫਲਾਂ ਤੇ ਸਬਜ਼ੀਆਂ ਦੇ ਵੱਖ ਵੱਖ ਪਦਾਰਥ ਬਣਾ ਕੇ 80,000 ਰੁਪਏ ਦੇ ਵੇਚੇ ਜਾਣਗੇ ਅਤੇ ਇਸ ਸਬੰਧੀ 5,000 ਵਿਅਕਤੀਆਂ ਨੂੰ ਸਿਖਿਆ ਦਿੱਤੀ ਜਾਵੇਗੀ।

**(11) ਅੰਗੂਰ ਸੈਕਸ਼ਨ**

ਅੰਗੂਰਾਂ ਦੇ ਵਿਕਾਸ ਸਬੰਧੀ ਉਪ ਡਾਇਰੈਕਟਰ, ਖੇਤੀਬਾੜੀ (ਅੰਗੂਰ) ਦੀ ਵੱਖਰੀ ਅਸਾਮੀ ਹੈ ਅਤੇ ਉਸ ਅਧੀਨ ਚੰਡੀਗੜ੍ਹ, ਖੇਤੀ ਅੰਗੂਰ ਨਰਸਰੀਆਂ ਚੱਲ ਰਹੀਆਂ ਹਨ। ਇੱਕ ਨਰਸਰੀ ਸਰਾਏ ਨਾਗਾ ਵਿਖੇ ਸਰਕਾਰੀ ਬੀਜ ਫਾਰਮ ਤੇ ਚੱਲ ਰਹੀ ਹੈ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੇਰੇ ਸਵਾਲ ਦਾ ਗਲਤ ਜਵਾਬ ਦਿਤਾ ਗਿਆ ਹੈ। ਜੋ ਇਨ੍ਹਾਂ ਨੇ ਲਿਸਟ ਦਿੱਤੀ ਹੈ ਉਸ ਵਿਚ ਅਬੋਹਰ ਦਾ ਜ਼ਿਕਰ ਨਹੀਂ ਆਉਂਦਾ। ਦੂਜਾ ਇਨ੍ਹਾਂ ਨੇ ਰਿਸਰਚ

ਯੂਨਿਟ ਲਾਏ ਹਨ। ਉਸ ਦੇ ਬਾਰੇ ਕੋਈ ਜ਼ਿਕਰ ਨਹੀਂ ਹੈ। ਪਿਛੇ ਦੋ ਸਾਲ ਤੋਂ ਇਨ੍ਹਾਂ ਨੇ ਬੂਟੇ ਮੰਗਾਏ ਸਨ ਪਰ ਲਗਾਏ ਨਹੀਂ ਹਨ। ਹਾਊਸ ਨੂੰ ਮਿਸ-ਇਨਫਾਰਮ ਕੀਤਾ ਹੈ। ਤੀਜੀ ਗੱਲ ਇਹ ਦੱਸਣ ਦੀ ਕ੍ਰਿਪਾ ਕਰਨ....(ਵਿਘਨ)

**ਸ੍ਰੀ ਸਪੀਕਰ** : ਬਲਰਾਮ ਜੀ, ਤੁਸੀਂ ਇਕ ਇਕ ਕਰਕੇ ਪ੍ਰਸ਼ਨ ਪੁਛੋ।

**ਰਾਜ ਮੰਤਰੀ**, : ਸਪੀਕਰ ਸਾਹਿਬ, ਸਵਾਲ ਦਾ ਜਵਾਬ ਤਾਂ ਠੀਕ ਹੈ। ਬਾਕੀ ਜੋ ਇਨ੍ਹਾਂ ਨੇ ਪੁਛਿਆ ਹੈ, ਉਸ ਬਾਰੇ ਮੈਂ ਚਾਹੁੰਦਾ ਹਾਂ ਕਿ ਇਸ ਸਵਾਲ ਨੂੰ ਕੱਲ੍ਹ ਲਈ ਪੋਸਟਪੋਨ ਕੀਤਾ ਜਾਵੇ।

**Mr. Speaker** : This question is postponed for tomorrow. This will be the second postponed question.

---

## ਸਰਹਿੰਦ ਨੇੜੇ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਬੱਸ ਦੀ ਟੱਕਰ

*140. **ਕਾਮਰੇਡ ਦਲੀਪ ਸਿੰਘ ਟਪਿਆਲਾ** : ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਇਹ ਠੀਕ ਹੈ ਕਿ 18 ਅਕਤੂਬਰ, 1977 ਨੂੰ ਪੈਪਸੂ ਰੋਡ ਟ੍ਰਾਂਸਪੋਰਟ ਕਾਰਪੋਰੇਸ਼ਨ ਦੀ ਇਕ ਬੱਸ ਸਰਹਿੰਦ ਨੇੜੇ ਸਰਹਿੰਦ ਨਹਿਰ ਵਿਚ ਡਿਗ ਪਈ ਸੀ ; ਜੇਕਰ ਅਜਿਹਾ ਹੋਵੇ ਤਾਂ ਉਸ ਬੱਸ ਵਿਚ ਕਿੰਨੇ ਵਿਅਕਤੀ ਸਫਰ ਕਰ ਰਹੇ ਸਨ ;

(ਅ) ਉਕਤ ਘਟਨਾ ਵਿਚ ਵੱਖ ਵੱਖ ਕਿੰਨੇ ਵਿਅਕਤੀ ਬਚ ਗਏ/ਡੁੱਬ ਗਏ ਸਨ ;

(ੲ) ਕਿੰਨੀਆਂ ਲਾਸ਼ਾਂ ਲੱਭ ਗਈਆਂ ਸਨ ਅਤੇ ਕਿੰਨੀਆਂ ਲਾਸ਼ਾਂ ਦਾ ਪਤਾ ਨਹੀਂ ਲਗ ਸਕਿਆ ;

(ਸ) 14 ਅਕਤੂਬਰ, 1977 ਨੂੰ ਮੁੱਖ ਮੰਤਰੀ ਦੁਆਰਾ ਐਲਾਨ ਕੀਤੇ ਗਏ ਮੁਆਵਜ਼ੇ ਲਈ ਜਿਨ੍ਹਾਂ ਵਿਅਕਤੀਆਂ ਨੇ ਬਿਨੈ-ਪੱਤਰ ਦਿੱਤੇ ਅਤੇ ਜਿਨ੍ਹਾਂ ਨੂੰ ਮੁਆਵਜ਼ਾ ਦਿੱਤਾ ਗਿਆ ਦੀ ਗਿਣਤੀ, ਨਾਂ ਅਤੇ ਪਤੇ ਕੀ ਕੀ ਹਨ ;

(ਹ) ਉਨ੍ਹਾਂ ਵਿਅਕਤੀਆਂ ਦੀ ਗਿਣਤੀ, ਨਾਂ ਅਤੇ ਪਤੇ ਕੀ ਕੀ ਹਨ ਜਿਨ੍ਹਾਂ ਨੇ ਮੁਆਵਜ਼ੇ ਲਈ ਬਿਨੈ-ਪੱਤਰ ਦਿੱਤੇ ਪਰੰਤੂ ਉਨ੍ਹਾਂ ਦੇ ਕੇਸ ਅਜੇ ਵੀ ਪੈਂਡਿੰਗ ਪਏ ਹਨ ਅਤੇ ਇਸ ਦੇ ਕੀ ਕਾਰਨ ਹਨ ਅਤੇ ਇਨ੍ਹਾਂ ਕੇਸਾਂ ਦੇ ਕਦੋਂ ਤਕ ਨਿਪਟਾਏ ਜਾਣ ਅਤੇ ਮੁਆਵਜ਼ਾ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ, ਇਸ ਬੱਸ ਵਿਚ 30 ਵਿਅਕਤੀ ਸਫਰ ਕਰ ਰਹੇ ਸਨ।

(ਅ) 25 ਵਿਅਕਤੀ ਬਚੇ ਅਤੇ 5 ਡੁਬ ਗਏ।

(ੲ) 4 ਲਾਸ਼ਾਂ ਮਿਲ ਗਈਆਂ ਹਨ ਅਤੇ ਕੇਵਲ ਇੱਕ ਬੱਚੇ ਦੀ ਲਾਸ਼ ਜਿਸ ਦੀ ਉਮਰ $2\frac{1}{2}$ ਸਾਲ ਸੀ, ਨਹੀਂ ਮਿਲੀ।

[ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

(ਸ ਅਤੇ ਹ) ਕੰਪਨਸੇਸ਼ਨ ਮੋਟਰ ਐਕਸੀਡੈਂਟ ਕਲੇਮ ਟਰਿਬਿਯੂਨਲ ਨੇ ਦੇਣਾ ਹੈ ਅਤੇ ਇਸ ਤੋਂ ਬਿਨਾਂ ਕੋਈ ਸਮਝੌਤਾ ਨਹੀਂ ਹੋ ਸਕਦਾ। ਸਰਕਾਰ ਨੇ ਮਰਨ ਵਾਲੇ ਵਿਅਕਤੀਆਂ ਦੇ ਘਰ ਦਿਆਂ ਨੂੰ 2,000 ਰੁਪਏ ਅਤੇ ਜ਼ਖਮੀ ਹੋਣ ਵਾਲਿਆਂ ਨੂੰ 500 ਰੁਪਏ ਦੀ ਐਕਸ-ਗ੍ਰੇਸ਼ੀਆ ਗ੍ਰਾਂਟ ਦੇਣ ਦਾ ਐਲਾਨ ਕੀਤਾ ਸੀ। ਹੇਠ ਲਿਖੇ ਜ਼ਖਮੀ ਵਿਅਕਤੀਆਂ ਨੂੰ 500 ਰੁਪਏ ਦੀ ਐਕਸ-ਗ੍ਰੇਸ਼ੀਆ ਗ੍ਰਾਂਟ ਦੇ ਦਿੱਤੀ ਹੈ :—

(1) ਸ੍ਰੀ ਪ੍ਰਕਾਸ਼ ਚੰਦ ਪੱਤਰ ਸ੍ਰੀ ਤੇਲੂ ਰਾਮ, ਵਾਸੀ ਕੁਕੜਮਾਜਰਾ (ਗੋਬਿੰਦਗੜ੍ਹ),
(2) ਸ੍ਰੀਮਤੀ ਸਵਰਨੋ ਦੇਵੀ ਪਤਨੀ ਸ੍ਰੀ ਪ੍ਰਕਾਸ਼ ਚੰਦ, ਪਿੰਡ ਕੁਕੜਮਾਜਰਾ (ਗੋਬਿੰਦਗੜ੍ਹ),
(3) ਸ੍ਰੀ ਜੁਗਲ ਕਿਸ਼ੋਰ ਪੁਤਰ ਸ੍ਰੀ ਦੀਵਾਨ ਚੰਦ (ਅਮਲੋਹ),

2,000 ਰੁਪਏ ਦੀ ਗ੍ਰਾਂਟ ਬਾਰੇ ਕੋਈ ਅਰਜ਼ੀ ਪ੍ਰਾਪਤ ਨਹੀਂ ਹੋਈ। ਮਰਨ ਵਾਲੇ ਵਿਅਕਤੀਆਂ ਦੇ ਘਰ ਦਿਆਂ ਨੂੰ ਇਹ ਇਤਲਾਹ ਦੇ ਦਿੱਤੀ ਹੈ ਕਿ ਉਹ ਸਕਸੈਸ਼ਨ ਸਰਟੀਫੀਕੇਟ ਲਿਆ ਕੇ ਇਹ ਗ੍ਰਾਂਟ ਕਲੇਮ ਕਰ ਸਕਦੇ ਹਨ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਮੈਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇੱਕ ਸ਼ਖਸ ਲੱਧਾ ਸਿੰਘ, ਪਿੰਡ ਫਤਹਿਪੁਰ ਅਰਾਈਆਂ, ਪੋਸਟ ਆਫਿਸ ਬੱਸੀ ਪਠਾਨਾਂ, ਦੀ ਵਿਡੋ ਨੇ ਤੁਹਾਡੇ ਪਾਸ ਰਿਪਰਜ਼ੈਂਟੇਸ਼ਨ ਦਿਤੀ ਹੈ, ਲੱਧਾ ਸਿੰਘ ਦੀ ਇਸ ਹਾਦਸੇ ਵਿਚ ਮੌਤ ਹੋਈ ਸੀ, ਉਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ ?

**ਰਾਜ ਮੰਤਰੀ** : ਜੋ ਰਿਪਰਜ਼ੈਂਟੇਸ਼ਨ ਉਹਦੀ ਵਿਧਵਾ ਨੇ ਦਿਤੀ ਸੀ ਉਹ ਟਰਿਬਿਊਨਲ ਕੋਲ ਪਈ ਹੈ ਔਰ ਜੋ ਉਹ ਫੈਸਲਾ ਕਰੇਗਾ ਉਸ ਨੂੰ ਅਸੀਂ ਦੇਖਾਂਗੇ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਤੁਸੀਂ ਕਿਹਾ ਹੈ ਕਿ ਉਹ ਕੇਸ ਟਰਿਬਿਊਨਲ ਕੋਲ ਪਿਆ ਹੈ ਪਰ ਉਹਦੀ ਵਿਧਵਾ ਨੂੰ ਦੋ ਹਜ਼ਾਰ ਦੀ ਗਰਾਂਟ ਵੀ ਨਹੀਂ ਦਿੱਤੀ ਗਈ ਹੈ।

**ਰਾਜ ਮੰਤਰੀ** : ਇਕੋ ਐਪਲੀਕੇਸ਼ਨ ਆਈ ਹੈ ਔਰ ਉਹ ਪ੍ਰਾਸੈਸ ਹੋ ਰਹੀ ਹੈ।

**ਸ੍ਰੀ ਰਮੇਸ਼ ਚੰਦਰ** : ਸਰਹਿੰਦ ਵਿਖੇ ਜਿਥੇ ਬਸ ਕੈਨਾਲ ਵਿਚ ਗਿਰੀ ਹੈ, ਉਹ ਜੀ. ਟੀ. ਰੋਡ ਦਾ ਵਾਕਿਆ ਹੈ। ਦਿਨ ਬਦਿਨ ਐਕਸੀਡੈਂਟਸ ਵਿਚ ਵਾਧਾ ਹੋ ਰਿਹਾ ਹੈ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਐਕਸੀਡੈਂਟਸ ਨੂੰ ਰੋਕਣ ਵਾਸਤੇ ਸਰਕਾਰ ਕੀ ਕਦਮ ਉਠਾ ਰਹੀ ਹੈ ?

**ਰਾਜ ਮੰਤਰੀ** : ਇੱਕ ਤਾਂ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਬਸਾਂ ਦੀ ਤੇਜ਼ ਸਪੀਡ ਨਾ ਕੀਤੀ ਜਾਵੇ ਔਰ ਜਿਹੜਾ ਡਰਾਈਵਰ ਇਸ ਦੀ ਉਲੰਘਣਾ ਕਰੇਗਾ ਉਸ ਦੇ ਖਿਲਾਫ ਕਾਰਵਾਈ ਕੀਤੀ ਜਾਵੇਗੀ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਇੱਕ ਹੋਰ ਨਵੀਂ ਅਮੈਂਡਮੈਂਟ ਲਿਆਉਣ ਦੀ ਸਕੀਮ ਹੈ ਜਿਸ ਰਾਹੀਂ ਜਿਹੜਾ ਡਰਾਈਵਰ ਸ਼ਰਾਬ ਪੀ ਕੇ ਗੱਡੀ ਚਲਾਵੇਗਾ ਉਹਨੂੰ ਹੋਰ ਵੱਧ ਸਜ਼ਾ ਦਿੱਤੀ ਜਾ ਸਕੇਗੀ। ਇੱਕ ਕਮੇਟੀ ਵੀ ਬਣੀ ਹੈ ਤਾਕਿ ਜੋ ਹੋਰ ਇਸ ਸਬੰਧੀ ਸਟੈਪਸ ਲੈਣੇ ਚਾਹੀਦੇ ਹਨ ਉਸ ਬਾਰੇ ਉਹ ਸੋਚ ਸਕੇ।

**ਚੌਧਰੀ ਸੁੰਦਰ ਸਿੰਘ** : ਵਜ਼ੀਰ ਸਾਹਿਬ ਨੇ ਡਰਾਈਵਰਾਂ ਨੂੰ ਸਜ਼ਾ ਵੱਧ ਦੇਣ ਬਾਰੇ ਕਿਹਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅੱਧੇ ਪੰਜਾਬ ਦੇ ਆਦਮੀਂ ਇਨ੍ਹਾਂ ਨੇ ਬੱਸਾਂ ਦੇ ਹਾਦਸੇ ਕਰਾ ਕੇ ਮਾਰ ਦਿੱਤੇ ਹਨ। ਕੋਈ ਦਿਨ ਵੀ ਖਾਲੀ ਨਹੀਂ ਜਾਂਦਾ ਜਿਸ ਦਿਨ ਕਿ ਕੋਈ ਬਸ ਦਾ ਹਾਦਸਾ ਨਾ ਹੋਇਆ ਹੋਵੇ। ਇਸ ਤੇ ਵਜ਼ੀਰ ਸਾਹਿਬ ਨੂੰ ਰਿਜ਼ਾਈਨ ਕਰਨਾ ਚਾਹੀਦਾ ਹੈ। ਜਦੋਂ ਵੀ ਕਿਸੇ ਦਿਨ ਅਖਬਾਰ ਪੜ੍ਹਿਆ ਜਾਵੇ ਉਹਦੇ

ਵਿਚ ਤਕਰੀਬਨ ਹਰ ਰੋਜ਼ ਹੀ ਇਹ ਖਬਰ ਪੜ੍ਹਨ ਨੂੰ ਮਿਲਦੀ ਹੈ ਕਿ ਕੋਈ ਨਾ ਕੋਈ ਬਸ ਦਾ ਐਕਸੀਡੈਂਟ ਹੋਇਆ ਹੁੰਦਾ ਹੈ। ਮੈਂ, ਸਪੀਕਰ ਸਾਹਿਬ, ਇਹ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਐਕਸੀਡੈਂਟਸ ਨੂੰ ਰੋਕਣ ਵਾਸਤੇ ਸਰਕਾਰ ਕੀ ਕਦਮ ਉਠਾ ਰਹੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਤਹਾਡੇ ਰਾਹੀਂ ਚੌਧਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੋ ਪਿਛਲੀ ਪੰਜ ਸਾਲਾਂ ਦੀ ਸਰਕਾਰ ਗਈ ਹੈ ਉਹ ਬੜੀਆਂ ਖ਼ਰਾਬ ਹਾਲਤ ਵਿਚ ਬੱਸਾਂ ਛੱਡ ਗਈ ਹੈ। ਉਨ੍ਹਾਂ ਨੂੰ ਸੁਧਾਰਨ ਲਈ ਕੋਸ਼ਿਸ਼ ਕਰ ਰਹੇ ਹਾਂ ਔਰ ਜੋ ਪਹਿਲਾਂ ਹੇਰਾ ਫੇਰੀ ਹੋਇਆ ਕਰਦੀ ਸੀ ਉਸ ਨੂੰ ਰੋਕਣ ਦੀ ਕੋਸ਼ਿਸ਼ ਕਰ ਰਹੇ ਹਾਂ।

**ਸਰਦਾਰ ਗੁਰਦੇਵ ਸਿੰਘ ਬਾਦਲ :** ਜਿਥੇ ਡਰਾਈਵਰਾਂ ਲਈ ਇਹ ਕੰਡੀਸ਼ਨ ਹੈ ਕਿ ਉਹ ਵੱਧ ਸ਼ਰਾਬ ਪੀ ਕੇ ਗੱਡੀ ਨਾ ਚਲਾਉਣ ਉਥੇ ਇਸ ਦੇ ਨਾਲ ਦੀ ਨਾਲ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਵਾਰੀਆਂ ਸ਼ਰਾਬ ਪੀ ਕੇ ਸਫਰ ਕਰਦੀਆਂ ਹਨ ਕੀ ਉਨ੍ਹਾਂ ਲਈ ਵੀ ਕੋਈ ਹਦਾਇਤਾਂ ਜਾਰੀ ਕਰਨ ਬਾਰੇ ਸੋਚ ਰਹੇ ਹਨ ਕਿ ਉਹ ਸ਼ਰਾਬ ਪੀ ਕੇ ਗੱਡੀ ਵਿਚ ਸਫਰ ਨਾ ਕਰਿਆ ਕਰਨ ?

**ਰਾਜ ਮੰਤਰੀ :** ਅਸੀਂ ਜੋ ਅਮੈਂਡਮੈਂਟ ਲਿਆ ਰਹੇ ਹਾਂ ਉਹਦੇ ਵਿਚ ਇਹ ਵੀ ਹੈ ਕਿ ਜੋ ਸਵਾਰੀਆਂ ਸ਼ਰਾਬ ਪੀ ਕੇ ਸਫਰ ਕਰਦੀਆਂ ਹਨ ਉਹ ਚੈਕਰ ਦੇ 'ਟਿਕਟ ਦਿਖਾਉਣ' ਕਹਿਣ ਤੇ ਉਨ੍ਹਾਂ ਨਾਲ ਉਲਝ ਪੈਂਦੀਆਂ ਹਨ। ਇਸ ਲਈ ਇਨ੍ਹਾਂ ਸਵਾਰੀਆਂ ਲਈ ਵੀ ਸੋਚ ਰਹੇ ਹਾਂ ਕਿ ਕੋਈ ਸਵਾਰੀ ਸ਼ਰਾਬ ਪੀ ਕੇ ਸਫਰ ਨਾ ਕਰਿਆ ਕਰੇ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪਿਛਲੀ ਸਰਕਾਰ ਨੇ ਬਗੈਰ ਤਜਰਬੇ ਤੋਂ ਡਰਾਈਵਰਾਂ ਦੀਆਂ ਨਿਯੁਕਤੀਆਂ ਕੀਤੀਆਂ ਸਨ। ਕੀ ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕਰਨ ਨੂੰ ਇਹ ਤਿਆਰ ਹਨ ?

**ਸ੍ਰੀ ਸਪੀਕਰ :** ਜੇ ਕੋਈ ਅਜਿਹਾ ਕੇਸ ਤੁਹਾਡੇ ਕੋਲ ਹੈ ਤਾਂ ਉਹ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਲਿਆਂਦਾ ਜਾਣਾ ਚਾਹੀਦਾ ਹੈ।

**ਸਰਦਾਰ ਉਮਰਾਓ ਸਿੰਘ :** ਹੁਣੇ ਹੀ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਕਾਨੂੰਨ ਵਿਚ ਅਮੈਂਡਮੈਂਟ ਹੋ ਰਹੀ ਹੈ ਕਿ ਜਿਹੜੀਆਂ ਸਵਾਰੀਆਂ ਸ਼ਰਾਬ ਪੀ ਕੇ ਬੱਸ ਵਿਚ ਸਫਰ ਕਰਨਗੀਆਂ ਉਨ੍ਹਾਂ ਦੇ ਖਿਲਾਫ ਐਕਸ਼ਨ ਲਿਆ ਜਾਇਆ ਕਰੇਗਾ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਸਵਾਰੀਆਂ ਸਰਕਾਰੀ ਕਾਰਾਂ ਵਿਚ ਸਫਰ ਕਰਦੀਆਂ ਹਨ ਕੀ ਉਹ ਵੀ ਇਸ ਕਾਨੂੰਨ ਦੀ ਜ਼ਦ ਵਿਚ ਆਉਣਗੀਆਂ ?

**ਰਾਜ ਮੰਤਰੀ :** ਜਿਹੜੀਆਂ ਪਹਿਲਾਂ ਸਵਾਰੀਆਂ ਇਸ ਤਰ੍ਹਾਂ ਕਾਰਾਂ ਵਿਚ ਸਫਰ ਕਰਦੀਆਂ ਰਹੀਆਂ ਸਨ ਉਨ੍ਹਾਂ ਲਈ ਤਾਂ ਕੋਈ ਐਸਾ ਕਾਨੂੰਨ ਨਹੀਂ ਜਿਸ ਨਾਲ ਕਿ ਉਨ੍ਹਾਂ ਨੂੰ ਸਜ਼ਾ ਦਿਤੀ ਜਾ ਸਕੇ ਪਰ ਅੱਗੋਂ ਤੋਂ ਇਹ ਸੋਚਿਆ ਜਾ ਸਕਦਾ ਹੈ।

**ਸ੍ਰੀ ਮਨਮੋਹਨ ਕਾਲੀਆ :** ਇਹ ਐਕਸੀਡੈਂਟਸ ਜ਼ਿਆਦਾ ਤਰ ਬੱਸਾਂ ਵਿਚ ਮਕੈਨੀਕਲ ਡਿਫੈਕਟਸ ਦੀ ਵਜ੍ਹਾ ਕਰਕੇ ਹੁੰਦੇ ਹਨ। ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕ੍ਰਿਪਾਲਤਾ ਕਰਨਗੇ ਕਿ ਇਨ੍ਹਾਂ ਐਕਸੀਡੈਂਟਸ ਨੂੰ ਅਵਾਇਡ ਕਰਨ ਲਈ ਇਨ੍ਹਾਂ ਕੋਲ ਕੋਈ ਪਰੋਪੋਜ਼ਲ ਹੈ ? ਗੱਡੀ ਸਟਾਰਟ ਹੋਣ ਤੋਂ

[ਸ੍ਰੀ ਮਨਮੋਹਨ ਕਾਲੀਆ]

ਪਹਿਲਾਂ ਮੋਟਰ ਵੈਹੀਕਲ ਇਨਸਪੈਕਟਰ ਜਾਂ ਵਰਕਸ਼ਾਪ ਦਾ ਇਨਚਾਰਜ ਇਹ ਸਰਟੀਫੀਕੇਟ ਦੇਵੇ ਕਿ ਇਸ ਵਿਚ ਕੋਈ ਮਕੈਨੀਕਲ ਡਿਫੈਕਟ ਨਹੀਂ ਹੈ, ਤਾਂ ਕਿ ਮਕੈਨੀਕਲ ਡਿਫੈਕਟਸ ਹੋਣ ਦੀ ਵਜ੍ਹਾ ਨਾਲ ਇਹ ਐਕਸੀਡੈਂਟਸ ਨਾ ਹੋ ਸਕਣ ?

**ਰਾਜ ਮੰਤਰੀ** : ਜੋ ਵੀ ਐਕਸੀਡੈਂਟਸ ਹੁੰਦੇ ਹਨ ਉਨ੍ਹਾਂ ਇਨਕੁਆਇਰੀ ਹੁੰਦੀ ਹੈ। ਜਿਸ ਤਰ੍ਹਾਂ ਕਿ ਪਹਿਲੇ ਐਕਸੀਡੈਂਟਸ ਦੀ ਜੁਡੀਸ਼ਲ ਇਨਕੁਆਇਰੀ ਹੋ ਰਹੀ ਹੈ । ਜੋ ਵੀ ਉਹਦੇ ਵਿਚ ਕਸੂਰਵਾਰ ਪਾਇਆ ਜਾਵੇਗਾ ਉਸ ਤੇ ਕਾਰਵਾਈ ਕੀਤੀ ਜਾਏਗੀ । ਕਾਨੂੰਨੀ ਤੌਰ ਤੇ ਬੱਸ ਜਦੋਂ ਵਰਕਸ਼ਾਪ ਤੋਂ ਆਉਂਦੀ ਹੈ ਤਾਂ ਵਰਕਸ਼ਾਪ ਦੇ ਮੈਨੇਜਰ ਵੱਲੋਂ ਸਰਟੀਫੀਕੇਟ ਦਿਤਾ ਜਾਂਦਾ ਹੈ ਕਿ ਉਹ ਬੱਸ ਠੀਕ ਹੈ।

**ਸ੍ਰੀ ਸਪੀਕਰ** : ਮੈਂ ਕਲੀਅਰ ਕਰ ਦਿੰਦਾ ਹਾਂ ਕਿ ਮਕੈਨੀਕਲ ਡਿਫੈਕਟਸ ਕਰਕੇ ਐਕਸੀਡੈਂਟਸ ਹੁੰਦੇ ਹਨ । ਮੈਂਬਰ ਸਾਹਿਬ ਦਾ ਖਿਆਲ ਹੈ ਕਿ ਕੀ ਇਨ੍ਹਾਂ ਮਕੈਨੀਕਲ ਡਿਫੈਕਟਸ ਨੂੰ ਠੀਕ ਕਰਨ ਵਾਸਤੇ ਕੋਈ ਤਜਵੀਜ਼ ਤੁਹਾਡੇ ਸਾਹਮਣੇ ਹੈ ?

**ਸ੍ਰੀ ਮਨਮੋਹਨ ਕਾਲੀਆ** : ਹਵਾਈ ਜਹਾਜ਼ ਵਿਚ ਪਾਇਲਟ ਦੇ ਬੈਠਣ ਤੋਂ ਪਹਿਲਾਂ ਸਰਟੀਫੀਕੇਟ ਦਿਤਾ ਜਾਂਦਾ ਹੈ ਕਿ ਸਾਰੇ ਡਿਫੈਕਟਸ ਠੀਕ ਕਰ ਦਿਤੇ ਗਏ ਹਨ । ਪਰ ਹੁਣ ਬੱਸਾਂ ਦੇ ਐਕਸੀਡੈਂਟਸ ਦੇ ਸਿਲਸਿਲੇ ਵਿਚ ਜਦੋਂ ਇਨਕੁਆਇਰੀ ਹੁੰਦੀ ਹੈ ਤਾਂ ਇਹ ਫਾਈਂਡਿੰਗਜ਼ ਆ ਜਾਂਦੀਆਂ ਹਨ ਕਿ ਬੱਸ ਦੀਆਂ ਬਰੇਕਾਂ ਲੂਜ਼ ਹੋਣ ਕਰਕੇ ਐਕਸੀਡੈਂਟ ਹੋ ਗਿਆ ਹੈ । ਇਸ ਦੀ ਜ਼ਿਮੇਵਾਰੀ ਵਰਕਸ਼ਾਪ ਦੇ ਇਨਚਾਰਜ ਤੇ ਹੋਣੀ ਚਾਹੀਦੀ ਹੈ । ਉਹਦੇ ਵੱਲੋਂ, ਵਰਕਸ਼ਾਪ ਇਨਚਾਰਜ ਵੱਲੋਂ, ਬੱਸ ਵਰਕਸ਼ਾਪ ਤੋਂ ਨਿਕਲਣ ਤੋਂ ਪਹਿਲਾਂ ਸਰਟੀਫੀਕੇਟ ਹੋਣਾ ਲਾਜ਼ਮੀ ਹੈ ਕਿ ਬੱਸ ਠੀਕ ਠਾਕ ਹੈ ਤਾ ਕਿ ਜਦੋਂ ਐਕਸੀਡੈਂਟਸ ਹੋਵੇ ਤਾਂ ਇਨਕੁਆਇਰੀ ਵਿਚ ਜ਼ਿਮੇਵਾਰੀ ਉਸ ਤੇ ਪਿਨ ਡਾਊਨ ਹੋ ਸਕੇ ।

**ਰਾਜ ਮੰਤਰੀ** : ਜੋ ਬਸਾਂ ਵਰਕਸ਼ਾਪ ਤੋਂ ਆਉਂਦੀਆਂ ਹਨ ਉਹ ਚੈਕ ਹੋ ਕੇ ਹੀ ਆਉਂਦੀਆਂ ਹਨ । ਪਰ ਬੱਸਾਂ ਦਾ ਨੰਬਰ ਘੱਟ ਹੋਣ ਕਰਕੇ ਕਈ ਵਾਰੀ ਇਸ ਤਰ੍ਹਾਂ ਵੀ ਹੋ ਜਾਂਦਾ ਹੈ ਕਿ ਬੱਸ ਨੂੰ ਵਰਕਸ਼ਾਪ ਤੇ ਜਾਣ ਦਾ ਮੌਕਾ ਹੀ ਨਹੀਂ ਮਿਲਦਾ ਅਤੇ ਉਹ ਆਪਣੇ ਰੂਟ ਤੋਂ ਆ ਕੇ ਬਗੈਰ ਵਰਕਸ਼ਾਪ ਤੇ ਜਾਣ ਦੇ ਮੁੜ ਫਿਰ ਅਗਲੇ ਰੂਟ ਤੇ ਚਲੀ ਜਾਂਦੀ ਹੈ । ਬਾਕੀ ਹਰ ਡਿਪੂ ਤੇ ਵਰਕਸ਼ਾਪ ਵੀ ਨਹੀਂ ਹੈ । ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਹਰ ਡਿਪੂ ਤੇ ਵਰਕਸ਼ਾਪ ਬਣਾਈ ਜਾਵੇ । ਪਰ ਇਸ ਚੀਜ਼ ਦਾ ਮੁਨਹੱਸਰ ਫੰਡਜ਼ ਦੀ ਅਵੇਲੇਬਿਲਟੀ ਤੇ ਹੈ । ਜਿੰਨੇ ਫੰਡਜ਼ ਹੋਣਗੇ ਉਨਾਂ ਹੀ ਕੰਮ ਕੀਤਾ ਜਾ ਸਕੇਗਾ ।

**श्री अ. विश्वनाथन** : मैं, स्पीकर साहिब, मंत्री महोदय से यह पूछना चाहता हूं कि पंजाब में सरकारी बसों के साथ साथ प्राईवेट बसें भी चल रही हैं, क्या इन्होंनें कभी number of mileage per bus की average निकाली है ? क्या यह भी बताएंगे कि नम्बर आफ ऐक्सीडैंटस सरकारी बसों के कितने हुए और प्राइवेट बसों के कितने हुए ; अगर प्राइवेट बसों की सरकारी बसों की निसबत number of mileage per bus ज़्यादा है और ऐक्सीडैंट्स कम हैं तो क्या इस बात के लिए डिटेलड इन्क्वायरी कराने के लिए यह तैयार हैं ?

**ਰਾਜ ਮੰਤਰੀ** : ਸਪੀਕਰ ਸਾਹਿਬ, ਜੇ ਇਹ ਇਨਫਰਮੇਸ਼ਨ ਲੈਣੀ ਚਾਹੁੰਦੇ ਹਨ ਤਾਂ ਇਹ ਨੋਟਿਸ ਦੇ ਦੇਣ, ਮੈਂ ਜਵਾਬ ਦੇ ਦਿਆਂਗਾ। ਵੈਸੇ ਮੈਂ ਤਾਂ ਪਹਿਲੇ ਹੀ ਕਿਹਾ ਹੈ ਕਿ ਵਰਕਸ਼ਾਪ ਨੂੰ ਸਟਰੈਂਗਥਨ ਕਰ ਰਹੇ ਹਾਂ।

**ਸਰਦਾਰ ਸਵਰਣ ਸਿੰਘ** : ਮੈਂ ਵਜ਼ੀਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਪ੍ਰਾਈਵੇਟ ਰੂਟਾਂ ਵਾਲੇ ਹਨ ਉਹ ਤਾਂ ਸਵਾਰੀਆਂ ਬਹੁਤ ਲੱਦਦੇ ਹਨ ਪਰ ਜਿਹੜੇ ਸਾਡੇ ਸਰਕਾਰੀ ਬੱਸਾਂ ਵਾਲੇ ਹਨ ਇਹ ਬੱਸਾਂ ਖਾਲੀ ਹੀ ਲੈ ਕੇ ਜਾਂਦੇ ਹਨ। ਕੀ ਇਸ ਬਾਰੇ ਇਹ ਕੋਈ ਵਿਚਾਰ ਕਰਨਗੇ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

**Mr. Speaker** : Question Hour is over. The remaining questions shall be deemed to have been answered under rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ASNWERS TO STARRED QUESTIONS LAID ON THE TABLE OF THE HOUSE UNDER RULE 38.

### ਪੁਲਿਸ ਵਿਭਾਗ ਦੀ ਜਲੰਧਰ ਰੇਂਜ ਵਿਚ ਹਰੀਜਨਾਂ ਦੀ ਗਿਣਤੀ

*134. **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੁਲਿਸ ਵਿਭਾਗ ਦੀ ਜਲੰਧਰ ਰੇਂਜ ਵਿਚ ਲੱਗੇ ਹੋਏ ਅਨੁਸੂਚਿਤ ਜਾਤੀਆਂ ਦੇ ਉਨ੍ਹਾਂ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੇ ਹੁਣ ਤੱਕ ਆਪਣਾ ਅਪਰ ਦਾ ਇਮਤਿਹਾਨ ਪਾਸ ਕਰ ਲਿਆ ਹੈ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪੱਕਾ ਕਰ ਦਿਤਾ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਲੰਧਰ ਰੇਂਜ ਵਿਖੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ 13 ਅਸਿਸਟੈਂਟ ਸਬ-ਇਨਸਪੈਕਟਰ ਅਪਰ ਸਕੂਲ ਕੋਰਸ ਪਾਸ ਹਨ। ਇਨ੍ਹਾਂ ਵਿਚੋਂ ਕਿਸੀ ਨੂੰ ਵੀ ਅਜੇ ਤੱਕ ਪੱਕਾ ਸਬ-ਇਨਸਪੈਕਟਰ ਨਹੀਂ ਕੀਤਾ ਗਿਆ ਹੈ।

---

### ਸ਼ਾਹ ਨਹਿਰ ਵਿਚ ਪਾਣੀ ਦਾ ਨਿਕਾਸ

*121. **ਡਾਕਟਰ ਕੇਵਲ ਕ੍ਰਿਸ਼ਨ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਇਹ ਠੀਕ ਹੈ ਕਿ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਮੁਕੇਰੀਆਂ ਅਤੇ ਦਸੂਹਾ ਬਲਾਕਾਂ ਵਿਚੋਂ ਦੀ ਵਗਦੀ ਸ਼ਾਹ ਨਹਿਰ ਵਿਚ ਪਾਣੀ, ਪੌਂਗ ਡੈਮ ਤੋਂ ਨਿਕਲਦੀ ਸੁਰੰਗ ਵਿਚੋਂ ਪਾਣੀ ਦੀ ਸਪਲਾਈ ਬੰਦ ਹੋਣ ਕਰਕੇ ਹਰੀਕੇ ਹੈਡ ਵਰਕਸ ਤੋਂ ਆਦੇਸ਼ ਮਿਲਣ ਤੇ ਥੋੜ੍ਹੀ ਥੋੜ੍ਹੀ ਦੇਰ ਬਾਅਦ ਬੰਦ ਕਰ ਦਿਤਾ ਜਾਂਦਾ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ 1 ਅਪਰੈਲ, 1977 ਤੋਂ 30 ਨਵੰਬਰ, 1977 ਤੱਕ ਦੇ ਸਮੇਂ ਦੇ ਦੌਰਾਨ ਪਾਣੀ ਕਿੰਨੀ ਵਾਰ ਰੋਕਿਆ ਗਿਆ ਅਤੇ ਹਰ ਕੇਸ ਵਿਚ ਕਿਸ ਕਿਸ ਤਰੀਕ ਨੂੰ ਰੋਕਿਆ ਗਿਆ ;

(ੲ) ਸਾਲ 1976 ਦੇ ਦੌਰਾਨ ਪਾਣੀ ਇਸ ਤਰ੍ਹਾਂ ਕਿੰਨੀ ਵਾਰ ਰੋਕਿਆ ਗਿਆ ਅਤੇ ਹਰ ਕੇਸ ਵਿਚ ਕਿਸ ਕਿਸ ਤਰੀਕ ਨੂੰ ਰੋਕਿਆ ਗਿਆ ;

[ਕਾਮਰੇਡ ਦਲੀਪ ਸਿੰਘ ਟਪਿਆਲਾ]
ਮੋਰਚੇ ਦੀ ਉਸ ਵੇਲੇ ਸਰਕਾਰ ਕਾਇਮ ਹੋਵੇਗੀ ਤਾਂ ਮੁਕੰਮਲ ਤੌਰ ਤੇ ਕੁਰੱਪਸ਼ਨ ਦੂਰ ਕੀਤੀ ਜਾਵੇਗੀ ਔਰ ਜਨਤਾ ਦੇ ਮੁਕੰਮਲ ਕੰਮ ਹੋਣਗੇ। (ਥੰਪਿੰਗ)

**ਸ੍ਰੀ ਡਿਪਟੀ ਸਪੀਕਰ** : ਮੈਂ ਹਾਊਸ ਦੇ ਆਨਰੇਬਲ ਮੈਂਬਰ ਸਾਹਿਬਾਨ ਅੱਗੇ ਪ੍ਰਾਰਥਨਾ ਕਰਾਂਗਾ ਕਿ ਜਿਨ੍ਹਾਂ ਮੈਂਬਰ ਸਾਹਿਬਾਨ ਨੇ ਬੋਲਣਾ ਹੈ, ਉਹ ਉਸ ਸਮੇਂ ਦੇ ਪਾਬੰਦ ਰਹਿਣ। ਔਰ 15 ਮਿੰਟਾਂ ਤੋਂ ਕੋਈ ਆਨਰੇਬਲ ਮੈਂਬਰ ਜ਼ਿਆਦਾ ਸਮਾਂ ਨਾ ਲਵੇ। ਹੁਣ ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਕਹਾਂਗਾ ਕਿ ਉਹ ਬੋਲਣ। (ਥੰਪਿੰਗ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬੇਅੰਤ ਸਿੰਘ ਜੀ ਬੋਲਣ ਲਈ ਖੜ੍ਹੇ ਹੋਏ)।

**ਸਰਦਾਰ ਉਮਰਾਓ ਸਿੰਘ** : ਡਿਪਟੀ ਸਪੀਕਰ ਸਾਹਿਬ, ਸੀ. ਐਮ. ਸਾਹਿਬ ਕਦੋਂ ਬੋਲਣਗੇ ਜੀ।

**ਸ੍ਰੀ ਡਿਪਟੀ ਸਪੀਕਰ** : ਸੀ. ਐਮ. ਸਾਹਿਬ ਕੋਲੋਂ ਪੁੱਛ ਲਵਾਂਗੇ।

**ਸਰਦਾਰ ਬੇਅੰਤ ਸਿੰਘ** (ਪਾਇਲ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਐਡਰੈਸ ਪੜ੍ਹਿਆ ਹੈ ਔਰ ਉਸ ਦੇ ਬਾਰੇ ਬੜੀਆਂ ਹੀ ਤਾਰੀਫਾਂ ਹੋਈਆਂ ਹਨ। ਡਿਪਟੀ ਸਪੀਕਰ ਸਾਹਿਬ, ਇਸ ਦੇ ਸਬੰਧ ਵਿਚ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ 16 ਸਫੇ ਹਨ ਜਿਨ੍ਹਾਂ ਨੂੰ ਜੇਕਰ ਪੜ੍ਹਿਆ ਜਾਵੇ ਤਾਂ ਇਸ ਦੇ ਵਿਚੋਂ ਕੁਝ ਨਹੀਂ ਨਿਕਲਦਾ। ਇਕ ਮੈਂ ਸਮਝਦਾ ਹਾਂ ਕਿ ਇਹੋ ਜਿਹਾ ਥੋਥਾ, ਐਡਰੈਸ ਕਦੇ ਅੱਜ ਤੱਕ ਹੀ 30 ਸਾਲਾਂ ਦੀ ਹਿਸਟਰੀ ਵਿਚ ਕਿਸੇ ਵੀ ਗਵਰਨਰ ਵੱਲੋਂ ਪੇਸ਼ ਨਹੀਂ ਹੋਇਆ। ਔਰ ਮੈਂ ਸਮਝਦਾ ਹਾਂ ਕਿ ਇਸ ਵਿਚ ਸਾਡੇ ਪੰਜਾਬ ਦੀ ਜਨਤਾ ਨਾਲ ਮਖੌਲ ਕੀਤਾ ਗਿਆ ਹੈ (ਵਿਘਨ)........ ਜਿਸ ਦੇ ਵਿਚ ਨਾ ਤਾਂ ਜ਼ਿਮੀਦਾਰਾਂ ਵਾਸਤੇ ਕੁਝ ਕਿਹਾ ਗਿਆ ਹੈ, ਨਾ ਹਰੀਜਨਾਂ ਵਾਸਤੇ, ਨਾ ਗਰੀਬਾਂ ਵਾਸਤੇ, ਨਾ ਪਛੜੇ ਹੋਏ ਜਿਹੜੇ ਲੋਕ ਹਨ ਉਨ੍ਹਾਂ ਵਾਸਤੇ ਕੁਝ ਕਿਹਾ ਗਿਆ ਹੈ। ਨਾ ਲੋਕਾਂ ਦੀ ਹੈਲਥ ਵਾਸਤੇ ਕੁਝ ਦਸਿਆ ਗਿਆ ਹੈ, ਨਾ ਪੈਸੇ ਬਾਰੇ ਦਸਿਆ ਗਿਆ ਹੈ ਕਿ ਕਿਤਨਾ ਲੱਗਣਾ ਹੈ। ਟਪਿਆਲਾ ਸਾਹਿਬ ਗੱਲ ਕਰਦੇ ਸਨ ਸੋਸ਼ਲਿਜ਼ਮ ਦੀ, ਮੈਂ ਉਨ੍ਹਾਂ ਦਾ ਧਿਆਨ ਅੱਜ ਦੇ ਅਖ਼ਬਾਰ ਵੱਲ ਦਿਵਾਉਂਦਾ ਹਾਂ। ਜਨਤਾ ਪਾਰਟੀ ਦੇ ਆਗੂਆਂ ਨੇ ਕਿਹਾ ਹੈ ਕਿ ਸਾਡੇ ਦੁਸ਼ਮਣ ਹਨ ਖੱਬੇ ਕਮਿਊਨਿਸਟ, ਸਾਡੇ ਦੁਸ਼ਮਣ ਨੇ ਸੱਜੇ ਕਮਿਊਨਿਸਟ, ਇਨ੍ਹਾਂ ਨੂੰ ਇਸ ਲਈ ਸੋਚਣਾ ਚਾਹੀਦਾ ਹੈ ਕਿ ਅੱਜ ਇਹ ਕਿਧਰ ਨੂੰ ਜਾ ਰਹੇ ਹਨ। ਜਨਤਾ ਪਾਰਟੀ ਅੱਜ ਵੀ ਸਰਮਾਇਆਦਾਰਾਂ ਦੇ ਹੱਥ ਵਿਚ ਆ ਰਹੀ ਹੈ ਜਿਨ੍ਹਾਂ ਨੇ ਅੱਜ ਸਾਰੇ ਹਿੰਦੁਸਤਾਨ ਦੇ ਵਿਚ ਗਰੀਬੀ ਵਧਾਈ ਹੋਈ ਹੈ। ........ (ਵਿਘਨ) ਇਸ ਲਈ ਤੁਸੀਂ ਆਪਣੀ ਪਾਰਟੀ ਨੂੰ ਸੋਚੋ ਕਿੱਥੇ ਰੱਖਣਾ ਹੈ (ਥੰਪਿੰਗ) ........

**ਸ੍ਰੀ ਡਿਪਟੀ ਸਪੀਕਰ** : ਮੈਂ ਸਰਦਾਰ ਬੇਅੰਤ ਸਿੰਘ ਜੀ ਨੂੰ ਪ੍ਰਾਰਥਨਾ ਕਰਾਂਗਾ ਕਿ ਉਹ ਚੇਅਰ ਨੂੰ ਸੰਬੋਧਤ ਕਰਨ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਹੀ ਸੰਬੋਧਤ ਕਰਾਂਗਾ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਬੰਗਾਲ ਵਾਲੀ ਗੱਲ ਯਾਦ ਕਰ ਲਓ। ਜਿਹੜਾ ਇਨ੍ਹਾਂ ਨੇ ਚਾਰ ਸੂਬਿਆਂ ਦੀਆਂ ਇਲੈਕਸ਼ਨਾਂ ਬਾਰੇ ਕਿਹਾ ਹੈ ਮੈਂ ਉਸ ਸਬੰਧ ਵਿਚ ਟਪਿਆਲਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਹ ਤਾਂ ਗੱਲ ਇਨ੍ਹਾਂ (ਸਰਕਾਰੀ ਬੈਂਚਾਂ ਵਲ ਇਸ਼ਾਰਾ ਕਰਕੇ) ਦੇ ਹੇਠਾਂ ਪੈਣ ਵਾਲੀ

ਕਰਦੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਐਡਰੈਸ ਪੇਸ਼ ਹੋਇਆ ਹੈ, ਤਿੰਨ ਚਾਰ ਦਿਨ ਹੋਏ ਹਨ ਕਿ ਹੈਡ-ਵਰਕਸ ਬਾਰੇ ਸਟੇਟਮੈਂਟਾਂ ਆਉਂਦੀਆਂ ਹਨ। ਮੈਂ ਤਾਂ ਇਸ ਬਾਰੇ ਇਹ ਕਹਾਂਗਾ ਕਿ ਇਨ੍ਹਾਂ ਨੇ ਯਾਰੀਆਂ ਪਾਈਆਂ ਹੋਈਆਂ ਹਨ। ........(ਵਿਘਨ) ਅੱਜ ਇਹ ਯਾਰੀਆਂ ਪਾ ਰਹੇ ਹਨ ਦੇਵੀ ਲਾਲ ਨਾਲ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਸੰਤ ਫਤਹਿ ਸਿੰਘ ਨੇ ਕਿਹਾ ਸੀ ਕਿ ਅਸੀਂ ਸਾਂਝੀਆਂ ਕੜੀਆਂ ਨਹੀਂ ਰਹਿਣ ਦੇਣੀਆਂ ਪਰ ਇਹ ਉਨ੍ਹਾਂ ਗੱਲਾਂ ਨੂੰ ਭੁਲ ਗਏ ਸਨ। ਜਿਸ ਵੇਲੇ ਇਨ੍ਹਾਂ ਦੀ ਸਰਕਾਰ ਇਥੇ ਬਣੀ ਤਾਂ ਇਨ੍ਹਾਂ ਨੇ ਕਿਹਾ ਕਿ ਅਸੀਂ ਹਰਿਆਣਾ ਪੰਜਾਬ ਦਾ ਸਾਂਝਾ ਗਵਰਨਰ ਰਖਣਾ ਹੈ ਪਰ ਹਾਈ ਕਮਾਂਡ ਨੇ ਇਨ੍ਹਾਂ ਦੀ ਇਹ ਗੱਲ ਨਾ ਮੰਨੀ। ਉਨ੍ਹਾਂ ਨੇ ਕਿਹਾ ਕਿ 2 ਗਵਰਨਰ ਰਖਣੇ ਹਨ। ਫਿਰ ਇਨ੍ਹਾਂ ਨੂੰ ਆਪਣਾ ਅਲਹਿਦਾ ਗਵਰਨਰ ਰਖਣਾ ਪਿਆ।

**ਸਰਦਾਰ ਬਲਦੇਵ ਸਿੰਘ ਮਾਨ:** ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ**: ਡਿਪਟੀ ਸਪੀਕਰ ਸਾਹਿਬ, ਤਲਵੰਡੀ ਸਾਹਿਬ ਨੇ ਵੀ ਕਿਹਾ ਕਿ ਗਵਰਨਰ ਅਸੀਂ ਆਪਣਾ ਰਖਣਾ ਹੈ। ਇਸੇ ਤਰ੍ਹਾਂ ਹੀ ਫਿਰ ਹੈਡ-ਵਰਕਸ ਦੀ ਗੱਲ ਹੋਈ। ਇਹ ਰੂਲਿੰਗ ਪਾਰਟੀ ਹੈਡ-ਵਰਕਸ ਦੇ ਬਾਰੇ ਕੁਝ ਨਾ ਬੋਲ ਸਕੀ। ਤਲਵੰਡੀ ਸਾਹਿਬ ਨੇ ਇਸ ਦੇ ਬਾਰੇ ਪ੍ਰਾਈਮ ਮਨਿਸਟਰ ਨਾਲ ਵੀ ਗਲਬਾਤ ਕੀਤੀ ਅਤੇ ਕਿਹਾ ਕਿ ਹੈਡ-ਵਰਕਸ ਅਸੀਂ ਰਖਣਾ ਹੈ। ਇਸ ਬਾਰੇ ਕਾਫੀ ਐਜੀਟੇਸ਼ਨਾਂ ਵੀ ਹੋਈਆਂ। ਡਿਪਟੀ ਸਪੀਕਰ ਸਾਹਿਬ, ਕਿੰਨੀ ਹੈਰਾਨੀ ਦੀ ਗੱਲ ਹੈ ਕਿ ਇਥੇ ਰਾਜਿਸਥਾਨ ਦੇ ਚੀਫ ਮਨਿਸਟਰ ਸਾਹਿਬ ਆਏ ਤਾਂ ਬਾਦਲ ਸਾਹਿਬ ਉਨ੍ਹਾਂ ਨਾਲ ਹੈਡ ਵਰਕਸ ਦੀ ਗਲ ਨਾ ਕਰ ਸਕੇ। ਪਰ ਡਿਪਟੀ ਸਪੀਕਰ ਸਾਹਿਬ, ਅਸੀਂ ਹੈਡ ਵਰਕਸ ਨੂੰ ਇਥੋਂ ਨਹੀਂ ਜਾਣ ਦੇਣਾ। ਇਨ੍ਹਾਂ ਦੇ ਪ੍ਰਧਾਨ ਤਲਵੰਡੀ ਸਾਹਿਬ ਨੇ ਵੀ ਕਿਹਾ ਹੈ ਕਿ ਅਸੀਂ ਇਸ ਵਾਸਤੇ ਲੜਾਂਗੇ ਅਤੇ ਅਸੀਂ ਵੀ ਇਸ ਵਾਸਤੇ ਇਨ੍ਹਾਂ ਦੇ ਪ੍ਰਧਾਨ ਦੇ ਨਾਲ ਮਿਲ ਕੇ ਲੜਾਂਗੇ ਅਤੇ ਮੈਨੂੰ ਆਸ ਹੈ ਕਿ ਸਾਡੀ ਕਾਂਗਰਸ ਪਾਰਟੀ ਹੈਡ-ਵਰਕਸ ਨੂੰ ਇਥੋਂ ਨਹੀਂ ਜਾਣ ਦੇਵੇਗੀ।

**ਸਰਦਾਰ ਚਰਨਜੀਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ**: ਮੈਂ ਉਨ੍ਹਾਂ ਨੂੰ ਕੰਡੈਮ ਨਹੀਂ ਕੀਤਾ। ਮੈਂ ਇਹ ਗਲ ਆਖੀ ਹੈ ਕਿ ਅਸੀਂ ਉਨ੍ਹਾਂ ਦੇ ਨਾਲ ਸਹਿਮਤ ਹਾਂ। ਇਸ ਦੇ ਵਾਸਤੇ ਕੋਈ ਕਲੈਰੀਫਿਕੇਸ਼ਨ ਦੀ ਲੋੜ ਨਹੀਂ। ਅਸੀਂ ਤਲਵੰਡੀ ਸਾਹਿਬ ਦੇ ਨਾਲ ਮੋਢੇ ਨਾਲ ਮੋਢਾ ਜੋੜ ਕੇ ਹੈਡ ਵਰਕਸ ਦੇ ਵਾਸਤੇ ਲੜਾਂਗੇ।

**ਸਾਥੀ ਰੂਪ ਲਾਲ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਮੈਂ ਹੈਡ-ਵਰਕਸ ਦੇ ਬਾਰੇ ਅਰਜ਼ ਕਰ ਰਿਹਾ ਸੀ। ਅਸੀਂ ਹੈਡ ਵਰਕਸ ਨੂੰ ਇਥੋਂ ਨਹੀਂ ਜਾਣ ਦੇਣਾ। ਅੱਜ ਇਹ ਕਹਿੰਦੇ ਹਨ ਕਿ ਪਿਛਲੀ ਸਰਕਾਰ ਨੇ ਗਲਤੀਆਂ

**Expunged as ordered by the Chair.

[ ਸਰਦਾਰ ਬੇਅੰਤ ਸਿੰਘ ]

ਕੀਤੀਆਂ ਹਨ । ਮੈਂ ਮੰਨਦਾ ਹਾਂ ਕਿ ਪਿਛਲੀ ਸਰਕਾਰ ਨੇ ਕੁਝ ਕੋਤਾਹੀਆਂ ਕੀਤੀਆਂ ਹੋਣੀਆਂ ਹਨ ਪਰ ਹੁਣ ਸੈਂਟਰ ਵਿਚ 9-10 ਮਹੀਨੇ ਹੋ ਗਏ ਹਨ ਸਰਕਾਰ ਬਣੀ ਨੂੰ, ਇਥੇ ਵੀ 6-7 ਮਹੀਨੇ ਹੋ ਗਏ ਹਨ ਸਰਕਾਰ ਬਣੀ ਨੂੰ, ਇਨ੍ਹਾਂ ਨੇ ਇਸ ਦੌਰਾਨ ਕੀ ਕਰਕੇ ਵਿਖਾਇਆ ਹੈ ? ਸਿਵਾਏ ਪਿਛਲੀ ਸਰਕਾਰ ਦੀ ਨੁਕਤਾਚੀਨੀ ਕਰਨ ਦੇ ਹੋਰ ਕੀ ਕੀਤਾ ਹੈ ? ਇਨ੍ਹਾਂ ਨੂੰ ਚਾਹੀਦਾ ਸੀ ਕਿ ਜੇ ਪਿਛਲੀ ਸਰਕਾਰ ਨੇ ਕੋਈ ਗਲਤੀਆਂ ਕੀਤੀਆਂ ਸਨ ਤਾਂ ਹੁਣ ਇਹ ਲੋਕਾਂ ਦੇ ਫਾਇਦੇ ਦੀ ਗੱਲ ਕਰਦੇ। ਕੋਈ ਇੰਡਸਟਰੀ ਦੇ ਬਾਰੇ ਨਵੀਂ ਗੱਲ ਕਰਦੇ, ਕੋਈ ਜ਼ਿਮੀਦਾਰਾਂ ਦੇ ਵਾਸਤੇ ਗਲ ਕਰਦੇ ਪਰ ਇਹ ਕੁਝ ਨਹੀਂ ਕਰ ਸਕੇ ਅਤੇ ਇਹ ਕਹਿ ਕੇ ਛੁਟਕਾਰਾ ਪਾ ਲੈਂਦੇ ਹਨ ਕਿ ਪੁਰਾਣੀ ਸਰਕਾਰ ਨੇ ਇਹ ਕੁਰੱਪਸ਼ਨ ਕੀਤੀ ਹੈ, ਪੁਰਾਣੀ ਸਰਕਾਰ ਨੇ ਇਹ ਬੁਰਾ ਕੰਮ ਕੀਤਾ ਹੈ । ਮੈਂ ਕਹਿੰਦਾ ਹਾਂ ਕਿ ਕਾਂਗਰਸ ਸਰਕਾਰ ਨੇ ਪਿਛਲੇ 30 ਸਾਲਾਂ ਵਿਚ ਜੋ ਕੰਮ ਕੀਤੇ ਹਨ, ਜੋ ਪਾਲਿਸੀਆਂ ਬਣਾਈਆਂ ਹਨ, ਇਹ ਹੁਣ ਉਨ੍ਹਾਂ ਲੀਹਾਂ ਤੇ ਹੀ ਚਲ ਰਹੇ ਹਨ, ਹੋਰ ਕੁਝ ਨਹੀਂ ਕਰ ਸਕੇ। ਅੱਜ ਇਨ੍ਹਾਂ ਦੀ ਫਾਰਨ ਪਾਲਿਸੀ ਉਹੀ ਹੈ, ਇੰਡਸਟਰੀਅਲ ਪਾਲਿਸੀ ਉਹੀ ਹੈ। ਅੱਜ ਇਹ ਕਦੇ ਕਹਿੰਦੇ ਹਨ ਕਿ ਪਿੰਡਾਂ ਵਿਚ ਇੰਡਸਟਰੀ ਲਾਵਾਂਗੇ ਅਤੇ ਕਦੇ ਕਹਿੰਦੇ ਹਨ ਕਿ ਸ਼ਹਿਰਾਂ ਵਿਚ ਲਾਵਾਂਗੇ। ਕਦੇ ਕਹਿੰਦੇ ਹਨ ਕਿ ਛੋਟੀ ਇੰਡਸਟਰੀ ਲਾਵਾਂਗੇ ਅਤੇ ਕਦੇ ਕਹਿੰਦੇ ਹਨ ਕਿ ਵੱਡੀ ਇੰਡਸਟਰੀ ਲਾਵਾਂਗੇ । ਪਰ ਕਰ ਕੁਝ ਨਹੀਂ ਸਕੇ। ਡਿਪਟੀ ਸਪੀਕਰ ਸਾਹਿਬ, ਜੈ ਪ੍ਰਕਾਸ਼ ਨਾਰਾਇਣ ਜਿਸ ਨੂੰ ਇਹ ਆਪਣਾ ਗੁਰੂ ਮੰਨਦੇ ਹਨ ਅਤੇ ਪੂਜਦੇ ਹਨ, ਤੁਸੀਂ ਉਨ੍ਹਾਂ ਦੀ ਸਟੇਟਮੈਂਟ ਵੀ ਅਖ਼ਬਾਰਾਂ ਵਿਚ ਪੜ੍ਹੀ ਹੋਣੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਕਲਾਸਵਾਰ ਹੋਵੇਗੀ ਅਤੇ ਇਹ ਵੀ ਕਿਹਾ ਕਿ ਇਹ ਸਰਕਾਰ ਸੈਂਟਰ ਵਿਚ ਅਤੇ ਪੰਜਾਬ ਵਿਚ ਫੇਲ੍ਹ ਹੋਈ ਹੈ। ਇਹ ਸਰਕਾਰ ਗਰੀਬ ਤਬਕੇ ਲਈ ਕੁਝ ਨਹੀਂ ਕਰ ਸਕੀ ਔਰ ਇਹ ਗਲ ਠੀਕ ਵੀ ਹੈ। ਜੈ ਪ੍ਰਕਾਸ਼ ਨਰਾਇਣ ਨੇ ਇਹ ਸਟੇਟਮੈਂਟ ਅਖ਼ਬਾਰਾਂ ਵਿਚ ਦਿੱਤੀ ਹੈ।

ਪਿਛੇ ਜਿਹੇ ਉਮਰਾਨੰਗਲ ਜੀ ਨੇ ਆਪਣੀ ਇਕ ਸਟੇਟਮੈਂਟ ਦਿੰਦੇ ਹੋਏ ਕਿਹਾ ਕਿ ਇਹ ਜਿਹੜੀ ਨਿਕਾਸੀ ਜ਼ਮੀਨ ਹੈ ਇਹ ਹਰੀਜਨਾਂ ਵਾਸਤੇ ਨਹੀਂ, ਇਹ ਰਿਫ਼ੂਜੀਆਂ ਵਾਸਤੇ ਹੈ। ਸਾਡੀ ਸਰਕਾਰ ਨੇ ਤਾਂ ਇਸ ਵਾਸਤੇ ਹਰਚੰਦ ਸਿੰਘ ਕਮੇਟੀ ਬਣਾਈ ਸੀ ਤਾਂਕਿ ਲੈਂਡ ਲਾਰਡਾਂ ਕੋਲੋਂ ਜ਼ਮੀਨ ਖੋਹ ਕੇ ਹਰੀਜਨਾਂ ਨੂੰ ਦਿਤੀ ਜਾ ਸਕੇ। ਪਰ ਅੱਜ ਇਹ ਉਸ ਦੇ ਬਾਰੇ ਕਹਿੰਦੇ ਹਨ ਕਿ ਉਸ ਰਿਪੋਰਟ ਤੇ ਐਕਸ਼ਨ ਨਹੀਂ ਹੋਇਆ। ਮੈਂ ਕਹਿੰਦਾ ਹਾਂ ਕਿ ਜੇ ਉਸ ਰਿਪੋਰਟ ਤੇ ਉਹ ਸਰਕਾਰ ਅਮਲ ਨਹੀਂ ਕਰ ਸਕੀ ਤਾਂ ਹੁਣ ਤਾਂ ਉਹ ਰਿਪੋਰਟ ਇਨ੍ਹਾਂ ਦੇ ਹੱਥ ਵਿਚ ਹੈ, ਇਹ ਉਸਤੇ ਅਮਲ ਕਿਉਂ ਨਹੀਂ ਕਰਦੇ ? ਅੱਜ ਸਾਨੂੰ ਇਹ ਲੈਂਡ ਸੀਲਿੰਗ ਦੀ ਡੈਫੀਨੀਸ਼ਨ ਸਮਝਾਉਂਦੇ ਹਨ ਪਰ ਕੱਲ੍ਹ ਉਮਰਾਨੰਗਲ ਜੀ ਕਹਿੰਦੇ ਸਨ ਕਿ ਲੈਂਡ ਰਿਫ਼ੂਜੀਆਂ ਨੂੰ ਦੇਣੀ ਹੈ। ਡਿਪਟੀ ਸਪੀਕਰ ਸਾਹਿਬ, ਰਿਫ਼ੂਜੀਆਂ ਨੇ ਇਥੇ ਆਕੇ ਬੜੀਆਂ ਜ਼ਮੀਨਾਂ ਸੰਭਾਲੀਆਂ ਹਨ। ਉਨ੍ਹਾਂ ਨੇ ਬੜੀਆਂ ਵੱਡੀਆਂ ਵੱਡੀਆਂ ਪਦਵੀਆਂ ਲਈਆਂ ਹਨ। ਲੇਕਿਨ ਫਿਰ ਵੀ ਜ਼ਮੀਨਾਂ ਲਈ ਇਹ ਅੱਜ ਉਨ੍ਹਾਂ ਦਾ ਹੱਕ ਸਮਝਦੇ ਹਨ। ਵਡੇ ਵਡੇ ਜ਼ਿਮੀਦਾਰ ਹਰੀਜਨਾਂ ਦੀਆਂ ਜ਼ਮੀਨਾਂ ਹੜਪ ਕਰ ਗਏ ਹਨ ਅਤੇ ਹਰੀਜਨ ਵਿਚਾਰਾ ਉਸ ਨਾਲ ਲੜ ਨਹੀਂ ਸਕਦਾ। ਉਹ ਆਪਣੀ ਜ਼ਮੀਨ ਨਹੀਂ ਲੈ ਸਕਦਾ। ਮੈਂ ਇਕ ਪਿੰਡ ਦੀ ਤੁਹਾਨੂੰ ਮਿਸਾਲ ਦੱਸਦਾ ਹਾਂ ਕਿ ਅਬੋਹਰ ਥਾਣੇ ਵਿਚ ਪਿੰਡ ਬੰਗਲ ਖੇੜਾ ਅਤੇ ਗੋਬਿੰਦਗੜ੍ਹ ਵਿਚ ਇਕ ਜ਼ਿਮੀਦਾਰ ਟਰੈਕਟਰ ਲੈ ਕੇ ਆ ਗਿਆ ਅਤੇ ਹਰੀਜਨਾਂ ਦੀ ਜ਼ਮੀਨ ਤੇ ਆਪਣਾ ਟਰੈਕਟਰ ਚਲਾ ਦਿੱਤਾ। ਉਸਦਾ ਕੋਈ ਕੁਝ ਨਾ ਕਰ ਸਕਿਆ। ਪੁਲਿਸ ਨੇ ਅੱਜ ਤਕ ਕੋਈ ਕੇਸ ਵੀ ਦਰਜ ਨਹੀਂ ਕੀਤਾ ।

ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਇਹ ਜਿਹੜੀ ਪਾਲਿਸੀ ਬਣੀ ਸੀ ਇਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਦੇ ਵੇਲੇ ਬਣੀ ਸੀ ਔਰ 8 ਅਪਰੈਲ, 1964 ਨੂੰ ਇਹ ਨਿਕਾਸੀ ਜ਼ਮੀਨਾਂ ਹਰੀਜਨਾਂ ਨੂੰ ਦੇਣ ਦਾ ਫੈਸਲਾ ਹੋਇਆ ਸੀ। ਲੇਕਿਨ ਇਹ ਅੱਜ ਤਕ ਉਨ੍ਹਾਂ ਹਰੀਜਨਾਂ ਨੂੰ ਜ਼ਮੀਨਾਂ ਤਕਸੀਮ ਨਹੀਂ ਕਰ ਸਕੇ। ਅੱਜ ਹਰੀਜਨਾਂ ਵਾਸਤੇ ਸਰਦਾਰ ਸੁਖਜਿੰਦਰ ਸਿੰਘ ਜੀ ਨੇ ਕਿਹਾ ਹੈ ਕਿ ਹਰੀਜਨਾਂ ਵਾਸਤੇ ਮਕਾਨ ਪਾਉਣ ਲਈ 1 ਕਰੋੜ ਤੇ ਕੁਝ ਲੱਖ ਰੁਪਿਆ ਰਖਿਆ ਗਿਆ ਹੈ। ਪਰ ਇਸ ਇਕ ਕਰੋੜ ਰੁਪਏ ਨਾਲ ਉਨ੍ਹਾਂ ਦਾ ਕੀ ਬਣੇਗਾ ? ਇਸ ਨਾਲ ਉਨ੍ਹਾਂ ਦੇ ਮਕਾਨ ਨਹੀਂ ਬਣ ਸਕਣਗੇ। ਜਿਹੜੇ ਪਲਾਟ ਅਸੀਂ ਉਨ੍ਹਾਂ ਨੂੰ ਅਲਾਟ ਕੀਤੇ ਵੀ ਸਨ ਅੱਜ ਇਹ ਉਨ੍ਹਾਂ ਕੋਲੋਂ ਖੋਹ ਰਹੇ ਹਨ। ਮੈਂ ਅਰਜ਼ ਕਰਾਂ ਕਿ ਇਹ ਗਰੀਬ ਹਰੀਜਨਾਂ ਦੇ ਨਾਲ ਬਹੁਤ ਭਾਰੀ ਬੇਇਨਸਾਫੀ ਹੈ। ਜਿਹੜੀਆਂ ਉਨ੍ਹਾਂ ਦੀਆਂ ਧਰਮਸ਼ਾਲਾਵਾਂ ਬਣਨੀਆਂ ਸਨ ਉਸ ਬਾਰੇ ਵੀ ਕੁਝ ਨਹੀਂ ਕੀਤਾ ਗਿਆ। ਡਾਕਟਰ ਕੇਵਲ ਕ੍ਰਿਸ਼ਨ ਨੇ ਇਕ ਰੈਜ਼ੋਲਿਊਸ਼ਨ ਗਰੀਬਾਂ ਵਾਸਤੇ ਲਿਆਂਦਾ ਸੀ ਕਿ 6,000 ਰੁਪਏ ਤਕ ਜਿਸ ਦੀ ਆਮਦਨ ਹੈ ਉਨ੍ਹਾਂ ਨੂੰ ਕੁਝ ਸਹੂਲਤਾਂ ਦਿੱਤੀਆਂ ਜਾਣ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਮੈਂ ਮੈਂਬਰ ਸਾਹਿਬ ਦਾ ਧਿਆਨ ਇਸ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਰੈਜ਼ੋਲਿਊਸ਼ਨ ਵਿਚ 3,600 ਰੁਪਿਆ ਮੈਨਸ਼ਨ ਕੀਤਾ ਗਿਆ ਸੀ ਨਾ ਕਿ 6,000 ਰੁਪਏ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਰਿਕਾਰਡ ਤੇ ਹੈ ਔਰ ਵੇਖਿਆ ਜਾ ਸਕਦਾ ਹੈ। ਹੁਣ ਮੈਂ ਲਾਅ ਐਂਡ ਆਰਡਰ ਵਲ ਕੁਝ ਅਰਜ਼ ਕਰਨੀ ਚਾਹੁੰਦਾ ਹਾਂ। ਕੱਲ ਸ੍ਰੀ ਖੁਸ਼ਹਾਲ ਬਹਿਲ ਜੀ ਨੇ ਲਾਅ ਐਂਡ ਆਰਡਰ ਬਾਰੇ ਗੱਲ ਕੀਤੀ ਸੀ ਕਿ ਕਿਸ ਤਰ੍ਹਾਂ ਬੰਦਿਆਂ ਨੂੰ ਮਾਰਿਆ ਜਾ ਰਿਹਾ ਹੈ। ਪਰ ਇਨ੍ਹਾਂ ਵਿਚੋਂ ਕਿਸੇ ਮਾਨਯੋਗ ਮੈਂਬਰ ਨੇ ਕਿਹਾ ਸੀ ਕਿ ਬੰਦੇ ਨਹੀਂ ਬਕਰੀਆਂ ਸਨ। ਡਿਪਟੀ ਸਪੀਕਰ ਸਾਹਿਬ ਇਹ ਆਦਮੀਆਂ ਨੂੰ ਬਕਰੀਆਂ ਸਮਝਦੇ ਹਨ।

**ਸ੍ਰੀ ਡਿਪਟੀ ਸਪੀਕਰ** : ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਟਾਈਮ ਕਾਫੀ ਹੋ ਗਿਆ ਹੈ, ਹੁਣ ਉਹ ਵਾਈਂਡ ਅਪ ਕਰਨ।

**ਸਰਦਾਰ ਬੇਅੰਤ ਸਿੰਘ** : ਬਸ ਜੀ, ਮੈਂ ਇਕ ਦੋ ਗੱਲਾਂ ਕਹਿ ਕੇ ਵਾਈਂਡ ਅਪ ਕਰ ਦਿਆਂਗਾ। ਮੈਂ ਜੱਟਾਂ ਅਤੇ ਜ਼ਿਮੀਦਾਰਾਂ ਦੇ ਬਾਰੇ ਇਹ ਗਲ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਐਤਕੀ ਝੋਨਾ ਕਿੰਨਾ ਮੰਡੀਆਂ ਵਿਚ ਲਿਆਂਦਾ ਹੈ। ਇਸੇ ਤਰ੍ਹਾਂ ਹੀ ਨਰਮੇ ਦਾ ਹਾਲ ਹੈ। ਅਸੀਂ ਪਿਛਲੇ ਸਾਲ ਨਰਮੇ ਦਾ ਭਾਅ 500 ਰੁਪਏ ਫਿਕਸ ਕਰਵਾਇਆ ਸੀ। ਇਹ ਬੜੀ ਖੁਸ਼ੀ ਦੀ ਗੱਲ ਸੀ। (ਵਿਘਨ)

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਬਾਈ ਇਲੈਕਸ਼ਨਾਂ ਦੇ ਵਿਚ ਕਿਸ ਤਰ੍ਹਾਂ ਵੋਟਾਂ ਲਈਆਂ ਹਨ ਉਸਦਾ ਮੈਨੂੰ ਪਤਾ ਹੈ। ਜੇ ਕਿਸੇ ਨੇ ਬਸ ਦਾ ਰੂਟ ਮੰਗਿਆ ਤਾਂ ਉਹ ਦੇ ਦਿਤਾ ਅਤੇ ਜੇ ਕਿਸੇ ਨੇ ਸਕੂਲ ਮੰਗਿਆ ਤਾਂ ਉਹ ਖੋਲ੍ਹ ਦਿਤਾ। ਮੈਂ ਪੁੱਛਦਾ ਹਾਂ ਕਿ ਇਨ੍ਹਾਂ ਦੇ ਕੋਲ ਕਿਹੜਾ ਅੱਲਾ ਦੀਨ ਦਾ ਚਿਰਾਗ ਹੈ ਜਿਸ ਦੇ ਨਾਲ ਸਾਰਾ ਕੁਝ ਕਰ ਸਕਦੇ ਹਨ। ਕਿਸ ਤਰ੍ਹਾਂ ਸਕੀਮਾਂ ਰੁਲਦੀਆਂ ਹਨ। ਰਾਜਪੁਰਾ ਮੰਡੀ ਦੇ ਵਿਚ ਕਿਸਾਨਾਂ ਨੇ ਉਥੇ ਜਲੂਸ ਕੱਢੇ ਅਤੇ ਉਥੋਂ ਦੇ ਐਮ. ਐਲ. ਏ ਕੋਲ ਗਏ ਤਾਂ ਜਾ ਕੇ ਝੋਨੇ ਦੀ ਖਰੀਦ ਸ਼ੁਰੂ ਹੋਈ ਸੀ। ਇਹ ਤਾਂ ਹਾਲ ਇਨ੍ਹਾਂ ਦੀ ਐਡਮਨਿਸਟਰੇਸ਼ਨ ਦਾ ਹੈ। ਡਿਪਟੀ ਸਪੀਕਰ ਸਾਹਿਬ, ਬੰਪਰ ਫਸਲ 1978 ਦੇ ਵਿਚ ਆ ਰਹੀ ਹੈ। ਖੁਰਾਕ ਮੰਤਰੀ ਨੇ ਕਿਹਾ ਸੀ ਕਿ ਕਾਫੀ ਮਾਤਰਾ ਦੇ ਵਿਚ ਹਾਲੇ ਵੀ ਫਸਲ ਪਈ ਹੋਈ ਹੈ। ਜਿਹੜੀ ਫਸਲ 1976 ਵਿਚ ਇਕੱਠੀ ਕੀਤੀ ਗਈ ਸੀ ਉਹ ਵੀ ਹਾਲੇ ਪਈ ਹੈ ਅਤੇ ਫਿਰ 1977 ਦੀ ਫਸਲ ਆ ਗਈ ਉਹ ਵੀ ਪਈ ਹੋਈ ਹੈ। ਨਾਲ ਦੀ ਨਾਲ ਹੁਣ 1978 ਦੀ ਫਸਲ ਵੀ ਆ ਰਹੀ ਹੈ। 1978 ਦੀ ਫਸਲ

[ ਸਰਦਾਰ ਬੇਅੰਤ ਸਿੰਘ ]

ਦੇ ਬਾਰੇ ਇਹ ਕਹਿੰਦੇ ਹਨ ਕਿ ਬੜੀ ਭਾਰੀ ਮਾਤਰਾ ਦੇ ਵਿਚ ਫਸਲ ਹੋਵੇਗੀ ਅਤੇ ਠੀਕ ਵੀ ਹੈ। ਪਰ ਇਨ੍ਹਾਂ ਦੀ ਸਰਕਾਰ ਨੇ ਜੱਟਾਂ ਨੂੰ ਇਤਨੀ ਮਾਤਰਾ ਦੇ ਵਿਚ ਫਸਲ ਪੈਦਾ ਕਰਨ ਦੇ ਇਵਜ਼ ਵਿਚ ਦਿੱਤਾ ਕੀ ਹੈ? ਇਹ ਕਹਿੰਦੇ ਹੁੰਦੇ ਸਨ ਕਿ ਅਸੀਂ 150 ਰੁਪਏ ਕੁਇੰਟਲ ਦੇ ਹਿਸਾਬ ਨਾਲ ਕਿਸਾਨਾਂ ਨੂੰ ਫਸਲ ਦੇ ਪੈਸੇ ਦੇਵਾਂਗੇ। ਇਹ ਕਿਸਾਨਾਂ ਨੂੰ ਕਣਕ ਦਾ ਭਾਅ ਉਹ ਨਹੀਂ ਦੇ ਸਕੇ ਜਿਹੜਾ ਇਹ ਕਹਿੰਦੇ ਹੁੰਦੇ ਸਨ। ਜਦ ਕਿ ਅਸੀਂ 105 ਰੁਪਏ ਕਵਿੰਟਲ ਦੇ ਹਿਸਾਬ ਨਾਲ ਕਣਕ ਲਈ ਸੀ ਅਤੇ 8 ਰੁਪਏ ਬੋਨਸ ਉਸ ਦੇ ਉਪਰ ਦਿੰਦੇ ਸੀ। ਇਨ੍ਹਾਂ ਨੇ ਤਾਂ 113 ਰੁਪਏ ਤੋਂ ਵੀ ਘੱਟਾ ਕੇ 110 ਰੁਪਏ ਕਰ ਦਿੱਤੇ ਹਨ। ਇਨ੍ਹਾਂ ਨੇ ਬੋਨਸ ਨੂੰ ਬਿਲਕੁਲ ਖਤਮ ਕਰ ਦਿੱਤਾ ਹੈ ਅਤੇ ਕੀਮਤ ਵੀ ਘੱਟ ਕਰ ਦਿਤੀ ਹੈ। ਮੈਂ ਤਾਂ ਕਹਿੰਦਾ ਹਾਂ ਕਿ ਫਸਲ ਬੀਜਣ ਤੋਂ ਪਹਿਲਾਂ ਹੀ ਕਣਕ ਦੇ ਭਾਅ ਦੀ ਅਨਾਊਂਸਮੈਂਟ ਹੋ ਜਾਣੀ ਚਾਹੀਦੀ ਹੈ ਤਾਂ ਕਿ ਕਿਸਾਨ ਨੂੰ ਪਤਾ ਲਗ ਸਕੇ ਕਿ ਮੈਨੂੰ ਇਸ ਭਾਅ ਦੇ ਨਾਲ ਕੋਈ ਫਾਇਦਾ ਹੈ ਜਾਂ ਕੋਈ ਇਸ ਨਾਲ ਨੁਕਸਾਨ ਹੋਵੇਗਾ। (ਵਿਘਨ)

ਹੁਣ, ਡਿਪਟੀ ਸਪੀਕਰ ਸਾਹਿਬ ਕੋਆਪਰੇਸ਼ਨ, ਦੇ ਮਹਿਕਮੇ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਾਫੀ ਇਕ ਕਾਲਾ ਆਰਡੀਨੈਂਸ ਲਿਆਂਦਾ ਹੋਇਆ ਹੈ ਉਸ ਨੂੰ ਖਤਮ ਕਰ ਦੇਣਾ ਚਾਹੀਦਾ ਹੈ ਕਿਉਂਕਿ ਉਸ ਆਰਡੀਨੈਂਸ ਦੇ ਰਾਹੀਂ ਇਤਨੀਆਂ ਪਾਵਰਜ਼ ਇਕ ਇੰਸਪੈਕਟਰ ਨੂੰ ਅਤੇ ਇਕ ਏ. ਆਰ. ਨੂੰ ਮਿਲੀਆਂ ਹੋਈਆਂ ਹਨ ਕਿ ਉਹ ਕਿਸੇ ਵੀ ਕਰਜ਼ਾਈ ਨੂੰ ਹੱਥਕੜੀ ਲਗਾ ਕੇ ਬੰਨ੍ਹ ਸਕਦੇ ਹਨ। ਇਹ ਕਹਿਣਗੇ ਕਿ ਅਸੀਂ ਕਰਜ਼ਾ ਵਸੂਲ ਕਰ ਰਹੇ ਹਾਂ। ਇਹ ਜਿਹੜੀ ਕੋਆਪਰੇਟਿਵ ਦੀ ਲਹਿਰ ਹੈ, ਇਸ ਤਰ੍ਹਾਂ ਕਾਮਯਾਬ ਨਹੀਂ ਹੋਣੀ।

**ਕਾਮਰੇਡ ਸਰਵਣ ਸਿੰਘ ਚੀਮਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰੀ ਅਰਜ਼ ਇਹ ਹੈ ਕਿ ਕੋਈ ਗੱਲ ਤੁਸੀਂ ਮੈਨੂੰ ਪੱਛ ਸਕਦੇ ਹੋ ਨਾ ਕਿ ਕੋਈ ਮੈਂਬਰ ਇਸ ਹਾਊਸ ਦੇ ਵਿਚ ਮੈਨੂੰ ਪੁਛ ਸਕਦਾ ਹੈ। ਇਸ ਲਈ, ਮੈਂ ਕੋਆਪਰੇਟਿਵ ਲਹਿਰ ਦੇ ਬਾਰੇ ਗੱਲ ਕਰ ਰਿਹਾ ਸੀ। ਇਸ ਲਹਿਰ ਦੇ ਨਾਲ ਜੱਟਾਂ ਨੂੰ ਮਾੜਾ ਮੋਟਾ ਹੀ ਫਾਇਦਾ ਹੋਇਆ ਹੈ। ਉਨ੍ਹਾਂ ਨੇ ਬੈਂਕਾਂ ਤੋਂ ਕਰਜ਼ਾ ਲਿਆ ਹੈ ਨਾ ਕਿ ਇਨ੍ਹਾਂ ਦੀਆਂ ਕੋਆਪਰੇਟਿਵ ਸੋਸਾਇਟੀਆਂ ਦੇ ਕੋਲੋਂ ਪੈਸੇ ਲਏ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਦੱਸਦਾ ਹਾਂ ਕਿ ਇੱਕ ਜਗ੍ਹਾ ਇਕ ਇਨਸਪੈਕਟਰ ਕਿਸੇ ਜੱਟ ਦੇ ਕੋਲੋਂ ਪੈਸੇ ਲੈਣ ਲਈ ਗਿਆ ਪਰ ਉਸ ਜੱਟ ਦੇ ਕੋਲ ਉਸ ਸਮੇਂ ਪੈਸੇ ਨਹੀਂ ਸੀ। ਉਸ ਜੱਟ ਨੂੰ ਹਥਕੜੀ ਲਗਾਉਣ ਲੱਗੇ ਸਨ ਜਿਸ ਦੇ ਕਾਰਨ ਜੱਟ ਨੇ ਗੁੱਸੇ ਵਿਚ ਆਕੇ 4 ਗੋਲੀਆਂ ਚਲਾ ਦਿਤੀਆਂ ਔਰ ਇਨਸਪੈਕਟਰ ਨੂੰ ਉਥੇ ਹੀ ਮਾਰ ਦਿਤਾ। ਇਹ ਇਨ੍ਹਾਂ ਦਾ ਕਾਲਾ ਕਾਨੂੰਨ ਹੈ ਜਿਸ ਦੇ ਕਾਰਨ ਜੱਟਾਂ ਨੂੰ ਤੰਗ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। (ਘੰਟੀ)

**ਜਥੇਦਾਰ ਉਜਾਗਰ ਸਿੰਘ ਸੇਖਵਾਂ**: ਡਿਪਟੀ ਸਪੀਕਰ ਸਾਹਿਬ, ਮੈਂ ਇਕ ਗੱਲ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤੁਸੀਂ ਮੈਂਬਰ ਸਾਹਿਬ ਨੂੰ ਘੰਟੀ ਮਾਰ ਮਾਰ ਕੇ ਕਹੀ ਜਾ ਰਹੇ ਹੋ ਕਿ ਤੇਰਾ ਟਾਈਮ ਖਤਮ ਹੋ ਚੁੱਕਾ ਹੈ ਪਰ ਉਹ ਫਿਰ ਵੀ ਬੋਲੀ ਜਾ ਰਿਹਾ ਹੈ।

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ :** ਸਰਦਾਰ ਬੇਅੰਤ ਸਿੰਘ ਜੀ ਹੁਣ ਤੁਸੀਂ ਵਾਈਂਡ ਅਪ ਕਰ ਦਿਉ।

**ਸਰਦਾਰ ਬੇਅੰਤ ਸਿੰਘ :** ਡਿਪਟੀ ਸਪੀਕਰ ਸਾਹਿਬ, ਬਸ ਜੀ ਮੈਂ ਖ਼ਤਮ ਹੀ ਕਰਨ ਵਾਲਾ ਹਾਂ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਕਾਲਾ ਆਰਡੀਨੈਂਸ ਖ਼ਤਮ ਹੋਣਾ ਚਾਹੀਦਾ ਹੈ ਇਨ੍ਹਾਂ ਨੇ 11 ਹਜ਼ਾਰ ਕੋਆਪਰੇਟਿਵ ਸੋਸਾਇਟੀਆਂ ਨੂੰ ਘਟਾ ਕੇ 3 ਹਜ਼ਾਰ ਕਰ ਦਿਤੀਆਂ ਹਨ। ਇਨ੍ਹਾਂ ਨੇ 7--8 ਕੋਆਪਰੇਟਿਵ ਸੋਸਾਇਟੀਆਂ ਨੂੰ ਇਕੱਠੇ ਕਰਨ ਦੇ ਬਹਾਨੇ ਇਕ ਕੋਆਪਰੇਟਿਵ ਸੋਸਾਇਟੀ ਕਰ ਦਿਤੀ ਹੈ ਤਾਂਕਿ ਆਪਣੇ ਆਦਮੀ ਨੂੰ ਵਿਚ ਲਿਆਂਦਾ ਜਾ ਸਕੇ। ਹੋਰ ਕੋਈ ਗੱਲ ਨਹੀਂ ਹੈ। ਇਨ੍ਹਾਂ ਨੂੰ ਇਸ ਕਾਲੇ ਆਰਡੀਨੈਂਸ ਨੂੰ ਵਾਪਿਸ ਲੈਣਾ ਚਾਹੀਦਾ ਹੈ ਔਰ ਲੋਕਾਂ ਦੀ ਭਲਾਈ ਦੇ ਕੰਮਾਂ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। (ਘੰਟੀ)

**ਸ੍ਰੀ ਡਿਪਟੀ ਸਪੀਕਰ :** ਮੈਂ ਸਾਰੇ ਮੈਂਬਰ ਸਾਹਿਬਾਨ ਅੱਗੇ ਬੇਨਤੀ ਕਰਦਾ ਹਾਂ ਕਿ ਥੋੜ੍ਹੇ ਥੋੜ੍ਹੇ ਸਮੇਂ ਦੇ ਵਿਚ ਆਪਣੀ ਆਪਣੀ ਸਪੀਚ ਨੂੰ ਖ਼ਤਮ ਕਰ ਦੇਣ ਤਾਂ ਕਿ ਸਾਰੇ ਮੈਂਬਰਾਂ ਨੂੰ ਸਮਾਂ ਮਿਲ ਸਕੇ। ਮੈਂਬਰਾਂ ਨੂੰ ਟਾਈਮ ਲਿਮਿਟ ਦੇ ਵੱਲ ਖਾਸ ਧਿਆਨ ਦੇਣਾ ਚਾਹੀਦਾ ਹੈ।

**ਡਾਕਟਰ ਭਗਤ ਸਿੰਘ** (ਕਰਤਾਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਜਿਹੜਾ ਗਵਰਨਰ ਐਡਰੈਸ 4 ਜਨਵਰੀ ਨੂੰ ਗਵਰਨਰ ਸਾਹਿਬ ਦੇ ਵਲੋਂ ਪੇਸ਼ ਕੀਤਾ ਗਿਆ ਹੈ ਔਰ ਸਰਦਾਰ ਕਿਰਪਾਲ ਸਿੰਘ ਦੇ ਵਲੋਂ ਜੋ ਉਨ੍ਹਾਂ ਦੇ ਧੰਨਵਾਦ ਦਾ ਮਤਾ ਪੇਸ਼ ਕੀਤਾ ਗਿਆ ਹੈ, ਮੈਂ ਉਸ ਮਤੇ ਦੀ ਤਾਈਦ ਕਰਨ ਲਈ ਖੜ੍ਹਾ ਹੋਇਆ ਹਾਂ। ਇਸ ਗਵਰਨਰ ਦੇ ਐਡਰੈਸ ਵਿਚ ਮੇਰੀ ਸਰਕਾਰ ਦੇ ਵਲੋਂ ਪਿਛਲੇ 6 ਮਹੀਨਿਆਂ ਦੇ ਵਿਚ ਜਿੰਨੀ ਕਾਰਗੁਜ਼ਾਰੀ ਕੀਤੀ ਗਈ ਸੀ ਅਤੇ ਜੋ ਵੀ ਪਾਲਿਸੀ ਸਰਕਾਰ ਦੀ ਸੀ ਉਸ ਦਾ ਜ਼ਿਕਰ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਮੈਂ ਇਨਟੈਗਰੇਟਿਡ ਰੂਰਲ ਡੀਵੈਲਪਮੈਂਟ ਦੀ ਸਕੀਮ ਦੇ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾਂ। ਕਿਉਂਕਿ ਟਾਈਮ ਬਹੁਤ ਘੱਟ ਹੈ ਇਸ ਲਈ ਮੈਂ ਸਾਰਿਆਂ ਵਿਸ਼ਿਆਂ ਦੇ ਬਾਰੇ ਜ਼ਿਕਰ ਤਾਂ ਨਹੀਂ ਕਰ ਸਕਾਂਗਾ ਪਰ ਖਾਸ ਖਾਸ ਦਾ ਜ਼ਿਕਰ ਕਰਾਂਗਾ। ਇਹ ਜਿਹੜੀ ਰੂਰਲ ਸਕੀਮ ਡਿਵੈਲਪਮੈਂਟ ਦੇ ਵਾਸਤੇ ਸ਼ੁਰੂ ਕੀਤੀ ਗਈ ਹੈ ਇਸ ਦੇ ਲਈ ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਚੀਫ਼ ਮਨਿਸਟਰ ਸਾਹਿਬ, ਦਾ ਸ਼ੁਕਰਗੁਜ਼ਾਰ ਹਾਂ। ਇਹ ਠੀਕ ਹੈ ਕਿ ਉਹ ਪਿੰਡਾਂ ਦੀ ਡਿਵੈਲਪਮੈਂਟ ਕਰਨ ਦੀ ਭਾਵਨਾ ਰਖਦੇ ਹਨ ਪਰ ਕਈ ਐਸੀਆਂ ਸਕੀਮਾਂ ਹੁੰਦੀਆਂ ਹਨ ਜਿਹੜੀਆਂ ਜਜ਼ਬਾਤੀ ਲਹਿਰ ਵਿਚ ਹੁੰਦੀਆਂ ਹਨ। ਉਸ ਸਕੀਮ ਦੇ ਘਾਟੇ ਫਾਇਦੇ ਦੇ ਵੱਲ ਨਹੀਂ ਵੇਖਿਆ ਜਾਂਦਾ ਅਤੇ ਨਾ ਹੀ ਸੋਚਿਆ ਜਾਂਦਾ ਹੈ ਇਹ ਗਲ ਠੀਕ ਨਹੀਂ ਹੈ। ਪਿੱਛੇ ਜਿਹੇ ਇਕ ਮਾਡਲ ਗਰਾਮਾਂ ਦੀ ਸਕੀਮ ਸ਼ੁਰੂ ਕੀਤੀ ਗਈ ਸੀ। ਉਹ ਸਕੀਮ ਵੀ ਬਹੁਤ ਚੰਗੀ ਸੀ। ਇਸ ਤਰ੍ਹਾਂ ਦੀਆਂ ਸਾਰੀਆਂ ਸਕੀਮਾਂ ਦੇ ਉਤੇ ਪੈਸਾ ਲਗਦਾ ਹੈ, ਔਰ ਇਨ੍ਹਾਂ ਸਕੀਮਾਂ ਦੇ ਉਤੇ ਸੋਚਣਾ ਵੀ ਪੈਂਦਾ ਹੈ। ਜੇਕਰ ਤੁਸੀਂ ਪੈਸਾ ਲਗਾ ਨਹੀਂ ਸਕਦੇ ਤਾਂ ਫਿਰ ਉਨ੍ਹਾਂ ਸਕੀਮਾਂ ਦਾ ਕੋਈ ਫਾਇਦਾ ਨਹੀਂ ਹੋਵੇਗਾ। ਨਾ ਕਿਸੇ ਪਿੰਡ ਦੇ ਕਿਸਾਨ ਨੂੰ ਫਾਇਦਾ ਹੋਣਾ ਹੈ, ਨਾ ਕਿਸੇ ਗਰੀਬ ਨੂੰ ਫਾਇਦਾ ਹੋਵੇਗਾ ਅਤੇ ਨਾ ਕਿਸੇ ਜੱਟ ਨੂੰ ਫਾਇਦਾ ਹੋਵੇਗਾ। ਮੇਰੀ ਜੱਟ ਤੋਂ ਮੁਰਾਦ ਹੈ ਜਿਹੜਾ ਖੇਤੀਬਾੜੀ ਕਰਕੇ ਕਮਾਈ ਕਰਦਾ ਹੈ। ਜਿਸ ਕਿਸਾਨ ਨੇ ਇਤਨੀ ਉਪਜ ਵਿਚ, ਪੈਦਾਵਾਰ ਦੇ ਵਿਚ ਵਾਧਾ ਕੀਤਾ ਹੋਵੇ ਅਤੇ ਮੁਲਕ ਦੇ ਲਈ ਫਾਰਨ ਐਕਸਚੇਂਜ ਵਿਚ ਮਦਦ ਕੀਤੀ ਹੋਵੇ ਅਤੇ ਦੇਸ਼ ਦੇ ਵਿਚ ਫਾਰਨ ਐਕਸਚੇਂਜ ਨੂੰ ਜਮ੍ਹਾਂ ਕੀਤਾ ਹੋਵੇ ਉਸ਼ ਦੇ ਲਈ ਵੀ ਸਰਕਾਰ ਨੂੰ ਕੁਝ ਸੋਚਣਾ ਚਾਹੀਦਾ ਹੈ। ਪਰ ਦੁੱਖ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਸ ਨੂੰ ਇਸ ਦੇ ਇਵਜ਼ ਵਿਚ ਯਾਨੀ ਪੈਦਾਵਾਰ ਇਤਨੀ ਵਧਾਉਣ ਦੇ ਇਵਜ਼ ਵਿਚ ਕੁਝ ਨਹੀਂ ਮਿਲਿਆ। ਜੇ ਮਿਲਿਆ ਹੈ ਤਾਂ ਉਸ ਦੇ ਉਪਰ ਸਿਰਫ ਕਰਜ਼ਾ ਚੜ੍ਹਿਆ ਹੈ। ਉਸਨੂੰ ਕੋਈ ਸ਼ਾਬਾਸ਼ ਨਹੀਂ ਮਿਲੀ। ਜੇ ਇਨ੍ਹਾਂ ਸਕੀਮਾਂ ਦੇ ਨਾਲ ਜੱਟਾਂ ਨੂੰ

[ਡਾਕਟਰ ਭਗਤ ਸਿੰਘ]

ਫਾਇਦਾ ਨਹੀਂ ਹੋ ਸਕਦਾ ਤਾਂ ਇਨ੍ਹਾਂ ਸਕੀਮਾਂ ਦਾ ਕੋਈ ਫਾਇਦਾ ਨਹੀਂ ਹੋਵੇਗਾ । ਸਰਕਾਰ ਨੇ ਇਸ ਰੂਰਲ ਡਿਵੈਲਪਮੈਂਟ ਸਕੀਮ ਦੇ ਲਈ 302 ਕਰੋੜ ਰੁਪਏ ਦਾ ਪ੍ਰਬੰਧ ਕਰਨਾ ਹੈ ਭਾਵੇਂ ਸਰਕਾਰ ਨੇ ਇਸ ਸਕੀਮ ਨੂੰ ਸਫਲ ਬਣਾਉਣ ਲਈ ਵਰਲਡ ਬੈਂਕ ਤੋਂ ਕਰਜ਼ਾ ਲੈਣਾ ਹੈ ਜਾਂ ਲੋਕਾਂ ਤੇ ਟੈਕਸ ਲਗਾ ਕੇ ਖਰਚੇ ਨੂੰ ਪੂਰਾ ਕਰਨਾ ਹੈ। ਪਰ ਆਖਿਰਕਾਰ ਤਾਂ ਇਸ ਦਾ ਬੋਝ ਮੇਰੇ ਜੱਟ ਭਰਾਵਾਂ ਤੇ ਹੀ ਪੈਣਾ ਹੈ ਜਾਂ ਫਿਰ ਫੈਕਟਰੀਆਂ ਦੇ ਵਿਚ ਬੈਠੇ ਵਰਕਰਾਂ ਤੇ ਪੈਣਾ ਹੈ, ਇਸ ਲਈ ਐਸੀਆਂ ਸਕੀਮਾਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ ਜਿਸ ਦੇ ਨਾਲ ਲੋਕਾਂ ਨੂੰ ਵੱਧ ਤੋਂ ਵੱਧ ਫਾਇਦਾ ਹੋਵੇ। ਕਈ ਐਸੀਆਂ ਸਕੀਮਾਂ ਹੁੰਦੀਆਂ ਹਨ ਜਿਹੜੀਆਂ ਨੌਕਰਸ਼ਾਹੀ ਦੇ ਵਲੋਂ ਤਿਆਰ ਕੀਤੀਆਂ ਜਾਂਦੀਆਂ ਹਨ ਔਰ ਇਸ ਦੇ ਉਪਰ ਪੂਰਾ ਗੌਰ ਨਹੀਂ ਕੀਤਾ ਜਾਂਦਾ ਕਿ ਇਸ ਸਕੀਮ ਦੇ ਨਾਲ ਲੋਕਾਂ ਦਾ ਕਿੰਨਾ ਕੁ ਫਾਇਦਾ ਹੋ ਸਕੇਗਾ। ਇਹ ਠੀਕ ਹੈ ਕਿ ਇਸ ਸਕੀਮ ਦੇ ਲਾਗੂ ਹੋ ਜਾਣ ਨਾਲ ਪਿੰਡਾਂ ਦੇ ਵਿਚ ਸਕੂਲ, ਹਸਪਤਾਲ ਅਤੇ ਧਰਮਸ਼ਾਲਾਵਾਂ ਆਦਿ ਬਣ ਜਾਣਗੀਆਂ । ਪਰ ਪਿੰਡਾਂ ਦੇ ਵਿਚ ਕੋਈ ਇੰਡਸਟਰੀ ਨਹੀਂ ਹੈ। ਉਥੇ ਉਪਜ ਨੂੰ ਵਧਾਉਣ ਲਈ ਇੰਡਸਟਰੀ ਵੀ ਡਿਵੈਲਪ ਕਰਨੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਉਥੇ ਇੰਡਸਟਰੀ ਲਈ ਪੈਸੇ ਖਰਚ ਕਰਨੇ ਚਾਹੀਦੇ ਹਨ।

ਦੂਜੀ ਗਲ ਐਜੂਕੇਸ਼ਨ ਦੇ ਬਾਰੇ ਮੈਂ ਕਹਿਣੀ ਹੈ । ਐਜੂਕੇਸ਼ਨ ਦਾ ਢਾਂਚਾ ਬਿਲਕੁਲ ਗਲਤ ਹੈ ਔਰ ਇਹ ਬਹੁਤ ਪੁਰਾਣਾ ਢਾਂਚਾ ਚਲਿਆ ਆ ਰਿਹਾ ਹੈ । ਇਸ ਨੂੰ ਬਦਲਣ ਦੀ ਕਾਫੀ ਲੋੜ ਹੈ ਮੈਂ ਸਮਝਦਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਸਰਕਾਰ ਨੂੰ ਸਕੂਲਾਂ ਤੇ ਹੋਰ ਰੁਪਿਆ ਖਰਚ ਕਰਨਾ ਚਾਹੀਦਾ ਹੈ, ਕਾਲਜਾਂ ਤੇ ਹੋਰ ਪੈਸਾ ਖਰਚ ਕਰਨਾ ਚਾਹੀਦਾ ਹੈ। ਅਸੀਂ ਚਾਹੁੰਦੇ ਹਾਂ ਕਿ ਪੰਜਾਬ ਤਰੱਕੀ ਕਰੇ । ਦਸਵੀਂ ਤਕ ਬਚਿਆਂ ਨੂੰ ਪੜ੍ਹਾਈ ਮੁਫਤ ਦਿਤੀ ਜਾਣੀ ਚਾਹੀਦੀ ਹੈ। ਲਾਜ਼ਮੀ ਤਾਲੀਮ ਕਰ ਦਿਤੀ ਜਾਣੀ ਚਾਹੀਦੀ ਹੈ। (ਥੰਪਿੰਗ) ਡਿਪਟੀ ਸਪੀਕਰ ਸਾਹਿਬ, ਬਚਿਆਂ ਨੂੰ ਸਕੂਲਾਂ ਦੇ ਵਿਚ ਤਪੜ ਨਹੀਂ ਲਭਦੇ। ਇਹ ਬਹੁਤ ਹੀ ਗਲਤ ਗਲ ਹੈ। ਇਸ ਦੇ ਨਾਲ ਦੇ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜੋ ਪ੍ਰਾਈਵੇਟ ਸਕੂਲ ਹਨ ਉਨ੍ਹਾਂ ਨੂੰ ਖਤਮ ਕਰੋ ਤਾਂ ਕਿ ਯੂਨੀਫਾਰਮਿਟੀ ਆਫ ਐਜੂਕੇਸ਼ਨ ਹੋਵੇ। ਸਰਦਾਰ ਉਮਰਾਓ ਸਿੰਘ ਦੇ ਲੜਕੇ ਸਰਕਾਰੀ ਸਕੂਲਾਂ ਵਿਚ ਨਹੀਂ ਪੜ੍ਹਦੇ। ਵਜ਼ੀਰਾਂ ਦੇ ਲੜਕੇ ਸਰਕਾਰੀ ਸਕੂਲਾਂ ਵਿਚ ਨਹੀਂ ਪੜ੍ਹਦੇ ਸਗੋਂ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ। ਸਿਰਫ ਗਰੀਬਾਂ ਦੇ ਲੜਕੇ ਉਥੇ ਸਰਕਾਰੀ ਸਕੂਲਾਂ ਵਿਚ ਪੜ੍ਹਦੇ ਹਨ। ਮਜ਼ਦੂਰਾਂ ਦੇ ਲੜਕੇ ਜਾਂ ਸ਼ਡਿਊਲਡ ਕਾਸਟਸ ਅਤੇ ਬੈਕਵਰਡ ਕਲਾਸਿਜ਼ ਦੇ ਬੱਚੇ ਉਥੇ ਪੜ੍ਹਦੇ ਹਨ। ਮੈਂ ਸਮਝਦਾ ਹਾਂ ਕਿ ਸਭ ਬੱਚੇ ਇਕੋ ਸਕੂਲ ਦੇ ਵਿਚ ਪੜ੍ਹਨ ਭਾਵੇਂ ਉਹ ਅਮੀਰ ਦਾ ਮੁੰਡਾ ਹੋਵੇ ਭਾਂਵੇ ਉਹ ਗਰੀਬ ਦਾ ਮੁੰਡਾ ਹੋਵੇ। ਚਪੜਾਸੀ ਦਾ ਮੁੰਡਾ ਹੋਵੇ ਅਤੇ ਚਾਹੇ ਉਹ ਚੀਫ ਸੈਕਟਰੀ ਦਾ ਮੁੰਡਾ ਹੋਵੇ ਅਤੇ ਚਾਹੇ ਕਿਸੇ ਮੰਤਰੀ ਦਾ ਮੁੰਡਾ ਹੋਵੇ, ਸਭ ਇਕੱਠੇ ਬੈਠ ਕੇ ਇਕੋ ਸਕੂਲ ਦੇ ਵਿਚ ਪੜ੍ਹਨ।

ਹੁਣ ਮੈਂ ਮੁਲਾਜ਼ਮਾਂ ਦੇ ਬਾਰੇ ਵਿਚ ਅਰਜ਼ ਕਰਦਾ ਹਾਂ ਕਿ ਰੋਜ਼ ਮੁਜ਼ਾਹਰੇ ਹੁੰਦੇ ਹਨ। ਅਖ਼ਬਾਰਾਂ ਰਾਹੀਂ ਵੀ ਬਿਆਨ ਆਉਂਦੇ ਹਨ ਕਿ ਕਰਮਚਾਰੀਆਂ ਦੇ 10 ਰੁਪਏ ਵਧਾ ਦਿਓ, 20 ਰੁਪਏ ਵਧਾ ਦਿਓ। ਕੋਈ ਕੁਝ ਕਹਿੰਦਾ ਹੈ ਅਤੇ ਕੋਈ ਕੁਝ ਕਹਿੰਦਾ ਹੈ। ਡਿਪਟੀ ਸਪੀਕਰ ਸਾਹਿਬ, ਜਿੰਨੇ ਮਰਜ਼ੀ ਹੈ ਪੈਸੇ ਵਧਾਈ ਜਾਓ ਇਸ ਨਾਲ ਕੋਈ ਫਰਕ ਨਹੀਂ ਪੈਣਾ। ਅਸਲ ਚੀਜ਼ ਜੋ ਹੈ ਉਹ ਹੈ ਉਨ੍ਹਾਂ ਦੀਆਂ ਬੇਸਿਕ ਨਸੈਸਟੀਜ਼। ਉਨ੍ਹਾਂ ਦੀਆਂ ਬੇਸਿਕ ਨਸੈਸਟੀਜ਼ ਦਾ ਇੰਤਜ਼ਾਮ ਕਰਨਾ ਚਾਹੀਦਾ ਹੈ। ਪੈਸੇ ਵਧਾਉਣ ਦਾ ਕੋਈ ਫਾਇਦਾ ਨਹੀਂ ਕਿਉਂਕਿ ਇਸ ਨਾਲ ਵਿਚੋਲਾ ਫਾਇਦੇ ਵਿਚ ਰਹਿੰਦਾ ਹੈ।

ਕਨਜ਼ਿਊਮਰ ਨੂੰ ਇਸ ਵਿਚੋਂ ਕੋਈ ਫਾਇਦਾ ਨਹੀਂ, ਪ੍ਰੋਡਿਊਸਰ ਨੂੰ ਇਸ ਦਾ ਕੋਈ ਫਾਇਦਾ ਨਹੀਂ। ਇਸ ਦੇ ਨਾਲ ਬਰਾਬਰੀ ਨਹੀਂ ਹੋਵੇਗੀ। ਸਾਡੀ ਸੋਸਾਇਟੀ ਦਾ ਕਲਿਆਣ ਹੋਣਾ ਚਾਹੀਦਾ ਹੈ। ਹਰੀਜਨ ਵੈਲਫੇਅਰ ਦਾ ਲਫਜ਼ ਇਸ ਦੇ ਵਿਚ ਨਾ ਵਰਤਣ। ਇਹ ਮਿਸਲੀਡ ਕਰਨਾ ਹੈ। ਡਾਕਟਰ ਅੰਬੇਦਕਰ ਨੇ ਸ਼ਡਿਊਲਡ ਕਾਸਟਸ ਦਾ ਲਫਜ਼ ਕੰਸਟੀਚਿਊਸ਼ਨ ਦੇ ਵਿਚ ਵਰਤਿਆ ਸੀ ਜਿਹੜਾ ਕਿ ਅਪੈਂਡਿਕਸ ਦੇ ਵਿਚ ਮੌਜੂਦ ਹੈ। ਉਨ੍ਹਾਂ ਦਾ ਖਿਆਲ ਸੀ ਕਿ ਜਦੋਂ ਇਹ ਲੋਕ ਇਕਨਾਮੀਕਲੀ ਚੰਗੇ ਹੋ ਜਾਣ ਤਾਂ ਸ਼ਡਿਊਲਡ ਕਾਸਟ ਦਾ ਲਫਜ਼ ਅਪੈਂਡਿਕਸ ਵਿਚੋਂ ਕਢ ਦਿਤਾ ਜਾਵੇ। ਇਹ ਲਫਜ਼ ਇਕ ਮਿਸਨੋਮਰ ਹੈ।, ** ** **

**ਚੌਧਰੀ ਬਲਰਾਮ ਜਾਖੜ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Dr. Bhagat Singh** : I will answer to the point raised by the Leader of the Opposition. ** ** **

**ਸ੍ਰੀ ਡਿਪਟੀ ਸਪੀਕਰ** : ** ** ਦਾ ਲਫਜ ਐਕਸਪੰਜ ਕੀਤਾ ਜਾਵੇ।

**ਸ੍ਰੀ ਮਨਮੋਹਨ ਕਾਲੀਆ** : ਮੈਂ, ਡਿਪਟੀ ਸਪੀਕਰ ਸਾਹਿਬ, ਡਾਕਟਰ ਸਾਹਿਬ ਨੂੰ ਕਹਾਂਗਾ ਕਿ ਇਹ ** ਦਾ ਲਫਜ਼ ਵਾਪਸ ਲੈ ਲੈਣ ਜਾਂ ਐਕਸਪੰਜ ਕਰ ਦਿਉ।

**ਸ੍ਰੀ ਡਿਪਟੀ ਸਪੀਕਰ** : ** ਦਾ ਲਫਜ਼ ਐਕਸਪੰਜ ਕੀਤਾ ਜਾਂਦਾ ਹੈ।

**ਚੌਧਰੀ ਬਲ ਰਾਮ ਜਾਖੜ** : ਡਿਪਟੀ ਸਪੀਕਰ ਸਾਹਿਬ, ਜਨਤਾ ਪਾਰਟੀ, ਅਕਾਲੀ ਪਾਰਟੀ ਮਹਾਤਮਾ ਗਾਂਧੀ ਜੀ ਦੀ ਸਮਾਧੀ ਤੇ ਗਏ ਸਨ। ਹੁਣ ਇਹ ਉਨ੍ਹਾਂ ਦੇ ਖਿਲਾਫ ਬੋਲਦੇ ਹਨ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਗਿਆਨੀ ਕੁੰਦਨ ਸਿੰਘ ਪਤੰਗ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਭਗਤ ਸਿੰਘ** : ਮੈਂ ਆਪਣੀ ਸਰਕਾਰ ਦੇ ਅੱਗੇ ਇਹ ਬੇਨਤੀ ਕਰਨੀ ਚਾਹੁੰਦਾ ਹਾਂ (ਵਿਘਨ)

**ਮਾਸਟਰ ਬਾਬੂ ਸਿੰਘ** : ** ** **
(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** : ** ** **
(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Expunged as ordered by the Chair.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਜੋ ਡਾਕਟਰ ਭਗਤ ਸਿੰਘ ਜੀ ਨੇ ਮਹਾਤਮਾ ਗਾਂਧੀ ਜਿਸ ਨੂੰ ਕਿ ਅਸੀਂ ਫਾਦਰ ਆਫ ਦੀ ਨੇਸ਼ਨ ਕਹਿੰਦੇ ਹਾਂ ਉਸਦੇ ਖਿਲਾਫ ਜੋ ਇਨ੍ਹਾਂ ਨੇ ਰਿਮਾਰਕਸ ਕੀਤੇ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਉਹ ਐਕਸਪੰਜ ਹੋ ਗਏ ਹਨ । (ਵਿਘਨ)

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਉਥੇ ਸਮਾਧੀ ਤੇ ਮੱਥਾ ਟੇਕ ਕੇ ਆਏ ਹਨ ਪਰ ਇਨ੍ਹਾਂ ਦੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਉਥੇ ਮੱਥਾ ਟੇਕ ਕੇ ਨਹੀਂ ਆਏ (ਵਿਘਨ) ।

**ਸ਼੍ਰੀ ਡਿਪਟੀ ਸਪੀਕਰ** : ਇਸ ਤੇ ਕੋਈ ਡਿਸਕਸ਼ਨ ਨਹੀਂ ਹੋਣੀ ਚਾਹੀਦੀ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ** : ਆਨ ਏ ਪੁਆਇੰਟ ਆਫ ਆਰਡਰ, ਸਰ । ਡਾਕਟਰ ਸਾਹਿਬ ਦੇ ਮੁਤਅੱਲਕ ਜੋ ਕਿਹਾ ਜਾ ਰਿਹਾ ਹੈ ਉਸ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਡਾਕਟਰ ਸਾਹਿਬ ਨਾ ਤਾਂ ਅਕਾਲੀ ਪਾਰਟੀ ਦੇ ਮੈਂਬਰ ਹਨ ਔਰ ਨਾ ਹੀ ਜਨਤਾ ਪਾਰਟੀ ਦੇ ਮੈਂਬਰ ਹਨ । ਪਰ ਫਿਰ ਵੀ ਇਨ੍ਹਾਂ ਨੂੰ ਇਹ ਸ਼ਬਦ ਕਿਸੇ ਵੀ ਆਦਮੀ ਵਾਸਤੇ ਰਿਸਪੈਕਟਫੁਲੀ ਕਹਿਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਇਸ ਤੇ ਕੋਈ ਡਿਸਕਸ਼ਨ ਨਹੀਂ ਹੋਣੀ ਚਾਹੀਦੀ ਹੈ ।

**Chaudhri Bal Ram Jakhar :** Is he (Dr. Bhagat Singh) a Member of the Akali Party or not ? It should be clarified. It is a question of the very existence of the Akali Party.

**ਮਾਸਟਰ ਬਾਬੂ ਸਿੰਘ** : ** ** **
(ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬੈਠੋ । ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਉਮਰਾਓ ਸਿੰਘ** : ਇੱਕ ਮੈਂਬਰ ਦੀ ਮੈਂਬਰਸ਼ਿਪ ਦੇ ਮੁਤਅੱਲਕ ਚੈਲੰਜ ਹੋਇਆ ਹੈ ਔਰ ਤੁਸੀਂ ਕਹਿੰਦੇ ਹੋ ਕਿ ਇਹ ਕੋਈ ਗੱਲ ਹੀ ਨਹੀਂ ਹੈ (ਵਿਘਨ)

**ਸ਼੍ਰੀ ਡਿਪਟੀ ਸਪੀਕਰ** : ਉਨ੍ਹਾਂ ਵੱਲੋਂ ਲਾਈਟ ਮੂਡ ਵਿਚ ਕਿਹਾ ਗਿਆ ਹੈ। (ਵਿਘਨ)

**ਡਾਕਟਰ ਕੇਵਲ ਕ੍ਰਿਸ਼ਨ** : ਆਨ ਏ ਪੁਆਇੰਟ ਆਫ ਆਰਡਰ, ਸਰ । (ਵਿਘਨ) ਮਹਾਤਮਾਂ ਗਾਂਧੀ ਰਾਸ਼ਟਰ ਦੇ ਪਿਤਾ ਸੀ । ਉਨ੍ਹਾਂ ਦੇ ਬਾਰੇ ਵਿਚ ਇਥੇ ਹਾਊਸ ਵਿਚ ਗਲਤ ਸ਼ਬਦ ਕਹੇ ਜਾਣ ; ਉਨ੍ਹਾਂ ਨੂੰ ਡਿਸਰਿਸਪੈਕਟ ਪੇਸ਼ ਕੀਤੀ ਜਾਵੇ, ਇਹ ਘਟੀਆ ਕਿਸਮ ਦੀ ਗੱਲ ਹੈ । ਜਿੰਨੇ ਵੀ ਲਫਜ਼ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਕਹੇ ਗਏ ਹਨ ਉਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ ਉਹ ਤਾਂ ਪਹਿਲਾਂ ਹੀ ਕਟਵਾ ਦਿਤੇ ਗਏ ਹਨ। ਮੈਂ ਡਾਕਟਰ ਭਗਤ ਸਿੰਘ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਆਪਣੀ ਸਪੀਚ ਨੂੰ ਵਾਈਂਡ ਅੱਪ ਕਰਨ ।

---

**Expunged as ordered by the Chair.

**ਡਾਕਟਰ ਭਗਤ ਸਿੰਘ** : ਸਚਾਈ ਬੜੀ ਕੜਵੀ ਹੁੰਦੀ ਹੈ। (ਵਿਘਨ) ਸ਼ਡਿਊਲਡ ਕਾਸਟ ਦੀ ਵੈਲਫੇਅਰ ਦਾ ਸਵਾਲ ਹੈ। ਇੱਕ ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਬਣੀ ਹੈ। ਇਹ ਅਕਾਲੀ ਗੌਰਮਿੰਟ ਨੇ ਬਣਾਈ ਸੀ (ਵਿਘਨ)

**ਸ੍ਰੀ ਚਮਨ ਲਾਲ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। ਡਾਕਟਰ ਸਾਹਿਬ ਤੁਸੀਂ ਆਪਣੀ ਸਪੀਚ ਖ਼ਤਮ ਕਰੋ।

**ਡਾਕਟਰ ਭਗਤ ਸਿੰਘ** : ਸ਼ਡਿਊਲਡ ਕਾਸਟਸ ਲੈਂਡ ਡਿਵੈਲਪਮੈਂਟ ਕਾਰਪੋਰੇਸ਼ਨ ਵਾਸਤੇ 5 ਕਰੋੜ ਰੁਪਏ ਰੱਖੇ ਗਏ। ਇਹ ਕਾਰਪੋਰੇਸ਼ਨ ਸ਼੍ਰੋਮਣੀ ਅਕਾਲੀ ਦਲ ਦੀ ਗੌਰਮਿੰਟ ਵੇਲੇ ਬਣਾਈ ਗਈ ਸੀ। ਉਥੇ ਕਾਰਪੋਰੇਸ਼ਨ ਵਿਚ ਬੜਾ ਲੈਵਿਸ਼ਲੀ ਰੁਪਿਆ ਖਰਚ ਕੀਤਾ ਜਾ ਰਿਹਾ ਹੈ। ਉਥੇ ਦੇ ਚੇਅਰਮੈਨ ਬੜੀ ਬੁਰੀ ਤਰ੍ਹਾਂ ਨਾਲ ਰੁਪਿਆ ਖਰਚ ਕਰ ਰਹੇ ਹਨ ਔਰ ਉਸ ਰੁਪਏ ਦੀ ਰਿਕਵਰੀ ਦਾ ਕੋਈ ਹਿਸਾਬ ਕਿਤਾਬ ਨਹੀਂ ਹੈ। ਬਾਵਜੂਦ ਕਹਿਣ ਦੇ ਵੀ ਉਸ ਚੇਅਰਮੈਨ ਨੂੰ ਉਥੇ ਰੱਖਿਆ ਜਾ ਰਿਹਾ ਹੈ। (ਵਿਘਨ)

ਦੂਸਰੇ ਇਕ ਜਿਹੜਾ ਬਿਲ ਜਿਸ ਨੇ ਕਿ ਗੌਰਮਿੰਟ ਸਰਵਿਸਿਜ਼ ਵਿਚ ਲੀਗਲ ਪ੍ਰੋਟੈਕਸ਼ਨ ਰਿਜ਼ਰਵੇਸ਼ਨ ਆਫ ਸੀਟਸ ਦੇ ਬਾਰੇ ਦੇਣੀ ਸੀ ਇਹ ਕਿੰਨੀ ਅੱਛੀ ਗੱਲ ਸੀ ਪਰ ਮੈਨੂੰ ਪਤਾ ਲੱਗਾ ਹੈ ਕਿ ਮਨਿਸਟਰ ਫਾਰ ਪਾਰਲੀਮੈਂਟਰੀ ਅਫੇਅਰਜ਼ ਸ੍ਰੀ ਬਲਰਾਮ ਜੀ ਦਾਸ ਟੰਡਨ ਨੇ ਉਸ ਬਿਲ ਨੂੰ ਖ਼ਤਮ ਕਰ ਦਿਤਾ ਹੈ ਇਹ ਬੜੀ ਹੈਰਾਨੀ ਦੀ ਗੱਲ ਹੈ। ਇਹ ਮਨਿਸਟਰ ਸਾਹਿਬ ਬਰਾਹਮਣ ਹਨ, ਇਨ੍ਹਾਂ ਨੂੰ ਸ਼ਡਿਊਲਡ ਕਾਸਟਸ ਦੇ ਇੰਟ੍ਰਸਟ ਦਾ ਕੀ ਖਿਆਲ ਹੋ ਸਕਦਾ ਹੈ ?

**ਸ੍ਰੀ ਮਨਮੋਹਨ ਕਾਲੀਆ** : ** ** **
(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਭਗਤ ਸਿੰਘ** : ਅਗਰ ਉਹ ਬਰਾਹਮਣ ਨਹੀਂ ਹਨ ਤਾਂ ਮੈਂ ਇਸ ਸਬੰਧੀ ਆਪਣੇ ਲਫਜ਼ ਵਾਪਸ ਲੈਂਦਾ ਹਾਂ। ਸਰਦਾਰ ਗੁਰਨਾਮ ਸਿੰਘ ਦੀ ਮਨਿਸਟਰੀ ਵਿਚ ਜਦੋਂ ਇਹ ਮਨਿਸਟਰ ਸਨ ਤਾਂ ਇਨ੍ਹਾਂ ਨੇ ਉਸ ਵੇਲੇ ਨਾ ਕਿਸਾਨਾਂ ਦੀ ਔਰ ਨਾ ਹੀ ਸ਼ਡਿਊਲਡ ਕਾਸਟਸ ਦੀ ਕੋਈ ਖਿਦਮਤ ਕਰਨ ਦਿਤੀ (ਥੰਪਿੰਗ) ਔਰ ਉਸ ਮਨਿਸਟਰੀ ਦਾ ਭੱਠਾ ਬਿਠਾ ਦਿਤਾ।

**ਸ੍ਰੀ ਹੁਕਮ ਚੰਦ** : ** ** **

**ਸ੍ਰੀ ਡਿਪਟੀ ਸਪੀਕਰ** . ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਬੱਗਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਭਗਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਥੇ ਕਿਹਾ ਗਿਆ ਹੈ ਕਿ ਰਿਫਿਊਜੀ ਵੈਲਫੇਅਰ ਵਾਸਤੇ ਫੰਡ ਕ੍ਰੀਏਟ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਬੜੀ ਦੇਰ ਤੋਂ ਬਾਅਦ ਰਿਫਿਊਜੀਜ਼ ਦਾ ਮਸਲਾ ਖਤਮ ਹੋਇਆ ਸੀ, ਇਸ ਲਈ ਇਸ ਨੂੰ

---

** Expunged as ordered by the Chair.

[ਡਾਕਟਰ ਭਗਤ ਸਿੰਘ]

ਹੁਣ ਰੀਵਾਈਵ ਨਹੀਂ ਕਰਨਾ ਚਾਹੀਦਾ । ਇਸ ਦੀ ਬਜਾਏ ਪੰਜਾਬ ਸਟੇਟ ਫਾਰਮਰਜ਼ ਫੰਡ ਕਰੀਏਟ ਕਰਨ ਦੀ ਲੋੜ ਹੈ ਜਿਸ ਨਾਲ ਕਿ ਕਿਸਾਨਾਂ ਦੀ ਬਿਹਤਰੀ ਵਾਸਤੇ ਅਸੀਂ ਕੰਮ ਕਰ ਸਕੀਏ । (ਵਿਘਨ)

ਪ੍ਰੋਹਿਬਸ਼ਨ ਦੇ ਬਾਰੇ ਵਿਚ ਇਸ ਐਡਰੈਸ ਵਿਚ ਕੁਝ ਨਹੀਂ ਕਿਹਾ ਗਿਆ ਹੈ । ਮੈਂ ਕਹਾਂਗਾ ਕਿ ਜਿਹੜੀ ਮੇਰੀ ਪੇਂਡੂ ਜਨਤਾ ਹੈ ਉਸ ਦਾ ਕਲਿਆਣ ਹੋਵੇਗਾ, ਇਸ ਗੌਰਮਿੰਟ ਨੂੰ ਉਨ੍ਹਾਂ ਦੇ ਮੁਤੱਲਕ ਚੰਗੇ ਸਟੈਪਸ ਲੈਣੇ ਚਾਹੀਦੇ ਹਨ । ਅਫੀਮ ਔਰ ਸ਼ਰਾਬ ਨਾਜਾਇਜ਼ ਜਿੰਨੀ ਵਿਕਦੀ ਪਈ ਹੈ, ਉਸਦੇ ਨਾਲ ਇਨ੍ਹਾਂ ਲੋਕਾਂ ਦੀ ਸਿਹਤ ਖ਼ਰਾਬ ਹੋ ਰਹੀ ਹੈ । ਇਹ ਸਾਰੇ ਦੇਸ਼ ਨੂੰ ਔਰ ਸਟੇਟ ਨੂੰ ਖ਼ਰਾਬ ਕਰ ਰਹੀ ਹੈ । ਕਮ-ਅਜ਼-ਕਮ ਜਦੋਂ ਪ੍ਰੈਸ ਕਾਨਫ੍ਰੰਸ ਹੁੰਦੀ ਹੈ ਉਦੋਂ ਤਾਂ ਕੁਕੜ ਬਟੇਰੇ ਨਾ ਦਿਤੇ ਜਾਣ ।

ਇਸ ਤੋਂ ਇਲਾਵਾ ਮੈਂ ਅਰਜ਼ ਕਰਨੀ ਹੈ ਕਿ ਥੀਨ ਡੈਮ ਦੇ ਬਾਰੇ ਜੋ ਕੁਝ ਹੋਇਆ ਹੈ ਸਾਨੂੰ ਬੜੀ ਖੁਸ਼ੀ ਹੋਈ ਹੈ ।

**ਸ਼੍ਰੀ ਡਿਪਟੀ ਸਪੀਕਰ** : ਮੈਨੂੰ ਬੜਾ ਅਫਸੋਸ ਹੈ ਕਿ ਬਾਰ ਬਾਰ ਮੇਰੀ ਰਿਕੁਐਸਟ ਕਰਨ ਦੇ ਆਪ ਨੇ ਬਹੁਤ ਸਾਰਾ ਟਾਈਮ ਲੈ ਲਿਆ ਹੈ । ਬਹੁਤ ਸਾਰੇ ਮਾਨਯੋਗ ਮੈਂਬਰਾਂ ਨੇ ਬੋਲਣਾ ਹੈ । So, please wind up now.

**ਡਾਕਟਰ ਭਗਤ ਸਿੰਘ** : ਹਰ ਇਕ ਮੈਂਬਰ ਪੌਣਾ ਪੌਣਾ ਘੰਟਾ ਬੋਲਿਆ ਹੈ । ਪੱਕੇ ਨਾਲੇ ਬਣਾਉਣ ਬਾਰੇ ਮੈਂ ਆਪਣੀ ਸਰਕਾਰ ਨੂੰ ਵਧਾਈ ਦਿੰਦਾ ਹਾਂ ।

**प्रिंसीपल श्रोम प्रकाश बग्गा** : प्वायंट श्राफ श्रार्डर, सर । डिप्टी स्पीकर साहिब, अगर यह इसी तरह ही बोलते रहे तो फिर दूसरे मैम्बरज़ को टाइम नहीं मिलेगा । इस लिए टाइम ठीक हिसाब से देना चाहिए । अगर इसी तरह चलना है तो क्या हम लोग यहां से चले जाएं ?

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**Mr. Deputy Speaker** : This is no point of order.

**ਡਾਕਟਰ ਭਗਤ ਸਿੰਘ** : ਪਰੋਹਿਬਸ਼ਨ ਆਫ ਬੈਗਰੀ ਐਕਟ ਪਾਸ ਹੋਇਆ ਪਰ ਪਹਿਲੀ ਸਰਕਾਰ ਨੇ ਇਸ ਨੂੰ 6 ਸਾਲ ਨੋਟੀਫਾਈ ਨਹੀਂ ਕੀਤਾ । ਇਸ ਸਰਕਾਰ ਨੇ ਵੀ ਹੁਣ 6 ਮਹੀਨੇ ਲੰਘਾ ਦਿਤੇ ਹਨ । ਮੈਂ ਰਿਕੁਐਸਟ ਕਰਾਂਗਾ ਕਿ ਇਸ ਬਿਲ ਨੂੰ ਛੇਤੀ ਨੋਟੀਫਾਈ ਕੀਤਾ ਜਾਵੇ ।

**ਸ਼੍ਰੀ ਮਨਮੋਹਨ ਕਾਲੀਆ** : ਪੁਆਇੰਟ ਆਫ ਆਰਡਰ, ਸਰ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਦੀ ਸਪੀਚ ਤੋਂ ਪੁਆਇੰਟ ਆਫ ਆਰਡਰ ਰੇਜ਼ ਹੋਇਆ ਹੈ । ਇਸ ਸਬੰਧ ਵਿਚ ਰੂਲ 20, ਰੂਲਜ਼ ਆਫ ਪਰੋਸੀਜਰ ਐਂਡ ਕੰਡਕਟ ਆਫ ਬਿਜ਼ਨੈਸ ਵਿਚ ਇਸ ਤਰ੍ਹਾਂ ਲਿਖਿਆ ਹੈ :

'On such a day or days or part of any day, the House shall discuss matters referred to in Governor's Special Address on a Motion of Thanks moved by a member which shall be seconded by another member'.

ਗਵਰਨਰ ਐਡਰੈਸ ਵਿਚ ਮਹਾਤਮਾ ਗਾਂਧੀ ਜੀ ਦੇ ਬਾਰੇ ਕੋਈ ਜ਼ਿਕਰ ਨਹੀਂ ਆਇਆ। ਡਿਪਟੀ ਸਪੀਕਰ ਸਾਹਿਬ, ਦੂਸਰਾ ਰੂਲ 93 ਹੈ । ਉਸ ਵਿਚ ਇਸ ਤਰ੍ਹਾਂ ਲਿਖਿਆ ਹੈ :

93. (1) The matter of every speech shall be strictly relevant to the matter before the House.

---

** Expunged as ordered by the Chair.

(2) A member while speaking shall not—

(i) reflect upon the conduct of persons in high authority unless the discussion is based on a substantive motion drawn in proper terms ;

*Explanation.*—The words "persons in high authority" mean persons whose conduct can only be discussed on a substantive motion drawn in proper terms under the Constitution or such other persons whose conduct, in the opinion of the Speaker, should be discussed on a substantive motion drawn in terms to be approved by him.

(ii) Use the name of persons in high authority for the purpose of influencing the debate ;

ਇਸ ਦੇ ਵਿਚ ਬਾਰ ਬਾਰ ਤੁਹਾਡੇ ਐਕਸਪੰਜ ਕਰਨ ਦੇ ਆਰਡਰਾਂ ਦੇ ਬਾਅਦ ਫਿਰ ਉਹੀ ਗੱਲ ਰਿਪੀਟ ਹੋਈ ਹੈ । ਇਸ ਕਰਕੇ ਮੈਂ ਇਹ ਦਰਖਾਸਤ ਕਰਾਂਗਾ ਕਿ ਇਹ ਰੂਲਜ਼ ਆਫ਼ ਪਰੋਸੀਜ਼ਰ ਦੇ ਖਿਲਾਫ ਹੈ ਔਰ ਜਿਥੇ ਵੀ ਡਾਕਟਰ ਸਾਹਿਬ ਦੀ ਸਪੀਚ ਵਿਚ ਮਹਾਤਮਾ ਗਾਂਧੀ ਜੀ ਦੇ ਬਾਰੇ ਕੋਈ ਰੈਲੇਵੇਂਟ ਪੈਰਾਗ੍ਰਾਫ ਹੈ, that should be expunged from the proceedings of the House.

**ਸ੍ਰੀ ਡਿਪਟੀ ਸਪੀਕਰ** : ਮਹਾਤਮਾ ਗਾਂਧੀ ਜੀ ਦੇ ਬਾਰੇ ਜਿਹੜੇ ਰਿਮਾਰਕਸ ਹਨ ਉਹ ਆਲਰੈਡੀ ਐਕਸਪੰਜ ਹੋ ਚੁੱਕੇ ਹਨ ।

**ਡਾਕਟਰ ਭਗਤ ਸਿੰਘ** : ਆਨ ਏ ਪੁਆਇੰਟ ਆਫ਼ ਪਰਸਨਲ ਐਕਸਪਲੇਨੇਸ਼ਨ, ਸਰ ।

**Mr. Deputy Speaker** : Please resume your seat.

**ਡਾਕਟਰ ਭਗਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ।

**प्रिंसीपल ओम प्रकाश बग्गा** : महात्मा गांधी के बारे में जो कुछ कहा गया है उस से हमारे हृदयों को ठेस पहुंची है । इस प्रकार की बातें नहीं करनी चाहिएं ।

**ਡਾਕਟਰ ਭਗਤ ਸਿੰਘ** : ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ ।

**ਸ੍ਰੀ ਡਿਪਟੀ ਸਪੀਕਰ** : ਡਾਕਟਰ ਸਾਹਿਬ, ਕਾਲੀਆ ਜੀ ਨੇ ਤੁਹਾਡੇ ਖਿਲਾਫ ਕੁਝ ਨਹੀਂ ਕਿਹਾ। ਇਸ ਲਈ ਤੁਸੀਂ ਬੈਠੋ ।

**Dr. Bhagat Singh** : Whatever he has said....(*Noises and interruptions in the House. Nothing was audible.*)

**Mr. Deputy Speaker** : Doctor Sahib please resume your seat.

**ਸਾਥੀ ਰੂਪ ਲਾਲ** : ** ** **

**Mr. Deputy Speaker** : This no point of order.

**ਸ੍ਰੀ ਰਮੇਸ਼ ਚੰਦਰ** (ਜਲੰਧਰ) : ਪਿਛਲੇ 3-4 ਦਿਨਾਂ ਤੋਂ ਗਵਰਨਰ ਐਡਰੈਸ ਤੇ ਬਹਿਸ ਚੱਲ ਰਹੀ ਹੈ । ਮੈਂ ਆਪੋਜ਼ੀਸ਼ਨ ਦੇ ਲੀਡਰ ਸ੍ਰੀ ਬਲਰਾਮ ਅਤੇ ਡਾਂਗ ਸਾਹਿਬ ਦੀ ਸਪੀਚ ਸੁਣੀ ਹੈ ਅਤੇ ਪੜ੍ਹੀ ਹੈ । ਹੋਰ ਕੁਝ ਕਹਿਣ ਤੋਂ ਪਹਿਲਾਂ ਮੈਂ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਅੱਜ ਮਹਾਤਮਾ ਗਾਂਧੀ ਜੀ ਦੀ ਸ਼ਾਨ ਵਿਚ ਜੋ [**] ਕੀਤੀ ਗਈ ਹੈ, ਉਸ ਦੇ ਨਾਲ ਸਾਡੇ ਸਾਰਿਆਂ ਦੇ ਹਿਰਦਿਆਂ ਨੂੰ ਠੇਸ ਪਹੁੰਚੀ ਹੈ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਨਤਾ ਪਾਰਟੀ ਦੇ ਜਿੰਨੇ ਵੀ ਮੈਂਬਰ ਕਾਮਯਾਬ ਹੋ ਕੇ ਆਏ ਹਨ ਉਹ ਮਹਾਤਮਾ ਗਾਂਧੀ ਦੇ ਪ੍ਰੋਗਰਾਮ ਨੂੰ ਮੰਨ ਕੇ ਇਥੇ ਆ ਕੇ ਬੈਠੇ ਹਨ।

---

**·Expunged as ordered by the Chair.

**ਸ਼੍ਰੀ ਡਿਪਟੀ ਸਪੀਕਰ** : ਮੈਂ ਕਈ ਵਾਰੀ ਇਹ ਗੱਲ ਦੁਹਰਾ ਚੁੱਕਾ ਹਾਂ ਕਿ ਮਹਾਤਮਾ ਗਾਂਧੀ ਜੀ ਦੇ ਬਾਰੇ ਜਿਹੜੇ ਰਿਮਾਰਕਸ ਕਹੇ ਗਏ ਹਨ, ਉਹ ਸਾਰੇ ਐਕਸਪੰਜ ਹੋ ਚੁਕੇ ਹਨ ।

**ਸ਼੍ਰੀ ਰਮੇਸ਼ ਚੰਦਰ** : ਜਿਸ ਤਰ੍ਹਾਂ ਆਨਰੇਬਲ ਮੈਂਬਰ ਨੇ ਮਹਾਤਮਾ ਗਾਂਧੀ ਨੂੰ ਰੈਫਰ ਕੀਤਾ ਹੈ ਅਤੇ ਜਿਸ ਤਰ੍ਹਾਂ ਸਾਡੇ ਮੈਂਬਰਾਂ ਨੇ ਉਨ੍ਹਾਂ ਦੀ ਹੌਸਲਾ ਅਫਜਾਈ ਕੀਤੀ ਹੈ ਇਹ ਬੜੀ ਅਫਸੋਸਨਾਕ ਗੱਲ ਹੈ । ਮੈਂ ਸਮਝਦਾ ਹਾਂ ਕਿ ਜਨਤਾ-ਅਕਾਲੀ ਕੁਲੀਸ਼ਨ ਸਰਕਾਰ ਦੇ ਵਿਚ ਜਿਥੇ ਅਸੀਂ ਸਾਰਿਆਂ ਗੁਰੂਆਂ, ਨੇਤਾਵਾਂ ਨੂੰ ਮੰਨਦੇ ਹਾਂ, ਉਨ੍ਹਾਂ ਦੀ ਰਿਸਪੈਕਟ ਕਰਦੇ ਹਾਂ, ਉਥੇ ਉਨ੍ਹਾਂ ਦਾ ਵੀ ਫਰਜ਼ ਬਣਦਾ ਹੈ ਕਿ ਉਹ ਵੀ ਸਾਡੇ ਨੇਤਾਵਾਂ ਦੀ ਰਿਸਪੈਕਟ ਕਰਨ । ਮਹਾਤਮਾ ਗਾਂਧੀ ਨੂੰ ਸਾਰੇ ਰਾਸ਼ਟਰਪਿਤਾ ਮੰਨਦੇ ਹਨ । ਸਾਰਾ ਹਿੰਦੁਸਤਾਨ ਉਨ੍ਹਾਂ ਨੂੰ ਰਾਸ਼ਟਰ ਪਿਤਾ ਮੰਨਦਾ ਹੈ ।

**ਸ਼੍ਰੀ ਡਿਪਟੀ ਸਪੀਕਰ** : ** ਦਾ ਲਫਜ਼ ਐਕਸਪੰਜ ਕੀਤਾ ਜਾਂਦਾ ਹੈ ।

**ਵੈਦ ਗਿਆਨ ਚੰਦ** : ਪੁਆਇੰਟ ਆਫ ਆਰਡਰ, ਸਰ । ਮਹਾਤਮਾ ਗਾਂਧੀ ਸਾਡੇ ਰਾਸ਼ਟਰ ਦੇ ਰਾਸ਼ਟਰਪਿਤਾ ਹਨ ਅਤੇ ਇਸ ਵਾਸਤੇ ਹੀ ਸਾਡੀ ਅਸੈਂਬਲੀ ਵਿਚ ਇਥੇ ਮਹਾਤਮਾ ਗਾਂਧੀ ਦਾ ਫੋਟੋ ਲਗਾਇਆ ਗਿਆ ਹੈ ।

**ਸ਼੍ਰੀ ਡਿਪਟੀ ਸਪੀਕਰ** : ਇਹ ਗੱਲ ਖਤਮ ਹੋ ਚੁੱਕੀ ਹੈ।

**ਸਰਦਾਰ ਬੇਅੰਤ ਸਿੰਘ** : ** ** ** **

**Mr. Deputy Speaker** : This is no point of order.

**ਸ਼੍ਰੀ ਰਮੇਸ਼ ਚੰਦਰ** : ਆਪੋਜੀਸ਼ਨ ਦੇ ਲੀਡਰ ਸ਼੍ਰੀ ਬਲਰਾਮ ਨੇ ਆਪਣੀ ਤਕਰੀਰ ਵਿਚ ਇਹ ਕਿਹਾ ਹੈ ਕਿ ਗਵਰਨਰ ਦਾ ਐਡਰੈਸ ਜਿਹੜਾ ਕਿ ਬਹੁਤ ਹੀ ਰੁੱਖਾ ਤੇ ਫਿੱਕਾ ਹੈ, ਮੈ ਕਹਿੰਦਾ ਹਾਂ ਕਿ ਜਿਹੜੀ ਉਨ੍ਹਾਂ ਨੇ ਇਸ ਐਡਰੈਸ ਤੇ ਤਕਰੀਰ ਕੀਤੀ ਹੈ ਉਹ ਐਨੀ ਰੁਖੀ ਅਤੇ ਫਿੱਕੀ ਸੀ ਕਿ ਮੈਂ ਉਸ ਤੋਂ ਇਹ ਸਮਝ ਸਕਿਆ ਹਾਂ ਕਿ ਉਨ੍ਹਾਂ ਨੇ ਇਹ ਗੱਲ ਕਿਉਂ ਕੀਤੀ ਸੀ ? ਉਨ੍ਹਾਂ ਨੂੰ ਇਸ ਕਰਕੇ ਇਹ ਐਡਰੈਸ ਰੁੱਖਾ ਲੱਗਿਆ ਹੈ ਕਿਉਂਕਿ ਉਨ੍ਹਾਂ ਕੋਲ ਇਸ ਐਡਰੈਸ ਦੀ ਮੁਖਾਲਫਤ ਕਰਨ ਵਾਸਤੇ, ਇਸ ਦੇ ਨੁਕਸ ਕੱਢਣ ਵਾਸਤੇ ਕੋਈ ਚੀਜ਼ ਨਹੀਂ ਮਿਲੀ ਨਹੀਂ ਤਾਂ ਜੇ ਉਹ ਇਸ ਐਡਰੈਸ ਨੂੰ ਧਿਆਨ ਨਾਲ ਪੜ੍ਹਦੇ ਤਾਂ ਉਨ੍ਹਾਂ ਨੂੰ ਫਿਰ ਇਹ ਚੀਜ਼ ਕਹਿਣ ਦੀ ਲੋੜ ਨਾ ਪੈਂਦੀ । ਇਸ ਐਡਰੈਸ ਵਿਚ ਕਈ ਐਸੀਆਂ ਅੱਛੀਆਂ ਗੱਲਾਂ ਹਨ ਜਿਨ੍ਹਾਂ ਦੀ ਆਪੋਜੀਸ਼ਨ ਦੇ ਲੀਡਰ ਨੂੰ ਤਾਰੀਫ ਕਰਨੀ ਚਾਹੀਦੀ ਸੀ। ਇਹ ਮੈਂ ਸਮਝਦਾ ਹਾਂ ਕਿ ਆਪੋਜੀਸ਼ਨ ਦਾ ਕੰਮ ਗੌਰਮਿੰਟ ਦੇ ਗਲਤ ਕੰਮਾਂ ਦੀ ਨੁਕਤਾ ਚੀਨੀ ਕਰਨਾ ਹੁੰਦਾ ਹੈ ਲੇਕਿਨ ਇਕ ਅੱਛੀ ਆਪੋਜੀਸ਼ਨ ਦੇ ਲੀਡਰ ਦਾ ਇਹ ਵੀ ਕੰਮ ਹੁੰਦਾ ਹੈ ਕਿ ਜਿਹੜੇ ਚੰਗੇ ਕੰਮ ਕੀਤੇ ਜਾਂਦੇ ਹਨ ਉਨ੍ਹਾਂ ਦੀ ਸਰਾਹਣਾ ਕੀਤੀ ਜਾਵੇ । ਮਿਸਾਲ ਦੇ ਤੌਰ ਤੇ ਜਿਸ ਤਰ੍ਹਾਂ ਇੰਟੈਗਰੇਟਿਡ ਰੂਰਲ ਡਿਵੈਲਪਮੈਂਟ ਪ੍ਰੋਗਰਾਮ ਇਸ ਸਰਕਾਰ ਨੇ ਬਣਾਇਆ ਹੈ, ਜਿਸ ਦਾ ਜ਼ਿਕਰ ਗਵਰਨਰ ਐਡਰੈਸ ਵਿਚ ਕੀਤਾ ਗਿਆ ਹੈ, ਇਹ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਬੜਾ ਅੱਛਾ ਸਟੈਪ ਸੀ । ਇਹ ਇਤਨਾ ਕਹਿ ਸਕਦੇ ਸੀ ਕਿ ਇਸ ਦੇ ਵਿਚ ਇਹ ਨੁਕਸ ਹਨ ਅਤੇ ਉਹ ਦੂਰ ਕੀਤੇ ਜਾਣ ਲੇਕਿਨ ਬਜਾਏ ਐਸਾ ਕਰਨ ਦੇ ਉਨ੍ਹਾਂ ਨੇ ਕਿਹਾ ਕਿ ਹੋਇਆ ਹੀ ਕੁਝ ਨਹੀਂ । ਇਸ ਦੇ ਇਲਾਵਾ ਚਾਵਲ ਅਸੀਂ ਸੈਂਟਰਲ ਪੂਲ ਵਿਚ 55 ਪ੍ਰਤੀਸ਼ਤ ਦਿਤਾ ਹੈ, ਇਹ ਪਿਛਲੇ ਸਾਲ 35 ਪ੍ਰਤੀਸ਼ਤ ਸੀ। ਇਹ ਐਨਾ

**Expunged as ordered by the Chair.

ਪ੍ਰਸ਼ੰਸਾਯੋਗ ਕੰਮ ਹੈ ਜੋ ਕਿ ਕਾਂਗਰਸ ਰਾਜ ਦੇ 10 ਸਾਲਾਂ ਵਿਚ ਨਹੀਂ ਹੋਇਆ । ਇਸੇ ਤਰ੍ਹਾਂ ਹੀ ਥਰਮਲ ਪਲਾਂਟ ਦਾ ਕੰਮ ਕਿੰਨਾਂ ਪ੍ਰਸ਼ੰਸਾ ਯੋਗ ਕੀਤਾ ਗਿਆ ਹੈ । ਇਸੇ ਤਰ੍ਹਾਂ ਹੀ ਮੁਹਾਲੀ ਵਿਖੇ ਇਲੈਕਟ੍ਰਾਨਿਕਸ ਕੰਪਲੈਕਸ 16 ਕਰੋੜ ਰੁਪਏ ਨਾਲ ਬਣਾਉਣ ਦਾ ਫੈਸਲਾ ਕੀਤਾ ਹੈ । ਟੂਲ ਰੂਮ ਲੁਧਿਆਣਾ ਵਿਚ 4 ਕਰੋੜ ਰੁਪਏ ਨਾਲ ਬਣਾਉਣ ਦਾ ਫੈਸਲਾ ਕੀਤਾ ਗਿਆ ਹੈ । ਪੰਜਾਬ ਰੋਡਵੇਜ਼ ਅਤੇ ਪੈਪਸੂ ਰੋਡ ਟਰਾਂਸਪੋਰਟ ਦੇ ਵਰਕਰਾਂ ਨੂੰ ਬੋਨਸ ਦਿੱਤਾ ਗਿਆ । ਮਹਿੰਗਾਈ ਨੂੰ ਮੁੱਖ ਰੱਖਦੇ ਹੋਏ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ । 24 ਡਿਸਪੈਂਸਰੀਆਂ ਬਣਾਈਆਂ ਗਈਆਂ ਹਨ । ਫਰੀਦਕੋਟ ਵਿਚ 5 ਕਰੋੜ ਰੁਪਏ ਨਾਲ ਮੈਡੀਕਲ ਕਾਲਜ ਨੂੰ ਟੇਕ ਅੱਪ ਕੀਤਾ ਗਿਆ ਹੈ । 240 ਪ੍ਰਾਇਮਰੀ ਸਕੂਲਾਂ ਨੂੰ ਮਿਡਲ ਬਣਾਇਆ ਗਿਆ ਹੈ ਅਤੇ 150 ਮਿਡਲ ਸਕੂਲਾਂ ਨੂੰ ਹਾਈ ਸਕੂਲ ਬਣਾਇਆ ਗਿਆ ਹੈ । 6 ਹਜ਼ਾਰ ਮਕਾਨ ਹਰੀਜਨਾਂ ਵਾਸਤੇ ਬਣਾਉਣ ਦੇ ਵਾਸਤੇ ਰੁਪਿਆ ਦਿੱਤਾ ਗਿਆ ਹੈ । ਇਸ ਦੇ ਇਲਾਵਾ 5 ਹਜ਼ਾਰ ਰੁਪਿਆ ਦਿੱਤਾ ਗਿਆ ਹੈ । ਹਰੀਜਨ ਯੂਥਸ ਨੂੰ ਕਰਜ਼ੇ ਦੇਣ ਦੇ ਵਾਸਤੇ ਤਾਕਿ ਉਹ ਆਪਣਾ ਕਾਰੋਬਾਰ ਕਰ ਸਕਣ । ਫੌਜੀਆਂ ਦੀ ਵੈਲਫੇਅਰ ਦੇ ਵਾਸਤੇ ਕਾਰਪੋਰੇਸ਼ਨ ਬਣਾਉਣ ਦਾ ਐਲਾਨ ਕੀਤਾ ਹੈ । ਇਹ ਚੀਜ਼ਾਂ ਹਨ ਜਿਹੜੀਆਂ ਇਸ ਪੰਜਾਬ ਦੀ ਸਰਕਾਰ ਨੇ ਕੀਤੀਆਂ ਹਨ । ਮੈਨੂੰ ਇਹ ਗੱਲ ਸਮਝ ਨਹੀਂ ਆਈ ਕਿ ਚੌਧਰੀ ਬਲਰਾਮ ਜੀ ਨੂੰ ਇਹ ਗੱਲਾਂ ਕਿਉਂ ਨਜ਼ਰ ਨਹੀਂ ਆਈਆਂ ? ਐਸਾ ਮਾਲੂਮ ਹੁੰਦਾ ਹੈ ਕਿ ਜਿਸ ਤਰ੍ਹਾਂ ਇਕ ਅੰਗਰੇਜ਼ੀ ਵਿਚ ਕਹਾਵਤ ਹੈ Everything looks yellow to the jaundiced eye. ਜਦੋਂ ਤੱਕ ਇਹ ਸਰਕਾਰੀ ਬੈਂਚਾਂ ਤੇ ਬੈਠੇ ਸਨ ਇਨ੍ਹਾਂ ਨੂੰ ਚੰਗੀ ਤਰਾਂ ਨਜ਼ਰ ਆਉਂਦਾ ਸੀ ।

**ਸਰਦਾਰ ਬੇਅੰਤ ਸਿੰਘ :** ** ** **

**ਸ਼੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ਼੍ਰੀ ਰਮੇਸ਼ ਚੰਦਰ :** ਡਿਪਟੀ ਸਪੀਕਰ ਸਾਹਿਬ, ਜਦੋਂ ਤੱਕ ਇਹ ਸਰਕਾਰੀ ਬੈਂਚਾਂ ਤੇ ਬੈਠੇ ਰਹੇ ਸਨ ਤਾਂ ਉਦੋਂ ਇਨ੍ਹਾਂ ਦੀ ਨਜ਼ਰ ਚੰਗੀ ਸੀ, ਹੁਣ ਇਨ੍ਹਾਂ ਦੀ ਨਜ਼ਰ ਪੀਲੀ ਕਿਉਂ ਹੋ ਗਈ ਹੈ ? ਹੁਣ ਇਨ੍ਹਾਂ ਨੂੰ ਹਰ ਚੀਜ਼ ਵਿਚ ਨੁਕਸ ਹੀ ਨੁਕਸ ਨਜ਼ਰ ਆਉਂਦੇ ਹਨ । ਇਨ੍ਹਾਂ ਨੇ ਥੀਮ ਡੈਮ ਦੇ ਮੁਤੱਲਕ ਕੁਝ ਕਿਹਾ ਹੈ ਔਰ ਕਿਹਾ ਹੈ ਕਿ ਹਰਿਆਣੇ ਅੱਗੇ ਇਸ ਸਰਕਾਰ ਨੇ ਗੁਟਨੇ ਟੇਕ ਦਿੱਤੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕਾਂਗਰਸ ਵਿਚ ਰਹੇ ਹਨ ਅਤੇ ਆਪਸ ਵਿਚ ਹੀ ਕਾਂਗਰਸ ਲੜਦੀ ਰਹੀ ਹੈ । 10 ਸਾਲ ਇਨ੍ਹਾਂ ਦਾ ਆਪਸ ਵਿਚ ਹੀ ਝਗੜਾ ਰਿਹਾ ਹੈ । ਹਰਿਆਣਾ ਪੰਜਾਬ ਅਤੇ ਹਿਮਾਚਲ ਪ੍ਰਦੇਸ਼ ਦਾ ਆਪਸ ਵਿਚ ਹੀ ਇਸ ਗੱਲ ਦਾ ਝਗੜਾ ਰਿਹਾ ਹੈ। ਹੁਣ ਜਦੋਂ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਬਣੀ ਹੈ ਤਾਂ ਇਸ ਸਰਕਾਰ ਨੇ ਕੁਝ ਮਹੀਨਿਆਂ ਦੇ ਵਿਚ ਹੀ ਇਸਦਾ ਫੈਸਲਾ ਕਰਵਾ ਲਿਆ ਹੈ ਅਤੇ ਫਿਰ ਇਨ੍ਹਾਂ ਨੇ ਸਾਨੂੰ ਆਪਸ ਵਿਚ ਲੜਾਉਣ ਵਾਸਤੇ ਇਹ ਕਹਿਣਾ ਸ਼ੁਰੂ ਕਰ ਦਿਤਾ ਹੈ ਕਿ ਅਸੀਂ ਹਰਿਆਣੇ ਦੇ ਅੱਗੇ ਗੁਟਨੇ ਟੇਕ ਦਿਤੇ ਹਨ ।

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਹਰੀਜਨਾਂ ਵਾਸਤੇ ਵੀ ਬਹੁਤ ਕੁਝ ਕਿਹਾ ਹੈ। ਕੀ ਇਨ੍ਹਾਂ ਨੇ ਆਪਣੇ ਰਾਜ ਦੇ 30 ਸਾਲਾਂ ਵਿਚ ਹਰੀਜਨਾਂ ਦੇ ਵਾਸਤੇ ਕੋਈ ਕਾਲੋਨੀ ਬਣਾਈ ਹੈ ਜਿੱਥੇ ਹਰੀਜਨ ਵਿਚਾਰਿਆਂ ਨੂੰ ਅੱਛੇ ਮਕਾਨ ਮਿਲ ਸਕਣ ? ਅੱਜ ਵੀ ਜਲੰਧਰ ਦੇ ਵਿਚ ਹਰੀਜਨ ਵਿਚਾਰੇ ਸਲੱਮ ਵਿਚ ਰਹਿ ਕੇ ਆਪਣੀ ਜਿੰਦਗੀ ਬਸਰ ਕਰ ਰਹੇ ਹਨ । 30 ਸਾਲਾਂ ਵਿਚ ਉਨ੍ਹਾਂ

** Expunged as ordered by the Chair.

[ਸ੍ਰੀ ਰਮੇਸ਼ ਚੰਦਰ]

ਦੀ ਉਹੀ ਹਾਲਤ ਰਹੀ ਹੈ ਜਿਹੜੀ 1947 ਵਿਚ ਸੀ । ਅੱਜ ਵੀ ਉਹ ਟੱਟੀ ਸਿਰ ਤੇ ਚੁੱਕ ਕੇ ਲੈ ਜਾਂਦੇ ਹਨ । ਇਹ ਉਨ੍ਹਾਂ ਦੇ ਸਮਰਥਕ ਹੋਣ ਦਾ ਬੜਾ ਐਲਾਨ ਕਰਦੇ ਰਹੇ ਹਨ ਅਤੇ ਇਹ ਕਹਿੰਦੇ ਰਹੇ ਹਨ ਕਿ ਅਸੀਂ ਹਰੀਜਨਾਂ ਦਾ ਸਟੇਟਸ ਉੱਚਾ ਕਰ ਦਿਤਾ ਹੈ । ਹਰੀਜਨ ਅੱਜ ਵੀ ਸਿਰ ਤੇ ਟੱਟੀ ਚੁਕ ਕੇ ਜਾਣ, ਇਸਦੇ ਨਾਲ ਉਨ੍ਹਾਂ ਨੂੰ ਕੀ ਉੱਚਾ ਸਟੇਟਸ ਮਿਲ ਸਕਦਾ ਹੈ ।

ਫਿਰ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਗਰੀਬੀ ਔਰ ਬੇਕਾਰੀ ਦੀ ਗੱਲ ਕੀਤੀ ਹੈ । ਇਹ ਕਹਿੰਦੇ ਹਨ ਕਿ ਇਸ ਸਰਕਾਰ ਵੱਲੋਂ 6 ਮਹੀਨੇ ਦੇ ਅਰਸੇ ਵਿਚ ਹੀ 30 ਸਾਲਾਂ ਦੀਆਂ ਬਿਮਾਰੀਆਂ ਜਿਹੜੀਆਂ ਇਹ ਛੱਡ ਗਏ ਹਨ ਉਹ ਦੂਰ ਹੋ ਜਾਣ । ਜਦੋਂ 1947 ਵਿਚ ਅਸੀਂ ਇਥੇ ਆਏ ਸੀ ਤਾਂ ਉਦੋਂ ਕੁਝ ਲੱਖ ਹੀ ਲੋਕ ਸਨ ਜਿਹੜੇ ਬੇਕਾਰ ਸਨ ਔਰ ਅੱਜ ਕਈ ਕਰੋੜ ਲੋਕ ਹਨ ਜਿਹੜੇ ਹਿੰਦੁਸਤਾਨ ਵਿਚ ਬੇਕਾਰ ਹਨ ਔਰ ਇਹ ਸਾਰਾ ਕੁਝ ਇਨ੍ਹਾਂ ਦੀਆਂ ਗਲਤ ਨੀਤੀਆਂ ਜਿਹੜੀਆਂ ਇਨ੍ਹਾਂ ਨੇ 30 ਸਾਲਾਂ ਵਿਚ ਬਣਾਈਆਂ, ਉਨ੍ਹਾਂ ਦਾ ਨਤੀਜਾ ਹੈ । ਇਨ੍ਹਾਂ ਨੇ ਸਾਨੂੰ ਚਾਰ ਚੀਜ਼ਾਂ ਦਿੱਤੀਆਂ– ਹਸਰਤ, ਦੁਸ਼ਮਣੀ, ਭੁਖ ਔਰ ਨੰਗ । ਇਨ੍ਹਾਂ ਚਾਰ ਚੀਜ਼ਾਂ ਤੋਂ ਇਲਾਵਾ ਹੋਰ ਕੁਝ ਸਾਨੂੰ ਇਨ੍ਹਾਂ ਨੇ ਨਹੀਂ ਦਿੱਤਾ । ਇਹ ਆਪਸ ਵਿਚ ਹੀ ਇਕ ਦੂਜੇ ਦੀਆਂ ਲੱਤਾਂ ਖਿੱਚਦੇ ਰਹੇ ਅਤੇ ਆਪਣੀ ਪਾਰਟੀ ਦੀਆਂ ਹੀ ਇਕ ਦੂਜੇ ਦੀਆਂ ਵਜ਼ਾਰਤਾਂ ਤੋੜਦੇ ਰਹੇ ਹਨ । ਦੇਸ਼ ਨੂੰ ਹੁਣ ਇਹ ਉਸੇ ਭੈੜੀ ਹਾਲਤ ਵਿਚ ਛੱਡ ਗਏ ਹਨ ਜਿਸ ਹਾਲਤ ਵਿਚ ਇਹ ਪਹਿਲਾਂ ਸੀ । ਮੈਂ ਤਾਂ ਇਹ ਕਹਾਂਗਾ ਕਿ ਇੰਦਰਾ ਗਾਂਧੀ ਜਿਸ ਦੇ ਇਹ ਸਮੱਰਥਕ ਬਣੇ ਹੋਏ ਹਨ, ਜਿਸ ਦੀ ਪੈਰਵੀ ਇਸ ਵੇਲੇ ਚੌਧਰੀ ਬਲਰਾਮ ਜੀ ਕਰ ਰਹੇ ਹਨ ਔਰ ਇਨ੍ਹਾਂ ਬੈਂਚਾਂ ਤੇ ਬੈਠੇ ਹਨ ਅੱਜ ਵੀ ਪਸ਼ੇਮਾਨ ਹਨ ਜੋ ਪਿਛਲੇ ਦੋ ਸਾਲਾਂ ਵਿਚ ਇੰਦਰਾ ਗਾਂਧੀ ਨੇ ਕੀਤਾ । ਅੱਜ ਵੀ ਇਹ ਜੁੰਡਲੀ ਪਸ਼ੇਮਾਨ ਹੈ । ਲੇਕਿਨ ਫਿਰ ਵੀ ਸ਼ੀਲਡ ਕਰਨ ਵਾਸਤੇ.. .. (ਵਿਘਨ)
(ਸ੍ਰੀ ਚਮਨ ਲਾਲ ਵਲੋਂ ਵਿਘਨ)

**ਇਕ ਆਵਾਜ਼** : ਗਵਰਨਰ ਸਾਹਿਬ ਦੇ ਭਾਸ਼ਣ ਵਿਚ ਇੰਦਰਾ ਗਾਂਧੀ ਦਾ ਜ਼ਿਕਰ ਤਾਂ ਹੈ ਨਹੀਂ ਕਿਧਰੇ ।

**Mr. Deputy Speaker**: No interruptions please.

**ਸ੍ਰੀ ਰਮੇਸ਼ ਚੰਦਰ** : ਚੌਧਰੀ ਬਲਰਾਮ ਜੀ ਬੜੇ ਚੰਗੇ ਸੱਜਣ ਹਨ ਪਰ ਇਹ ਐਸੀ ਕੁਰੱਪਟ ਕਾਂਗਰਸ ਨਾਲ ਲੱਗੇ ਹੋਏ ਹਨ ਜਿਸ ਦੇ ਹੱਥ ਗੁਨਾਹ ਨਾਲ ਲਿਬੜੇ ਹੋਏ ਹਨ ।

**ਸਰਦਾਰ ਬੇਅੰਤ ਸਿੰਘ** : ** ** **

**Mr. Deputy Speaker** : This is no point of order.

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਇੰਦਰਾ ਗਾਂਧੀ ਦੀ ਬਣਾਈ ਹੋਈ ਲੈਜਿਸਲੇਟਿਵ ਪਾਰਟੀ ਹੈ ਔਰ ਉਸ ਦੇ ਇਹ ਲੀਡਰ ਹਨ, ਇਸ ਲਈ ਮੈਂ ਕਹਿ ਰਿਹਾ ਹਾਂ । ਮੈਂ ਚੌਧਰੀ ਸਾਹਿਬ ਨੂੰ ਇਹ ਕਹਾਂਗਾ ਕਿ ਇੰਦਰਾ ਗਾਂਧੀ ਨੂੰ ਹੁਣ ਦੁਨੀਆਂ ਦੀ ਕੋਈ ਤਾਕਤ ਸਿਆਸੀ ਤੌਰ ਤੇ ਖਤਮ ਹੋਣ ਤੋਂ ਬਚਾ ਨਹੀਂ ਸਕਦੀ । (ਥੰਪਿੰਗ)

**ਚੌਧਰੀ ਬਲਰਾਮ ਜਾਖੜ**: ** ** **
(ਵਿਘਨ) (ਹਾਸਾ)

**Expunged as ordered by the Chair.

**Mr. Deputy Speaker** : This is no point of order.

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਇਹ ਖੁਦ ਹੀ ਡੁਬਦੇ ਜਹਾਜ਼ ਤੇ ਨਹੀਂ ਚੜ੍ਹੇ ਸਗੋਂ 13 ਹੋਰ ਬੰਦਿਆਂ ਨੂੰ ਡੋਬਣਾ ਚਾਹੁੰਦੇ ਹਨ । ਉਨ੍ਹਾਂ ਨੂੰ ਕਿਉਂ ਡੋਬੀ ਜਾਂਦੇ ਹਨ ? ਕਿਸੀ ਸ਼ਾਇਰ ਨੇ ਕਿਹਾ ਹੈ--

"ਹਮ ਤੋਂ ਡੂਬੇ ਹੈਂ ਸਨਮ, ਤੁਮ ਕੋ ਭੀ ਲੇ ਡੂਬੇਂਗੇ"

ਇਹ ਆਪ ਤਾਂ ਭਾਵੇਂ ਡੁੱਬ ਜਾਣ, ਉਨ੍ਹਾਂ ਨੂੰ ਨਾਲ ਕਿਉਂ ਡੋਬਦੇ ਹਨ ?

ਜਿੱਥੋਂ ਤੱਕ, ਡਿਪਟੀ ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਕੁਝ ਕਿਹਾ ਹੈ ਉਨ੍ਹਾਂ ਦੇ ਬਾਰੇ ਤੇ ਮੈਂ ਇਹ ਕਹਾਂਗਾ ਕਿ ਕਮਿਊਨਿਸਟ ਸੱਜਿਆਂ ਦਾ ਤਾਂ ਰੋਲ ਕੁਝ ਅਜੀਬੋ ਗਰੀਬ ਹੀ ਰਿਹਾ ਹੈ। ਪਹਿਲੇ ਜਿਹੜੀ ਪਾਲਿਸੀ ਉਹ ਬਣਾਉਂਦੇ ਹਨ ਬਾਅਦ ਵਿਚ ਕਹਿ ਦਿੰਦੇ ਹਨ ਕਿ ਸਾਡੇ ਤੋਂ ਗਲਤੀ ਹੋ ਗਈ ਹੈ । ਉਸ ਦਾ ਸਬੂਤ ਇਹ ਹੈ ਕਿ 1942 ਵਿਚ ਕੁਇਟ ਇੰਡੀਆ ਮੂਵਮੈਂਟ ਵੇਲੇ ਇਨ੍ਹਾਂ ਨੇ ਉਸ ਵਕਤ ਅੰਗਰੇਜ਼ਾਂ ਦੀ ਮੱਦਦ ਕਰਕੇ ਇਸ ਨੂੰ ਪੀਪਲਜ਼ ਵਾਰ ਕਿਹਾ ਅਤੇ ਬਾਅਦ ਵਿਚ ਇਸ ਗਲ ਨੂੰ ਤਸਲੀਮ ਕੀਤਾ ਕਿ ਸਾਡੇ ਤੋਂ ਗਲਤੀ ਹੋਈ ਹੈ । 1947 ਵਿਚ ਜਦੋਂ ਬਟਵਾਰਾ ਹੋਇਆ ਤਾਂ ਇਨ੍ਹਾਂ ਨੇ ਪਾਕਿਸਤਾਨ ਬਣਨ ਦੀ ਹਮਾਇਤ ਕੀਤੀ ਅਤੇ ਬਾਅਦ ਵਿਚ ਫਿਰ ਇਨ੍ਹਾਂ ਨੇ ਮੰਨ ਲਿਆ ਕਿ ਸਾਡੇ ਤੋਂ ਗਲਤੀ ਹੋਈ ਹੈ । 1948 ਵਿਚ ਜਦੋਂ ਦੇਸ਼ ਆਜ਼ਾਦ ਹੋਇਆਂ ਇਨ੍ਹਾਂ ਨੇ ਤਸ਼ੱਦਦ ਸ਼ੁਰੂ ਕੀਤਾ ਕਿਸੀ ਹੋਰ ਪ੍ਰੋਸੀਜਰ ਦੀ ਸਰਕਾਰ ਵਾਸਤੇ ਅਤੇ ਉਥੋਂ ਨਾਕਾਮਯਾਬੀ ਹੋਣ ਤੇ ਫਿਰ ਇਨ੍ਹਾਂ ਨੇ ਕਿਹਾ ਕਿ ਅਸੀਂ ਪਾਰਲੀਮੈਂਟਰੀ ਪ੍ਰੋਸੀਜਰ ਦੀ ਸਰਕਾਰ ਵਾਸਤੇ ਜੱਦੋ ਜਹਿਦਾ ਸ਼ੁਰੂ ਕਰਾਂਗੇ ਉਦੋਂ ਵੀ ਬਾਅਦ ਵਿਚ ਇਨ੍ਹਾਂ ਨੇ ਕਿਹਾ ਕਿ ਸਾਡੇ ਤੋਂ ਗਲਤੀ ਹੋਈ ਹੈ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

(ਵਿਘਨ)

**Mr. Deputy Speaker** : This is no point of order.

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, 1969 ਵਿਚ ਜਦੋਂ ਕਾਂਗਰਸ ਦਾ ਬਟਵਾਰਾ ਹੋਇਆ ਉਸ ਬਟਵਾਰੇ ਨੂੰ ਕਰਾਉਣ ਵਿਚ ਇਹ ਹਿੱਸੇਦਾਰ ਸਨ । ਇਹ ਕਹਿੰਦੇ ਸਨ ਕਿ ਇੰਦਰਾ ਕਾਂਗਰਸ ਬੜੀ ਪ੍ਰੋਗਰੈਸਿਵ ਹੈ, ਅਸੀਂ ਰਿਐਕਸ਼ਨਰੀ ਨੂੰ ਪ੍ਰੋਗਰੈਸਿਵ ਨਾਲੋਂ ਵੱਖਰਾ ਕਰ ਰਹੇ ਹਾਂ । ਇਨ੍ਹਾਂ ਨੇ ਖੁਦ ਐਮਰਜੈਂਸੀ ਦੀ ਹਮਾਇਤ ਦੀ ਗੱਲ ਕੀਤੀ ਹੋਰ ਹੁਣ ਇਸ ਤਰ੍ਹਾਂ ਦੀਆਂ ਗੱਲਾਂ ਕਰ ਰਹੇ ਹਨ । ਹੁਣ ਫਿਰ ਇਹ ਲੱਭ ਰਹੇ ਹਨ ਕਿ ਕਿਹੜਾ ਇਹੋ ਜਿਹਾ ਪ੍ਰੋਗਰੈਸਿਵ ਐਲੀਮੈਂਟ ਹੈ ਜਿਸ ਦੇ ਨਾਲ ਰਲ ਕੇ ਹਕੂਮਤ ਬਣਾਈਏ ।

**ਮਾਸਟਰ ਬਾਬੂ ਸਿੰਘ** : ਆਨ ਏ ਪੁਆਇੰਟ ਆਫ ਕਲੈਰੀਫੀਕੇਸ਼ਨ, ਸਰ । ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ...... (ਵਿਘਨ)

**Mr. Deputy Speaker** : No point of clarification.

---

** Expunged as ordered by the Chair.

**ਸ੍ਰੀ ਰਮੇਸ਼ ਚੰਦਰ** : ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹੀ ਕਹਾਂਗਾ ਕਿ ਜਿਹੜੀਆਂ ਪਾਲਿਸੀਆਂ ਇਹ ਇਕ ਦਿਨ ਬਣਾਉਂਦੇ ਹਨ ਉਨ੍ਹਾਂ ਨੂੰ ਉਹ ਅਗਲੇ ਦਿਨ ਆਪ ਹੀ ਗ਼ਲਤ ਕਹਿੰਦੇ ਹਨ। ਕਿਸੀ ਸ਼ਾਇਰ ਨੇ ਕਿਹਾ ਹੈ--

"ਸੁਬਾ ਕੋ ਪੀ, ਸ਼ਾਮ ਕੋ ਤੋਬਾ ਕਰ ਲੀ
ਰਿੰਦ ਕੇ ਰਿੰਦ ਰਹੇ ਹਾਥ ਸੇ ਜੱਨਤ ਨਾ ਗਈ"

ਇਹ ਦੋਵੇਂ ਪਾਸੇ ਰੱਖਣ ਦੀ ਕੋਸ਼ਸ਼ ਕਰਦੇ ਹਨ। ਅਗੇ ਇਹ ਇੰਦਰਾ ਕਾਂਗਰਸ ਨੂੰ ਪ੍ਰੋਗਰੈਸਿਵ ਕਹਿੰਦੇ ਸਨ ਹੁਣ ਪਤਾ ਨਹੀਂ ਰੈਡੀ ਨੂੰ ਪ੍ਰੋਗਰੈਸਿਵ ਕਹਿਣ ਜਾਂ ਨਾ ? (ਵਿਘਨ)

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਪੁਆਇੰਟ ਆਫ ਕਲੈਰੀਫੀਕੇਸ਼ਨ, ਸਰ। ਕਮਿਊਨਿਸਟ ਪਾਰਟੀ ਹਕੀਕਤ ਨੂੰ ਚਾਹੁੰਦੀ ਹੈ। ਜਦੋਂ ਇੰਦਰਾ ਗਾਂਧੀ ਨੇ ਰਾਜਿਆਂ ਦਾ ਭੱਤਾ ਬੰਦ ਕੀਤਾ.... (ਵਿਘਨ)

**Mr. Deputy Speaker** : No point of clarification.

**ਕਾਮਰੇਡ ਦਲੀਪ ਸਿੰਘ ਟਪਿਆਲਾ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰੂਪ ਲਾਲ ਸਾਥੀ** : ** ** **

(ਵਿਘਨ)

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਸਭ ਇਸ ਕਰਕੇ ਬਿਆਨ ਕੀਤਾ ਹੈ ਕਿ ਮੈਂ ਪੰਜਾਬ ਦੇ ਲੋਕਾਂ ਨੂੰ ਖਬਰਦਾਰ ਕਰਨਾ ਚਾਹੁੰਦਾ ਹਾਂ ਕਿ ਇਹੋ ਜਿਹੇ ਲੋਕਾਂ ਤੋਂ ਉਹ ਖਬਰਦਾਰ ਰਹਿਣ ਜਿਨ੍ਹਾਂ ਦਾ ਕੋਈ ਦੀਨ ਇਮਾਨ ਨਹੀਂ। ਇਕ ਸ਼ੇਅਰ ਹੈ:--

"ਭਾਗ ਇੰਨ ਬੁਰਦਾ ਫਰੋਸ਼ੋਂ ਸੇ ਐ ਭਾਈ
ਬੇਚ ਹੀ ਡਾਲੇਂ ਜੋ ਯੂਸਫ ਸਾ ਬਰਾਦਰ ਹੀ"

ਇਹ ਕਿਸੇ ਵੇਲੇ ਵੀ ਪੰਜਾਬ ਹੀ ਨਹੀਂ ਸਗੋਂ ਦੇਸ਼ ਵੀ ਕੁਰਬਾਨ ਕਰ ਸਕਦੇ ਹਨ, ਉਨ੍ਹਾਂ ਲਈ ਜਿਥੇ ਇਨ੍ਹਾਂ ਦੀਆਂ ਤਾਰਾਂ ਹਿਲਦੀਆਂ ਹਨ।

**ਸ੍ਰੀ ਡਿਪਟੀ ਸਪੀਕਰ** : ਰਮੇਸ਼ ਜੀ, ਹੁਣ ਵਾਈਂਡ ਅਪ ਕਰੋ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਜਿਹੜੀਆਂ ਗਵਰਨਰ ਸਾਹਿਬ ਦੇ ਸ਼ੁਕਰੀਏ ਦੇ ਪ੍ਰਸਤਾਵ ਵਿਚ ਅੱਛੀਆਂ ਗੱਲਾਂ ਕੀਤੀਆਂ ਗਈਆਂ ਹਨ ਮੈਂ ਉਨ੍ਹਾਂ ਦਾ ਸਮਰਥਨ ਕਰਦਾ ਹਾਂ ਔਰ ਇਸ ਦੇ ਇਲਾਵਾ ਮੈਂ ਮੁਖਤਲਿਫ ਮਹਿਕਮਿਆਂ ਬਾਰੇ ਕੁਝ ਆਪਣੇ ਸੁਝਾਵ ਵੀ ਦੇਣਾ ਚਾਹੁੰਦਾ ਹਾਂ।

ਸੱਭ ਤੋਂ ਪਹਿਲਾਂ ਮੈਂ ਇੰਡਸਟਰੀ ਨੂੰ ਹੀ ਲੈਂਦਾ ਹਾਂ। ਇੰਡਸਟਰੀ ਦੇ ਖੇਤਰ ਵਿਚ ਪੰਜਾਬ ਵਿਚ ਕ੍ਰਾਈਸਿਜ਼ ਆਇਆ ਹੋਇਆ ਹੈ। ਲੋਹੇ ਦੀ ਬਲੈਕ ਚੱਲ ਰਹੀ ਹੈ। ਜੀ. ਪੀ. ਸ਼ੀਟਸ ਦਾ ਕੰਟਰੋਲ ਰੇਟ 4500 ਰੁਪਏ ਹੈ ਪਰ ਬਲੈਕ ਵਿਚ 6500 ਰੁਪਏ ਵਿਕ ਰਹੀ ਹੈ। ਪਿੱਗ ਆਇਰਨ ਜਿਹੜਾ ਹੈ ਉਹ ਅੱਗੇ ਵੀ ਮਿਲਦਾ ਰਿਹਾ ਸੀ ਅਤੇ ਹਮੇਸ਼ਾਂ ਮਿਲਦਾ ਰਿਹਾ ਹੈ ਪਰ ਹੁਣ ਢਾਈ

**Expunged as ordered by the Chair.

ਤਿੰਨ ਸੌ ਰੁਪਏ ਉਸ ਦੀ ਬਲੈਕ ਚਲ ਰਹੀ ਹੈ । ਇਸੇ ਤਰ੍ਹਾਂ ਕੋਲੇ ਦੀ ਕਿੱਲਤ ਹੈ । ਇੰਡਸਟਰੀ ਨੂੰ ਅਗਰ ਪੰਜਾਬ ਵਿਚ ਤਰੱਕੀ ਦੇਣੀ ਹੈ ਤਾਂ ਰਾਅ ਮੈਟੀਰੀਅਲ ਉਪਲਬਧ ਕਰੋ ।

**ਸ੍ਰੀ ਡਿਪਟੀ ਸਪੀਕਰ** : ਰਮੇਸ਼ ਜੀ ਹੁਣ ਵਾਈਂਡ ਅੱਪ ਕਰ ਦਿਓ ।

**ਸ੍ਰੀ ਰਮੇਸ਼ ਚੰਦਰ** : ਹੁਣ ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੰਦਾ ਹਾਂ ਕਿ ਜਲੰਧਰ ਵਿਚ ਸਪੋਰਟਸ ਇੰਡਸਟਰੀ ਵਿਚ ਬੜਾ ਕਰਾਈਸਿਜ਼ ਆਇਆ ਹੋਇਆ ਹੈ, ਕਿਉਂਕਿ ਜਿਹੜੀ ਵਿਲੋ ਲਕੜੀ ਹੈ ਜਿਸ ਨਾਲ ਹਾਕੀਆਂ ਬਣਦੀਆਂ ਹਨ ਜਾਂ ਬਲੇ ਬਣਦੇ ਹਨ ਉਸ ਦੀ ਕਸ਼ਮੀਰ ਸਰਕਾਰ ਨੇ ਸਪਲਾਈ ਬੰਦ ਕਰ ਦਿੱਤੀ ਹੈ, ਹਿਮਾਚਲ ਸਰਕਾਰ ਵੀ ਨਹੀਂ ਦੇ ਰਹੀ । ਸਪੋਰਟਸ ਇੰਡਸਟਰੀ ਬੜੇ ਕਠਿਨ ਹਾਲਾਤ ਵਿਚੋਂ ਗੁਜ਼ਰ ਰਹੀ ਹੈ । ਮੈਂ ਆਪਣੀ ਸਰਕਾਰ ਨੂੰ ਕਹਾਂਗਾ ਕਿ ਉਹ ਕਸ਼ਮੀਰ ਔਰ ਹਿਮਾਚਲ ਸਰਕਾਰਾਂ ਨਾਲ ਗੱਲ ਬਾਤ ਕਰਕੇ ਵਿਲੋ ਲਕੜੀ ਮੁਹੱਈਆ ਕਰਾਏ ।

ਇਸ ਤੋਂ ਅਗੇ , ਡਿਪਟੀ ਸਪੀਕਰ ਸਾਹਿਬ, ਮੈਂ ਐਜੂਕੇਸ਼ਨ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਇਹ ਜਿਹੜੇ ਸਾਡੇ ਕਾਲਜ ਹਨ ਉਹ ਬੜੇ ਕਰਾਈਸਿਜ਼ ਵਿਚੋਂ ਗੁਜ਼ਰ ਰਹੇ ਹਨ ਕਿਉਂਕਿ ਇਨ੍ਹਾਂ ਕਾਲਜਾਂ ਨੂੰ ਤਨਖਾਹਾ ਜ਼ਿਆਦਾ ਦੇਣੀਆਂ ਪੈ ਰਹੀਆਂ ਹਨ । ਯੂ. ਜੀ. ਸੀ. ਦੇ ਗਰੇਡਜ਼ ਵਗੈਰਾ ਰਿਵਾਈਜ਼ ਕਰਨ ਕਾਰਣ ਅਤੇ ਜੀ. ਪੀ. ਫੰਡਜ਼ ਅਤੇ ਡੀ. ਏ. ਦੇਣ ਕਾਰਣ ਇਨ੍ਹਾਂ ਨੂੰ ਪੈਸੇ ਜ਼ਿਆਦਾ ਦੇਣੇ ਪੈ ਰਹੇ ਹਨ । ਇਨ੍ਹਾਂ ਵਜੂਹਾਤ ਕਾਰਣ ਕੋਈ 1 ਕਰੋੜ ਰੁਪਏ ਦਾ ਬੋਝ ਕਾਲਜਾਂ ਤੇ ਪੈ ਗਿਆ ਹੈ । ਜਿੰਨੇ ਕਾਲਜ ਪੰਜਾਬ ਵਿਚ ਹਨ ਉਨ੍ਹਾਂ ਵਿਚ 87 ਪ੍ਰਤੀਸ਼ਤ ਪ੍ਰਾਈਵੇਟ ਕਾਲਜ ਹਨ ਜਿਹੜੇ ਕਿ ਆਪਣੇ ਜ਼ਰੀਏ ਨਾਲ ਚਲ ਰਹੇ ਹਨ । ਉਹ ਜ਼ਿਅਦਾ ਰੁਪਏ ਨਹੀਂ ਦੇ ਸਕਦੇ । ਸਰਕਾਰ ਨੂੰ ਵੀ ਉਸ ਦਾ ਬੋਝ ਬਰਦਾਸ਼ਤ ਕਰਨਾ ਚਾਹੀਦਾ ਹੈ । ਇਕ ਕਰੋੜ ਰੁਪਏ ਦਾ ਭਾਰ ਇਨ੍ਹਾਂ ਕਾਲਜਾਂ ਤੇ ਪੈ ਗਿਆ ਹੈ ਲੇਕਿਨ ਗੌਰਮਿੰਟ ਨੇ ਪਿਛਲੇ ਆਪਣੇ ਬਜਟ ਵਿਚ ਕੇਵਲ 30 ਲੱਖ ਰੁਪਏ ਰੱਖੇ ਸਨ ਜਿਸ ਦੇ ਵਿਚੋਂ 14 ਲੱਖ ਰੁਪਿਆ ਦਸੰਬਰ ਤਕ ਦਿੱਤਾ ਗਿਆ ਹੈ । ਇਸ ਵਜ੍ਹਾ ਕਰਕੇ ਬਹੁਤ ਸਾਰੇ ਕਾਲਜ ਬੰਦ ਹੋ ਰਹੇ ਹਨ । ਇਸ ਦੇ ਇਲਾਵਾ 16 ਕਾਲਜ ਐਸੇ ਹਨ ਜਿਨ੍ਹਾਂ ਨੂੰ ਯੂ. ਜੀ. ਸੀ. ਨੇ ਤਸਲੀਮ ਨਹੀਂ ਕੀਤਾ ਕਿਉਂਕਿ ਉਹ 1973 ਤੋਂ ਬਾਅਦ ਖੋਹਲੇ ਗਏ ਸਨ । ਮੈਂ ਆਪਣੇ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਕਾਲਜਾਂ ਨੂੰ ਵੀ ਰਿਕਗਨੀਸ਼ਨ ਦਿਲਾਉਣੀ ਚਾਹੀਦੀ ਹੈ । ਨਾਲ ਹੀ ਉਨ੍ਹਾਂ ਨੂੰ ਗਰਾਂਟ ਦੇਣੀ ਚਾਹੀਦੀ ਹੈ ਤਾਂ ਕਿ ਉਹ ਬੰਦ ਨਾ ਹੋ ਜਾਣ ।

**ਸ੍ਰੀ ਡਿਪਟੀ ਸਪੀਕਰ** : ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਉਹ ਹੁਣ ਵਾਈਂਡ ਅੱਪ ਕਰਨ ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੇਰੇ ਬੋਲਣ ਦੇ ਸਮੇਂ ਵਿਚ ਕਾਫੀ ਗੜਬੜ ਰਹੀ ਹੈ ਇਸ ਲਈ ਮੈਨੂੰ ਦੋ ਚਾਰ ਮਿੰਟ ਹੋਰ ਬੋਲਣ ਦੀ ਇਜਾਜ਼ਤ ਦਿੱਤੀ ਜਾਵੇ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਾਂਗਾ ਕਿ ਟਰਾਂਸਫਰਜ਼ ਕੇਵਲ ਉਹ ਹੋਣੀਆਂ ਚਾਹੀਦੀਆਂ ਹਨ ਜਿਹੜੀਆਂ ਕਿ ਬਹੁਤ ਜ਼ਰੂਰੀ ਹੋਣ ਅਤੇ ਕੋਸ਼ਿਸ਼ ਇਹ ਹੋਣੀ ਚਾਹੀਦੀ ਹੈ ਕਿ ਹਰ ਮੁਲਾਜ਼ਮ ਨੂੰ ਉਸ ਦੇ ਹੋਮ ਟਾਊਨ ਵਿਚ ਲਗਾ ਦਿੱਤਾ ਜਾਵੇ ਜਦ ਤਕ ਉਸ ਦੀ ਕੋਈ ਸ਼ਿਕਾਇਤ ਨਾ ਹੋਵੇ।

ਇਸ ਦੇ ਇਲਾਵਾ ਮੈਂ ਟਰਾਂਸਪੋਰਟ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਖੁਸ਼ੀ ਦੀ ਗੱਲ ਹੈ ਕਿ ਇਸ ਦਾ ਘਾਟਾ ਡੇਢ ਕਰੋੜ ਰੁਪਏ ਤੋਂ ਘਟ ਕੇ 30 ਲੱਖ ਰੁਪਏ ਰਹਿ ਗਿਆ ਹੈ । ਪਰ ਸਾਡੀਆਂ ਬੱਸਾਂ ਜਿਸ ਵੇਲੇ ਸੜਕਾਂ ਤੇ ਚਲਦੀਆਂ ਹਨ ਤਾਂ ਇਸ ਤਰ੍ਹਾਂ ਮਹਿਸੂਸ ਹੁੰਦਾ ਹੈ ਕਿ ਜਿਸ ਤਰ੍ਹਾਂ ਇਹ

[ਸ੍ਰੀ ਰਮੇਸ਼ ਚੰਦਰ]

ਯਤੀਮਖਾਨੇ ਵਿਚੋਂ ਲਿਆਂਦੀਆਂ ਗਈਆਂ ਹੋਣ । ਇਕ ਇਕ ਹਫਤਾ ਤਾਂ ਉਨ੍ਹਾਂ ਦੀ ਧੁਲਾਈ ਤਕ ਨਹੀਂ ਹੁੰਦੀ ਅਤੇ ਹੋਰ ਵੀ ਕਈ ਤਰ੍ਹਾਂ ਦੀਆਂ ਖਰਾਬੀਆਂ ਉਨ੍ਹਾਂ ਵਿਚ ਹੁੰਦੀਆਂ ਹਨ । ਮੈਂ ਕਹਾਂਗਾ ਕਿ ਉਨ੍ਹਾਂ ਦੀ ਧੁਲਾਈ ਔਰ ਮੁਰੰਮਤ ਦਾ ਮੁਨਾਸਿਬ ਇੰਤਜ਼ਾਮ ਹੋਣਾ ਚਾਹੀਦਾ ਹੈ ਤਾਂ ਕਿ ਰੋਡਵੇਜ਼ ਅੱਗੇ ਵਧੇ ।

ਹੁਣ ਮੈਂ ਇਕ ਗੱਲ ਪੁਲਿਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਚੀਫ ਮਨਿਸਟਰ ਸਾਹਿਬ ਨੇ ਪੁਲਿਸ ਦੇ ਮਹਿਕਮੇ ਵਿਚ ਸੁਧਾਰ ਲਿਆਉਣ ਲਈ ਬਹੁਤ ਕੰਮ ਕੀਤਾ ਹੈ ਲੇਕਿਨ ਪੁਲਸ ਹੁਣ ਤਕ ਵੀ ਪੁਰਾਣੇ ਤੌਰ ਤਰੀਕੇ ਇਸਤੇਮਾਲ ਕਰ ਰਹੀ ਹੈ । ਉਸੇ ਤਰ੍ਹਾਂ ਦਾ ਤਸ਼ੱਦਦ ਹੋ ਰਿਹਾ ਹੈ ਜਿਸ ਤਰ੍ਹਾਂ ਪਹਿਲਾਂ ਹੁੰਦਾ ਸੀ । 28 ਤਾਰੀਖ ਦਾ ਵਾਕਿਆ ਹੈ ਔਰ 'ਹਿੰਦ ਸਮਾਚਾਰ' ਅਖਬਾਰ ਮੇਰੇ ਕੋਲ ਹੈ, ਉਸ ਦੇ ਵਿਚ ਫੋਟੋ ਛਪੀ ਹੈ, ਪ੍ਰਕਾਸ਼ ਚੰਦ ਦੀ ਜਿਹੜਾ ਕਿ ਬਰਨਾਲੇ ਦਾ ਰਹਿਣ ਵਾਲਾ ਹੈ ਜਿਸ ਨੂੰ ਪੁਲਿਸ ਨੇ ਇਤਨਾ ਮਾਰਿਆ ਹੈ ਕਿ ਉਸ ਦੇ ਜਿਸਮ ਦੇ ਉਪਰ ਤੋਂ ਲੈ ਕੇ ਨੀਚੇ ਤਕ ਕਈ ਫਰੈਕਚਰਜ਼ ਆਏ ਹੋਏ ਹਨ । ਉਸ ਨੂੰ ਹੁਣ ਤਕ ਵੀ ਜਿਥੇ ਲਿਜਾਣਾ ਹੋਵੇ ਸਟਰੈਚਰ ਤੇ ਪਾ ਕੇ ਲਿਜਾਇਆ ਜਾਂਦਾ ਹੈ । ਪੁਲਿਸ ਦਾ ਇਹ ਕੰਮ ਨਹੀਂ ਹੁੰਦਾ ਕਿ ਆਪ ਸਜ਼ਾ ਦੇਵੇ । ਪੁਲਿਸ ਦਾ ਕੰਮ ਹੈ ਤਫਤੀਸ਼ ਕਰਨਾ ਔਰ ਉਸ ਤੋਂ ਬਾਅਦ ਜਿਹੜੀ ਸਜ਼ਾ ਹੈ ਉਹ ਅਦਾਲਤ ਨੇ ਦੇਣੀ ਹੈ । ਮੈਂ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਵੀ ਉਦੋਂ ਲਿਆਂਦਾ ਸੀ । ਆਈ. ਜੀ. ਸਾਹਿਬ ਬੜੇ ਸੁਲਝੇ ਹੋਏ ਵਿਅਕਤੀ ਹਨ, ਪਰ ਉਥੇ ਦਾ ਜਿਹੜਾ ਇੰਸਪੈਕਟਰ ਜੋਗਿੰਦਰ ਸਿੰਘ ਵਿਰਕ ਹੈ ਉਸ ਨੇ ਉਸ ਨੂੰ ਮਾਰਿਆ ਹੈ, ਕਿਉਂਕਿ ਉਹ ਪੈਸੇ ਲੈਣਾ ਚਾਹੁੰਦਾ ਸੀ । ਉਸ ਦੀ ਰੈਪੂਟੇਸ਼ਨ ਸਾਰੇ ਇਲਾਕੇ ਵਿਚ ਬਹੁਤ ਹੀ ਖਰਾਬ ਹੈ । ਮੈਂ ਚਾਹਵਾਂਗਾ ਕਿ ਇਹੋ ਜਿਹੇ ਇੰਸਪੈਕਟਰ ਦੇ ਖਿਲਾਫ ਕਾਰਵਾਈ ਕੀਤੀ ਜਾਏ ਔਰ ਪੁਲਿਸ ਨੂੰ ਹਦਾਇਤ ਹੋਣੀ ਚਾਹੀਦੀ ਹੈ ਕਿ ਉਹ ਇਹੋ ਜਿਹੇ ਕੰਮ ਨਾ ਕਰੇ ।

ਹੁਣ ਮੈਂ ਕੁਰੱਪਸ਼ਨ ਦੇ ਬਾਰੇ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੇ ਖਿਲਾਫ ਬਹੁਤ ਕੁਝ ਕਿਹਾ ਗਿਆ ਹੈ । ਚੀਫ ਮਨਿਸਟਰ ਸਾਹਿਬ ਨੇ ਇਹ ਵਾਇਦਾ ਵੀ ਕੀਤਾ ਹੈ ਕਿ ਅਸੀਂ ਕੁਰੱਪਸ਼ਨ ਦੇ ਖਿਲਾਫ ਕਾਰਵਾਈ ਕਰਾਂਗੇ । ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ ਸੈਸ਼ਨ ਵਿਚ ਵੀ ਚੀਫ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਲਿਆਂਦਾ ਗਿਆ ਸੀ ਕਿ ਜਲੰਧਰ ਦੇ ਡਿਪਟੀ ਕਮਿਸ਼ਨਰ ਨੇ 28 ਲੱਖ ਰੁਪਿਆ ਲੋਕਾਂ ਤੇ ਦਬਾਅ ਪਾ ਕੇ ਬੇਈਮਾਨੀ ਨਾਲ ਇਕੱਠਾ ਕੀਤਾ ਸੀ । ਸਾਰੇ ਹਾਲਾਤ ਉਨ੍ਹਾਂ ਦੇ ਨੋਟਿਸ ਵਿਚ ਲਿਆਂਦੇ ਗਏ ਸੀ ਪਰ ਪਤਾ ਨਹੀਂ ਉਸ ਦੇ ਖਿਲਾਫ ਹੁਣ ਤਕ ਕੋਈ ਕਾਰਵਾਈ ਕਿਉਂ ਨਹੀਂ ਹੋਈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸ੍ਰੀ ਰਮੇਸ਼ ਚੰਦਰ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਅਗਰ ਅਸੀਂ ਇਸ ਤਰ੍ਹਾਂ ਕੁਰੱਪਸ਼ਨ ਨੂੰ ਸ਼ੀਲਡ ਕਰਾਂਗੇ ਤਾਂ ਸਾਡੀ ਵਜ਼ਾਰਤ ਦਾ ਇਮੇਜ਼ ਲੋਕਾਂ ਵਿਚ ਨਹੀਂ ਬਣ ਸਕੇਗਾ । ਇਸ ਗੱਲ ਦਾ ਬੜਾ ਚਰਚਾ ਹੈ ਕਿ ਉਸ ਨੂੰ ਇਸ ਕਰਕੇ ਹੱਥ ਨਹੀਂ ਪਾਇਆ ਜਾ ਰਿਹਾ ਕਿ ਸੈਂਟਰ ਦੇ ਇਕ ਵਜ਼ੀਰ ਨੇ ਕਿਹਾ ਹੈ ਕਿ ਕੋਈ ਕਾਰਵਾਈ ਨਾ ਕੀਤੀ ਜਾਏ । ਮੈਂ

**Expunged as ordered by the Chair.

ਚੀਫ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਅਗਰ ਇਹੋ ਜਿਹੇ ਕੇਸਾਂ ਵਿਚ ਤਹਿਕੀਕਾਤ ਨਹੀਂ ਕਰਨਗੇ ਔਰ ਉਸ ਤੋਂ ਬਾਅਦ ਸਜ਼ਾ ਨਹੀਂ ਦੇਣਗੇ ਤਾਂ ਫਿਰ ਜਿਹੜੀ ਕੁਰੱਪਸ਼ਨ ਦੂਰ ਕਰਨ ਦੀ ਗੱਲ ਅਸੀਂ ਕਰਦੇ ਹਾਂ ਉਸ ਦਾ ਲੋਕਾਂ ਨੂੰ ਇਤਬਾਰ ਨਹੀਂ ਹੋਵੇਗਾ ।

**ਪ੍ਰੋਫੈਸਰ ਜਗੀਰ ਸਿੰਘ** (ਵਲਟੋਹਾ) : ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਨੂੰ ਮੈਂ ਪੰਜਾਬੀਆਂ ਦੇ ਜਜ਼ਬਾਤ ਦੀ ਸਹੀ ਤਰਜਮਾਨੀ ਦਾ ਐਡਰੇਸ ਸਮਝਦਾ ਹਾਂ । ਇਸ ਐਡਰੇਸ ਵਿਚ ਪਿੰਡਾਂ ਦੇ ਵਿਕਾਸ ਦਾ ਧਿਆਨ ਦਿੱਤਾ ਗਿਆ ਹੈ । ਪਿੰਡਾਂ ਵਿਚ ਵਸਣ ਵਾਲਿਆਂ ਨੂੰ ਕਾਂਗਰਸ ਸਰਕਾਰ ਨੇ ਵਿਸਾਰ ਦਿੱਤਾ ਸੀ ਅਤੇ ਸਾਡੀ ਮੌਜੂਦਾ ਸਰਕਾਰ ਨੇ ਹੁਣ ਉਨ੍ਹਾਂ ਵੱਲ ਉਚੇਚਾ ਧਿਆਨ ਦਿਤਾ ਹੈ । ਥੀਨ ਡੈਮ ਦੀ ਮੰਨਜ਼ੂਰੀ ਲੈ ਕੇ ਪੰਜਾਬ ਦੇ ਕਿਸਾਨ ਤੇ ਬਹੁਤ ਵੱਡਾ ਅਹਿਸਾਨ ਕੀਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚ ਐਸੀਆਂ ਸਮੱਸਿਆਵਾਂ ਬਾਰੇ ਜ਼ਿਕਰ ਕੀਤਾ ਗਿਆ ਹੈ ਜਿਹੜੀਆਂ ਕਿ 30 ਸਾਲ ਪੁਰਾਣੀਆਂ ਹਨ ਅਤੇ ਉਨ੍ਹਾਂ ਲੋਕਾਂ ਦੀਆਂ ਹਨ ਜਿਹੜੇ ਕਿ ਆਪਣੀਆਂ ਜ਼ਮੀਨਾਂ, ਜਾਇਦਾਦਾਂ ਅਤੇ ਹੋਰ ਘਰ ਬਾਰ ਸੱਭ ਛੱਡ ਕੇ ਸ਼ਰਨਾਰਥੀਆਂ ਦੇ ਰੂਪ ਵਿਚ ਇਥੇ ਦਾਖਲ ਹੋਏ । ਉਨ੍ਹਾਂ ਦੀ ਉਸ ਸਰਕਾਰ ਨੇ 30 ਸਾਲਾਂ ਤਕ ਖਬਰ ਨਹੀਂ ਲਈ।

ਡਿਪਟੀ ਸਪੀਕਰ ਸਾਹਿਬ, ਜਦੋਂ ਉਹ ਸ਼ਰਨਾਰਥੀ ਬਣ ਕੇ ਇਥੇ ਆਏ ਤਾਂ ਜਲੰਧਰ ਵਿੱਚ ਰਿਹੈਬਲੀਟੇਸ਼ਨ ਦਾ ਦਫਤਰ ਕਾਇਮ ਕਰ ਦਿੱਤਾ ਸੀ ਅਤੇ ਇਨ੍ਹਾਂ ਕਾਂਗਰਸੀਆਂ ਨੇ ਚਿੱਟੀਆਂ ਚਾਦਰਾਂ ਵਿਛਾ ਕੇ ਉਸ ਵੇਲੇ ਦੇ ਗਰੀਬ ਰਿਫਿਊਜ਼ਿਆਂ ਦੀ ਬੇਬਸੀ ਦਾ ਨਾਜਾਇਜ਼ ਫਾਇਦਾ ਉਠਾਇਆ ਅਤੇ ਉਨ੍ਹਾਂ ਤੋਂ ਰਿਸ਼ਵਤਾਂ ਲਈਆਂ । ਉਨ੍ਹਾਂ ਨੂੰ ਠੀਕ ਜ਼ਮੀਨਾਂ ਅਲਾਟ ਨਹੀਂ ਕੀਤੀਆ ਗਈਆਂ। ** ** ਕਾਂਗਰਸ ਪਾਰਟੀ ਨੂੰ ਜਿਸ ਨੇ 30 ਸਾਲ ਸ਼ਰਨਾਰਥੀਆਂ ਦੀ ਪ੍ਰਾਬਲਮ ਵੱਲ ਕੋਈ ਧਿਆਨ ਨਹੀਂ ਦਿਤਾ ।

**ਸ੍ਰੀ ਡਿਪਟੀ ਸਪੀਕਰ** : ਸ਼ਬਦ ** ** ਐਕਸਪੰਜ ਕਰ ਦਿੱਤਾ ਜਾਵੇ ।

**ਪ੍ਰੋਫੈਸਰ ਜਗੀਰ ਸਿੰਘ** : ਉਨ੍ਹਾਂ ਨੂੰ ਹੁਣ ਤਕ ਜ਼ਮੀਨ ਅਲਾਟ ਨਹੀਂ ਕੀਤੀ ਗਈ । ਇਨ੍ਹਾਂ ਸ਼ਰਨਾਰਥੀਆਂ ਨੂੰ ਜ਼ਮੀਨ ਅਲਾਟ ਕ੍ਰਰਨ ਸਮੇਂ ਉਸ ਵੇਲੇ ਦੇ ਕਾਂਗਰਸੀਆਂ ਨੇ ਕਟੌਤੀ ਲਈ। ਜਿਹੜੇ ਪਾਕਿਸਤਾਨ ਵਿੱਚ ਆਪਣੀ ਜ਼ਮੀਨ ਛੱਡ ਕੇ ਆਏ ਸਨ ਉਨ੍ਹਾਂ ਨੂੰ ਬੰਜ਼ਰ, ਨਾਕਸ, ਗੈਰ ਮੁਮਕਿਨ ਅਤੇ ਸ਼ਾਮਲਾਤ ਜ਼ਮੀਨ ਅਲਾਟ ਕੀਤੀ ਗਈ। ਉਸ ਵੇਲੇ ਹਾਲਾਂ ਕਿ ਐਸੀ ਜ਼ਮੀਨ ਮੌਜੂਦ ਸੀ ਜਿਹੜੀ ਕਿ ਸਾਡੇ ਮੁਸਲਮਾਨ ਵੀਰ ਛੱਡ ਗਏ ਸਨ। ਕਾਂਗਰਸ ਸਰਕਾਰ ਉਸ ਵੇਲੇ ਇਹ ਜ਼ਮੀਨ ਗਰੀਬ ਸ਼ਰਨਾਰਥੀਆਂ ਨੂੰ ਅਲਾਟ ਕਰ ਸਕਦੀ ਸੀ ਲੇਕਿਨ ਉਸ ਵਿੱਚ 100 ਫੀ ਸਦੀ ਕੱਟ ਕਰ ਦਿੱਤੀ ਗਈ ਅਤੇ ਸ਼ਰਨਾਰਥੀਆਂ ਨੂੰ ਹੋਰ ਜ਼ਮੀਨ ਅਲਾਟ ਕੀਤੀ ਗਈ। ਉਸ ਜ਼ਮੀਨ ਤੇ ਵੀ 25% ਤੋਂ 90% ਤਕ ਕਟੌਤੀ ਲਾਈ ਗਈ। ਇਹ ਚੰਗੀ ਗੱਲ ਨਹੀਂ ਸੀ। ਅਸੀਂ ਇਸ ਦੇਸ਼ ਦੀ ਖਾਤਰ ਆਪਣਾ ਸੱਭ ਕੁੱਝ ਕੁਰਬਾਨ ਕਰਕੇ ਆਏ ਸੀ। 14, 15 ਅਗਸਤ ਦੀ ਦਰਮਿਆਨੀ ਰਾਤ ਨੂੰ 1947 ਵਿੱਚ ਜਦੋਂ ਦੇਸ਼ ਦੀ ਦੋ ਕੌਮੀ ਥਿਊਰੀ ਦੇ ਸਿਧਾਂਤ ਤੇ ਤਕਸੀਮ ਹੋਈ ਸੀ ਤਾਂ ਇਸ ਅਦਲਾ ਬਦਲੀ ਵਿਚ 80 ਫੀ ਸਦੀ ਤੋਂ ਵੱਧ ਲੋਕ ਪੱਛਮੀ ਪੰਜਾਬ ਵਿੱਚੋਂ ਘਰੋਂ ਬੇਘਰ ਹੋ ਕੇ ਇਸ ਪੂਰਬੀ ਪੰਜਾਬ ਵਿਚ ਆਏ ਸਨ। ਉਸ ਵੇਲੇ ਕੇਂਦਰ ਦੀ ਸਰਕਾਰ ਨੇ ਸਾਡੇ ਨਾਲ ਵਾਅਦਾ ਕੀਤਾ ਸੀ ਕਿ ਜਿਹੜੀ ਨਿਕਾਸੀ ਜ਼ਮੀਨ ਮੁਸਲਮਾਨ ਇਥੇ ਛੱਡ ਗਏ ਸਨ ਉਹ ਸਾਨੂੰ ਦਿੱਤੀ ਜਾਵੇਗੀ। ਕੇਂਦਰ ਸਰਕਾਰ ਨੇ ਪੰਜਾਬ ਸਰਕਾਰ ਨੂੰ ਟਰਾਂਸਫਰ ਕਰ ਦਿੱਤੀ। ਪਰ ਸਾਡੇ ਤੋਂ ਪਰ ਏਕੜ ਪੰਜ ਰੁਪਏ ਫੀਸ ਇਸ ਦੀ ਵਸੂਲ ਕੀਤੀ ਗਈ। ਜਿਹੜੀ ਨਿਕਾਸੀ ਭੂਮੀ ਸ਼ਰਨਾਰਥੀ ਵੀਰਾਂ ਨੂੰ ਮਿਲਣੀ ਚਾਹੀਦੀ

**Expunged as ordered by the Chair.

[ਪ੍ਰੋਫੈਸਰ ਜਗੀਰ ਸਿੰਘ]

ਸੀ ਜਿਹੜੀ ਨਾ ਕਿ ਪੰਜਾਬ ਸਰਕਾਰ ਦੀ ਜਾਇਦਾਦ ਸੀ ਅਤੇ ਨਾ ਹੀ ਕੇਂਦਰ ਸਰਕਾਰ ਦੀ ਜਾਇਦਾਦ ਸੀ ਉਸ ਨੂੰ ਟਰਾਂਸਫਰ ਕਰਨ ਵਾਸਤੇ ਵੀ ਸਾਡੇ ਕੋਲੋਂ ਪੰਜ ਰੁਪਏ ਫੀ ਏਕੜ ਦੇ ਹਿਸਾਬ ਨਾਲ ਕਾਂਗਰਸ ਦੀ ਸਰਕਾਰ ਨੇ ਵਸੂਲ ਕਰਕੇ ਕਰੋੜਾਂ ਰੁਪਏ ਕੇਂਦਰ ਸਰਕਾਰ ਦੇ ਖ਼ਜ਼ਾਨੇ ਵਿੱਚ ਪਾ ਦਿੱਤੇ। ਬਾਕੀ ਰਹਿੰਦੀ ਜ਼ਮੀਨ ਵੀ ਗ਼ਲਤ ਤਖ਼ਮੀਮੇ ਬਣਾ ਕੇ ਸਟੈਂਡਰਡ ਏਕੜ ਤੇ ਦੂਜੇ ਏਕੜ ਦਾ ਝਗੜਾ ਪਾ ਕੇ 4 ਲੱਖ ਏਕੜ ਤੋਂ ਵੱਧ ਜ਼ਮੀਨ ਇਨ੍ਹਾਂ ਨੇ ਬਚਾ ਲਈ ਜਿਹੜੀ ਕਿ ਪਾਕਿਸਤਾਨ ਤੋਂ ਆਏ ਸ਼ਰਨਾਰਥੀਆਂ ਨੂੰ ਮਿਲਣੀ ਚਾਹੀਦੀ ਸੀ। 2,63,000 ਏਕੜ ਜ਼ਮੀਨ ਗੈਰ ਪੰਜਾਬੀਆਂ ਨੂੰ ਦਿੱਤੀ ਗਈ। ਇਹ ਵੀ ਸਾਡੇ ਨਾਲ ਬਹੁਤ ਵੱਡੀ ਬੇਇਨਸਾਫੀ ਸੀ। ਜਿਹੜੇ ਪੱਛਮੀ ਪੰਜਾਬ ਵਿਚੋਂ ਨਹੀਂ ਆਏ ਸਨ ਸਗੋਂ ਦੂਜਿਆਂ ਸੂਬਿਆਂ ਵਿਚੋਂ ਆਏ ਸਨ ਉਨ੍ਹਾਂ ਨੂੰ ਮੱਧ ਪ੍ਰਦੇਸ਼ ਜਾਂ ਹੋਰ ਸੂਬਿਆਂ ਵਿਚ ਜ਼ਮੀਨ ਦਿੱਤੀ ਜਾ ਸਕਦੀ ਸੀ। ਲੇਕਿਨ ਕਾਂਗਰਸ ਦੀ ਸਰਕਾਰ ਨੇ ਉਸ ਵੇਲੇ ਸ਼ਰਨਾਰਥੀਆਂ ਦੇ ਹੱਕ ਤੇ ਬੜਾ ਵੱਡਾ ਛਾਪਾ ਮਾਰਿਆ। ਇਸ ਤਰੀਕੇ ਨਾਲ 2,63,000 ਏਕੜ ਜ਼ਮੀਨ ਗੈਰ-ਪੰਜਾਬੀਆਂ ਨੂੰ ਇਨ੍ਹਾਂ ਨੇ ਦਿੱਤੀ। ਡਿਪਟੀ ਸਪੀਕਰ ਸਾਹਿਬ, ਸਾਨੂੰ ਦੇਸ਼ ਦੀ ਆਜ਼ਾਦੀ ਵਾਸਤੇ ਬੜੀ ਵੱਡੀ ਫੀਸ ਅਦਾ ਕਰਨੀ ਪਈ ਸੀ। ਕਈਆਂ ਦੀਆਂ ਨੌਜਵਾਨ ਬੇਟੀਆਂ ਇਸ ਆਪੋ ਧਾਪੀ ਦੇ ਦੌਰਾਨ ਆਪਣੀ ਇਜ਼ਤ ਬਚਾਉਣ ਲਈ ਖੂਹਾਂ ਵਿਚ ਛਾਲਾਂ ਮਾਰ ਕੇ ਮਰ ਗਈਆਂ। ਹਜ਼ਾਰਾਂ ਲੋਕ ਇਸ ਫਿਰਕੂ ਫਸਾਦ ਦੇ ਕਾਰਣ ਕਤਲੇਆਮ ਹੋਏ। ਉਨਾਂ ਗਰੀਬ ਅਤੇ ਉਜੜੇ ਹੋਏ ਲੋਕਾਂ ਨਾਲ ਕਾਂਗਰਸ ਦੀ ਸਰਕਾਰ ਨੇ ਕੋਈ ਹਮਦਰਦੀ ਦਾ ਪ੍ਰਗਟਾਵਾ ਨਹੀਂ ਕੀਤਾ। ਇਥੇ ਹੀ ਬੱਸ ਨਹੀਂ ਇਸ ਕਾਂਗਰਸ ਦੀ ਸਰਕਾਰ ਨੇ ਆਪਣੀ ਨਾਦਾਨੀ ਅਤੇ ਅਣਗਹਿਲੀ ਦੀ ਵਜ੍ਹਾ ਕਾਰਣ ਜਿਹੜੀ ਬਹੁਤੀ ਸਾਰੀ ਜ਼ਮੀਨ ਉਸ ਵੇਲੇ ਇਨ੍ਹਾਂ ਸ਼ਰਨਾਰਥੀਆਂ ਨੂੰ ਅਲਾਟ ਕੀਤੀ ਜਾ ਸਕਦੀ ...........(ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਮੇਰਾ ਪੁਆਇੰਟ ਆਫ ਆਰਡਰ ਜਨਾਬ ਇਹ ਹੈ ਕਿ ਰੂਲਜ਼ ਆਫ ਪ੍ਰੋਸੀਜ਼ਰ ਦੇ ਰੂਲ 105 ਵਿੱਚ ਇਹ ਲਿਖਿਆ ਹੈ:

'105(a)A Point of Order shall relate to the interpretation or enforcement of these Rules or such Articles of the Constitution as regulate the business of the House and shall raise a question which is within the cognizance of the Speaker.

ਡਿਪਟੀ ਸਪੀਕਰ ਸਾਹਿਬ, ਤੁਸੀਂ ਮੈਂਬਰ ਸਾਹਿਬ ਨੂੰ ਹਦਾਇਤ ਕਰੋ ਕਿ ਇਹ ਹਾਊਸ ਦਾ ਟਾਈਮ ਵੇਸਟ ਨਾ ਕਰਨ। ਇੱਕ ਆਨਰੇਬਲ ਮੈਂਬਰ ਬੋਲ ਰਿਹਾ ਹੈ। ਤੁਸੀਂ ਇਨ੍ਹਾਂ ਦੇ ਪੁਆਇੰਟ ਆਫ ਆਰਡਰ ਨੂੰ ਆਊਟ ਆਫ ਆਰਡਰ ਡਿਕਲੇਅਰ ਕਰ ਦਿੱਤਾ। ਇਨਾਂ ਨੂੰ ਆਪਣੀ ਗਲਤੀ ਦਾ ਅਹਿਸਾਸ ਹੋਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ ਅੱਗੇ ਨੂੰ ਧਿਆਨ ਰੱਖੋ।

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿੱਚ ਜਿਹੜੀ ਨਿਕਾਸੀ ਜ਼ਮੀਨ ਮੁਸਲਮਾਨ ਵੀਰ ਛੱਡ ਕੇ ਗਏ ਸਨ ਉਹ ਕਾਂਗਰਸੀ ਹਾਕਮਾਂ ਨੇ ਆਪਣਿਆਂ ਚਹੇਤਿਆਂ ਨੂੰ ਅਲਾਟ ਕਰ ਦਿੱਤੀ। ਜਿਹੜੀ ਜ਼ਮੀਨ 400 ਰੁਪਏ ਤੋਂ ਲੈ ਕੇ 1,000 ਰੁਪਏ ਗਜ਼ ਅੱਜ ਵਿਕ ਰਹੀ ਹੈ

**Expunged as ordered by the Chair

ਉਹ ਇਨਾਂ ਕਾਂਗਰਸੀਆਂ ਨੇ ਆਪਣੇ ਮੰਨਜ਼ੂਰੇ ਨਜ਼ਰ ਲੋਕਾਂ ਨੂੰ ਚਾਰ ਰੁਪਏ ਗਜ਼ ਦੇ ਹਿਸਾਬ ਨਾਲ ਅਲਾਟ ਕਰ ਦਿੱਤੀ। ਇਨਾਂ ਨੇ ਇਸ ਨਿਕਾਸੀ ਜ਼ਮੀਨ ਨੂੰ ਕੌਡੀਆਂ ਦੇ ਭਾਅ ਵੇਚ ਕੇ ਵੀ 25 ਕਰੋੜ ਰੁਪਿਆ ਇਕੱਠਾ ਕੀਤਾ। ਉਹ 25 ਕਰੋੜ ਰੁਪਿਆ ਸ਼ਰਨਾਰਥੀਆਂ ਦੀ ਭਲਾਈ ਲਈ ਖਰਚ ਹੋਣਾ ਚਾਹੀਦਾ ਸੀ। ਇਹ ਰੁਪਿਆ ਵੀ ਮੈਂ ਬਾਦਲ ਸਾਹਿਬ ਨੂੰ ਕਹਾਂਗਾ ਕਿ ਉਨ੍ਹਾਂ ਸ਼ਰਨਾਰਥੀਆਂ ਦੇ ਭਲਾਈ ਫੰਡ ਵਿੱਚ ਜਮਾਂ ਕਰਕੇ ਇਨ੍ਹਾਂ ਦੀ ਭਲਾਈ ਵਾਸਤੇ ਖਰਚਣਾ ਚਾਹੀਦਾ ਹੈ। ਕਾਂਗਰਸੀਆਂ ਨੇ ਤਾਂ ਇਹ ਰੁਪਿਆ ਸੈਂਟਰ ਦੀ ਸਰਕਾਰ ਕੋਲ ਜਮ੍ਹਾਂ ਕਰਾ ਦਿੱਤਾ ਸੀ। ਇਹ ਕੇਂਦਰ ਦੀ ਸਰਕਾਰ ਤੋਂ ਵਾਪਸ ਲੈਣਾ ਚਾਹੀਦਾ ਹੈ (ਤਾੜੀਆਂ) ਜੇਕਰ ਇਹ ਜ਼ਮੀਨ ਮਾਰਕਿਟ ਰੇਟ ਤੇ ਵਿਕਦੀ ਤਾਂ ਕਮ ਅਜ਼-ਕਮ ਡੇਢ ਅਰਬ ਰੁਪਿਆ ਇਕੱਠਾ ਹੋਣਾ ਸੀ ਜਿਸਦੇ ਨਾਲ ਇਨਾਂ ਸ਼ਰਨਾਰਥੀਆਂ ਦੀ ਮਾਲੀ ਹਾਲਤ ਵਿੱਚ ਬੜੇ ਸੁਚੱਜੇ ਢੰਗ ਨਾਲ ਸੁਧਾਰ ਕੀਤਾ ਜਾ ਸਕਦਾ ਸੀ। ਅਜ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪੰਜਾਬ ਦੇ ਮੁੱਖ ਮੰਤਰੀ ਵਧਾਈ ਦੇ ਪਾਤਰ ਹਨ ਜਿਨਾਂ ਨੇ 30 ਸਾਲ ਬੀਤਣ ਤੋਂ ਬਾਅਦ ਇਨ੍ਹਾਂ ਗਰੀਬ ਸ਼ਰਨਾਰਥੀਆਂ ਵੱਲ ਧਿਆਨ ਦਿੱਤਾ ਹੈ।

ਡਿਪਟੀ ਸਪੀਕਰ ਸਾਹਿਬ, ਅਫ਼ਸੋਸ ਦਾ ਮੁਕਾਮ ਹੈ ਕਿ ਕਾਂਗਰਸ ਸਰਕਾਰ ਨੇ ਉਸ ਵੇਲੇ ਜੋ ਬਾਕੀ ਭੂਮੀ ਬੱਚੀ ਸੀ ਜਿਹੜੀ ਬੰਜਰ ਤੇ ਨਾਕਸੀ ਜ਼ਮੀਨ ਸੀ, ਉਸਨੂੰ ਹਰੀਜਨਾਂ ਦੇ ਵਿੱਚ ਤਕਸੀਮ ਕੀਤਾ। ਇਹ ਤਕਸੀਮ ਕਰਨੀ ਵੀ ਚਾਹੀਦੀ ਸੀ। ਅੱਜ ਵੀ ਇਸ ਗੱਲ ਦੀ ਲੋੜ ਹੈ ਕਿ ਹਰੀਜਨਾਂ ਨੂੰ ਜ਼ਮੀਨ ਦਿੱਤੀ ਜਾਵੇ। ਪਰ ਇਨ੍ਹਾਂ ਕਾਂਗਰਸੀ ਵੀਰਾਂ ਨੇ ਇਹ ਜ਼ਮੀਨ ਆਪਣੇ ਮਨਜ਼ੂਰੇ-ਨਜ਼ਰ ਹਰੀਜਨਾਂ ਨੂੰ ਹੀ ਅਲਾਟ ਕੀਤੀ। ਜਿਹੜੇ ਹਰੀਜਨ ਅਣਖੀਲੇ ਸਨ, ਜਿਨ੍ਹਾਂ ਨੇ ਗਰੀਬੀ ਦਾ ਜੀਵਨ ਬਤੀਤ ਕਰਨ ਦਾ ਫੈਸਲਾ ਕੀਤਾ ਸੀ, ਉਨ੍ਹਾਂ ਨੂੰ ਕੋਈ ਜ਼ਮੀਨ ਇਸ ਵਿਚੋਂ ਅਲਾਟ ਨਹੀਂ ਕੀਤੀ ਗਈ। ਹਰੀਜਨਾਂ ਨੂੰ ਜ਼ਮੀਨ ਅਲਾਟ ਕਰਨ ਸਮੇਂ ਕਾਂਗਰਸੀਆਂ ਨੇ ਪੱਖ-ਪਾਤ ਤੋਂ ਕੰਮ ਲਿਆ। ਡਿਪਟੀ ਸਪੀਕਰ ਸਾਹਿਬ, 1953 ਵਿੱਚ ਸਾਡੇ ਤੇ ਕੱਟ ਲੱਗੀ, ਰਿਫਿਊਜੀ ਲੋਕ ਇਸਦਾ ਸ਼ਿਕਾਰ ਹੋਏ। 1971-72 ਵਿੱਚ ਵੀ ਪਾਕਿਸਤਾਨ ਤੋਂ ਆਉਣ ਵਾਲੇ ਸ਼ਰਨਾਰਥੀਆਂ ਦਾ ਇਨ੍ਹਾਂ ਨੇ ਕਚੂਮਰ ਕੱਢ ਦਿੱਤਾ। ਇਕ ਦੋ ਵੀਰਾਂ ਨੇ ਇਹ ਗੱਲ ਕਹਿ ਦਿੱਤੀ ਕਿ ਅੱਜ ਸਾਨੂੰ ਰਿਫਿਊਜੀਆਂ ਦੇ ਮਸਲੇ ਨੂੰ ਨਵੇਂ ਸਿਰਿਉਂ ਨਹੀਂ ਛੇੜਨਾ ਚਾਹੀਦਾ। 30 ਸਾਲ ਇਨ੍ਹਾਂ ਕਾਂਗਰਸੀਆਂ ਦਾ ਇਥੇ ਰਾਜ ਰਿਹਾ ਪਰ ਇਨ੍ਹਾਂ ਨੇ ਇਸ ਸਮੱਸਿਆ ਨੂੰ ਹੱਲ ਕਰਨ ਦੀ ਕੋਈ ਕੋਸ਼ਿਸ਼ ਨਹੀਂ ਕੀਤੀ। ਅਜ ਪੰਜਾਬ ਦੀ ਅਵਾਮੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਥੱਲੇ ਇਨ੍ਹਾਂ ਗਰੀਬ ਸ਼ਰਨਾਰਥੀਆਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਦਾ ਉਦਮ ਕੀਤਾ ਹੈ। ਇਨ੍ਹਾਂ ਵੀਰਾਂ ਨੂੰ ਇਸ ਗੱਲ ਦੀ ਦਾਦ ਦੇਣੀ ਚਾਹੀਦੀ ਸੀ, ਇਸਦੀ ਵਿਰੋਧਤਾ ਨਹੀਂ ਕਰਨੀ ਚਾਹੀਦੀ ਸੀ। ਡਿਪਟੀ ਸਪੀਕਰ ਸਾਹਿਬ, ਅੱਜ ਇੱਕ ਹੋਰ ਨਵੀਂ ਚੀਜ਼ ਪੰਜਾਬ ਦੇ ਕਿਸਾਨਾਂ ਦੀ ਤਬਾਹੀ ਵਾਸਤੇ ਕੀਤੀ ਜਾ ਰਹੀ ਹੈ। ਜਲੰਧਰ ਅਤੇ ਲੁਧਿਆਣੇ ਦੇ ਸ਼ਹਿਰਾਂ ਵਿੱਚ ਲੱਗ ਭੱਗ 108 ਪਿੰਡ ਹਨ ਇਨ੍ਹਾਂ ਨੂੰ ਮਿਉਨਿਸਪਲ ਏਰੀਏ ਦੇ ਅੰਦਰ ਲੈ ਕੇ, ਉਨ੍ਹਾਂ ਕਿਸਾਨਾਂ ਦੀ ਜ਼ਮਨ ਏਕੜਾਂ ਦੇ ਭਾਅ ਖਰੀਦ ਕੇ ਗਜ਼ਾਂ ਦੇ ਭਾਅ ਵੇਚਣ ਦੀ ਵਿਉਂਤ ਬਣਾਈ ਜਾ ਰਹੀ ਹੈ। ਮੈਂ ਅਰਜ਼ ਕਰਾਂਗਾ ਕਿ ਪੰਜਾਬ ਦੇ ਕਿਸਾਨਾਂ ਦੇ ਹੱਕਾਂ ਦਾ ਖਿਆਲ ਰਖਦੇ ਹੋਏ ਇਸ ਤਰੀਕੇ ਨਾਲ ਉਨ੍ਹਾਂ ਦੀਆਂ ਜ਼ਮੀਨਾਂ ਨੂੰ ਖਰੀਦ ਕੇ ਵੇਚਿਆ ਨਾ ਜਾਵੇ। ਪੰਜਾਬ ਦਾ ਕਿਸਾਨ ਜੋ ਸੱਪਾਂ ਦੀਆਂ ਸਿਰੀਆਂ ਮਿੱਧਦਾ ਹੈ, ਪੋਹ ਮਾਘ ਦੀਆਂ ਰਾਤਾਂ ਨੂੰ ਠੰਢ ਆਪਣੇ ਸ਼ਰੀਰ ਤੇ ਗੁਜਾਰਦਾ ਹੈ ਅਤੇ ਜੇਠ ਹਾੜ੍ਹ ਦੀ ਗਰਮੀ ਆਪਣੀ ਪਿੱਠ ਤੇ ਝੱਲਦਾ ਹੈ, ਉਸਦੇ ਹੱਕਾਂ ਦੀ ਰਾਖੀ ਕਰਨਾ ਸਾਡੀ ਸਰਕਾਰ ਦਾ ਫਰਜ਼ ਬਣਦਾ ਹੈ। ਪੰਜਾਬ ਦਾ ਕਿਸਾਨ ਫੌਜ ਨੂੰ ਨੌਜਵਾਨ ਦਿੰਦਾ ਹੈ, ਦੇਸ਼ ਵਾਸਤੇ ਅਨਾਜ ਪੈਦਾ ਕਰਦਾ ਹੈ ਅਤੇ ਉਹ ਦੇਸ਼ ਦਾ ਅੰਨ ਭੰਡਾਰ ਹੈ। ਇਸ ਕਰਕੇ ਇਥੇ ਵਸਣ ਵਾਲੇ ਕਿਸਾਨਾਂ ਦੀ ਆਰਥਕ ਉਨਤੀ ਵੱਲ ਧਿਆਨ ਸਰਕਾਰ ਨੂੰ ਦੇਣਾ ਪਵੇਗਾ। ਡਿਪਟੀ ਸਪੀਕਰ ਸਾਹਿਬ, 45,000

[ਪ੍ਰੋਫੈਸਰ ਜਗੀਰ ਸਿੰਘ]

ਏਕੜ ਜ਼ਮੀਨ ਜਿਹੜੀ ਵਸਟ ਕਲਾਸ ਸੀ ਉਸਦੇ ਉਤੇ ਨਾਜਾਇਜ਼ ਅਲਾਟਮੈਂਟ ਹੋਈ ਅਤੇ ਇਹ ਜ਼ਮੀਨ ਕਾਂਗਰਸੀਆਂ ਨੇ ਆਪਣੇ ਚਹੇਤਿਆਂ ਨੂੰ ਹੀ ਅਲਾਟ ਕੀਤੀ। 43,000 ਏਕੜ ਜ਼ਮੀਨ ਅੱਜ ਇਨਫੀਰੀਅਰ ਕੁਆਲਿਟੀ ਦੀ ਹੈ। ਇਹ ਵੀ ਹਰੀਜਨਾਂ ਨੂੰ ਦਿੱਤੀ ਜਾ ਸਕਦੀ ਹੈ। ਜਿਹੜੇ ਇਨ੍ਹਾਂ ਤੇ ਨਾਜਾਇਜ਼ ਕਬਜ਼ੇ ਹਨ ਉਨ੍ਹਾਂ ਨੂੰ ਖਤਮ ਕੀਤਾ ਜਾ ਸਕਦਾ ਹੈ। ਇਸ ਨੂੰ ਨਿਲਾਮ ਕੀਤਾ ਜਾ ਸਕਦਾ ਹੈ। 26,500 ਏਕੜ ਜ਼ਮੀਨ ਜੰਗਲਾਤ ਦੇ ਥੱਲੇ ਹੈ, 19,000 ਏਕੜ ਜ਼ਮੀਨ ਜੋ ਪੰਚਾਇਤਾਂ ਦੇ ਕਬਜ਼ੇ ਥੱਲੇ ਹੈ, ਇਹ ਸਾਰੀ ਨਿਕਾਸੀ ਭੂਮੀ ਵੇਚ ਕੇ ਰਿਫਿਊਜੀ ਫੰਡ ਵਿੱਚ ਪਾ ਦੇਣੀ ਚਾਹੀਦੀ ਹੈ। ਸ਼ਹਿਰਾਂ ਵਿੱਚ ਬਹੁਤ ਸਾਰੇ ਖੋਅਲੇ ਅਤੇ ਪੁਰਾਣੀਆਂ ਇਮਾਰਤਾਂ ਸਨ ਜਿਨ੍ਹਾਂ ਉਤੇ ਪਿਛਲੇ 30 ਸਾਲਾਂ ਤੋਂ ਕਾਂਗਰਸੀ ਨਾਜਾਇਜ਼ ਕਾਬਜ਼ ਹਨ। ਡਿਪਟੀ ਸਪੀਕਰ ਸਾਹਿਬ, ਇਹ ਉਨ੍ਹਾਂ ਇਮਾਰਤਾਂ ਨੂੰ ਨਾਜਾਇਜ਼ ਵਰਤਦੇ ਰਹੇ ਹਨ, ਉਹ ਹੁਣ ਇਨ੍ਹਾਂ ਨੂੰ ਛੱਡ ਦੇਣੀਆਂ ਚਾਹੀਦੀਆਂ ਹਨ। ਇਨ੍ਹਾਂ ਖੋਅਲਿਆਂ ਅਤੇ ਇਮਾਰਤਾਂ ਉਤੇ ਇਨ੍ਹਾਂ ਦਾ ਕੋਈ ਅਧਿਕਾਰ ਨਹੀਂ ਹੈ। ਇਨ੍ਹਾਂ ਨੂੰ ਹੁਣ ਮਾਰਕਿਟ ਰੇਟ ਤੇ ਵੇਚ ਕੇ ਉਹ ਸਾਰੀ ਰਕਮ ਇਕੱਠੀ ਕਰਕੇ ਰਿਫਿਊਜੀ ਫੰਡ ਵਿਚ ਪਾ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਪਿੰਡਾਂ ਤੋਂ ਸ਼ਹਿਰਾਂ ਦੇ ਵਿਚਕਾਰ ਜਿਹੜਾ ਵਿਤਕਰਾ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ। ਇਹ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਸ਼ਹਿਰਾਂ ਵਿਚ ਹੋਰ ਕਾਨੂੰਨ ਹੈ ਅਤੇ ਪਿੰਡਾਂ ਵਿਚ ਹੋਰ ਕਾਨੂੰਨ ਹੈ। ਅਗਰ ਸਾਢੇ ਸਤਾਰਾਂ ਏਕੜ ਦਾ ਕੋਈ ਮਾਲਕ ਹੈ ਪਿੰਡ ਵਿਚ ਤਾਂ ਫਾਦਰ ਦੀ ਡੈਥ ਹੋਣ ਤੇ ਉਹ ਸਾਢੇ ਸਤਾਰਾਂ ਏਕੜ ਤੋਂ ਵੱਧ ਜ਼ਮੀਨ ਨਹੀਂ ਲੈ ਸਕਦਾ। ਪਰ ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਕੀ ਹੈ? ਸ਼ਹਿਰਾਂ ਵਿਚ ਇਹ ਕਾਨੂੰਨ ਹੈ ਕਿ ਅਗਰ ਕਿਸੇ ਦੀ ਮਲਕੀਅਤ ਪੰਜ ਲੱਖ ਰੁਪਏ ਦੀ ਹੈ ਤਾਂ ਜੇਕਰ ਫਾਦਰ ਦੀ ਡੈਥ ਹੋ ਜਾਂਦੀ ਹੈ ਤਾਂ ਉਸਨੂੰ ਪੰਜ ਲੱਖ ਹੋਰ ਮਿਲ ਸਕਦਾ ਹੈ। ਇਸ ਤਰ੍ਹਾਂ ਨਾਲ ਉਹ 10 ਲੱਖ ਦਾ ਮਾਲਕ ਹੋਵੇਗਾ। ਪਰ ਲੈਂਡ ਸੀਲਿੰਗ ਐਕਟ ਦੇ ਹੇਠਾਂ ਪੇਂਡੂ ਆਦਮੀ ਸਾਢੇ ਸਤਾਰਾਂ ਏਕੜ ਤੋਂ ਵੱਧ ਜ਼ਮੀਨ ਨਹੀਂ ਲੈ ਸਕਦਾ। ਇਸ ਤਰ੍ਹਾਂ ਹੀ ਪਿੰਡਾਂ ਵਿਚ ਕਾਨੂੰਨ ਦੇ ਮੁਤਾਬਕ ਅਗਰ ਲੜਕੀ 10 ਸਾਲ 11 ਮਹੀਨੇ 29 ਦਿਨ ਦੀ ਹੈ ਤਾਂ ਉਹ ਆਪਣੇ ਬਾਪ ਦੀ ਜਾਇਦਾਦ ਵਿਚੋਂ ਹੱਕ ਨਹੀਂ ਲੈ ਸਕਦੀ ਪਰ ਸ਼ਹਿਰਾਂ ਵਿਚ ਬੱਚਾ ਜਨਮ ਤੋਂ ਵੀ ਪਹਿਲਾਂ ਜਦੋਂ ਕਿ ਉਹ ਵੌਂਮਬ ਵਿਚ ਹੀ ਹੁੰਦਾ ਹੈ ਉਹ ਵਰਾਸਤ ਦਾ ਹੱਕਦਾਰ ਹੈ। ਇਸ ਕਰਕੇ ਇਹ ਡਿਸਕ੍ਰੀਮੀਨੇਸ਼ਨ ਹੈ, ਇਹ ਖਤਮ ਹੋਣੀ ਚਾਹੀਦੀ ਹੈ।

ਡਿਪਟੀ ਸਪੀਕਰ ਸਾਹਿਬ, ਸਾਡਾ ਖੇਤੀ ਪ੍ਰਧਾਨ ਦੇਸ਼ ਹੈ। ਇਸ ਵਿਚ ਵਸਣ ਵਾਲੇ ਕਿਸਾਨ ਦੇ ਨਰਮੇਂ ਦੀ ਉਸ ਨੂੰ ਕੀ ਕਾਸਟ ਮਿਲਦੀ ਹੈ? ਅੱਜ ਕਿਸਾਨ ਦਾ ਉਹ ਨਰਮਾ ਸਾਢੇ ਤਿੰਨ ਜਾਂ ਚਾਰ ਰੁਪਏ ਪ੍ਰਤੀ ਕਿਲੋ ਦੇ ਭਾਅ ਤੇ ਖਰੀਦਿਆ ਜਾਂਦਾ ਹੈ ਜਿਸ ਵਿਚੋਂ ਕਿ ਇਕ ਕਿਲੋ ਵਿਚੋਂ ਛੇ ਛਟਾਂਕ ਵੜੇਵੇਂ ਅਤੇ 10 ਛਟਾਂਕ ਰੂਈਂ ਨਿਕਲਦੀ ਹੈ। ਉਸ ਰੂਈਂ ਦੇ ਦੋ ਸੂਟ ਤਿਆਰ ਹੁੰਦੇ ਹਨ ਔਰ ਉਹ 150 ਰੁਪਏ ਦੇ ਵੇਚੇ ਜਾਂਦੇ ਹਨ। ਜਿਸ ਕਰਕੇ ਕੇਂਦਰ ਦੀ ਸਰਕਾਰ ਸਾਡਾ ਨਰਮਾ ਸਾਢੇ ਤਿੰਨ ਜਾਂ ਚਾਰ ਰੁਪਏ ਪ੍ਰਤੀ ਕਿਲੋ ਖਰੀਦ ਕੇ 10 ਅਰਬ ਰੁਪਏ ਦਾ ਹਰ ਸਾਲ ਮੁਨਾਫਾ ਕਮਾਉਂਦੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਪੰਜਾਬ ਦੇ ਕਿਸਾਨਾਂ ਦੀ ਹਾਲਤ ਵੱਲ ਉਚੇਚਾ ਧਿਆਨ ਦੇਣ। ਉਹ ਨਰਮਾ ਸਰਕਾਰ ਆਪ ਖਰੀਦੇ ਔਰ ਕਪੜੇ ਦੇ ਕਾਰਖਾਨੇ ਇਥੇ ਪੰਜਾਬ ਵਿਚ ਹੀ ਲਗਾਏ ਜਾਣ ਜਿਸ ਨਾਲ ਦਸ ਅਰਬ ਰੁਪਿਆ ਜੋ ਹਰ ਸਾਲ ਬਾਹਰ ਜਾਂਦਾ ਹੈ ਉਹ ਆਪਣੇ ਖਜ਼ਾਨੇ ਵਿਚ ਰਹੇ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣ ਵਿਚ ਕੋਈ ਸੰਕੋਚ ਨਹੀਂ ਕਰਾਂਗਾ ਕਿ ਜੇਕਰ ਅਸੀਂ ਇਸ ਤਰ੍ਹਾਂ ਨਹੀਂ ਕਰਨਾ ਚਾਹੁੰਦੇ ਤਾਂ ਸੈਂਟਰ ਦੀ ਸਰਕਾਰ ਤੋਂ ਇਹ ਅਧਿਕਾਰ ਪ੍ਰਾਪਤ ਕਰਨੇ ਚਾਹੀਦੇ

ਹਨ ਕਿ ਅਸੀਂ ਵਿਦੇਸ਼ਾਂ ਨਾਲ ਵਿਓਪਾਰ ਕਰ ਸਕੀਏ ਤਾਂ ਕਿ ਇਹ ਮੁਨਾਫਾ ਸਾਡੇ ਖਜ਼ਾਨੇ ਵਿਚ ਰਹੇ। ਪੰਜਾਬ ਦੇ ਕਿਸਾਨ ਦਾ ਹੱਕ ਬਣਦਾ ਹੈ ਕਿ ਉਸ ਨੂੰ ਉਸਦੀ ਉਪਜ ਦੀ ਪੂਰੀ ਕਾਸਟ ਮਿਲੇ ਔਰ ਉਸ ਦੇ ਉਪਰ ਉਸ ਨੂੰ 33% ਮੁਨਾਫਾ ਲੈਣ ਦਾ ਹੱਕ ਹੋਣਾ ਚਾਹੀਦਾ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੀ ਕਾਂਗਰਸ ਸਰਕਾਰ ਨੇ ਤੀਹ ਸਾਲ ਵਿਚ ਦੇਸ਼ ਦੇ ਵਿਕਾਸ ਵੱਲ ਕੋਈ ਧਿਆਨ ਨਹੀਂ ਦਿੱਤਾ, ਇਸ ਗੱਲ ਦਾ ਸਬੂਤ ਅੱਜ ਟੁੱਟੀਆਂ ਹੋਈਆਂ ਸੜਕਾਂ ਤੋਂ ਮਿਲਦਾ ਹੈ।.....

**ਸਰਦਾਰ ਬੇਅੰਤ ਸਿੰਘ** : ਬਣਾਈਆਂ ਕਿਸ ਨੇ ਸੀ ? ਇਹ ਵੀ ਦੱਸ ਦਿਓ। (ਹਾਸਾ)

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਇਨਸਾਨ ਗਲਤੀ ਕਰਕੇ ਉਸ ਨੂੰ ਮੰਨ ਲੈਂਦਾ ਹੈ ਲੇਕਿਨ ਪਤਾ ਨਹੀਂ ਹੈ ਕਿ ਇਹਨਾਂ ਨੂੰ ਕਿਹੜੇ ਭੱਠੇ ਵਿਚ ਪਕਾਇਆ ਗਿਆ ਹੈ ਇਹ ਆਪਣੀ ਗਲਤੀ ਤੇ ਸ਼ਰਮਸਾਰ ਨਹੀ ਹੁੰਦੇ......

**ਇੱਕ ਆਵਾਜ਼** : ਪਕਾਇਆ ਗਿਆ ਨਹੀਂ ਸਾੜਿਆ ਗਿਆ, ਕਹੋ। (ਹਾਸਾ)

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ ਇਨ੍ਹਾਂ ਨੂੰ ਹਿੰਦੁਸਤਾਨ ਦੀ ਹਿਸਟਰੀ ਵਿਚ ਉਹ ਕਾਲੀ ਰਾਤ ਚੇਤੇ ਕਰਨੀ ਚਾਹੀਦੀ ਹੈ ਜਦੋਂ ਇਨ੍ਹਾਂ ਨੇ ਬਾਦਲ ਸਾਹਿਬ ਵਰਗੀਆਂ ਅਤੇ ਸਰਦਾਰ ਗੁਰਚਰਨ ਸਿੰਘ ਟੌਹੜਾ ਵਰਗੀਆਂ ਹਸਤੀਆਂ ਨੂੰ ਜੇਲ੍ਹਾਂ ਵਿਚ ਬੰਦ ਕੀਤਾ ਸੀ। ਇਹ ਤਾਂ ਅੱਜ ਆਪਣੇ ਕਿਰਦਾਰ ਉਤੇ ਸ਼ਰਮਸਾਰ ਹੋਣ ਦੀ ਬਜਾਏ ਇਹ ਇਸ ਗੱਲ ਦਾ ਫਖਰ ਮਹਿਸੂਸ ਕਰਦੇ ਹਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ** ** **

**Mr. Deputy Speaker :** This is no point of order.

**ਪ੍ਰੋਫੈਸਰ ਜਗੀਰ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈ ਇਥੇ ਬਾਦਲ ਸਾਹਿਬ ਨੂੰ ਇਹ ਵੀ ਬੇਨਤੀ ਕਰਾਂਗਾ ਕਿ ਜਿਹੜੇ ਸਰਹੱਦਾਂ ਦੇ ਪਿੰਡ ਹਨ ਉਨ੍ਹਾਂ ਵੱਲ ਉਚੇਚਾ ਧਿਆਨ ਦੇਣ। ਖਾਲੜਾ ਦੇ ਇਲਾਕੇ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। (ਘੰਟੀ) ਕਦੇ ਸੰਨ 1965 ਵਿਚ ਲੜਾਈ ਹੋਈ ਅਤੇ ਕਦੇ ਸੰਨ 1971 ਵਿਚ ਲੜਾਈ ਹੋਈ ਔਰ ਸਾਡੇ ਗਰੀਬ ਕਿਸਾਨਾਂ ਦਾ ਨੁਕਸਾਨ ਹੋਇਆ। ਕਾਂਗਰਸ ਸਰਕਾਰ ਨੇ ਨਾ ਹੀ ਸੰਨ 1965 ਅਤੇ ਨਾ ਹੀ ਸੰਨ 1971 ਵਿਚ ਉਨ੍ਹਾਂ ਲੋਕਾਂ ਦੀ ਕੋਈ ਮਦੱਦ ਕੀਤੀ ਹੈ। ਪਿਛਲੇ ਮੁੱਖ ਮੰਤਰੀ ਨੇ ਕਿਹਾ ਜ਼ਰੂਰ ਸੀ ਕਿ ਮਦੱਦ ਕੀਤੀ ਜਾਵੇਗੀ ਲੇਕਿਨ ਕੀਤਾ ਕੁਝ ਨਹੀਂ ਗਿਆ। ਬੰਗਲਾ ਦੇਸ਼ ਦੀ ਮੱਦਦ ਕਰਨ ਵਾਸਤੇ ਤਾਂ ਬੰਗਲਾ ਫੰਡ ਖੜਾ ਹੋ ਜਾਂਦਾ ਹੈ ਪਰ ਜੇਕਰ ਆਪਣੇ ਦੇਸ਼ ਦੇ ਉਨ੍ਹਾਂ ਬਹਾਦਰਾਂ ਦੀ ਮੱਦਦ ਕਰਨ ਦਾ ਸਵਾਲ ਆਉਂਦਾ ਸੀ ਤਾਂ ਕਾਂਗਰਸ ਸਰਕਾਰ ਨੇ ਅਜ ਤੱਕ ਕੋਈ ਫੰਡ ਇਸ ਵਾਸਤੇ ਨਹੀਂ ਰੱਖਿਆ। ਇਸ ਲਈ ਡਿਪਟੀ ਸਪੀਕਰ ਸਾਹਿਬ, ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਾਂਗਾ ਕਿ ਜੋ ਮੇਰਾ ਹਲਕਾ ਹੈ ਖਾਰਾ ਮਾਝਾ ਜਿਸ ਨੂੰ ਕਹਿੰਦੇ ਹਨ ਉਥੇ ਪਾਣੀ ਦੀ ਸ਼ਾਰਟੇਜ ਹੈ ਉਸ ਵੱਲ ਹੋਰ ਧਿਆਨ ਕਰਨਾ ਚਾਹੀਦਾ ਹੈ। ਹੁਣ ਸੈਂਟਰ ਦੀ ਸਰਕਾਰ ਨੇ ਸਾਢੇ ਛੇ ਸੌ ਫੁੱਟ ਦੀ ਡੂੰਘਾਈ ਤੋਂ ਉਥੋਂ ਮਿੱਠਾ ਪਾਣੀ ਪੀਣ ਵਾਲਾ ਕੱਢਿਆ ਹੈ ਉਹ ਤਜਰਬਾ ਅੱਗੇ ਵਾਸਤੇ ਵੀ ਚਲਣਾ ਚਾਹੀਦਾ ਹੈ ਔਰ ਇਸ ਤਰ੍ਹਾਂ ਹੋਰ ਪਾਣੀ ਪ੍ਰਾਪਤ ਕਰਨਾ ਚਾਹੀਦਾ ਹੈ। ਮੈਂ ਬਾਦਲ ਸਾਹਿਬ ਦੇ ਇਸ ਫ਼ੈਸਲੇ ਨੂੰ ਐਪਰੀਸ਼ੀਏਟ

**Expunged as ordered by the Chair.

[ਪ੍ਰੋਫੈਸਰ ਜਗੀਰ ਸਿੰਘ]

ਕਰਦਾ ਹਾਂ ਕਿ ਇਨ੍ਹਾਂ ਨੇ ਇਕ ਸ਼ਰਨਾਰਥੀ ਫੰਡ ਕਾਇਮ ਕੀਤਾ ਹੈ। ਮੈਂ ਇਹ ਵੀ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ ਔਰ ਜ਼ਮੀਨ ਤੋਂ ਇਲਾਵਾ ਕੰਪੈਨਸੇਸ਼ਨ ਵੀ ਦੇਣਾ ਚਾਹੀਦਾ ਹੈ।

12.15 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਸਪੀਕਰ ਸਾਹਿਬ, ਮੈਂ ਅੰਤ ਵਿਚ ਇਸ ਐਡਰੈਸ ਵਿਚ ਪੇਂਡੂ ਵਿਕਾਸ ਵਲ ਸਰਕਾਰ ਵਲੋਂ ਜੋ ਉਚੇਚਾ ਧਿਆਨ ਦਿੱਤਾ ਗਿਆ ਹੈ ਉਸ ਸਬੰਧੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦਾ ਅਤੇ ਉਨ੍ਹਾਂ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ਅਤੇ ਇਹ ਮੰਗ ਕਰਾਂਗਾ ਕਿ ਰਿਫੂਜੀਆਂ ਦੀ ਜਿਤਨੀ ਵੀ ਵੱਧ ਤੋਂ ਵੱਧ ਮੱਦਦ ਕਰ ਸਕਦੇ ਹੋ, ਕਰਨੀ ਚਾਹੀਦੀ ਹੈ। ਜੇਕਰ ਉਨ੍ਹਾਂ ਦੀ ਮੱਦਦ ਕਰਨ ਵਾਸਤੇ ਹੋਰ ਕਿਸੇ ਪਾਸੇ ਪੈਸੇ ਦੇ ਸੋਰਸਿਜ਼ ਨਾ ਹੋਣ ਤਾਂ ਜੋ ਕੁਰੱਪਟ ਕਾਂਗਰਸੀ ਹਨ ਉਨ੍ਹਾਂ ਦੀ ਇਨਕੁਆਇਰੀ ਕਰਕੇ, ਜਿਨ੍ਹਾਂ ਨੇ ਲੱਖਾਂ ਰੁਪਿਆ ਹੜੱਪ ਕੀਤਾ ਹੈ, ਉਹ ਕਢਾ ਕੇ ਰਿਫੂਜੀ ਫੰਡ ਵਿਚ ਜਮ੍ਹਾਂ ਕਰਾ ਦੇਣਾ ਚਾਹੀਦਾ ਹੈ। (ਥੰਪਿੰਗ)

**ਸ੍ਰੀ ਮਨਮੋਹਨ ਕਾਲੀਆ**: ਮੈਂ, ਸਪੀਕਰ ਸਾਹਿਬ, ਬਤੌਰ ਡਿਪਟੀ ਲੀਡਰ ਜਨਤਾ ਪਾਰਟੀ ਦੇ, ਜਿਹੜੇ ਐਸਪਸ਼ਨਜ਼ ਸਾਡੀ ਪਾਰਟੀ ਤੇ ਕੀਤੇ ਗਏ ਹਨ, ਬਲਰਾਮ ਦਾਸ ਜੀ ਟੰਡਨ ਤੇ ਕੀਤੇ ਗਏ ਹਨ, ਮੇਰਾ ਫਰਜ਼ ਬਣਦਾ ਹੈ ਕਿ ਉਨ੍ਹਾਂ ਨੂੰ ਕਲੈਰੀਫਾਈ ਕਰਾਂ। .......

**Mr. Speaker**: You can not clarify.

**ਸ੍ਰੀ ਮਨਮੋਹਨ ਕਾਲੀਆ**: ਮੈਨੂੰ ਟਾਈਮ ਦਿੱਤਾ ਜਾਵੇ ਜੀ, ਮੈਂ ਲਿਖ ਕੇ ਵੀ ਭੇਜਿਆ ਹੈ।

**ਸ੍ਰੀ ਸਪੀਕਰ**: ਵੈਸੇ ਮੈਂ ਆਨਰੇਬਲ ਮੈਂਬਰ ਸਾਹਿਬ ਦੀ ਜਾਣਕਾਰੀ ਵਾਸਤੇ ਦੱਸ ਦੇਵਾਂ ਕਿ ਹਾਊਸ ਦੇ ਵਿਚ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਨੂੰ ਇਕ ਹੀ ਸਮਝਿਆ ਜਾਂਦਾ ਹੈ। ਲੀਡਰ ਆਫ ਦੀ ਹਾਊਸ ਨੇ ਬੋਲਣਾ ਹੈ, ਉਹ ਆਪ ਹੀ ਕਲੈਰੀਫਾਈ ਕਰ ਦੇਣਗੇ।

**ਸਰਦਾਰ ਉਮਰਾਓ ਸਿੰਘ** (ਨਕੋਦਰ): ਸਪੀਕਰ ਸਾਹਿਬ, ਇਸ ਐਡਰੈਸ ਵਿਚ ਪ੍ਰਸ਼ੰਸਾ ਕੀਤੀ ਗਈ ਹੈ। ਸਪੀਕਰ ਸਾਹਿਬ, ਦੋ ਚੋਣਾਂ ਹੋਈਆਂ ਹਨ, ਅਕਾਲੀ ਔਰ ਜਨਤਾ ਪਾਰਟੀ ਨੇ ਜਿੱਤ ਪ੍ਰਾਪਤ ਕੀਤੀ ਹੈ। ਲੇਕਿਨ ਮੇਰੀ ਗੁਜ਼ਾਰਿਸ਼ ਹੈ ਕਿ ਵੇਖਣਾ ਇਹ ਚਾਹੀਦਾ ਹੈ ਕਿ ਕਿਤਨੇ ਪਰਸੈਂਟ ਵੋਟ ਪੋਲ ਹੋਏ ਹਨ? ਘੱਟ ਕਿਉਂ ਹੋਏ ਹਨ? ਇਸ ਦੀ ਕੀ ਵਜਾਹ ਹੈ? 35% ਤੋਂ ਜ਼ਿਆਦਾ ਪੋਲਿਗ ਕਿਉਂ ਨਹੀਂ ਹੋਈ? ਚੀਫ਼ ਮਨਿਸਟਰ ਸਾਹਿਬ, ਇਹ ਕਹਿੰਦੇ ਹਨ ਕਿ ਰਬੀ ਦੀ ਫਸਲ ਦੀ ਸੋਇੰਗ ਸੀ। ਮੈਂ ਅਰਜ਼ ਕਰਦਾ ਹਾਂ ਕਿ ਇਲੈਕਸ਼ਨ ਦੀਆਂ ਡੇਟਾਂ ਇਲੈਕਸ਼ਨ ਕਮਿਸ਼ਨ ਪੁੱਛ ਕੇ ਫਿਕਸ ਕਰਦਾ ਹੈ। ਜੇਕਰ ਇਹ ਡੇਟਸ ਆਪ ਰੱਖੀਆਂ ਹਨ ਤਾਂ ਕੀ ਇਨ੍ਹਾਂ ਨੂੰ ਪਤਾ ਨਹੀਂ ਸੀ ਕਿ ਰਬੀ ਦੀ ਸੋਇੰਗ ਕਦੋਂ ਹੁੰਦੀ ਹੈ ਜਾਂ ਇਹ ਜਾਣ ਬੁਝਕੇ ਗਲਤੀ ਹੋਈ ਹੈ। (ਸ੍ਰੀ ਹਰਬੰਸ ਲਾਲ ਜੀ ਖੰਨਾ ਵਲੋਂ ਵਿਘਨ)

ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਪਿਛਲੇ ਪੰਜਾਂ ਸੱਤਾਂ ਮਹੀਨਿਆਂ ਵਿਚ ਬੜੀ ਤਰੱਕੀ ਕੀਤੀ ਹੈ। ਕੋਈ ਦਿਨ ਵੀ ਐਸਾ ਨਹੀਂ ਜਿਸ ਦਿਨ ਅਖਬਾਰ ਵਿਚ ਇਹ ਨਹੀਂ ਆਇਆ ਹੋਵੇ ਕਿ ਫਲਾਣੇ ਥਾਂ ਨਿਹੰਗ ਸਿੰਘਾਂ ਨੇ ਝੰਡਾ ਗੱਡ ਦਿੱਤਾ ਹੈ। ਫਿਰ ਉਥੇ ਬਲਵੰਤ ਸਿੰਘ ਹੋਰੀਂ ਜਾਂਦੇ ਹਨ

ਔਰ ਪਤਾ ਲਗਦਾ ਹੈ ਕਿ ਝੰਡਾ ਹਟਾ ਦਿੱਤਾ ਗਿਆ ਹੈ ਔਰ ਨਿਹੰਗ ਸਿੰਘ ਵਾਪਸ ਚਲੇ ਗਏ ਹਨ। ਫਿਰ ਪਤਾ ਲਗਦਾ ਹੈ ਕਿ ਮੰਦਰ ਤੇ ਝੰਡਾ ਗੱਡਿਆ ਗਿਆ ਹੈ ਔਰ ਸਰਦਾਰ ਆਤਮਾ ਸਿੰਘ ਜੀ ਜਾਂਦੇ ਹਨ ਔਰ ਮੁੜ ਮੰਦਰ ਨੂੰ ਜਗ੍ਹਾ ਦਿੱਤੀ ਗਈ ਹੈ। ਸੋ, ਸਪੀਕਰ ਸਾਹਿਬ, ਇਸ ਤੋਂ ਤਾਂ ਸਪਸ਼ਟ ਹੁੰਦਾ ਹੈ ਕਿ ਕੁਝ ਸੱਜਣ ਇਨ੍ਹਾਂ ਦੇ ਕਹਿਣ ਤੇ ਇਸ ਤਰ੍ਹਾਂ ਕਰਦੇ ਹਨ ਔਰ ਇਨ੍ਹਾਂ ਦੇ ਕਹਿਣ ਤੇ ਵਾਪਿਸ ਆਉਂਦੇ ਹਨ। ਸੋ ਇਸ ਤਰ੍ਹਾਂ ਦੇ ਜਿਹੜੇ ਵਾਕਿਆਤ ਹਿੰਦੂ ਸਿੱਖ ਏਕਤਾ ਨੂੰ ਖ਼ਤਮ ਕਰਨ ਦੇ ਹਨ ਇਸ ਵਾਸਤੇ ਮੈਂ ਮੁੱਖ ਮੰਤਰੀ ਸਾਹਿਬ ਨੂੰ ਪੁਰਜ਼ੋਰ ਬੇਨਤੀ ਕਰਾਂਗਾ ਕਿ ਇਹ ਹਾਲਾਤ ਖ਼ਤਮ ਕਰਨੇ ਚਾਹੀਦੇ ਹਨ ਅਤੇ ਜਿਹੜੇ ਲੋਕ ਇਹ ਹਾਲਾਤ ਪੈਦਾ ਕਰ ਰਹੇ ਹਨ ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ ਲਿਆ ਜਾਵੇ। ਇਨ੍ਹਾਂ ਨੂੰ ਆਪਣੇ ਆਪ ਹੀ ਉਨ੍ਹਾਂ ਦੇ ਖ਼ਿਲਾਫ਼ ਮੁਕਦਮੇਂ ਕਰਨੇ ਚਾਹੀਦੇ ਹਨ, ਉਨ੍ਹਾਂ ਨੂੰ ਸਜ਼ਾਵਾਂ ਦੇਣੀਆਂ ਚਾਹੀਦੀਆਂ ਸਨ, ਪਰ ਇਨ੍ਹਾਂ ਨੇ ਹੁਣ ਤਕ ਕਿਸੇ ਤੇ ਕੋਈ ਮੁਕੱਦਮਾ ਦਰਜ ਨਹੀਂ ਕੀਤਾ, ਕਿਸੇ ਦੇ ਖ਼ਿਲਾਫ਼ ਕੋਈ ਐਕਸ਼ਨ ਨਹੀਂ ਲਿਆ। (ਵਿਘਨ) ਸਾਥੀ ਰੂਪ ਲਾਲ ਜੀ ਤੁਹਾਡੇ ਮੋਗੇ ਵਿੱਚ ਕੁਝ ਨਹੀਂ ਹੋਇਆ। ਤੁਸੀਂ ਚੁੱਪ ਕਰਕੇ ਬੈਠ ਜਾਓ।

**Mr. Speaker**: Please address the Chair.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿਚ ਕਿਹਾ ਹੈ ਕਿ ਐਡਮਨਿਸਟਰੇਸ਼ਨ ਨੂੰ ਟੋਨ ਅੱਪ ਕੀਤਾ ਗਿਆ ਹੈ। ਇਸ ਬਾਰੇ ਮੈਂ ਬੜੀ ਜ਼ਿਮੇਂਵਾਰੀ ਨਾਲ ਕਹਿ ਸਕਦਾ ਹਾਂ ਕਿ ਜਦੋਂ ਇਲੈਕਸ਼ਨ ਸੀ ਤਾਂ ਕੋਈ ਮਨਿਸਟਰ ਚੰਡੀਗੜ੍ਹ ਵਿੱਚ ਨਹੀਂ ਸੀ। 2, 3 ਮਹੀਨੇ ਇਥੇ ਕੋਈ ਕੰਮ ਨਹੀਂ ਹੋਇਆ, ਅਸਲ ਵਿਚ ਤਾਂ ਹੁਣ ਵੀ ਕੋਈ ਕੰਮ ਨਹੀਂ ਹੁੰਦਾ। ਮਨਿਸਟਰਾਂ ਦੇ ਕਮਰੇ ਵਿਜ਼ਟਰਜ਼ ਦੇ ਨਾਲ ਭਰੇ ਹੁੰਦੇ ਹਨ। 2-2, 3-3 ਮਹੀਨੇ ਫਾਈਲਾਂ ਨਹੀਂ ਨਿਕਲਦੀਆਂ। ਇਸ ਦਾ ਕਾਰਣ ਇਕ ਤਾਂ ਇਹ ਵੀ ਹੋ ਸਕਦਾ ਹੈ ਕਿ ਉਨ੍ਹਾਂ ਨੂੰ ਕੰਮ ਦੀ ਸਮਝ ਨਹੀਂ ਅਤੇ ਉਹ ਮੁੱਖ ਮੰਤਰੀ ਦੇ ਨਾਲ ਅਪਰੈਂਟਿਸ ਦੇ ਤੌਰ ਤੇ ਕੰਮ ਕਰ ਰਹੇ ਹਨ ਉਹ ਇਸ ਕਰਕੇ ਫਾਈਲਾਂ ਜਲਦੀ ਨਹੀਂ ਕਢਦੇ।

**ਸ਼੍ਰੀ ਸਪੀਕਰ** : ਤੁਹਾਡੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਨੂੰ ਤੁਹਾਡੇ ਕੋਲੋਂ ਐਡਵਾਈਸ ਲੈਣੀ ਚਾਹੀਦੀ ਹੈ।

**ਸਰਦਾਰ ਉਮਰਾਓ ਸਿੰਘ** : ਜੇ ਕੰਮ ਨੂੰ ਠੀਕ ਤਰ੍ਹਾਂ ਕਰਨ ਵਾਸਤੇ ਐਡਵਾਈਜ਼ ਲੈਣਗੇ ਤਾਂ ਕੋਈ ਹਰਜ਼ ਨਹੀਂ।

**ਸਰਦਾਰ ਸਰੂਪ ਸਿੰਘ** : ** ** **

**Mr. Speaker**: This is no point of order.

**ਸਾਥੀ ਰੂਪ ਲਾਲ** : ** ** **

**Mr. Speaker**: This is no point of order.

**ਸਰਦਾਰ ਉਮਰਾਓ ਸਿੰਘ** : ਪਿਛਲੇ 5 ਸਾਲਾਂ ਵਿਚ ਇਹ ਵੇਖ ਲੈਣ ਕੀ ਹੋਇਆ ਹੈ ਅਤੇ ਹੁਣ ਇਹ 6 ਮਹੀਨੇ ਵਿਚ ਵੇਖ ਲੈਣ, ਇਨ੍ਹਾਂ ਨੂੰ ਪਤਾ ਲਗ ਜਾਵੇਗਾ ਕਿ ਕੀ ਹੋ ਰਿਹਾ ਹੈ।

---

**Expunged as ordered by the Chair.

[ਸਰਦਾਰ ਉਮਰਾਓ ਸਿੰਘ]

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਇਕ ਰੂਰਲ ਇੰਟੈਗਰੇਟਿਡ ਪਰੋਗਰਾਮ ਦਾ ਜ਼ਿਕਰ ਕੀਤਾ ਹੈ ਅਤੇ ਇਥੇ ਕਿਹਾ ਗਿਆ ਹੈ ਕਿ ਇਸ ਵਾਸਤੇ ਸਾਰੇ ਸਾਲ ਵਿਚ 13 ਕਰੋੜ ਰੁਪਿਆ ਰੱਖਿਆ ਜਾਵੇਗਾ। ਪਰ ਮੈਂ ਸਪਲੀਮੈਂਟਰੀ ਐਸਟੀਮੇਟਸ ਵੇਖੇ ਹਨ। ਉਸ ਵਿਚ ਤਾਂ ਕਿਤੇ ਇਨ੍ਹਾਂ 13 ਕਰੋੜ ਰੁਪਏ ਦਾ ਜ਼ਿਕਰ ਨਜ਼ਰ ਨਹੀਂ ਆਉਂਦਾ। ਉਸ ਵਿਚ ਤਾਂ ਇਕ ਪੈਸਾ ਵੀ ਨਹੀਂ ਰਖਿਆ ਗਿਆ। ਇਸ ਤੇ ਇਨ੍ਹਾਂ ਨੇ ਕਿਹਾ ਹੈ ਕਿ 4 ਕਰੋੜ ਰੁਪਿਆ ਤਾਂ ਪੰਜਾਬ ਦੇ ਖਜ਼ਾਨੇ ਵਿਚੋਂ ਲਿਆ ਜਾਵੇਗਾ ਅਤੇ ਬਾਕੀ ਇੰਸਟੀਚਿਊਸ਼ਨਜ਼ ਰਾਹੀਂ ਫਾਈਨੈਂਸ ਕੀਤਾ ਜਾਵੇਗਾ। ਮੈਂ ਦੱਸਦਾ ਹਾਂ ਕਿ ਇਹ 4 ਕਰੋੜ ਰੁਪਿਆ ਹੋਰ ਕਿਥੋਂ ਆਉਣਾ ਹੈ। ਸਿਵਾਏ ਇਕ ਬੋਤਲ ਵਿਚੋਂ ਕੱਢ ਕੇ ਦੂਜੀ ਬੋਤਲ ਵਿਚ ਪਾਉਣ ਦੇ ਇਸ ਵਿਚ ਹੋਰ ਕੋਈ ਨਵੀਂ ਚੀਜ਼ ਨਹੀਂ ਦੱਸੀ ਗਈ। ਇਨ੍ਹਾਂ ਦੇ ਆਪਣੇ ਮੰਜ਼ੂਰੇ-ਨਜ਼ਰ ਜਿਹੜੇ ਮੈਂਬਰ ਹਨ ਉਨ੍ਹਾਂ ਦੇ ਪਿੰਡਾਂ ਵਿਚ ਹੀ ਇਹ ਕੰਮ ਕਰਨ ਲਈ ਕਹਿ ਦਿੱਤਾ ਹੈ ਤਾਕਿ ਉਹ ਆਪਣੇ ਲੋਕਾਂ ਨੂੰ ਇਹ ਕਹਿ ਸਕਣ ਕਿ ਤੁਹਾਡੇ ਲਈ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ। ਮੈਂ ਚੈਲੇਂਜ ਕਰਦਾ ਹਾਂ ਕਿ ਮੇਰੀ ਕਾਂਸਟੀਚਿਊਐਂਸੀ ਵਿੱਚ ਕੋਈ ਪਰੋਗਰਾਮ ਇਸ ਦਾ ਨਹੀਂ ਰੱਖਿਆ ਗਿਆ ਜਦ ਕਿ ਇਹ ਕਹਿੰਦੇ ਹਨ ਕਿ ਇਹ ਪਰੋਗਰਾਮ ਸਾਰੇ ਪੰਜਾਬ ਵਿਚ ਲਾਗੂ ਕੀਤਾ ਜਾ ਰਿਹਾ ਹੈ।

**ਸਰਦਾਰ ਸਰੂਪ ਸਿੰਘ:** ਸਪੀਕਰ ਸਾਹਿਬ, ਪਿਛਲੇ 5 ਸਾਲਾਂ ਵਿਚ ਤਾਂ ਇਹ ਕੱਖ ਨਹੀਂ ਕਰ ਸਕੇ। ਹੁਣ ਇਹ ਇਸ ਤਰ੍ਹਾਂ ਦੀਆਂ ਗੱਲਾਂ ਕਰਦੇ ਹਨ।

**ਸਰਦਾਰ ਉਮਰਾਓ ਸਿੰਘ:** ਜਿਹੜਾ ਕੰਮ ਪਿਛਲੇ 5 ਸਾਲਾਂ ਵਿਚ ਕੀਤਾ ਹੈ, ਉਸ ਦੇ ਨਾਲ ਇਹ ਹੁਣ ਵੀ ਆਪਣਾ ਕੰਮ ਵੇਖ ਲੈਣ ਕਿ ਇਹ ਕੀ ਕਰ ਸਕੇ ਹਨ?

ਸਪੀਕਰ ਸਾਹਿਬ, ਇਥੇ ਥੀਨ ਡੈਮ ਦੀ ਕਲੀਅਰੈਂਸ ਦੀ ਗੱਲ ਕੀਤੀ ਗਈ ਹੈ। ਇਸ ਦੇ ਲਈ ਮੈਂ ਵੀ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਪਰ ਮੈਂ ਇਹ ਕਹਿੰਦਾ ਹਾਂ ਕਿ ਇਹ ਤਾਂ ਕਹਿ ਦਿੱਤਾ ਗਿਆ ਹੈ ਕਿ ਥੀਨ ਡੈਮ ਦਾ ਫੈਸਲਾ ਹੋ ਗਿਆ ਹੈ ਪਰ ਅਜੇ ਤਕ ਇਹ ਕਿਸੇ ਨੂੰ ਪਤਾ ਨਹੀਂ ਕਿ ਕੀ ਫੈਸਲਾ ਹੋਇਆ ਹੈ? ਮੈਂ ਤੁਹਾਡੇ ਰਾਹੀਂ ਮੰਗ ਕਰਾਂਗਾ ਕਿ ਜੋ ਫੈਸਲਾ ਹੋਇਆ ਹੈ ਉਹ ਸਦਨ ਦੀ ਮੇਜ਼ ਤੇ ਰੱਖਿਆ ਜਾਵੇ ਤਾਕਿ ਜਿਹੜਾ ਫੈਸਲਾ ਹੋਇਆ ਹੈ ਉਸ ਦੇ ਬਾਰੇ ਸਾਰੇ ਲੋਕਾਂ ਨੂੰ ਪਤਾ ਲਗ ਸਕੇ ਕਿ ਫੈਸਲਾ ਚੰਗਾ ਹੋਇਆ ਹੈ ਜਾਂ ਮਾੜਾ ਹੋਇਆ ਹੈ। ਪੰਜਾਬ ਦੇ ਹਿੱਤ ਵਿੱਚ ਹੋਇਆ ਹੈ ਜਾਂ ਨਹੀਂ। ਮੈਂ ਇਕ ਗਲ ਸਪਸ਼ਟ ਤੌਰ ਤੇ ਕਹਿਣੀ ਚਾਹੁੰਦਾ ਹਾਂ ਕਿ ਇਸ ਵਿਚ ਜੋ 3 ਡੈਮਾਂ ਦਾ ਜ਼ਿਕਰ ਆਇਆ ਹੈ ਇਹ ਬਹੁਤ ਚਿੰਤਾਜਨਕ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਯਕੀਨ ਦਿਵਾਉਂਦਾ ਹਾਂ ਕਿ ਉਹ ਇਨ੍ਹਾਂ ਡੈਮਾਂ ਦੇ ਬਾਰੇ ਆਪਣੇ ਹੱਕ ਮੰਗਣ, ਅਸੀਂ ਇਨ੍ਹਾਂ ਦੇ ਨਾਲ ਹਾਂ। ਮੈਨੂੰ ਇਸ ਗੱਲ ਦੀ ਸ਼ੰਕਾ ਹੈ ਕਿ ਪਿੱਛੇ ਜਦੋਂ 1969 ਵਿਚ ਚੰਡੀਗੜ੍ਹ ਦਾ ਇਸ਼ੂ ਅਰਾਈਜ਼ ਹੋਇਆ ਸੀ ਤਾਂ ਉਸ ਵੇਲੇ ਸਟੇਟ ਰੀ-ਆਰਗੇਨਾਈਜੇਸ਼ਨ ਐਕਟ ਵਿਚ ਇਹ ਹੈ ਸੀ ਪਰੰਤੂ ਇਨ੍ਹਾਂ ਨੇ (ਅਕਾਲੀ ਦਲ) ਚੰਡੀਗੜ੍ਹ ਦਾ ਫੈਸਲੇ ਹੋਣ ਵੇਲੇ ਇਹ ਇਸ਼ੂ ਟੱਚ ਨਹੀਂ ਕੀਤਾ। ਇਸੇ ਤਰ੍ਹਾਂ ਹੁਣ ਵੀ ਕਿਧਰੇ ਨਾ ਹੋਵੇ। ਇਸ ਥੀਨ ਡੈਮ ਦੇ ਫੈਸਲੇ ਵੇਲੇ ਉਨ੍ਹਾਂ ਡੈਮਾਂ ਦਾ ਵੀ ਜਿਹੜਾ ਮਸਲਾ ਹੈ ਉਹ ਵੀ ਹੱਲ ਹੋ ਜਾਣਾ ਚਾਹੀਦਾ ਹੈ।

**ਸ੍ਰੀ ਸਪੀਕਰ:** ਹੁਣ ਤੁਸੀਂ ਵਾਈਂਡ ਅਪ ਕਰ ਦਿਉ।

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਹਾਊਸ ਦਾ ਟਾਈਮ ਐਕਸਟੈਂਡ ਕਰ ਲਓ।

**ਸ੍ਰੀ ਸਪੀਕਰ**: ਇਹ ਤਾਂ ਹਾਊਸ ਹੀ ਕਰ ਸਕਦਾ ਹੈ। ਵੈਸੇ ਸਰਦਾਰ ਉਮਰਾਓ ਸਿੰਘ ਜੀ, ਹੁਣ ਤਕ ਪਹਿਲੇ ਜਿੰਨੇ ਵੀ ਪਿਛਲੇ 3, 4 ਸਾਲਾਂ ਵਿਚ ਗਵਰਨਰ ਸਾਹਿਬ ਦੇ ਐਡਰੈਸ ਹੁੰਦੇ ਰਹੇ ਹਨ ਉਸ ਤੇ ਬਹਿਸ ਕਰਨ ਦਾ 3 ਦਿਨ ਤੋਂ ਵੱਧ ਸਮਾਂ ਨਹੀਂ ਸੀ ਮਿਲਦਾ। ਇਹ ਪਹਿਲੀ ਵਾਰ ਹੈ ਕਿ 4 ਦਿਨਾਂ ਦਾ ਸਮਾਂ ਦਿੱਤਾ ਗਿਆ ਹੈ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੈਨੂੰ 7 ਮਿੰਟ ਹੋਏ ਹਨ। ਡਿਪਟੀ ਸਪੀਕਰ ਸਾਹਿਬ ਨੇ 15 ਮਿੰਟ ਦੇਣ ਲਈ ਕਿਹਾ ਸੀ।

**ਸ੍ਰੀ ਸਪੀਕਰ**: ਮੈਂ ਡਿਪਟੀ ਸਪੀਕਰ ਸਾਹਿਬ ਤੋਂ ਮਾਫੀ ਮੰਗ ਲਵਾਂਗਾ। ਮੈਂ 2 ਮਿੰਟ ਤੋਂ ਵੱਧ ਨਹੀਂ ਦੇ ਸਕਦਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਮੈਂ ਥੀਨ ਡੈਮ ਦੇ ਬਾਰੇ ਵਿਚ ਅਰਜ਼ ਕਰ ਰਿਹਾ ਸੀ। ਇਸ ਦਾ ਫੈਸਲਾ ਸਾਨੂੰ ਪਤਾ ਲਗਣਾ ਚਾਹੀਦਾ ਹੈ ਤਾਕਿ ਫਿਰ ਅਸੀਂ ਇਕ ਮੁੱਠ ਹੋ ਕੇ ਪੰਜਾਬ ਸਰਕਾਰ ਦੀ ਮੱਦਦ ਕਰ ਸਕੀਏ। (ਘੰਟੀ)

ਸਪੀਕਰ ਸਾਹਿਬ, ਇਥੇ ਕਾਲਜਾਂ ਦਾ ਜ਼ਿਕਰ ਕੀਤਾ ਗਿਆ ਹੈ। ਨਕੋਦਰ ਕਾਲਜ ਨੂੰ ਹੁਣ ਤਕ ਟੇਕ-ਓਵਰ ਨਹੀਂ ਕੀਤਾ ਗਿਆ। (ਵਿਘਨ) (ਘੰਟੀ) ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਕ ਗਲ ਮਹਿਕਮਾ ਮਾਲ ਦੇ ਬਾਰੇ ਜ਼ਰੂਰੀ ਕਹਿਣਾ ਚਾਹੁੰਦਾ ਹਾਂ। ਇਥੇ ਜੋ ਪਿਛਲਾ ਗਵਰਨਰਜ਼ ਐਡਰੈਸ ਸੀ ਉਸ ਵਿੱਚ ਹਰਚੰਦ ਸਿੰਘ ਕਮੇਟੀ ਦੀ ਰਿਪੋਰਟ ਨੂੰ ਲਾਗੂ ਕਰਨ ਲਈ ਕਿਹਾ ਗਿਆ ਸੀ। ਲੇਕਿਨ ਉਸ ਤੇ ਹੁਣ ਤੱਕ ਕੋਈ ਐਕਸ਼ਨ ਨਹੀਂ ਹੋਇਆ ਅਤੇ ਇਸ ਐਡਰੈਸ ਵਿਚ ਵੀ ਉਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਂ ਸਮਝਦਾ ਹਾਂ ਕਿ ਇਹ ਚੀਜ਼ ਛੇਤੀ ਹੋ ਜਾਣੀ ਚਾਹੀਦੀ ਸੀ।

ਲੈਂਡ ਰਿਫਾਰਮਜ਼ ਦੇ ਬਾਰੇ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਸਾਰੇ ਪੰਜਾਬ ਵਿਚ ਲਾਗੂ ਕਰ ਦਿੱਤੇ ਹਨ। ਪਰ ਮੈਂ ਇਸ ਗੱਲ ਨੂੰ ਚੈਲੰਜ ਕਰਦਾ ਹਾਂ। ਮੈਨੂੰ ਪਤਾ ਹੈ, ਮੈਂ ਇਸ ਮਹਿਕਮੇ ਦਾ ਵਜ਼ੀਰ ਰਿਹਾ ਹਾਂ, ਅਸੀਂ ਇਸ ਵਾਸਤੇ ਸੁਪਰੀਮ ਕੋਰਟ ਤਕ ਗਏ ਅਤੇ ਉਸ ਤੋਂ ਬਾਅਦ ਲੋਕਾਂ ਦੀਆਂ ਕਮੇਟੀਆਂ ਵੀ ਬਣਾਈਆਂ ਸਨ ਤਾਕਿ ਇਸ ਕੰਮ ਨੂੰ ਛੇਤੀ ਪੂਰਾ ਕੀਤਾ ਜਾਵੇ। ਪਰ ਹੁਣ ਉਨ੍ਹਾਂ ਕਮੇਟੀਆਂ ਨੂੰ ਤੋੜ ਦਿਤਾ ਗਿਆ ਹੈ। ਇਸ ਲਈ ਮੈਂ ਸਰਕਾਰ ਨੂੰ ਕਹਾਂਗਾ ਕਿ ਇਸ ਕੰਮ ਨੂੰ ਜਲਦੀ ਪੂਰਾ ਕੀਤਾ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਪਿਛਲੀ ਪੰਜਾਬ ਸਰਕਾਰ ਨੇ ਕਿਸਾਨਾਂ ਵਾਸਤੇ ਪਾਸ ਬੁੱਕਾਂ ਦੀ ਸਕੀਮ ਚਲਾਈ ਸੀ। ਲੇਕਿਨ ਇਸ ਦਾ ਇਸ ਐਡਰੈਸ ਵਿਚ ਕੋਈ ਜ਼ਿਕਰ ਨਹੀਂ ਕੀਤਾ ਗਿਆ। ਮੈਨੂੰ ਸ਼ੰਕਾ ਹੈ ਕਿ ਇਹ ਇਸ ਕਰਕੇ ਨਹੀਂ ਕੀਤਾ ਗਿਆ ਕਿਉਂਕਿ ਇਹ ਨਹੀਂ ਚਾਹੁੰਦੇ ਕਿ ਇਹ ਪਾਸ ਬੁੱਕਾਂ ਕਿਸਾਨਾਂ ਨੂੰ ਦਿੱਤੀਆਂ ਜਾਣ। ਉਸ ਵੇਲੇ ਤਾਂ ਇਨ੍ਹਾਂ ਨੇ ਵੀ ਇਸ ਗਲ ਦੀ ਪਰਸ਼ੰਸਾ ਕੀਤੀ ਸੀ ਪਰ ਹੁਣ ਇਹ ਇਸ ਕਰਕੇ ਨਹੀਂ ਚਾਹੁੰਦੇ ਕਿਉਂਕਿ ਉਨ੍ਹਾਂ ਪਾਸ ਬੁੱਕਾਂ ਤੇ ਉਨ੍ਹਾਂ ਦੀਆਂ ਫੋਟੋ ਹੋਣ ਕਾਰਣ ਬੇਨਾਮੀ ਜ਼ਮੀਨਾਂ ਬਾਹਰ ਨਿਕਲਣਗੀਆਂ। ਇਸ ਦਾ ਇਨ੍ਹਾਂ ਨੂੰ ਖਦਸ਼ਾ ਹੈ। ਪਰ ਮੈਂ ਸਮਝਦਾ ਹਾਂ ਕਿ ਇਨ੍ਹਾਂ ਪਾਸ ਬੁੱਕਾਂ ਦੀ ਸਕੀਮ ਨਾਲ ਕਿਸਾਨਾਂ ਦਾ ਕਾਫੀ ਭਲਾ ਹੋਵੇਗਾ। ਇਸ ਲਈ ਮੇਰੀ ਮੰਗ ਹੈ ਕਿ ਇਹ ਜਲਦੀ ਹੀ ਸਕੀਮ ਲਾਗੂ ਕਰਨੀ ਚਾਹੀਦੀ ਹੈ। ਇਸ ਸਕੀਮ ਨਾਲ ਕਾਫੀ ਜ਼ਮੀਨ ਹਰੀਜਨਾਂ ਨੂੰ ਵੀ ਮਿਲਣੀ ਸੀ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਹ ਸਕੀਮ ਜਲਦੀ ਹੀ ਲਾਗੂ ਕਰਨੀ ਚਾਹੀਦੀ ਹੈ।

[ਸਰਦਾਰ ਉਮਰਾਓ ਸਿੰਘ]

ਸਪੀਕਰ ਸਾਹਿਬ, ਅੰਤ ਵਿਚ ਮੈਂ ਇਕ ਬੇਨਤੀ ਹੋਰ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਰਿਫਿਊਜੀ ਫੰਡ ਬਣਾਇਆ ਗਿਆ ਹੈ, ਇਸ ਦੀ ਲੋੜ ਨਹੀਂ ਸੀ। ਰਿਫਿਊਜੀ ਤਾਂ ਆਲਰੇਡੀ ਕਾਫੀ ਸੈਟਲ ਹੋ ਚੁੱਕੇ ਹਨ ਔਰ ਉਨ੍ਹਾਂ ਦੇ ਵਾਸਤੇ ਹੁਣ ਇਸ ਫੰਡ ਦੀ ਲੋੜ ਨਹੀਂ ਸੀ। ਬਲਕਿ ਮੈਂ ਤਾਂ ਇਹ ਕਹਾਂਗਾ ਕਿ ਇਸ ਫੰਡ ਦਾ ਪੈਸਾ ਹਰੀਜਨ ਕਲਿਆਣ ਫੰਡ ਵਿਚ ਜਾਣਾ ਚਾਹੀਦਾ ਹੈ ਜਿਸ ਨਾਲ ਉਨ੍ਹਾਂ ਹਰੀਜਨਾਂ ਦੀ ਤਰੱਕੀ ਹੋ ਸਕੇ। ਉਹ ਬਹੁਤ ਪੱਛੜੇ ਹੋਏ ਹਨ ਅਤੇ ਇਸ ਨਾਲ ਉਨ੍ਹਾਂ ਦਾ ਭਲਾ ਹੋ ਸਕਦਾ ਹੈ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ)**: ਸਪੀਕਰ ਸਾਹਿਬ, ਪਿਛਲੇ ਕੁਝ ਦਿਨਾਂ ਤੋਂ ਇਸ ਹਾਊਸ ਦੇ ਵਿਚ ਗਵਰਨਰ ਸਾਹਿਬ ਦੇ ਐਡਰੈਸ ਦੇ ਉਤੇ ਬਹਿਸ ਹੋ ਰਹੀ ਹੈ। ਮੈਂ ਗਵਰਨਰ ਸਾਹਿਬ ਦਾ ਤੁਹਾਡੇ ਰਾਹੀਂ ਬੜਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਇਸ ਹਾਊਸ ਦੇ ਵਿਚ ਆ ਕੇ ਐਡਰੈਸ ਕੀਤਾ ਅਤੇ ਮੈਂ ਆਪਣੇ ਸਾਰੇ ਮੈਂਬਰ ਸਾਹਿਬਾਨ ਨੂੰ ਅਪੀਲ ਕਰਦਾ ਹਾਂ ਕਿ ਇਸ ਧੰਨਵਾਦ ਦੇ ਮਤੇ ਨੂੰ, ਜਿਹੜਾ ਸਰਦਾਰ ਕਿਰਪਾਲ ਸਿੰਘ ਜੀ ਵਲੋਂ ਪੇਸ਼ ਕੀਤਾ ਗਿਆ ਹੈ ਸਰਬ-ਸੰਮਤੀ ਨਾਲ ਪਾਸ ਕਰ ਦਿਤਾ ਜਾਵੇ। ਇਸ ਗਵਰਨਰ ਐਡਰੈਸ ਦੇ ਵਿਚ ਜੋ ਵੀ ਗੱਲਾਂ ਆਈਆਂ ਹਨ ਉਹ ਇਸ ਸਰਕਾਰ ਦੀਆਂ ਪਾਲਿਸੀਆਂ, ਪ੍ਰੋਗਰਾਮ ਅਤੇ ਪ੍ਰਾਪਤੀਆਂ ਦਾ ਇਕ ਨਿਚੋੜ ਪੇਸ਼ ਕੀਤਾ ਗਿਆ ਹੈ। ਮੈਂ ਅੱਜ ਇਥੇ ਮਾਣ ਨਾਲ ਕਹਿ ਸਕਦਾ ਹਾਂ ਕਿ ਸਿਰਫ ਇਹ ਗਵਰਨਰ ਐਡਰੈਸ ਹੀ ਨਹੀਂ ਜਿਸ ਦੇ ਵਿਚ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਦੇ ਕੰਮਾਂ ਦੀ ਸ਼ਲਾਘਾ ਕੀਤੀ ਗਈ ਹੈ ਬਲਕਿ ਅੱਜ ਪੰਜਾਬ ਦੇ ਕੋਨੇ ਕੋਨੇ ਤੋਂ ਇਨ੍ਹਾਂ ਪਾਰਟੀਆਂ ਦੀ ਸਰਕਾਰ ਦੀਆਂ ਪਾਲਿਸੀਆਂ ਅਤੇ ਪਰੋਗਰਾਮਾਂ ਦੀ ਤਾਰੀਫ ਹੋ ਰਹੀ ਹੈ। ਸਪੀਕਰ ਸਾਹਿਬ, ਇਹ ਲਫਜ਼ੀ ਗੱਲ ਹੀ ਨਹੀਂ ਕਿ ਭਾਸ਼ਣ ਦੇ ਵਿਚ ਹੀ ਕਹਿ ਦਿਤਾ,। ਮੈਂ ਦੱਸਦਾ ਹਾਂ ਕਿ ਫਰੀਦਕੋਟ ਅਤੇ ਅਨੰਦਪੁਰ ਸਾਹਿਬ ਦੀਆਂ ਇਲੈਕਸ਼ਨਾਂ ਦੇ ਵਿਚ ਪੰਜਾਬ ਦੀ ਜਨਤਾ ਨੇ ਇਹ ਸਾਬਤ ਕਰ ਦਿਤਾ ਹੈ ਕਿ ਪੰਜਾਬ ਦੀ ਜਨਤਾ ਦਾ ਵਿਸ਼ਵਾਸ ਇਸ ਅਕਾਲੀ-ਜਨਤਾ ਪਾਰਟੀ ਦੇ ਵਿਚ ਹੈ। (ਸਰਕਾਰੀ ਬੈਂਚਿਜ਼ ਦੇ ਵੱਲੋਂ ਤਾੜੀਆਂ) ਮੈਂ ਮਾਣ ਦੇ ਨਾਲ ਕਹਿ ਸਕਦਾ ਹਾਂ ਕਿ ਪੰਜਾਬ ਦੀ ਜਨਤਾ ਇਸ ਸਰਕਾਰ ਦੇ ਨਾਲ ਹੈ ਔਰ ਮੇਰੀ ਸਰਕਾਰ ਉਨ੍ਹਾਂ ਦੀ ਭਲਾਈ ਦੇ ਲਈ ਕੰਮ ਕਰ ਰਹੀ ਹੈ। ਪਾਰਲੀਮੈਂਟ ਦੀਆਂ ਇਲੈਕਸ਼ਨਾਂ ਦੇ ਵਿਚ ਮੈਂ ਉਸ ਫਰੀਦਕੋਟ ਦੇ ਹਲਕੇ ਵਿਚ ਖੜ੍ਹਾ ਹੋਇਆ ਸੀ ਅਤੇ ਜਿੱਤ ਪ੍ਰਾਪਤ ਕੀਤੀ ਸੀ। ਪਰ ਹੁਣ ਮੇਰੀ ਪਾਰਟੀ ਦੇ ਉਮੀਦਵਾਰ ਨੇ ਮੇਰੇ ਨਾਲੋਂ ਵੀ 4% ਜ਼ਿਆਦਾ ਵੋਟਾਂ ਹਾਸਲ ਕਰਕੇ ਜਿੱਤ ਪ੍ਰਾਪਤ ਕੀਤੀ ਹੈ। ਸਪੀਕਰ ਸਾਹਿਬ, ਪਿਛਲੀ ਅਸੈਂਬਲੀ ਦੀਆਂ ਇਲੈਕਸ਼ਨਾਂ ਦੇ ਵਿਚ ਇਸ ਫਰੀਦਕੋਟ ਪਾਰਲੀਮੈਂਟ ਦੇ ਹੱਲਕੇ ਵਿਚ 9 ਹੱਲਕੇ ਅਸੈਂਬਲੀ ਦੇ ਆਉਂਦੇ ਸਨ। ਇਨ੍ਹਾਂ 9 ਅਸੈਂਬਲੀ ਹਲਕਿਆਂ ਦੇ ਵਿੱਚੋਂ 7 ਹੱਲਕਿਆਂ ਵਿਚ ਮੇਰੀ ਅਕਾਲੀ-ਜਨਤਾ ਪਾਰਟੀ ਦੇ ਉਮੀਦਵਾਰ ਨੂੰ ਜਿਤ ਪ੍ਰਾਪਤ ਹੋਈ ਸੀ, ਬਾਕੀ ਦੇ ਦੋ ਹੱਲਕੇ ਆਪੋਜ਼ੀਸ਼ਨ ਨੂੰ ਗਏ ਸਨ। ਪਰ ਮੈਂਨੂੰ ਇਥੇ ਦੱਸਣ ਵਿਚ ਖੁਸ਼ੀ ਹੋ ਰਹੀ ਹੈ ਕਿ ਜਿਹੜੇ ਦੋ ਹਲਕੇ ਆਪੋਜ਼ੀਸ਼ਨ ਦੇ ਕੋਲ ਸਨ ਉਨ੍ਹਾਂ ਹਲਕਿਆਂ ਦੇ ਵਿਚੋਂ ਵੀ ਅਸੀਂ ਹੁਣ ਜਿੱਤ ਪ੍ਰਾਪਤ ਕੀਤੀ ਹੈ। ਇਹ ਬਹੁੱਤ ਵੱਡੀ ਮਾਣ ਵਾਲੀ ਗੱਲ ਹੈ ਕਿ ਅਸੈਂਬਲੀ ਦੀਆਂ ਇਲੈਕਸ਼ਨਾਂ ਨਾਲੋਂ ਵੱਧ ਵੋਟਾਂ ਅਸੀਂ ਪ੍ਰਾਪਤ ਕੀਤੀਆਂ ਹਨ। ਪਰ ਸਪੀਕਰ ਸਾਹਿਬ, ਮੈਨੂੰ ਇਸ ਗਲ ਦਾ ਬੜਾ ਅਫਸੋਸ ਹੈ ਕਿ ਚੌਧਰੀ ਬਲਰਾਮ ਜੀ ਨੇ, ਜਿਨ੍ਹਾਂ ਦੀ ਮੈਂ ਬਹੁੱਤ ਇੱਜ਼ਤ ਕਰਦਾ ਹਾਂ, ਮਾਣ ਕਰਦਾਂ ਹਾਂ, ਇਲੈਕਸ਼ਨ ਦੇ ਸਬੰਧ ਵਿਚ ਜਿਹੜੀ ਗਲ ਕਹੀ ਹੈ ਉਹ ਗਲਤ ਗੱਲ ਕਹੀ ਹੈ। ਮੈ ਦਾਅਵੇ ਨਾਲ ਕਹਿੰਦਾ ਹਾਂ ਕਿ ਉਹ ਗਲ ਬਿਲਕੁਲ ਗਲਤ ਹੈ। ਅਸੀਂ ਬਿਲਕਲ ਫੇਅਰ ਅਤੇ ਫਰੀ ਇਲੈਕਸ਼ਨਾਂ ਕਰਵਾਈਆਂ

ਹਨ। ਇਸ ਤਰ੍ਹਾ ਦੀਆਂ ਫਰੀ ਅਤੇ ਫੇਅਰ ਇਲੈਕਸ਼ਨਾਂ ਕਦੇ ਪਿਛਲੇ 30 ਸਾਲਾਂ ਦੇ ਵਿਚ ਨਹੀਂ ਹੋਈਆਂ ਹੋਣਗੀਆਂ ਜਦੋਂ ਉਨ੍ਹਾਂ ਦੀ ਕਾਂਗਰਸ ਪਾਰਟੀ ਦਾ ਰਾਜ ਸੀ। ਉਨ੍ਹਾਂ ਦੇ ਰਾਜ ਵਿਚ ਤਾਂ ਇਲੈਕਸ਼ਨਾਂ ਦੇ ਦਿਨਾਂ ਵਿਚ ਅਤੇ ਇਲੈਕਸ਼ਨਾਂ ਦੇ ਵਾਸਤੇ ਅਫ਼ਸਰ ਅਤੇ ਮਨਿਸਟਰ ਪੈਸੇ ਇਕੱਠੇ ਕਰਦੇ ਸਨ। ਪਰ ਅੱਜ ਤੁਸੀਂ ਸਾਬਤ ਕਰ ਦਿਉ ਕਿ ਮੇਰੇ ਕਿਸੇ ਮਨਿਸਟਰ ਜਾਂ ਕਿਸੇ ਅਫ਼ਸਰ ਨੇ ਕਿਸੇ ਕਾਰਖਾਨੇ-ਦਾਰ ਕੋਲੋਂ ਜਾਂ ਕਿਸੇ ਵਪਾਰੀ ਦੇ ਕੋਲੋਂ ਜਾਂ ਕਿਸੇ ਇੰਡਸਟਰੀਅਲਿਸਟਾਂ ਦੇ ਕੋਲੋਂ ਪੈਸੇ ਇਕੱਠੇ ਕੀਤੇ ਹੋਣ। ਮੈਂ ਕਹਿ ਸਕਦਾ ਹਾਂ ਕਿ ਤੁਹਾਡਾ ਕੋਈ ਇਹ ਕਹਿਣ ਦਾ ਕਲੇਮ ਨਹੀਂ ਬਣਦਾ ਕਿ ਮੇਰੀ ਪਾਰਟੀ ਨੇ ਕਿਸੇ ਕੋਲੋਂ ਪੈਸੇ ਲਏ ਹਨ। ਸਪੀਕਰ ਸਾਹਿਬ, ਜੇ ਇਨ੍ਹਾਂ ਬਾਈ-ਇਲੈਕਸ਼ਨਾਂ ਦੇ ਵਿਚ ਪੈਸੇ ਦਿੱਤੇ ਹਨ ਤਾਂ ਮੇਰੇ ਇਨ੍ਹਾਂ ਐਮ. ਐਲ. ਏ., ਵੀਰਾਂ ਨੇ ਦਿੱਤੇ ਹਨ। ਇਨ੍ਹਾਂ ਨੇ ਆਪਣੇ ਦੋ-ਦੋ ਮਹੀਨਿਆਂ ਦੀਆਂ ਤਨਖਾਹਾਂ ਇਲੈਕਸ਼ਨ ਫੰਡ ਦੇ ਵਾਸਤੇ ਦਿੱਤੀਆਂ ਸਨ ਅਤੇ ਮੇਰੇ ਵਜ਼ੀਰਾਂ ਨੇ 2-2 ਹਜ਼ਾਰ ਰੁਪਏ ਦਿਤੇ ਸਨ ਤਾਂ ਅਸੀਂ ਇਲੈਕਸ਼ਨਾਂ ਲੜੀਆਂ ਸਨ। ਫਿਰ ਉਨ੍ਹਾਂ ਗਰੀਬ ਮਜ਼ਦੂਰਾਂ ਨੇ, ਮੁਲਾਜ਼ਮਾਂ ਨੇ ਸਾਨੂੰ ਵੋਟਾਂ ਪਾ ਕੇ ਸਾਡੇ ਹੱਥ ਹੋਰ ਮਜ਼ਬੂਤ ਕੀਤੇ ਹਨ। ਉਸ ਤਰ੍ਹਾਂ ਨਹੀਂ, ਜਿਸ ਤਰ੍ਹਾਂ ਕਾਂਗਰਸ ਦੇ ਰਾਜ ਵਿਚ ਹੁੰਦਾ ਰਿਹਾ ਸੀ। ਇਸ ਲਈ ਸਾਡੀ ਇਹ ਬੜੀ ਵੱਡੀ ਜਿੱਤ ਹੈ। ਇਹ ਸਾਡੀ ਨੀਤੀਆਂ ਦੀ ਜਿੱਤ ਹੈ ਅਤੇ ਪੰਜਾਬ ਦੇ ਲੋਕਾਂ ਨੇ ਸਾਡਾ ਸਾਥ ਦਿੱਤਾ ਹੈ। ਇਨ੍ਹਾਂ ਇਲੈਕਸ਼ਨਾਂ ਦੇ ਵਿਚ ਇਕ ਹੋਰ ਗੱਲ ਸਾਬਤ ਹੋ ਗਈ ਹੈ ਕਿ ਪੰਜਾਬ ਦੇ ਹਰੀਜਨਾਂ ਨੇ ਵੀ ਇਸ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਦੇ ਵਿਚ ਵਿਸ਼ਵਾਸ ਕੀਤਾ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਹ ਹੀ ਸਰਕਾਰ ਹੈ ਜਿਹੜੀ ਹਰੀਜਨਾਂ ਦੀ ਮਦਦ ਕਰ ਸਕਦੀ ਹੈ। ਪਿਛਲੇ 30 ਸਾਲਾਂ ਦੇ ਵਿਚ ਪਿਛਲੀ ਕਾਂਗਰਸ ਸਰਕਾਰ ਨੇ ਉਨ੍ਹਾਂ ਦੇ ਨਾਲ ਧੋਖਾ ਕੀਤਾ ਸੀ ....(ਵਿਘਨ).....

**ਸਰਦਾਰ ਦਰਸ਼ਨ ਸਿੰਘ ਕੇ. ਪੀ.:** ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ ......(ਵਿਘਨ)

**ਸ੍ਰੀ ਸਪੀਕਰ:** ਚੌਧਰੀ ਸਾਹਿਬ, ਤੁਸੀਂ ਆਪਣੇ ਮੈਂਬਰ ਨੂੰ ਰੋਕੋ। ਇਸ ਤਰ੍ਹਾਂ ਨਾ ਕਰਨ ਇਹ ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਦੋਂ ਲੀਡਰ ਆਫ਼ ਦੀ ਹਾਊਸ ਬੋਲ ਰਹੇ ਹੋਣ ਤਾਂ ਉਦੋਂ ਕੋਈ ਪੁਆਇੰਟ ਆਫ ਆਰਡਰ ਨਹੀਂ ਰੇਜ਼ ਹੋ ਸਕਦਾ। ਇਹ ਐਵੇਂ ਹਾਊਸ ਦਾ ਟਾਈਮ ਵੇਸਟ ਕਰੀ ਜਾ ਰਹੇ ਹਨ।

**ਚੌਧਰੀ ਬਲਰਾਮ ਜਾਖੜ:** ਸਪੀਕਰ ਸਾਹਿਬ, ਮੈਂ ਤੁਹਾਡੇ ਨੋਟਿਸ ਦੇ ਵਿਚ ਇਕ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਜਿਸ ਵੇਲੇ ਮੈਂ ਗਵਰਨਰ ਐਡਰੈਸ ਤੇ ਬੋਲ ਰਿਹਾ ਸੀ ਤਾਂ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਕਿਸ ਤਰ੍ਹਾਂ ਉਠ ਉਠ ਕੇ ਬੋਲਦੇ ਰਹੇ ਹਨ। ਉਸ ਸਮੇਂ ਇਹ ਕਿਥੇ ਸਨ ? ਹੁਣ ਇਹ ਕਿਸ ਤਰ੍ਹਾਂ ਕਹਿ ਸਕਦੇ ਹਨ ? (ਵਿਘਨ)

**ਸ੍ਰੀ ਸਪੀਕਰ:** ਚੌਧਰੀ ਸਾਹਿਬ ਤੁਹਾਡੀ ਬੜੀ ਮੇਹਰਬਾਨੀ ਹੈ ਕਿ ਤੁਸੀਂ ਸਾਨੂੰ ਸਹਿਯੋਗ ਦੇ ਰਹੇ ਹੋ।

**ਮੁੱਖ ਮੰਤਰੀ:** ਸਪੀਕਰ ਸਾਹਿਬ, ਜਦੋਂ ਚੌਧਰੀ ਬਲਰਾਮ ਜੀ ਅਤੇ ਸਰਦਾਰ ਉਮਰਾਓ ਸਿੰਘ ਜੀ ਬੋਲਦੇ ਸਨ ਤਾਂ ਮੈਂ ਬਿਲਕੁਲ ਨਹੀਂ ਖੜਾ ਹੋਇਆ ਸੀ। ਹੁਣ ਬੇਸ਼ਕ ਉਠਕ ਬੈਠਕ ਇਨ੍ਹਾਂ ਨੇ ਕਰਨੀ ਹੈ ਤਾਂ ਕਰ ਲੈਣ, ਮੈਨੂੰ ਕੋਈ ਕਾਹਲੀ ਨਹੀਂ ਹੈ। ਪਰ ਮੈਂ, ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਹੁਣ ਇਹ ਮੇਰੀਆਂ ਗੱਲਾਂ ਨੂੰ ਧਿਆਨ ਨਾਲ ਸੁਣ ਲੈਣ। ਸਾਡੀ ਮਦੱਦ ਪੰਜਾਬ ਦੇ ਵਪਾਰੀ ਨੇ ਕੀਤੀ ਹੈ। ਇਸ

[ਮੁੱਖ ਮੰਤਰੀ ]

ਕਰਕੇ ਕੀਤੀ ਹੈ ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਸ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਤੋਂ ਕੁਝ ਉਮੀਦਾਂ ਦੀ ਝੱਲਕ ਨਜ਼ਰ ਆਉਂਦੀ ਹੈ। ਅਸੀਂ ਪੰਜਾਬ ਦੇ ਕਿਸਾਨਾਂ ਦੀ ਸਮੁਚੇ ਤੌਰ ਤੇ ਮੱਦਦ ਕੀਤੀ ਹੈ। ਪੰਜਾਬ ਦੇ ਕਿਸਾਨਾਂ ਨੇ ਸਾਡੀ ਬਹੁਤ ਮੱਦਦ ਕੀਤੀ ਹੈ। ਕਿਉਂ ਕੀਤੀ ਹੈ ? ਕਿਉਂਕਿ ਉਨ੍ਹਾਂ ਨੂੰ ਪਤਾ ਹੈ ਕਿ ਇਹ ਹੀ ਇਕ ਪਾਰਟੀ ਹੈ ਜਿਹੜੀ ਉਨ੍ਹਾਂ ਦੇ ਹੱਕਾਂ ਦੀ ਰਾਖੀ ਕਰ ਸਕਦੀ ਹੈ। ਸਾਡੀ ਮੱਦਦ ਨੌਜਵਾਨਾਂ ਨੇ ਵੀ ਕੀਤੀ ਹੈ, ਮੁਲਾਜ਼ਮਾਂ ਨੇ ਵੀ ਮੱਦਦ ਕੀਤੀ ਹੈ। ਕਿਉਂ ਉਨ੍ਹਾਂ ਨੇ ਸਾਡੀ ਮੱਦਦ ਕੀਤੀ ਹੈ ? ਕਿਉਂਕਿ ਉਨ੍ਹਾਂ ਨੂੰ ਅੱਜ ਪਤਾ ਲਗ ਚੁਕਾ ਹੈ ਕਿ 30 ਸਾਲਾਂ ਤੋਂ ਬਾਅਦ ਇਹ ਹੀ ਜਨਤਾ ਦੀ ਆਪਣੀ ਸਰਕਾਰ ਹੈ ਜਿਹੜੀ ਉਨ੍ਹਾਂ ਦੇ ਦੁਖ ਤਕਲੀਫ ਨੂੰ ਸਮਝ ਸਕਦੀ ਹੈ। ਮੈਨੂੰ ਇਸ ਗੱਲ ਦੀ ਬੜੀ ਖੁਸ਼ੀ ਹੈ ਕਿ ਪੰਜਾਬ ਦੀ ਜਨਤਾ ਨੇ ਸਾਡੇ ਤੇ ਵਿਸ਼ਵਾਸ ਕੀਤਾ ਹੈ ਅਤੇ ਸਾਡੀ ਮੱਦਦ ਕੀਤੀ ਹੈ। ਪਰ ਇਸ ਦੇ ਨਾਲ ਹੀ ਮੈਂ ਇਹ ਗੱਲ ਵੀ ਕਹਿ ਦੇਣੀ ਚਾਹੁੰਦਾ ਹਾਂ ਕਿ ਜਿਥੇ ਜਨਤਾ ਨੇ ਸਾਡੀ ਮਦਦ ਕੀਤੀ ਹੈ ਉਥੇ ਕਾਂਗਰਸ ਅਤੇ ਸੀ.ਪੀ.ਆਈ. ਦਾ ਜਿਹੜਾ ਗੱਠ ਜੋੜ ਸੀ, ਲੋਕਾਂ ਨੇ ਇਸ ਦਾ ਵਿਰੋਧ ਅਤੇ ਖੰਡਨ ਵੀ ਕੀਤਾ ਹੈ (ਤਾੜੀਆਂ) ਮੈਂ ਕਹਿ ਸਕਦਾ ਹਾਂ ਕਿ ਪੰਜਾਬ ਦੇ ਲੋਕ ਬੜੇ ਸਿਆਣੇ ਅਤੇ ਬਹਾਦਰ ਹਨ ਜਿਨ੍ਹਾਂ ਨੇ ਦੇਸ਼ ਦੀ ਆਜ਼ਾਦੀ ਦੇ ਲਈ ਕੁਰਬਾਨੀਆਂ ਦਿਤੀਆਂ। ਜਿਹੜੇ ਕਾਲੇ ਕਾਨੂੰਨ ਪਿਛਲੀ ਕਾਂਗਰਸ ਦੀ ਸਰਕਾਰ ਨੇ ਐਮਰਜੈਂਸੀ ਦੇ ਦੌਰਾਨ ਬਣਾਏ ਸਨ ਇਹ ਕਹਿ ਕੇ ਕਿ ਦੇਸ਼ ਨੂੰ ਖਤਰਾ ਹੈ ਅਤੇ ਦੇਸ਼ ਦੀ ਆਜ਼ਾਦੀ ਨੂੰ ਖਤਮ ਕਰਨ ਦੇ ਯਤਨ ਆਪੋਜ਼ੀਸ਼ਨ ਵਲੋਂ ਕੀਤੇ ਜਾ ਰਹੇ ਹਨ ਉਨ੍ਹਾਂ ਕਾਲੇ ਕਾਨੂੰਨਾਂ ਦਾ ਪੰਜਾਬ ਦੀ ਜਨਤਾ ਨੇ ਡੱਟ ਕੇ ਵਿਰੋਧ ਕੀਤਾ। ਕਾਂਗਰਸ ਸਰਕਾਰ ਵਲੋਂ ਜੋ ਸਿਵਲ ਲਿਬਰਟੀ ਨੂੰ ਖ਼ਤਮ ਕਰਨ ਦੇ ਯਤਨ ਕੀਤੇ ਗਏ ਸਨ ਔਰ ਐਮਰਜੈਂਸੀ ਦੇ ਦੌਰਾਨ ਜੋ ਜ਼ਿਆਦਤੀਆਂ ਹੋਈਆਂ ਸਨ ਉਨ੍ਹਾਂ ਨੂੰ ਪੰਜਾਬ ਦੇ ਲੋਕ ਹਾਲੇ ਭੁਲੇ ਨਹੀਂ ਹਨ। ਉਸ ਮਹਾਨ ਲੀਡਰ, ਸ੍ਰੀ ਜੈ ਪ੍ਰਕਾਸ਼ ਨਾਰਾਇਣ ਨੂੰ ਜਿਸ ਦੀ ਦੁਨੀਆ ਵਿਚ ਬੜੀ ਇਜ਼ਤ ਹੈ, ਜੇਲ੍ਹ ਵਿਚ ਸੁਟਿਆ ਗਿਆ। ਨਾ ਕੋਈ ਇਸ ਕਾਲੇ ਕਾਨੂੰਨ ਦੇ ਖਿਲਾਫ ਦਲੀਲ ਦੇ ਸਕਦਾ ਸੀ ਅਤੇ ਨਾ ਕੋਈ ਅਪੀਲ ਕਰ ਸਕਦਾ ਸੀ। ਸਪੀਕਰ ਸਾਹਿਬ, ਇਹ ਤੁਹਾਨੂੰ ਪਤਾ ਹੈ ਕਿ ਕਿਸ ਤਰ੍ਹਾਂ ਲੱਖਾਂ ਲੋਕਾਂ ਨੂੰ ਐਮਰਜੈਂਸੀ ਦੇ ਦੌਰਾਨ ਜੇਲ੍ਹਾਂ ਵਿਚ ਬੰਦ ਕੀਤਾ ਗਿਆ। ਮੈਂ ਇਥੇ ਡਾਂਗ ਸਾਹਿਬ ਨੂੰ ਯਾਦ ਕਰਵਾਉਣਾ ਚਾਹੁੰਦਾ ਹਾਂ ਕਿਉਂਕਿ ਉਹ ਹੁਣ ਲੋਕਰਾਜ ਦੀਆਂ ਗੱਲਾਂ ਕਰਦੇ ਹਨ, ਕਿ ਕਿਸ ਤਰ੍ਹਾਂ ਉਨ੍ਹਾਂ ਨੇ ਐਮਰਜੈਂਸੀ ਦੀ ਹਮਾਇਤ ਕੀਤੀ ? ਅਸੀਂ ਉਸ ਵਕਤ ਜੇਲਾਂ ਦੇ ਵਿਚ ਸੀ। ਮੇਰੇ ਕੋਲ ਉਸ ਵਕਤ ਦੀਆਂ ਡੀਬੇਟਾਂ ਪਈਆਂ ਹਨ ਜਿਨ੍ਹਾਂ ਤੋਂ ਪਤਾ ਲਗਦਾ ਹੈ ਕਿ ਤੁਸੀਂ ਇਸ ਹਾਊਸ ਦੇ ਵਿਚ ਕਿਸ ਤਰ੍ਹਾਂ ਐਮਰਜੈਂਸੀ ਦੀ ਹਮਾਇਤ ਕਰਦੇ ਰਹੇ ਹੋ ? ਸਪੀਕਰ ਸਾਹਿਬ, ਮੈਂ ਇਥੇ ਦਸੱਣਾ ਚਾਹੁੰਦਾ ਹਾਂ ਕਿ ਡਾਂਗ ਸਾਹਿਬ ਇਸ ਹਾਊਸ ਦੇ ਵਿਚ ਐਮਰਜੈਂਸੀ ਦੇ ਹੱਕ ਵਿਚ ਕਿਸ ਤਰ੍ਹਾਂ ਸਪੀਚਾਂ ਕਰਦੇ ਰਹੇ ਹਨ ? ਇਹ ਕਹਿੰਦੇ ਰਹੇ ਹਨ ਕਿ ਦੇਸ਼ ਦੀ ਆਜ਼ਾਦੀ ਨੂੰ ਖ਼ਤਰਾ ਹੈ, ਦੇਸ਼ ਨੂੰ ਕੰਟਰੋਲ ਕਰਨਾ ਬੜਾ ਮੁਸ਼ਕਿਲ ਹੋ ਗਿਆ ਹੈ ਔਰ ਦੇਸ਼ ਦੀ ਸਲਾਮਤੀ ਖ਼ਤਰੇ ਵਿਚ ਹੈ। ਮੈਂ ਕਹਿੰਦਾ ਹਾਂ ਕਿ ਸਾਡੇ ਕੋਲੋਂ ਤਾਂ ਤੁਹਾਨੂੰ ਕੋਈ ਖ਼ਤਰਾ ਨਹੀਂ ਸੀ ? ਸਾਨੂੰ ਤਾਂ ਤੁਸੀਂ 19—19 ਮਹੀਨਿਆਂ ਲਈ ਜੇਲ੍ਹਾਂ ਦੇ ਵਿਚ ਸੁੱਟ ਦਿਤਾ ਹੋਇਆ ਸੀ। ਜੇਲ੍ਹਾਂ ਦੇ ਵਿਚ ਬੈਠ ਕੇ ਅਸੀਂ ਕੁਝ ਨਹੀਂ ਕਰ ਸਕਦੇ ਸੀ। (ਸ਼ੇਮ, ਸ਼ੇਮ) ਪਰ ਇਹ ਕਹਿੰਦੇ ਸਨ ਕਿ ਅਸੀਂ ਜਮਹੂਰੀਅਤ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰ ਰਹੇ ਸਾਂ। ਮੈਨੂੰ ਤਾਂ ਇਨ੍ਹਾਂ ਦੀ ਗੱਲ ਸਮਝ ਨਹੀਂ ਆਈ ? ਅਸੀਂ ਤਾਂ ਜਮੂਹਰੀਅਤ ਨੂੰ ਬਹਾਲ ਕੀਤਾ ਹੈ ਜਿਸ ਨੂੰ ਤੁਸੀਂ ਮਿਲ ਕੇ ਖ਼ਤਮ ਕੀਤਾ ਸੀ। ਮੇਰੀ ਸਰਕਾਰ ਜਮਹੂਰੀਅਤ ਦੇ ਹੱਕ ਵਿਚ ਹੈ। ਇਹ ਕਹਿੰਦੇ ਹਨ ਕਿ ਅਕਾਲੀ—ਜਨਤਾ ਪਾਰਟੀ ਜਮੂਹਰੀਅਤ ਨੂੰ ਪੰਸਦ ਨਹੀਂ ਕਰਦੀ, ਲੋਕਰਾਜੀ ਤਾਕਤਾਂ ਨੂੰ ਇਹ ਮਜ਼ਬੂਤ ਨਹੀਂ ਹੋਣ ਦਿੰਦੇ। ਮੈਂ ਇਥੇ ਦਾਅਵੇ ਦੇ ਨਾਲ ਕਹਿ ਸਕਦਾ ਹਾਂ, ਸਪੀਕਰ ਸਾਹਿਬ, ਕਿ ਅਸੀਂ ਸ਼ਹਿਰੀ ਆਜ਼ਾਦੀ ਨੂੰ ਬਰਕਰਾਰ ਰੱਖਾਂਗੇ। ਅਸੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ, ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਬਹੁਤ ਜਲਦੀ ਕਰਵਾ ਦੇਣੀਆਂ ਹਨ। ਇਨ੍ਹਾਂ ਨੇ ਤਾਂ ਕਾਫੀ ਅਰਸੇ ਤੋਂ ਨਾ ਪੰਚਾਇਤਾਂ ਦੀਆਂ ਇਲੈਕਸ਼ਨਾਂ, ਨਾ ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਅਤੇ ਨਾ ਮਾਰਕਿਟ ਕਮੇਟੀਆਂ ਦੀਆਂ ਇਲੈਕਸ਼ਨਾਂ ਕਰਵਾਈਆਂ ਸਨ। ਪਰ ਮੇਰੀ ਪਾਰਟੀ ਡੈਮੋਕਰੇਟਿਕ ਰਿਵਾਇਤਾਂ ਨੂੰ ਚੰਗੀ ਤਰ੍ਹਾਂ ਕਾਇਮ

ਰੱਖੇਗੀ। ਇਹ ਜਿਹੜੀਆਂ ਪੰਚਾਇਤਾਂ ਦੀਆਂ ਇਲੈਕਸ਼ਨਾਂ, ਮਿਊਂਸਪਲ ਕਮੇਟੀਆਂ ਦੀਆਂ ਇਲੈਕਸ਼ਨਾਂ ਹਨ ਇਹ ਮਾਰਚ, ਅਪਰੈਲ ਦੇ ਵਿਚ ਹੀ ਜਲਦੀ ਤੋਂ ਜਲਦੀ ਕਰਵਾ ਦੇਣੀਆਂ ਹਨ ਤਾਕਿ ਇਹ ਜਿਹੜੇ ਜਮਹੂਰੀਅਤ ਦੇ ਅਦਾਰੇ ਹਨ ਉਹ ਵੱਧਣ ਫੁੱਲਣ ਅਤੇ ਕਾਇਮ ਰਹਿ ਸਕਣ।

ਸਪੀਕਰ ਸਾਹਿਬ, ਦੂਸਰੀ ਗੱਲ ਜਿਹੜੀ ਗਵਰਨਰ ਐਡਰੈਸ ਵਿਚ ਬੜੀ ਵਜ਼ਾਹਤ ਨਾਲ ਦੱਸੀ ਗਈ ਹੈ, ਉਹ ਹੈ ਰੂਰਲ ਇਨਟੈਗਰੇਟਿਡ ਡਿਵੈਲਪਮੈਂਟ ਪਰੋਗਰਾਮ। ਮੈਨੂੰ, ਸਪੀਕਰ ਸਾਹਿਬ, ਹੋਰ ਕੋਈ ਮੈਂਬਰ ਨੁਕਤਾਚੀਨੀ ਕਰਦਾ ਤਾਂ ਕੋਈ ਦੁੱਖ ਨਹੀਂ ਸੀ ਹੋਣਾ ਪਰ ਚੌਧਰੀ ਬਲਰਾਮ ਅਤੇ ਸਰਦਾਰ ਉਮਰਾਓ ਸਿੰਘ ਜੋ ਕਿ ਪਿੰਡਾਂ ਦੀ ਜ਼ਿੰਦਗੀ ਤੋਂ ਵਾਕਫ ਹਨ, ਉਨ੍ਹਾਂ ਨੇ ਨੁਕਤਾਚੀਨੀ ਕੀਤੀ ਹੈ। ਭਾਵੇਂ ਰੂਰਲ ਇਨਟੈਗਟਿਡ ਡਿਵੈਲਪਮੈਂਟ ਦੀ ਗੱਲ ਹੋਵੇ ਤੇ ਭਾਵੇਂ ਕੋਈ ਹੋਰ ਪਰ ਇਨ੍ਹਾਂ ਨੂੰ ਸ਼ਰਾਬ ਜ਼ਰੂਰ ਯਾਦ ਆਉਂਦੀ ਹੈ। ਮੈਨੂੰ ਬੜਾ ਦੁੱਖ ਹੈ। ਚੌਧਰੀ ਸਾਹਿਬ ਨੇ ਕਿਹਾ ਹੈ ਕਿ ਇਹ ਇਕ ਢਕੌਂਚ ਰਚਿਆ ਗਿਆ ਹੈ। ਮੈਂ, ਸਪੀਕਰ ਸਾਹਿਬ, ਆਪੋਜ਼ੀਸ਼ਨ ਦੇ ਲੀਡਰ ਸਾਹਿਬ ਨੂੰ ਕਹਾਂਗਾ ਕਿ ਜਦੋਂ ਪ੍ਰਾਈਮ ਮਨਿਸਟਰ ਸਾਹਿਬ ਇਸ ਸਕੀਮ ਦਾ ਉਦਘਾਟਨ ਕਰਨ ਲਈ ਆਏ ਸਨ ਤਾਂ ਉਸ ਵੇਲੇ ਇਲੈਕਸ਼ਨ ਨਹੀਂ ਸਨ। ਕੋਈ ਦੋ ਚਾਰ ਦਿਨ ਨਹੀਂ ਸਨ ਰਹਿੰਦੇ, ਅਜੇ ਤਾਂ ਬਹੁਤ ਸਮਾਂ ਸੀ। ਸਪੀਕਰ ਸਾਹਿਬ, ਅਜੇ ਤਾਂ ਅਸੀ ਕੈਂਡੀਡੇਟਸ ਦੇ ਨਾਂ ਦਾ ਵੀ ਫੈਸਲਾ ਨਹੀਂ ਸੀ ਕੀਤਾ ਅਤੇ ਨਾ ਹੀ ਕਾਂਗਰਸ ਵਾਲਿਆਂ ਨੇ ਕੀਤਾ ਸੀ। ਪਰ ਕਾਂਗਰਸੀਆਂ ਵਲੋਂ ਨੁਕਤਾਚੀਨੀ ਕੀਤੀ ਗਈ ਕਿ ਪ੍ਰਾਈਮ ਮਨਿਸਟਰ ਸਾਹਿਬ ਇਲੈਕਸ਼ਨਾ ਕਰਕੇ ਆ ਰਹੇ ਹਨ। ਉਨ੍ਹਾਂ ਨੂੰ ਚਿੱਠੀਆਂ ਪਾਈਆਂ ਗਈਆਂ, ਤਾਰਾਂ ਦਿਤੀਆਂ ਗਈਆਂ ਕਿ ਨਾ ਆਓ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਗਜ਼ਟ ਨੋਟੀਫੀਕੇਸ਼ਨ ਤਾਂ ਹੋ ਚੁਕਿਆ ਸੀ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਨ੍ਹਾਂ ਨੂੰ ਸ਼ਰਮ ਆਉਣੀ ਚਾਹੀਦੀ ਹੈ (ਥੰਪਿੰਗ) ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅੱਜ ਪੰਜਾਬ ਦੇ ਸਾਰੇ ਲੋਕ ਸਾਡੇ ਇਨ੍ਹਾਂ ਪ੍ਰੋਗਰਾਮਾਂ ਦੀ ਤਾਰੀਫ਼ ਕਰ ਰਹੇ ਹਨ। ਹਿੰਦੁਸਤਾਨ ਦੇ ਸਾਰਿਆਂ ਸੂਬਿਆਂ ਵਿਚ ਕੋਈ ਵੀ ਐਸਾ ਚੀਫ ਮਨਿਸਟਰ ਨਹੀਂ ਹੈ ਜਿਸ ਨੇ ਕਿ ਸਾਡੇ ਇਨ੍ਹਾਂ ਪ੍ਰੋਗਰਾਮਾਂ ਦੀ ਤਾਰੀਫ ਨਾ ਕੀਤੀ ਹੋਵੇ। ਇਥੋਂ ਤਕ ਕਿ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਜੀ ਨੇ ਵੀ ਤਾਰੀਫ ਕੀਤੀ ਹੈ। (ਤਾੜੀਆਂ) ਸਪੀਕਰ ਸਾਹਿਬ, ਕਾਂਗਰਸ ਸਰਕਾਰ ਨੇ ਆਪਣੇ 30 ਸਾਲਾਂ ਦੇ ਰਾਜ ਵਿਚ ਪਿੰਡਾਂ ਦੇ ਲੋਕਾਂ ਦੀ ਭਲਾਈ ਲਈ ਕੋਈ ਕੰਮ ਨਹੀਂ ਕੀਤੇ। ਅਸੀਂ ਪਿੰਡਾਂ ਵਿਚ ਫੋਕਲ ਪੁਆਇੰਟ ਬਣਾ ਕੇ ਪੰਜ ਪੰਜ ਪਿੰਡਾਂ ਨੂੰ ਵਿਚ ਲਿਆ ਹੈ ਅਤੇ ਇਸ ਤਰ੍ਹਾਂ ਕਿਸਾਨਾਂ ਨੂੰ ਸਾਰੀਆਂ ਸਹੂਲਤਾਂ ਦਿਤੀਆਂ ਜਾਣਗੀਆਂ ਇਸ ਤਰ੍ਹਾਂ ਕਿਸਾਨਾਂ ਨੂੰ ਸਾਰੀਆਂ ਸਹੂਲਤਾਂ ਮੁੱਹਈਆ ਹੋਣਗੀਆਂ ਅਤੇ ਉਨ੍ਹਾਂ ਦੀ ਉਪਜ ਤਕਰੀਬਨ 50% ਵੱਧ ਜਾਵੇਗੀ। ਇਸ ਨਾਲ ਪੰਜਾਬ ਦਾ ਕਿਸਾਨ ਖੁਸ਼ਹਾਲ ਹੋਵੇਗਾ। (ਤਾੜੀਆਂ) ਅਸੀਂ ਸਾਰੇ ਪੜ੍ਹੇ ਲਿਖਿਆਂ ਨੂੰ ਇਮਪਲਾਇਮੈਂਟ ਦੇਣੀ ਹੈ ਅਤੇ ਕਾਂਗਰਸ ਸਰਕਾਰ ਦੇ ਰਾਜ ਵਿਚ ਜਿਹੜੀਆਂ ਟਰੇਡੀਸ਼ਨਜ਼ ਖ਼ਤਮ ਹੋ ਚੁਕੀਆਂ ਸਨ, ਉਨ੍ਹਾਂ ਨੂੰ ਅਸੀਂ ਰੀਵਾਈਵ ਕਰਨਾ ਹੈ। ਸਪੀਕਰ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਪੰਜਾਬ ਵਿਚ ਕਾਟੇਜ ਇੰਡਸਟਰੀਜ਼, ਸਮਾਲ ਸਕੇਲ ਇੰਡਸਟਰੀਜ਼ ਆਦਿ ਨੂੰ ਬੜਾਵਾ ਦੇਣਾ ਹੈ।

ਸਪੀਕਰ ਸਾਹਿਬ, ਇਸ ਤੋਂ ਅਗੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਵੀਕਰ ਸੈਕਸ਼ਨ ਹੈ, ਉਸ ਨੂੰ ਉੱਚਾ ਚੁਕਣ ਵਾਸਤੇ ਅਸੀਂ ਵੱਧ ਤੋਂ ਵੱਧ ਯਤਨ ਕਰਨੇ ਹਨ। ਪਿੰਡਾਂ ਦੇ ਵਿਚ ਜਿਹੜੇ ਅਸੀਂ ਫੋਕਲ ਪੁਆਇੰਟ ਚਾਲੂ ਕਰ ਰਹੇ ਹਾਂ ਉਸ ਦੇ ਮੁਤਾਬਿਕ ਸਾਡੀ ਇਹ ਸਕੀਮ ਹੈ ਕਿ ਉਥੇ ਪਿੰਡਾਂ ਦੇ ਵਿਚ ਇਕ ਬੈਂਕ ਹੋਵੇ, ਐਗਰੋ ਇਨਪੁਟਸ ਦੀਆਂ ਚੀਜ਼ਾਂ ਮੁਹਈਆ ਹੋਣ, ਅਸੈਂਸ਼ਿਅਲ ਕਮਾਡਿਟੀਜ਼ ਪ੍ਰੋਵਾਈਡ ਕੀਤੀਆਂ ਜਾਣ। ਉਥੇ ਡੀਜ਼ਲ ਐਂਡ ਪੈਟਰੋਲ ਦਾ ਵੀ ਪ੍ਰਬੰਧ ਹੋਵੇਗਾ। ਉਥੇ ਪੋਸਟ ਆਫਿਸ ਵੀ ਹੋਵੇਗਾ, ਟੈਲੀਫੋਨ ਵੀ ਹੋਵੇਗਾ ਇਹ ਸਾਰਾ ਕੁਝ ਪਹਿਲੇ ਫੇਜ਼ ਵਿਚ ਹੀ ਹੋਵੇਗਾ ਅਤੇ ਦੂਸਰੇ ਫੇਜ਼ ਵਿਚ ਐਗਰੀਕਲਚਰਲ ਇੰਡਸਟਰੀ ਹੋਵੇਗੀ।

[ਮੁੱਖ ਮੰਤਰੀ]

ਲਾਇਬਰੇਰੀ ਔਰ ਬੱਚਿਆਂ ਵਾਸਤੇ ਖੇਡਾਂ ਦਾ ਪ੍ਰਬੰਧ ਹੋਵੇਗਾ। ਇਸ ਤੋਂ ਇਲਾਵਾ ਉਥੇ ਸਿਨੇਮਾ ਦਾ ਵੀ ਪ੍ਰਬੰਧ ਕੀਤਾ ਜਾਵੇਗਾ। ਸਪੀਕਰ ਸਾਹਿਬ, ਇਹ ਸਾਰਾ ਕੁਝ ਅਸੀਂ ਪੰਜ ਸਾਲਾਂ ਦੇ ਵਿਚ ਹੀ ਕਰ ਦਿਆਂਗੇ।

ਜਿਥੋਂ ਤਕ, ਸਪੀਕਰ ਸਾਹਿਬ, ਇੰਪਲਾਇਮੈਂਟ ਦੇਣ ਦਾ ਸਵਾਲ ਹੈ, ਇਸ ਸਾਲ ਅਸੀਂ ਜਾਬ ਓਰੀਐਂਟਿਡ ਸਕੀਮ ਦੇ ਅਧੀਨ 25 ਹਜ਼ਾਰ ਦੇ ਕਰੀਬ ਲੋਕਾਂ ਨੂੰ ਨੌਕਰੀ ਦੇ ਸਕਾਂਗੇ। ਇਸ ਤੋਂ ਇਲਾਵਾ ਨੌਜਵਾਨਾਂ ਨੂੰ ਕੰਮ ਤੇ ਲਾਉਣ ਲਈ ਪੋਲਟਰੀ, ਪਿਗਰੀ, ਡੇਅਰੀ ਆਦਿ ਦੇ ਲਈ ਕਰਜ਼ੇ ਵੀ ਦਿਆਂਗੇ ਜਿਸ ਦੇ ਨਾਲ ਉਹ ਆਪਣਾ ਰੁਜ਼ਗਾਰ ਕਮਾ ਸਕੱਣ। (ਵਿਘਨ)

ਸਪੀਕਰ ਸਾਹਿਬ, ਪਹਿਲਾਂ ਜਿਹੜੀ ਕਾਂਗਰਸ ਦੀ ਸਰਕਾਰ ਪੰਜਾਬ ਦੇ ਵਿਚ ਸੀ ਉਹ ਸਾਨੂੰ ਘਾਟੇ ਦਾ ਬਜਟ ਦੇ ਗਈ ਹੈ। ਉਸ ਸਰਕਾਰ ਨੇ 97 ਕਰੋੜ ਰੁਪਏ ਦਾ ਘਾਟਾ ਦਸਿਆ ਹੈ ਅਤੇ ਪੰਜਾਬ ਦੀ ਹਾਲਤ ਬਹੁੱਤ ਖ਼ਰਾਬ ਕਰਕੇ ਸਾਡੇ ਵਾਸਤੇ ਛੱਡ ਗਏ। ਇਨ੍ਹਾਂ ਦੇ ਕੰਡੇ ਬੀਜੇ ਹੋਏ ਹੁਣ ਸਾਨੂੰ ਚੁਣਨੇ ਪੈ ਰਹੇ ਹਨ, ਇਸ ਦਾ ਨਤੀਜਾ ਇਨ੍ਹਾਂ ਨੇ ਦੇਖ ਹੀ ਲਿਆ ਹੈ ਕਿ ਇਨ੍ਹਾਂ ਸਰਕਾਰੀ ਬੈਂਚਾਂ ਤੋਂ ਦੂਸਰੀਆਂ ਬੈਂਚਾਂ ਤੇ ਪੰਜਾਬ ਦੀ ਜਨਤਾ ਨੇ ਇਨ੍ਹਾਂ ਨੂੰ ਬਿਠਾ ਦਿਤਾ ਹੈ। ਹੁਣ ਵੀ ਇਨ੍ਹਾਂ ਨੂੰ ਚਾਹੀਦਾ ਹੈ ਕਿ ਪੰਜਾਬ ਦੇ ਡਿਵੈਲਪਮੈਂਟ ਦੇ ਕੰਮ ਵਿਚ ਸਾਨੂੰ ਪੂਰਾ ਪੂਰਾ ਸਹਿਯੋਗ ਦੇਣ। ਇਸ ਦੇ ਵਿਚ ਮੈਂ ਆਪਣੀ ਕੋਈ ਰਾਏ ਨਹੀਂ ਦੇਣਾ ਚਾਹੁੰਦਾ। ਮੈਂ ਇਨ੍ਹਾਂ ਦੀ ਆਪਣੀ ਸਰਕਾਰ ਦੇ ਲਾਏ ਹੋਏ ਜੋ ਗਵਰਨਰ ਸਾਹਿਬ ਸਨ ਉਨ੍ਹਾਂ ਦਾ ਹੀ ਹਵਾਲਾ ਦਿੰਦਾ ਹਾਂ। ਜਿਹੜੇ ਪਹਿਲੇ ਗਵਰਨਰ ਸਾਹਿਬ ਸਨ ਉਹ ਕਾਂਗਰਸ ਪਾਰਟੀ ਦੇ ਨਾਲ ਹੀ ਤਲੱਕ ਰਖਦੇ ਸਨ ਅਤੇ ਕਿਸੇ ਸਟੇਟ ਵਿਚ ਕਾਂਗਰਸ ਸਰਕਾਰ ਵਲੋਂ ਚੀਫ ਮਨਿਸਟਰ ਵੀ ਰਹਿ ਚੁੱਕੇ ਸਨ। ਉਹ ਬੇਵਜਾ ਕਿਸੇ ਤੇ ਕੋਈ ਐਲੀਗੇਸ਼ਨ ਨਹੀਂ ਲਾਉਂਦੇ ਪਰ ਉਨ੍ਹਾਂ ਨੇ 17 ਮਈ, 1977 ਨੂੰ ਇਸ ਹਾਊਸ ਵਿਚ ਜੋ ਕਾਂਗਰਸ ਸਰਕਾਰ ਦੇ ਬਾਰੇ ਕਿਹਾ ਹੈ ਉਹ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ। ਉਨ੍ਹਾਂ ਨੇ ਕਿਹਾ ਹੈ—

It is a very serious thing which has been going unnoticed, unheeded to for the last three years and as a result the deficit is mounting year after year in geometrical progression without any attempt being made to set right the wrong by the Finance Minister. This position is very much regretted. Surely, I strongly disfavour it. It surely warrants some investigations, no doubt.

ਇਹ ਗਵਰਨਰ ਸਾਹਿਬ ਦੇ ਇਨ੍ਹਾਂ ਦੇ ਬਾਰੇ ਰਿਮਾਰਕਸ ਸਨ ਜਿਹੜਾ ਇਹ ਇਥੇ ਫਾਈਨਾਂਨਸ਼ਲ ਮੈਸ ਬਣਾ ਕੇ ਗਏ ਸਨ। ਇਸ ਤੋਂ ਬਾਅਦ ਕੁਝ ਦਿਨਾਂ ਬਾਅਦ ਇਨ੍ਹਾਂ ਨੇ ਆਪਣਾ ਇਕ ਨੋਟ ਲਿਖਿਆ ਹੈ ਕਿ--

At this fag end of the President Rule, I cannot suggest any remedy.

ਇਸਦਾ ਮਤਲਬ ਇਹ ਹੋਇਆ ਕਿ ਇਨ੍ਹਾਂ ਕਾਂਗਰਸ ਵਾਲਿਆਂ ਨੇ ਐਨਾ ਕੰਮ ਖ਼ਰਾਬ ਕਰ ਦਿੱਤਾ ਸੀ ਕਿ ਇਸ ਦੀ ਰੈਮੇਡੀ ਕੋਈ ਰਹਿ ਨਹੀਂ ਸੀ ਗਈ। ਫਿਰ ਉਨ੍ਹਾਂ ਨੇ ਕਿਹਾ ਕਿ:--

I leave the entire matter to be looked into by the popular Ministry which is coming in a week or ten days. It is for them to see whether they would be in a position to slash the Plan or impose fresh taxes to meet the widening gap. My only grouse in this matter is that since 1974-75 onwards the House was completely kept in darkness about such a serious thing, year after year and ultimately leading to almost standstill of the Government activity.

ਸਪੀਕਰ ਸਾਹਿਬ, ਪੰਜਾਬ ਵਿਚ ਕਾਂਗਰਸ ਰਾਜ ਨੇ ਖਜ਼ਾਨੇ ਦਾ ਕਿੰਨਾ ਬੁਰਾ ਹਾਲ ਕੀਤਾ ਔਰ ਇਹ ਖਜਾਨੇ ਵਿਚ ਕੀ ਕੁਝ ਛੱਡ ਕੇ ਗਏ ਉਸ ਬਾਰੇ 18 ਜੂਨ ਨੂੰ ਉਨ੍ਹਾਂ ਨੇ ਲਿਖਿਆ ਕਿ--

As the matter calls for serious attention and as the new Government is about to take over in a couple of days, I have thought it fit to hand over this file to the Chief Minister for a thorough probe into the alleged financial mismanagement in the State. I would recommend investigation through an experienced representative of the Reserve Bank of India.

ਮੈਂ ਸਮਝਦਾ ਹਾਂ ਕਿ ਉਸ ਵੇਲੇ ਦੇ ਗਵਰਨਰ ਨੇ ਇਸ ਤਰ੍ਹਾਂ ਦਾ ਨੋਟ ਲਿਖ ਕੇ ਇਨ੍ਹਾਂ ਨੂੰ ਜਿਸ ਤਰ੍ਹਾਂ ਦਾ ਸਰਟੀਫੀਕੇਟ ਦਿੱਤਾ ਹੈ ਉਸ ਬਾਰੇ ਇਨ੍ਹਾਂ ਕੋਲ ਕੋਈ ਜਵਾਬ ਨਹੀਂ ਹੈ ਔਰ ਨਾ ਹੀ ਕੋਈ ਜਵਾਬ ਦੇ ਸਕਦੇ ਹਨ। ਇਸ ਤਰ੍ਹਾਂ ਦੇ ਫਾਈਨਾਂਨਸ਼ਲ ਮੈਸ ਵਿਚੋਂ ਅਸੀਂ ਕਿਸ ਤਰ੍ਹਾਂ ਨਾਲ ਆਪਣੇ ਆਪ ਨੂੰ ਕਢਿਆ ਹੈ ਉਸ ਬਾਰੇ ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ। ਇਸ ਸਾਰੇ ਖਰਚੇ ਨੂੰ ਅਸੀਂ ਕਿਸ ਤਰ੍ਹਾਂ ਨਾਲ ਮੀਟ ਵਿਦ ਕੀਤਾ ਹੈ ? ਖਰਚੇ ਵਿਚ ਇਕਾਨੌਮੀ ਕਰਕੇ, ਬੇਹਤਰ ਮਨੇਜਮੈਂਟ ਆਫ ਫਾਈਨਾਂਸ ਕਰਕੇ, ਅਸੀਂ ਦਸ ਕਰੋੜ ਰੁਪਏ ਦੀ ਬੱਚਤ ਕੀਤੀ ਹੈ। ਮੈਨੂੰ ਇਹ ਦਸ ਕੇ ਖੁਸ਼ੀ ਹੁੰਦੀ ਹੈ ਕਿ ਅਸੀਂ ਸੈਂਟ੍ਰਲ ਗੌਰਮਿੰਟ ਤੋਂ ਕਿੰਨੀ ਅਸਿਸਟੈਂਸ ਲੈਕੇ ਆਏ ਹਾਂ ? ਅਸੀਂ 41 ਕਰੋੜ ਰੁਪਏ ਸੈਂਟ੍ਰਲ ਗੌਰਮਿੰਟ ਤੋਂ ਲੈ ਕੇ ਆਏ ਹਾਂ। ਹੋਰ ਦਸ ਕਰੋੜ ਰੁਪਏ ਇਰੀਗੇਸ਼ਨ ਲਈ, ਥੀਨ ਡੈਮ ਲਈ ਲਿਆਏ ਹਾਂ। ਜੋ ਪਿਛਲੀ ਸਰਕਾਰ ਇਹ ਮੈਸ ਛੱਡ ਕੇ ਗਈ ਸੀ ਉਸ ਨੂੰ ਕੁਝ ਆਪਣੇ ਸਾਧਨਾਂ ਵਿਚ ਬਚਤ ਕਰਕੇ ਔਰ ਕੁਝ ਸੈਂਟ੍ਰਲ ਗੌਰਮਿੰਟ ਤੋਂ ਅਸਿਸਟੈਂਸ ਲੈ ਕੇ ਅਸੀਂ ਮੀਟ ਵਿਦ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਸ ਤੋਂ ਇਲਾਵਾ ਅਸੀਂ ਆਪਣਾ ਪਲੈਨ ਵੀ 200 ਕਰੋੜ ਰੁਪਏ ਦਾ ਰਖਿਆ ਹੈ ਔਰ ਇਸ ਦੇ ਨਾਲ ਹੀ ਨਾਲ ਅਸੀਂ ਲੋਕਾਂ ਤੇ ਕੋਈ ਟੈਕਸ ਨਹੀਂ ਲਗਾਇਆ ਹੈ। ਇੰਪਲਾਈਜ਼ ਦੀਆਂ ਨੀਡਜ਼ ਨੂੰ ਵੀ ਅੱਖੋਂ ਓਹਲੇ ਨਹੀਂ ਕੀਤਾ ਗਿਆ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪਲੈਨ ਤਾਂ 267 ਕਰੋੜ ਦਾ ਹੈ, ਇਹ 200 ਕਰੋੜ ਦਾ ਹੀ ਕਹੀ ਜਾਂਦੇ ਹਨ (ਵਿਘਨ)।

**Mr. Speaker :** I am sorry. I cannot permit interruptions.

**ਮੁੱਖ ਮੰਤਰੀ** : ਇਸ ਥੋੜ੍ਹੇ ਜਿਹੇ ਸਮੇਂ ਵਿਚ ਐਨੀ ਫਾਈਨਾਂਨਸ਼ਲ ਟਾਈਟਨੈਸ ਦੇ ਬਾਵਜੂਦ ਅਸੀਂ ਆਪਣੇ ਮੁਲਾਜ਼ਮਾਂ ਨੂੰ ਐਡੀਸ਼ਨਲ ਡੀ. ਏ. ਦੀ ਕਿਸ਼ਤ ਮਿਤੀ 1 ਸਤੰਬਰ, 1977 ਤੋਂ ਸੈਂਟ੍ਰਲ ਸਰਕਾਰ ਦੇ ਪੈਟਰਨ ਤੇ ਦਿਤੀ ਹੈ (ਥੰਪਿੰਗ) ਜਿਸ ਨਾਲ ਕਿ ਪੰਜਾਬ ਦੇ ਮੁਲਾਜ਼ਮਾਂ ਦੀਆਂ ਜੇਬਾਂ ਵਿਚ ਹੋਰ 3 ਕਰੋੜ ਰੁਪਏ ਜਾਣਗੇ (ਥੰਪਿੰਗ) ਸਪੀਕਰ ਸਾਹਿਬ, ਪੇ ਕਮਿਸ਼ਨ ਮੁਕੱਰਰ ਕੀਤਾ ਹੈ ਔਰ ਇਹ ਪੇ ਕਮਿਸ਼ਨ ਮੁਕਰਰ ਕਰਨ ਨਾਲ ਅਸੀਂ ਆਪਣੇ ਮੈਨੀਫੈਸਟੋ ਵਿਚ ਜੋ ਇਸ ਬਾਰੇ ਲਿਖਿਆ ਸੀ ਉਸ ਵਾਇਦੇ ਨੂੰ ਪੂਰਾ ਕੀਤਾ ਹੈ। ਇਸ ਦੇ ਨਾਲ ਹੀ ਸਰਕਾਰ ਨੇ ਅੰਦਾਜ਼ਾ ਲਗਾਇਆ ਹੈ ਕਿ 8 ਕਰੋੜ ਰੁਪਏ ਦਾ ਹੋਰ ਬਜਟ ਤੇ ਅਸਰ ਪਏਗਾ ਅਤੇ ਮੁਲਾਜ਼ਮਾਂ ਨੂੰ ਉਸ ਦਾ ਫਾਇਦਾ ਪਹੁੰਚ ਸਕੇਗਾ।

ਐਗਰੀਕਲਚਰ ਇਨਸਪੈਕਟਰ ਅਤੇ ਵੈਟਰਨਰੀ ਅਸਿਸਟੈਂਟ ਸਰਜਨਜ਼ ਦੇ ਗਰੇਡਜ਼ ਵਧਾ ਦਿਤੇ ਗਏ ਹਨ (ਥੰਪਿੰਗ) ਇਹ ਸੁਣ ਕੇ ਇਨ੍ਹਾਂ ਨੂੰ ਦੁੱਖ ਜ਼ਰੂਰ ਹੁੰਦਾ ਹੈ ਕਿਉਂਕਿ ਇਨ੍ਹਾਂ ਦੇ ਵੇਲੇ ਜਦੋਂ ਐਗਰੀਕਲਚਰ ਇਨਸਪੈਕਟਰ ਜਾਂ ਵੈਟਰਨਰੀ ਅਸਿਸਟੈਂਟ ਸਰਜਨਜ਼ ਆਪਣੇ ਗਰੇਡਾਂ ਲਈ ਲੜਦੇ ਸਨ ਤਾਂ ਉਦੋਂ ਬਜਾਏ ਇਨ੍ਹਾਂ ਦੀ ਜਾਇਜ਼ ਡਿਮਾਂਡ ਨੂੰ ਮੰਨਣ ਦੇ ਇਨ੍ਹਾਂ ਨੂੰ ਜੇਲ੍ਹਾਂ ਵਿਚ ਡੱਕ ਦਿਤਾ ਗਿਆ ਜਾਂ ਇਨ੍ਹਾਂ ਤੇ ਲਾਠੀਆਂ ਚਲਾਈਆਂ ਗਈਆਂ। ਪਰ ਅਸੀਂ ਇਨ੍ਹਾਂ ਦੀਆਂ ਮੰਗਾਂ ਨੂੰ ਜਾਇਜ਼ ਮੰਨਦੇ ਹੋਏ ਇਨ੍ਹਾਂ ਦੇ ਗਰੇਡਾਂ ਵਿਚ ਵਾਧਾ ਕਰਨ ਦਾ ਫੈਸਲਾ ਕੀਤਾ ਹੈ। ਇਸ ਤੋਂ ਇਲਾਵਾ ਜੇਲ੍ਹ ਵਾਰਡਨ, ਹੈਡ ਵਾਰਡਨ, ਅਸਿਸਟੈਂਟ ਸੁਪਰਡੈਂਟ ਇਨ੍ਹਾਂ ਸਾਰਿਆਂ ਦੇ ਗਰੇਡਾਂ ਵਿਚ ਵਾਧਾ ਕੀਤਾ ਗਿਆ ਹੈ। ਪੰਜਾਬ ਰੋਡਵੇਜ਼ ਦੇ ਇੰਪਲਾਈਜ਼ ਨੂੰ 8.33% ਬੋਨਸ ਦਿਤਾ ਗਿਆ ਹੈ। ਇਸ ਤਰ੍ਹਾਂ ਕਰਨ ਨਾਲ 40.30 ਲੱਖ ਰੁਪਏ ਹੋਰ ਇਨ੍ਹਾਂ ਨੂੰ ਮਿਲਣਗੇ (ਥੰਪਿੰਗ) ਜਿਹੜਾ ਅਸੀਂ ਕਹਿੰਦੇ ਹਾਂ ਕਿ ਅਸੀਂ ਇਹ ਕੁਝ ਦਿਤਾ ਹੈ, ਉਸ ਤੇ ਇਹ ਮੇਰੇ ਸਾਹਮਣੇ ਬੈਠੇ ਵੀਰ ਕਹਿੰਦੇ ਹਨ ਕਿ ਸਟ੍ਰਾਈਕ ਤੋਂ ਡਰਦੇ ਮਾਰੇ ਇਹ ਕੁਝ ਦਿਤਾ ਗਿਆ ਹੈ। ਇਨ੍ਹਾਂ ਦੀ ਗਲ ਸੁਣ ਕੇ ਮੈਨੂੰ ਕੋਈ ਹੈਰਾਨੀ ਨਹੀਂ ਹੁੰਦੀ ਕਿਉਂਕਿ ਕੋਈ ਨਾ ਕੋਈ ਡਿਫੈਂਸ ਤਾਂ ਇਨ੍ਹਾਂ ਨੇ ਲੈਣੀ ਹੀ ਹੁੰਦੀ ਹੈ। ਪ੍ਰਾਈਮਰੀ ਸਕੂਲ ਟੀਚਰਾਂ ਦੀ ਬਹੁਤ ਦੇਰ ਤੋਂ ਮੰਗ ਸੀ ਕਿ ਪ੍ਰਾਈਮਰੀ ਟੀਚਰਜ਼ ਲਈ ਸੈਪਰੇਟ ਡਾਇਰੈਕਟੋਰੇਟ ਬਣਾਇਆ ਜਾਏ।

[ਮੁੱਖ ਮੰਤਰੀ]

ਪਿਛਲੀ ਕਾਂਗਰਸ ਸਰਕਾਰ ਨੇ ਇਸ ਵਲ ਕੋਈ ਤਵੱਜੋ ਨਹੀਂ ਦਿਤੀ ਪਰ ਅਸੀਂ ਇਸ ਥੋੜੇ ਜਿਹੇ ਸਮੇਂ ਵਿਚ ਹੀ ਪ੍ਰਾਈਮਰੀ ਟੀਚਰਜ਼ ਲਈ ਸੈਪਰੇਟ ਡਾਇਰੈਕਟੋਰੇਟ ਬਣਾ ਦਿਤਾ ਹੈ (ਥੰਪਿੰਗ)। ਫਰੀ ਮੈਡੀਕਲ ਏਡ ਔਰ ਰੀ-ਇੰਬਰਸਮੈਂਟ ਆਫ਼ ਮੈਡੀਕਲ ਚਾਰਿਜਜ਼ ਵੀ ਪੈਨਸ਼ਨਰਜ਼ ਨੂੰ ਦੇ ਦਿਤਾ ਜਾਏਗਾ। ਪੈਨਸ਼ਨਰਜ਼ ਨੂੰ ਦੰਦਾਂ ਦੀ ਤਕਲੀਫ ਲਈ ਵੀ ਜੋ ਉਨ੍ਹਾਂ ਦਾ ਖਰਚਾ ਹੋਵੇਗਾ ਉਹ ਵੀ ਉਨ੍ਹਾਂ ਨੂੰ ਦਿਤਾ ਜਾਏਗਾ। ਇਹ ਵੀ ਫੈਸਲਾ ਕੀਤਾ ਗਿਆ ਹੈ ਕਿ ਰੀਮੈਨਿੰਗ ਇਨਸਟਾਲਮੈਂਟਸ ਆਫ਼ ਐਡੀਸ਼ਨਲ ਡੀ. ਏ. ਟੂ ਟੀਚਰਜ਼ ਵਰਕਿੰਗ ਇਨ ਪ੍ਰਾਈਵੇਟ ਸਕੂਲਜ਼ ਵੀ ਮਿਤੀ 1 ਨਵੰਬਰ, 1977 ਤੋਂ ਦੇ ਦਿਤੀਆਂ ਜਾਣ। ਅਸੀਂ 15 ਕਰੋੜ ਰੁਪਏ ਦੇ ਕਰੀਬ ਆਪਣੇ ਮੁਲਾਜ਼ਮਾਂ ਨੂੰ ਥੋੜ੍ਹੇ ਜਿਹੇ ਸਮੇਂ ਵਿਚ ਦਿੱਤੇ ਹਨ।

ਸਪੀਕਰ ਸਾਹਿਬ, ਹੁਣ ਮੈਂ ਤੁਹਾਡਾ ਧਿਆਨ ਐਗਰੀਕਲਚਰ ਵਲ ਦਿਵਾਉਣਾ ਚਾਹੁੰਦਾ ਹਾਂ। ਇਸ ਗਲ ਦੀ ਬੜੀ ਮਹਾਨਤਾ ਹੈ ਕਿ ਹਿੰਦੁਸਤਾਨ ਦੀ ਐਗਰੀਕਲਚਰ ਪੰਜਾਬ ਦੀ ਐਗਰੀਕਲਚਰ ਸਮਝੀ ਜਾਂਦੀ ਹੈ। ਸਾਨੂੰ ਇਸ ਵਿਚ ਬੜੀ ਖੁਸ਼ੀ ਹੁੰਦੀ ਹੈ ਕਿ ਪੰਜਾਬ ਦੇ ਕਿਸਾਨ ਨੇ ਮਿਹਨਤ ਕੀਤੀ ਹੈ ਅਤੇ ਸਾਰੇ ਮੁਲਕ ਦੀ 60% ਨੀਡ ਸਾਡੀ ਸਟੇਟ ਦੀ ਪਰੋਡਕਸ਼ਨ ਤੋਂ ਪੂਰੀ ਹੁੰਦੀ ਹੈ। ਸਾਨੂੰ ਇਹ ਵੀ ਮਾਣ ਹੈ ਕਿ ਪੰਜਾਬ ਦਾ ਖੇਤੀਬਾੜੀ ਦਾ ਰਕਬਾ ਸਾਰੇ ਦੇਸ਼ ਨਾਲ ਜੇ ਇਸ ਦਾ ਮੁਕਾਬਲਾ ਕਰੀਏ ਤਾਂ ਇਹ ਸਿਰਫ 1.54 ਹੈ ਲੇਕਿਨ ਇਹ ਰਕਬਾ ਜੋ ਫੂਡ ਗਰੇਨ ਪੈਦਾ ਕਰਦਾ ਹੈ ਉਹ 8% ਤੋਂ 10% ਵੱਧ ਕਰਦਾ ਹੈ, ਕਪਾਹ 16% ਦੇ ਕਰੀਬ ਵੱਧ ਪੈਦਾ ਕਰਦਾ ਹੈ। ਕਣਕ 63% ਸੈਂਟ੍ਰਲ ਪੂਲ ਵਿਚ ਪੰਜਾਬ ਤੋਂ ਜਾਂਦੀ ਹੈ। ਰਾਈਸ 50% ਸੈਂਟ੍ਰਲ ਪੂਲ ਵਿਚ ਜਾਂਦੀ ਹੈ। ਪੰਜਾਬ ਦੇ ਖੇਤੀ ਕਰਨ ਵਾਲਿਆਂ ਨੇ ਦੇਸ਼ ਦਾ ਅੰਨ ਦਾ ਮਸਲਾ ਹੱਲ ਕਰਨ ਵਾਸਤੇ ਆਪਣਾ ਬਹੁੱਤ ਹਿੱਸਾ ਪਾਇਆ ਹੈ। ਅਜੇ ਵੀ ਬਹੁਤ ਸਕੋਪ ਹੈ। ਅਸੀਂ ਇਸ ਮਸਲੇ ਨੂੰ ਸਟੱਡੀ ਕੀਤਾ ਹੈ। ਮੈਂ ਬਾਕੀ ਦੇ ਜ਼ਿਲ੍ਹਿਆਂ ਨੂੰ ਛਡ ਕੇ ਲੁਧਿਆਣਾ ਜ਼ਿਲ੍ਹਾ ਲੈਂਦਾ ਹਾਂ ਜਿਸ ਤੇ ਕਿ ਸਾਨੂੰ ਮਾਣ ਹੈ। ਹਿੰਦੁਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆਂ ਵਿਚ ਇਸ ਜ਼ਿਲ੍ਹੇ ਨੇ ਕਣਕ ਦੀ ਫੀ ਏਕੜ ਪੈਦਾਵਾਰ ਵਿਚ ਰਿਕਾਰਡ ਮਾਤ ਕਰ ਦਿਤਾ ਹੈ। ਲੁਧਿਆਣਾ ਜ਼ਿਲ੍ਹੇ ਦੀ ਕਣਕ ਦੀ ਪੈਦਾਵਾਰ 31.60 ਕੁਇੰਟਲ ਪਰ ਹੈਕਟੇਅਰ ਹੈ ਔਰ ਰਾਈਸ ਦੀ ਪੈਦਾਵਾਰ 36.14 ਕੁਇੰਟਲ ਪਰ ਹੈਕਟੇਅਰ ਹੈ। ਇਸ ਦਾ ਜੇ ਮੁਕਾਬਲਾ ਪੰਜਾਬ ਦੇ ਹੋਰ ਜ਼ਿਲ੍ਹਿਆਂ ਨਾਲ ਕਰੀਏ ਤਾਂ ਪਤਾ ਲਗਦਾ ਹੈ ਕਿ ਉਥੇ ਕਣਕ ਦੀ ਪੈਦਾਵਾਰ 24.32 ਕੁਇੰਟਲ ਪਰ ਹੈਕਟੇਅਰ ਹੈ ਔਰ ਰਾਈਸ ਦੀ ਪੈਦਾਵਾਰ 26.32 ਕੁਇੰਟਲ ਪਰ ਹੈਕਟੇਅਰ ਹੈ। ਸਪੀਕਰ ਸਾਹਿਬ, ਮੇਰੀ ਸਰਕਾਰ ਦਾ ਨਿਸ਼ਾਨਾ ਇਹੀ ਹੈ ਕਿ ਸਾਰੇ ਪੰਜਾਬ ਨੂੰ ਲੁਧਿਆਣੇ ਦੇ ਸਟੈਂਡਰਡ ਤੇ ਲਿਆਂਦਾ ਜਾਏ ਔਰ ਖੇਤੀਬਾੜੀ ਵਿੱਚ ਬਹੁਤ ਪੈਦਾਵਾਰ ਵਧਾਈ ਜਾਵੇ।

ਚੌਧਰੀ ਬਲਰਾਮ ਜੀ ਨੇ ਫਰਮਾਇਆ ਸੀ ਕਿ ਐਨੀ ਪਰੋਡਕਸ਼ਨ ਵਧੱਣ ਦੀ ਗੱਲ ਸੁਣ ਕੇ ਬੜੀ ਹੈਰਾਨੀ ਹੁੰਦੀ ਹੈ। ਇਸ ਬਾਰੇ, ਸਪੀਕਰ ਸਾਹਿਬ, ਮੈਂ ਅੰਕੜੇ ਦਸ ਕੇ ਕਹਿੰਦਾ ਹਾਂ ਕਿ ਜਦੋਂ ਅਕਾਲੀ ਪਾਰਟੀ ਦੀ ਸਰਕਾਰ ਆਉਂਦੀ ਹੈ ਉਦੋਂ ਹੀ ਪਰੋਡਕਸ਼ਨ ਵੱਧਦੀ ਹੈ। ਪੁਰਾਣੇ ਅੰਕੜਿਆਂ ਅਨੁਸਾਰ ਸਾਲ 1971-72 ਵਿਚ ਕਣਕ ਦੀ ਪੈਦਾਵਾਰ 56.18 ਲਖ ਟਨ ਸੀ ਔਰ ਉਸ ਤੋਂ ਬਾਅਦ ਜਦੋਂ ਚੌਧਰੀ ਸਾਹਿਬ ਦੀ ਸਰਕਾਰ ਆਈ ਤਾਂ ਇਹ ਪਰੋਡਕਸ਼ਨ 53.68 ਲੱਖ ਟਨ ਹੋ ਗਈ। ਫਿਰ ਅਗਲੇ ਸਾਲ ਇਹ ਪਰੋਡਕਸ਼ਨ 51 ਲੱਖ ਟਨ ਹੋ ਗਈ ਔਰ ਫਿਰ ਅਗਲੇ ਸਾਲ ਇਹ 53 ਲੱਖ ਟਨ ਹੋ ਗਈ। ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਇਨ੍ਹਾਂ ਨੂੰ ਕਿਸਾਨਾਂ ਨਾਲ ਕੋਈ ਦਿਲਚਸਪੀ ਨਹੀਂ ਹੈ ਔਰ ਇਸੀ ਕਰਕੇ ਪ੍ਰੋਡਕਸ਼ਨ ਘਟੀ ਹੈ। ਇਹ ਚੀਜ਼ ਤਾਂ ਅੰਕੜੇ ਸਿਧ ਕਰਦੇ ਹਨ। ਜਿਸ ਸਰਕਾਰ ਦੀ ਜਿਸ ਪਾਸੇ ਦਿਲਚਸਪੀ ਹੋਵੇਗੀ ਉਸ ਪਾਸੇ ਜ਼ਰੂਰ ਤਰੱਕੀ ਹੋਵੇਗੀ।

ਫੂਡ ਗਰੇਨਜ਼ ਦੀ ਜੋ ਸਾਰੇ ਪੰਜਾਬ ਵਿਚ ਪੈਦਾਵਾਰ ਹੋਈ, ਉਸ ਬਾਰੇ ਅੰਕੜੇ ਹੀ ਦਸਦੇ ਹਨ। ਪਿਛਲੇ ਪੰਜ ਸਾਲਾਂ ਵਿਚ ਇਸ ਕਾਂਗਰਸ ਦੇ ਰਾਜ ਵਿਚ 13 ਲਖ ਟਨ ਪੈਦਾਵਾਰ ਵੱਧ ਹੋਈ ਲੇਕਿਨ ਸਾਡੇ ਰਾਜ ਵਿਚ ਇਸੇ

ਇਕ ਸਾਲ ਵਿਚ 10 ਲੱਖ ਟਨ ਅਸੀਂ ਪੈਦਾਵਾਰ ਵਧਾ ਦੇਣੀ ਹੈ। (ਤਾੜੀਆਂ) ਇਸ ਬਾਰੇ ਇਨ੍ਹਾਂ ਨੂੰ ਸਾਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ ਅਤੇ ਗਵਰਨਰ ਸਾਹਿਬ ਨੇ ਇਸ ਬਾਰੇ ਸਾਨੂੰ ਸ਼ਾਬਾਸ਼ ਦਿਤੀ ਹੈ। ਇਸ ਲਈ ਤੁਹਾਨੂੰ ਕਰਿਟੇਸਾਈਜ਼ ਨਹੀਂ ਕਰਨਾ ਚਾਹੀਦਾ। ਸਪੀਕਰ ਸਾਹਿਬ, ਮੈਂ ਅੰਕੜੇ ਦਸਦਾ ਹਾਂ ਕਿ ਕਾਂਗਰਸ ਦੇ ਰਾਜ ਵਿਚ ਇਨ੍ਹਾਂ ਨੇ ਕਿਸਾਨ ਨੂੰ ਕੀ ਫਾਇਦੇ ਪਹੁੰਚਾਏ ਅਤੇ ਅਸੀਂ ਕੀ ਕਿਸਾਨ ਨੂੰ ਫਾਇਦਾ ਪਹੁੰਚਾਇਆ ਹੈ। ਸਾਡੀ ਸਰਕਾਰ ਬਣਨ ਤੋਂ ਪਹਿਲਾਂ ਗੰਨੇ ਦਾ ਭਾਅ ਜੋ ਪੰਜਾਬ ਦੇ ਕਿਸਾਨ ਨੂੰ ਮਿਲਦਾ ਸੀ ਉਹ ਘੱਟ ਸੀ। ਸਾਡੀ ਸਰਕਾਰ ਬਣਨ ਤੇ ਮੈਂ ਫੈਕਟਰੀਆਂ ਵਾਲਿਆਂ ਨੂੰ ਕਹਿ ਦਿਤਾ ਕਿ 1 ਕਰੋੜ ਰੁਪਿਆ ਕਿਸਾਨਾਂ ਨੂੰ ਹੋਰ ਦਿਓ ਅਤੇ ਇਸ ਤਰ੍ਹਾਂ 3, 4 ਰੁਪਏ ਕੁਇੰਟਲ ਦੇ ਹਿਸਾਬ ਨਾਲ ਪੰਜਾਬ ਦੇ ਕਿਸਾਨ ਨੂੰ ਵੱਧ ਮਿਲੇ। ਸਪੀਕਰ ਸਾਹਿਬ, ਅਸੀਂ 5 ਰੁਪਏ ਕਣਕ ਦਾ ਭਾਅ ਵਧਾਇਆ, ਉਦੋਂ ਮੈਂ ਸੈਂਟਰ ਵਿਚ ਐਗਰੀਕਲਚਰ ਮਨਿਸਟਰ ਸੀ। ਉਸ ਦੇ ਨਾਲ ਪੰਜਾਬ ਦੇ ਕਿਸਾਨ ਨੂੰ 17 ਕਰੋੜ ਰੁਪਏ ਦਾ ਫਾਇਦਾ ਹੋਇਆ। (ਤਾੜੀਆਂ)

ਟਿਊਬਵੈਲਾਂ ਦੇ ਰੇਟ ਇਨ੍ਹਾਂ ਦੀ ਸਰਕਾਰ ਨੇ ਵਧਾਏ ਸੀ, ਉਹ ਰੇਟ ਘਟਾ ਕੇ ਅਸੀਂ ਪੰਜਾਬ ਦੇ ਕਿਸਾਨ ਨੂੰ 6 ਕਰੋੜ ਰੁਪਏ ਦੀ ਕਨਸੈਸ਼ਨ ਦਿਤੀ ਹੈ। ਫਾਸਫੇਟ ਖਾਦ ਦੀਆਂ ਕੀਮਤਾਂ ਘਟਾਈਆਂ ਹਨ। ਫਾਸਫੇਟ ਖਾਦ ਤੇ ਸਬਸਿਡੀ 25.50 ਕਰੋੜ ਰੁਪਏ ਦੀ ਦਿਤੀ ਹੈ ਅਤੇ ਇਸ ਦਾ ਲਾਭ ਪੰਜਾਬ ਦੇ ਕਿਸਾਨ ਨੂੰ ਦਿਤਾ ਹੈ, ਅਤੇ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਪੈਦਾਵਾਰ ਵੱਧੀ ਹੈ। ਇਹ ਤਜਰਬੇ ਦੀ ਗਲ ਹੈ ਕਿ ਜਿਸ ਕਿਸਾਨ ਕੋਲ ਵੱਧ ਪੈਸਾ ਆਵੇਗਾ ਉਹ ਖੇਤੀ ਤੇ ਇਨਵੈਸਟ ਕਰਦਾ ਹੈ, ਉਹ ਪੈਸਾ ਖੇਤੀ ਤੇ ਲਗਾਏਗਾ ਅਤੇ ਉਸ ਦਾ ਨਤੀਜਾ ਇਹ ਨਿਕਲਦਾ ਹੈ ਕਿ ਪੈਦਾਵਾਰ ਵੱਧ ਹੁੰਦੀ ਹੈ। ਇਸ ਤਰ੍ਹਾਂ 25 ਕਰੋੜ ਰੁਪਿਆ ਕਿਸਾਨ ਨੂੰ ਦਿਤਾ ਹੈ। ਇਹ ਰੁਪਿਆ ਉਸ ਨੇ ਫਸਲ ਤੇ ਖਰਚਿਆ ਅਤੇ ਜਿਸ ਦਾ ਨਤੀਜਾ ਇਹ ਹੋਇਆ ਕਿ ਪੈਡੀ ਦੀ ਪੈਦਾਵਾਰ ਵਧੀ। ਫਿਰ ਪੈਡੀ ਦੀ ਕੀਮਤ, ਪੈਡੀ ਦਾ ਭਾਅ ਅਸੀਂ ਵਧਾਇਆ ਅਤੇ ਇਸ ਤਰ੍ਹਾਂ ਕਿਸਾਨ ਨੂੰ 90 ਕਰੋੜ ਰੁਪਏ ਦਾ ਫਾਇਦਾ ਹੋਇਆ। ਫਰਟੇਲਾਈਜ਼ਰ ਦੇ ਸਬੰਧ ਵਿਚ ਕਿਸਾਨ ਨੂੰ 6 ਕਰੋੜ ਰੁਪਿਆ ਦਿਤਾ। ਯੂਰੀਆ ਖਾਦ ਦਾ ਭਾਅ 100 ਰੁਪਏ ਅਤੇ ਇਫਕੋ ਖਾਦ ਦਾ ਭਾਅ 130 ਰੁਪਏ ਕੀਤਾ। ਇਸ ਤਰ੍ਹਾਂ ਕਿਸਾਨ ਨੂੰ ਸਾਢੇ ਚਾਰ ਕਰੋੜ ਰੁਪਏ ਦਾ ਫਾਇਦਾ ਹੋਇਆ। ਵ੍ਹੀਟ ਤੇ ਪਹਿਲੀ ਵਾਰ ਬੋਨਸ ਦੇਣ ਨਾਲ ਪੰਜਾਬ ਦੇ ਕਿਸਾਨ ਨੂੰ 100 ਕਰੋੜ ਰੁਪਏ ਦਾ ਫਾਇਦਾ ਹੋਇਆ। ਪਿਛਲੇ 30 ਸਾਲਾਂ ਵਿਚ ਇਨ੍ਹਾਂ ਦੀ ਸਰਕਾਰ ਨੇ ਕਿਸਾਨਾਂ ਦਾ ਕੁਝ ਨਹੀਂ ਸੋਚਿਆ ਪਰ ਸਾਡੀ ਸਰਕਾਰ ਉਨ੍ਹਾਂ ਵਲ ਪੂਰਾ ਧਿਆਨ ਦੇ ਰਹੀ ਹੈ।

ਜ਼ੋਨ ਦਾ ਸਿਸਟਮ ਉੜਾ ਦਿਤਾ ਹੈ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਚੌਲਾਂ ਦੇ ਸਬੰਧ ਵਿਚ ਕਿਸਾਨ ਦਾ ਬਹੁਤ ਫਾਇਦਾ ਹੋਇਆ ਹੈ। ਪਿਛਲੇ ਸਾਲਾਂ ਵਿਚ ਵਧ ਤੋਂ ਵਧ ਪੈਡੀ ਦੀ ਕੀਮਤ 105 ਰੁਪਏ ਦਿਤੀ ਗਈ ਪਰ ਮੈਂ ਤੁਹਾਨੂੰ ਦਸਦਾ ਹਾਂ ਕਿ ਮੇਰੇ ਪਾਸ ਹਰ ਰੋਜ਼ ਬੋਲੀ ਦੀ ਲਿਸਟ ਆਉਂਦੀ ਹੈ ਅਤੇ ਪਤਾ ਲਗਦਾ ਹੈ ਕਿ ਐਤਕੀਂ 190 ਰੁਪਏ ਕੁਇੰਟਲ ਤਕ ਵੀ ਭਾਅ ਪੰਜਾਬ ਦੇ ਕਿਸਾਨ ਨੂੰ ਮਿਲਿਆ ਹੈ। (ਤਾੜੀਆਂ)

ਸਪੀਕਰ ਸਾਹਿਬ, ਅਸੀਂ ਹੁਣ ਸਪੈਸ਼ਲ ਪ੍ਰੋਗਰਾਮ ਬਣਾਇਆ ਹੈ। ਮੈਂ ਸਮਝਦਾ ਹਾਂ ਕਿ ਹੁਣ ਪੰਜਾਬ ਦੇ ਕਿਸਾਨ ਨੂੰ ਲੋੜ ਹੈ ਟੈਕਨੀਕਲ ਟਰੇਨਿੰਗ ਦੇਣ ਦੀ ਅਤੇ ਨਾਲ ਦੇ ਨਾਲ ਹੀ ਮਾਰਕੀਟਿੰਗ ਦਾ ਪ੍ਰਬੰਧ ਕਰਨ ਦੀ। ਇਹ ਦੋ ਚੀਜ਼ਾਂ ਹਨ ਜਿਨ੍ਹਾਂ ਵੱਲ ਸਾਡਾ ਧਿਆਨ ਹੈ। ਜਿਥੋਂ ਤਕ ਟੈਕਨੀਕਲ ਟਰੇਨਿੰਗ ਦੇਣ ਦੀ ਸਕੀਮ ਹੈ, ਹਰ ਬਲਾਕ ਵਿਚ ਇਕ ਡਿਮਾਨਸਟਰੇਸ਼ਨ ਸੈਂਟਰ ਖੋਲ੍ਹਿਆ ਜਾਵੇਗਾ ਜਿਸ ਦੇ ਵਿਚ ਕਿ ਕਿਸਾਨ ਨੂੰ ਲੇਟੈਸਟ ਟੈਕਨਾਲੋਜੀ ਦੀ, ਐਗਰੀਕਲਚਰਲ ਮਸ਼ੀਨਰੀ ਵਿਚ, ਡੇਅਰੀ ਵਿਚ, ਐਨੀਮਲ ਹਸਬੈਂਡਰੀ ਵਿਚ ਅਤੇ ਪੋਲਟਰੀ ਆਦਿ ਵਿਚ ਟਰੇਨਿੰਗ ਦਿੱਤੀ ਜਾਵੇਗੀ। ਪਹਿਲੇ ਵੇਖਣ ਵਾਸਤੇ ਯੂਨੀਵਰਸਿਟੀ ਵਿਚ ਇਕ ਅਧੇ ਦਿਨ ਦਾ ਕੋਰਸ ਜ਼ਰੂਰ ਹੁੰਦਾ ਰਿਹਾ ਹੈ ਲੇਕਿਨ ਹੁਣ ਅਸੀਂ ਹਰ ਬਲਾਕ ਵਿਚ ਕਿਸਾਨਾਂ ਵਾਸਤੇ ਹੋਸਟਲ ਬਣਾਵਾਂਗੇ ਤਾਕਿ ਉਥੇ ਕਿਸਾਨ ਠਹਿਰ ਸਕਣ ਅਤੇ ਉਥੇ ਉਨ੍ਹਾਂ ਨੂੰ ਲੇਟੈਸਟ ਟੈਕਨੀਕਲ ਟਰੇਨਿੰਗ

[ ਮੁੱਖ ਮੰਤਰੀ ]

ਦਿਤੀ ਜਾਵੇ। ਮਾਰਕੀਟਿੰਗ ਦੇ ਬਾਰੇ ਅਸੀਂ ਇਹੋ ਜਿਹਾ ਬੰਦੋਬਸਤ ਕਰਨਾ ਚਾਹੁੰਦੇ ਹਾਂ ਤਾਕਿ ਕਿਸਾਨ ਨੂੰ ਪੂਰੇ ਭਾਅ ਮਿਲਣ ਅਤੇ ਨਾਲ ਦੀ ਨਾਲ ਉਸ ਨੂੰ ਪੈਸੇ ਦੀ ਅਦਾਇਗੀ ਵੀ ਕੀਤੀ ਜਾਵੇ। ਇਸ ਵਿਚ ਕੁਝ ਤਕਲੀਫਾਂ, ਕੁਝ ਘਾਟਾਂ ਜ਼ਰੂਰ ਹਨ ਪਰ ਜੇ ਇਹ ਕਿਹਾ ਜਾਵੇ ਕਿ ਇਨ੍ਹਾਂ 6 ਮਹੀਨਿਆਂ ਵਿਚ ਇਹ ਸਾਰੀਆਂ ਤਕਲੀਫਾਂ, ਘਾਟਾਂ ਦੂਰ ਕਰ ਦਿੰਦੇ, ਇਹ ਕੋਈ ਵੀ ਸਰਕਾਰ ਨਹੀਂ ਕਰ ਸਕਦੀ। (ਵਿਘਨ) ਕਾਟਨ ਦੇ ਭਾਅ ਬਾਰੇ ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ। ਮੈਂ ਤਾਂ ਭੁੱਲ ਗਿਆ ਸੀ ਪਰ ਉਨ੍ਹਾਂ ਨੇ ਮੈਨੂੰ ਯਾਦ ਕਰਾ ਦਿਤਾ ਹੈ। ਮੈਂ ਇਸ ਸਬੰਧ ਵਿਚ ਆਪ ਨੂੰ ਦਸਦਾ ਹਾਂ। ਇਹ (ਕਾਂਗਰਸ ਪਾਰਟੀ ਵਲ ਇਸ਼ਾਰਾ) ਕਾਟਨ ਦੇ ਭਾਅ ਦਾ ਫਾਇਦਾ ਇਸ ਇਲੈਕਸ਼ਨ ਵਿਚ ਲੈਣਾ ਚਾਹੁੰਦੇ ਸੀ ਲੇਕਿਨ ਇਹ ਲੈ ਨਹੀਂ ਸਕੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 4-5 ਸਾਲਾਂ ਵਿਚ ਕਾਟਨ ਦੇ ਕੀ ਭਾਅ ਰਹੇ। ਮੈਂ ਇਸ ਸਬੰਧੀ ਅੰਕੜੇ ਦਸਦਾ ਹਾਂ। 1972-73 ਵਿਚ ਜਦ ਇਥੇ ਕਾਂਗਰਸ ਸਰਕਾਰ ਸੀ ਉਦੋਂ ਕਾਟਨ ਦਾ ਭਾਅ 244 ਰੁਪਏ ਪਰ ਕੁਇੰਟਲ ਸੀ। 1973-74 ਵਿਚ 314 ਰੁਪਏ ਪਰ ਕੁਇੰਟਲ, 1974-75 ਵਿਚ 323 ਰੁਪਏ ਪਰ ਕੁਇੰਟਲ ਅਤੇ 1975-76 ਵਿਚ 267 ਰੁਪਏ ਪਰ ਕੁਇੰਟਲ ਭਾਅ ਰਿਹਾ। ਇਨ੍ਹਾਂ ਦੇ ਰਾਜ ਵਿਚ ਚਾਰ ਸਾਲ ਇਹ ਭਾਅ ਰਹੇ। ਪਰ ਇਨ੍ਹਾਂ ਤੋਂ ਬਾਅਦ ਜਦ ਸਾਡੀ ਸਰਕਾਰ ਆਈ ਤਾਂ ਇਹ ਭਾਅ ਵਧੇ ਅਤੇ 1976-77 ਵਿਚ ਇਹ ਭਾਅ 456 ਰੁਪਏ ਪਰ ਕੁਇੰਟਲ ਹੋਇਆ ਅਤੇ 1977-78 ਵਿਚ 425 ਰੁਪਏ ਭਾਅ ਹੋਇਆ। ਤੁਸੀਂ ਸਾਰੇ ਜਾਣਦੇ ਹੋ ਕਿ ਅਕਾਲੀ ਪਾਰਟੀ ਹਮੇਸ਼ਾ ਲੜਦੀ ਰਹੀ ਹੈ ਕਿ ਕਿਸਾਨ ਨੂੰ ਉਸ ਦੀ ਫਸਲ ਦਾ ਪੂਰਾ ਭਾਅ ਮਿਲੇ ਅਤੇ ਅਸੀਂ ਇਹ ਯਤਨ ਕਰਾਂਗੇ ਕਿ ਉਸ ਨੂੰ ਪੂਰੇ ਭਾਅ ਮਿਲਣ। ਇਸ ਵਾਸਤੇ ਇਹ ਸਾਰੇ ਪ੍ਰੋਗਰਾਮ ਬਣਾਏ ਜਾ ਰਹੇ ਹਨ ਤਾਂ ਜੋ ਪੰਜਾਬ ਕਾਟਨ ਕਾਰਪੋਰੇਸ਼ਨ ਬਣਾ ਦਿਤੀ ਜਾਵੇ। ਮਾਰਕਫੈਡ ਦੀ ਕੋਈ ਏਜੰਸੀ ਬਣਾ ਦਿਤੀ ਗਈ ਹੈ ਤਾਕਿ ਜਿੰਨਾ ਘੱਟ ਤੋਂ ਘੱਟ ਲੋਕਾਂ ਨੂੰ ਕਪਾਹ ਦਾ ਭਾਅ ਬਣੇ, ਉਹ ਦੇਣ ਦਾ ਪ੍ਰਬੰਧ ਕੀਤਾ ਜਾਵੇ। ਇਸ ਨਾਲ ਪੰਜਾਬ ਦੇ ਕਿਸਾਨ ਨੂੰ ਇਸ ਪੱਖ ਤੋਂ ਫਾਇਦਾ ਹੋਵੇਗਾ।

ਹੁਣ ਲੈਂਡ ਰੀਕਲੇਮੇਸ਼ਨ ਦੀ ਗਲ ਆਉਂਦੀ ਹੈ। ਇਸ ਪਾਸੇ ਇਨ੍ਹਾਂ ਦੀ ਪਾਰਟੀ ਦੀ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ। (ਵਿਘਨ) ਮੈਂ ਸਾਰੇ ਅੰਕੜੇ ਦਸਾਂਗਾ। ਕਲੱਰ ਵਾਲਾ ਟੋਟਲ ਅਫੈਕਟਿਡ ਏਰੀਆ ਪੰਜਾਬ ਵਿਚ 6.98 ਲੱਖ ਹੈਕਟੇਅਰ ਹੈ। ਇਸ ਵਿਚੋਂ 2.35 ਲੱਖ ਹੈਕਟੇਅਰ ਏਰੀਆ ਸੀਰੀਅਸਲੀ ਅਫੈਕਟਿਡ ਹੈ। 4.63 ਲੱਖ ਹੈਕਟੇਅਰ ਏਰੀਆ ਮਾਡਰੇਟਲੀ ਅਫੈਕਟਿਡ ਹੈ। ਇਹ ਸਾਰੇ ਅੰਕੜੇ ਹਨ। 1972-73 ਤੋਂ ਲੈ ਕੇ 1976-77 ਤੱਕ 7279 ਹੈਕਟੇਅਰ ਏਰੀਆ ਰਿਕਲੇਮ ਹੋਇਆ। ਇਹ ਇਨ੍ਹਾਂ ਦੇ ਵੇਲੇ ਦੇ ਪਿਛਲੇ ਚਾਰ ਪੰਜ ਸਾਲਾਂ ਦੇ ਅੰਕੜੇ ਹਨ। ਪਰ ਅਸੀਂ, ਸਪੀਕਰ ਸਾਹਿਬ, ਇਸੇ ਸਾਲ ਵਿਚ 12 ਹਜ਼ਾਰ ਹੈਕਟੇਅਰ ਏਰੀਆ ਠੀਕ ਕਰਨਾ ਹੈ ਅਤੇ 1978-79 ਵਿਚ ਅਸੀਂ 80 ਲੱਖ ਹੈਕਟੇਅਰ ਜ਼ਮੀਨ ਠੀਕ ਕਰਨੀ ਹੈ। 5 ਸਾਲ ਬਾਅਦ ਪੰਜਾਬ ਦਾ ਕੋਈ ਕਿਸਾਨ ਇਹ ਨਹੀਂ ਕਹਿ ਸਕੇਗਾ ਕਿ ਪੰਜਾਬ ਵਿੱਚ ਕੋਈ ਇੱਕ ਇੰਚ ਜ਼ਮੀਨ ਰਿਕਲੇਮੇਸ਼ਨ ਕਰਨ ਵਾਲੀ ਹੈ। (ਤਾੜੀਆਂ) ਇਹ ਬਹੁਤ ਵੱਡੀ ਸਾਡੀ ਜਿੱਤ ਹੋਵੇਗੀ।

ਹੁਣ ਮੈਂ ਇਰੀਗੇਸ਼ਨ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿਉਂਕਿ ਪੰਜਾਬ ਖੇਤੀ ਦਾ ਸੂਬਾ ਹੈ ਅਤੇ ਉਦੋਂ ਤੱਕ ਖੇਤੀ ਤਰੱਕੀ ਨਹੀਂ ਕਰ ਸਕਦੀ ਜਦੋਂ ਤੱਕ ਕਿ ਇਰੀਗੇਸ਼ਨ ਦੀ ਪੂਰੀ ਫੈਸਿਲਟੀ ਨਾ ਹੋਵੇ। ਦੋ ਤਰੀਕਿਆਂ ਨਾਲ ਇਰੀਗੇਸ਼ਨ ਹੁੰਦੀ ਹੈ—ਨਹਿਰ ਨਾਲ ਅਤੇ ਟਿਊਬਵੈਲ ਨਾਲ। ਦਰਿਆਵਾਂ ਵਾਲਾ ਜਿਹੜਾ ਪਾਣੀ ਦਾ ਸੋਰਸ ਸੀ ਉਹ ਤਕਰੀਬਨ ਸਾਰਾ ਅਸੀਂ ਖ਼ਤਮ ਕਰ ਲਿਆ ਹੈ। ਸਿਰਫ 1.5 ਲੱਖ ਹੈਕਟੇਅਰ ਜਿਹੜਾ ਰਾਵੀ ਤੋਂ ਪਾਣੀ ਮਿਲਦਾ ਹੈ ਉਸ ਦੇ ਨਾਲ ਲਾਭ ਹੋਣਾ ਹੈ। ਸਰਕਾਰ ਉਹੀ ਚੰਗੀ ਸਮਝੀ ਜਾਂਦੀ ਹੈ ਜਿਹੜੀ ਕਿ ਪਾਣੀ ਦੀ ਜਿੰਨੀ ਵੀ ਬਚਤ ਹੋ ਸਕੇ, ਕਰੇ। ਕਿਉਂਕਿ ਨਵਾਂ ਪਾਣੀ ਨਹਿਰ ਦਾ ਨਹੀਂ ਆਉਣਾ ਇਸ ਲਈ ਉਸੇ ਪਾਣੀ ਦੀ ਬੱਚਤ ਕਰਕੇ ਵੱਧ ਤੋਂ ਵੱਧ ਲੋਕਾਂ ਤੱਕ ਪਹੁੰਚਾਇਆ ਜਾਵੇ।

ਇਸ ਲਈ ਲਾਈਨਿੰਗ ਦਾ ਪ੍ਰੋਗਰਾਮ ਭਾਵੇਂ ਸੂਏ ਹਨ, ਖਾਲਾਂ ਹਨ ਉਨ੍ਹਾਂ ਨੂੰ ਤੇਜ਼ੀ ਨਾਲ ਪੂਰਾ ਕਰਨ ਦਾ ਪ੍ਰਬੰਧ ਕੀਤਾ ਹੈ। ਸਪੀਕਰ ਸਾਹਿਬ, ਮੈਂ ਕਿੰਨੇ ਅੰਕੜੇ ਦੱਸੀ ਜਾਵਾਂਗਾ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦਾ ਮੁਕਾਬਲਾ ਕਰਨ ਵਾਸਤੇ। ਚੈਨਲ ਅੱਜ ਤੱਕ ਸਾਰੇ ਪੰਜਾਬ ਵਿਚ 480 ਕਿਲੋ ਮੀਟਰ ਪੱਕੇ ਹੋਏ ਹਨ। ਬਲਰਾਮ ਜੀ ਨੇ ਕਿਹਾ ਸੀ ਕਿ ਅਸੀਂ ਹੀ ਪੱਕੇ ਕਰਨੇ ਸ਼ੁਰੂ ਕੀਤੇ ਸਨ ਭਾਵੇਂ ਦੋ ਮੀਲ ਹੀ ਕੀਤੇ ਸਨ। ਸਪੀਕਰ ਸਾਹਿਬ, ਇਨ੍ਹਾਂ ਦੇ ਰਾਜ ਵਿਚ ਪਿਛਲੇ 30 ਸਾਲਾਂ ਵਿਚ 480 ਕਿਲੋਮੀਟਰ ਚੈਨਲ ਪੱਕੇ ਬਣੇ ਹਨ ਪਰ ਅਸੀਂ ਪਿਛਲੇ ਸਾਲ ਵਿਚ 1537 ਕਿਲੋਮੀਟਰ ਪੱਕੇ ਕਰ ਦਿਤੇ ਹਨ। (ਤਾੜੀਆਂ) ਸਾਡਾ 4000 ਕਿਲੋਮੀਟਰ ਇਸੇ ਸਾਲ ਵਿਚ ਪੱਕੇ ਕਰਨ ਦਾ ਟਾਰਗੇਟ ਹੈ। ਅਸੀਂ ਇਸੇ ਸਾਲ ਵਿਚ 4000 ਕਿਲੋਮੀਟਰ ਪੱਕੇ ਕਰ ਰਹੇ ਹਾਂ। ਸਪੀਕਰ ਸਾਹਿਬ, ਇਸ ਤੋਂ ਤੁਸੀਂ ਆਪ ਅੰਦਾਜ਼ਾ ਲਗਾ ਲਓ ਕਿ ਕਿੰਨਾ ਅਸੀਂ ਇਸ ਪਾਸੇ ਸੋਚ ਰਹੇ ਹਾਂ। ਚੌਧਰੀ ਸਾਹਿਬ ਹੁਣ ਹੈਰਾਨ ਹੋ ਰਹੇ ਹਨ ਕਿ ਇਹ ਤਾਂ ਬਹੁਤ ਕੁਝ ਹੋ ਰਿਹਾ ਹੈ।

ਸਪੀਕਰ ਸਾਹਿਬ, ਜਿਥੋਂ ਤਕ ਡੀਪ ਟਿਊਬਵੈਲ ਦਾ ਤਲੱਕ ਹੈ 1975-76 ਵਿਚ 39 ਡੀਪ ਟਿਊਬਵੈਲ ਲਗੇ ਸੀ। ਅਸੀਂ ਇਸ ਸਾਲ 103 ਡੀਪ ਟਿਊਬਵੈਲ ਲਗਾਉਣ ਦਾ ਟੀਚਾ ਰਖਿਆ ਹੈ। ਅਗਲੇ ਸਾਲ 250 ਡੀਪ ਟਿਊਬਵੈਲ ਲਗਾਉਣ ਦਾ ਨਿਸ਼ਾਨਾ ਰਖਿਆ ਹੈ। ਸਭ ਤੋਂ ਵੱਡੀ ਚੀਜ਼ ਇਸ ਪਾਸੇ ਸੋਚਣ ਦੀ ਲੋੜ ਹੈ ਕਿ ਪਹਿਲਾਂ ਕੋਆਰਡੀਨੇਸ਼ਨ ਨਹੀਂ ਸੀ। ਐਗਰੀਕਲਚਰ ਯੂਨੀਵਰਸਟੀ, ਇਰੀਗੇਸ਼ਨ ਡਿਪਾਰਟਮੈਂਟ ਅਤੇ ਫਾਰਮਰਜ਼ ਦੀ ਕੋਆਰਡੀਨੇਸ਼ਨ ਆਪਸ ਵਿਚ ਨਹੀਂ ਸੀ। ਜਦੋਂ ਤਕ ਇਨ੍ਹਾਂ ਦੀ ਆਪਸ ਵਿਚ ਕੋਆਰਡੀਨੇਸ਼ਨ ਨਹੀਂ ਹੁੰਦੀ ਉਦੋਂ ਤਕ ਇਹ ਪਤਾ ਨਹੀਂ ਲਗ ਸਕਦਾ ਕਿ ਕਿਸਾਨ ਨੂੰ ਕਿੰਨਾ ਪਾਣੀ ਚਾਹੀਦਾ ਹੈ ਅਤੇ ਕਿਸ ਵਕਤ ਪਾਣੀ ਚਾਹੀਦਾ ਹੈ। ਉਸ ਦੇ ਨਾਲ ਕਈ ਦਫ਼ਾ ਨੁਕਸਾਨ ਹੁੰਦਾ ਸੀ। ਇਸ ਲਈ ਮੈਂ ਇਹ ਫੈਸਲਾ ਕੀਤਾ ਹੈ ਕਿ ਇਸ ਤਰ੍ਹਾਂ ਦੀਆਂ ਕੋਆਰਡੀਨੇਸ਼ਨ ਕਮੇਟੀਆਂ ਬਣਾਈਆਂ ਜਾਣ ਜਿਹੜੀਆਂ ਇਨ੍ਹਾਂ ਸਾਰੀਆਂ ਗਲਾਂ ਨੂੰ ਦੇਖਣ ਤਾਂ ਕਿ ਜਿਸ ਵੇਲੇ ਕਿਸਾਨ ਨੂੰ ਵੱਧ ਪਾਣੀ ਦੀ ਜ਼ਰੂਰਤ ਹੋਵੇ ਤਾਂ ਉਸ ਨੂੰ ਵੱਧ ਪਾਣੀ ਦਿਤਾ ਜਾਵੇ ਅਤੇ ਜਦੋਂ ਉਸ ਨੂੰ ਘੱਟ ਪਾਣੀ ਦੀ ਜ਼ਰੂਰਤ ਹੋਵੇ, ਘੱਟ ਪਾਣੀ ਦਿਤਾ ਜਾਵੇ।

ਕੁਝ ਸਪੀਕਰ ਸਾਹਿਬ, ਕੰਡੀ ਏਰੀਏ ਦੀ ਗਲ ਮੈਂਬਰ ਸਾਹਿਬਾਨ ਨੇ ਕੀਤੀ ਹੈ। ਉਸ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਅਸੀਂ 5 ਪ੍ਰੋਜੈਕਟ ਬਣਾ ਰਹੇ ਹਾਂ। ਸਭ ਤੋਂ ਪਹਿਲਾਂ ਢੋਲ ਬਾਹਾ ਪ੍ਰੋਜੈਕਟ ਹੈ ਜਿਸ ਤੇ ਸਾਢੇ ਤਿੰਨ ਕਰੋੜ ਰੁਪਿਆ ਖਰਚ ਆਵੇਗਾ ਅਤੇ ਜਿਸ ਨਾਲ 23 ਲੱਖ ਹੈਕਟੇਅਰ ਜ਼ਮੀਨ ਨੂੰ ਪਾਣੀ ਮਿਲੇਗਾ। ਉਸ ਪ੍ਰੋਜੈਕਟ ਦੀ ਮਨਜ਼ੂਰੀ ਹੋ ਗਈ ਹੈ ਅਤੇ ਛੇਤੀ ਹੀ ਕੰਮ ਆਰੰਭ ਕਰ ਦਿਤਾ ਜਾਵੇਗਾ।

ਸਪੀਕਰ ਸਾਹਿਬ, ਇਕ ਸਾਡੇ ਇਥੇ ਬਿਮਾਰੀ ਵਾਟਰ ਲਾਗਿੰਗ ਦੀ ਹੈ ਅਤੇ ਫਲੱਡਜ਼ ਨਾਲ ਵੀ ਜ਼ਮੀਨ ਦਾ ਕਾਫੀ ਨੁਕਸਾਨ ਹੋ ਜਾਂਦਾ ਹੈ। ਬਹੁਤ ਸਾਰੀਆਂ ਪਾਕੇਟਸ ਇਹੋ ਜਿਹੀਆਂ ਵੀ ਹਨ ਜਿਨ੍ਹਾਂ ਵਲ ਪਹਿਲੀ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ। ਜਿਸ ਤਰ੍ਹਾਂ ਲਹਿਰਾਗਾਗਾ ਹੈ, ਮੁਕਤਸਰ ਅਤੇ ਫਰੀਦਕੋਟ ਦਾ ਕੁਝ ਇਲਾਕਾ ਹੈ, ਅੰਮ੍ਰਿਤਸਰ ਦਾ ਕੁਝ ਇਲਾਕਾ ਹੈ ਅਤੇ ਹੋਰ ਵੀ ਕਈ ਇਲਾਕੇ ਹਨ।

**ਚੌਧਰੀ ਸੁੰਦਰ ਸਿੰਘ :** ਨਰੋਟ ਜੈਮਲ ਸਿੰਘ ਵੀ ਹੈ।

**ਮੁੱਖ ਮੰਤਰੀ :** ਜਿੰਨੇ ਵੀ ਇਹੋ ਜਿਹੇ ਇਲਾਕੇ ਹਨ ਉਸ ਦੇ ਲਈ ਮਹਿਕਮੇ ਨੂੰ ਕਹਿ ਦਿਤਾ ਹੈ ਕਿ ਜਿਹੜੇ ਵਰਸਟ ਅਫੈਕਟਿਡ ਇਲਾਕੇ ਹਨ ਉਨ੍ਹਾਂ ਦੀਆਂ ਲਿਸਟਾਂ ਬਣਾ ਲਓ ਅਤੇ ਸਕੀਮਾਂ ਬਣਾ ਲਓ ਤਾ ਕਿ ਵਾਟਰ-ਲਾਗਿੰਗ ਦੀ ਬਿਮਾਰੀ ਨੂੰ ਖ਼ਤਮ ਕੀਤਾ ਜਾ ਸਕੇ। ਮੈਂ ਤਾਂ ਇਤਨਾ ਕਹਿ ਸਕਦਾ ਹਾਂ ਕਿ ਜਨਤਾ ਨੇ ਸਾਨੂੰ 5 ਸਾਲ ਲਈ ਇਥੇ ਭੇਜਿਆ ਹੈ ਔਰ ਇਨ੍ਹਾਂ 5 ਸਾਲਾਂ ਵਿਚ ਪੰਜਾਬ ਦੇ ਇਕ ਖੇਤ ਵਿਚ ਵੀ ਵਾਟਰ ਲਾਗਿੰਗ ਨਾ

[ਮੁੱਖ ਮੰਤਰੀ]

ਰਹੇ। ਇਸੇ ਤਰ੍ਹਾਂ, ਸਪੀਕਰ ਸਾਹਿਬ, ਫਲੱਡਜ਼ ਦੀ ਪ੍ਰਾਬਲਮ ਹੈ, ਉਸ ਨਾਲ ਵੀ ਜ਼ਮੀਨ ਖ਼ਰਾਬ ਹੁੰਦੀ ਹੈ। ਇਹ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਫਲੱਡਜ਼ ਤੋਂ ਵੀ ਜ਼ਮੀਨ ਨੂੰ ਬਚਾਇਆ ਜਾਵੇ।

ਸਪੀਕਰ ਸਾਹਿਬ, ਮੈਂ ਆਪ ਦਾ, ਸਾਰੇ ਮੈਂਬਰ ਸਾਹਿਬਾਨ ਦਾ, ਲੀਡਰ ਸਾਹਿਬਾਨ ਜੋ ਵੱਖ ਵੱਖ ਗਰੁਪਾਂ ਦੇ ਹਨ ਉਨ੍ਹਾਂ ਦਾ ਧਿਆਨ ਉਸ ਗਲ ਵਲ ਦਿਵਾਉਣਾ ਚਾਹੁੰਦਾ ਹਾਂ ਜਿਸ ਦਾ ਤਲੱਕ ਸਾਰੇ ਪੰਜਾਬ ਨਾਲ ਹੈ। ਉਹ ਹੈ ਹੈਡ-ਵਰਕਸ ਦੇ ਬਾਰੇ। ਸਾਡੇ ਸਾਹਮਣੇ ਬੈਠੇ ਭਰਾ ਇਸ ਗਲ ਨੂੰ ਹੋਰ ਤਰ੍ਹਾਂ ਕਰਨਾ ਚਾਹੁੰਦੇ ਹਨ ਔਰ ਇਹ ਸਾਬਤ ਕਰਨਾ ਚਾਹੁੰਦੇ ਹਨ ਕਿ ਜੋ ਕੁਝ ਹੈਡ ਵਰਕਸ ਦੇ ਲਈ ਹੋਇਆ, ਉਸ ਦੇ ਲਈ ਜੋ ਗਲ ਹੋਈ ਹੈ ਉਹ ਅਕਾਲੀ-ਜਨਤਾ ਸਰਕਾਰ ਨੇ ਕੀਤੀ ਹੈ। ਚੌਧਰੀ ਸਾਹਿਬ ਨੇ ਵੀ ਇਹ ਗਲ ਕਹਿ ਦਿਤੀ ਕਿ ਚਾਹ ਦੀ ਪਿਆਲੀ ਤੇ ਹੈਡ ਵਰਕਸ ਦੇ ਦਿਤੇ। ਚੌਧਰੀ ਸਾਹਿਬ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਚਾਹ ਦੀ ਪਿਆਲੀ ਵਿਚ ਭਰਮਾਉਣ ਦੀ ਗਲ ਹੁੰਦੀ ਤਾਂ ਮੈਂ ਕਹਿ ਸਕਦਾ ਹਾਂ ਕਿ ਤੁਹਾਡੀ ਪਾਰਟੀ ਵਲੋਂ ਐਮਰਜੈਂਸੀ ਦੇ ਦੌਰਾਨ ਸਾਨੂੰ ਪਲੇਟ ਤੇ ਸਰਕਾਰ ਰਖ ਕੇ ਦਿਤੀ ਗਈ ਸੀ (ਥੰਪਿੰਗ) ਉਹ ਅਸੀਂ ਪੰਜਾਬ ਦੇ ਹੱਕਾਂ ਵਾਸਤੇ, ਦੇਸ਼ ਦੀ ਜਨਤਾ ਦੇ ਹੱਕਾਂ ਵਾਸਤੇ ਠੁਕਰਾ ਦਿਤੀ ਅਤੇ ਉਦੋਂ ਅਸੀਂ ਨਹੀਂ ਝੁਕੇ ਅਤੇ ਹੁਣ ਤੁਸੀਂ ਸਮਝਦੇ ਹੋ ਕਿ ਚਾਹ ਦੀ ਪਿਆਲੀ ਸਾਨੂੰ ਭਰਮਾ ਸਕਦੀ ਹੈ ਤਾਂ ਇਹ ਤੁਹਾਡਾ ਖਿਆਲ ਬਿਲਕੁਲ ਗਲਤ ਹੈ। ਅੱਜ ਸਾਰੇ ਪੰਜਾਬ ਦੀ ਜਨਤਾ ਜਾਣਦੀ ਹੈ, ਅੱਜ ਸਾਰੇ ਹਾਊਸ ਦੇ ਮੈਂਬਰ ਸਾਹਿਬਾਨ ਜਾਣਦੇ ਹਨ ਕਿ ਇਹ ਮਸਲਾ ਕੀ ਹੈ ? ਇਹ ਅੱਜ ਦਾ ਕੋਈ ਮਸਲਾ ਨਹੀਂ ਹੈ। ਉਸ ਵੇਲੇ ਕਾਂਗਰਸ ਦੀ ਸਰਕਾਰ ਜੋ ਸੈਂਟਰ ਵਿਚ ਸੀ ਔਰ ਅੱਜ ਜਿਹੜੇ ਇਨ੍ਹਾਂ ਦੇ ਲੀਡਰ ਹਨ ਉਦੋਂ ਪ੍ਰਧਾਨ ਮੰਤਰੀ ਸਨ ਉਨ੍ਹਾਂ ਨੇ ਇਹ ਹੈਡ ਵਰਕਸ ਪੰਜਾਬ ਤੋਂ ਖੋਹਣ ਲਈ ਇਕ ਐਕਟ ਬਣਾ ਦਿਤਾ। ਹਿੰਦੁਸਤਾਨ ਦੀ ਪਾਰਲੀਮੈਂਟ ਤੋਂ ਉਹ ਐਕਟ ਬਣਵਾ ਦਿਤਾ ਕਿ ਇਹ ਹੈਡ ਵਰਕਸ ਪੰਜਾਬ ਤੋਂ ਖੋਹ ਲਏ ਜਾਣ। ਮੈਂ, ਸਪੀਕਰ ਸਾਹਿਬ, ਇਸ ਹਾਊਸ ਵਿਚ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਸ ਪਾਰਟੀ ਨੇ ਹਿੰਦੁਸਤਾਨ ਵਿਚ 30 ਸਾਲ ਰਾਜ ਕੀਤਾ ਹੈ ਉਸ ਨੇ ਪੰਜਾਬ ਦੇ ਨਾਲ ਮਤਰੇਈ ਮਾਂ ਵਾਲਾ ਸਲੂਕ ਕੀਤਾ ਹੈ ਔਰ ਇਥੇ ਪੰਜਾਬ ਦੀ ਜੋ ਉਸ ਵੇਲੇ ਸਰਕਾਰ ਸੀ, ਕਾਂਗਰਸ ਦੀ ਸਰਕਾਰ ਸੀ ਉਹ ਮੈਂ ਕਹਿ ਸਕਦਾ ਹਾਂ ਕਿ ਇਤਨੀ ਟਿਮਿਡ ਸੀ ਕਿ ਉਸ ਦਾ ਨਿਸ਼ਾਨਾ ਸਿਰਫ ਆਪਣੀਆਂ ਗੱਦੀਆਂ ਕਾਇਮ ਰਖਣ ਦਾ ਸੀ ਔਰ ਪੰਜਾਬ ਦੇ ਹੱਕਾਂ ਦੀ ਰਾਖੀ ਕਰਨ ਦਾ ਨਹੀਂ ਸੀ । ਇਸ ਲਈ, ਸਪੀਕਰ ਸਾਹਿਬ, 1966 ਵਿਚ ਸਾਡਾ ਰੀਆਰਗੇਨਾਈਜ਼ਸ਼ਨ ਐਕਟ ਪਾਸ ਹੋਇਆ ਔਰ 1966 ਤੋਂ ਬਾਅਦ 1967 ਵਿਚ ਸੈਂਟਰ ਦੀ ਸਰਕਾਰ ਨੇ ਇਕ ਐਕਟ ਬਣਾ ਦਿਤਾ ਜਿਸ ਨੂੰ ਭਾਖੜਾ ਮਨੇਜਮੈਂਟ ਬੋਰਡ ਐਕਟ ਕਿਹਾ ਜਾਂਦਾ ਹੈ। ਉਸ ਐਕਟ ਦੇ ਅਧੀਨ ਇਹ ਬੋਰਡ ਬਣਾਇਆ ਅਤੇ ਇਹ ਕਹਿ ਦਿਤਾ ਕਿ —

**This Board was constituted for administration, maintenance and operation of the Irrigation head-works at Ropar, Harike and Ferozepur in addition to Bhakra Dam.**

ਹੁਣ ਤੁਸੀਂ, ਸਪੀਕਰ ਸਾਹਿਬ, ਆਪ ਹੀ ਅੰਦਾਜ਼ਾ ਲਗਾ ਸਕਦੇ ਹੋ ਕਿ ਚਾਹ ਦੀ ਪਿਆਲੀ ਦੇ ਬਦਲੇ ਛੱਡਿਆ ਹੈ ਜਾਂ ਇਹ 1966 ਦੀ ਗਲ ਹੈ ਜਿਸ ਵੇਲੇ ਰੀਆਰਗੇਨਾਈਜ਼ੇਸ਼ਨ ਐਕਟ ਬਣਿਆ ਹੈ। ਇਸ ਲਈ, ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਰਟੀ ਨੇ (ਆਪੋਜ਼ੀਸ਼ਨ ਵਲ ਇਸ਼ਾਰਾ ਕਰਦੇ ਹੋਏ) ਜੋ ਕੰਡੇ ਖਿਲਾਰੇ ਹਨ ਉਹ ਸਾਨੂੰ ਹੁਣ ਚੁਣਨੇ ਪੈ ਰਹੇ ਹਨ। ਸਪੀਕਰ ਸਾਹਿਬ, ਤੁਸੀਂ ਇਹ ਵੀ ਜਾਣਦੇ ਹੋ ਕਿ ਸਾਡੀ ਸਰਕਾਰ ਹਮੇਸ਼ਾਂ ਇਹ ਯਤਨ ਕਰਦੀ ਹੈ ਕਿ ਹਰ ਮਸਲੇ ਨੂੰ ਗਲਬਾਤ ਦੇ ਨਾਲ ਹੱਲ ਕੀਤਾ ਜਾਵੇ ਅਤੇ ਅਸੀਂ ਗਵਾਂਢੀ ਸੂਬਿਆਂ ਨਾਲ ਪੂਰੀ ਗਲਬਾਤ ਕਰਕੇ ਇਹ ਮਸਲਾ ਸੁਲਝਾਉਣ ਦਾ ਯਤਨ ਕੀਤਾ ਹੈ। ਚੀਫ਼ ਮਨਿਸਟਰਜ਼ ਨੂੰ ਵੀ ਇਹ ਕੇਸ ਦਸਿਆ ਹੈ ਅਤੇ ਜਨਤਾ ਪਾਰਟੀ ਦੇ ਜੋ ਲੀਡਰਜ਼ ਹਨ ਉਨ੍ਹਾਂ ਨੂੰ ਵੀ ਅਸੀਂ ਸਾਰਾ

ਕੁਝ ਦੱਸਿਆ ਹੈ। ਸਾਡੇ ਪਾਰਲੀਮੈਂਟ ਦੇ ਜੋ ਪੰਜਾਬ ਦੇ ਮੈਂਬਰ ਸਾਹਿਬਾਨ ਹਨ ਉਨ੍ਹਾਂ ਨੇ ਵੀ ਪ੍ਰਾਈਮ ਮਨਿਸਟਰ ਸਾਹਿਬ ਨੂੰ ਆਪਣਾ ਕੇਸ ਦਸਿੱਆ ਹੈ ਅਤੇ ਮੈਂ ਸਮਝਦਾ ਹਾਂ ਕਿ ਸਾਡਾ ਕੇਸ ਇਤਨਾ ਮਜ਼ਬੂਤ ਹੈ ਕਿ ਜੇ ਕਿਤੇ ਇਹ ਪਹਿਲਾਂ ਚੰਗੀ ਤਰ੍ਹਾਂ ਉਨ੍ਹਾਂ ਨੂੰ ਦੱਸਦੇ ਤਾਂ ਕਦੋਂ ਦਾ ਇਹ ਕੰਮ ਬਣ ਸਕਦਾ ਸੀ। ਸਪੀਕਰ ਸਾਹਿਬ, ਬਹੁਤ ਸਾਰੇ ਭਰਾਵਾਂ ਨੂੰ ਤਾਂ ਇਨ੍ਹਾਂ ਹੈਡ ਵਰਕਸ ਦੇ ਬਾਰੇ ਪਤਾ ਹੀ ਨਹੀਂ। ਮੈਂ ਇਸ ਦੇ ਬਾਰੇ ਦੱਸਣਾ ਚਾਹੁੰਦਾ ਹਾਂ ਕਿ ਤਿੰਨ ਹੈਡਵਰਕਸ ਹਨ—ਫਿਰੋਜ਼ਪੁਰ ਹੈਡ ਵਰਕਸ, ਰੋਪੜ ਹੈਡ ਵਰਕਸ ਅਤੇ ਹਰੀਕੇ ਹੈਡ ਵਰਕਸ। ਸਪੀਕਰ ਸਾਹਿਬ, ਕਿਸੇ ਚੀਜ਼ ਦਾ ਕੰਟਰੋਲ ਤਾਂ ਉਦੋਂ ਦਿਤਾ ਜਾਂਦਾ ਹੈ ਜੇ ਕਿਸੇ ਦੂਸਰੀ ਸਰਕਾਰ ਨੂੰ ਇਸ ਦੇ ਬਾਰੇ ਸ਼ੱਕ ਹੋਵੇ ਕਿ ਸਾਨੂੰ ਇਸ ਦੇ ਵਿਚੋਂ ਪੂਰਾ ਹਿੱਸਾ ਨਹੀਂ ਮਿਲਣਾ ਜਾਂ ਇਸ ਦੇ ਨਾਲ ਸਾਡੇ ਹੱਕਾਂ ਦੇ ਖਿਲਾਫ ਕੋਈ ਗਲ ਹੋਣੀ ਹੈ ਪਰ ਇਥੇ ਤਾਂ ਕੋਈ ਅਜਿਹੀ ਗਲ ਹੈ ਹੀ ਨਹੀਂ। ਜਿਥੋਂ ਤਕ ਫਿਰੋਜ਼ਪੁਰ ਦੇ ਹੈਡ ਵਰਕਸ ਦਾ ਤਲੱਕ ਹੈ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਕੋਈ ਹੈਡ ਵਰਕਸ ਨਹੀਂ, ਕੋਈ ਨਹਿਰ ਨਹੀਂ ਨਿਕਲਦੀ। ਕਿਸੀ ਸਟੇਟ ਨੂੰ ਪਾਣੀ ਨਹੀਂ ਜਾਂਦਾ। ਇਹ ਪਤਾ ਨਹੀਂ ਕੀ ਗਲ ਹੋਈ ਹੈ ਕਿ ਫਿਰੋਜ਼ਪਰ ਦਾ ਨਾਮ ਦੇ ਦਿਤਾ। ਫਿਰੋਜ਼ਪੁਰ ਦਾ ਕੋਈ ਮਸਲਾ ਨਹੀਂ। ਦੂਸਰਾ ਰੋਪੜ ਹੈਡ ਵਰਕਸ ਹੈ। ਸਪੀਕਰ ਸਾਹਿਬ ਤੁਸੀਂ ਆਪ ਕਈ ਵਾਰ ਉਥੇ ਗਏ ਹੋ। ਤੁਹਾਨੂੰ ਪਤਾ ਹੈ ਕਿ ਉਥੋਂ 2 ਨਹਿਰਾਂ ਨਿਕਲਦੀਆਂ ਹਨ। ਇਕ ਸਰਹਿੰਦ ਕੈਨਾਲ ਅਤੇ ਦੂਸਰੀ ਬਿਸਤ ਦੁਆਬ ਕੈਨਾਲ। ਜਿਹੜਾ ਬਿਸਤ ਦੁਆਬ ਕੈਨਾਲ ਦਾ ਪਾਣੀ ਹੈ ਉਹ ਸਾਰੇ ਦਾ ਸਾਰਾ ਪੰਜਾਬ ਨੂੰ ਲਗਦਾ ਹੈ। ਉਸ ਦਾ ਇਕ ਤੁਪਕਾ ਵੀ ਹੋਰ ਕਿਸੇ ਸਟੇਟ ਨੂੰ ਨਹੀਂ ਜਾਂਦਾ। ਸਰਹਿੰਦ ਕੈਨਾਲ ਜਿਹੜੀ ਹੈ ਉਸ ਦਾ 12 ਹਜ਼ਾਰ ਕਿਊਸਿਕ ਪਾਣੀ ਹੈ ਅਤੇ ਉਸ ਦੇ ਵਿਚੋਂ ਸਿਰਫ 48 ਕਿਊਸਿਕ ਪਾਣੀ, ਉਹ ਵੀ ਟੇਲ ਤੇ ਕਿਤੇ ਜਾ ਕੇ, ਹਰਿਆਣੇ ਨੂੰ ਮਿਲਦਾ ਹੈ। ਇਸ ਲਈ ਇਸ ਦਾ ਕੰਟਰੋਲ ਕਰਨ ਦਾ ਉਨ੍ਹਾਂ ਦਾ ਕੋਈ ਹੱਕ ਨਹੀਂ ਬਣਦਾ। ਤੀਸਰਾ ਹਰੀਕੇ ਹੈਡ ਵਰਕਸ ਹੈ। ਹਰੀਕੇ ਹੈਡਵਰਕਸ ਦਾ ਥੋੜਾ ਜਿਹਾ ਹਿੱਸਾ ਰਾਜਿਸਥਾਨ ਨੂੰ ਜਾਂਦਾ ਹੈ। ਲੇਕਿਨ, ਸਪੀਕਰ ਸਾਹਿਬ, ਸਭ ਤੋਂ ਵੱਧ ਹੈਰਾਨੀ ਦੀ ਗਲ ਇਹ ਹੈ ਕਿ ਜਿਹੜਾ ਰੀਆਰਗੇਨਾਈਜ਼ੇਸ਼ਨ ਐਕਟ ਬਣਿਆ ਉਹ 1966 ਵਿਚ ਬਣਿਆ ਲੇਕਿਨ ਉਸ ਤੋਂ ਪਹਿਲਾਂ ਪਾਣੀ ਰਾਜਿਸਥਾਨ ਵਾਲੇ ਲੈ ਜਾਂਦੇ ਸਨ। ਇਨ੍ਹਾਂ ਨੇ ਕਦੇ ਤਕਲੀਫ ਨਹੀਂ ਕੀਤੀ ਇਹ ਚੀਜ਼ ਦੇਖਣ ਦੀ। ਰੀਆਰਗੇਨਾਈਜ਼ੇਸ਼ਨ ਐਕਟ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਦਾ ਸੀ। ਮੈਂ ਸਮਝਦਾ ਹਾਂ ਕਿ ਰਾਜਿਸਥਾਨ ਨਾਲ ਇਸ ਦਾ ਕੋਈ ਸਬੰਧ ਨਹੀਂ ਸੀ। ਇਸ ਲਈ ਮੈਂ ਇਹ ਦਲੀਲ ਨਾਲ ਕਹਿ ਸਕਦਾ ਹਾਂ ਕਿ ਇਨ੍ਹਾਂ ਹੈਡ ਵਰਕਸ ਤੇ ਜੋ ਕੰਟਰੋਲ ਹੈ ਇਹ ਪੰਜਾਬ ਦੇ ਕੋਲ ਰਹਿਣਾ ਚਾਹੀਦਾ ਹੈ। ਜਿਥੋਂ ਤਕ ਮੇਰੀ ਪਾਰਟੀ ਦਾ ਸਟੈਂਡ ਹੈ, ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਾਡੀ ਪਾਰਟੀ ਨੇ ਇਸ ਦੇ ਬਾਰੇ ਵਿਚ ਰੈਜ਼ੋਲਿਊਸ਼ਨ ਪਾਸ ਕੀਤਾ ਹੈ। ਮੈਨੂੰ ਖੁਸ਼ੀ ਹੈ ਕਿ ਸੀ. ਪੀ. ਐਮ. ਨੇ ਵੀ ਇਸ ਸਬੰਧ ਵਿਚ ਰੈਜ਼ੋਲਿਊਸ਼ਨ ਕੀਤਾ ਹੈ ਔਰ ਜਨਤਾ ਪਾਰਟੀ ਦੀ ਵੀ ਕੱਲ ਮੀਟਿੰਗ ਹੋਈ ਸੀ ਅਤੇ ਉਨ੍ਹਾਂ ਨੇ ਵੀ ਰੈਜ਼ੋਲਿਊਸ਼ਨ ਕੀਤਾ ਹੈ। ਸ਼ਾਇਦ ਇਹ ਜਿਹੜੀਆਂ ਦੋ ਪਾਰਟੀਆਂ ਸਾਹਮਣੇ ਬੈਠੀਆਂ ਹਨ ਉਨ੍ਹਾਂ ਨੇ ਕੁਝ ਨਹੀਂ ਕੀਤਾ। (ਵਿਘਨ) (ਇਕ ਆਵਾਜ਼ : ਉਨ੍ਹਾਂ ਦੇ ਪ੍ਰੈਜ਼ੀਡੈਂਟ ਨੇ ਕਿਹਾ ਹੈ।) (ਇਕ ਹੋਰ ਆਵਾਜ਼ : ਇਹ ਮਗਰੋਂ ਕਰ ਦੇਣਗੇ) ਸਪੀਕਰ ਸਾਹਿਬ, ਮੈਨੂੰ ਇਤਨੀ ਹੀ ਖੁਸ਼ੀ ਹੈ ਕਿ ਇਹ ਮਗਰੋਂ ਕਰ ਦੇਣਗੇ।

**Master Babu Singh** : On a point of clarification, Sir.

**Mr. Speaker :** No point of clarification is allowed as the Rules do not permit it.

**ਮੁੱਖ ਮੰਤਰੀ** : ਸਪੀਕਰ ਸਾਹਿਬ, ਜੇ ਕਿਤੇ ਇਹ ਗਲ ਸਾਰੇ ਦੇਸ਼ ਵਿਚ ਬਰਾਬਰ ਹੁੰਦੀ ਔਰ ਇਹੋ ਜਿਹੇ ਫੈਸਲੇ ਜੇਕਰ ਸਾਰੇ ਦੇਸ਼ ਤੇ ਲਾਗੂ ਹੁੰਦੇ ਕਿ ਇਸ ਤਰ੍ਹਾਂ ਦੀਆਂ ਗਲਾਂ ਸਾਂਝੀਆਂ ਰਖਣੀਆਂ ਹਨ ਤਾਂ ਤੇ ਅਸੀਂ ਵੀ ਇਸ ਬਾਰੇ ਸੋਚ ਸਕਦੇ ਸੀ। ਸਪੀਕਰ ਸਾਹਿਬ, ਇਸ ਤਰ੍ਹਾਂ ਦੀਆਂ ਗਲਾਂ ਹੋਰ ਬੜੀਆਂ ਹੋਈਆਂ ਹਨ। ਮਿਸਾਲ ਦੇ ਤੌਰ ਤੇ, 'ਤਾਜ਼ੇਵਾਲਾ' ਹੈਡ ਵਰਕਸ ਵਿਚੋਂ ਪਾਣੀ ਯੂ. ਪੀ. ਨੂੰ ਵੀ ਮਿਲਦਾ ਹੈ ਅਤੇ ਹਰਿਆਣਾ ਨੂੰ ਵੀ ਮਿਲਦਾ ਹੈ, ਪਰ ਉਹ ਹੈਡ ਵਰਕਸ ਹਰਿਆਣਾ ਸਰਕਾਰ ਦੇ ਕੰਟਰੋਲ ਵਿਚ ਹੈ। ਇਸ ਲਈ ਮੈਂ ਸਮਝਦਾ

[ਮੁੱਖ ਮੰਤਰੀ]

ਹਾਂ ਕਿ ਜਿਹੜੀ ਸਟੇਟ ਵਿਚ ਹੈਡ ਵਰਕਸ ਹੋਣ ਉਸ ਦਾ ਕੰਟਰੋਲ ਉਸ ਸਟੇਟ ਦੇ ਕੋਲ ਹੀ ਹੋਣਾ ਚਾਹੀਦਾ ਹੈ। ਸਟੇਟਾਂ ਨੂੰ ਇਨ੍ਹਾਂ ਮਾਮਲਿਆਂ ਵਿਚ ਇਕ ਦੂਸਰੇ ਤੇ ਵਿਸ਼ਵਾਸ ਕਰਨਾ ਚਾਹੀਦਾ ਹੈ। ਮੈਂ ਹਾਊਸ ਦੇ ਵਿਚ ਯਕੀਨ ਦਿਲਾਉਂਦਾ ਹਾਂ ਕਿ ਅਸੀਂ ਕਿਸੇ ਦਾ ਹੱਕ ਨਹੀਂ ਮਾਰਨਾ ਚਾਹੁੰਦੇ। ਜੇ ਕੋਈ ਸਟੇਟ ਆਪਣਾ ਨੁਮਾਇੰਦਾ ਚੈਕ ਕਰਨ ਵਾਸਤੇ ਬਿਠਾਉਣਾ ਚਾਹੇ ਤਾਂ ਸਾਨੂੰ ਉਸ ਵਿਚ ਵੀ ਕੋਈ ਇਤਰਾਜ਼ ਨਹੀਂ। ਲੇਕਿਨ ਉਨ੍ਹਾਂ ਹੈਡ ਵਰਕਸ ਤੇ ਪੰਜਾਬ ਦਾ ਹੱਕ ਬਣਦਾ ਹੈ। ਔਰ ਪੰਜਾਬ ਦੀ ਸਰਕਾਰ ਯਤਨ ਕਰੇਗੀ ਕਿ ਉਹ ਪੰਜਾਬ ਕੋਲ ਹੀ ਰਹਿਣ।

## EXTENSION OF TIME OF THE SITTING

**ਸ੍ਰੀ ਸਪੀਕਰ** : ਸੀ. ਐਮ. ਸਾਹਿਬ, ਹੋਰ ਕਿੰਨਾਂ ਸਮਾਂ ਲਵੋਗੇ, ਅੰਦਾਜ਼ਾ ਦਸ ਦਿਓ ਤਾ ਕਿ ਹਾਊਸ ਦੀ ਆਗਿਆ ਨਾਲ ਹਾਊਸ ਦਾ ਸਮਾਂ ਉਸ ਮੁਤਾਬਕ ਵਧਾ ਦਿਤਾ ਜਾਏ।

**ਮੁੱਖ ਮੰਤਰੀ** : ਅੱਧਾ ਪੌਣਾ ਘੰਟਾ ਤਾਂ ਹੋਰ ਲਗੇਗਾ ਕਿਉਂਕਿ ਸਾਰਿਆ ਮਹਿਕਮਿਆਂ ਦਾ ਜਵਾਬ ਆਉਣਾ ਹੈ।

**Mr. Speaker** : The time of the House may be extended by half an hour. Is it the pleasure of the House ?

**Voices** : Yes, Yes.

**Mr. Speaker** : The time of the sitting of the House is extended by half an hour.

## DISCUSSION ON GOVERNOR'S ADDRESS (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਹੁਣ ਮੈਂ ਬਿਜਲੀ ਦੇ ਮੁਤਅੱਲਕ ਅਰਜ਼ ਕਰਾਂਗਾ। ਸਪੀਕਰ ਸਾਹਿਬ, ਕੋਈ ਸੂਬਾ, ਕੋਈ ਦੇਸ਼ ਤਰੱਕੀ ਨਹੀਂ ਕਰ ਸਕਦਾ ਜਦ ਤਕ ਬਿਜਲੀ ਉਸ ਦੇਸ਼ ਵਿਚ ਪੂਰੀ ਨਾ ਹੋਵੇ। ਸਾਡੀ ਬਦਕਿਸਮਤੀ ਇਹ ਰਹੀ ਹੈ ਕਿ ਪਹਿਲੀ ਪਾਰਟੀ ਦੀ ਜੋ ਸਰਕਾਰ ਇਥੇ ਰਹੀ ਹੈ ਉਸ ਨੇ ਇਧਰ ਉਤਨਾ ਧਿਆਨ ਨਹੀਂ ਦਿਤਾ ਜਿੰਨਾ ਦੇਣਾ ਚਾਹੀਦਾ ਸੀ । ਜੋ ਚੀਜ਼ ਕੁਦਰਤ ਵਲੋਂ ਮਿਲੀ ਤਾਂ ਲੈ ਲਈ ਪਰ ਉਚੇਚਾ ਯਤਨ ਕੋਈ ਨਹੀਂ ਕੀਤਾ। ਜਿਸ ਦਾ ਨਤੀਜਾ ਇਹ ਹੋਇਆ ਕਿ ਸਾਡੇ ਟਿਊਬਵੈਲ ਔਰ ਕਾਰਖਾਨੇ ਖੜਨ ਲਗ ਗਏ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਸ ਵਕਤ ਸਾਡੀ ਸਰਕਾਰ ਬਣੀ ਸਭ ਤੋਂ ਪਹਿਲਾਂ, ਜੋ ਮੇਰੇ ਮਨ ਵਿਚ ਚਿੰਤਾ ਸੀ ਔਰ ਜੋ ਮੈਂ ਸਮਝਦਾ ਸੀ ਉਹ ਇਹ ਸੀ ਕਿ ਜੇ ਅਸੀਂ ਇਤਨੀ ਬਿਜਲੀ ਪ੍ਰਾਪਤ ਕਰ ਲਈਏ ਜਿੰਨੀ ਲੋਕਾਂ ਨੂੰ ਲੋੜ ਹੈ ਤਾਂ ਮੈਂ ਸਮਝਾਂਗਾ ਕਿ ਇਹ ਬਹੁਤ ਵੱਡੀ ਗਲ ਹੋਵੇਗੀ। ਇਸ ਲਈ ਇਸ ਬਾਰੇ ਸਾਰੀ ਚੀਜ਼ ਤੇ ਸੋਚ ਵਿਚਾਰ ਕੀਤਾ ਗਿਆ ਕਿਉਂਕਿ ਬਿਜਲੀ ਦੇ ਸਿਲਸਿਲੇ ਵਿਚ ਲੋਕਾਂ ਵਿਚ ਡਿਸਸੈਟਿਸਫੈਕਸ਼ਨ ਸੀ, ਕੋਈ ਪਰਾਪਰ ਸਰਵਿਸ ਨਹੀਂ ਸੀ ਮਿਲ ਰਹੀ। ਇੰਡਸਟਰੀ ਅਤੇ ਐਗਰੀਕਲਚਰ ਦਾ ਨੁਕਸਾਨ ਹੋ ਰਿਹਾ ਸੀ। ਇਸ ਸਾਰੀ ਸਿਚੂਏਸ਼ਨ ਨੂੰ ਵੇਖ ਕੇ ਅਸੀਂ ਕੇਬਨਿਟ ਦੀ ਮੀਟਿੰਗ ਕੀਤੀ ਅਤੇ ਇਸ ਸਿਟੇ ਤੇ ਪਹੁੰਚੇ ਕਿ ਪੁਰਾਣੇ ਬੋਰਡ ਨੂੰ ਬਦਲ ਕੇ ਨਵਾਂ ਬੋਰਡ ਬਣਾ ਦਿਤਾ ਜਾਏ ਅਤੇ ਅਸੀਂ ਨਵਾਂ ਬੋਰਡ ਬਣਾ ਦਿਤਾ। ਪਹਿਲਾਂ ਸੂਬੇ ਵਿਚ ਬਿਜਲੀ ਦੀ ਕੀ ਹਾਲਤ ਸੀ ? ਬਹੁਤ ਸਾਰੇ ਜ਼ਿਲ੍ਹੇ ਐਸੇ ਸਨ ਜਿਥੇ ਪਰਾਪਰ ਸਬ-ਸਟੇਸ਼ਨ ਨਾ ਹੋਣ ਕਰਕੇ ਔਰ ਜਿਥੇ ਪਰਾਪਰ ਟਰਾਂਸਮਿਸ਼ਨ ਲਾਈਨਾਂ ਨਾ ਹੋਣ ਕਰਕੇ ਹੋਰ ਅਡੀਸ਼ਨਲ ਕੁਨੈਕਸ਼ਨਜ਼ ਕਿਸੇ ਨੂੰ ਨਹੀਂ ਦਿਤੇ ਜਾਂਦੇ ਸਨ। ਅਸੀਂ ਬਿਜਲੀ ਬੋਰਡ ਨੂੰ ਕਿਹਾ ਕਿ ਲੋਕਾਂ ਨੂੰ ਅਡੀਸ਼ਨਲ ਕੁਨੈਕਸ਼ਨਜ਼ ਦੇਣ ਲਈ ਜਿਥੇ ਜਿਥੇ ਲੋੜ ਹੈ ਉਥੇ ਉਥੇ ਸੱਬ ਸਟੇਸ਼ਨ ਬਣਾਓ ਅਤੇ ਜਿਥੇ ਟਰਾਂਸਮਿਸ਼ਨ ਲਾਈਨਾਂ ਦੀ ਲੋੜ ਹੈ ਉਥੇ ਉਹ ਲਾਓ ਤਾਕਿ ਲੋਕਾਂ ਦੀ ਮੰਗ ਪੂਰੀ ਕੀਤੀ ਜਾ ਸਕੇ। ਅੱਜ ਪੰਜਾਬ ਦਾ ਕੋਈ ਐਸਾ ਹਿੱਸਾ ਨਹੀਂ ਜਿਥੇ ਟਰਾਂਸ-ਮਿਸ਼ਨ ਲਾਈਨਾਂ ਨਾ ਹੋਣ ਕਰਕੇ ਜਾਂ ਸੱਬ ਸਟੇਸ਼ਨ ਨਾ ਹੋਣ ਕਰਕੇ ਕੁਨੈਕਸ਼ਨ ਨਾ ਮਿਲ ਸਕੇ। ਸਪੀਕਰ ਸਾਹਿਬ,

ਮੈਨੂੰ ਪਹਿਲੀ ਸਰਕਾਰ ਤੇ ਦੁੱਖ ਹੁੰਦਾ ਹੈ ਕਿ ਉਸ ਨੇ ਕਿਸਾਨਾਂ ਨਾਲ ਬੜਾ ਧੋਖਾ ਕੀਤਾ ਹੈ। ਟਿਊਬ ਵੈਲ ਕੁਨੈਕਸ਼ਨਜ਼ ਦੇ ਸਿਲਸਿਲੇ ਵਿਚ, ਪਤਾ ਨਹੀਂ ਪੈਸੇ ਕਿਸ ਕੰਮ ਲਈ ਚਾਹੀਦੇ ਸਨ, ਐਲਾਨ ਕਰ ਦਿਤਾ ਕਿ ਇਕ ਹਜ਼ਾਰ ਰੁਪਿਆ ਜਮ੍ਹਾ ਕਰਾਓ ਅਤੇ ਤੁਹਾਨੂੰ ਕੁਨੈਕਸ਼ਨਜ਼ ਮਿਲ ਜਾਣਗੇ। ਕਿਸਾਨਾਂ ਨੂੰ ਪਾਣੀ ਨਾਲ ਬੜਾ ਪਿਆਰ ਹੈ। ਭਾਵੇਂ ਉਹ ਘਰ ਵਾਲੀ ਦੇ ਗਹਿਣੇ ਵੇਚੇ, ਭਾਵੇਂ ਜ਼ਮੀਨ ਗਹਿਣੇ ਰਖੇ, ਭਾਵੇਂ ਬੈਂਕਾਂ ਕੋਲੋਂ ਕਰਜ਼ਾ ਲਵੇ ਪਰ ਉਹ ਪਾਣੀ ਹਰ ਹਾਲਤ ਵਿਚ ਪ੍ਰਾਪਤ ਕਰਨਾ ਚਾਹੁੰਦਾ ਹੈ। ਉਸ ਨੇ ਮੋਟਰ ਲਵਾਈ, ਹੋਰ ਕੰਮ ਕਰਾਇਆ ਤਾਕਿ ਕੁਨੈਕਸ਼ਨ ਮਿਲ ਸਕੇ, ਪਰ ਉਨ੍ਹਾਂ ਨੂੰ ਕਿਸੇ ਨੂੰ ਕੁਨੈਕਸ਼ਨਜ਼ ਨਹੀਂ ਦਿਤੇ। ਅਸੀਂ ਚਾਹੁੰਦੇ ਹਾਂ ਕਿ ਸਾਰੇ ਪੰਜਾਬ ਦੇ ਕਿਸਾਨਾਂ ਨੂੰ ਜਿਨ੍ਹਾਂ ਨੇ ਹਜ਼ਾਰ ਰੁਪਏ ਦੇ ਦਿਤੇ ਹਨ ਉਨ੍ਹਾਂ ਨੂੰ ਕੁਨੈਕਸ਼ਨ ਛੇਤੀ ਤੋਂ ਛੇਤੀ ਮਿਲਣ। ਅਸੀਂ ਬੈਂਕਾਂ ਨੂੰ ਐਪ੍ਰੋਚ ਕਰ ਰਹੇ ਹਾਂ ਅਤੇ ਵੱਧ ਤੋਂ ਵੱਧ ਪੈਸੇ ਖਰਚ ਕਰਕੇ ਲੋਕਾਂ ਨੂੰ ਕੁਨੈਕਸ਼ਨਜ਼ ਦਿਤੇ ਜਾਣਗੇ। ਇਨ੍ਹਾਂ ਨੇ ਪਿਛਲੀ ਵਾਰੀ 20 ਹਜ਼ਾਰ ਲੋਕਾਂ ਨੂੰ ਟਿਊਬਵੈਲ ਕੁਨੈਕਸ਼ਨਜ਼ ਦਿਤੇ ਪਰ ਅਸੀਂ ਹੁਣ ਤਕ 28 ਹਜ਼ਾਰ ਲੋਕਾਂ ਨੂੰ ਕੁਨੈਕਸ਼ਨਜ਼ ਦੇ ਚੁਕੇ ਹਾਂ ਔਰ ਅਸੀਂ ਯਤਨ ਕਰ ਰਹੇ ਹਾਂ ਕਿ ਸਾਰਿਆਂ ਨੂੰ ਛੇਤੀ ਤੋਂ ਛੇਤੀ ਕੁਨੈਕਸ਼ਨਜ਼ ਦਿਤੇ ਜਾਣ। ਸਪੀਕਰ ਸਾਹਿਬ, ਮੈਂ ਇਕ ਹੋਰ ਗਲ ਦੱਸਣੀ ਚਾਹੁੰਦਾ ਹਾਂ ਕਿ ਪੰਜਾਬ ਕੋਲ ਹੁਣ ਤਕ ਭਾਵੇਂ ਜਿੰਨੇ ਵੀ ਸੋਰਸਿਜ਼ ਹਨ ਸਾਰਿਆਂ ਤੋਂ 973 ਮੈਗਾਵਾਟ ਬਿਜਲੀ ਅਵੇਲੇਬਲ ਹੈ। ਇੱਡੇ ਵੱਡੇ ਭਾਖੜਾ ਡੈਮ ਬਣਾਉਣ ਤੋਂ ਬਾਅਦ ਅਤੇ ਥਰਮਲ ਪਲਾਂਟ ਬਠਿੰਡਾ ਜਿਹੜਾ ਕਿ ਸਾਡੀ ਹਿੰਮਤ ਨਾਲ ਬਣਿਆ, ਕੁਲ ਇਤਨੀ ਬਿਜਲੀ ਮਿਲਦੀ ਹੈ। ਸਪੀਕਰ ਸਾਹਿਬ, ਅਸੀਂ ਪ੍ਰੋਗਰਾਮ ਬਣਾਇਆ ਹੈ ਕਿ ਦੋ ਸਾਲਾਂ ਯਾਨੀ 1977-78 ਅਤੇ 1978-79 ਤਕ 600 ਮੈਗਾਵਾਟ ਬਿਜਲੀ ਦੇਣੀ ਹੈ। ਜਦ ਕਿ ਚੌਧਰੀ ਸਾਹਿਬ 30 ਸਾਲਾਂ ਵਿਚ 900 ਮੈਗਾਵਾਟ ਦੇ ਸਕੇ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਸਰਕਾਰ ਦੀ ਤਾਰੀਫ ਕਰਨੀ ਚਾਹੀਦੀ ਹੈ। ਸਪੀਕਰ ਸਾਹਿਬ, ਆਪਣੇ ਰਾਜ ਵਿਚ ਅਸੀਂ ਬਠਿੰਡਾ ਥਰਮਲ ਪਲਾਂਟ ਲਾਗਾ ਦਿਤਾ ਸੀ, ਪਰ ਇਨ੍ਹਾਂ ਤੋਂ ਅਗੇ ਤੋਰਿਆ ਨਹੀਂ ਗਿਆ। ਇਨ੍ਹਾਂ ਦਾ ਲੋਡ ਕੇਵਲ 25 ਤੋਂ 40 ਮੈਗਾਵਾਟ ਰਿਹਾ ਯਾਨੀ ਘੱਟੋ ਘੱਟ 25 ਮੈਗਾਵਾਟ ਅਤੇ ਵੱਧ ਤੋਂ ਵੱਧ 40 ਮੈਗਾਵਾਟ। ਪਰ ਇਸ ਵੇਲੇ ਸਾਡੀ ਸਰਕਾਰ ਨੇ ਯਤਨ ਕੀਤੇ ਹਨ ਅਤੇ ਬੋਰਡ ਨੇ ਯਤਨ ਕੀਤੇ ਹਨ ਔਰ ਇਹ ਲੋਡ 72 ਮੈਗਾਵਾਟ ਤਕ ਪਹੁੰਚ ਗਿਆ ਹੈ। ਥਰਮਲ ਪਲਾਂਟ ਅੱਜ ਹਿੰਦੁਸਤਾਨ ਦੇ ਚੰਗੇ ਪਲਾਂਟਾਂ ਵਿਚ ਗਿਣਿਆ ਜਾਂਦਾ ਹੈ। ਇਸ ਤੋਂ ਇਲਾਵਾ ਅਸੀਂ ਹੋਰ ਨਵੇਂ ਪ੍ਰੋਜੈਕਟ ਵੀ ਲਗਾ ਰਹੇ ਹਾਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਡੀ ਸੋਚ 5,10 ਸਾਲਾਂ ਤਕ ਮਹਿਦੂਦ ਨਹੀਂ ਹੋਣੀ ਚਾਹੀਦੀ, ਬਲਕਿ ਕਿਸੇ ਸੂਬੇ ਜਾਂ ਦੇਸ਼ ਦੀ ਸਰਕਾਰ ਉਹ ਚੰਗੀ ਹੁੰਦੀ ਹੈ ਜਿਹੜੀ ਕਿ ਆਉਣ ਵਾਲੇ 50 ਜਾਂ 100 ਸਾਲਾਂ ਬਾਰੇ ਸੋਚੇ। ਹੁਣ ਦੀ ਸਰਕਾਰ ਆਉਣ ਵਾਲੇ ਸੌ ਸਾਲਾਂ ਦੇ ਬਾਰੇ ਸੋਚ ਰਹੀ ਹੈ ਔਰ ਉਸ ਦੇ ਮੁਤਾਬਿਕ ਕੰਮ ਸ਼ੁਰੂ ਕਰ ਦਿਤਾ ਹੈ। ਆਨੰਦਪੁਰ ਸਾਹਿਬ ਹੈਡ ਵਰਕਸ ਅਤੇ ਥੀਨ ਡੈਮ ਦਾ ਕੰਮ ਹੱਥ ਵਿਚ ਲੈ ਲਿਆ ਹੈ। ਸਪੀਕਰ ਸਾਹਿਬ, ਇਹ ਕਿੱਡਾ ਪੁਰਾਣਾ ਮਸਲਾ ਲਮਕਦਾ ਆ ਰਿਹਾ ਸੀ। ਕੋਈ ਗਲ ਨਹੀਂ ਸੀ, ਕੋਈ ਝਗੜਾ ਨਹੀਂ ਸੀ। ਕਿਉਂਕਿ ਨਾ ਸੈਂਟਰ ਨੂੰ ਅਤੇ ਨਾ ਹੀ ਇਸ ਪਾਰਟੀ ਨੂੰ ਪੰਜਾਬ ਨਾਲ ਪਿਆਰ ਸੀ ਇਸ ਲਈ ਇਹ ਕੰਮ 15 ਸਾਲ ਤਕ ਲਮਕਦਾ ਰਿਹਾ। ਇਹ ਕਲੀਅਰੈਂਸ ਤਕ ਨਹੀਂ ਲਿਆ ਸਕੇ। ਅਸੀਂ 4 ਮਹੀਨਿਆਂ ਦੇ ਅੰਦਰ ਅੰਦਰ ਕਲੀਅਰੈਂਸ ਲੈ ਲਈ। ਇਹ ਕਹਿੰਦੇ ਹਨ ਕਿ ਇਸ ਦੀ ਸਾਰੀ ਕੰਸਟਰੱਕਸ਼ਨ ਪੰਜਾਬ ਸਰਕਾਰ ਕਿਵੇਂ ਕਰੇਗੀ ਅਤੇ ਪੈਸਾ ਕਿਥੋਂ ਲਿਆਏਗੀ? ਇਹੋ ਜਿਹੀਆਂ ਗਲਾਂ ਇਨ੍ਹਾਂ ਦੇ ਲੀਡਰ ਸਾਹਿਬਾਨ ਕਰਦੇ ਹਨ। ਤੁਸੀਂ ਵੇਖ ਲਵੋ ਕਿ ਅਸੀਂ ਸਪਲੀਮੈਂਟਰੀ ਐਸਟੀਮੇਟਸ ਵਿਚ 3 ਕਰੋੜ ਰੁਪਏ ਇਸ ਦੇ ਲਈ ਰਖੇ ਹਨ। ਔਰ ਅਸੀਂ ਆਪਣੇ ਇੰਜੀਨੀਅਰਜ਼ ਨੂੰ ਕਿਹਾ ਹੈ ਕਿ ਅਗਰ ਤੁਹਾਨੂੰ 3 ਕਰੋੜ ਤੋਂ ਹੋਰ ਵੀ ਜ਼ਿਆਦਾ ਰੁਪਏ ਚਾਹੀਦੇ ਹਨ ਤਾਂ ਦਸੋ ਅਸੀਂ ਦਿਆਂਗੇ। ਜੇ ਜ਼ਰੂਰਤ ਹੋਈ ਤਾਂ ਸੈਂਟਰ ਤੋਂ ਵੀ ਲਿਆਵਾਂਗੇ। ਉਨ੍ਹਾਂ ਨੇ ਕਿਹਾ ਹੈ ਕਿ ਸਾਨੂੰ ਹਾਲੇ ਇਤਨੀ ਹੀ ਅਮਾਊਂਟ ਲੋੜ ਹੈ। ਇਸ ਦੇ ਲਈ ਅਸੀਂ ਯਤਨ ਕਰ ਰਹੇ ਹਾਂ ਔਰ ਵੈਲਿਯੂਏਬਲ ਮਸ਼ੀਨਰੀ ਜਿਹੜੀ ਕਿ ਬਿਆਸ ਪ੍ਰੋਜੈਕਟ ਤੋਂ ਖਾਲੀ ਹੋ ਰਹੀ ਹੈ ਉਸ ਦੇ ਵੀ ਲੈਣ ਦੇ ਪ੍ਰਬੰਧ ਕਰ ਰਹੇ ਹਾਂ। ਵਰਕਰਜ਼ ਵੀ ਜਿਹੜੇ ਉਥੇ

[ਮੁੱਖ ਮੰਤਰੀ]

ਹੋਣਗੇ ਉਹ ਵੀ ਲੈਣ ਦੇ ਯਤਨ ਕਰਾਂਗੇ। ਸੀ. ਪੀ. ਆਈ. ਦੇ ਲੀਡਰ ਅੌਰ ਵਰਕਰਜ਼ ਮੇਰੇ ਕੋਲ ਇਸ ਕੰਮ ਲਈ ਆਏ ਸੀ। ਮੈਂ 20 ਤਾਰੀਖ ਨੂੰ ਇਸ ਪਰਪਜ਼ ਲਈ ਉਥੇ ਜਾ ਰਿਹਾ ਹਾਂ ਤਾਕਿ ਮਸ਼ੀਨਰੀ ਅੌਰ ਵਰਕਰਜ਼ ਲੈਣ ਦਾ ਪ੍ਰਬੰਧ ਕੀਤਾ ਜਾ ਸਕੇ। ਜਿਹੜਾ ਸਾਡਾ ਥੀਨ ਡੈਮ ਦਾ ਪ੍ਰੋਜੈਕਟ ਹੈ ਉਸ ਦੇ ਲਈ ਰੇਲਵੇ ਲਾਈਨ, ਕਾਲੋਨੀ ਅਤੇ ਸੜਕਾਂ ਜੋ ਹਨ ਉਨ੍ਹਾਂ ਦੇ ਲਈ ਸਰਵੇ ਕਰ ਲਿਆ ਗਿਆ ਹੈ। ਬੋਰਡ ਦੇ ਕੰਸਲਟੈਂਟ ਮੁਕਰਰ ਕਰ ਦਿਤੇ ਹਨ। ਐਮ. ਐਲ. ਚੋਪੜਾ ਬੋਰਡ ਦੇ ਡਾਇਰੈਕਟਰ ਹਨ ਅਤੇ ਹੋਰ ਵੀ ਜਿਹੜੇ ਸਬੰਧਤ ਹਨ ਉਨ੍ਹਾਂ ਨੂੰ ਲਾਇਆ ਜਾ ਰਿਹਾ ਹੈ ਤਾਕਿ ਥੀਨ ਡੈਮ ਦਾ ਜਿਹੜਾ ਕੰਮ ਹੈ ਉਹ ਵਾਰ ਲੈਵਲ ਤੇ ਕਰ ਸਕੀਏ। ਇਕ ਥਰਮਲ ਪਲਾਂਟ ਰੋਪੜ ਵਿਚ ਲਗਾਉਣ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ। ਅੱਜ ਮੈਂ ਕਹਿ ਸਕਦਾ ਹਾਂ ਕਿ ਪੰਜਾਬ ਦੇ ਕਿਸਾਨ ਨੂੰ, ਪੰਜਾਬ ਦੇ ਇੰਡਸਟਰੀਅਲਿਸਟਸ ਨੂੰ ਮੌਜੂਦਾ ਜਿਹੜੀ ਬਿਜਲੀ ਦਿਤੀ ਜਾ ਰਹੀ ਹੈ ਇਸ ਤੇ ਕਦੇ ਕੋਈ ਕੱਟ ਨਹੀਂ ਲਗੇਗੀ। ਇਸ ਦੇ ਵਾਸਤੇ ਇਕ ਹਜ਼ਾਰ ਮੈਗਾਵਾਟ ਦਾ ਥਰਮਲ ਪਲਾਂਟ ਰੋਪੜ ਵਿਚ ਲਗਾ ਰਹੇ ਹਾਂ। ਸੈਂਟਰ ਨੇ ਕਹਿ ਦਿਤਾ ਹੈ ਕਿ 'ਗੋ ਅਹੈਡ'। ਅਸੀਂ ਪ੍ਰੀਲਿਮਨਰੀ ਕਾਰਵਾਈ ਸ਼ੁਰੂ ਕਰ ਦਿਤੀ ਹੈ। ਬਠਿੰਡਾ ਥਰਮਲ ਪਲਾਂਟ ਦਾ ਜਿਹੜਾ ਹੋਰ 200 ਮੈਗਾਵਾਟ ਦਾ ਕੇਸ ਹੈ ਉਹ ਅਸੀਂ ਸੈਂਟਰ ਨੂੰ ਕਲੀਅਰੈਂਸ ਲਈ ਭੇਜ ਦਿਤਾ ਹੈ ਅੌਰ ਇਸ ਦੇ ਨਾਲ 200 ਮੈਗਾਵਾਟ ਬਿਜਲੀ ਹੋਰ ਐਡ ਹੋ ਜਾਵੇਗੀ। ਇਸ ਤੋਂ ਇਲਾਵਾ ਯੂ. ਬੀ. ਡੀ. ਸੀ. ਤੇ ਸ਼ੇਰਪੁਰ ਕੰਡੀ ਵਿਖੇ ਦੋ ਨਵੇਂ ਪ੍ਰਾਜੈਕਟਸ ਲਗਾ ਰਹੇ ਹਾਂ।

ਸਪੀਕਰ ਸਾਹਿਬ, ਅਸੀਂ ਤਾਂ ਇਥੇ ਤਕ ਜਾ ਰਹੇ ਹਾਂ ਕਿ ਦੂਜੀਆਂ ਗਵਾਂਢੀ ਸਟੇਟਾਂ ਨਾਲ ਮਿਲ ਕੇ ਸਾਂਝੇ ਪ੍ਰਾਜੈਕਟ ਬਣਾ ਰਹੇ ਹਾਂ। ਹਿਮਾਚਲ ਅਤੇ ਜੇ ਐਂਡ ਕੇ ਨਾਲ ਅਸੀਂ ਮੀਟਿੰਗਾਂ ਕੀਤੀਆਂ ਹਨ ਅਤੇ ਕਿਹਾ ਹੈ ਕਿ ਤੁਹਾਡੇ ਬਿਜਲੀ ਪੈਦਾ ਕਰਨ ਦੇ ਬਹੁਤ ਜ਼ਿਆਦਾ ਸਾਧਨ ਹਨ, ਇਸ ਲਈ ਸਾਡੇ ਨਾਲ ਰੱਲ ਕੇ ਪ੍ਰਾਜੈਕਟ ਬਣਾਓ। ਭਾਵੇਂ ਇਕੱਲੇ ਇਕੱਲੇ ਖੇਤ ਅੰਦਰ ਟਿਊਬਵੈਲ ਲਗ ਜਾਵੇ ਅਤੇ ਘਰ ਘਰ ਦੇ ਅੰਦਰ ਕਾਰਖਾਨੇ ਲੱਗ ਜਾਣ ਅਤੇ ਹਿੰਦੁਸਤਾਨ ਦੇ ਸਾਰੇ ਇੰਡਸਟਰੀਅਲਿਸਟ ਇਥੇ ਆ ਕੇ ਇੰਡਸਟਰੀ ਲਗਾਉਣਾ ਚਾਹੁੰਣ ਤਾਂ ਵੀ ਅਸੀਂ ਉਨ੍ਹਾਂ ਨੂੰ ਬਿਜਲੀ ਦੇ ਸਕੀਏ।

ਸਪੀਕਰ ਸਾਹਿਬ, ਮੈਂ ਪੁਲਿਸ ਵਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਬਹੁਤ ਸਾਰੇ ਲੀਡਰ ਸਾਹਿਬਾਨ ਅਤੇ ਡਾਂਗ ਸਾਹਿਬ ਨੇ ਵੀ ਫਰਮਾਇਆ ਹੈ ਕਿ ਪੁਲਿਸ ਦੇ ਐਟੀਚਿਊਡ ਵਿੱਚ ਕੋਈ ਫਰਕ ਨਹੀਂ ਆਇਆ। ਮੈਂ ਸਮਝਦਾ ਹਾਂ ਕਿ ਕਿਸੇ ਚੀਜ਼ ਦੀ ਝੂਠੀ ਵਕਾਲਤ ਨਹੀਂ ਕਰਨੀ ਚਾਹੀਦੀ ਅਤੇ ਨਾ ਹੀ ਮੈਂ ਕਰਨ ਲਈ ਤਿਆਰ ਹਾਂ। ਮੈਂ ਤਾਂ ਇਹ ਕਹਿੰਦਾ ਹਾਂ ਕਿ ਇਹ ਪੁਲਿਸ ਕਿਸ ਸਟੇਜ ਦੇ ਵਿਚੋਂ ਨਿਕਲੀ ਹੈ? ਐਮਰਜੰਸੀ ਦੀ ਸਟੇਜ ਵਿਚੋਂ ਜਦੋਂ ਕਿ ਸਾਡੇ ਸਾਹਮਣੇ ਬੈਠੇ ਭਰਾ ਇਨ੍ਹਾਂ ਨੂੰ ਆਪਣੇ ਜ਼ਾਤੀ ਕੰਮਾਂ ਵਾਸਤੇ ਵਰਤਦੇ ਸੀ। ਉਨ੍ਹਾਂ ਦੀਆਂ ਆਦਤਾਂ ਬਦਲਣ ਵਾਸਤੇ ਸਮਾਂ ਲਗੇਗਾ। ਇਹ ਪੁਲਿਸ ਤੋਂ ਕੀ ਕੰਮ ਲੈਂਦੇ ਰਹੇ ਹਨ ? ਇਹ ਇਨ੍ਹਾਂ ਨੂੰ ਲਾਅ ਐਂਡ ਆਰਡਰ ਮੇਨਟੇਨ ਕਰਨ, ਸ਼ਹਿਰੀ ਜ਼ਿੰਦਗੀ ਅਤੇ ਮਾਲ ਮਹਿਫੂਜ਼ ਰਖਣ ਲਈ ਨਹੀਂ ਵਰਤਦੇ ਰਹੇ ਸਗੋਂ ਇਹ ਤਾਂ ਪੁਲਿਸ ਨੂੰ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਤੰਗ ਕਰਨ ਅਤੇ ਆਪਣੇ ਜ਼ਾਤੀ ਫਾਇਦੇ ਲੈਣ ਵਾਸਤੇ ਵਰਤਦੇ ਰਹੇ ਹਨ। ਜਦੋਂ ਇਹੋ ਜਿਹੀ ਹਾਲਤ ਵਿਚੋਂ ਕੋਈ ਸਰਵਿਸ ਨਿਕਲੀ ਹੋਵੇ ਤਾਂ ਤੁਸੀਂ, ਸਪੀਕਰ ਸਾਹਿਬ, ਆਪ ਅੰਦਾਜ਼ਾ ਲਗਾਓ ਕਿ ਉਸ ਨੂੰ ਠੀਕ ਕਰਨ ਵਾਸਤੇ ਕੁਝ ਸਮਾਂ ਜ਼ਰੂਰ ਲਗਦਾ ਹੈ। ਇਸ ਵਾਸਤੇ ਅਸੀਂ ਦਰਜਨਾਂ ਨਵੀਆਂ ਸਕੀਮਾਂ ਬਣਾਈਆਂ ਹਨ ਜਿਨ੍ਹਾਂ ਨਾਲ ਪੁਲਿਸ ਵਿੱਚ ਐਫੀਸ਼ੈਂਸੀ ਆਵੇ, ਜਨਤਾ ਤੇ ਪੁਲਿਸ ਦੇ ਵਿੱਚ ਜੋ ਇਨ੍ਹਾਂ ਦੇ ਵੇਲੇ ਗੈਪ ਬਣਾਇਆ ਗਿਆ ਸੀ ਉਹ ਘੱਟੇ ਅਤੇ ਪੁਲਿਸਮੈਨ ਆਪਣੇ ਆਪ ਨੂੰ ਜਨਤਾ ਦਾ ਦੋਸਤ ਤੇ ਮਦਦਗਾਰ ਸਮਝੇ। ਉਨ੍ਹਾਂ ਵਿੱਚ ਐਫੀਸ਼ੈਂਸੀ ਵੱਧੇ। ਅਸੀਂ ਸਪੈਸ਼ਲ ਡਿਟੈਕਟਿਵ ਡਿਵੀਜ਼ਨ ਹਰ ਡਿਸਟ੍ਰਿਕਟ ਵਿੱਚ ਪਹਿਲੀ ਵਾਰ ਸ਼ੁਰੂ ਕੀਤੇ ਹਨ। ਪੁਲਿਸ ਦੇ ਕੰਸਟੇਬਲਾਂ ਅਤੇ ਹੈਡ ਕੰਸਟੇਬਲਾਂ ਨੂੰ ਰਿਫਰੈਸ਼ਰ ਕੋਰਸ ਦਿੱਤੇ ਜਾਣਗੇ ਤਾ ਕਿ ਉਨ੍ਹਾਂ ਨੂੰ ਉਨ੍ਹਾਂ ਦੀਆਂ ਡਿਊਟੀਆਂ ਅਤੇ ਫਰਜ਼ ਦਸੇ ਜਾਣ। ਕੰਸਟੇਬਲਾਂ ਲਈ ਲੱਡਾ ਕੋਠੀ ਵਿੱਚ ਇੱਕ

ਮਹੀਨੇ ਦਾ ਰਿਫਰੈਸ਼ਰ ਕੋਰਸ ਦੇਣ ਲਈ ਅਤੇ ਫਿਲੌਰ ਵਿੱਚ ਹੈਡ ਕਂਸਟੇਬਲਾਂ ਨੂੰ ਰਿਫਰੈਸ਼ਰ ਕੋਰਸ ਦੇਣ ਲਈ ਕੋਰਸ ਖੋਲ੍ਹ ਦਿੱਤੇ ਹਨ। ਅੱਗੇ ਕੀ ਹੁੰਦਾ ਸੀ ਕਿ ਇਨਵੈਸਟੀਗੇਸ਼ਨ ਸਕੀਮ ਦੇ ਤਹਿਤ ਫੋਟੋਗਰਾਫਰ ਅਤੇ ਫਿੰਗਰ ਐਕਸਪਰਟ ਸਿਰਫ ਫਿਲੌਰ ਹੀ ਹੁੰਦੇ ਸਨ। ਇਸ ਤਰ੍ਹਾਂ ਦੇ ਸਪੈਸ਼ਲਿਸਟਾਂ ਦੀ ਟੀਮ ਜਿਸ ਦੇ ਵਿੱਚ ਫੋਟੋਗਰਾਫਰ ਹੋਣ ਅਤੇ ਫਿੰਗਰ ਐਕਸਪਰਟਸ ਵੀ ਹੋਣ, ਇਹ ਹਰ ਜ਼ਿਲ੍ਹੇ ਵਿੱਚ ਹੋਣਗੀਆਂ। ਅੱਗੇ ਕੀ ਹੁੰਦਾ ਸੀ ਕਿ ਕੋਈ ਸੀਰੀਅਸ ਕਰਾਈਮ ਹੋਵੇ, ਮਰੱਡਰ ਹੋ ਜਾਵੇ, ਡਾਕਾ ਪੈ ਜਾਵੇ ਤਾਂ ਗਜ਼ਟਿਡ ਅਫਸਰ ਫੌਰਨ ਨਹੀਂ ਪਹੁੰਚਦੇ ਸਨ। ਅਸੀਂ ਹੁਣ ਇੰਸਟਰਕਸ਼ਨਜ਼ ਦੇ ਦਿੱਤੀਆਂ ਹਨ ਕਿ ਜਿਸ ਵੇਲੇ ਮਰੱਡਰ ਹੋਵੇ, ਲਾਸ਼ ਵਕੂਏ ਤੇ ਹੋਵੇ ਤਾਂ ਉਥੇ ਗਜ਼ਟਿਡ ਅਫਸਰ ਨੂੰ ਪਹੁੰਚਣਾ ਪਵੇਗਾ। ਇਹ ਨਹੀਂ ਹੋਵੇਗਾ ਕਿ ਤਿੰਨ ਚਾਰ ਦਿਨ ਉਹ ਉਥੇ ਜਾਵੇ ਹੀ ਨਹੀਂ। ਕਿਡਨੈਪਿੰਗ ਅਤੇ ਐਬਡੱਕਸ਼ਨ ਦੇ ਕਰਾਈਮਜ਼ ਨੂੰ ਸਪੈਸ਼ਲ ਕਰਾਈਮ ਕਰਾਰ ਦੇ ਦਿੱਤਾ ਗਿਆ ਹੈ। ਕਾਂਗਰਸ ਰਾਜ ਵੇਲੇ ਇਨ੍ਹਾਂ ਕਰਾਈਮਜ਼ ਨੂੰ ਐਨਾ ਇੰਪਾਰਟੈਂਟ ਨਹੀਂ ਸੀ ਸਮਝਿਆ ਜਾਂਦਾ। ਹੁਣ ਇਨ੍ਹਾਂ ਕਰਾਈਮਜ਼ ਦੀ ਇਤਲਾਹ ਹੈਡਕੁਆਰਟਰਜ਼ ਨੂੰ ਫੌਰਨ ਦਿੱਤੀ ਜਾਵੇਗੀ। ਗਜ਼ਟਿਡ ਅਫਸਰਾਂ ਨੂੰ ਹੁਕਮ ਦਿੱਤਾ ਗਿਆ ਹੈ ਕਿ 15 ਦਿਨ ਮਹੀਨੇ ਵਿੱਚ ਫੀਲਡ ਵਿਚ ਰਹਿਣ ਅਤੇ ਐਸ. ਐਸ. ਪੀ. ਘੱਟੋ ਘੱਟ 10 ਦਿਨ ਪਿੰਡਾਂ ਵਿੱਚ ਕੱਟਣ। ਹਰ ਪੰਜਾਬ ਦੇ ਥਾਣੇ ਨੂੰ ਜੀਪ ਮੁਹੱਈਆ ਕਰ ਦਿੱਤੀ ਗਈ ਹੈ। ਮੈਂ ਪਹਿਲੇ ਸੈਸ਼ਨ ਵਿੱਚ ਕਿਹਾ ਸੀ----(ਵਿਘਨ)

**ਚੌਧਰੀ ਸੁੰਦਰ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਬੜਾ ਇਨੋਸੈਂਟ ਹੈ।

**ਸ੍ਰੀ ਸਪੀਕਰ** : ਹਾਊਸ ਦੇ ਰੂਲਜ਼ ਇਹ ਪ੍ਰਮਿਟ ਨਹੀਂ ਕਰਦੇ। ਚੌਧਰੀ ਸਾਹਿਬ, ਮੈਂ ਤੁਹਾਡੇ ਕੋਲੋਂ ਮੁਆਫੀ ਚਾਹੁੰਦਾ ਹਾਂ। ਤੁਸੀਂ ਮੇਹਰਬਾਨੀ ਕਰਕੇ ਬੈਠ ਜਾਓ। ਤੁਹਾਡੇ ਵਰਗੇ ਸੀਨੀਅਰ ਮੈਂਬਰ ਅਗਰ ਆਪ ਹੀ ਆਪਣੇ ਬਣਾਏ ਹੋਏ ਰੂਲ ਤੋੜ ਦੇਣ ਤਾਂ ਠੀਕ ਨਹੀਂ ਹੋਵੇਗਾ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਪੁਲਿਸ ਦੇ ਬਾਰੇ ਕਹਿਣ ਲੱਗਾ ਸੀ, ਪਰ ਕਿਉਂਕਿ ਚੌਧਰੀ ਸੁੰਦਰ ਸਿੰਘ ਜੀ ਖੜੇ ਹੋ ਗਏ ਸਨ ਇਸ ਲਈ ਮੈਨੂੰ ਰੁਕਣਾ ਪਿਆ। ਸਰਦਾਰ ਉਮਰਾਓ ਸਿੰਘ ਨੇ ਕਿਹਾ ਹੈ ਕਿ ਮੇਰੇ ਹਲਕੇ ਵਿੱਚ ਕੋਈ ਪਿੰਡ ਨਹੀਂ ਲਿਆ ਗਿਆ। ਮੈਨੂੰ ਇੱਕ ਗਲ ਯਾਦ ਆ ਗਈ। ਮੈਂ ਚੌਧਰੀ ਸੁੰਦਰ ਸਿੰਘ ਦੇ ਹਲਕੇ ਵਿੱਚ ਗਿਆ। ਮੈਨੂੰ ਇਹ ਦੇਖ ਕੇ ਬੜਾ ਦੁੱਖ ਤੇ ਸਦਮਾ ਹੋਇਆ ਕਿ ਜਿਸ ਹਲਕੇ ਦੀ ਇਤਨੇ ਬਜ਼ੁਰਗ ਨੇਤਾ 30 ਸਾਲਾਂ ਤੋਂ ਨੁਮਾਇੰਦਗੀ ਕਰਦੇ ਹੋਣ ਅਤੇ ਗਵਰਨਮੈਂਟ ਵਿਚ ਵਡੀਆਂ ਪੁਜ਼ੀਸ਼ਨਾਂ ਤੇ ਵੀ ਰਹੇ ਹੋਣ, ਉਥੇ ਐਨੀ ਭੈੜੀ ਹਾਲਤ ਹੋਵੇ। ਮੈਂ ਸਮਝਦਾ ਹਾਂ ਕਿ ਕਾਂਗਰਸ ਪਾਰਟੀ ਦਾ ਲੋਕਾਂ ਦੀ ਭਲਾਈ ਕਰਨ ਦਾ ਨਿਸ਼ਾਨਾ ਨਹੀਂ ਸੀ। ਇਹ ਕਹਿੰਦੇ ਹਨ ਕਿ ਜਿਨ੍ਹਾਂ ਹਲਕਿਆਂ ਵਿਚੋਂ ਅਸੀਂ ਜਿੱਤ ਕੇ ਆਏ ਹਾਂ ਉਥੇ ਹੀ ਅਸੀਂ ਤਰੱਕੀ ਕਰਨੀ ਹੈ। ਚੌਧਰੀ ਸੁੰਦਰ ਸਿੰਘ ਦੇ ਹਲਕੇ ਦੇ 30 ਪਿੰਡ ਐਸੇ ਹਨ ਜਿਥੇ ਕਸ਼ਮੀਰ ਰਿਆਸਤ ਤੋਂ ਜਾ ਕੇ ਉਥੇ ਆਉਣਾ ਪੈਂਦਾ ਹੈ। ਮੈਂ ਉਥੇ ਬਲਾਕ ਬਣਾਉਣ, ਤਹਿਸੀਲ ਬਣਾਉਣ, ਐਸ. ਡੀ. ਓ., ਪਬਲਿਕ ਹੈਲਥ, ਐਸ. ਡੀ.ਓ., ਪੀ. ਡਬਲਿਊ, ਡੀ. ਆਦਿ ਜੋ ਵੀ ਤਰੱਕੀ ਦੇ ਸਾਧਨ ਹਨ ਮੈਂ ਉਥੇ ਦੀ ਜਨਤਾ ਨੂੰ ਇਹ ਮੁਹਈਆ ਕਰਨ ਲਈ ਕਹਿ ਆਇਆ ਸੀ। ਬਾਕੀ ਇਲਾਕਿਆਂ ਵਿਚੋਂ ਤਾਂ ਪੰਜ-ਪੰਜ ਪਿੰਡ ਲੈ ਕੇ ਉਨ੍ਹਾਂ ਦੀ ਤਰੱਕੀ ਕਰਨੀ ਹੈ ਪਰ ਇਸ ਪਛੜੇ ਹੋਏ ਹਲਕੇ ਦੇ 30 ਦੇ 30 ਪਿੰਡਾਂ ਨੂੰ ਮਾਡਲ ਸਕੀਮਾਂ ਵਿਚ ਲਿਆਵਾਂਗੇ। ਸਾਡਾ ਦਿਲ ਛੋਟਾ ਨਹੀਂ। ਅਸੀਂ ਫਰਾਖਦਿਲ ਹਾਂ। ਅਸੀਂ ਪੰਜਾਬ ਦੇ ਇਕ ਇਕ ਕੋਨੇ ਨੂੰ ਆਪਣਾ ਹਲਕਾ ਸਮਝਦੇ ਹਾਂ।

ਮੈਂ ਪਿਛਲੇ ਸੈਸ਼ਨ ਵਿਚ ਇਹ ਕਿਹਾ ਸੀ ਕਿ ਕਿਸੇ ਔਰਤ ਨੂੰ ਥਾਣੇ ਵਿਚ ਨਹੀਂ ਲਿਜਾਇਆ ਜਾਵੇਗਾ। ਡਾਂਗ ਸਾਹਿਬ ਨੇ ਇਕ ਮਿਸਾਲ ਦਿਤੀ ਸੀ ਕਿ ਅੰਮ੍ਰਿਤਸਰ ਦੇ ਵਿਚ ਇਕ ਵਰਕਸ਼ਾਪ ਵਿੱਚ ਡਾਕਾ ਪਿਆ ਅਤੇ ਉਥੇ ਔਰਤ ਨੂੰ ਥਾਣੇ ਵਿੱਚ ਲਿਆਂਦਾ ਗਿਆ। ਡਾਂਗ ਸਾਹਿਬ ਦੀ ਗਲ ਦਰੁੱਸਤ ਹੈ, ਉਹ ਇੱਕ ਐਸਾ ਮੁਕਦਮਾ ਹੈ ਜਿਸ ਦੇ ਵਿੱਚ ਮੁਲਜ਼ਮ ਦਾ ਪਤਾ ਨਹੀਂ ਲਗ ਸਕਿਆ ਅਤੇ ਉਸ ਔਰਤ ਦਾ ਹੋਟਲ ਬਿਲਕੁਲ

[ਮੁੱਖ ਮੰਤਰੀ]

ਉਸ ਵਕੂਏ ਦੇ ਨੇੜੇ ਹੈ। ਜਦੋਂ ਉਸ ਬੀਬੀ ਨੂੰ ਥਾਣੇ ਵਿੱਚ ਲਿਆਂਦਾ ਗਿਆ ਤਾਂ ਉਸ ਦੇ ਫਾਦਰ ਅਤੇ ਪੁਲਿਸ ਦੀ ਲੇਡੀ ਅਫ਼ਸਰ ਵੀ ਉਥੇ ਸੀ। ਇਸ ਲਈ ਮੈਂ ਅੱਜ ਵੀ ਇਹ ਗੱਲ ਦੁਹਰਾਂਦਾ ਹਾਂ ਕਿ ਪੰਜਾਬ ਦੀ ਪੁਲਿਸ ਔਰਤ ਜ਼ਾਤੀ ਦੀ ਇੱਜ਼ਤ ਵੱਧ ਤੋਂ ਵੱਧ ਕਰੇਗੀ।

ਸਪੀਕਰ ਸਾਹਿਬ, ਥਾਣਿਆਂ ਵਿੱਚ ਪੁਲਿਸ ਦੇ ਸਿਪਾਹੀਆਂ ਵਾਸਤੇ ਕੁਕਿੰਗ ਦਾ ਕੋਈ ਇੰਤਜ਼ਾਮ ਨਹੀਂ ਸੀ। ਉਹ ਢਾਬਿਆਂ ਤੇ ਜਾ ਕੇ ਰੋਟੀ ਖਾਂਦੇ ਸਨ। ਅੱਜ ਪੰਜਾਹ ਪ੍ਰਤੀਸ਼ਤ ਥਾਣਿਆਂ ਵਿੱਚ ਕੁੱਕਸ ਮੁਹੱਈਆ ਕਰ ਦਿੱਤੇ ਹਨ ਅਤੇ ਰੋਟੀ ਦਾ ਪ੍ਰਬੰਧ ਕਰ ਦਿੱਤਾ ਹੈ (ਤਾੜੀਆਂ)। ਇਹ ਅਕਾਲੀ ਪਾਰਟੀ ਦੀ ਹੀ ਸਰਕਾਰ ਨੇ ਕੀਤਾ ਹੈ। ਹੁਣ ਇੱਕ ਕੰਸਟੇਬਲ ਦੀ ਵਰਦੀ ਵੀ ਉਹੀ ਹੋਵੇਗੀ ਜਿਹੜੀ ਕਿ ਇੱਕ ਗਜ਼ਟਿਡ ਅਫਸਰ ਦੀ ਹੋਵੇਗੀ। ਇਸ ਨਾਲ ਸਾਡੀ ਪੁਲਿਸ ਨੂੰ ਉਤਸ਼ਾਹ ਮਿਲੇਗਾ। ਇਨ੍ਹਾਂ ਗਲਾਂ ਦਾ ਨਤੀਜਾ ਇਹ ਨਿਕਲਿਆ ਹੈ ਕਿ ਹੁਣ ਜੁਰਮ ਕਾਫੀ ਟਰੇਸ ਹੋਣ ਲਗ ਪਏ ਹਨ। 1976 ਵਿੱਚ ਮਰੱਡਰ ਦੇ ਕੇਸ ਜਿਹੜੇ ਟਰੇਸ ਹੋਏ ਸਨ ਉਹ 85% ਸਨ ਜਦੋਂ ਕਿ ਇਸ ਸਾਲ ਵਿੱਚ 92% ਟਰੇਸ ਕਰ ਦਿੱਤੇ ਗਏ ਹਨ। ਰੌਬਰੀ ਦੇ ਸੰਨ 1976 ਵਿਚ 62% ਸਨ ਔਰ ਅਸੀਂ ਉਹ 83% ਟਰੇਸ ਕਰ ਦਿੱਤੇ ਹਨ। ਇਸੇ ਤਰ੍ਹਾਂ ਹੀ ਕਿੱਡਨੈਪਿੰਗ ਤੇ ਬਰਗਲਰੀ ਦੇ 68% ਸਨ ਹੁਣ 78% ਟਰੇਸ ਕਰ ਦਿੱਤੇ ਹਨ। (ਵਿਘਨ)

ਸਪੀਕਰ ਸਾਹਿਬ, ਇਹ ਬੜੇ ਉਤਾਵਲੇ ਹਨ ਕਿ ਇਹ ਦੱਸੋ ਕਿ ਡਾਕੇ ਜਾਂ ਚੋਰੀਆਂ ਹੋਈਆਂ ਕਿਤਨੀਆਂ ਹਨ। ਉਹ ਮੈ ਦੱਸ ਦਿੰਦਾ ਹਾਂ।

**ਆਵਾਜ਼ਾਂ** : ਰਹਿਣ ਦਿਓ ਜੀ, ਰਹਿਣ ਦਿਓ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਕਿਸੇ ਮੁਲਕ ਵਿਚ ਇਸ ਹੀ ਗੱਲ ਤੋਂ ਸਮਝ ਲੈਣਾ ਕਿ ਕਿਤਨੇ ਡਾਕੇ ਪਏ, ਕਿਤਨੇ ਕਤਲ ਹੋਏ, ਜਾਂ ਕੀ ਕੁਝ ਹੋਇਆ, ਇਹ ਕੋਈ ਗੱਲ ਨਹੀਂ ਬਣਦੀ। ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਸਾਡੀ ਇਹ ਇੰਡਸਟਰੀਅਲ ਸੋਸਾਇਟੀ ਬਣਦੀ ਜਾ ਰਹੀ ਹੈ, ਮੌਡਰਨ ਸੁਸਾਇਟੀ ਬਣਦੀ ਜਾ ਰਹੀ ਹੈ। ਤੁਸੀਂ ਵੀ, ਸਪੀਕਰ ਸਾਹਿਬ, ਇੰਗਲੈਂਡ ਗਏ ਹੋਵੋਗੇ, ਉਥੇ ਦੀ ਮਿਸਾਲ ਮੈਂ ਦੇਣਾ ਚਾਹੁੰਦਾ ਹਾਂ ਕਿ ਸਾਡੀ ਆਬਾਦੀ ਡੇਢ ਕਰੋੜ ਹੈ ਔਰ ਇੰਗਲੈਂਡ ਦੀ ਆਬਾਦੀ 80 ਲੱਖ ਹੈ। ਤੁਸੀਂ ਇਹ ਵੀ ਜਾਣਦੇ ਹੋ ਕਿ ਉਥੋਂ ਦੇ ਲੋਕ ਪੜ੍ਹੇ ਲਿਖੇ ਵੀ ਵੱਧ ਹਨ, ਸਾਇੰਟੀਫੀਕਲੀ ਆਰਗੇਨਾਈਜ਼ਡ ਹਨ ਔਰ ਲਾਅ-ਅਬਾਈਡਿੰਗ ਹਨ। ਪੰਜਾਬ ਵਿਚ ਜਿਤਨੀ ਰੌਬਰੀ ਇਕ ਸਾਲ ਵਿਚ ਹੁੰਦੀ ਹੈ ਉਥੇ ਚਾਰ ਘੰਟਿਆਂ ਵਿਚ ਹੁੰਦੀ ਹੈ। ਜਿਤਨੀ ਬਰਗਲਰੀ ਇਥੇ ਸਾਰੇ ਸਾਲ ਵਿਚ ਹੁੰਦੀ ਹੈ, ਉਹ ਉਥੇ ਇਕ ਹਫਤੇ ਵਿਚ ਹੁੰਦੀ ਹੈ। ਜੇਕਰ ਹੁਣ ਇਹ ਕਹੋ ਕਿ ਉਥੇ ਲਾਅ ਐਂਡ ਆਰਡਰ ਖਤਮ ਹੋ ਗਿਆ ਹੈ ਤਾਂ ਠੀਕ ਨਹੀਂ ਹੈ। ਚੌਧਰੀ ਬਲਰਾਮ ਜੀ ਨੇ ਆਪਣੀ ਸਪੀਚ ਵਿਚ ਕਿਹਾ ਕਿ ਲਾਅ ਐਂਡ ਆਰਡਰ ਖ਼ਤਮ ਹੋ ਗਿਆ ਹੈ। ਜਦੋਂ ਮੈਂ ਮਿਸਾਲ ਪੁੱਛੀ ਤਾਂ ਕਹਿੰਦੇ ਹਨ ਕਿ ਇਕ ਦਿਨ ਮੈਂ ਪਿੰਡ ਗਿਆ। ਉਥੇ ਪਤਾ ਲਗਿਆ ਕਿ ਇਕ ਕਿਸਾਨ ਨੂੰ ਪੁਲਿਸ ਵਾਲੇ ਫੜ ਕੇ ਥਾਣੇ ਲੈ ਗਏ। ਥਾਣੇ ਵਿਚੋਂ ਪਤਾ ਲਗਿਆ ਕਿ ਉਸ ਨੂੰ ਮਾਰਿਆ ਕੱਟਿਆ ਗਿਆ ਹੈ। ਐਸ. ਐਸ. ਪੀ. ਸਾਹਿਬ ਪਾਸ ਗਏ। ਸੋ, ਇਹੋ ਜਿਹੇ ਤਾਂ, ਸਪੀਕਰ ਸਾਹਿਬ, ਕੇਸ ਹੁੰਦੇ ਹੀ ਰਹਿੰਦੇ ਹਨ, ਮੈਂ ਇਹ ਗੱਲ ਮੰਨਦਾ ਹਾਂ। ਮੈਂ ਇਹ ਨਹੀਂ ਕਹਿੰਦਾ ਕਿ ਬਿਲਕੁਲ ਸਭ ਕੁਝ ਅੱਛਾ ਹੈ। ਜੇਕਰ ਇਸ ਦਾ ਇਹ ਨਤੀਜਾ ਕੱਢੋ ਕਿ ਲਾਅ ਐਂਡ ਆਰਡਰ ਖ਼ਰਾਬ ਹੋ ਗਿਆ ਹੈ ਤਾਂ ਇਹ ਗੱਲ ਨਹੀਂ ਬਣਦੀ। . . (ਵਿਘਨ)

ਸਪੀਕਰ ਸਾਹਿਬ, ਅਸਲੀ ਗੱਲ ਇਹ ਹੈ ਕਿ ਜੇਕਰ ਕਿਤੇ ਕੋਈ ਡਾਕਾ ਪੈ ਜਾਵੇ ਜਾਂ ਚੋਰੀ ਹੋ ਜਾਵੇ ਔਰ ਪੁਲਿਸ ਤਫਤੀਸ਼ ਨਾ ਕਰੇ ਤਾਂ ਤੇ ਪੁਲਿਸ ਦਾ ਕਸੂਰ ਹੁੰਦਾ ਹੈ। ਡਾਂਗ ਸਾਹਿਬ ਨੇ ਇਕ ਬੱਚੇ ਦੀ ਅੰਮ੍ਰਿਤਸਰ ਵਿਚ ਮੌਤ ਦਾ ਜ਼ਿਕਰ ਕੀਤਾ ਸੀ। ਮੈਨੂੰ ਵੀ ਉਸ ਦੇ ਬਾਰੇ ਬੜਾ ਅਫ਼ਸੋਸ ਹੋਇਆ ਹੈ ਔਰ ਉਸ ਵੇਲੇ ਤੋਂ ਹੀ ਐਸ. ਪੀ., ਸੀ. ਆਈ. ਡੀ., ਇਸ ਕੰਮ ਲਈ ਤਾਇਨਾਤ ਕੀਤਾ ਹੋਇਆ ਹੈ। ਇਕ ਬੂਆ ਦਾਸ ਹੈ, ਉਸ ਨੂੰ ਸ਼ੱਕ ਵਿਚ ਫੜਿਆ ਹੈ।

**ਕਾਮਰੇਡ ਸੱਤ ਪਾਲ ਡਾਂਗ :** ਲਾਸ਼ ਉਸ ਦੇ ਘਰੋਂ ਫੜੀ ਹੈ ਸੜੀ ਹੋਈ। ਕੀ ਕੋਈ ਸ਼ੱਕ ਹੈ ਸਰਕਾਰ ਨੂੰ ਕਿ ਉਸ ਨੇ ਕਤਲ ਨਹੀਂ ਕੀਤਾ ?

(ਚੌਧਰੀ ਬਲਰਾਮ ਜਾਖੜ ਜੀ ਵਲੋਂ ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੇਰਾ ਮਤਲਬ ਹੈ ਕਿ ਇਸ ਤਰ੍ਹਾਂ ਦੇ ਕੇਸਿਜ਼ ਹੁੰਦੇ ਰਹਿੰਦੇ ਹਨ ਲੇਕਿਨ ਜੇਕਰ ਪੁਲਿਸ ਕੋਈ ਕਾਰਵਾਈ ਨਾ ਕਰੇ ਤਾਂ ਉਸ ਦਾ ਕਸੂਰ ਗਿਣ ਸਕਦੇ ਹਾਂ। ਫਿਰ ਲੰਬੀ ਦਾਬ ਕੇਸ ਹੋਇਆ ਔਰ ਅਮਰਗੜ੍ਹ ਡਿਸਟ੍ਰਿਕਟ ਸੰਗਰੂਰ ਵਿਚ ਹੋਇਆ ਤਿੰਨ ਆਦਮੀ ਗਰਿਫਤਾਰ ਕਰ ਲਏ ਗਏ ਹਨ। ਅਮਰਗੜ੍ਹ ਵਿਚ ਕਚਿਹਰੀ ਵਿਚ ਕੇਸ ਪੇਸ਼ ਹੈ, ਸਾਰੇ ਆਦਮੀ ਗਰਿਫਤਾਰ ਕਰ ਲਏ ਗਏ ਹਨ। ਮੇਰਾ ਮਤਲਬ ਹੈ ਕਿ ਫੌਰਨ ਪੁਲਿਸ ਉਥੇ ਪੁਜਦੀ ਹੈ ਜਿਥੇ ਕੋਈ ਇਸ ਤਰ੍ਹਾਂ ਦੀ ਚੀਜ਼ ਹੁੰਦੀ ਹੈ ਔਰ ਇੰਤਜ਼ਾਮ ਹੁੰਦਾ ਹੈ।

ਸਪੀਕਰ ਸਾਹਿਬ, ਮੈਂ ਹੁਣ ਤੁਹਾਡੇ ਰਾਹੀਂ ਕੁਰੱਪਸ਼ਨ ਦੇ ਸਿਲਸਿਲੇ ਵਿਚ ਅਰਜ਼ ਕਰਨੀ ਚਾਹੁੰਦਾ ਹਾਂ। ਮੈਨੂੰ ਇਹ ਦੱਸ ਕੇ ਦੁੱਖ ਹੁੰਦਾ ਹੈ, ਸ਼ਰਮ ਆਉਂਦੀ ਹੈ, ਲੇਕਿਨ ਦੱਸਣਾ ਜ਼ਰੂਰੀ ਪੈਂਦਾ ਹੈ। ਜੇਕਰ ਇਸ ਤਰ੍ਹਾਂ ਵੱਡੇ ਸਕੇਲ ਤੇ ਸਿਆਸਤਦਾਨਾਂ ਵਿਚ ਕੁਰੱਪਸ਼ਨ ਆ ਜਾਵੇ ਤਾਂ ਕੋਈ ਵੀ ਸੂਬਾ ਮੈਂ ਸਮਝਦਾ ਹਾਂ ਕਿ ਅੱਗੇ ਨਹੀਂ ਜਾ ਸਕਦਾ, ਔਰ ਨਾ ਕੋਈ ਮੁਲਕ ਅੱਗੇ ਜਾ ਸਕਦਾ ਹੈ। ਮੈਨੂੰ ਦੁੱਖ ਹੈ ਕਿ ਜੋ ਪਿਛਲੇ ਸਾਲ ਪੰਜਾਬ ਵਿਚ ਰਾਜ ਰਿਹਾ ਹੈ, ਜੋ ਕੁਰੱਪਸ਼ਨ ਹੋਈ ਹੈ, ਉਹ ਲਾ-ਮਿਸਾਲ ਹੋਈ ਹੈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ)।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਅੰਡਰ ਰੂਲ 104 ਮੇਰਾ ਪੁਆਇੰਟ ਆਫ ਆਰਡਰ ਹੈ ਜੀ।

**Mr. Speaker:** You can raise your point at the end of the discussion. I am sorry, I cannot permit you now.

**ਡਾਕਟਰ ਕੇਵਲ ਕ੍ਰਿਸ਼ਨ:** ** ** **

(Interruptions and noise)

**Mr. Speaker :** This will not form part of the proceedings.

**ਡਾਕਟਰ ਕੇਵਲ ਕ੍ਰਿਸ਼ਨ** * * * *

**Mr. Speaker :** Please resume your seat. I do not permit you. (Interruptions) Whatever the hon. Member has said, without the permission of the Chair, should not form part of the proceedings.

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਜਿਸ ਵੇਲੇ ਵੀ ਕੋਈ ਬੋਲਦਾ ਹੋਵੇ ਤਾਂ ਕੋਈ ਇਨਫਰਮੇਸ਼ਨ ਲਈ ਜਾ ਸਕਦੀ ਹੈ।

**ਸ੍ਰੀ ਸਪੀਕਰ :** ਤੁਸੀਂ ਰੂਲ ਆਪ ਹੀ ਚੇਂਜ ਕੀਤਾ ਹੈ। I abide by the Rules.

(ਡਾਕਟਰ ਕੇਵਲ ਕ੍ਰਿਸ਼ਨ ਜੀ ਵੱਲੋਂ ਵਿਘਨ)

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜੇਕਰ ਵਾੜ ਹੀ ਖੇਤ ਨੂੰ ਖਾਣ ਲੱਗ ਜਾਵੇ ਤਾਂ ਖੇਤ ਦੀ ਕੀ ਹਾਲਤ ਹੋਵੇਗੀ ? ਮੈਂ ਸਮਝਦਾ ਹਾਂ ਕਿ ਇਸ ਪਾਸੇ (ਸਰਕਾਰੀ ਬੈਂਚਾਂ ਵੱਲ ਇਸ਼ਾਰਾ ਕਰਦੇ ਹੋਏ) ਦੇ ਸਾਰੇ ਮੈਂਬਰ ਸਾਹਿਬਾਨ ਨੇ ਹੀ ਨਹੀਂ ਬਲਕਿ ਸਾਰੀਆਂ ਪਾਰਟੀਆਂ ਨੇ ਇਸ ਗੱਲ ਦਾ ਪ੍ਰਗਟਾਵਾ ਕੀਤਾ ਹੈ ਕਿ ਉਨ੍ਹਾਂ ਕੁਰੱਪਟ ਲੋਕਾਂ ਨੂੰ ਛੇਤੀ ਅਤੇ ਸਖਤ ਸਜ਼ਾਵਾਂ ਕਿਉਂ ਨਹੀਂ ਦਿੱਤੀਆਂ ਗਈਆਂ ? ਮੈਂ, ਸਪੀਕਰ ਸਾਹਿਬ, ਮੈਂਬਰ ਸਾਹਿਬਾਨ ਦੇ ਜਜ਼ਬਾਤ ਨਾਲ ਸਹਿਮਤ ਹਾਂ ਅਤੇ ਇਕ ਸ਼ਹਿਰੀ ਦੇ ਨਾਤੇ ਮੈਨੂੰ ਵੀ ਇਸ ਗੱਲ ਦਾ ਦੁੱਖ ਹੈ ਲੇਕਿਨ ਸਿਰਫ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਡੇ ਸਾਹਮਣੇ ਕੁਝ ਰੁਕਾਵਟਾਂ ਹਨ। ਡੈਮੋਕ੍ਰੇਟਿਕ

**Expunged as ordered by the Chair.

[ਮੁੱਖ ਮੰਤਰੀ]

ਲਾਅਜ਼ ਜੋ ਹਨ, ਜੋ ਪ੍ਰੋਸੀਜਰਜ਼ ਹਨ, ਉਨ੍ਹਾਂ ਨੂੰ ਅਸੀਂ ਛੱਡਣਾ ਨਹੀਂ ਚਾਹੁੰਦੇ। ਐਮਰਜੈਂਸੀ ਦੇ ਹਾਲਾਤ ਵਰਗੇ ਤਰੀਕੇ ਵਰਤਣਾ ਨਹੀਂ ਚਾਹੁੰਦੇ। ਇਥੇ ਹਾਊਸ ਵਿਚ ਮੈਂ ਮੈਂਬਰ ਸਾਹਿਬਾਨ ਨੂੰ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਕੋਈ ਕਿੱਡਾ ਵੀ ਵੱਡਾ ਹੋਵੇ, ਕੋਈ ਵੀ ਹਾਈ ਅੱਪ ਪੁਜ਼ੀਸ਼ਨ ਤੇ ਹੋਵੇ ਉਸ ਨੂੰ ਵੀ ਕੁਰੱਪਸ਼ਨ ਦੇ ਮਾਮਲੇ ਵਿਚ ਇਹ ਸਰਕਾਰ ਬਖਸ਼ਣ ਵਾਲੀ ਨਹੀਂ ਹੈ, ਭਾਵੇਂ ਸਮਾਂ ਲਗ ਸਕਦਾ ਹੈ, ਦੇਰੀ ਹੋ ਸਕਦੀ ਹੈ। ਤੁਸੀਂ ਵੀ ਜਾਣਦੇ ਹੋ, ਸਪੀਕਰ ਸਾਹਿਬ, ਕਿ ਕਈ ਦਫਾ ਡਕਾਇਤੀਜ਼ ਹੁੰਦੀਆਂ ਹਨ, ਉਨ੍ਹਾਂ ਨੂੰ ਟਰੇਸ ਕਰਨ ਨੂੰ ਕਈ ਕਈ ਮਹੀਨੇ ਲੱਗ ਜਾਂਦੇ ਹਨ। ਲੇਕਿਨ ਜਨਤਾ ਨੂੰ ਇਹ ਨਹੀਂ ਸਮਝ ਲੈਣਾ ਚਾਹੀਦਾ ਕਿ ਇਸ ਵਿਚ ਅਸੀਂ ਕੋਈ ਢਿੱਲ ਪਾ ਰਹੇ ਹਾਂ। (ਚੌਧਰੀ ਬਲ ਰਾਮ ਜੀ ਜਾਖੜ ਵਲੋਂ ਵਿਘਨ) ਸਪੀਕਰ ਸਾਹਿਬ, ਅਸੀਂ ਜਨਤਾ ਦੀ ਆਵਾਜ਼ ਨੂੰ ਸਮਝਦੇ ਹਾਂ। ਐਮ. ਐਲ. ਏ. ਸਾਹਿਬਾਨ ਵੀ ਇਸ ਗੱਲ ਨੂੰ ਮੰਨਦੇ ਹਨ ਕਿ ਅਸੀਂ ਲਾਅ-ਅਬਾਈਡਿੰਗ ਹਾਂ। ਲੇਕਿਨ ਇਹ ਸਮਾਂ ਹੀ ਦੱਸੇਗਾ ਜਦੋਂ ਕਿ ਕੁਰੱਪਟ ਅਫਸਰ ਜਾਂ ਸਿਆਸਤਦਾਨ ਇਸ ਸਰਕਾਰ ਤੋਂ ਬੱਚ ਨਹੀਂ ਸਕਣਗੇ। (ਥੰਪਿੰਗ)

ਸਪੀਕਰ ਸਾਹਿਬ, ਇਹ ਖੁਸ਼ੀ ਦੀ ਗੱਲ ਹੈ ਕਿ ਸੈਂਟਰ ਦੀ ਸਰਕਾਰ ਨੇ ਸ਼ਾਹ ਕਮਿਸ਼ਨ ਮੁਕੱਰਰ ਕੀਤਾ ਹੈ ਅਤੇ ਇਸ ਵਿਚ ਸਾਰੀਆਂ ਸਟੇਟਾਂ ਨੂੰ ਇਹ ਕਿਹਾ ਗਿਆ ਸੀ ਕਿ ਜਿਤਨੇ ਲੋਕਾਂ ਨਾਲ ਐਮਰਜੈਂਸੀ ਦੇ ਦਿਨਾਂ ਵਿਚ ਅਕਸੈਸਿਜ਼ ਹੋਈਆਂ ਹਨ ਉਹ ਸ਼ਾਹ ਕਮਿਸ਼ਨ ਨੂੰ ਭੇਜੋ। ਸਾਡੇ ਸੂਬੇ ਵਿਚੋਂ ਵੀ ਅਰਜ਼ੀਆਂ ਗਈਆਂ ਅਤੇ ਉਨ੍ਹਾਂ ਵਿਚੋਂ ਕੁਝ ਅਰਜ਼ੀਆਂ ਸਾਨੂੰ ਇਥੇ ਵਾਪਸ ਕਰ ਦਿੱਤੀਆਂ ਗਈਆਂ ਹਨ ਅਤੇ ਨਾਲ ਹੀ ਸਾਨੂੰ ਇਹ ਹਦਾਇਤ ਕੀਤੀ ਹੈ ਕਿ ਇਨ੍ਹਾਂ ਅਰਜ਼ੀਆਂ ਤੇ ਵਿਚਾਰ ਕਰਨ ਲਈ ਇਥੇ ਕੋਈ ਹਾਈ ਪਾਵਰਡ ਅਥਾਰਿਟੀ ਮੁਕੱਰਰ ਕੀਤੀ ਜਾਵੇ ਤਾਕਿ ਜਿਹੜੀਆਂ ਉਨ੍ਹਾਂ ਨੇ ਅਰਜ਼ੀਆਂ ਭੇਜੀਆਂ ਹਨ ਉਨ੍ਹਾਂ ਦੀ ਜਾਣਕਾਰੀ ਸਾਰਿਆਂ ਦੇ ਸਾਹਮਣੇ ਆ ਜਾਵੇ। ਇਸ ਲਈ ਮੈਂ ਤੁਹਾਨੂੰ ਦਸਦੇ ਹੋਏ ਇਹ ਖੁਸ਼ੀ ਪ੍ਰਾਪਤ ਕਰਦਾ ਹਾਂ ਕਿ ਅੱਜ ਉਸ ਦੀ ਨੋਟੀਫਿਕੇਸ਼ਨ ਹੋ ਗਈ ਹੈ ਅਤੇ ਸਰਦਾਰ ਗੁਰਦੇਵ ਸਿੰਘ, ਜਿਹੜੇ ਸਾਬਕ ਜੱਜ ਹਨ ਹਾਈ ਕੋਰਟ ਦੇ ਉਨ੍ਹਾਂ ਨੂੰ ਇਸ ਕੰਮ ਵਾਸਤੇ ਉਥੇ ਲਾ ਦਿੱਤਾ ਗਿਆ ਹੈ। ਇਸ ਦੇ ਨਾਲ ਹੀ, ਸਪੀਕਰ ਸਾਹਿਬ, ਇਨ੍ਹਾਂ ਕੇਸਾਂ ਦਾ ਛੇਤੀ ਨਿਪਟਾਰਾ ਕਰਨ ਵਾਸਤੇ ਇਕ ਹੋਰ ਸੈਸ਼ਨ ਜੱਜ, ਇਕ ਹੋਰ ਅਥਾਰਿਟੀ ਇਸ ਕੰਮ ਵਾਸਤੇ ਮੁਕੱਰਰ ਕਰਨ ਦਾ ਫੈਸਲਾ ਕੀਤਾ ਹੈ ਤਾਕਿ ਬਾਕੀ ਦੀਆਂ ਅਰਜ਼ੀਆਂ ਤੇ ਜਲਦੀ ਕਾਰਵਾਈ ਹੋ ਸਕੇ।.

ਇਸ ਅਥਾਰਿਟੀ ਨੂੰ ਉਹੀ ਅਖਤਿਆਰ ਹੋਣਗੇ ਜਿਸ ਤਰ੍ਹਾਂ ਸ਼ਾਹ ਕਮਿਸ਼ਨ ਦੇ ਹਨ ਕਿਉਂਕਿ ਸ਼ਾਹ ਕਮਿਸ਼ਨ ਦੇ ਅੰਡਰ ਹੀ ਇਹ ਅਥਾਰਿਟੀ ਕੰਮ ਕਰੇਗੀ। ਇਸ ਤਰ੍ਹਾਂ ਇਕ ਹੋਰ ਮੌਕਾ ਮਿਲੇਗਾ ਉਨ੍ਹਾਂ ਨੂੰ, ਜਿਨ੍ਹਾਂ ਦੀਆਂ ਅਰਜ਼ੀਆਂ ਤੇ ਨਿਪਟਾਰਾ ਕਰਨਾ ਹੈ। ਇਸ ਦੇ ਟਰਮਜ਼ ਆਫ਼ਰੈਫਰੈਂਸ ਦੇ ਅਧੀਨ ਪੰਜਾਬ ਵਿਚ ਜੇ ਕੋਈ ਹੋਰ ਵੀ ਵਧੀਕੀਆਂ ਹੋਈਆਂ ਹਨ ਔਰ ਜੋ ਕੋਈ ਅਰਜ਼ੀ ਦੇਣਾ ਚਾਹੇ ਤਾਂ ਦੇ ਸਕਦਾ ਹੈ। ਇਸ ਅਥਾਰਿਟੀ ਦੇ ਟਰਮਜ਼ ਆਫ ਰੈਫਰੈਂਸ ਵੀ ਮੈਂ ਇਸ ਹਾਊਸ ਨੂੰ ਪੜ੍ਹ ਕੇ ਦੱਸਣਾ ਚਾਹੁੰਦਾ ਹਾਂ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਟਰਮਜ਼ ਆਫ ਰੈਫਰੈਂਸ ਦੇ ਅਧੀਨ ਸਾਰੇ ਆਨਰੇਬਲ ਮੈਂਬਰਜ਼ ਇਸ ਸਿਲਸਿਲੇ ਵਿਚ ਅਰਜ਼ੀਆਂ ਇਸ ਅਥਾਰਿਟੀ ਨੂੰ ਪੇਸ਼ ਕਰਨ।

As the Hon'ble Members know Shah Commission has been appointed by the Government of India with wide terms of reference to enquire into the excesses and misuse of power during the period of Emergency. In particular its terms of reference include enquiry into the facts and circumstances relating to the specific instances of —

(i) Subversion of lawful processes and well established conventions, administrative procedures and practices, abuse of authority, misuse of power, excesses and/or malpractices committed during the period when the Emergency proclaimed on 25th June, 1975 under Article 352 of the Constitution was in force or in days immediately preceding the said proclamation ;

(ii) misuse of power of arrests or issue of detention orders where such arrests or orders alleged to have been made on considerations not germane to the purpose of the relevant Acts during the aforesaid period ;

(iii) specific instances of maltreatment of and/oı atrocities on persons arrested under D.I.R. or detained, their relatives and close associates during the aforesaid period ;

(iv) specific instances of compulsion and use of force in the implementation of the family planning programme during the aforesaid period ; and

(v) indiscriminate, highhanded or unauthorised demolition of houses, huts, shops, buildings, structures and destruction of property in the name of slum clearance or enforcement of town planning or land use schemes during the aforesaid period.

ਹੁਣ ਤਕ ਲੋਕਾਂ ਨੇ 129 ਕੰਪਲੇਂਟਸ ਭੇਜੀਆਂ ਹਨ ਜਿਨ੍ਹਾਂ ਵਿਚੋਂ 30 ਕੰਪਲੇਂਟਸ ਜਿਹੜੀਆਂ ਹਨ ਉਹ ਐਮਰਜੈਂਸੀ ਐਕਸੈਸਿਜ਼ ਦੇ ਬਾਰੇ ਹਨ ਔਰ ਉਹ ਜਸਟਿਸ ਗੁਰਦੇਵ ਸਿੰਘ ਦੇ ਸਪੁਰਦ ਕਰ ਦਿੱਤੀਆਂ ਹਨ। ਇਸ ਵਾਸਤੇ ਮੈਂ ਇਕ ਹੋਰ ਵੀ ਅਪੀਲ ਕਰਦਾ ਹਾਂ ਅਤੇ ਮੈਨੂੰ ਖੁਸ਼ੀ ਹੋਵੇਗੀ ਜੋ ਸਾਡੇ ਕਾਂਗ੍ਰਸ ਪਾਰਟੀ ਵੱਲੋਂ ਚਾਹੇ ਉਹ ਚੌਧਰੀ ਸਾਹਿਬ ਦਾ ਗਰੁਪ ਹੈ, ਜਾਂ ਸਰਦਾਰ ਉਮਰਾਓ ਸਿੰਘ ਦਾ, ਜਾਂ ਕਾਮਰੇਡ ਸੱਤ ਪਾਲ ਡਾਂਗ ਦਾ ਹੈ, ਉਹ ਵੀ ਇਨ੍ਹਾਂ ਟਰਮਜ਼ ਆਫ ਰੈਫਰੈਂਸ ਦੇ ਵਿਚ ਐਮਰਜੈਂਸੀ ਦੇ ਦੌਰਾਨ ਜਿਹੜੀਆਂ ਜ਼ਿਆਦਤੀਆਂ ਹੋਈਆਂ ਹਨ, ਉਸ ਵਾਸਤੇ ਇਸ ਅਥਾਰਿਟੀ ਨੂੰ ਲਿੱਖ ਕੇ ਭੇਜਣ। ਇਸ ਅਥਾਰਿਟੀ ਦਾ ਨਾਂ ਹੈ ਐਮਰਜੈਂਸੀ ਐਕਸੈਸਿਜ਼ ਇਨਕੁਆਇਰੀ ਅਥਾਰਿਟੀ। ਇਸ ਨਾਲ ਪੰਜਾਬ ਨੂੰ ਇਨਸਾਫ ਕਰਨ ਦਾ ਇਕ ਨਵਾਂ ਮੌਕਾ ਹੋਰ ਮਿਲੇਗਾ। ਇਸ ਲਈ ਮੈਂ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਸਰਕਾਰ ਪੰਜਾਬ ਵਿਚੋਂ ਕੁਰੱਪਸ਼ਨ ਨੂੰ ਖਤਮ ਕਰਨ ਦਾ ਪੂਰਾ ਜ਼ੋਰ ਲਾਏਗੀ। (ਘੰਟੀ)

ਮੈਂ, ਸਪੀਕਰ ਸਾਹਿਬ, ਹਾਊਸ ਦਾ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਕੁਝ ਮੋਟੀਆਂ ਮੋਟੀਆਂ ਗੱਲਾਂ ਕਹਿਕੇ ਖਤਮ ਕਰਾਂਗਾ।

---

## EXTENSION OF TIME OF THE SITTING

**ਕਾਮਰੇਡ ਸੱਤਪਾਲ ਡਾਂਗ** 15 ਮਿੰਟ ਹੋਰ ਹਾਊਸ ਐਕਸਟੈਂਡ ਕਰ ਦਿਓ ਜੀ।

**Mr. Speaker** : Is it the pleasure of the House ?

**Voices** : Yes, yes.

---

**Mr. Speaker** : The time of the sitting of the House is extended by 15 minutes.

## DISCUSSION ON GOVERNOR'S ADDRESS (*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਆਪਣੀ ਸਪੀਚ ਸ਼ੁਰੂ ਕਰਦੇ ਹੀ ਟ੍ਰਾਂਸਪੋਰਟ ਦੇ ਬਾਰੇ ਵਿਚ ਕੁਝ ਨੁਕਤਾਚੀਨੀ ਕੀਤੀ ਸੀ। ਉਨ੍ਹਾਂ ਦਾ ਅਟੈਕ ਇਹ ਸੀ ਕਿ ਅਕਾਲੀ-ਜਨਤਾ ਪਾਰਟੀ ਦੀ ਸਰਕਾਰ ਨੈਸ਼ਨੇਲਾਈਜ਼ੇਸ਼ਨ ਤੋਂ ਭੱਜ ਰਹੀ ਹੈ। ਪਰ ਮੈਂ ਉਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਅਸੀਂ ਨੈਸ਼ਨੇਲਾਈਜ਼ੇਸ਼ਨ ਤੋਂ ਬਿਲਕੁਲ ਭੱਜ ਨਹੀਂ ਰਹੇ। We stand by complete nationalisation of transport. ਅਸੀਂ ਨੈਸ਼ਨੇਲਾਈਜ਼ੇਸ਼ਨ ਦੇ ਖਿਲਾਫ ਨਹੀਂ ਅਤੇ ਸਾਡਾ ਅਲਟੀਮੇਟ ਏਮ ਨੈਸ਼ਨੇਲਾਈਜ਼ੇਸ਼ਨ ਕਰਨਾ ਹੈ। ਸਾਨੂੰ ਹਰ ਗੱਲ ਨੂੰ ਸਲੋਗਨ ਦੇ ਤੌਰ ਤੇ ਨਹੀਂ ਲੈਣਾ ਚਾਹੀਦਾ। ਇਹ ਨਾ ਹੋਵੇ ਕਿ ਨਾਹਰੇ ਲਾਈ ਜਾਈਏ ਅਤੇ ਅਸਲ ਵਿਚ ਕੁਝ ਨਾ ਹੋਵੇ। ਇਸ ਵੇਲੇ ਸਟੇਟ ਨੂੰ ਐਫੀਸ਼ੈਂਟ ਸਰਵਿਸ ਦੀ ਲੋੜ ਹੈ। ਇਸ ਵਾਸਤੇ ਇਕ ਪਾਲਿਸੀ ਬਣਾਈ ਜਾ ਰਹੀ ਹੈ ਜਿਹੜੀ ਕਿ

[ ਮੁੱਖ ਮੰਤਰੀ ]

ਮੈਂ ਇਸ ਵੇਲੇ ਦੱਸ ਨਹੀਂ ਸਕਦਾ। ਸਾਡੀ ਇਕ ਕੈਬਨਿਟ ਸਬ ਕਮੇਟੀ ਬਣੀ ਹੈ ਉਸ ਤੇ ਵਿਚਾਰ ਕਰਨ ਲਈ ਅਤੇ ਉਸ ਦੇ ਵਿਚਾਰ ਕਰਨ ਤੋਂ ਬਾਅਦ ਇਹ ਸਾਰੀ ਪਾਲਿਸੀ ਲੋਕਾਂ ਦੇ ਸਾਹਮਣੇ ਆਏਗੀ । ਲੇਕਿਨ ਮੈਂ ਇੰਨਾ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਨੈਸ਼ਨੇਲਾਈਜ਼ੇਸ਼ਨ ਦੀ ਜਿਹੜੀ ਪਾਲਿਸੀ ਹੈ ਉਸ ਤੋਂ ਅਸੀਂ ਸਾਈਡ ਟਰੈਕ ਬਿਲਕੁਲ ਨਹੀਂ ਕਰਾਂਗੇ ਅਤੇ ਉਸ ਦੇ ਦਾਇਰੇ ਵਿਚ ਰਹਾਂਗੇ ਅਤੇ ਵੱਧ ਤੋਂ ਵੱਧ ਯਤਨ ਕਰਾਂਗੇ ਕਿ ਲੋਕਾਂ ਦੀ ਸਹੂਲਤ ਨੂੰ ਸਾਹਮਣੇ ਰਖਿਆ ਜਾਵੇ।

ਅਨਇੰਪਲਾਇਮੈਂਟ ਦੇ ਮਸਲੇ ਨੂੰ ਵੀ ਮੁੱਖ ਰਖਦੇ ਹੋਏ, ਜਿਹੜੀ ਫਿਟ ਪਾਲਿਸੀ ਹੋਵੇਗੀ ਉਹ ਅਸੀਂ ਲੋਕਾਂ ਦੇ ਸਾਹਮਣੇ ਲਿਆਂਵਾਂਗੇ। ਮੈਨੂੰ ਖੁਸ਼ੀ ਹੈ ਕਿ ਟ੍ਰਾਂਸਪੋਰਟ ਮਨਿਸਟਰ ਯਤਨ ਕਰ ਰਹੇ ਹਨ ਕਿ ਟ੍ਰਾਂਸਪੋਰਟ ਚੰਗੀ ਤਰ੍ਹਾਂ ਨਾਲ ਚਾਲੂ ਕੀਤੀ ਜਾਵੇ । ਸਾਡਾ ਨਿਸ਼ਾਨਾਂ ਇਹ ਹੈ ਕਿ ਹਰ ਪਿੰਡ ਦੇ ਸਭ-ਡਵੀਜ਼ਨ ਹੈਡਕੁਆਰਟਰ ਤੋਂ ਹਰ ਰੋਜ਼ ਬਸ ਲੋਕਾਂ ਨੂੰ ਪਹੁੰਚਾਵੇ ਅਤੇ ਲੋਕਾਂ ਨੂੰ ਵਾਪਸ ਲੈਕੇ ਜਾਵੇ (ਤਾੜੀਆਂ)। ਇਸ ਵੇਲੇ ਲੋਕਾਂ ਦੀ ਲੋੜ ਹੈ ਕਿ ਉਨ੍ਹਾਂ ਨੂੰ ਐਫੀਸ਼ੈਂਟ ਟ੍ਰਾਂਸਪੋਰਟ ਦਿੱਤੀ ਜਾਵੇ ਜਿਸ ਨਾਲ ਕਿਸੇ ਨੂੰ ਵੀ ਟ੍ਰਾਂਸਪੋਰਟ ਦੇ ਮੁਤੱਲਕ ਕੋਈ ਸ਼ਿਕਾਇਤ ਨਾ ਹੋਵੇ।

ਸਪੀਕਰ ਸਾਹਿਬ, ਅਨਇੰਪਲਾਇਮੈਂਟ ਦਾ ਮਸਲਾ ਵੀ ਬਹੁਤ ਵਡਾ ਮਸਲਾ ਹੈ ਅਤੇ ਮੈਨੂੰ ਅਫ਼ਸੋਸ ਹੈ ਕਿ ਪਹਿਲੀ ਸਰਕਾਰ ਨੇ ਇਹ ਮਸਲਾ ਹਲ ਕਰਨ ਦਾ ਕੋਈ ਯਤਨ ਨਹੀਂ ਕੀਤਾ। ਇਨ੍ਹਾਂ ਦੇ ਵੇਲੇ ਅਨ-ਇੰਪਲਾਇਮੈਂਟ ਵੱਧਦੀ ਹੀ ਰਹੀ ਹੈ। ਮੈਂ ਇਸ ਬਾਰੇ ਹਾਊਸ ਨੂੰ ਪਿਛਲੀ ਅਤੇ ਅੱਜ ਜੋ ਨਾਂ ਅਨਇੰਪਲਾਇਮੈਂਟ ਐਕਸਚੇਂਜ ਵਿਚ ਦਰਜ ਹਨ ਉਨ੍ਹਾਂ ਦੀਆਂ ਫਿਗਰਜ਼ ਦੱਸਦਾ ਹਾਂ। 1972 ਵਿਚ ਇਹ ਅਨਇੰਪਲਾਇਮੈਂਟ 87,365 ਦੀ ਸੀ ਅਤੇ 1977 ਵਿਚ ਜਦੋਂ ਇਹ ਛੱਡ ਕੇ ਗਏ ਤਾਂ ਉਸ ਵੇਲੇ ਇਹ 1,59,453 ਦੀ ਗਿਣਤੀ ਵੱਧ ਗਈ ਸੀ। ਪਰੰਤੂ ਅਸੀਂ ਇਸ ਲਈ ਡਿਟਰਮਿਨਡੀ ਹਾਂ ਕਿ ਇਹ ਅਨਇੰਪਲਾਇਮੈਂਟ ਦਾ ਮਸਲਾ ਜ਼ਰੂਰ ਹੱਲ ਕੀਤਾ ਜਾਵੇ। ਇਸ ਵਾਸਤੇ ਹੀ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਪ੍ਰੋਗਰਾਮ ਜਿਹੜਾ ਹੈ, ਇਹ ਚਾਲੂ ਕੀਤਾ ਹੈ ਅਤੇ ਇਸ ਵਾਸਤੇ ਇਕ ਹਾਈ ਪਾਵਰਡ ਕਮੇਟੀ ਚੀਫ ਸੈਕਟਰੀ ਦੀ ਚੇਅਰਮੈਨਸ਼ਿਪ ਵਿਚ ਬਣਾਈ ਹੈ ਤਾਕਿ ਥੋੜ੍ਹੇ ਸਮੇਂ ਵਿਚ ਹੀ ਜਿਹੜੇ ਅਸੀਂ ਨਵੇਂ ਸਾਧਨ ਕਢ ਸਕਦੇ ਹਾਂ ਉਸ ਵਾਸਤੇ ਸਾਨੂੰ ਰਿਕਮੈਂਡ ਕਰੇ। ਇਸ ਵਾਸਤੇ ਸਾਡੀ ਕੋਸ਼ਿਸ਼ ਹੈ ਕਿ ਵੱਧ ਤੋਂ ਵੱਧ ਸਾਧਨ ਲੋਕਾਂ ਨੂੰ ਦੇਣ ਲਈ ਯਤਨ ਕਰੀਏ ਤਾਕਿ ਇਸ ਵੱਧਦੀ ਹੋਈ ਅਨਇੰਪਲਾਇਮੈਂਟ ਤੇ ਅਸਰ ਪਵੇ।

ਇਥੇ ਲੈਂਡ ਰਿਫਾਰਮਜ਼ ਦੀ ਵੀ ਗੱਲ ਹੋਈ ਅਤੇ ਸਾਡੇ ਸਾਥੀਆਂ ਨੇ ਕੁਝ ਇਸ ਤਰ੍ਹਾਂ ਦੇ ਵਿਚਾਰ ਪ੍ਰਗਟ ਕਰਨ ਦੇ ਯਤਨ ਕੀਤੇ ਕਿ ਜੋ ਹੁਣ ਦੀ ਸਰਕਾਰ ਹੈ ਇਹ ਲੈਂਡ ਰਿਫਾਰਮਜ਼ਨੂੰ ਸੁੱਸਤ ਕਰਨਾ ਚਾਹੁੰਦੀ ਹੈ।

ਸਪੀਕਰ ਸਾਹਿਬ, ਇਹ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਗਰੀਬ ਕਿਸਾਨਾਂ ਅਤੇ ਮਜ਼ਦੂਰਾਂ ਦੀ ਸਰਕਾਰ ਹੈ। ਸਾਡਾ ਹਮੇਸ਼ਾ ਸਟੈਂਡ ਉਨ੍ਹਾਂ ਦੇ ਨਾਲ ਰਿਹਾ ਹੈ। (ਕਾਮਰੇਡ ਦਾਨਾ ਰਾਮ ਜੀ ਵਲੋਂ ਵਿਘਨ) ਸਪੀਕਰ ਸਾਹਿਬ, ਹੁਣ ਕਾਮਰੇਡਾਂ ਨੂੰ ਬੜੀ ਗਰਮੀ ਆਉਂਦੀ ਹੈ। ਇਹ ਮੇਰੇ ਹੱਲਕੇ ਦੇ ਨੁਮਾਇੰਦੇ ਰਹੇ ਹਨ। ਸਾਡੀ ਸਰਕਾਰ ਨੂੰ ਹਾਲੇ ਥੋੜ੍ਹਾ ਦਿਰ ਹੀ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਨੂੰ ਪੂਰੀ ਖੁਲ੍ਹ ਸੀ ਅਤੇ ਐਮਰਜੈਂਸੀ ਦੇ ਵਿਚ ਇਨ੍ਹਾਂ ਨੇ ਕਾਲੇ ਕਾਨੂੰਨ ਬਣਾਉਣ ਵਿਚ ਬੜੀ ਮਦਦ ਕੀਤੀ ਸੀ ਅਤੇ ਉਸ ਦੀ ਵਰਤੋਂ ਨਾਲ ਕੀ ਸਿੱਟੇ ਨਿਕਲੇ ਹਨ ਇਹ ਇਨ੍ਹਾਂ ਦੇ ਸਾਹਮਣੇ ਹਨ। ਹੁਣ ਕਾਮਰੇਡਾਂ ਨੂੰ ਬੜਾ ਦੁੱਖ ਹੁੰਦਾ ਹੈ। ਮੈਂ ਕਹਿਦਾ ਹਾਂ ਕਿ ਤੁਸੀਂ ਜਿਨ੍ਹਾਂ ਦੀ ਹਮਾਇਤ ਕਰਦੇ ਰਹੇ ਹੋ ਉਨ੍ਹਾਂ ਦੇ ਲੀਡਰ ਨੂੰ ਜਾ ਕੇ ਪੁੱਛੋ ? ਸਾਨੂੰ ਨਾ ਪੁੱਛੋ। ਜੇ ਤੁਸੀਂ ਸਿਨਸਿਆਰਟੀ ਨਾਲ ਕਾਂਗਰਸ ਪਾਰਟੀ ਦੇ ਨਾਲ ਹੁੰਦੇ ਤਾਂ ਸ਼ਾਇਦ ਲੈਂਡ ਰਿਫਾਰਮਜ਼ ਦਾ ਕੁਝ ਹੋ ਜਾਂਦਾ। (ਵਿਘਨ) ਸਪੀਕਰ ਸਾਹਿਬ, ਪਿਛਲੀ ਸਰਕਾਰ ਥੋੜ੍ਹਾ ਬਹੁਤ ਵੀ ਲੈਂਡ ਰਿਫਾਰਮਜ਼ ਦੇ ਬਾਰੇ ਕੁਝ ਵੀ ਕਰਨ ਦੇ ਯਤਨ ਕਰਦੀ ਤਾਂ ਕੁਝ ਕਰ ਦਿੰਦੇ। ਪਰ

ਇਨ੍ਹਾਂ ਨੇ ਕੋਈ ਖਿਆਲ ਨਹੀਂ ਕੀਤਾ। ਇਹ ਚਾਹੁੰਦੇ ਸਨ ਕਿ ਲੈਂਡ ਰਿਫਾਰਮਜ਼ ਦੇ ਨਾਂ ਤੇ ਇਲੈਕਸ਼ਨ ਜਿੱਤਦੇ ਰਹੀਏ। ਇਸੇ ਲਈ ਇਹ ਸਾਰਾ ਕੁਝ ਕਰਦੇ ਰਹੇ। ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਇਕ ਬਹੁਤ ਵੱਡੀ ਬੀੜ ਸੀ ਔਰ ਅਸੀਂ ਉਸ ਨੂੰ ਟੱਪਣਾ ਸੀ। ਮੇਰੇ ਨਾਲ ਇਕ ਕਾਂਗਰਸੀ ਐਮ. ਐਲ. ਏ. ਵੀ ਸੀ। ਮੈਂ ਉਸ ਨੂੰ ਕਿਹਾ ਕਿ ਕਿਉਂ ਨਹੀਂ ਤੁਸੀਂ ਇਸ ਬੀੜ ਨੂੰ ਹਰੀਜਨਾਂ ਦੇ ਵਿਚ ਵੰਡ ਦਿੰਦੇ। ਤਾਂ ਮੈਨੂੰ ਉਹ ਐਮ. ਐਲ.ਏ. ਕਹਿਣ ਲੱਗਾ ਕਿ ਅਸੀਂ ਅਗਲੀ ਇਲੈਕਸ਼ਨ ਵੀ ਤਾਂ ਜਿੱਤਣੀ ਹੈ। ਇਹ ਕਿਵੇਂ ਕਰ ਸਕਦੇ ਹਾਂ ? ਇਹ ਸਾਰਾ ਡਰਾਮਾ ਸੀ ਜਿਸ ਦੇ ਨਾਲ ਇਹ ਇਲੈਕਸ਼ਨਾਂ ਜਿੱਤਦੇ ਰਹੇ ਹਨ। ਮੈਨੂੰ ਅਫ਼ਸੋਸ ਹੈ ਕਿ ਡਾਂਗ ਸਾਹਿਬ ਦੀ ਪਾਰਟੀ ਨੇ ਕਾਂਗਰਸ ਪਾਰਟੀ ਦੀ ਹਮਾਇਤ ਕੀਤੀ, ਇਸ ਤਰ੍ਹਾਂ ਇਨ੍ਹਾਂ ਨੂੰ ਨਹੀਂ ਕਰਨਾ ਚਾਹੀਦਾ ਸੀ। (ਵਿਘਨ) ਸਪੀਕਰ ਸਾਹਿਬ, ਅੱਜ ਤਕ ਇਨ੍ਹਾਂ ਨੇ ਲੈਂਡ ਰਿਫਾਰਮਜ਼ ਦਾ ਕੁਝ ਨਹੀਂ ਕੀਤਾ। ਮੇਰੇ ਇਕ ਗਰੀਬ ਵਜ਼ੀਰ ਸਰਦਾਰ ਉਮਰਾਨੰਗਲ ਦੇ ਪਿਛੇ ਪਏ ਹੋਏ ਹਨ ਕਿ ਉਹ ਲੈਂਡ ਰਿਫਾਰਮਜ਼ ਦੇ ਖਿਲਾਫ ਹੈ। ਉਸ ਦੇ ਕੋਲ ਤਾਂ ਕੇਵਲ ਚਾਰ ਕਿੱਲੇ ਜ਼ਮੀਨ ਹੋਵੇਗੀ ਪਰ ਉਸ ਦੇ ਮੁਕਾਬਲੇ ਵਿਚ ਚੌਧਰੀ ਬਲਰਾਮ ਜੀ ਦੀ ਜ਼ਮੀਨ ਦੇਖ ਲਓ ਕਿੰਨੀ ਜ਼ਿਆਦਾ ਹੈ। ਆਇਆ ਚੌਧਰੀ ਬਲਰਾਮ ਲੈਂਡ ਰਿਫਾਰਮਜ਼ ਦੇ ਖਿਲਾਫ ਹੈ ਜਾਂ ਮੇਰਾ ਗਰੀਬ ਵਜ਼ੀਰ ਖਿਲਾਫ ਹੈ ? ਮੇਰਾ ਵਜ਼ੀਰ ਤਾਂ ਹੱਕ ਵਿਚ ਹੈ। ਮੈਂ ਹੁਣੇ ਹੀ ਬਾਹਰ ਗਿਆ ਸੀ ਤਾਕਿ ਹਾਊਸ ਦੇ ਵਿਚ ਜੋ ਲੈਂਡ ਰਿਫਾਰਮਜ਼ ਦੇ ਬਾਰੇ ਕਾਫੀ ਚਰਚਾ ਹੋ ਰਹੀ ਹੈ ਉਸ ਦੇ ਸਾਰੇ ਅੰਕੜੇ ਲਿਆ ਸਕਾਂ। ਮੈਂ ਅੰਕੜੇ ਇੱਕਠੇ ਕਰਨ ਲਈ ਬਾਹਰ ਗਿਆ ਸੀ ਔਰ ਉਹ ਮੈਂ ਨਾਲ ਲਿਆਂਦੇ ਹਨ। ਮੈਂ ਦੱਸਦਾ ਹਾਂ ਕਿ ਟੋਟਲ ਜਿਹੜੀ ਜ਼ਮੀਨ ਸਰਪੱਲਸ ਡੇਕਲੇਅਰਡ ਸੀ ਉਹ ਇਕ ਲੱਖ ਏਕੜ ਦੇ ਕਰੀਬ ਸੀ। ਜੋ ਉਸ ਸਰਪੱਲਸ ਜ਼ਮੀਨ ਦਾ ਹਾਲ ਹੋਇਆ ਉਹ ਤੁਹਾਡੇ ਸਾਹਮਣੇ ਹੈ ਹਾਲੇ ਤਕ ਕਚਹਿਰੀਆਂ ਦੇ ਵਿਚ ਕੇਸਿਜ਼ ਚਲ ਰਹੇ ਹਨ। ਇਹ ਡਰਾਮਾ ਪਿਛਲੇ 30 ਸਾਲਾਂ ਤੋਂ ਕਰਦੇ ਆ ਰਹੇ ਹਨ। ਇਨ੍ਹਾਂ ਨੂੰ ਪਤਾ ਸੀ ਕਿ ਜ਼ਮੀਨ ਸਰਪੱਲਸ ਇਨ੍ਹਾਂ ਨੂੰ ਨਹੀਂ ਮਿਲਣੀ ਪਰ ਇਲੈਕਸ਼ਨਾਂ ਦੇ ਵਿਚ ਇਸ ਤਰ੍ਹਾਂ ਦੀਆਂ ਗੱਲਾਂ ਬਹੁਤ ਕਰਦੇ ਰਹੇ ਹਨ। ਇਨ੍ਹਾਂ ਨੇ ਉਨ੍ਹਾਂ ਜ਼ਮੀਨਾਂ ਨੂੰ ਹਰੀਜਨਾਂ ਨੂੰ ਦੇਣ ਦੇ ਵਾਸਤੇ ਉਨ੍ਹਾਂ ਗਰੀਬਾਂ ਦੇ ਕੋਲੋਂ 10—10 ਰੁਪਏ ਦੇ ਫਾਰਮ ਲੈ ਲਏ ਪਰ ਬਾਅਦ ਵਿਚ ਜ਼ਮੀਨਾਂ ਨਾ ਨਿਕਲੀਆਂ। ਇਸ ਲਈ ਮੈਂ ਕਹਿ ਸਕਦਾ ਹਾਂ ਕਿ ਇਹ ਇਕ ਤਰ੍ਹਾਂ ਦਾ ਡਰਾਮਾ ਹੀ ਕਰਦੇ ਰਹੇ ਹਨ। ਮੈਂ ਕਹਿੰਦਾ ਹਾਂ ਕਿ ਸਾਡੀ ਪਾਰਟੀ ਲੈਂਡ ਰਿਫਾਰਮਜ਼ ਦੇ ਖਿਲਾਫ ਨਹੀਂ ਹੈ। ਅਸੀਂ ਤੇਜ਼ੀ ਨਾਲ ਕਾਨੂੰਨ ਬਣਾ ਕੇ ਉਸ ਦੀ ਵਰਤੋਂ ਕਰਾਂਗੇ ਤਾਕਿ ਲੈਂਡ ਰਿਫਾਰਮਜ਼ ਹੋ ਸਕਣ। ਮੈਂ ਕਹਿੰਦਾ ਹਾਂ ਕਿ ਪੰਜਾਬ ਦੇ ਵਿਚ ਬਹੁਤ ਘੱਟ ਹੀ ਲੈਂਡਲਾਰਡ ਹਨ। ਸਪੀਕਰ ਸਾਹਿਬ, ਇਥੇ ਇਕ ਸੀ. ਪੀ. ਐਮ. ਵਲੋਂ ਖਦਸ਼ਾ ਪ੍ਰਗਟ ਕੀਤਾ ਗਿਆ ਸੀ। ਮੈਂ ਉਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ। ਕੁਝ ਹੋਰਾਂ ਨੇ ਵੀ ਕਿਹਾ ਸੀ ਕਿ ਜਿਹੜੀ ਇਵੈਕਿਊ ਲੈਂਡ ਹੈ ਉਹ ਹਰੀਜਨਾਂ ਨੂੰ ਦੇ ਦੇਣੀ ਚਾਹੀਦੀ ਹੈ ਔਰ ਨਾਲ ਹੀ ਕਿਹਾ ਕਿ ਮੇਰੀ ਸਰਕਾਰ ਹਰੀਜਨਾਂ ਦੇ ਖਿਲਾਫ ਹੈ। ਅਸੀਂ ਹਰੀਜਨ ਮੁਜ਼ਾਰਿਆਂ ਦੇ ਹੱਕ ਵਿਚ ਹਾਂ। ਜੋ ਵੀ ਪਾਲਿਸੀ ਮੇਰੀ ਸਰਕਾਰ ਵਲੋਂ ਬਣਾਈ ਜਾਵੇਗੀ ਉਸ ਤੇ ਪੂਰੀ ਤਰ੍ਹਾਂ ਅਮਲ ਕੀਤਾ ਜਾਵੇਗਾ। ਮੈ ਤੁਹਾਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੇ ਉਸ ਇਵੈਕਿਊ ਲੈਂਡ ਤੇ ਬੈਠੇ ਹਨ ਅਤੇ ਹੱਲ ਵਾਹ ਰਹੇ ਹਨ ਅਤੇ ਹਲ ਵਾਹੁੰਦੇ ਹਨ ਉਨ੍ਹਾਂ ਨੂੰ ਮਾਲਕ ਬਣਾ ਦਿਤਾ ਜਾਵੇਗਾ। ਮੈਂ ਇਸ ਸਕੀਮ ਨੂੰ ਅਮਲੀ ਰੂਪ ਦੇਣ ਤੋਂ ਪਹਿਲਾਂ ਆਪਣੀ ਪਾਰਟੀ ਦੇ ਐਮ. ਐਲ. ਏਜ਼. ਦੇ ਨਾਲ ਵਿਚਾਰ ਵਟਾਂਦਰਾ ਕਰਾਂਗਾ ਅਤੇ ਦੂਜੇ ਸੀ. ਪੀ. ਐਮ. ਦੇ ਸਾਥੀਆਂ ਦੇ ਨਾਲ ਵਿਚਾਰ ਕਰਕੇ ਕੋਈ ਕਾਨੂੰਨ ਬਣਾ ਕੇ ਇਸ ਕੰਮ ਨੂੰ ਕਰਾਂਗਾ ਕਿਉਂਕਿ ਇਹ ਬਹੁਤ ਵੱਡਾ ਮਸਲਾ ਹੈ। ਸਪੀਕਰ ਸਾਹਿਬ, ਕਿਸੇ ਸਰਕਾਰ ਦੀ ਜਾਂ ਕਿਸੇ ਸੂਬੇ ਦੀ ਤਰੱਕੀ ਵੇਖਣੀ ਹੋਵੇ ਤਾਂ ਉਸ ਸੂਬੇ ਦੀ ਇੰਡਸਟਰੀ ਵੱਲ ਵੇਖਿਆ ਜਾਂਦਾ ਹੈ। ਕੋਈ ਸੂਬਾ ਉਤਨੀ ਦੇਰ ਤਕ ਤਰੱਕੀ ਨਹੀਂ ਕਰ ਸਕਦਾ ਜਿਤਨੀ ਦੇਰ ਤਕ ਉਸ ਸੂਬੇ ਦੀ ਇੰਡਸਟਰੀ ਤਰੱਕੀ ਨਾ ਕਰੇ। ਮੈਨੂੰ ਇਥੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਇਸ ਰਾਜ ਦੇ ਵਿਚ 1972 ਦੇ ਦੌਰਾਨ ਇੰਡਸਟਰੀ ਦਾ ਗਰੋਥ ਰੇਟ 12% ਸੀ। ਮੈਂ ਸਮਝਦਾ ਸੀ ਕਿ ਪਿਛਲੇ 5 ਜਾਂ 6 ਸਾਲਾਂ ਦੇ ਵਿਚ ਪਿਛਲੀ ਸਰਕਾਰ ਨੇ ਸ਼ਾਇਦ ਇਸ ਦੇ

[ਮੁੱਖ ਮੰਤਰੀ]

ਵਿਚ ਕੋਈ ਤਰੱਕੀ ਕੀਤੀ ਹੋਵੇਗੀ, ਕੋਈ ਇੰਡਸਟਰੀ ਦੇ ਵਿੱਚ ਵਾਧਾ ਕੀਤਾ ਹੋਵੇਗਾ ਪਰ ਇੰਨੇ ਸਾਲਾਂ ਵਿਚ ਸਿਰਫ ਇਹ ਤਾਂ ਵੱਧ ਕੇ 12.5% ਹੋਈ ਹੈ। ਕੋਈ ਤਰੱਕੀ ਇੰਡਸਟਰੀ ਦੇ ਵਿਚ ਨਹੀਂ ਹੋਈ। ਸਪੀਕਰ ਸਾਹਿਬ, ਪਰ ਦੂਜੇ ਸੂਬਿਆਂ ਨੇ ਸਾਡੇ ਪੰਜਾਬ ਦੇ ਮੁਕਾਬਲੇ ਵਿਚ ਕਿਸੇ ਨੇ 25% ਕਰ ਲਈ ਹੈ ਔਰ ਕਿਸ ਨੇ 22% ਕਰ ਲਈ ਹੈ। ਸਾਡੇ ਪੰਜਾਬ ਦਾ ਕਿਸਾਨ ਮੇਹਨਤੀ ਹੋਵੇ ਅਤੇ ਪੰਜਾਬੀ ਮੇਹਨਤੀ ਹੋਵੇ ਜਿਸ ਦੇ ਉਤੇ ਹਰ ਕੋਈ ਮਾਣ ਕਰ ਸਕਦਾ ਹੈ ਪਰ ਉਸ ਸਟੇਟ ਦੀ ਇੰਡਸਟਰੀ ਤਰੱਕੀ ਨਾ ਕਰੇ ਇਹ ਬੜੀ ਹੈਰਾਨੀ ਦੀ ਗੱਲ ਹੈ। ਮੈਂ ਕੋਈ ਇਨ੍ਹਾਂ ਦੀ ਨੁਕਤਾਚੀਨੀ ਨਹੀਂ ਕਰਨਾ ਚਾਹੁੰਦਾ ਕਿਉਂਕਿ ਨੁਕਤਾਚੀਨੀ ਕਰਕੇ ਕੁਝ ਹੱਥ ਨਹੀਂ ਆਉਣਾ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਇੰਡਸਟਰੀ ਦੀ ਕੋਈ ਨਵੀਂ ਪਾਲਿਸੀ ਬਣਾਈ ਜਾਵੇ। ਥੋੜੇ ਦਿਨਾਂ ਦੇ ਵਿਚ ਇਸ ਇੰਡਸਟਰੀ ਦੀ ਪਾਲਿਸੀ ਨੂੰ ਅਨਾਊਂਸ ਕਰ ਦਿਤਾ ਜਾਵੇਗਾ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਜ਼ਿਆਦਾ ਤੋਂ ਜ਼ਿਆਦਾ ਐਗਰੋ ਇੰਡਸਟਰੀ ਨੂੰ ਕਾਇਮ ਕੀਤਾ ਜਾਵੇ। ਜਿਹੜੀ ਐਗਰੀਕਲਚਰਲ ਪ੍ਰੋਡਿਊਸ ਅਤੇ ਪ੍ਰੋਡਕਸ਼ਨ ਵੇਸਟ ਹੁੰਦੀ ਹੈ ਉਸ ਨੂੰ ਰੋਕਿਆ ਜਾਵੇ। ਰੂਰਲ ਇੰਡਸਟਰੀ ਨੂੰ ਵੀ ਰਿਵਿਊ ਕੀਤਾ ਜਾ ਰਿਹਾ ਹੈ। ਸਮਾਲ ਸਕੇਲ ਇੰਡਸਟਰੀਜ਼ ਨੂੰ, ਐਗਰੋ ਬੇਸਡ ਇੰਡਸਟਰੀਜ਼ ਨੂੰ, ਐਨਸਿਲਅਰੀ ਇੰਡਸਟਰੀ ਨੂੰ ਚਾਲੂ ਕੀਤਾ ਜਾਵੇਗਾ। (ਘੰਟੀ)

## EXTENSION OF TIME OF THE SITTING

**ਸ੍ਰੀ ਸਪੀਕਰ** : ਚੀਫ ਮਨਿਸਟਰ ਸਾਹਿਬ ਹੁਣ ਖਤਮ ਕਰ ਦਿਉ। ਟਾਈਮ ਹੋ ਗਿਆ ਹੈ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਾਊਸ ਦਾ ਟਾਈਮ 15 ਮਿੰਟ ਦੇ ਲਈ ਐਕਸਟੈਂਡ ਕਰ ਦਿਉ ਤਾਕਿ ਮੈਂ ਸਪੀਚ ਨੂੰ ਖਤਮ ਕਰ ਸਕਾਂ।

(ਇਸ ਸਮੇਂ ਆਵਾਜ਼ਾਂ ਆ ਰਹੀਆਂ ਸਨ ਕਿ ਹਾਊਸ ਦਾ ਸਮਾਂ ਐਕਸਟੈਂਡ ਕਰ ਦਿਤਾ ਜਾਵੇ)।

**Mr. Speaker** : Is it the pleasure of the House that the time be extended by another 15 minutes ?

**Voices** : Yes, yes.

**Mr. Speaker** : The time of the House is extended till 2-30 P.M.

## DISCUSSION ON GOVERNOR'S ADDRESS
(*Resumption*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਦੋ ਸ਼ੂਗਰ ਮਿੱਲਾਂ ਪੰਜਾਬ ਦੇ ਵਿਚ ਲਗਾ ਰਹੇ ਹਾਂ। ਇਕ ਗੁਰਦਾਸਪੁਰ ਦੇ ਵਿਚ ਅਤੇ ਦੂਜੀ ਜ਼ੀਰੇ ਦੇ ਵਿਚ ਲਗਾਈ ਜਾ ਰਹੀ ਹੈ। ਇਸੇ ਤਰ੍ਹਾਂ ਗੁਲੂਕੋਸ ਦੀ ਇੰਡਸਟਰੀ ਸੰਗਰੂਰ ਜ਼ਿਲ੍ਹੇ ਦੇ ਵਿਚ ਲਗਾਈ ਜਾ ਰਹੀ ਹੈ। ਇਹ ਨਵਾਬ ਸਾਹਿਬ ਦੇ ਇਲਾਕੇ ਵਿਚ ਲਗਾਈ ਜਾ ਰਹੀ ਹੈ। ਇਕ ਕਾਟਨ ਸਪਿਨਿੰਗ ਮਿਲ ਹੈ ਉਹ ਵੀ ਅਸੀਂ ਲਗਾ ਦੇਣੀ ਹੈ। ਇਸ ਇੰਡਸਟਰੀ ਤੇ 36.2 ਕਰੋੜ ਰੁਪਏ ਦੀ ਲਾਗਤ ਆਵੇਗੀ ਔਰ ਇਸ ਮਿਲ ਦੇ ਲੱਗ ਜਾਣ ਨਾਲ 3100 ਆਦਮੀਆਂ ਨੂੰ ਨੌਕਰੀਆਂ ਮਿਲਣ-ਗੀਆਂ। ਇਸ ਤੋਂ ਇਲਾਵਾ, ਸਪੀਕਰ ਸਾਹਿਬ, ਹੋਰ ਵੀ ਫੈਕਟਰੀਆਂ ਲਗਾਈਆਂ ਜਾ ਰਹੀਆਂ ਹਨ। ਇਸ ਦੇ ਨਾਲ ਹੀ, ਹੋਰ ਜਿਹੜੀਆਂ ਇੰਡਸਟਰੀਜ਼ ਲਗਾਉਣ ਦੇ ਬਾਰੇ ਵਿਚਾਰ ਹੈ ਉਹ ਪੰਜਾਬ ਡਿਸਪਲੇਅ ਡਿਵਾਈਸ ਲਿਮਿਟਿਡ, ਪੰਜਾਬ ਇਲੈਕਟ੍ਰਾਨਿਕ ਕੰਪਲੈਕਸ (ਮੁਹਾਲੀ), ਮੁਕੇਰੀਆਂ ਪੇਪਰ ਮਿਲਜ਼ ਲਿਮਿਟਿਡ ਪੰਜਾਬ ਵੀਵਿੰਗ ਐਂਡ ਸਪਿਨਿੰਗ ਮਿਲਜ਼ ਅਤੇ ਐਚ. ਐਮ. ਟੀ. ਦੀ ਸਹਾਇਤਾ ਨਾਲ ਪੁਰਜ਼ੇ ਜੋੜ ਕੇ ਘੜੀਆਂ

ਬਣਾਉਣ ਦਾ ਇਕ ਯੂਨਿਟ ਕਾਇਮ ਕੀਤਾ ਜਾ ਰਿਹਾ ਹੈ। ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਬੜੀ ਤੇਜ਼ੀ ਨਾਲ ਇੰਡਸਟਰੀ ਦੇ ਖੇਤਰ ਵਿਚ ਕਾਫੀ ਅੱਗੇ ਜਾਣ ਵੱਲ ਕੋਸ਼ਿਸ਼ ਕਰ ਰਹੇ ਹਾਂ। ਸਪੀਕਰ ਸਾਹਿਬ, ਤੁਸੀਂ ਅਖਬਾਰਾਂ ਦੇ ਵਿਚ ਵੀ ਪੜ੍ਹਿਆ ਹੋਣਾ ਹੈ ਅਤੇ ਮੈਂ ਇਸ ਹਾਊਸ ਦੇ ਵਿਚ ਵੀ ਦੱਸਦਾ ਹਾਂ ਕਿ ਇਨ੍ਹਾਂ ਕਾਂਗਰਸੀ ਵੀਰਾਂ ਨੇ ਇਕ ਵੀ ਇੰਡਸਟਰੀ ਦਾ ਪ੍ਰੋਜੈਕਟ ਲਿਆਉਣ ਦੇ ਯਤਨ ਨਹੀਂ ਕੀਤੇ। ਇਨ੍ਹਾਂ ਨੂੰ ਖੁਲ੍ਹੀ ਛੁੱਟੀ ਹੈ ਅਤੇ ਇਹ ਖੜ੍ਹੇ ਹੋ ਕੇ ਦੱਸ ਦੇਣ ਤਾਕਿ ਪਤਾ ਲਗ ਸਕੇ ਕਿ ਇਹ ਗਲ ਸਹੀ ਹੈ ਜਾਂ ਨਹੀਂ। ਸਰਦਾਰ ਉਮਰਾਓ ਸਿੰਘ ਹੀ ਦੱਸ ਦੇਣ ਕਿ ਇਨ੍ਹਾਂ ਨੇ ਪਿਛਲੇ 30 ਸਾਲਾਂ ਦੇ ਵਿਚ ਕੋਈ ਸਨੱਅਤੀ ਪ੍ਰੋਜੈਕਟ ਲਿਆਂਦਾ ਹੈ ? ਅਸੀਂ ਤਾਂ ਥੋੜ੍ਹੇ ਹੀ ਦਿਨਾਂ ਵਿਚ 16 ਕਰੋੜ ਰੁਪਏ ਦਾ ਇਲੈਕਟ੍ਰਾਨਿਕ ਕੰਪਲੈਕਸ ਮੁਹਾਲੀ ਵਿਖੇ ਲਾਉਣ ਲਈ ਲਿਆਂਦਾ ਹੈ। (ਤਾੜੀਆਂ) ਸਪੀਕਰ ਸਾਹਿਬ, ਸੈਂਟਰ ਦੀ ਮਨਿਸਟਰੀ ਨੇ ਸਾਨੂੰ ਖੁਲ੍ਹੀ ਛੁੱਟੀ ਦੇ ਦਿਤੀ ਹੈ ਕਿ ਜਿੰਨੀਆਂ ਵੀ ਸੀਮਿੰਟ ਦੀਆਂ ਫੈਕਟਰੀਆਂ ਲਗਾ ਸਕਦੇ ਹੋ, ਲਗਾ ਲਓ। ਅਸੀਂ ਸਾਰੀ ਸਟੇਟ ਦੇ ਵਿਚ ਇਸ ਦੇ ਲਈ ਸਰਵੇ ਕਰਵਾ ਰਹੇ ਹਾਂ ਤਾਂਕਿ ਫੈਕਟਰੀਆਂ ਕਾਇਮ ਕੀਤੀਆਂ ਜਾ ਸਕਣ। (ਘੰਟੀ) ਬਸ ਜੀ, ਸਪੀਕਰ ਸਾਹਿਬ, ਮੈਂ ਖਤਮ ਕਰਨ ਤੋਂ ਪਹਿਲਾਂ ਉਨ੍ਹਾਂ ਸਾਰੇ ਮੈਂਬਰ ਸਾਹਿਬਾਨ ਦਾ ਦਿਲੋਂ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਚੰਗੀਆਂ ਚੰਗੀਆਂ ਸੁਜੈਸ਼ਨਜ਼ ਮੇਰੀ ਸਰਕਾਰ ਨੂੰ ਦਿਤੀਆਂ ਹਨ ਅਤੇ ਮੈਂ ਪੂਰੀ ਕੋਸ਼ਿਸ਼ ਕਰਾਂਗਾ ਕਿ ਉਨ੍ਹਾਂ ਸੁਜੈਸ਼ਨਾਂ ਦੇ ਉਤੇ ਗੌਰ ਕੀਤਾ ਜਾਵੇ। ਇਸ ਦੇ ਨਾਲ ਹੀ, ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਅਪੀਲ ਕਰਦਾ ਹਾਂ ਕਿ ਜਿਹੜਾ ਧੰਨਵਾਦ ਦਾ ਮਤਾ ਸਰਦਾਰ ਕਿਰਪਾਲ ਸਿੰਘ ਨੇ ਗਵਰਨਰ ਸਾਹਿਬ ਦੇ ਐਡਰੈਸ ਲਈ ਪੇਸ਼ ਕੀਤਾ ਹੋਇਆ ਹੈ ਉਸ ਨੂੰ ਸਰਵਸੰਮਤੀ ਦੇ ਨਾਲ ਪਾਸ ਕਰ ਦਿਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਕੋਲੋਂ ਇਨਫਰ-ਮੇਸ਼ਨ ਲੈਣਾ ਚਾਹੁੰਦਾ ਹਾਂ ਜਿਸ ਦਾ ਸਬੰਧ ਕੁਰਪੱਸ਼ਨ ਨਾਲ ਹੈ। ਸੀ. ਐਮ. ਸਾਹਿਬ ਨੇ ਫਰਮਾਇਆ ਹੈ ਕਿ ਜੋ ਐਕਸੈਸਿਜ਼ ਹੋਏ ਹਨ, ਉਹ ਸ਼ਾਹ ਕਮਿਸ਼ਨ ਇਨਕੁਆਇਰ ਕਰੇਗਾ। ਜੋ ਸ਼ਾਹ ਕਮਿਸ਼ਨ ਨਹੀਂ ਕਰ ਸਕਦਾ ਉਸ ਲਈ ਵੱਖਰਾ ਕਮਿਸ਼ਨ ਬਣਾਇਆ ਜਾਵੇਗਾ ਤਾਕਿ ਪਿਛੇ ਜੋ ਹੋਇਆ ਹੈ, ਉਹ ਅਗੇ ਤੋਂ ਨਾ ਹੋਵੇ। ਪ੍ਰੰਤੂ ਹੁਣ ਵੀ ਅਖਬਾਰਾਂ ਵਿਚ ਮਨਿਸਟਰਾਂ ਦੇ ਖਿਲਾਫ ਕੁਰੱਪਸ਼ਨ ਬਾਰੇ ਆ ਰਿਹਾ ਹੈ। ਜਿਹੜੇ ਕੁਰੱਪਸ਼ਨ ਦੇ ਚਾਰਜਿਜ਼ ਮਨਿਸਟਰਾਂ ਤੇ ਲਗਾਏ ਜਾ ਰਹੇ ਹਨ ਤਾਂ ਕੀ ਚੀਫ ਮਨਿਸਟਰ ਸਾਹਿਬ ਜਵਾਬ ਦੇਣਗੇ ਕਿ ਉਨ੍ਹਾਂ ਬਾਰੇ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਅਖਬਾਰਾਂ ਵਿਚ ਜੋ ਖਬਰਾਂ ਨਿਕਲਦੀਆਂ ਹਨ, ਉਹ ਮੈਂ ਵੀ ਪੜ੍ਹਦਾ ਹਾਂ। ਮੈਂ ਉਨ੍ਹਾਂ ਬਾਰੇ ਜ਼ਰੂਰ ਇਨਕੁਆਇਰੀ ਕਰਾਵਾਂਗਾ। ਇੱਕ ਦਮ ਤਾਂ ਮੈਂ ਉਸ ਬਾਰੇ ਕੋਈ ਜਵਾਬ ਨਹੀਂ ਦੇ ਸਕਦਾ।

**ਡਾਕਟਰ ਕੇਵਲ ਕ੍ਰਿਸ਼ਨ :** ਪਰੋਹਿਬਸ਼ਨ ਦੇ ਬਾਰੇ ਮੈਂ ਇੱਕ ਅਮੈਂਡਮੈਂਟ ਵੀ ਦਿੱਤੀ ਹੈ।

**ਸ਼੍ਰੀ ਸਪੀਕਰ :** ਇਸ ਦੇ ਬਾਰੇ ਗਵਰਨਰ ਐਡਰੈਸ ਵਿਚ ਤਾਂ ਕੋਈ ਗੱਲ ਨਹੀਂ। ਇਹ ਇਰਰੈਲੇਵੈਂਟ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਰ, ਪੁਆਇੰਟ ਆਫ ਇਨਫਰਮੇਸ਼ਨ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਕੰਪਲੀਟ ਪਰੋਹਿਬਸ਼ਨ ਕਦੋਂ ਤਕ ਲਾਗੂ ਹੋ ਜਾਵੇਗੀ ? ਇਹ ਇਕ ਬਹੁਤ ਵੱਡੀ ਈਵਲ ਹੈ। ਇਸ ਦੇ ਬਾਰੇ ਸੀ. ਐਮ. ਸਾਹਿਬ ਦੱਸਣ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਡਾਕਟਰ ਕੇਵਲ ਕ੍ਰਿਸ਼ਨ ਨੇ ਪ੍ਰੋਹਿਬਸ਼ਨ ਦਾ ਜ਼ਿਕਰ ਕੀਤਾ ਹੈ। ਮੈਂ ਇਸ ਬਾਰੇ ਬੜੀ ਜ਼ਿਮੇਵਾਰੀ ਨਾਲ ਐਲਾਨ ਵੀ ਕੀਤਾ ਸੀ ਕਿ ਹਫਤੇ ਵਿਚ ਦੋ ਦਿਨ ਲਈ ਸ਼ਰਾਬ ਬੰਦ ਕੀਤੀ

[ਮੁੱਖ ਮੰਤਰੀ]

ਜਾਵੇਗੀ, ਉਸਤੋਂ ਬਾਅਦ ਹੌਲੀ ਹੌਲੀ ਖਤਮ ਕਰ ਦਿਤੀ ਜਾਵੇਗੀ। ਮੈਂ ਸਮਝਦਾ ਹਾਂ ਕਿ ਇਹ ਬਹੁਤ ਵੱਡੀ ਲਾਹਨਤ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ ਅੰਮ੍ਰਿਤਸਰ ਦੇ ਵਿਚ ਕਾਂਗਰਸ ਲੀਡਰ ਦੇ ਘਰ ਨੂੰ ਅੱਗ ਲੱਗ ਗਈ ਅਤੇ ਉਸ ਦੀ ਰਿਪੋਰਟ ਵੀ ਆ ਚੁਕੀ ਹੈ।

**ਸ਼੍ਰੀ ਸਪੀਕਰ** : ਇਹ ਚੀਜ਼ ਗਵਰਨਰ ਐਡਰੈਸ ਨਾਲ ਰੈਲੇਵੈਂਟ ਨਹੀਂ।

**ਮਾਸਟਰ ਬਾਬੂ ਸਿੰਘ** : ਪੁਆਇੰਟ ਆਫ ਇਨਫਰਮੇਸ਼ਨ, ਸਰ। ਮੈਂ, ਸਪੀਕਰ ਸਾਹਿਬ ਤੁਹਾਡੇ ਰਾਹੀਂ ਸੀ. ਐਮ. ਸਾਹਿਬ ਕੋਲੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਤੁਸੀਂ ਪੁਲਿਸ ਨੂੰ ਇਨਸਟ੍ਰਕਸ਼ਨਜ਼ ਕੀਤੀਆਂ ਹਨ ਕਿ ਐਕਸ-ਐਮ. ਐਲ. ਏਜ਼ ਨੂੰ ਦਫਾ 107 ਅਧੀਨ ਗ੍ਰਿਫਤਾਰ ਕਰ ਲਵੋ ? ਇਕ ਐਕਸ-ਐਮ. ਐਲ. ਏ. ਸਰਦਾਰ ਗੁਰਬਖਸ਼ ਸਿੰਘ ਨੂੰ 107/151 ਅਧੀਨ ਗ੍ਰਿਫਤਾਰ ਕੀਤਾ ਗਿਆ ਹੈ।

**Mr. Speaker** : It is absolutely not relevent. It is a personal case.

## PERSONAL EXPLANATION BY CHAUDHRI BAL RAM JAKHAR

**Chaudhri Bal Ram Jakhar** : On a point of personal explanation, Sir.

**Mr. Speaker** : What is your point of personal explanation ?

**Chaudhri Bal Ram Jakhar** : My point of personal explanation is that I have been misquoted. ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਨੂੰ ਵਜ਼ਾਹਤ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਰੂਰਲ ਇਨਟੈਗਰੇਟਿਡ ਡਿਵੈਲਪਮੈਂਟ ਪ੍ਰੋਗਰਾਮ ਹੈ ਉਸ ਬਾਰੇ ਮੈਂ ਇਹ ਕਿਹਾ ਸੀ ਕਿ ਜਿਸ ਤਰੀਕੇ ਨਾਲ ਅਸੀਂ ਇਹ ਕੰਮ ਕਰ ਰਹੇ ਹਾਂ ਉਹ ਠੀਕ ਹੈ ਔਰ ਅਸੀਂ ਪੂਰੀ ਮਿਲਵਰਤਣ ਦਿਆਂਗੇ। ਮੈਂ ਤਾਂ ਸਿਰਫ ਸੀ. ਐਮ. ਹਰਿਆਣਾ ਬਾਰੇ ਅਪੀਲ ਕੀਤੀ ਸੀ।

## DISCUSSION ON GOVENNOR'S ADDRESS (*Resumption*)

**Mr Speaker**: First, I will now put the amendment received from Dr. Kewal Krishan to the vote of the House.

**Mr. Speaker** : Question is—

That in the motion, the following be added at the end, namely :—

but regret that no mention has been made in the Address—

(a) about the prohibition policy in the State, and

(b) regarding control of major Head Works of the State.

*The motion was lost.*

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਅਸੀਂ ਅਮੈਂਡਮੈਂਟਸ ਢਾਈ ਦਿਨ ਪਹਿਲਾਂ ਦਿਤੀਆਂ ਸਨ ਜਿਸ ਦਾ ਜਵਾਬ ਹੁਣ ਮਿਲਿਆ ਹੈ ਕਿ ਇਹ ਲੇਟ ਮਿਲੀਆਂ ਹਨ। ਇਨ੍ਹਾਂ ਦਾ ਜਵਾਬ ਜਲਦੀ ਦੇਣਾ ਚਾਹੀਦਾ ਸੀ।

**Mr. Speaker :** In this connection, I will instruct my staff.

Question is—

That an Address be presented to the Governor in the following terms :—

'That the Members of this House assembled in this Session are deeply grateful to the Governor for the Address which he has been pleased to deliver to the House on the 4th January, 1978."

*The motion was carried.*

**Mr. Speaker :** The House stands adjourned till 9-00 A.M. on Thursday, the 12th January, 1978.

(*The Sabha then adjourned till* 9-00 *A.M. on Thursday, the* 12*th January*, 1978).

2.17 P.M.

31129 PVS—Govt. Press, Chd.

# Punjab Vidhan Sabha Debates

12th *January*, 1978
(*Morning Sitting*)
**Vol. 1—No. 6**

## OFFICIAL REPORT

CONTENTS

*Thursday, the* 12*th January*, 1978
(*Morning Sitting*)



Punjab Vidhan Sabha Secretariat, Chandigarh.

**Price : Rs.**

38.40 **Paise**

# PUNJAB VIDHAN SABHA

**Thursday, the 12th January, 1978**

*The Vidhan Sabha met in the Punjab Vidhan Sabha Hall, Vidhan Bhavan, Chandigarh at 9.00 a.m. of the Clock. Mr. Speaker (Sardar Ravi Inder Singh) in the Chair.*

---

## STARRED QUESTIONS AND ANSWERS

### ਨਿਸ਼ਾਨ ਵਾਲੇ ਪ੍ਰਸ਼ਨ ਨੰ:71 ਤੇ ਅਨੁਪੂਰਕ ਪ੍ਰਸ਼ਨ

**ਸ਼੍ਰੀ ਸਪੀਕਰ** : ਕੱਲ ਦੇ ਸਟਾਰਡ ਸਵਾਲ ਨੰ: 71 ਤੋਂ ਅੱਜ ਕੁਐਸਚਨ ਆਵਰ ਸ਼ੁਰੂ ਕਰਾਂਗੇ ਪਰ ਇਸ ਸਵਾਲ ਤੇ ਸਿਰਫ ਸਪਲੀਮੈਂਟਰੀਜ਼ ਹੀ ਹੋਣਗੀਆਂ ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਹੈਂਡੀਕੈਪਡ ਬੱਚਿਆਂ ਲਈ, ਇਨ੍ਹਾਂ ਗਰੀਬ ਬੱਚਿਆਂ ਲਈ, ਸਕੂਲਾਂ ਵਿਚ ਪੜ੍ਹਨ ਵਾਸਤੇ ਸਰਕਾਰੀ ਖਰਚੇ ਤੇ ਕੀ ਸਰਕਾਰ ਕੋਈ ਪਰਬੰਧ ਕਰ ਰਹੀ ਹੈ ?

**ਭਲਾਈ ਮੰਤਰੀ** (ਸ਼੍ਰੀਮਤੀ ਸਤਵੰਤ ਕੌਰ ਸੰਧੂ ) : ਸਰਕਾਰ ਦੀ ਕੋਈ ਨਵੀਂ ਤਜਵੀਜ਼ ਨਹੀਂ ਹੈ । ਇਸ ਸਬੰਧ ਵਿਚ ਦੋ ਸਕੂਲ ਪਹਿਲਾਂ ਹੀ ਚਲ ਰਹੇ ਹਨ ਜਿਹੜੇ ਕਿ ਮੈਂ ਕੱਲ ਵੀ ਦੱਸੇ ਸੀ ਕਿ ਇੱਕ ਲੁਧਿਆਣਾ ਔਰ ਦੂਜਾ ਨੰਗਲ ਵਿਚ ਚਲ ਰਿਹਾ ਹੈ ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਦੱਸਿਆ ਹੈ ਕਿ ਇਸ ਵੇਲੇ ਦੋ ਸੈਂਟਰਜ਼ ਇਨ੍ਹਾਂ ਲਈ ਚਲ ਰਹੇ ਹਨ; ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਨ੍ਹਾਂ ਦੋ ਸੈਂਟਰਜ਼ ਤੋਂ ਇਲਾਵਾ ਹੋਰ ਸੈਂਟਰਜ਼ ਇਨ੍ਹਾਂ ਹੈਂਡੀਕੈਪਡ ਬੱਚਿਆਂ ਲਈ ਖੋਲ੍ਹਣ ਲਈ ਤਿਆਰ ਹੈ ?

**ਮੰਤਰੀ** : ਇਸ ਸਵਾਲ ਦਾ ਜਵਾਬ ਮੈਂ ਕਲ ਵੀ ਦਿੱਤਾ ਸੀ ਕਿ ਜਿਹੜੀ ਵੀ ਕੋਈ ਅੱਛੀ ਸਕੀਮ ਹੋਵੇਗੀ ਸਰਕਾਰ ਉਸ ਤੇ ਹਰ ਵੇਲੇ ਗੌਰ ਕਰਨ ਵਾਸਤੇ ਤਿਆਰ ਹੈ । ਪਰ ਇਸ ਦੇ ਨਾਲ ਇਸ ਤੇ ਜੋ ਖਰਚਾ ਆਉਣਾ ਹੈ ਉਸ ਦਾ ਖਿਆਲ ਰਖਦੇ ਹੋਏ ਹੀ ਹਰ ਅੱਛੀ ਸਕੀਮ ਤੇ ਗੌਰ ਕੀਤਾ ਜਾ ਸਕਦਾ ਹੈ ।

**ਡਾਕਟਰ ਸਾਧੂ ਰਾਮ** : ਇਹ ਜਿਹੜੇ ਦੋ ਜਗ੍ਹਾ ਤੇ ਇਨ੍ਹਾਂ ਲਈ ਸਕੂਲ ਖੋਲ੍ਹੇ ਗਏ ਹਨ ਇਨ੍ਹਾਂ ਸਕੂਲਾਂ ਵਿਚ ਕਿੰਨੇ ਕਿੰਨੇ ਬੱਚੇ ਹਨ ਔਰ ਇਹ ਕਿਹੜੀ ਬਰਾਦਰੀ ਦੇ ਹਨ, ਇਸ ਬਾਰੇ ਦੱਸਿਆ ਜਾਵੇ ?

**ਮੰਤਰੀ** : ਬੱਚਿਆਂ ਦੀ ਗਿਣਤੀ ਦੋਨਾਂ ਸੈਂਟਰਾਂ ਵਿਚ ਇਸ ਪ੍ਰਕਾਰ ਹੈ :—

(1) ਲੁਧਿਆਣਾ .. 40

(2) ਨੰਗਲ .. 30

**ਡਾਕਟਰ ਸਾਧੂ ਰਾਮ** : ਮੈਂ ਇਹ ਵੀ ਪੁੱਛਿਆ ਸੀ ਕਿ ਇਹ ਬੱਚੇ ਕਿਹੜੀ ਬਰਾਦਰੀ ਨੂੰ ਬਿਲੌਂਗ ਕਰਦੇ ਹਨ ?

**ਮੰਤਰੀ** : ਇਸ ਚੀਜ਼ ਲਈ ਸੈਪਰੇਟ ਨੋਟਿਸ ਦੀ ਲੋੜ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਇਹ ਜਿਹੜੇ ਮੰਤਰੀ ਸਾਹਿਬਾ ਨੇ ਦੋ ਸੈਂਟਰਾਂ ਬਾਰੇ ਦਸਿਆ ਹੈ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਸੈਂਟਰਜ਼ ਤੇ ਕਿੰਨਾ ਕਿੰਨਾ ਖਰਚਾ ਆਉਂਦਾ ਹੈ, ਇਸ ਬਾਰੇ ਦਸਿਆ ਜਾਵੇ ਔਰ ਹਰ ਸੈਂਟਰ ਵਿਚ ਕਿੰਨੇ ਕਿੰਨੇ ਬੱਚੇ ਹਨ ?

**ਮੰਤਰੀ** : ਇਨ੍ਹਾਂ ਸੈਂਟਰਜ਼ ਵਿਚ ਕਿੰਨੇ ਕਿੰਨੇ ਬੱਚੇ ਹਨ, ਇਸ ਬਾਰੇ ਤਾਂ ਮੈਂ ਪਹਿਲਾਂ ਹੀ ਦੱਸ ਚੁੱਕੀ ਹਾਂ । ਫਿਰ ਵੀ ਦੁਬਾਰਾ ਮੈਂ ਦੱਸਣਾ ਚਾਹੁੰਦੀ ਹਾਂ ਕਿ ਲੁਧਿਆਣਾ ਸਕੂਲ ਵਿਚ 40 ਬੱਚੇ ਪੜ੍ਹਦੇ ਹਨ ਔਰ ਨੰਗਲ ਵਿਚ 30 ਬੱਚੇ ਪੜ੍ਹਦੇ ਹਨ । ਲੁਧਿਆਣਾ ਸਕੂਲ ਨੂੰ 1.63 ਲੱਖ ਰੁਪਏ ਦੀ ਗਰਾਂਟ ਦਿੱਤੀ ਜਾਂਦੀ ਹੈ ਔਰ ਨੰਗਲ ਸਕੂਲ ਨੂੰ 1 ਲੱਖ 39 ਹਜ਼ਾਰ ਰੁਪਏ ਦੇਣ ਲਈ ਰੱਖੇ ਗਏ ਹਨ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਮੈਂ ਵਜ਼ੀਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ 10 ਹਜ਼ਾਰ ਦੇ ਕਰੀਬ ਹੈਂਡੀਕੈਪਡ ਜਾਂ ਇਨਵੈਲਿਡ ਬੰਦੇ ਇਥੇ ਹਨ, ਇਨ੍ਹਾਂ ਵਿਚੋਂ ਕਿੰਨਿਆਂ ਨੂੰ ਐਂਪਲਾਇਮੈਂਟ ਦਿਲਾਈ ਗਈ ਹੈ ?

**ਮੰਤਰੀ** : ਇਹ ਗੱਲ ਇਸ ਸਵਾਲ ਵਿਚੋਂ ਅਰਾਈਜ਼ ਨਹੀਂ ਹੁੰਦੀ ।

### ਨਿਸ਼ਾਨ ਵਾਲੇ ਪ੍ਰਸ਼ਨ ਨੰ: 119 ਤੇ ਅਨੁਪੂਰਕ ਪ੍ਰਸ਼ਨ

**ਸ੍ਰੀ ਸਪੀਕਰ** : ਸਟਾਰਡ ਸਵਾਲ ਨੰ: 119 ਤੇ ਵੀ ਜੇ ਕੋਈ ਮੈਂਬਰ ਸਾਹਿਬ ਸਪਲੀਮੈਂਟਰੀ ਪੁੱਛਣਾ ਚਾਹੁੰਦੇ ਹਨ ਤਾਂ ਪੁੱਛ ਸਕਦੇ ਹਨ ।

**ਸ੍ਰੀ ਮਨਮੋਹਨ ਕਾਲੀਆ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਪੰਜਾਬ ਦੇ ਅੰਦਰ ਅੰਗੂਰਾਂ ਦੀ ਫ਼ਸਲ ਕਾਮਯਾਬ ਨਾ ਹੋਣ ਦੇ ਕੀ ਕਾਰਨ ਹਨ ?

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਇਸ ਚੀਜ਼ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਇਸ ਲਈ ਮੈਂਬਰ ਸਾਹਿਬ ਨੂੰ ਸੈਪਰੇਟ ਨੋਟਿਸ ਦੇ ਦੇਣਾ ਚਾਹੀਦਾ ਹੈ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਕੱਲ ਇਸ ਸਵਾਲ ਦਾ ਜਵਾਬ ਦਿੰਦਿਆਂ ਹੋਇਆਂ ਕੁਝ ਗਲਤ ਇਨਫਰਮੇਸ਼ਨ ਦਿੱਤੀ ਗਈ ਸੀ । ਇੱਕ ਤਾਂ ਇਹ ਦਸਿਆ ਜਾਵੇ ਕਿ ਅਬੋਹਰ ਵਿਖੇ ਜੋ ਨਰਸਰੀ ਜਾਂ ਬਾਗ ਹਨ ਉਹ ਸਟੇਟ ਗੌਰਮਿੰਟ ਦੇ ਹਾਰਟੀਕਲਚਰ ਡਿਪਾਰਟਮੈਂਟ ਦੇ ਅਧੀਨ ਹਨ ਜਾਂ ਕਿ ਯੂਨੀਵਰਸਿਟੀ ਦੇ ਅਧੀਨ ਹਨ ? ਇਸ ਚੀਜ਼ ਦਾ ਇਨ੍ਹਾਂ ਦੇ ਜਵਾਬ ਵਿਚ ਜ਼ਿਕਰ ਨਹੀਂ ਕੀਤਾ ਗਿਆ । ਬਾਕੀ ਦੂਸਰੇ ਜੋ ਨਵੇਂ ਤਜ਼ਰਬਾਤ ਕੀਤੇ ਜਾ ਰਹੇ ਹਨ, ਪਿਸ਼ਤੇ ਵਾਸਤੇ ਰਿਸਰਚ ਸ਼ੁਰੂ ਕਰਾਈ ਸੀ, ਇਸ ਲਈ ਪਲਾਂਟ ਕੈਲੇਫੋਰਨੀਆ ਤੋਂ ਮੰਗਾਇਆ ਗਿਆ ਸੀ ਉਹ ਚੱਲ ਰਿਹਾ ਹੈ । ਪੰਜਾਬ ਦੀ ਆਬੋ ਹਵਾ ਵਿਚ ਉਹ ਤਰੱਕੀ ਕਰ ਸਕਦਾ ਹੈ । ਜੋ ਕਰੋੜਾਂ ਰੁਪਏ ਦਾ ਮੇਵਾ ਬਾਹਰੋਂ ਮੰਗਵਾਉਂਦੇ ਹਾਂ ਉਹ ਬਚ ਸਕਦੇ ਹਨ । ਕਿਸਾਨਾਂ ਨੂੰ ਵੀ ਕਰੋੜਾਂ ਰੁਪਏ ਦੀ ਆਮਦਨ ਹੋ ਸਕਦੀ ਹੈ । ਪਰ ਦਿੱਕਤ ਇਹ ਹੈ ਕਿ ਬਡ ਵੁਡ ਨਹੀਂ ਆ ਰਿਹਾ ਹੈ । ਜੇ ਇਹ ਬਡ ਵੁਡ ਨਾ ਆਇਆ ਤਾਂ ਇਹ ਪਲਾਂਟ ਖਰਾਬ ਹੋ ਜਾਵੇਗਾ ।

**ਮੰਤਰੀ** : ਜੋ ਚੌਧਰੀ ਸਾਹਿਬ ਨੇ ਕਿਹਾ ਹੈ ਕਿ ਇਨਫਰਮੇਸ਼ਨ ਕੱਲ ਮੁਕੰਮਲ ਨਹੀਂ ਸੀ, ਮੈਂ ਸਮਝਦਾ ਹਾਂ ਕਿ ਮੈਂ ਵੀ ਹੁਣੇ ਹੀ ਆਇਆ ਹਾਂ ਅਤੇ ਕੱਲ ਵੀ ਇਨਫਰਮੇਸ਼ਨ ਮੁਕੰਮਲ ਸੀ ਔਰ ਅਜ ਵੀ ਇਨਫਰਮੇਸ਼ਨ ਮੁਕੰਮਲ ਹੈ। ਚੌਧਰੀ ਸਾਹਿਬ ਆਪ ਆਪਣੇ ਸਵਾਲ ਨੂੰ ਦੇਖ ਲੈਣ ਔਰ ਸਕੀਮ ਨੂੰ ਪੜ੍ਹ ਲੈਣ, ਇਹਦਾ ਮਤਲਬ ਹੈ ਕਿ ਸਟੇਟ ਗੌਰਮਿੰਟ ਦਾ ਹਾਰਟੀਕਲਚਰ ਡਿਪਾਰਟਮੈਂਟ ਹੈ ਇਹ ਸਕੀਮ ਉਹਦੇ ਹੇਠ ਹੈ। ਉਥੇ ਯੂਨੀਵਰਸਿਟੀ ਨਹੀਂ ਹੈ। ਸਟੇਟ ਗੌਰਮਿੰਟ ਦੀ ਸਕੀਮ ਸਾਈਟਰਸ ਦੀ ਪੈਕੇਜ ਦਾ ਪਰੋਗਰਾਮ ਤਿੰਨ ਜ਼ਿਲ੍ਹਿਆਂ ਵਿਚ, ਫਿਰੋਜ਼ਪੁਰ, ਫਰੀਦਕੋਟ ਔਰ ਬਠਿੰਡਾ ਵਿਚ ਚਲ ਰਿਹਾ ਹੈ। 27 ਹਜ਼ਾਰ ਰੁਪਏ ਬੂਟਿਆਂ ਵਾਸਤੇ ਰੱਖੇ ਗਏ ਹਨ। ਇਹ ਪੈਸਾ 75 ਪੈਸੇ ਫੀ ਬੂਟੇ ਦੇ ਹਿਸਾਬ ਨਾਲ 450 ਬੂਟੇ ਫੀ ਹੈਕਟੇਅਰ ਬਾਗ ਔਰ ਨਰਸਰੀਆਂ ਵਿਚ ਲਗਾਉਣ ਲਈ ਰਖਿਆ ਗਿਆ ਹੈ। ਸਾਲ 1976-77 ਵਿਚ ਫਰੀਦਕੋਟ ਵਾਸਤੇ ਪਲਾਂਟ ਨੂੰ ਸਬਸਿਡੀ ਦੇਣ ਲਈ 13,967 ਰੁਪਏ ਖ਼ਰਚ ਕੀਤੇ ਗਏ। ਫਿਰੋਜ਼ਪੁਰ ਵਿਚ ਮੈਂ ਚੌਧਰੀ ਸ਼ਾਹਿਬ ਨੂੰ ਕਹਾਂਗਾ ਕਿ 1976-77 ਵਿਚ ਇਨ੍ਹਾਂ ਦੀ ਸਰਕਾਰ ਸੀ ਇਹ ਉਥੇ ਖਰਚ ਨਹੀਂ ਕਰਾ ਸਕੇ। ਇਸੇ ਤਰ੍ਹਾਂ ਹੀ ਅਦਰ ਚਾਰਜਿਜ਼ ਦਾ ਜੋ ਖਰਚ ਹੋਇਆ ਉਹ ਇਸ ਪ੍ਰਕਾਰ ਹੈ ਫਰੀਦਕੋਟ ਲਈ 12,416 ਰੁਪਏ, ਫਿਰੋਜ਼ਪੁਰ ਲਈ 3,465 ਰੁਪਏ ਔਰ ਬਠਿੰਡਾ ਲਈ 7,363 ਰੁਪਏ। ਹੁਣ ਦੇ ਸਾਲ ਲਈ ਜੋ ਖਰਚਾ ਹੈ ਉਹ ਇਸ ਪ੍ਰਕਾਰ ਹੈ ਫਰੀਦਕੋਟ ਲਈ 7,000 ਰੁਪਏ ਔਰ ਫਿਰੋਜ਼ਪੁਰ ਲਈ 13,000 ਰੁਪਏ (ਵਿਘਨ)।

**ਚੌਧਰੀ ਬਲਰਾਮ ਜਾਖੜ** : ਪਿਸ਼ਤੇ ਦੇ ਮੁਤਅੱਲਕ ਗੱਲ ਨਹੀਂ ਕੀਤੀ ਗਈ। ਦੂਸਰੀ ਗੱਲ ਇਹ ਹੈ ਕਿ ਸਾਡੀ ਗੌਰਮਿੰਟ ਵੇਲੇ ਇਹ ਸਵਾਲ ਉਠਿਆ ਸੀ ਪਰ ਪੂਰਾ ਨਹੀਂ ਕਰ ਪਾਏ। ਇਹ ਜਿਹੜੇ ਹਾਰਟੀਕਲਚਰ ਡਿਪਾਰਟਮੈਂਟ ਦੇ ਹੈਡਜ਼ ਮੁਕਰੱਰ ਕੀਤੇ ਜਾਂਦੇ ਹਨ .... (ਵਿਘਨ) ਐਗਰੀਕਲਚਰ ਔਰ ਹਾਰਟੀਕਲਚਰ ਨੂੰ ਇੱਕਠਾ ਕਰ ਦਿੱਤਾ ਗਿਆ ਹੈ। ਇਹ ਕੁਝ ਠੀਕ ਨਹੀਂ ਜੱਚਦਾ। ਇਹ ਹਾਈਬਰਿਡ ਦਾ ਸਿਸਟਮ ਠੀਕ ਨਹੀਂ ਹੈ। ਇਸ ਹਿਸਾਬ ਨਾਲ ਇਹ ਕੰਮ ਕਰਨਾ ਚਾਹੀਦਾ ਹੈ ਕਿ ਜਿਸ ਗੱਲ ਦੇ ਐਕਸਪਰਟ ਨੂੰ ਉਥੇ ਲਗਾਇਆ ਜਾਏ ਉਸ ਚੀਜ਼ ਨੂੰ ਉਹਦੇ ਸਪੁਰਦ ਕੀਤਾ ਜਾਏ

**ਮੰਤਰੀ** : ਜੋ ਚੌਧਰੀ ਸਾਹਿਬ ਨੇ ਫੁਰਮਾਇਆ ਹੈ ਸਾਡੀ ਸਰਕਾਰ ਨੇ ਆਉਂਦਿਆਂ ਹੀ ਇਹ ਚੀਜ਼ ਦੇਖੀ ਹੈ ਕਿ ਹਾਰਟੀਕਲਚਰ ਦੀ ਭਲਾਈ ਲਈ ਕੀ ਹੋ ਸਕਦਾ ਹੈ। (ਵਿਘਨ) ਇਹ ਸਕੀਮ ਅੰਡਰ ਕੰਸਿਡਰੇਸ਼ਨ ਹੈ। ਇੱਕ ਵਿੰਗ ਸਪੈਸ਼ਲਿਸਟਾਂ ਦਾ ਬਣਾਇਆ ਹੈ। ਜਿਸ ਲਾਈਨ ਦਾ ਕੋਈ ਸਪੈਸ਼ਲਿਸਟ ਹੈ ਉਸੇ ਲਾਈਨ ਵਿਚ ਲਗਾਉਣ ਦਾ ਖਿਆਲ ਹੈ।

## Constitution of Nav Yuvak Samaj Samiti in the State

*62. **Master Chand Singh** : Will the Minister for Social Welfare be pleased to state whether any Nav-Yuvak Samaj Samiti was constituted in the State during the period from March, 1972 to 31st December, 1976 ; if so, the name of the Chairman of the said Samiti as well as the functions thereof ?

**ਸ੍ਰੀਮਤੀ ਸਤਵੰਤ ਕੌਰ ਸੰਧੂ** : ਹਾਂ। ਸੰਸਥਾ ਦਾ ਠੀਕ ਨਾਮ ਭਾਰਤ ਨਵ-ਯੁਵਕ ਸਮਾਜ ਪੰਜਾਬ ਹੈ ਜਿਹੜੀ ਸਾਲ 1973-74 ਵਿਚ ਰਜਿਸਟਰੇਸ਼ਨ ਆਫ ਸੁਸਾਇਟੀਜ਼ ਐਕਟ, 1860 ਅਧੀਨ ਰਜਿਸਟਰ ਹੋਈ ਸੀ। ਸ੍ਰੀ ਪ੍ਰਿਥਵੀ ਨਾਥ ਪਰਾਸ਼ਰ ਇਸ ਸੰਸਥਾ ਦੇ ਚੇਅਰਮੈਨ ਹਨ।

[ਸਮਾਜ ਭਲਾਈ ਮੰਤਰੀ]

ਇਸ ਦੇ ਸੰਵਿਧਾਨ ਅਨੁਸਾਰ ਨਵ-ਯੁਵਕ ਸਮਾਜ ਦਾ ਮੰਤਵ ਯੁਵਕਾਂ ਵਲੋਂ ਵੱਧ ਤੋਂ ਵੱਧ ਸਹਾਇਤਾ, ਸਹਿਯੋਗ ਅਤੇ ਹਿੱਸਾ ਪ੍ਰਾਪਤ ਕਰਨ ਲਈ ਇਕ ਸੁਤੰਤਰ ਕੌਮੀ ਲਹਿਰ ਦੀ ਸਥਾਪਨਾ ਹੈ ਜਿਸ ਰਾਹੀਂ ਭਾਰਤ ਵਿਚ ਇਕ ਲੋਕਰਾਜੀ ਸਮਾਜਵਾਦੀ ਸੁਸਾਇਟੀ ਦੀ ਸਥਾਪਨਾ ਲਈ ਮੰਤਵ ਅਤੇ ਨਿਸ਼ਾਨੇ ਪੂਰੇ ਹੋ ਸਕਣ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਬੀਬੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਸੰਸਥਾ ਹੈ ਇਹ 1973-74 ਦੇ ਵਿਚ ਰਜਿਸਟਰ ਹੋਈ ਸੀ । ਇਸ ਦਾ ਮੰਤਵ ਸੁਤੰਤਰ ਕੌਮੀ ਲਹਿਰ ਅਤੇ ਭਾਰਤ ਨਵਯੁਵਕ ਸਮਾਜ ਦੀ ਸਥਾਪਨਾ ਸੀ । ਇਸ ਦੇ ਚੇਅਰ-ਮੈਨ ਨੇ 1976-77 ਵਿਚ 40 ਹਜ਼ਾਰ ਰੁਪਏ ਦੀ ਗਰਾਂਟ ਲੈ ਕੇ ਉਸ ਦੀ ਦੁਰ-ਵਰਤੋਂ ਕੀਤੀ । ਉਸ ਨੇ 60 ਹਜ਼ਾਰ ਰੁਪਏ ਫਿਲਮ ਬਣਾਉਣ ਲਈ ਲਏ ਅਤੇ ਕੋਈ ਫਿਲਮ ਨਹੀਂ ਬਣਾਈ ਗਈ । 35 ਹਜ਼ਾਰ ਰੁਪਏ ਕੌਮਾਂਤਰੀ ਇਸਤਰੀ ਵਰ੍ਹੇ ਤੇ ਕਿਤਾਬ ਲਿਖਣ ਲਈ ਉਸ ਨੂੰ ਦਿਤੇ ਗਏ । ਇਸ ਤਰ੍ਹਾਂ ਇਹ ਇਕ ਬਹੁਤ ਵੱਡਾ ਗਬਨ ਹੈ । ਇਸ ਲਈ ਮੈਂ ਵਜ਼ੀਰ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਦੀ ਕਿਸੇ ਖਾਸ ਏਜੰਸੀ ਰਾਹੀਂ ਪੜਤਾਲ ਕਰਾਕੇ, ਇਸ ਕੁਰੱਪਟ ਚੇਅਰਮੈਨ ਦੇ ਖਿਲਾਫ ਪੜਤਾਲ ਕਰਕੇ, ਉਸ ਨੂੰ ਯੋਗ ਸਜ਼ਾ ਦਿਵਾਉਣਗੇ ?

**ਮੰਤਰੀ** : ਇੰਟਰਨੈਸ਼ਨਲ ਵੁਮੈਨ ਈਅਰ ਵਿਚ ਉਸ ਨੇ 25 ਹਜ਼ਾਰ ਰੁਪਏ ਦੀ ਗਰਾਂਟ ਲਈ ਸੀ । ਬਾਕੀ ਜਿਹੜਾ ਉਸ ਨੇ 40 ਹਜ਼ਾਰ ਰੁਪਿਆ ਲਿਆ ਸੀ ਉਸ ਦੀ ਵਰਤੋਂ ਦਾ ਸਰਟੀਫੀਕੇਟ ਉਸ ਨੇ ਭੇਜਿਆ ਹੈ । ਉਸ ਐਗਰੀਮੈਂਟ ਦੇ ਮੁਤਾਬਿਕ ਜਿਹੜੀ ਵੀ ਲੀਗਲ ਕਾਰਵਾਈ ਸਰਕਾਰ ਕਰ ਸਕਦੀ ਹੈ ਉਹ ਹਰ ਵੇਲੇ ਕਰਨ ਵਾਸਤੇ ਤਿਆਰ ਹੈ ਅਤੇ ਕੀਤੀ ਜਾ ਰਹੀ ਹੈ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁੱਛਣਾ ਚਾਹੁੰਦਾ ਹਾਂ ਕਿ 40 ਹਜ਼ਾਰ ਰੁਪਏ ਦੇ ਖਰਚ ਦੀਆਂ ਜਿਹੜੀਆਂ ਉਸ ਨੇ ਰਸੀਦਾਂ ਭੇਜੀਆਂ ਹਨ, ਜਿਹੜੀ ਉਸ ਨੂੰ ਗਰਾਂਟ ਦਿਤੀ ਗਈ ਉਹ ਰੂਲ ਦੇ ਮੁਤਾਬਿਕ ਇਕ ਸਾਲ ਦੇ ਅੰਦਰ ਖਰਚ ਹੋਣੀ ਚਾਹੀਦੀ ਸੀ ਪਰ ਇਸ ਰੂਲ ਦੇ ਮੁਤਾਬਿਕ ਉਹ ਰਕਮ ਖਰਚ ਨਹੀਂ ਹੋਈ । ਕੀ ਇਸ ਦੀ ਫੌਰੀ ਤੌਰ ਤੇ ਪੜਤਾਲ ਕਰਾਕੇ ਉਸ ਨੂੰ ਯੋਗ ਸਜ਼ਾ ਦਿਵਾਉਣਗੇ ?

**ਮੰਤਰੀ** : ਸਰਕਾਰ ਦਾ ਮਨਸ਼ਾ ਹੈ ਕਿ ਜਿਸ ਕਿਸੇ ਨੇ ਵੀ ਹੇਰਾਫੇਰੀ ਕੀਤੀ ਹੈ ਉਹ ਹੇਰਾਫੇਰੀ ਜਨਤਾ ਦੇ ਸਾਹਮਣੇ ਆਵੇ ਅਤੇ ਜਿਹੜੀ ਦੁਰ-ਵਰਤੋਂ ਕੀਤੀ ਹੈ ਉਸ ਦੇ ਵਾਸਤੇ ਕਾਰਵਾਈ ਕੀਤੀ ਜਾਵੇਗੀ । ਕਾਨੂੰਨ ਦੇ ਮੁਤਾਬਿਕ ਜਿਹੜੀ ਸਜ਼ਾ ਦਿਤੀ ਜਾ ਸਕਦੀ ਹੈ, ਉਹ ਦਿਤੀ ਜਾਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਵਜ਼ੀਰ ਸਾਹਿਬਾ ਦੱਸਣਗੇ ਕਿ ਇਹ ਠੀਕ ਹੈ ਕਿ ਜਿਹੜਾ ਉਸ ਆਦਮੀ ਨੇ ਗਬਨ ਕੀਤਾ ਹੈ ਉਸ ਦੀ ਪੜਤਾਲ ਕਰਵਾਉਣਗੇ । ਪਰ ਕੀ ਉਸ ਦੇ ਖਿਲਾਫ ਕ੍ਰਿਮੀਨਲ ਕੇਸ ਰਜਿਸਟਰ ਕਰਾਇਆ ਗਿਆ ਹੈ ਜਾਂ ਨਹੀਂ ਕਰਾਇਆ ਗਿਆ ? ਇਸ ਸੱਜਣ ਨੂੰ ਇਸ ਕਰਕੇ ਉਸ ਸੰਸਥਾ ਦਾ ਚੇਅਰਮੈਨ ਬਣਾਇਆ ਗਿਆ ਕਿਉਂਕਿ ਉਹ ਸਾਬਕਾ ਭਲਾਈ ਮੰਤਰੀ ਦੇ ਰਿਸ਼ਤੇਦਾਰ ਸਨ । ਕੀ ਉਹ ਹਾਲਾਂ ਵੀ ਕੰਮ ਕਰ ਰਿਹਾ ਹੈ ਜਾਂ ਨਹੀਂ ? ਕੀ ਉਸ ਨੂੰ ਹਟਾਇਆ ਗਿਆ ਹੈ ਜਾਂ ਨਹੀਂ ਹਟਾਇਆ ਗਿਆ ?

**ਮੰਤਰੀ** : ਜਿਸ ਤਰ੍ਹਾਂ ਇਥੇ ਕਿਹਾ ਗਿਆ ਕਿ 1 ਸਾਲ ਦੇ ਅੰਦਰ ਪੈਸਾ ਖਰਚ ਹੋਣ ਦਾ ਸਰਟੀਫਿਕੇਟ ਦੇਣਾ ਪੈਂਦਾ ਹੈ, ਉਸ ਨੇ 40 ਹਜ਼ਾਰ ਰੁਪਏ ਦਾ ਸਰਟੀਫੀਕੇਟ ਦੇ ਦਿਤਾ । ਉਸ

ਦੇ ਬਾਅਦ ਉਸ ਦੀ ਪੜਤਾਲ ਹੋ ਰਹੀ ਹੈ ਕਿ ਇਹ ਸਰਟੀਫੀਕੇਟ ਕਿਸ ਤਰ੍ਹਾਂ ਦਾ ਹੈ ਅਤੇ ਜੇ ਠੀਕ ਨਾ ਹੋਇਆ ਤਾਂ ਪੜਤਾਲ ਤੋਂ ਬਾਅਦ ਉਸ ਨੂੰ ਸਜ਼ਾ ਦਿੱਤੀ ਜਾਵੇਗੀ । ਉਹ ਇਸ ਵੇਲੇ ਵੀ ਚੇਅਰਮੈਨ ਹੈ ।

**प्रिंसिपल ओम प्रकाश बग्गा** : क्या मिनिस्टर साहिबा यह बताएंगी कि जो ग्रांट दी गई, क्या वह रूल्ज़ के मुताबिक दी गई ? वह सोसाईटी एक वर्ष पहले रजिस्टर होनी चाहिए थी मगर ऐसा नहीं हुआ । इस लिए यह रूल्ज़ का उल्लंघन है । 35 हज़ार रुपया उस को नवयुवक समाज के स्टाफ के लिए दिया गया मगर यह रुपया स्टाफ को नहीं दिया गया बल्कि यह रुपया उस ने खुर्द बुर्द किया और अपने जाती कामों के लिए इस्तेमाल किया । उसके खिलाफ इन्कवायरी अब तक क्यों नहीं हुई ?

**ਮੰਤਰੀ** : ਇਸ ਸਵਾਲ ਵਿਚ 40 ਹਜ਼ਾਰ ਰੁਪਏ ਦਾ ਜ਼ਿਕਰ ਆਇਆ ਸੀ ਅਤੇ ਬਾਕੀ ਹੋਰ ਗਰਾਂਟ ਦਾ ਜ਼ਿਕਰ ਨਹੀਂ ਸੀ । 40 ਹਜ਼ਾਰ ਰੁਪਏ ਵਾਸਤੇ ਪੜਤਾਲ ਹੋ ਰਹੀ ਹੈ। ਇਹ 40 ਹਜ਼ਾਰ ਦੇ ਖਰਚ ਦਾ ਉਸ ਨੇ ਸਰਟੀਫੀਕੇਟ ਦਿੱਤਾ ਹੈ ਅਤੇ ਇਸ ਦੀ ਪੜਤਾਲ ਤੋਂ ਬਾਅਦ ਕਾਰਵਾਈ ਕੀਤੀ ਜਾਵੇਗੀ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਗਬਨ ਲੱਖਾਂ ਰੁਪਏ ਦਾ ਹੈ । ਇਹ ਸ਼ਖਸ ਪਿਛਲੀ ਸਮਾਜ ਭਲਾਈ ਮੰਤਰੀ ਦੇ ਭਰਾ ਹਨ ਅਤੇ ਇਹ ਉਸ ਸੰਸਥਾ ਦੇ ਚੇਅਰਮੈਨ ਹਨ । ਉਨ੍ਹਾਂ ਨੇ ਨਾਜਾਇਜ਼ ਕੰਮਾਂ ਵਾਸਤੇ ਰੁਪਿਆ ਖਰਚ ਕੀਤਾ ਹੈ ਪਰ ਉਹ ਅਜੇ ਵੀ ਚੇਅਰਮੈਨ ਹਨ । ਕੀ ਮਨਿਸਟਰ ਸਾਹਿਬਾ ਉਸ ਸ਼ਖਸ ਨੂੰ ਹਟਾਉਣ ਦਾ ਐਲਾਨ ਇਸ ਹਾਊਸ ਵਿਚ ਕਰਨਗੇ ਅਤੇ ਇਸ ਬਾਰੇ ਐਸ਼ੋਰੈਂਸ ਦੇਣਗੇ ?

**ਮੰਤਰੀ** : ਇਨਕੁਆਇਰੀ ਤੋਂ ਬਾਅਦ ਇਸ ਦਾ ਫੈਸਲਾ ਕੀਤਾ ਜਾਵੇਗਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਦੁੱਧ ਦਾ ਸਕੈਂਡਲ ਬਹੁਤ ਵੱਡਾ ਹੈ । ਜਿਹੜਾ ਦੁੱਧ ਉਥੇ ਪਹੁੰਚਣਾ ਸੀ ਉਹ ਉਥੇ ਨਹੀਂ ਪਹੁੰਚਿਆ ਅਤੇ ਉਹ ਸਾਰਾ ਖੁਰਦ ਬੁਰਦ ਕੀਤਾ ਗਿਆ । ਕੀ ਇਹ ਇਨ੍ਹਾਂ ਦੇ ਨੋਟਿਸ ਵਿਚ ਹੈ ਅਤੇ ਇਸ ਬਾਰੇ ਕੀ ਕਾਰਵਾਈ ਕੀਤੀ ਗਈ ਹੈ ?

**ਮੰਤਰੀ** : ਇਸ ਦੇ ਬਾਰੇ ਸੈਪਰੇਟ ਨੋਟਿਸ ਚਾਹੀਦਾ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਇਹ ਬਹੁਤ ਵੱਡਾ ਸਕੈਂਡਲ ਹੈ । ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਨੂੰ ਪੁਛਣਾ ਚਾਹੁੰਦਾ ਹਾਂ ਕਿ ਜਦ ਇਹ ਬਿਲਕੁਲ ਕਾਨੂੰਨ ਦੀ ਉਲੰਘਣਾ ਕਰਕੇ ਸਾਰਾ ਕੁਝ ਹੋਇਆ, ਇਸ ਦੀ ਪੜਤਾਲ ਦੀ ਬਿਲਕੁਲ ਲੋੜ ਨਹੀਂ ਹੈ , ਇਹ ਤਾਂ ਕ੍ਰਿਮੀਨਲ ਕੇਸ ਹੈ। ਇਸ ਲਈ ਉਸਦੇ ਖਿਲਾਫ ਕਦੋਂ ਤੱਕ ਕ੍ਰਿਮੀਨਲ ਕੇਸ ਦਰਜ ਕਰਵਾ ਦੇਣਗੇ ?

(ਕੋਈ ਉਤਰ ਨਹੀਂ ਆਇਆ) ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 34*

**ਸ੍ਰੀ ਸਪੀਕਰ** : ਇਸ ਸਵਾਲ ਵਿਚ ਐਕਸਟੈਨਸ਼ਨ ਮੰਗੀ ਗਈ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਵਿਚ ਐਕਸਟੈਨਸ਼ਨ ਮੰਗਣ ਵਾਲੀ ਕਿਹੜੀ ਗੱਲ ਸੀ । ਇਸ ਦਾ ਜਵਾਬ ਆਉਣਾ ਚਾਹੀਦਾ ਹੈ ।

---

*Starred Question No. 34 and reply there to appear in the Punjab Vidhan Sabha Debate dated 13th January, 1978.

**ਸ੍ਰੀ ਸਪੀਕਰ** : ਡਾਂਗ ਸਾਹਿਬ, ਸਾਨੂੰ ਇਹ ਫੈਸਿਲਿਟੀ ਮਨਿਸਟਰਜ਼ ਨੂੰ ਦੇਣੀ ਪੈਂਦੀ ਹੈ। ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਇਸ ਸਵਾਲ ਦਾ ਜਵਾਬ ਕੱਲ ਨੂੰ ਹੀ ਆ ਜਾਣਾ ਚਾਹੀਦਾ ਹੈ ਕਿਉਂਕਿ ਉਸ ਦੇ ਬਾਅਦ ਹਾਊਸ ਨੇ ਉੱਠ ਜਾਣਾ ਹੈ।

---

**ਪੌਂਗ ਡੈਮ ਤੋਂ ਉਠਾਏ ਗਏ ਪਿੰਡਾਂ ਨੂੰ ਪੀਣ ਦਾ ਪਾਣੀ ਦੇਣਾ**

*126. **ਡਾਕਟਰ ਕੇਵਲ ਕ੍ਰਿਸ਼ਨ** : ਕੀ ਸਿਹਤ ਮੰਤਰੀ ਦਸਣ ਦੀ ਕਿਰਪਾ ਕਰਨਗੇ ਕਿ :—

(ੳ) ਕੀ ਇਹ ਠੀਕ ਹੈ ਕਿ ਸਰਕਾਰ ਨੇ ਜ਼ਿਲ੍ਹਾ ਹੁਸ਼ਿਆਰਪੁਰ ਦੇ ਤਲਵਾੜਾ ਬਲਾਕ ਵਿਚ ਪੌਂਗ ਡੈਮ ਤੋਂ ਉਠਾਏ ਗਏ ਪਿੰਡਾਂ ਨੂੰ ਪੀਣ ਦਾ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ ;

(ਅ) ਇਸ ਯੋਜਨਾ ਅਧੀਨ ਲਿਆਂਦੇ ਗਏ ਪਿੰਡਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਅਤੇ ਹਰ ਇਕ ਪਿੰਡ ਵਿਚ ਪਾਣੀ ਦੇ ਕਿੰਨੇ ਨਲਕਿਆਂ ਦਾ ਪ੍ਰਬੰਧ ਕੀਤਾ ਗਿਆ ਹੈ ;

(ੲ) ਕੀ ਉਕਤ ਪਿੰਡਾਂ ਵਿਚ ਲਗਾਏ ਗਏ ਸਾਰੇ ਨਲਕੇ ਬਕਾਇਦਾ ਤੌਰ ਤੇ ਪਾਣੀ ਦੇ ਰਹੇ ਹਨ ; ਜੇਕਰ ਨਹੀਂ ਤਾਂ ਉਸਦੇ ਕੀ ਕਾਰਣ ਹਨ ?

**ਸ੍ਰੀ ਦੇਸ ਰਾਜ** : (ੳ) ਹਾਂ ਜੀ।

(ਅ) 9 ਪਿੰਡਾਂ ਵਿਚ 54 ਨਲਕੇ ਲਗਾਏ ਗਏ ਹਨ, ਪਿੰਡ—ਵਾਰ ਵੰਡ ਦਰਸਾਉਂਦੀ ਸੂਚੀ, ਜੋ ਅਨੁਲੱਗ ਤੇ ਪਈ ਹੈ, ਸਦਨ ਦੀ ਮੇਜ਼ ਉਤੇ ਰਖੀ ਜਾਂਦੀ ਹੈ।

(ੲ) 54 ਨਲਕਿਆਂ ਵਿਚੋਂ 26 ਨਲਕੇ ਤਸੱਲੀਬਖਸ਼ ਕੰਮ ਕਰ ਰਹੇ ਹਨ ਜਦ ਕਿ ਬਾਕੀ ਦੇ 28 ਨਲਕਿਆਂ ਵਿਚ ਪਾਣੀ ਦੀ ਸਪਲਾਈ ਘੱਟ ਹੈ। ਇਨ੍ਹਾਂ ਪਿੰਡਾਂ ਲਈ ਪਾਣੀ ਹਾਲ ਦੀ ਘੜੀ ਬਿਆਸ ਡੈਮ ਅਥਾਰਟੀਜ਼ ਵਲੋਂ ਸਪਲਾਈ ਕੀਤਾ ਜਾਂਦਾ ਹੈ। ਇਨ੍ਹਾਂ ਪਿੰਡਾਂ ਦੀ ਰੋਜ਼ਾਨਾ ਪਾਣੀ ਦੀ ਖਪਤ ਤਕਰੀਬਨ 91,500 ਗੈਲਨਜ਼ ਹੈ ਜਦੋਂ ਕਿ ਬਿਆਸ ਡੈਮ ਅਥਾਰਟੀਜ਼ ਵਲੋਂ ਕੇਵਲ 60,000 ਗੈਲਨਜ਼ ਪਾਣੀ ਰੋਜ਼ਾਨਾ ਮਿਲਦਾ ਹੈ। ਪਾਣੀ ਦੀ ਘੱਟ ਸਪਲਾਈ ਮਿਲਣ ਕਰਕੇ ਪਿੰਡਾਂ ਵਿਚ ਟੇਲ—ਐਂਡ ਤੇ ਜਾਂ ਉਚੀਆਂ ਥਾਵਾਂ ਤੇ ਲੱਗੇ ਨਲਕਿਆਂ ਵਿਚ ਪ੍ਰੈਸ਼ਰ ਘੱਟ ਹੋਣ ਕਰਕੇ ਪਾਣੀ ਪੂਰੀ ਤਰ੍ਹਾਂ ਨਹੀਂ ਪਹੁੰਚਦਾ।

**ਅਨੁਲੱਗ**

**ਜ਼ਿਲ੍ਹਾ ਹੁਸ਼ਿਆਰਪੁਰ ਦੇ ਤਲਵਾੜਾ ਬਲਾਕ ਵਿਚ ਪੌਂਗ ਡੈਮ ਪ੍ਰੋਜੈਕਟ ਤੋਂ ਉਠਾਏ ਗਏ ਪਿੰਡਾਂ ਵਿਚ ਲਗਾਏ ਗਏ ਪਾਣੀ ਦੇ ਨਲਕਿਆਂ ਦੀ ਗਿਣਤੀ ਦਰਸਾਉਂਦੀ ਸੂਚੀ**

| ਲੜੀ ਨੰ: | ਪਿੰਡ ਦਾ ਨਾਂ | ਹਰੇਕ ਪਿੰਡ ਵਿੱਚ ਲੱਗੇ ਨਲਕਿਆਂ ਦੀ ਗਿਣਤੀ |
|---|---|---|
| 1 | 2 | 3 |
| 1. | ਸ੍ਰੀ ਪੰਡਿਆਨ .. | 4 |
| 2. | ਫਤਿਹਪੁਰ .. | 7 |
| 3. | ਨਥੌਲੀ ਅਤੇ ਆਬਾਦੀ (ਹਲੌਰ ਅਤੇ ਦੋਸੜਕਾ) .. | 7 |
| 4. | ਤਲਵਾੜਾ ਓਲਡ .. | 4 |

| ਲੜੀ ਨੰ: | ਪਿੰਡ ਦਾ ਨਾਂ | | ਹਰੇਕ ਪਿੰਡ ਵਿਚ ਲੱਗੇ ਨਲਕਿਆਂ ਦੀ ਗਿਣਤੀ |
|---|---|---|---|
| 1 | 2 | | 3 |
| 5. | ਰੋਲੀ | .. | 5 |
| 6. | ਡੋਹਰ | .. | 14 |
| 7. | ਬਰੇੜਾ | .. | 4 |
| 8. | ਚੱਕ ਖੰਡਿਆਨ | .. | 3 |
| 9. | ਰਾਮ ਨੰਗਲ | .. | 6 |
| | ਜੋੜ | .. | 54 |

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਉਨ੍ਹਾਂ ਨੇ ਦੱਸਿਆ ਹੈ ਕਿ ਆਊਸਟੀ ਵਿਲੇਜਿਜ਼ ਲਈ 54 ਨਲਕੇ ਪੀਣ ਦੇ ਪਾਣੀ ਵਾਸਤੇ ਲਗਾਏ ਗਏ ਹਨ ਜਿਨ੍ਹਾਂ ਵਿਚੋਂ 26 ਨਲਕੇ ਤਸੱਲੀ ਬਖਸ਼ ਕੰਮ ਕਰ ਰਹੇ ਹਨ ਅਤੇ ਬਾਕੀ 28 ਨਲਕਿਆਂ ਵਿਚ ਪਾਣੀ ਘੱਟ ਆਉਂਦਾ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਉਨ੍ਹਾਂ ਦੇ ਨੋਟਿਸ ਵਿਚ ਹੈ ਕਿ ਇਨ੍ਹਾਂ 28 ਨਲਕਿਆਂ ਵਿਚ ਪਾਣੀ ਨਾ ਆਉਣ ਦੇ ਬਰਾਬਰ ਹੈ? ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਨਲਕੇ ਨਹੀਂ ਚਲ ਰਹੇ ਉਨ੍ਹਾਂ ਨੂੰ ਕਦੋਂ ਤੱਕ ਰੈਗੂਲਰ ਕਰ ਦਿੱਤਾ ਜਾਵੇਗਾ ਅਤੇ ਜਿਨ੍ਹਾਂ ਵਿਚ ਪਾਣੀ ਘੱਟ ਆਉਂਦਾ ਹੈ ਉਨ੍ਹਾਂ ਵਿਚ ਕਦੋਂ ਤੱਕ ਪੂਰਾ ਪਾਣੀ ਆਉਣ ਲੱਗ ਜਾਵੇਗਾ?

**ਮੰਤਰੀ**: ਇਸ ਪਾਣੀ ਦੀ ਥੁੜ ਨੂੰ ਪੂਰਾ ਕਰਨ ਲਈ ਉਨ੍ਹਾਂ ਪਿੰਡਾਂ ਦੇ ਲਈ ਸਕੀਮ ਤਿਆਰ ਹੋ ਚੁੱਕੀ ਹੈ। 12 ਗੁਣਾਂ 8 ਡਾਇਆ ਦਾ ਟਿਊਬਵੈਲ ਤਿਆਰ ਹੋ ਚੁੱਕਿਆ ਹੈ ਔਰ ਹੈਡਵਰਕਸ ਵੀ ਮੁਕਮਲ ਹੋ ਚੁੱਕੇ ਹਨ ਅਤੇ ਪੰਪ ਚੈਂਬਰ ਵੀ ਬਣ ਚੁੱਕਾ ਹੈ। ਉਸ ਵਿਚ ਮਸ਼ੀਨਰੀ ਫਿੱਟ ਹੋ ਰਹੀ ਹੈ, ਕਾਫੀ ਫਿੱਟ ਹੋ ਗਈ ਹੈ ਅਤੇ ਕੁਝ ਰਹਿੰਦੀ ਹੈ। ਬਾਕੀ ਰੇਜ਼ਿੰਗ ਮਿਲ ਦੇ ਵਿਚ 2,500 ਮੀਟਰ ਦੇ ਵਿਚੋਂ 400 ਮੀਟਰ ਸਪਲਾਈ ਕਰਨੀ ਰਹਿੰਦੀ ਹੈ। ਉਸਦੇ ਵਾਸਤੇ ਆਰਡਰ ਪਲੇਸ ਕੀਤਾ ਹੈ। ਕੁਝ ਮਾਰਚ, 1978 ਤੱਕ ਮੁਕੰਮਲ ਹੋ ਜਾਵੇਗਾ ਅਤੇ 28 ਜੂਨ ਤੱਕ ਬਿਲਕੁਲ ਮੁਕੰਮਲ ਹੋ ਜਾਵੇਗਾ। ਇਹ ਬੜੀ ਗੰਭੀਰ ਸਮੱਸਿਆ ਹੈ ਪੀਣ ਦੇ ਪਾਣੀ ਦੀ ਸਪਲਾਈ ਦੀ। ਸਰਕਾਰ ਖੁਦ ਇਸ ਸਮੱਸਿਆ ਨੂੰ ਛੇਤੀ ਤੋਂ ਛੇਤੀ ਹੱਲ ਕਰੇਗੀ।

**ਡਾਕਟਰ ਕੇਵਲ ਕ੍ਰਿਸ਼ਨ**: ਕੀ ਟੈਪਸ ਦਾ ਨੰਬਰ 54 ਤੋਂ ਡਬਲ ਕਰ ਦਿੱਤਾ ਜਾਵੇਗਾ?

**ਮੰਤਰੀ**: ਜਿੰਨੀ ਜ਼ਰੂਰਤ ਹੋਵੇਗੀ, ਲੋੜ ਦੇ ਮੁਤਾਬਿਕ ਪੂਰੀ ਕਰ ਦਿੱਤੀ ਜਾਵੇਗੀ।

**प्रिंसिपल ओम प्रकाश बग्गा** : होशियारपुर हलके में संघी, बरूटी पहाड़ी इलाके में पानी का प्रबन्ध नहीं हुआ । क्या सरकार कोई तारीख निश्चित करेगी कि कब तक यह इंतज़ाम हो जाएगा ?

**ਮੰਤਰੀ** : ਸਪੀਕਰ ਸਾਹਿਬ, ਇਹ ਸਵਾਲ ਤਾਂ ਸਿਰਫ ਤੁਅੱਲਕ ਰੱਖਦਾ ਹੈ ਕਿ ਕੀ ਪੌਂਗ ਡੈਮ ਤੋਂ ਉਠਾਏ ਗਏ ਪਿੰਡਾਂ ਨੂੰ ਪੀਣ ਦਾ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ ? ਲੇਕਿਨ ਕਿਉਂਕਿ ਪੀਣ ਦੇ ਪਾਣੀ ਦੀ ਸਮੱਸਿਆ ਹੈ ਇਸ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਪੰਜਾਬ ਵਿਚ 3,700 ਪਿੰਡ ਸਕੇਰਸਿਟੀ ਵਿਲੇਜਿਜ਼ ਡਿਕਲੇਅਰ ਹੋਏ ਹਨ ਔਰ ਕੁਝ ਪਿੰਡ ਐਸੇ ਵੀ ਹਨ ਜਿੱਥੇ ਕੁਝ ਪਾਣੀ ਫਲੋਰੀਨ ਵਾਲਾ ਹੈ ਔਰ ਪੀਣ ਦੇ ਕਾਬਲ ਨਹੀਂ, ਇਨ੍ਹਾਂ ਸਾਰਿਆਂ ਪਿੰਡਾਂ ਨੂੰ ਅਸੀਂ ਪੀਣ ਦਾ ਪਾਣੀ ਸਪਲਾਈ ਕਰਨ ਦੀ ਕੋਸ਼ਿਸ਼ ਕਰਾਂਗੇ।

**ਨਿਸ਼ਾਨ ਵਾਲਾ ਪ੍ਰਸ਼ਨ ਨੰ: 143**

(ਸਬੰਧਤ ਮਾਨਯੋਗ ਮੈਂਬਰ ਸਾਹਿਬ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ)

**Purchase of Cotton by the Cotton Corporation of India**

***82. Sardar Beant Singh:** Will the Minister for Agriculture be pleased to state :—

(a) the number of Mandis wherein the Cotton Corporation of India purchased cotton during the year 1977 ;

(b) the price per quintal of American and Desi Cotton fixed by the Cotton Corporation ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) 18 ।

(ਅ) ਭਾਰਤੀ ਕਪਾਹ ਨਿਗਮ ਕਪਾਹ (ਅਮਰੀਕਨ ਅਤੇ ਦੇਸੀ) ਦੀ ਕੀਮਤ ਨੀਯਤ ਨਹੀਂ ਕਰਦੀ । ਭਾਰਤੀ ਕਪਾਹ ਨਿਗਮ ਖੁਲੀ ਬੋਲ੍ਹੀ ਵਿਚ ਕਪਾਹ ਦੀ ਖਰੀਦ ਕਰਦੀ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ 18 ਮੰਡੀਆਂ ਦਾ ਨੰਬਰ ਦਸਿਆ ਪਰ ਇਨ੍ਹਾਂ ਨੇ ਉਨ੍ਹਾਂ ਮੰਡੀਆਂ ਦਾ ਨਾਂ ਨਹੀਂ ਦੱਸਿਆ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹੋਰ ਵੀ ਮੰਡੀਆਂ ਹਨ ਜਿਸ ਤਰ੍ਹਾਂ ਲੁਧਿਆਣੇ ਜ਼ਿਲ੍ਹੇ ਵਿਚ ਖੰਨਾ ਮੰਡੀ ਹੈ ਜਿਥੇ ਨਰਮਾ ਤੇ ਕਪਾਹ ਆਉਂਦਾ ਹੈ, ਕੀ ਕਾਟਨ ਕਾਰਪੋਰੇਸ਼ਨ ਨੂੰ ਹਦਾਇਤ ਕਰਨਗੇ ਕਿ ਉਥੋਂ ਵੀ ਉਹ ਖਰੀਦੇ ?

ਦੂਸਰੀ ਗੱਲ, ਸਪੀਕਰ ਸਾਹਿਬ, ਇਹ ਹੈ ਕਿ ਇਨ੍ਹਾਂ ਨੇ ਫਰਮਾਇਆ ਹੈ ਕਿ ਉਹ ਖੁਲ੍ਹੀ ਬੋਲੀ ਵਿਚ ਕਪਾਹ ਦੀ ਖਰੀਦ ਕਰਦੀ ਹੈ। ਖੁਲ੍ਹੀ ਬੋਲੀ ਤੇ ਕਿਸਾਨ ਨੂੰ ਨਰਮੇ ਦਾ ਭਾਅ ਘੱਟ ਮਿਲਿਆ ਹੈ ਅਤੇ ਨਰਮਾ ਘੱਟ ਚੁੱਕਿਆ ਗਿਆ ਹੈ। ਕੀ ਇਹ ਦੱਸਣਗੇ ਕਿ ਕਾਟਨ ਕਾਰਪੋਰੇਸ਼ਨ ਨਾਲ ਇਸ ਸਬੰਧ ਵਿਚ ਕੋਈ ਗੱਲ ਬਾਤ ਕਰਨਗੇ ਤਾਂ ਕਿ ਅਗੋਂ ਨਿਯਤ ਭਾਅ ਨੂੰ ਕਾਇਮ ਰਖਿਆ ਜਾਵੇ ?

**ਮੰਤਰੀ** : ਸਪੀਕਰ ਸਾਹਿਬ, ਜੇ ਇਹ 18 ਮੰਡੀਆਂ ਦੇ ਨਾਮ ਚਾਹੁੰਦੇ ਹਨ ਤਾਂ ਮੈਂ ਉਹ ਦੱਸ ਸਕਦਾ ਹਾਂ ਪਰ ਮੇਰਾ ਖਿਆਲ ਹੈ ਕਿ ਉਸ ਦੀ ਕੋਈ ਖਾਸ ਜ਼ਰਰਤ ਨਹੀਂ। ਜਿਥੋਂ ਤੱਕ ਮੰਡੀਆਂ ਵਧਾਉਣ ਦੇ ਬਾਰੇ ਇਨ੍ਹਾਂ ਨੇ ਕਿਹਾ ਹੈ ਉਸ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਸਾਲ ਵੀ ਕੁਝ ਮੰਡੀਆਂ ਵਧਾਈਆਂ ਹਨ ਅਤੇ ਅਗਲੇ ਸਾਲ ਵੀ ਉਨ੍ਹਾਂ ਨੂੰ ਹੋਰ ਵੱਧ ਤੋਂ ਵੱਧ ਆਪਣੇ ਦਾਇਰੇ ਵਿਚ ਲੈਣ ਲਈ ਕਹਾਂਗੇ ਕਿ ਉਹ ਲੈਣ । ਬਾਕੀ ਜੋ ਇਨ੍ਹਾਂ ਨੇ ਰੇਟ ਦੇ ਮੁਤੱਅਲਕ ਗੱਲ ਕੀਤੀ ਹੈ ਉਸ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਰੇਟ ਪਿਛਲੇ ਸਾਲ ਦੇ ਮੁਕਾਬਲੇ ਵਿਚ ਘੱਟ ਹੈ, ਕੁਝ ਫਰਕ

ਹੈ ਔਰ ਸਾਨੂੰ ਵੀ ਇਸ ਗੱਲ ਦਾ ਦੁੱਖ ਹੈ ਕਿ ਪਿਛਲੇ ਸਾਲ ਦੇ ਮੁਕਾਬਲੇ ਵਿਚ ਕੁਝ ਰੇਟ ਘਟ ਹੈ, ਪਰ ਪਿਛਲੇ ਚਾਰ ਸਾਲਾਂ ਦੀ ਜੇ ਐਵਰੇਜ ਕੱਢੀ ਜਾਵੇ ਤਾਂ ਉਹ ਐਵਰੇਜ 320 ਰੁਪਏ ਬਣਦੀ ਹੈ ਅਤੇ ਇਸ ਵੇਲੇ ਇਹ ਰੇਟ 400 ਰੁਪਏ ਬਣਦਾ ਹੈ। ਪਿਛਲੇ ਸਾਲ ਦੇ ਮੁਕਾਬਲੇ ਵਿਚ ਮੈਨੂੰ ਅਫਸੋਸ ਹੈ ਕਿ ਰੇਟ ਘੱਟ ਹੈ। ਕਿਧਰੇ ਕਿਧਰੇ 256 ਤੋਂ 146 ਰੁਪਏ ਤੇ ਵੀ ਕਿਸਾਨ ਵੇਚਣ ਲਈ ਮਜਬੂਰ ਹੋ ਗਿਆ। ਅਸੀਂ ਇਹ ਰੇਟ ਫਿਰ 300 ਰੁਪਏ ਕਰਵਾਇਆ। ਸਾਡੇ ਸੀ. ਐਮ. ਸਾਹਿਬ ਹਰਿਆਣੇ ਦੇ ਸੀ. ਐਮ. ਸਾਹਿਬ ਅਤੇ ਮੈਂ ਵੀ ਜਾ ਕੇ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕੀਤੀ ਔਰ ਸੈਂਟਰਲ ਗੌਰਮਿੰਟ ਦੀ ਹਦਾਇਤ ਤੇ ਅਸੀਂ ਇਹ ਰੇਟ 400 ਰੁਪਏ ਤੱਕ ਪਹੁੰਚਾ ਦਿਤਾ ਹੈ।

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਫਰਕ ਹੈ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਅਤੇ ਦੂਜੇ ਵਪਾਰੀ ਦਾ ? ਅਗਰ ਉਹੀ ਵੱਡਾ ਵਪਾਰੀ ਹੈ ਜਾਂ ਗੌਰਮਿੰਟ ਨੇ ਉਸ ਨੂੰ ਡਾਇਰੈਕਟਿਵ ਪ੍ਰਿੰਸੀਪਲ ਨਹੀਂ ਦੱਸਿਆ ਕਿ ਕਿਸ ਹਿਸਾਬ ਦੇ ਨਾਲ ਕਪਾਹ ਖਰੀਦਣੀ ਹੈ ਤਾਂ ਸਾਨੂੰ ਉਸ ਕਾਟਨ ਕਾਰਪੋਰੇਸ਼ਨ ਦਾ ਕੀ ਫਾਇਦਾ ਹੈ ? ਜੇ ਉਸ ਕਾਰ-ਪੋਰੇਸ਼ਨ ਨੇ ਆਪਣੇ ਪੜਤੇ ਨਾਲ ਹੀ ਕਪਾਹ ਖਰੀਦਣੀ ਹੈ ਕਿ ਸਾਨੂੰ ਕਿਧਰੇ ਨੁਕਸਾਨ ਨਾ ਹੋ ਜਾਵੇ ਤਾਂ ਸਾਨੂੰ ਉਸ ਕਾਰਪੋਰੇਸ਼ਨ ਦਾ ਕੀ ਫਾਇਦਾ ਹੈ ? (ਵਿਘਨ)

**ਮੰਤਰੀ**: ਸਪੀਕਰ ਸਾਹਿਬ, ਜਿਹੜੀ ਚੌਧਰੀ ਸਾਹਿਬ ਨੇ ਗੱਲ ਕੀਤੀ ਹੈ ਕਿ ਅਗਰ ਕਾਰ-ਪੋਰੇਸ਼ਨ ਪੜਤਾ ਦੇਖ ਕੇ ਗੱਲ ਕਰਦੀ ਹੈ ਤਾਂ ਸਾਨੂੰ ਕੀ ਫਾਇਦਾ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ 31 ਮਾਰਚ, 1970 ਦੇ ਭਾਰਤੀ ਕੰਪਨੀ ਐਕਟ ਦੇ ਤਹਿਤ ਇਹ ਕਾਰਪੋਰੇਸ਼ਨ ਕਾਇਮ ਹੋਈ ਹੈ ਔਰ ਅਸੀਂ ਉਸ ਵੇਲੇ ਇਨ੍ਹਾਂ ਦੇ ਨਾਲ ਲੜਦੇ ਸੀ ਕਿ ਇਸ ਦੇ ਵਿਚ ਸੁਧਾਰ ਕਰੋ ਤਾਂ ਕਿ ਸਾਨੂੰ ਕੁਝ ਫਾਇਦਾ ਹੋ ਸਕੇ ਪਰ ਫਿਰ ਵੀ ਮੈਂ ਕਹਿ ਸਕਦਾ ਹਾਂ ਕਿ ਅਸੀਂ ਇਥੇ ਆ ਕੇ ਬੈਠੇ ਹਾਂ ਅਤੇ ਜਿਸ ਕੰਮ ਲਈ ਅਸੀਂ ਲੜਦੇ ਸੀ ਹੁਣ ਅਸੀਂ ਆਪ ਕਰਾਂਗੇ। ਅਸੀਂ ਕੋਸ਼ਿਸ਼ ਕਰਾਂਗੇ ਕਿ ਲਾਹੇਵੰਦ ਰੇਟ ਕਿਸ਼ਾਨ ਨੂੰ ਦਿੱਤਾ ਜਾਵੇ। ਜੇ ਗੌਰਮਿੰਟ ਆਫ਼ ਇੰਡੀਆ, ਕਾਟਨ ਕਾਰਪੋਰੇਸ਼ਨ ਆਫ਼ ਇੰਡੀਆ ਨੇ ਕੁਝ ਨਾ ਕੀਤਾ ਤਾਂ ਅਸੀਂ ਇਹ ਸੋਚ ਕੇ ਪ੍ਰਬੰਧ ਕਰਾਂਗੇ ਕਿ ਸਟੇਟ ਕਾਟਨ ਕਾਰਪੋਰੇਸ਼ਨ ਆਪਣੀ ਬਣਾਈ ਜਾਵੇ।

**ਕਾਮਰੇਡ ਸੰਪੂਰਣ ਸਿੰਘ ਧੌਲਾ**: ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਕਿਸਾਨ ਮੰਡੀਆਂ ਵਿਚ ਕਪਾਹ ਲੈ ਕੇ ਆਉਂਦਾ ਹੈ ਉਹ 15-15 ਦਿਨ ਮੰਡੀਆਂ ਵਿਚ ਰੁਲਦਾ ਰਹਿੰਦਾ ਹੈ, ਕੀ ਐਸਾ ਕੋਈ ਪ੍ਰਬੰਧ ਕਰਨਗੇ ਕਿ ਉਸਦੀ ਕਪਾਹ ਚੁੱਕਣ ਵਿਚ ਦੇਰ ਨਾ ਲੱਗੇ ਅਤੇ ਇਕ ਦੋ ਦਿਨ ਵਿਚ ਹੀ ਫਾਰਗ ਹੋ ਜਾਵੇ ?

**ਮੰਤਰੀ**: ਸਪੀਕਰ ਸ਼ਾਹਿਬ, ਇਹ ਜੋ ਕੁਝ ਮੈਂਬਰ ਸਾਹਿਬਾਨ ਨੇ ਕਿਹਾ ਹੈ ਇਸ ਦੇ ਨਾਲ ਮੈਂ ਐਗਰੀ ਕਰਦਾ ਹਾਂ ਕਿ ਕਿਸਾਨ ਨੂੰ ਕਈ ਕਈ ਦਿਨ ਮੰਡੀਆਂ ਵਿਚ ਰੁਲਣਾ ਪੈਂਦਾ ਸੀ। ਅਸੀਂ ਕੋਸ਼ਿਸ਼ ਕਰ ਰਹੇ ਹਾਂ ਕਿ ਉਸਨੂੰ 24 ਘੰਟੇ ਦੇ ਵਿਚ ਹੀ ਫ਼ਾਰਗ ਕਰਨ ਦਾ ਇੰਤਜ਼ਾਮ ਕਰੀਏ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਕਈ ਸਾਲਾਂ ਦੇ ਤਜਰਬੇ ਦੀ ਰੋਸ਼ਨੀ ਵਿਚ ਕੀ ਮਨਿਸਟਰ ਸਾਹਿਬ ਦੱਸਣਗੇ ਕਿ ਗੌਰਮਿੰਟ ਆਫ਼ ਇੰਡੀਆ ਦੀ ਕਾਟਨ ਕਾਰਪੋਰੇਸ਼ਨ ਜੋ ਹੈ ਉਹ ਵੱਡੇ ਵੱਡੇ ਮਿਲ ਮਾਲਕਾਂ ਅਤੇ ਵੱਡੇ ਵੱਡੇ ਵਪਾਰੀਆਂ ਦੇ ਪੱਖ ਵਿਚ ਕਮ ਕਰਦੀ ਹੈ ਅਤੇ ਕਿਸਾਨ ਦੇ ਹਿੱਤ ਨੂੰ ਸਾਹਮਣੇ ਨਹੀਂ ਰਖਦੀ, ਪੰਜਾਬ ਗੌਰਮਿੰਟ ਨੇ ਐਲਾਨ ਕੀਤਾ ਹੈ ਕਿ ਪੰਜਾਬ ਵਿਚ

[ਕਾਮਰੇਡ ਸੱਤ ਪਾਲ ਡਾਂਗ]

ਆਪਣੀ ਕਾਟਨ ਕਾਰਪੋਰੇਸ਼ਨ ਬਣਾਉਣੀ ਹੈ, ਕੀ ਇਹ ਇਸ ਗੱਲ ਦਾ ਯਕੀਨ ਦੁਆਉਣਗੇ ਕਿ ਅਗਲੀ ਫ਼ਸਲ ਦੇ ਆਉਣ ਤੋਂ ਪਹਿਲਾਂ ਪਹਿਲਾਂ ਹੀ ਆਪਣੀ ਕਾਰਪੋਰੇਸ਼ਨ ਬਣਾਈ ਜਾਵੇ ਤਾਂ ਕਿ ਕਿਸਾਨ ਨੂੰ ਫ਼ਾਇਦਾ ਹੋ ਸਕੇ?

**ਮੰਤਰੀ** : ਸਪੀਕਰ ਸਾਹਿਬ, ਇਹ ਸਰਕਾਰ ਜਿਹੜੀ ਹੈ ਇਹ ਕਿਸਾਨਾਂ ਦੀ ਮੱਦਦਗਾਰ ਹੈ। ਕਿਸਾਨ ਨੂੰ ਨਰਮੇ ਅਤੇ ਕਪਾਹ ਦਾ ਪੂਰਾ ਭਾਅ ਦਿਤਾ ਜਾਵੇ ਇਸ ਦੇ ਲਈ ਅਸੀਂ ਪੂਰੀ ਤੇਜ਼ੀ ਦੇ ਨਾਲ ਇਸ ਸਕੀਮ ਤੇ ਗੌਰ ਕਰ ਰਹੇ ਹਾਂ ਤਾਂ ਕਿ ਜਿੰਨੀ ਛੇਤੀ ਹੋ ਸਕੇ ਇਸ ਸਕੀਮ ਨੂੰ ਅਮਲ ਵਿਚ ਲਿਆਂਦਾ ਜਾਵੇ ਜਾਂ ਗੌਰਮਿੰਟ ਆਫ਼ ਇੰਡੀਆ ਤੇ ਜ਼ੋਰ ਪਾਵਾਂਗੇ ਕਿ ਉਹ ਸੀ. ਸੀ. ਆਈ ਨੂੰ ਕਹੇ ਕਿ ਉਹ ਕਿਸਾਨ ਲਈ ਲਾਹੇਵੰਦ ਭਾਅ ਜੋ ਨੀਯਤ ਕੀਤਾ ਹੈ ਉਸ ਤੇ ਲਵੇ ਅਤੇ ਤੇਜ਼ੀ ਨਾਲ ਖਰੀਦ ਕਰ ਸਕੇ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਇਕ ਸਵਾਲ ਦੇ ਜਵਾਬ ਵਿਚ ਕਿਹਾ ਸੀ ਕਿ ਜੇ ਐਵਰੇਜ ਦੇ ਹਿਸਾਬ ਨਾਲ ਦੇਖੀਏ ਤਾਂ ਇਤਨੀ ਕੀਮਤ ਬਣਦੀ ਹੈ। ਮੈਨੂੰ ਡਰ ਹੈ ਕਿ ਇਹ ਕਿਧਰੇ ਐਵਰੇਜ ਕੱਢਦੇ ਕੱਢਦੇ 1952 ਦੀ ਐਵਰੇਜ ਤੇ ਨਾ ਚਲੇ ਜਾਣ। ਇਹ ਐਵਰੇਜ ਦੀ ਗੱਲ ਨਾ ਕਰਨ ਇਸ ਦੇ ਨਾਲ ਕਿਸਾਨ ਦਾ ਨੁਕਸਾਨ ਹੋਵੇਗਾ। ਇਹ ਪ੍ਰੈਜ਼ੈਂਟ ਦੀ ਗਲ ਕਰਨ, ਪਾਸਟ ਦੀ ਗੱਲ ਨਾ ਕਰਨ। ਮੈਂ ਮਨਿਸਟਰ ਸਾਹਿਬ ਤੋਂ ਇਹ ਐਸ਼ੋਰੈਂਸ ਚਾਹੁੰਦਾ ਹਾਂ ਕਿ ਪੰਜਾਬ ਦੀ ਕਾਟਨ ਕਾਰਪੋਰੇਸ਼ਨ ਜੋ ਬਣਾਉਣੀ ਹੈ ਕੀ ਉਹ ਉਸੇ ਪੈਟਰਨ ਤੇ ਕਾਰਪੋਰੇਸ਼ਨ ਬਣਾਈ ਜਾਵੇਗੀ ਜਾਂ ਕੋਈ ਸਪੈਸਿਫਿਕ ਗਾਈਡ ਲਾਈਨਜ਼ ਦੇ ਕੇ ਕਿਸਾਨ ਦੇ ਹਿੱਤਾਂ ਦੀ ਰਖਿਆ ਕਰਨ ਵਾਲੀ ਬਣਾਈ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਪੰਜਾਬ ਸਰਕਾਰ ਜੋ ਆਪਣੀ ਕਾਟਨ ਕਾਰਪੋਰੇਸ਼ਨ ਬਣਾਉਣ ਦਾ ਸੋਚ ਰਹੀ ਹੈ ਉਸ ਦਾ ਭਾਵ ਇਹ ਹੈ ਕਿ ਉਸਦੀ ਇਕ ਹੱਦ ਮੁਕੱਰਰ ਕਰ ਦਿੱਤੀ ਜਾਵੇਗੀ ਜਿਹੜੀ ਹੱਦ ਅਸੀਂ ਸਮਝਾਂਗੇ ਕਿ ਕਿਸਾਨ ਦੇ ਲਾਹੇਵੰਦ ਲਈ ਹੈ। ਅਗਰ ਉਸ ਹੱਦ ਤੋਂ ਭਾਅ ਗਿਰੇ ਗਾ ਤਾਂ ਪੰਜਾਬ ਸਰਕਾਰ ਆਪ ਉਹ ਨਰਮਾ ਖਰੀਦ ਲਵੇਗੀ ਭਾਵੇਂ ਉਸਨੂੰ ਘਾਟਾ ਵੀ ਪਵੇ ਪਰ ਉਹ ਕਿਸ਼ਾਨ ਨੂੰ ਘਾਟਾ ਨਹੀਂ ਪੈਣ ਦੇਵੇਗੀ। (ਥੰਪਿੰਗ)

**ਮਾਸਟਰ ਬਾਬੂ ਸਿੰਘ** : ਕੀ ਮਨਿਸਟਰ ਸ਼ਾਹਿਬ ਦੱਸਣਗੇ ਕਿ ਪੰਜਾਬ ਦੇ ਸ਼ੀ. ਐਮ. ਸਾਹਿਬ ਨੇ ਇਹ ਜਿਹੜੀ ਸਟੇਟਮੈਂਟ ਦਿੱਤੀ ਸੀ ਕਿ ਕਿਸਾਨ ਦਾ ਖਰਚ 418 ਰੁਪਏ ਪਰ ਕੁਇੰਟਲ ਆਉਂਦਾ ਹੈ ਔਰ ਉਨ੍ਹਾਂ ਨੇ ਇਲੈਕਸ਼ਨ ਵਿਚ ਆਪਣਾ ਮੈਨੀਫੈਸਟੋ ਜ਼ਬਾਨੀ ਵੀ ਔਰ ਲਿਖਤ ਵਿਚ ਵੀ ਦਿਤਾ ਸੀ ਕਿ ਇਸ ਦਾ ਭਾਅ 700 ਰੁਪਏ ਕੀਤਾ ਜਾਵੇਗਾ ਪਰ ਹੁਣ ਕਿਸਾਨ ਨੂੰ ਰੇਟ 400 ਰੁਪਏ ਤੋਂ ਉਪਰ ਨਹੀਂ ਮਿਲਿਆ ਔਰ ਕਾਟਨ ਕਾਰਪੋਰੇਸ਼ਨ ਵੀ ਲੇਟ ਆਈ ਹੈ। ਇਸ ਦੇ ਲਈ ਕੋਈ ਸਪੈਸਿਫਿਕ ਜਵਾਬ ਦੇਣਗੇ ਕਿ ਸ਼ਰਕਾਰ ਦੀ ਹੁਣ ਕੀ ਨੀਤੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ਼ ਦੇ ਲਈ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਾਟਨ ਦਾ ਰੇਟ ਕਿੰਨਾ ਹੋਣਾ ਚਾਹੀਦਾ ਹੈ, ਇਸ ਦੇ ਲਈ ਅਸੀਂ ਯੂਨੀਵਰਸਿਟੀ ਤੋਂ ਅੰਕੜੇ ਲੈ ਲਵਾਂਗੇ। ਜੋ ਉਹ ਰੇਟ ਦੇਣਗੇ ਉਹ ਅਸੀਂ ਰੇਟ ਕਰ ਦੇਵਾਂਗੇ। ਇਨ੍ਹਾਂ ਦੇ ਵਾਂਗ ਨਹੀਂ ਕਿ ਜ਼ਬਾਨੀ ਜ਼ਬਾਨੀ ਦਾਅਵਾ ਕੀਤਾ ਜਾਵੇ। ਅਸੀਂ ਅੰਕੜੇ ਲੈ ਕੇ, 10% ਮੁਨਾਫ਼ਾ ਅਤੇ ਉਸਦੇ ਵਿਚ ਰਿਸਕ ਵੀ ਜੋੜ ਕੇ ਰੇਟ ਬਣਾਵਾਂਗੇ।

---

**Bus Stands at Jullundur and Amritsar**

***90. Shri Harbans Lal Khanna :** Will the Minister of State for Transport and Civil Aviation be pleased to State whether it is a fact that the condition of Bus Stands at Amritsar and Jullundur is bad ; if so, the steps proposed to be taken to remove and rectify the defects so as to avoid inconvenience to the travelling public ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** ਨਹੀਂ ਜੀ। ਹਾਲਤ ਤਸੱਲੀਬਖਸ਼ ਹੈ ਅਤੇ ਜਦੋਂ ਵੀ ਸੁਭਾਵਕ ਟੁੱਟ ਭੱਜ ਕਾਰਨ ਕੋਈ ਨੁਕਸ ਪੈਂਦੇ ਹਨ ਤਾਂ ਉਨ੍ਹਾਂ ਨੁਕਸਾਂ ਦੀ ਮੁਰੰਮਤ ਬਾਰੇ ਹਮੇਸ਼ਾ ਕਦਮ ਉਠਾਏ ਜਾਂਦੇ ਹਨ।

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸ਼ਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਲੰਧਰ ਔਰ ਅੰਮ੍ਰਿਤਸਰ ਦੇ ਬੱਸ਼ ਸਟੈਂਡ ਦੇ ਬਾਰੇ ਵਿਚ ਮੇਰਾ ਸ਼ਵਾਲ ਸੀ, ਜਲੰਧਰ ਦਾ ਜਿਹੜਾ ਬੱਸ ਸਟੈਂਡ ਹੈ ਉਸਦੀ ਹਾਲਤ ਇਤਨੀ ਖਰਾਬ ਹੈ ਕਿ ਉਸ਼ਨੂੰ ਬਣੇ ਨੂੰ ਹਾਲੀਂ ਥੋੜ੍ਹੀ ਦੇਰ ਹੀ ਹੋਈ ਹੈ ਲੇਕਿਨ ਜਿਹੜੀਆਂ ਬੱਸਾਂ ਜਾਂਦੀਆਂ ਹਨ, ਜਿਹੜੀਆਂ ਬੱਸਾਂ ਉਥੋਂ ਪਲਾਈ ਕਰਦੀਆਂ ਹਨ ਔਰ ਜਿਹੜੇ ਲੋਕ ਉਨ੍ਹਾਂ ਬੱਸਾਂ ਦੇ ਵਿਚ ਬੈਠੇ ਹੁੰਦੇ ਹਨ ਉਥੇ ਜ਼ਮੀਨ ਵਿਚ 2--2 ਫੁੱਟ ਟੋਏ ਹੋਣ ਕਾਰਨ ਕਦੇ ਉਪਰ ਕਦੇ ਹੇਠਾਂ ਹੁੰਦੇ ਹਨ ਅਤੇ ਇਸਦੇ ਨਾਲ ਬੱਸਾਂ ਵੀ ਖਰਾਬ ਹੋ ਜਾਂਦੀਆਂ ਹਨ ਤੇ ਬੱਸਾਂ ਦੇ ਟਾਇਰ ਤੇ ਟਿਊਬਾਂ ਨੂੰ ਨੁਕਸਾਨ ਪਹੁੰਚਦਾ ਹੈ, ਪਰ ਇਨ੍ਹਾਂ ਨੇ ਜਵਾਬ ਦੇ ਵਿਚ ਕਹਿ ਦਿੱਤਾ 'ਨੋ'। ਕੀ ਇਹ ਜਵਾਬ ਠੀਕ ਹੈ ? ਜੇ ਠੀਕ ਹੈ ਤਾਂ ਗਲਤ ਕੀ ਹੋ ਸਕਦਾ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਅਸੀਂ ਅੰਮ੍ਰਿਤਸ਼ਰ ਵਾਸਤੇ ਇਕ ਲੱਖ 68 ਹਜ਼ਾਰ ਰੁਪਿਆ ਪੀ. ਡਬਲਿਯੂ. ਡੀ. ਨੂੰ ਐਡਮਨਿਸਟਰੇਟਿਵ ਅਪਰੂਵਲ ਦੇ ਕੇ ਕੰਮ ਸ਼ੁਰੂ ਕਰਨ ਵਾਸਤੇ ਕਹਿ ਦਿੱਤਾ ਹੈ। ਉਸ਼ ਦੇ ਵਿਚ ਸ਼ੜਕਾਂ ਤੇ 6 ਇੰਚ ਬਜਰੀ ਪਾਈ ਜਾਵੇਗੀ ਅਤੇ ਬਾਕੀ ਜਿੰਨਾ ਏਰੀਆ ਹੈ ਉਸ ਤੇ ਬ੍ਰਿਕ-ਲਾਈਨਿੰਗ ਕਰ ਦਿਤੀ ਜਾਏਗੀ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਆਪ ਜੀ ਦੀ ਮਾਰਫਤ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਅਜੇ ਬਹੁਤ ਥੋੜ੍ਹਾ ਸਮਾ ਹੋਇਆ ਹੈ ਕਿ ਪੰਜਾਬ ਵਿਚ ਬੱਸ ਸਟੈਂਡਾਂ ਤੇ ਲੱਖਾਂ ਰੁਪਏ ਸਰਕਾਰ ਨੇ ਖਰਚ ਕੀਤੇ। ਜਿਹੜੇ ਅਫਸਰਾਂ ਅਤੇ ਦੂਸਰਿਆਂ ਲੋਕਾਂ ਨੇ ਰੁਪਿਆ ਖਾ ਲਿਆ ਅਤੇ ਉਥੇ ਨਿਕੰਮਾ ਮਾਲ ਲਗਾ ਦਿੱਤਾ ਜਿਸ ਦੇ ਕਾਰਨ ਉਹ ਬਸ ਸਟੈਂਡ ਜਲਦੀ ਖਰਾਬ ਹੋ ਗਏ, ਕੀ ਉਨ੍ਹਾਂ ਲੋਕਾਂ ਦੇ ਖਿਲਾਫ ਕੋਈ ਐਕਸ਼ਨ ਲਿਆ ਜਾਏਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, ਉਹ ਕੰਮ ਪੀ. ਡਬਲਿਯੂ. ਡੀ. ਨੇ ਨਹੀਂ ਕੀਤਾ ਬਲਕਿ ਠੇਕੇਦਾਰਾਂ ਨੇ ਕੀਤਾ ਸੀ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਕ ਲੱਖ ਰੁਪਿਆ ਪੀ. ਡਬਲਿਯੂ. ਡੀ. ਨੂੰ ਜ਼ਮ੍ਹਾਂ ਕਰਾ ਦਿੱਤਾ ਹੈ ਉਸ ਬੱਸ ਸਟੈਂਡ ਦੀ ਮੁਰੰਮਤ ਕਰਨ ਲਈ। ਮੈਂ ਕਹਿੰਦਾ ਹਾਂ ਕਿ ਜੋ ਕੁਝ ਖੰਨਾ ਸਾਹਿਬ ਨੇ ਕਿਹਾ ਸੀ ਉਹ ਠੀਕ ਸੀ ਅਤੇ ਮਨਿਸਟਰ ਸਾਹਿਬ ਨੇ ਕੁਝ ਗਲਤ ਜਵਾਬ ਦਿੱਤਾ ਸੀ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਮਨਿਸਟਰ ਸਾਹਿਬ ਨੂੰ ਵਾਕਫੀਅਤ ਹੈ ਕਿ ਅੰਮ੍ਰਿਤਸਰ ਦੇ ਚਾਰ ਸੌ ਸਾਲਾ ਦਿਵਸ ਮਨਾਉਣ ਵਾਸਤੇ ਜਿਹੜੀ ਕਮੇਟੀ ਬਣਾਈ ਸੀ ਉਸਦੇ ਵਿਚ ਚੀਫ ਮਨਿਸਟਰ ਸਾਹਿਬ ਵੀ ਸਨ, ਉਸ ਦੇ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਬੱਸ ਸਟੈਂਡ ਦੀ ਹਾਲਤ ਮਾੜੀ ਹੈ ਇਹ 29 ਅਕਤੂਬਰ ਤਕ ਠੀਕ ਕਰ ਦਿੱਤੀ ਜਾਏਗੀ, ਪਰ ਉਹ ਹਾਲੇ ਤਕ ਠੀਕ ਨਹੀਂ ਹੋਈ। ਉਸ ਫੈਸਲੇ ਦੀ ਪਾਲਣਾ ਕਿਉਂ ਨਹੀਂ ਕੀਤੀ ਗਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਪੈਸੇ ਜਮ੍ਹਾਂ ਕਰਾ ਦਿੱਤੇ ਹਨ, ਕਿਉਂ ਨਹੀਂ ਬਣਿਆ ਇਸ ਦੇ ਬਾਰੇ ਤਾਂ ਮਹਿਕਮਾ ਪੀ. ਡਬਲਿਊ. ਡੀ. ਦੇ ਮਨਿਸਟਰ ਹੀ ਦੱਸ ਸਕਦੇ ਹਨ।

**ਸ੍ਰੀ ਸਪੀਕਰ** : ਮੰਤਰੀ ਜੀ, ਇਹ ਤਾਂ ਜੁਆਇੰਟ ਰਿਸਪੌਂਸੀਬਿਲਿਟੀ ਹੈ, ਤੁਸੀਂ ਜ਼ਿੰਮੇਵਾਰੀ ਪਾਸ ਆਨ ਨਹੀਂ ਕਰ ਸਕਦੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਅੰਮ੍ਰਿਤਸਰ ਬੱਸ ਸਟੈਂਡ ਦੀ ਗੱਲ ਕੀਤੀ ਹੈ। ਮੈਂ 18 ਤਾਰੀਖ ਨੂੰ ਅੰਮ੍ਰਿਤਸਰ ਜਾ ਰਿਹਾ ਹਾਂ, ਉਥੇ ਬੱਸ ਸਟੈਂਡ ਵੀ ਵਿਜ਼ਿਟ ਕਰਾਂਗਾ ਔਰ ਜਿਹੜੀ ਕਮੀ ਹੋਵੇਗੀ ਉਹ ਵੇਖਾਂਗਾ ਅਤੇ ਜਿੰਨੇ ਪੈਸੇ ਦੀ ਲੋੜ ਹੋਵੇਗੀ ਉਹ ਦੇ ਦਿਆਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਮੈਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬੱਸ ਸਟੈਂਡ ਬਣਾਉਣ ਦਾ ਠੇਕਾ ਸ੍ਰੀ ਪ੍ਰਿਥੀਪਾਲ ਸਿੰਘ ਦੇ ਬੇਟੇ ਨੂੰ ਦਿੱਤਾ ਗਿਆ ਸੀ ਅਤੇ ਉਹ ਉਸਦੇ ਵਿਚੋਂ ਬਹੁਤ ਪੈਸਾ ਖਾ ਗਿਆ ਹੈ ਅਤੇ ਇਸ ਲਈ ਬਹੁਤ ਸਾਰੇ ਇਲਜ਼ਾਮ ਲਗੇ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਇਲਜ਼ਾਮਾਂ ਦੀ ਇਨਕੁਆਇਰੀ ਕਰਾਈ ਜਾਏਗੀ ?

**ਮੁੱਖ ਮੰਤਰੀ** : ਜ਼ਰੂਰ ਇਨਕੁਆਇਰੀ ਕਰਾ ਲਵਾਂਗੇ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਮੁੱਖ ਮੰਤਰੀ ਸਾਹਿਬ ਨੇ ਕਹਿ ਦਿੱਤਾ ਹੈ ਕਿ ਇਨ-ਕੁਆਇਰੀ ਕਰ ਲਵਾਂਗੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨਕੁਆਇਰੀ ਨੂੰ ਲਾਇਟਲੀ ਨਹੀਂ ਲੈਣਾ ਚਾਹੀਦਾ। ਇਹ ਤੁਸੀਂ ਦੇਖ ਹੀ ਲਿਆ ਹੈ ਕਿ ਸਾਬਕਾ ਪ੍ਰਾਈਮ ਮਨਿਸਟਰ ਨੇ ਕਿਸ ਤਰ੍ਹਾਂ ਇਨਕੁਆਇਰੀ ਕਮਿਸ਼ਨ ਦਾ ਮਜ਼ਾਕ ਉੜਾਇਆ ਹੈ। ਮੈਂ ਕਹਿੰਦਾ ਹਾਂ ਕਿ ਐਫ. ਆਈ. ਆਰ. ਦਰਜ ਕਰਕੇ ਕਚਹਿਰੀ ਵਿਚ ਸਿਧਾ ਕਿਉਂ ਨਹੀਂ ਲਿਜਾਇਆ ਜਾਂਦਾ ?

**ਸ੍ਰੀ ਸਪੀਕਰ** : ਇਹ ਸੁਜੈਸ਼ਨ ਹੈ, ਕੁਐਸਚਨ ਨਹੀਂ।

**ਸ੍ਰੀ ਮਦਨ ਮੋਹਨ ਮਿੱਤਲ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮੁਰਿੰਡਾ ਬਸ ਸਟੈਂਡ ਵਾਸਤੇ ਸਾਈਟ ਸਿਲੈਕਸ਼ਨ ਹੋ ਚੁੱਕੀ ਹੈ ਅਤੇ ਉਥੇ ਬੱਸ ਹਾਲੇ ਤੱਕ ਐਵੇਂ ਸੜਕ ਦੇ ਉਤੇ ਹੀ ਖੜਦੀਆਂ ਹਨ ਕੀ ਉਹ ਬਸ ਸਟੈਂਡ ਜਲਦੀ ਤੋਂ ਜਲਦੀ ਬਣਾ ਦਿੱਤਾ ਜਾਏਗਾ ਨਾਲ ਹੀ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਰੋਪੜ ਦਾ ਵੀ ਬੱਸ ਸਟੈਂਡ ਨਹੀਂ ਹੈ ਇਸ ਵਕਤ ਜਿਥੇ ਬੱਸਾਂ ਖੜੀਆਂ ਕੀਤੀਆਂ ਜਾਂਦੀਆਂ ਹਨ ਉਹ ਸਾਈਟ ਠੀਕ ਨਹੀਂ ਅਤੇ ਉਥੇ ਬਹੁਤ ਐਕਸੀਡੈਂਟਸ ਹੋ ਜਾਂਦੇ ਹਨ, ਇਸ ਲਈ ਉਹ ਬਸ ਸਟੈਂਡ ਕਦੋਂ ਤਕ ਬਣ ਜਾਏਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਰੋਪੜ, ਮੁਰਿੰਡਾ, ਮੁਕੇਰੀਆਂ, ਤਰਨ ਤਾਰਨ, ਤਲਵਾੜਾ ਵਿਚ ਬੱਸ ਸਟੈਂਡ ਅਗਲੇ ਸਾਲ ਬਣ ਜਾਣਗੇ।

**ਸ੍ਰੀ ਮਨਮੋਹਨ ਕਾਲੀਆ** : ਕੀ ਮੰਤਰੀ ਮਹੋਦਯ ਦਸਣ ਦੀ ਖੇਚਲ ਕਰਨਗੇ ਕਿ ਜਿਸ ਤਰੀਕੇ ਨਾਲ ਰੇਲਵੇ ਸਟੇਸ਼ਨ ਤੇ ਸਾਫ ਪਾਣੀ ਦਾ ਪ੍ਰਬੰਧ ਹੁੰਦਾ ਹੈ ਅਤੇ ਖਾਣ ਪੀਣ ਦੀਆਂ ਚੀਜ਼ਾਂ ਦੀਆਂ ਕੀਮਤਾਂ ਫਿਕਸ ਹੁੰਦੀਆਂ ਹਨ, ਕੀ ਉਸੇ ਤਰ੍ਹਾਂ ਬੱਸ ਸਟੈਂਡਾਂ ਤੇ ਵੀ ਇੰਤਜ਼ਾਮ ਕੀਤਾ ਜਾਏਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਰ ਬਸ ਸਟੈਂਡ ਤੇ ਪਾਣੀ ਦਾ ਪ੍ਰਬੰਧ ਹੈ ਔਰ ਪ੍ਰਾਈਸ ਲਿਸਟਾਂ ਵੀ ਲੱਗੀਆਂ ਹੋਈਆਂ ਹਨ, ਜੇ ਕਿਤੇ ਨਹੀਂ ਲੱਗੀ ਹੋਈ ਤਾਂ ਦੱਸ ਦੇਣ ਕਰਾ ਦਿਆਂਗੇ।

**ਸਰਦਾਰ ਸਰਦਾਰਾਂ ਸਿੰਘ ਕੋਹਲੀ**: ਸਪੀਕਰ ਸਾਹਿਬ, ਮੰਤਰੀ ਜੀ ਨੇ ਰੋਪੜ, ਮੋਰਿੰਡਾ ਅਤੇ ਹੋਰ ਬੱਸ ਸਟੈਂਡਾਂ ਦਾ ਜ਼ਿਕਰ ਕੀਤਾ ਹੈ। ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਟਿਆਲਾ ਦਾ ਜਿਹੜਾ ਬੱਸ ਸਟੈਂਡ ਹੈ ਉਥੇ ਬਰਸਾਤਾਂ ਦੇ ਦਿਨਾਂ ਵਿਚ ਪਾਣੀ ਹੀ ਪਾਣੀ ਹੁੰਦਾ ਹੈ, ਇਸ ਤੋਂ ਇਲਾਵਾ ਮੁਸਾਫਰਾਂ ਦੇ ਖੜ੍ਹਨ ਲਈ ਕੋਈ ਸ਼ੈਡਜ਼ ਨਹੀਂ ਹਨ ਔਰ ਨਾ ਹੀ ਠੀਕ ਤਰ੍ਹਾਂ ਦੇ ਟਿਕਟ ਘਰ ਹੀ ਹਨ। ਜਦੋਂ ਬਰਸਾਤ ਹੁੰਦੀ ਹੈ ਤਾਂ ਮੁਸਾਫਰਾਂ ਨੂੰ ਬਾਰਸ਼ ਵਿਚ ਖੜ੍ਹੇ ਹੋ ਕੇ ਟਿਕਟ ਲੈਣੀ ਪੈਂਦੀ ਹੈ ਤੇ ਗਰਮੀਆਂ ਵਿਚ ਧੁੱਪਾਂ ਵਿਚ ਖੜ੍ਹੇ ਹੋ ਕੇ ਟਿਕਟ ਲੈਣੀ ਪੈਂਦੀ ਹੈ। ਇਸ ਲਈ ਇਸ ਬਸ ਸਟੈਂਡ ਨੂੰ ਵੀ ਛੇਤੀ ਤੋਂ ਛੇਤੀ ਬਣਾਉਣਾ ਚਾਹੀਦਾ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਸਾਹਿਬ ਪਟਿਆਲਾ ਦਾ ਬੱਸ ਸਟੈਂਡ ਵੀ ਬਣਾਉਣਗੇ ਅਤੇ ਜੇ ਬਣਾਉਣਗੇ ਤਾਂ ਕਦੋਂ ਤਕ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸੁਆਲ ਤਾਂ ਅੰਮ੍ਰਿਤਸਰ ਔਰ ਜਲੰਧਰ ਦੇ ਬਸ ਸਟੈਂਡਾਂ ਦਾ ਹੈ ਪਰ ਪਟਿਆਲਾ ਦਾ ਬੱਸ ਸਟੈਂਡ ਬਨਾਉਣਾ ਵੀ ਸ਼ੁਰੂ ਕਰ ਦਿਆਂਗੇ।

### ਪਿੰਡ ਫਰਵਾਹੀ, ਤਹਿਸੀਲ ਮਲੇਰਕੋਟਲਾ ਵਿਚ ਵੈਟਰਨਰੀ ਡਿਸਪੈਂਸਰੀ ਖੋਲ੍ਹਣਾ

*63 **ਮਾਸਟਰ ਚੰਦ ਸਿੰਘ**: ਕੀ ਪਸ਼ੂ ਪਾਲਣ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਕੀ 1 ਜਨਵਰੀ, 1977 ਅਤੇ 31 ਜੁਲਾਈ, 1977 ਦੇ ਸਮੇਂ ਦੇ ਦੌਰਾਨ ਫਰਵਾਹੀ, ਤਹਿਸੀਲ ਮਲੇਰ-ਕੋਟਲਾ, ਜ਼ਿਲ੍ਹਾ ਸੰਗਰੂਰ ਦੇ ਨਿਵਾਸੀਆਂ ਅਤੇ ਇਸ ਦੇ ਨਾਲ ਲਗਦੇ ਪਿੰਡਾਂ ਵਲੋਂ ਉਥੇ ਵੈਟਰਨਰੀ ਡਿਸਪੈਂਸਰੀ ਖੋਲ੍ਹਣ ਲਈ ਕੋਈ ਦਰਖਾਸਤਾਂ ਮਿਲੀਆਂ ਸਨ ; ਜੇਕਰ ਮਿਲੀਆਂ ਤਾਂ ਇਹ ਕਦੋਂ ਤੱਕ ਖੋਲ੍ਹੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਦਲੀਪ ਸਿੰਘ ਤਲਵੰਡੀ**: ਜੀ ਹਾਂ। ਪਿੰਡ ਫਰਵਾਹੀ, ਜ਼ਿਲ੍ਹਾ ਸੰਗਰੂਰ ਵਿਖੇ ਪਸ਼ੂ ਡਿਸਪੈਂਸਰੀ ਖੋਲ੍ਹਣ ਦੀ ਮੰਨਜ਼ੂਰੀ ਨਿਰਦੇਸ਼ਕ ਪਸ਼ੂ ਪਾਲਣ ਵਿਭਾਗ ਪੰਜਾਬ ਨੇ 6 ਅਕਤੂਬਰ, 1977 ਨੂੰ ਜਾਰੀ ਕਰ ਦਿੱਤੀ ਹੈ ਅਤੇ ਸਰਪੰਚ ਗਰਾਮ ਪੰਚਾਇਤ ਫਰਵਾਹੀ ਨੂੰ ਇਸ ਬਾਰੇ ਸੂਚਿਤ ਭੀ ਕਰ ਦਿੱਤਾ ਹੈ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਮੇਰੇ ਹਲਕੇ ਨੂੰ ਸਦਾ ਇਗਨੋਰ ਕਰਦੀ ਰਹੀ ਹੈ ਔਰ ਉਸ ਵਲ ਬਿਲਕੁਲ ਧਿਆਨ ਨਹੀਂ ਦਿੱਤਾ, ਉਥੇ ਪਸ਼ੂਆਂ ਨੂੰ ਜ਼ਿਆਦਾ ਬਿਮਾਰੀਆਂ ਲਗੀਆਂ ਹੋਈਆਂ ਹਨ ਇਸ ਗਲ ਨੂੰ ਮੁੱਖ ਰਖਦੇ ਹੋਏ ਕੀ ਉਸ ਇਲਾਕੇ ਵਿਚ ਕੁਝ ਹੋਰ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ ?

**ਰਾਜ ਮੰਤਰੀ**: ਸਪੀਕਰ ਸਾਹਿਬ, ਇਸ ਸਾਲ ਦੇ ਬਜਟ ਵਿਚ 70 ਡਿਸਪੈਂਸਰੀਆਂ ਖੋਲ੍ਹਣ ਦੀ ਤਜਵੀਜ਼ ਸੀ। ਸਾਰੇ ਜ਼ਿਲ੍ਹਿਆਂ ਦੇ ਪਸ਼ੂਆਂ ਦੀ ਗਿਣਤੀ ਨੂੰ ਮੁੱਖ ਰੱਖ ਕੇ ਜਿੱਥੇ ਜਿੱਥੇ ਲੋੜ ਸੀ ਉੱਥੇ ਉੱਥੇ ਡਿਸਪੈਂਸਰੀਆਂ ਖੋਲ੍ਹੀਆਂ ਗਈਆਂ ਹਨ। ਇਹ ਵੀ ਧਿਆਨ ਰਖਿਆ ਗਿਆ ਹੈ ਕਿ ਜਿਥੇ ਪਹਿਲੋਂ ਜ਼ਿਆਦਾ ਸਨ ਉਥੇ ਨਵੀਆਂ ਡਿਸਪੈਂਸਰੀਆਂ ਘੱਟ ਕਰ ਦਿੱਤੀਆਂ ਗਈਆਂ ਹਨ ਔਰ ਜਿੱਥੇ ਘੱਟ ਸਨ, ਉੱਥੇ ਵੱਧ ਦਿਤੀਆਂ ਗਈਆਂ ਹਨ।

**ਕਾਮਰੇਡ ਸੱਤ ਪਾਲ ਡਾਂਗ**: ਸਪੀਕਰ ਸਾਹਿਬ, ਜਿਹੜੀਆਂ ਪੁਰਾਣੀਆਂ ਡਿਸਪੈਂਸਰੀਆਂ ਹਨ ਔਰ ਬੜੇ ਚਿਰ ਤੋਂ ਚਲ ਰਹੀਆਂ ਹਨ, ਕੀ ਉਨ੍ਹਾਂ ਨੂੰ ਅੱਪ-ਗਰੇਡ ਕਰਨ ਦਾ ਕੋਈ ਵਿਚਾਰ ਹੈ ?

**ਰਾਜ ਮੰਤਰੀ**: 117 ਬੜੇ ਹਸਪਤਾਲ ਖੋਲ੍ਹਣੇ ਹਨ, 5,5 ਪਿੰਡਾਂ ਨੂੰ ਮਿਲਾ ਕੇ। ਪਰ ਹਸਪਤਾਲ ਅੱਪਗਰੇਡ ਕਰਨ ਦਾ ਕੋਈ ਪ੍ਰੋਗਰਾਮ ਨਹੀਂ।

**ਸਰਦਾਰ ਦਲੀਪ ਸਿੰਘ ਪਾਂਧੀ**: ਸਪੀਕਰ ਸਾਹਿਬ, ਪੰਜਾਬ ਵਿਚ ਡੰਗਰਾਂ ਦੀ ਬੀਮਾਰੀ ਫੈਲੀ ਹੋਈ ਹੈ ਪਰ ਡਿਸਪੈਂਸਰੀਆਂ ਵਿਚ ਕੋਈ ਦਵਾਈਆਂ ਨਹੀਂ ਮਿਲਦੀਆਂ, ਕੀ ਉਨ੍ਹਾਂ ਡਿਸਪੈਂਸਰੀਆਂ ਵਿਚ ਦਵਾਈਆਂ ਭੇਜਣ ਦਾ ਪ੍ਰਬੰਧ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਵੈਸੇ ਇਸ ਦਾ ਸੁਆਲ ਦੇ ਨਾਲ ਕੋਈ ਸਬੰਧ ਨਹੀਂ ਹੈ, ਪਰ ਮੈਂ ਦੱਸ ਦਿੰਦਾ ਹਾਂ ਕਿ ਦਵਾਈਆਂ ਤਾਂ ਹਰ ਡਿਸਪੈਂਸਰੀ ਵਿਚ ਭੇਜੀਆਂ ਜਾਂਦੀਆਂ ਹਨ।

**ਕਾਮਰੇਡ ਦਰਸ਼ਨ ਸਿੰਘ ਝਬਾਲ**: ਸਪੀਕਰ ਸਾਹਿਬ, ਜਿਹੜੀਆਂ ਸੰਮਤੀਆਂ ਦੀਆਂ ਡਿਸਪੈਂ-ਸਰੀਆਂ ਚਲਦੀਆਂ ਹਨ, ਉਨ੍ਹਾਂ ਵਿਚ ਨਾ ਤੇ ਕੋਈ ਦਵਾਈਆਂ ਹਨ ਅਤੇ ਨਾ ਹੀ ਉਥੇ ਦੇ ਮੁਲਾਜ਼ਮਾਂ ਨੂੰ ਤਨਖਾਹਾਂ ਮਿਲਦੀਆਂ ਹਨ, ਕੀ ਸਰਕਾਰ ਉਨ੍ਹਾਂ ਨੂੰ ਟੇਕ-ਓਵਰ ਕਰ ਲਵੇਗੀ ?

**ਰਾਜ ਮੰਤਰੀ**: ਪਿਛਲੇ ਸਾਲ ਦੀ ਗੱਲ ਤਾਂ ਅਸੀਂ ਨਹੀਂ ਕਰ ਸਕਦੇ ਪਰ ਇਸ ਸਾਲ ਤਾਂ ਦਵਾਈਆਂ ਹਰ ਡਿਸਪੈਂਸਰੀ ਵਿਚ ਮਿਲਦੀਆਂ ਹਨ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ**: ਸਪੀਕਰ ਸਾਹਿਬ, ਕੀ ਮੰਤਰੀ ਸਾਹਿਬ ਦੱਸਣਗੇ ਕਿ ਜਿੱਥੇ ਪਿੰਡਾਂ ਵਿਚ ਮਵੈਸ਼ੀਆਂ ਦੀਆਂ ਡਿਸਪੈਂਸਰੀਆਂ ਖੋਲ੍ਹੀਆਂ ਜਾਂਦੀਆਂ ਹਨ ਉਸ ਦੇ ਵਾਸਤੇ ਆਇਆ ਇਹ ਸ਼ਰਤ ਹੈ ਕਿ ਕਿਸਾਨ ਬਿਲਡਿੰਗ ਬਣਾ ਕੇ ਦੇਣ, ਜੇਕਰ ਹੈ ਤਾਂ ਕੀ ਸਰਕਾਰ ਖ਼ੁਦ ਬਿਲਡਿੰਗਾਂ ਬਣਾਏਗੀ ?

**ਰਾਜ ਮੰਤਰੀ**: ਫਿਲਹਾਲ ਤਾਂ ਪੁਰਾਣਾ ਕਾਨੂੰਨ ਲਾਗੂ ਹੈ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ**: ਸਪੀਕਰ ਸਾਹਿਬ, ਲੁਧਿਆਣਾ ਵਿਚ 20 ਹਜ਼ਾਰ ਮੱਝਾਂ ਹਨ ਅਤੇ 5 ਹਜ਼ਾਰ ਗਊਆਂ ਹਨ। ਇਸ ਤੋਂ ਇਲਾਵਾ ਕੁੱਤੇ ਬਿੱਲੀਆਂ ਵੀ ਹਨ। ਉਥੇ ਇਕ ਹੀ ਡਿਸਪੈਂਸਰੀ ਹੈ। ਕੀ ਉਥੇ ਕੋਈ ਹੋਰ, ਡਿਸਪੈਂਸਰੀ ਬਣਾਈ ਜਾਏਗੀ ?

**ਰਾਜ ਮੰਤਰੀ**: ਇਸਦੇ ਮੁਤੱਲਕ ਸਾਡੇ ਕੋਲ ਕੋਈ ਮੰਗ ਨਹੀਂ ਆਈ।

**ਮਾਸਟਰ ਬਾਬੂ ਸਿੰਘ**: ਕੀ ਮੰਤਰੀ ਸਾਹਿਬ ਦੱਸਣਗੇ ਕਿ ਜੇ ਕਰ ਚਾਰ ਪੰਜ ਪਿੰਡਾਂ ਦੀ ਕੋਈ ਸਾਂਝੀ ਮੰਗ ਹੋਵੇ ਤਾਂ ਕੀ ਉਥੇ ਪਹਿਲ ਦਿੱਤੀ ਜਾਏਗੀ ?

**ਰਾਜ ਮੰਤਰੀ**: ਜ਼ਰੂਰ ਦਿਆਂਗੇ ਜੀ।

**ਸਰਦਾਰ ਕਿਰਪਾਲ ਸਿੰਘ**: ਸਪੀਕਰ ਸਾਹਿਬ, ਜਾਨਵਰਾਂ ਦੀ ਬਿਮਾਰੀ ਵਾਸਤੇ ਇਕ ਜ਼ਰੂਰੀ ਟੀਕਾ ਹੈ ਜਿਸਦੀ ਬਲੈਕ ਦੇ ਕੇਸ ਅੰਮ੍ਰਿਤਸਰ ਦੇ ਵਿਜੀਲੈਂਸ ਡਿਪਾਰਟਮੈਂਟ ਨੇ ਫੜੇ ਸਨ। ਇਸ ਗੱਲ ਦੀ ਰੌਸ਼ਨੀ ਵਿੱਚ ਮੈਂ ਮਨਿਸਟਰ ਸਾਹਿਬ ਤੋਂ ਆਪ ਜੀ ਦੀ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਇਸ ਕਿਸਮ ਦੇ ਟੀਕਿਆਂ ਦਾ ਇੰਤਜ਼ਾਮ ਕਰੇਗੀ ਤਾਂ ਕਿ ਪ੍ਰਾਈਵੇਟ ਦੁਕਾਨਦਾਰ ਬਲੈਕ ਮਾਰਕਿਟ ਵਿੱਚ ਅੱਠ ਰੁਪਏ ਦੇ ਟੀਕੇ ਨੂੰ 20 ਰੁਪਏ ਦੇ ਹਿਸਾਬ ਨਾਲ ਨਾ ਵੇਚ ਸਕਣ ?

**ਰਾਜ ਮੰਤਰੀ**: ਸਰਕਾਰੀ ਤੌਰ ਤੇ ਕੋਈ ਇੰਤਜ਼ਾਮ ਕਰਨ ਲਈ ਅੱਗੇ ਤੋਂ ਕੋਸ਼ਿਸ਼ ਕਰਾਂਗੇ।

**ਕਾਮਰੇਡ ਮਹਿਤਾਬ ਸਿੰਘ ਨੌਕੇਰੀਆਂ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਿੱਚ ਕੁਝ ਐਸਾ ਏਰੀਆ ਹੈ ਜਿਥੇ ਸੇਮ ਨਾਲ ਅਤੇ ਫਲੱਡਜ਼ ਨਾਲ ਚਾਰਾ ਖਰਾਬ ਹੋ ਗਿਆ ਹੈ ਅਤੇ ਪਸ਼ੂਆਂ ਨੂੰ ਚੰਗਾ ਚਾਰਾ ਖਾਣ ਲਈ ਨਹੀਂ ਮਿਲ ਰਿਹਾ ਅਤੇ ਬਿਮਾਰੀਆਂ ਫੈਲ ਜਾਂਦੀਆਂ ਹਨ। ਪਸ਼ੂਆਂ ਨੂੰ ਛੱਪੜਾਂ ਅਤੇ ਸੇਮ ਦਾ ਪਾਣੀ ਪੀਣਾ ਪੈਂਦਾ ਹੈ, ਕੀ ਇਹੋ ਜਿਹੀਆਂ ਥਾਵਾਂ ਤੇ ਡਿਸਪੈਂਸਰੀਆਂ ਖੋਲ੍ਹਣ ਦਾ ਯਤਨ ਕਰਨਗੇ ?

**ਰਾਜ ਮੰਤਰੀ**: ਸਪੀਕਰ ਸਾਹਿਬ, ਬੇਟ ਦੇ ਇਲਾਕੇ ਦਾ ਜ਼ਿਆਦਾ ਧਿਆਨ ਰੱਖਿਆ ਜਾਂਦਾ ਹੈ। ਲੇਕਿਨ ਬਿਮਾਰੀ ਫੈਲਣ ਦੇ ਬਾਰੇ ਕੋਈ ਗੱਲ ਸਾਡੇ ਨੋਟਿਸ ਵਿਚ ਨਹੀਂ ਆਈ।

---

**Number of Brick Kilns in the State**

***109. 1. Comrade Darshan Singh Jhabal**
**2. Master Chand Singh** } : Will the Minister of State for Labour and Employment be pleased to state : —

(a) the number of brick-kilns registered with the Labour Department in the State as on 31st October, 1977 ;

(b) the number of brick kilns where the Government has fixed the minimum wages for the brick-kiln workers ?

**ਸਾਥੀ ਧਰਮ ਪਾਲ ਸੱਭਰਵਾਲ** : (ੳ) 132 ।

(ਅ) 1,796 ।

(ੲ) 132 ।

(ਸ) 1,796 ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਕੀ ਵਜ਼ੀਰ ਸਾਹਿਬ ਦੱਸਣਗੇ ਕਿ ਇਨ੍ਹਾਂ ਭੱਠਿਆਂ ਤੇ ਕੰਮ ਕਰਨ ਵਾਲੇ ਮਜ਼ਦੂਰਾਂ ਦੇ ਘੱਟ ਤੋਂ ਘੱਟ ਤਨਖਾਹ ਦੇ ਰੇਟ ਕੀ ਹਨ ਅਤੇ ਇਨ੍ਹਾਂ ਨੂੰ ਲਾਗੂ ਕਰਨ ਲਈ ਸਰਕਾਰ ਕੀ ਅਮਲ ਕਰ ਰਹੀ ਹੈ ?

**ਰਾਜ ਮੰਤਰੀ** : ਚਾਹੇ ਭੱਠੇ ਫੈਕਟਰੀ ਐਕਟ ਦੇ ਤਹਿਤ ਰਜਿਸਟਰਡ ਹੋਣ ਜਾਂ ਨਾ ਹੋਣ ਪਰ ਉਥੇ ਦਿਹਾੜੀ ਦੇ ਘੱਟ ਤੋਂ ਘੱਟ ਰੇਟ ਲਾਗੂ ਹੁੰਦੇ ਹਨ। ਪਥੇਰੇ ਨੂੰ ਇਕ ਹਜ਼ਾਰ ਇੱਟ ਦੇ 12 ਰੁਪਏ 95 ਪੈਸੇ, ਭਰਾਈ ਕਰਨ ਵਾਲੇ ਨੂੰ 5 ਰੁਪਏ 26 ਪੈਸੇ ਇੱਕ ਹਜ਼ਾਰ ਇੱਟ ਦੇ, ਚੁਣਾਈ ਕਰਨ ਵਾਲੇ ਨੂੰ ਇਕ ਹਜ਼ਾਰ ਇਟ ਦਾ 1 ਰੁਪਿਆ 26 ਪੈਸੇ, ਕੇਰੀ ਉਠਾਉਣ ਵਾਲੇ ਨੂੰ ਇਕ ਹਜ਼ਾਰ ਇੱਟ ਦੇ 88 ਪੈਸੇ ਅਤੇ ਕੋਲ ਮੈਨ ਨੂੰ ਇਕ ਹਜ਼ਾਰ ਇੱਟ ਦੇ 2 ਰੁਪਏ 68 ਪੈਸੇ ਦਿੱਤੇ ਜਾਂਦੇ ਹਨ। ਇਨ੍ਹਾਂ ਵਿਚ ਚਾਰ ਤਰ੍ਹਾਂ ਦੇ ਬੰਦੇ ਕੰਮ ਕਰਦੇ ਹਨ, ਇੱਕ ਮਿਸਤਰੀ ਹੁੰਦਾ ਹੈ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਿਨੀਮਮ ਵੇਜਿਜ਼ ਐਕਟ ਭੱਠਿਆਂ ਤੇ ਲਾਗੂ ਹੁੰਦਾ ਹੈ ! ਪਰ ਕੀ ਵਜ਼ੀਰ ਸਾਹਿਬ ਕੋਲ ਕਿਤੋਂ ਇਹ ਐਕਟ ਲਾਗੂ ਨਾ ਕਰਨ ਦੀਆਂ ਸ਼ਿਕਾਇਤਾਂ ਆਈਆਂ ਹਨ, ਜੇ ਆਈਆਂ ਹਨ ਤਾਂ ਕੀ ਐਕਸ਼ਨ ਇਨ੍ਹਾਂ ਨੇ ਲਿਆ ਹੈ ?

**ਰਾਜ ਮੰਤਰੀ** : ਜੀ ਹਾਂ। ਕੁਝ ਸ਼ਿਕਾਇਤਾਂ ਭੱਠਾ ਮਜ਼ਦੂਰ ਸਭਾ, ਹਾਥੀ ਗੇਟ, ਅੰਮ੍ਰਿਤਸਰ ਵੱਲੋਂ ਆਈਆਂ ਸਨ ਅਤੇ ਅੰਮ੍ਰਿਤਸਰ ਦੇ ਕਿਰਤ ਅਫ਼ਸਰ ਨੂੰ ਜ਼ਰੂਰੀ ਪੜਤਾਲ ਕਰਨ ਲਈ ਭੇਜੀਆਂ ਗਈਆਂ ਸਨ। ਇਨ੍ਹਾਂ ਸਬੰਧੀ ਅਜੇ ਰਿਪੋਰਟ ਪ੍ਰਾਪਤ ਨਹੀਂ ਹੋਈ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਭੱਠੇ ਸ਼ਹਿਰਾਂ ਤੋਂ ਬਾਹਰ ਹੁੰਦੇ ਹਨ ਅਤੇ ਕਾਫ਼ੀ ਦੂਰੀ ਤੇ ਹੁੰਦੇ ਹਨ। ਇਹ ਸੀਜ਼ਨਲ ਇੰਡਸਟਰੀ ਹੈ। ਗਰੀਬ ਮਜ਼ਦੂਰਾਂ ਨੂੰ ਸਰਦੀਆਂ ਵਿਚ ਪਾਲਾ ਅਤੇ ਗਰਮੀਆਂ ਵਿਚ ਕੜਕਦੀ ਧੁੱਪ ਸਹਿਣੀ ਪੈਂਦੀ ਹੈ। ਕੀ ਵਜ਼ੀਰ ਸਾਹਿਬ ਇਨ੍ਹਾਂ ਰੂਲਜ਼ ਵਿੱਚ ਅਮੈਂਡਮੈਂਟ ਕਰਕੇ ਭੱਠਿਆਂ ਵਾਲਿਆਂ ਲਈ ਕੰਪਲਸਰਲੀ ਉਨ੍ਹਾਂ ਦੇ ਰਹਿਣ ਦਾ ਕੋਈ ਕੱਚਾ ਪੱਕਾ ਇੰਤਜ਼ਾਮ ਕਰਨ ਲਈ ਕਹਿਣਗੇ ?

**ਰਾਜ ਮੰਤਰੀ** : ਬਿਲਕੁਲ। ਭੱਠਿਆਂ ਵਾਲਿਆਂ ਨੂੰ ਉਨ੍ਹਾਂ ਦੇ ਰਹਿਣ ਲਈ ਇੰਤਜ਼ਾਮ ਕਰਨਾ ਚਾਹੀਦਾ ਹੈ। ਇਸ ਵਾਸਤੇ ਉਨ੍ਹਾਂ ਨੂੰ ਕਹਿ ਦਿੱਤਾ ਜਾਂਦਾ ਹੈ ਅਤੇ ਬਹੁਤ ਸਾਰੀਆਂ ਜਗ੍ਹਾਂ ਤੇ ਇੰਤਜ਼ਾਮ ਕੀਤੇ ਗਏ ਹਨ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਗਲ ਦੀ ਰੌਸ਼ਨੀ ਵਿਚ ਕਿ ਭੱਠਿਆਂ ਉਤੇ ਜਿਹੜੀ ਲੇਬਰ ਹੈ ਉਸਦਾ ਬਹੁਤ ਵੱਡਾ ਹਿੱਸਾ ਆਰਗੇਨਾਈਜ਼ਡ ਨਹੀਂ; ਯੂਨੀਅਨਾਂ ਉਥੇ ਨਹੀਂ ਹਨ ਅਤੇ ਇਸ ਹਕੀਕਤ ਦੇ ਮੱਦੇ-ਨਜ਼ਰ ਕਿ ਆਮ ਤੌਰ ਤੇ ਭੱਠਿਆਂ ਤੇ ਘੱਟ ਤੋਂ ਘੱਟ ਤਨਖਾਹਾਂ ਲਾਗੂ ਨਹੀਂ ਹਨ, ਕੀ ਮਨਿਸਟਰ ਸਾਹਿਬ ਲੇਬਰ ਮਹਿਕਮੇ ਨੂੰ ਉਚੇਚੀ ਹਦਾਇਤ ਕਰਨਗੇ ਕਿ ਉਹ ਪੰਜਾਬ ਦੇ ਭੱਠਿਆਂ ਵਿਚ ਅਮਲ ਵਿਚ ਜਾ ਕੇ ਇਸਦਾ ਸਰਵੇ ਕਰੇ ਕਿ ਉਥੇ ਕਿਤਨੀ ਤਨਖ਼ਾਹ ਮਿਲਦੀ ਹੈ ਅਤੇ ਜੇ ਘੱਟ ਤੋਂ ਘੱਟ ਤਨਖ਼ਾਹਾਂ ਦਾ ਕਾਨੂੰਨ ਲਾਗੂ ਨਹੀਂ ਤਾਂ ਕੀ ਮਨਿਸਟਰ ਸਾਹਿਬ ਸਰਕਾਰੀ ਮਸ਼ੀਨਰੀ ਵਰਤ ਕੇ ਇਹ ਚੀਜ਼ ਲਾਗੂ ਕਰਾਉਣਗੇ ?

**ਰਾਜ ਮੰਤਰੀ** : ਇਸ ਬਾਰੇ ਹਦਾਇਤਾਂ ਕਰ ਦਿਤੀਆਂ ਗਈਆਂ ਹਨ।

**ਵੈਦ ਕਰਤਾਰ ਸਿੰਘ** : ਸਪੀਕਰ ਸਾਹਿਬ, 14 ਸਾਲ ਤੋਂ ਘੱਟ ਉਮਰ ਦੇ ਬੱਚਿਆਂ ਨੂੰ ਫ਼ੈਕਟਰੀ ਐਕਟ ਦੇ ਮੁਤਾਬਿਕ ਕੰਮ ਕਰਨ ਦੀ ਆਗਿਆ ਨਹੀਂ। ਜਦੋਂ ਭੱਠਿਆਂ ਤੇ ਕੱਚੀਆਂ ਇੱਟਾਂ ਪੱਥਦੇ ਹਨ ਤਾਂ ਉਨ੍ਹਾਂ ਤੇ ਜੇ ਬੱਚਾ ਬੈਠੇ ਤਾਂ ਉਹ ਇੱਟਾਂ ਠੀਕ ਰਹਿੰਦੀਆਂ ਹਨ ਅਤੇ ਜੇ ਕੋਈ ਬੰਦਾ ਬੈਠ ਜਾਵੇ ਤਾਂ ਉਹ ਇੱਟਾਂ ਠੀਕ ਨਹੀਂ ਰਹਿੰਦੀਆਂ। ਕੀ ਵਜ਼ੀਰ ਸਾਹਿਬ, ਇਹ ਦੱਸਣਗੇ ਕਿ ਬੱਚਿਆਂ ਨੂੰ ਉਥੇ ਕੰਮ ਕਰਨ ਦੀ ਐਕਟ ਵਿਚ ਆਗਿਆ ਦਿਵਾਉਣਗੇ ਤਾਂ ਕਿ ਮਜ਼ਦੂਰਾਂ ਦਾ ਵੀ ਭਲਾ ਹੋਵੇ ਅਤੇ ਭੱਠਿਆਂ ਵਾਲਿਆਂ ਦਾ ਵੀ ਫਾਇਦਾ ਹੋਵੇ ?

**ਰਾਜ ਮੰਤਰੀ** : ਫ਼ੈਕਟਰੀ ਐਕਟ ਦੇ ਮੁਤਾਬਿਕ ਬੱਚਿਆਂ ਨੂੰ ਇਸ ਤਰ੍ਹਾਂ ਦਾ ਕੰਮ ਕਰਨ ਦੀ ਕੋਈ ਇਜਾਜ਼ਤ ਨਹੀਂ।

**ਸਰਦਾਰ ਸਰਦਾਰਾ ਸਿੰਘ ਕੋਹਲੀ** : ਸਪੀਕਰ ਸਾਹਿਬ, ਭੱਠਿਆਂ ਤੇ ਕੰਮ ਕਰਨ ਵਾਲੇ ਮਜ਼ਦੂਰ ਹਜ਼ਾਰਾਂ ਰੁਪਿਆ ਅਡਵਾਂਸ ਲੈ ਕੇ ਰਾਤੋ ਰਾਤ ਚਲੇ ਜਾਂਦੇ ਹਨ। ਕੀ ਮਨਿਸਟਰ ਸਾਹਿਬ ਉਨ੍ਹਾਂ ਭੱਠਿਆਂ ਵਾਲਿਆਂ ਨੂੰ ਪੈਸੇ ਵਾਪਸ ਦਿਵਾਉਣ ਦਾ ਵੀ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ** : ਇਸ ਦਾ ਇਸ ਪ੍ਰਸ਼ਨ ਨਾਲ ਕੋਈ ਸਬੰਧ ਨਹੀਂ ਹੈ। ਇਹ ਨੋਟਿਸ ਦੇ ਦੇਣ।

---

ਪਿੰਡ ਬੋਹਮਾਂ ਦਿਵਾਨਾ, ਤਹਿਸੀਲ ਬਠਿੰਡਾ ਵਿਚੋਂ ਹਰੀਜਨ ਲੜਕੀ ਬਰਾਮਦ ਕਰਨਾ

*141. **ਚੌਧਰੀ ਬਲਰਾਮ ਜਾਖੜ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਨ੍ਹਾਂ ਨੂੰ ਪਿੰਡ ਬੋਹਮਾਂ ਦਿਵਾਨਾ, ਤਹਿਸੀਲ ਬਠਿੰਡਾ, ਵਿਚੋਂ ਇਕ ਹਰੀਜਨ ਲੜਕੀ ਬਰਾਮਦ ਕੀਤੇ ਜਾਣ ਬਾਰੇ ਸਰਦਾਰ ਉਜਾਗਰ ਸਿੰਘ, ਐਮ.ਐਲ.ਏ., ਵਲੋਂ ਜੁਲਾਈ, 1977 ਵਿਚ ਕੋਈ ਪੱਤਰ ਮਿਲਿਆ ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੀ ਕਾਰਵਾਈ ਕੀਤੀ ਗਈ ਅਤੇ ਕੇਸ ਦੀ ਮੌਜੂਦਾ ਸਥਿਤੀ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਦਰਖਾਸਤ ਬਾਰੇ ਪੜਤਾਲ ਕਰਵਾਈ ਗਈ ਸੀ ਜਿਸ ਤੋਂ ਪਤਾ ਲਗਾ ਸੀ ਕਿ ਸ੍ਰੀ ਪਿਰਥੀ ਸਿੰਘ ਹਰੀਜਨ ਵਾਸੀ ਮੁਰਾਦਵਾਲਾ ਨੇ ਆਪਣੀ ਲੜਕੀ ਅਮਰਜੀਤ ਕੌਰ ਉਰਫ਼ ਗੁੱਡੀ ਦੀ ਸ਼ਾਦੀ ਪਹਿਲਾਂ ਸ੍ਰੀ ਦਰਸ਼ਨ ਸਿੰਘ ਨਾਲ ਕੀਤੀ ਸੀ । ਇਸਤੋਂ ਬਾਅਦ ਲੜਕੀ ਦੇ ਪਿਤਾ ਨੇ ਇਕ ਗੋਗੀ ਪੁੱਤਰ ਨਰਾਇਣ ਸਿੰਘ ਵਾਸੀ ਕੋਟਲਾ ਤੋਂ 2,000 ਰੁਪਏ ਲੈਕੇ ਉਸ ਨਾਲ ਸ਼ਾਦੀ ਕਰ ਦਿਤੀ ਅਤੇ ਅਮਰਜੀਤ ਕੌਰ ਨੂੰ ਉਸ ਨਾਲ ਭੇਜ ਦਿੱਤਾ ਸੀ। ਇਸ ਤੋਂ ਪਹਿਲਾਂ ਅਮਰਜੀਤ ਕੌਰ ਉਰਫ ਗੁੱਡੀ ਦੇ ਪਹਿਲੇ ਪਤੀ ਦਰਸ਼ਨ ਸਿੰਘ ਨੇ ਅਦਾਲਤ ਤੋਂ 98 ਜਾ.ਫੌ. ਦੇ ਵਾਰੰਟ ਜਾਰੀ ਕਰਵਾਏ ਅਤੇ ਥਾਨਾ ਲੰਬੀ ਦੀ ਪੁਲਿਸ ਨੇ ਲੜਕੀ ਬਰਾਮਦ ਕਰਕੇ ਜੇ.ਐਮ.ਆਈ.ਸੀ. ਗਿਦੜਬਾਹਾ ਦੀ ਅਦਾਲਤ ਵਿਚ ਪੇਸ਼ ਕੀਤੀ। ਬੋਹਮਾਂ ਦਿਵਾਨਾ ਦੀ ਪੰਚਾਇਤ ਦੇ ਸਬੂਤ ਪੇਸ਼ ਕਰਨ ਤੇ ਅਦਾਲਤ ਨੇ ਮੁਸਮਾਤ ਗੁੱਡੀ ਨੂੰ ਗੋਗੀ ਪੁੱਤਰ ਨਰਾਇਣ ਸਿੰਘ ਨਾਲ ਹੀ ਤੋਰ ਦਿਤਾ। ਮੁਸਮਾਤ ਗੁੱਡੀ ਕੁਝ ਦਿਨਾਂ ਬਾਅਦ ਮੁਸਮੀ ਦਰਸ਼ਨ ਸਿੰਘ ਹਰੀਜਨ ਪਾਸ ਪਿੰਡ ਚਨੂੰ ਚਲੀ ਗਈ ਹੈ ਅਤੇ ਹੁਣ ਉਸ ਨਾਲ ਹੀ ਰਹਿ ਰਹੀ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਸ ਲੜਕੀ ਦੇ ਮੁਤਅਲਕ ਇਹ ਰੌਲਾ ਹੈ ਕਿ ਇਹ ਜ਼ਬਰਦਸਤੀ ਭੇਜੀ ਗਈ ਹੈ ਕਿਉਂਕਿ ਅਦਾਤਲ ਅਤੇ ਪੰਚਾਇਤ ਉਸ ਨੂੰ ਭੇਜਦੀ ਨਹੀਂ।

**ਸ੍ਰੀ ਸਪੀਕਰ** : ਤੁਹਾਡਾ ਚੌਧਰੀ ਸਾਹਿਬ, ਸਵਾਲ ਕੀ ਹੈ ?

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਇਹ ਜ਼ਬਰਦਸ਼ਤੀ ਨਹੀਂ ਭੇਜੀ ਗਈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਆਪਣੇ ਸਵਾਲ ਦੇ ਜਵਾਬ ਵਿਚ ਦੱਸ ਦਿਤਾ ਹੈ ਕਿ ਲੜਕੀ ਦੀ ਆਪਣੀ ਉਥੇ ਜਾਣ ਦੀ ਖਾਹਿਸ਼ ਹੈ। ਉਹ ਚਲੀ ਗਈ ਹੈ। ਇਸਦੇ ਵਿਚ ਸਰਕਾਰ ਕੀ ਕਰ ਸਕਦੀ ਹੈ। ਜੇ ਇਹ ਕਚਹਿਰੀ ਦੇ ਦਰਵਾਜੇ ਖੜਕਾਉਣਾ ਚਾਹੁੰਦੇ ਹਨ ਤਾਂ ਖੜਕਾ ਲੈਣ।

## Increase in the Police Force

*91. **Shri Harbans Lal Khanna** : Will the Chief Minister be pleased to state whether the Government proposes to increase the police force in all the Police Stations in the State so as to make the police effective and sufficient in maintaining law and order in the State; if so, when ?

**Sardar Parkash Singh Badal** : The question whether there is need to increase the police force in all or some of the police stations is under examination.

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਅੱਜ ਹਿੰਦੁਸਤਾਨ ਦੀ ਪਾਪੂਲੇਸ਼ਨ ਬਹੁਤ ਜ਼ਿਆਦਾ ਹੋ ਗਈ ਹੈ ਅਤੇ ਉਸ਼ਦੇ ਮੁਤਾਬਿਕ ਲਾਅ ਐਂਡ ਆਰਡਰ ਮੇਨਟੇਨ ਕਰਨ ਲਈ ਪੁਲਿਸ ਫੋਰਸ਼ ਘੱਟ ਹੈ। 1942-43 ਵਿਚ ਜਿਤਨੀ ਫੋਰਸ਼ ਪੁਲਿਸ ਸਟੇਸ਼ਨਾਂ ਨੂੰ ਦਿਤੀ ਗਈ ਸੀ, ਹੁਣ ਜਦ ਕਿ ਹਿੰਦੁਸਤਾਨ ਦੀ

[ਸ਼੍ਰੀ ਹਰਬੰਸ ਲਾਲ ਖੰਨਾ]

ਪਾਪੂਲੇਸ਼ਨ ਉਸ ਤੋਂ ਡੱਬਲ ਹੋ ਗਈ ਹੈ, ਉਹ ਉਤਨੀ ਹੀ ਅੱਜ ਹੈ। ਕੀ ਮੁੱਖ ਮੰਤਰੀ ਸਾਹਿਬ ਦੱਸਣਗੇ ਕਿ ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਪੁਲਿਸ ਫੋਰਸ ਨੂੰ ਵਧਾਉਣ ਦਾ ਕੋਈ ਪ੍ਰੋਗਰਾਮ ਸਰਕਾਰ ਦਾ ਹੈ ?

**ਮੁੱਖ ਮੰਤਰੀ** : ਇੱਕ ਸੁਜੈਸ਼ਨ, ਸਪੀਕਰ ਸਾਹਿਬ, ਆਈ.ਜੀ., ਪੁਲਿਸ ਵਲੋਂ ਆਈ ਹੈ। ਉਸ ਤੇ ਕੁਝ ਐਕਸ਼ਨ ਵੀ ਲੈ ਰਹੇ ਹਾਂ। ਪੀ.ਏ.ਪੀ. ਦੀਆਂ ਦੋ ਬਟਾਲਨਾਂ ਦੂਸਰੀ ਪੁਲਿਸ ਨੂੰ ਦੇ ਦਿਤੀਆਂ ਹਨ ਅਤੇ ਹੋਰ ਵੀ ਅਸੀਂ ਕੋਸ਼ਿਸ਼ਾਂ ਕਰ ਰਹੇ ਹਾਂ। ਥਾਣਿਆਂ ਨੂੰ ਜੀਪਾਂ ਵਗੈਰਾ ਵੀ ਦਿਤੀਆਂ ਜਾ ਰਹੀਆਂ ਹਨ। ਲੇਕਿਨ ਜਿਥੇ ਸਾਨੂੰ ਇਸਦੀ ਲੋੜ ਹੈ ਉਥੇ ਸਾਨੂੰ ਆਪਣੇ ਖ਼ਜ਼ਾਨੇ ਦਾ ਵੀ ਖਿਆਲ ਰਖਣਾ ਪੈਂਦਾ ਹੈ। ਲਾਅ ਐਂਡ ਆਰਡਰ ਨੂੰ ਮੇਨਟੇਨ ਕਰਨ ਵਾਸਤੇ ਜਿਤਨੀ ਪੁਲਿਸ ਫੋਰਸ ਚਾਹੀਦੀ ਹੈ ਉਸਦਾ ਪ੍ਰਬੰਧ ਕਰਨ ਲਈ ਅਸੀਂ ਕੋਸ਼ਿਸ਼ ਕਰਾਂਗੇ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਸਾਹਿਬ ਕਿਰਪਾ ਕਰਕੇ ਇਹ ਗੱਲ ਦੱਸਣਗੇ ਜਿਹੜੇ ਪੁਰਾਣੇ ਥਾਣੇ ਹਨ ਉਨ੍ਹਾਂ ਦੀ ਰੀਆਰਗੇਨਾਈਜ਼ੇਸ਼ਨ ਕਰਨ ਵਾਸਤੇ ਕਿਉਂਕਿ ਉਹ ਪੁਰਾਣੇ ਢੰਗ ਨਾਲ ਬਣੇ ਹੋਏ ਹਨ, ਉਨ੍ਹਾਂ ਨੂੰ ਨਵੇਂ ਥਾਣੇ ਬਣਾਉਣ ਵਾਸਤੇ ਸਰਵੇ ਆਦਿ ਕਰਾਉਣ ਲਈ ਆਇਆ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਹੈ ਤਾਂ ਇਸ ਕੰਮ ਵਾਸਤੇ ਕਿਤਨਾਂ ਕੁ ਸਮਾਂ ਹੋਰ ਲੱਗ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਥੋਂ ਕਿਤੋਂ ਕੋਈ ਪ੍ਰੋਪੋਜ਼ਲ ਆਈ ਹੈ, ਡਿਮਾਂਡ ਆਈ ਹੈ, ਉਸ ਤੇ ਵਿਚਾਰ ਕੀਤਾ ਗਿਆ ਹੈ, ਇਨ੍ਹਾਂ ਵਲੋਂ ਵੀ ਇਹ ਸੁਜੈਸ਼ਨ ਆਈ ਹੈ, ਇਸ ਤੇ ਵਿਚਾਰ ਕਰ ਲਵਾਂਗੇ। ਮਹਿਕਮੇ ਵਲੋਂ ਵੀ ਪ੍ਰੋਪੋਜ਼ਲਾਂ ਆਈਆਂ ਹਨ, ਮੈਂ ਮਹਿਕਮੇ ਨੂੰ ਕਹਿ ਦਿਤਾ ਹੈ ਕਿ ਪਤਾ ਕਰੋ ਕਿ ਕਿਥੇ ਕਿਥੇ ਨਵੇਂ ਥਾਣੇ ਖੋਲ੍ਹਣ ਦੀ ਲੋੜ ਹੈ।

**ਸਰਦਾਰ ਜਤਿੰਦਰ ਸਿੰਘ ਕਰੀਹਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਥਾਣਿਆਂ ਵਿਚ ਇਸ ਵੇਲੇ ਜੋ ਕਰਮਚਾਰੀ ਕੰਮ ਕਰ ਰਹੇ ਹਨ ਉਨ੍ਹਾਂ ਦੀ ਡਿਊਟੀ 24 ਘੰਟੇ ਹੁੰਦੀ ਹੈ ਪਰ ਉਨ੍ਹਾਂ ਦੀ ਤਨਖਾਹ ਬਹੁਤ ਘੱਟ ਹੈ, ਆਇਆ ਇਹ ਉਨ੍ਹਾਂ ਕਰਮਚਾਰੀਆਂ ਨੂੰ ਹੋਰ ਸਹੂਲਤਾਂ ਦੇਣ ਲਈ ਵਿਚਾਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਹੂਲਤਾਂ ਦੇਣ ਬਾਰੇ ਵਿਚਾਰ ਕੀਤਾ ਗਿਆ ਹੈ। ਕਲ ਵੀ ਮੈਂ ਹਾਊਸ ਵਿਚ ਦਸਿਆ ਸੀ ਕਿ ਜਿਸ ਤਰ੍ਹਾਂ ਥਾਣਿਆਂ ਵਿਚ ਕਿਚਨ ਜ਼ਰੂਰੀ ਕਰ ਦਿਤੇ ਹਨ ਔਰ ਸਿਪਾਹੀਆਂ ਦੀਆਂ ਵਰਦੀਆਂ ਵੀ ਉਹ ਹੋਣਗੀਆਂ ਜੋ ਕਿ ਗਜ਼ਟਿਡ ਅਫਸਰਾਂ ਨੂੰ ਮਿਲਦੀਆਂ ਹਨ। ਹੋਰ ਵੀ ਸਹੂਲਤਾਂ ਜੋ ਦੇ ਸਕਦੇ ਹੋਏ, ਦਿਆਂਗੇ ਕਿਉਂਕਿ ਇਹ ਡਿਸਿਪਲਿਨਡ ਫੋਰਸ ਹੈ ਔਰ ਸਰਕਾਰ ਚਾਹੁੰਦੀ ਹੈ ਕਿ ਇਨ੍ਹਾਂ ਦੀ ਵੱਧ ਤੋਂ ਵੱਧ ਮੱਦਦ ਕੀਤੀ ਜਾਵੇ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਪੰਜਾਬ ਵਿਚ ਲਾਅ ਐਂਡ ਆਰਡਰ ਦੀ ਪੁਜ਼ੀਸ਼ਨ ਠੀਕ ਹੋਣ ਕਰਕੇ, ਵੱਡੇ ਅਫਸਰਾਂ ਦੀਆਂ ਅਤੇ ਵਜ਼ੀਰਾਂ ਦੀਆਂ ਕੋਠੀਆਂ ਤੇ ਜਿਹੜੀਆਂ ਗਾਰਦਾਂ ਲਗਾਈਆਂ ਹੋਈਆਂ ਹਨ, ਉਨ੍ਹਾਂ ਦੀ ਹੁਣ ਕੋਈ ਲੋੜ ਨਹੀਂ ਹੈ। ਆਇਆ ਉਹ ਗਾਰਦਾਂ ਹਟਾ ਕੇ ਸਰਕਾਰ ਜ਼ਿਲ੍ਹਿਆਂ ਨੂੰ ਦੇਣ ਨੂੰ ਤਿਆਰ ਹੈ ?

**ਮੁੱਖ ਮੰਤਰੀ** : ਇਸ ਸੁਜੈਸ਼ਨ ਉਤੇ ਵਿਚਾਰ ਕਰ ਲਵਾਂਗੇ ਜੀ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਅਖਬਾਰਾਂ ਵਿਚ ਖਬਰਾਂ ਵੀ ਆਈਆਂ ਹਨ ਅਤੇ ਇਸ ਹਾਊਸ ਦੀ ਡਿਬੇਟ ਵਿਚ ਵੀ ਇਹ ਗੱਲ ਆਈ ਹੈ ਕਿ ਪੁਲਿਸ ਵਾਲਿਆਂ ਨੇ ਧੱਕੇ ਨਾਲ ਇਕ ਐਕਸ-ਐਮ.ਐਲ.ਏ. ਗੁਰਬਖਸ਼ ਸਿੰਘ ਨੂੰ ਦਫਾ 10 ਵਿਚ ਕਰ ਦਿਤਾ ਹੈ। ਕੀ ਮੁੱਖ ਮੰਤਰੀ ਜੀ ਇਸ ਗੱਲ ਦੀ ਪੜਤਾਲ ਕਰਨ ਲਈ ਤਿਆਰ ਹਨ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਧੱਕੇ ਨਾਲ ਦਫਾ 10 ਵਿਚ ਕਿਉਂ ਕੀਤਾ ਗਿਆ ਹੈ, ਕਿਉਂਕਿ ਇਹ ਇੱਕ ਐਕਸ-ਐਮ.ਐਲ.ਏ. ਦਾ ਸਵਾਲ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਮ.ਐਲ.ਏ. ਸਾਹਿਬ ਮੇਰੇ ਪਾਸ ਆਏ ਸੀ ਅਤੇ ਇਨ੍ਹਾਂ ਨੇ ਇਹ ਗੱਲ ਦੱਸੀ ਸੀ। ਮੈਂ ਤੁਰੰਤ ਹੀ ਮਹਿਕਮੇ ਨੂੰ ਇਹ ਕਹਿ ਦਿੱਤਾ ਹੈ ਕਿ ਮੈਨੂੰ ਇਸ ਬਾਰੇ ਪੂਰੀ ਇਨ-ਫਰਮੇਸ਼ਨ ਦਿਓ ਕਿ ਇਹ ਐਕਸ਼ਨ ਕਿਸ ਤਰ੍ਹਾਂ ਲਿਆ ਗਿਆ ਹੈ, ਇਸ ਦੇ ਕੀ ਕਾਰਣ ਹਨ ? ਉਹ ਰਿਪੋਰਟ ਆਉਣ ਤੋਂ ਬਾਅਦ ਜੋ ਮੁਨਾਸਿਬ ਕਾਰਵਾਈ ਹੋਵੇਗੀ, ਕਰ ਲਈ ਜਾਵੇਗੀ।

**ਸ੍ਰੀ ਅ. ਵਿਸ਼ਵਨਾਥਨ** : ਸਪੀਕਰ ਸਾਹਿਬ, ਸੰਨ 1950 ਵਿਚ ਪੁਲਿਸ ਕਮਿਸ਼ਨ ਬੈਠਾ ਸੀ ਔਰ ਸੰਨ 1967 ਵਿਚ ਉਸ ਦੀ ਰਿਪੋਰਟ ਹਾਊਸ ਵਿਚ ਪੇਸ਼ ਕੀਤੀ ਗਈ ਸੀ ਪਰ ਉਸ ਉਤੇ ਡਿਸਕਸ਼ਨ ਨਾ ਹੋ ਸਕੀ ਕਿਉਂਕਿ ਡਿਸਕਸ਼ਨ ਤੋਂ ਪਹਿਲਾਂ ਮਨਿਸਟਰੀ ਵਿਚ ਉਥਲ ਪੁੱਥਲ ਹੋ ਗਿਆ ਸੀ। ਕੀ ਮੁੱਖ ਮੰਤਰੀ ਜੀ ਆਬਾਦੀ ਦੇ ਵਾਧੇ ਨੂੰ ਵੇਖਦੇ ਹੋਏ, ਪੁਲਿਸ ਦੀ ਐਫੀਸ਼ੈਂਸੀ ਨੂੰ ਵਧਾਉਣ ਲਈ ਔਰ ਲਾਅ ਐਂਡ ਆਰਡਰ ਮੇਨਟੇਨ ਕਰਨ ਲਈ ਕੋਈ ਨਵਾਂ ਪੁਲਿਸ ਕਮਿਸ਼ਨ ਸਥਾਪਿਤ ਕਰਨਗੇ ?

**ਮੁੱਖ ਮੰਤਰੀ** : ਜੇ ਜ਼ਰੂਰਤ ਸਮਝੀ ਤਾਂ ਜ਼ਰੂਰ ਸਥਾਪਤ ਕਰ ਦਿਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਕੇ.ਪੀ.** : ਸਪੀਕਰ ਸਾਹਿਬ, ਪੰਜਾਬ ਦੇ ਵਿਚ ਜ਼ਿਲ੍ਹਾ ਲੈਵਲ ਤੇ ਜਿਥੇ ਪਹਿਲਾਂ ਐਸ.ਪੀ. ਦੀ ਪੋਸਟ ਹੁੰਦੀ ਸੀ ਹੁਣ ਐਸ.ਐਸ.ਪੀ. ਦੀ ਪੋਸਟ ਹੈ, ਜਿਥੇ ਇਕ ਆਈ.ਜੀ. ਹੁੰਦਾ ਸੀ ਹੁਣ ਦੋ ਕਰ ਦਿਤੇ ਗਏ ਹਨ। ਕੀ ਇਤਨੀ ਆਬਾਦੀ ਹੋਣ ਦੇ ਬਾਵਜੂਦ ਵੀ ਮੁੱਖ ਮੰਤਰੀ ਜੀ ਚੌਕੀਆਂ ਵਿਚ ਸਿਪਾਹੀ ਜ਼ਿਆਦਾ ਰੱਖਣ ਦੀ ਲੋੜ ਮਹਿਸੂਸ ਨਹੀਂ ਕਰਦੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ ਮੈਂ ਪਹਿਲਾਂ ਹੀ ਅਰਜ਼ ਕੀਤੀ ਹੈ ਕਿ ਆਈ.ਜੀ. ਸਾਹਿਬ ਨੇ ਪ੍ਰੋਪੋਜ਼ਲ ਭੇਜੀ ਹੈ, ਉਸ ਤੇ ਵਿਚਾਰ ਹੋ ਗਿਆ ਹੈ, ਉਸ ਦੇ ਬਾਅਦ ਜੋ ਸਟੇਟ ਦੇ ਲਾਅ ਐਂਡ ਆਰਡਰ ਵਾਸਤੇ, ਐਡਮਨਿਸਟਰੇਸ਼ਨ ਵਾਸਤੇ, ਪੁਲਿਸ ਦੀ ਲੋੜ ਹੋਵੇਗੀ, ਜ਼ਰੂਰ ਮੁਹੱਈਆ ਕਰਨ ਦਾ ਯਤਨ ਕਰਾਂਗੇ।

**ਸਰਦਾਰ ਚਿਤਵੰਤ ਸਿੰਘ ਕੌਹਰੀਆਂ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਹੂਲਤਾਂ ਫੌਜੀ ਅਫਸਰਾਂ ਨੂੰ, ਰਿਟਾਇਰਡ ਨੂੰ ਔਰ ਐਗਜ਼ਿਸਟਿੰਗਜ਼ ਨੂੰ ਦਿੱਤੀਆਂ ਜਾਂਦੀਆਂ ਹਨ, ਕੀ ਉਹ ਹੀ ਪੁਲਿਸ ਦੇ ਅਫਸਰਾਂ ਨੂੰ ਉਨ੍ਹਾਂ ਦੇ ਔਟ-ਪਾਰ ਦੇਣ ਵਾਸਤੇ ਇਹ ਤਿਆਰ ਹਨ ?

**ਸ੍ਰੀ ਸਪੀਕਰ** : ਤੁਹਾਡਾ ਮਤਲਬ ਖਾਸ ਤੌਰ ਤੇ ਰਿਟਾਇਰਡ ਤੋਂ ਹੈ। (ਹਾਸਾ)।

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦੇ ਬਾਰੇ ਇਹ ਸੇਪਰੇਟ ਨੋਟਿਸ ਦੇ ਦੇਣ, ਵਿਚਾਰ ਕਰ ਲਵਾਂਗੇ। ਸਰਦਾਰ ਚਿਤਵੰਤ ਸਿੰਘ ਜੀ ਰਿਟਾਇਰਡ ਐਸ.ਪੀ. ਹਨ ਉਨ੍ਹਾਂ ਦਾ ਤਜਰਬਾ ਜੋ ਹੈ, ਜਿਸ ਜਿਸ ਗੱਲ ਦਾ ਇਹ ਸੁਝਾਓ ਦੇਣਗੇ ਉਨ੍ਹਾਂ ਸੁਝਾਵਾਂ ਤੇ ਪੂਰਾ ਵਿਚਾਰ ਕੀਤਾ ਜਾਵੇਗਾ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਸ ਗੱਲ ਦੀ ਰੋਸ਼ਨੀ ਵਿਚ ਕਿ ਪੁਲਿਸ ਪੋਸਟਾਂ ਤੇ ਚੋਰੀ ਜਾਂ ਹੋਰ ਇਸ ਤਰ੍ਹਾਂ ਦੇ ਕੇਸ ਡੀਲ ਕਰਨ ਲਈ ਹੋਰ ਪੁਲਿਸ ਫੋਰਸ ਦੀ ਲੋੜ ਹੈ, ਠੀਕ ਹੈ ਖਰਚ

[ਕਾਮਰੇਡ ਸੱਤ ਪਾਲ ਡਾਂਗ]

ਦਾ ਵੀ ਸਵਾਲ ਹੈ, ਆਇਆ ਚੀਫ਼ ਮਨਿਸਟਰ ਸਾਹਿਬ ਜਿਹੜੇ ਡਵੀਜ਼ਨਲ ਲੈਵਲ ਤੇ ਡੀ.ਆਈ.ਜੀ. ਵਗੈਰਾ ਦੇ ਦਫ਼ਤਰ ਹਨ, ਜਿਨ੍ਹਾਂ ਦੀ ਹੁਣ ਲੋੜ ਨਹੀਂ ਹੈ, ਪੰਜਾਬ ਦਾ ਸੂਬਾ ਵੀ ਵੱਡਾ ਨਹੀਂ ਹੈ, ਉਨ੍ਹਾਂ ਨੂੰ ਅਬਾਲਿਸ਼ ਕਰਨ ਬਾਰੇ ਗੌਰ ਕਰਨਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਅਸੀਂ ਤਾਂ ਸਾਰੀ ਸਟੇਟ ਦੀ ਪੁਲਿਸ ਤੋਂ ਇਲਾਵਾ ਦੂਸਰੀ ਪੁਲਿਸ ਬਾਰੇ ਵੀ ਸੋਚ ਰਹੇ ਹਾਂ ਤਾਕਿ ਜਨਤਾ ਤੇ ਖਰਚੇ ਦਾ ਬੋਝ ਘੱਟ ਪਵੇ, ਇਸ ਦੇ ਵਾਸਤੇ ਇਕ ਸੱਬ-ਕਮੇਟੀ ਬਣਾਈ ਹੈ। ਉਹ ਵਿਚਾਰ ਕਰ ਰਹੀ ਹੈ। ਉਸ ਦੀ ਰਿਪੋਰਟ ਆਉਣ ਤੋਂ ਬਾਦ ਫ਼ੈਸਲਾ ਜਲਦੀ ਕਰ ਦਿੱਤਾ ਜਾਵੇਗਾ। ਇਹ ਪੁਆਇੰਟ ਵੀ ਉਸ ਕਮੇਟੀ ਦੇ ਵਿਚਾਰ ਅਧੀਨ ਹੈ।

**ਸਰਦਾਰ ਮਨਮੋਹਨ ਸਿੰਘ ਬਰਾੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾਂ ਹਾਂ ਕਿ ਜਿਹੜੇ ਲੜਕਿਆਂ ਦੀ ਪੁਲਿਸ ਦੀ ਭਰਤੀ ਵਾਸਤੇ ਸਿਲੈਕਸ਼ਨ ਹੋਈ ਹੋਈ ਹੈ, ਡਾਕਟਰੀ ਸਰਟੀਫ਼ੀਕੇਟ ਵੀ ਦਿਤੇ ਹੋਏ ਹਨ, ਤਿੰਨ ਤਿੰਨ, ਚਾਰ ਚਾਰ ਸਾਲ ਹੋ ਗਏ ਹਨ, ਉਨ੍ਹਾਂ ਨੂੰ ਭਰਤੀ ਨਹੀਂ ਕੀਤਾ ਜਾ ਰਿਹਾ ਇਸ ਦਾ ਕੀ ਕਾਰਨ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਰ ਜ਼ਿਲ੍ਹੇ ਵਿਚ ਇਕ ਵੇਟਿੰਗ ਲਿਸਟ ਬਣ ਜਾਂਦੀ ਹੈ। ਜਿਵੇਂ ਜਿਵੇਂ ਵੇਕੇਂਸੀਆਂ ਆਉਂਦੀਆਂ ਹਨ, ਉਨ੍ਹਾਂ ਨੂੰ ਲਗਾਇਆ ਜਾਂਦਾ ਹੈ। ਇਸ ਲਈ ਜ਼ਰੂਰੀ ਨਹੀਂ ਹੈ ਕਿ ਜਿਸ ਲੜਕੇ ਦਾ ਮੈਡੀਕਲ ਹੋ ਗਿਆ ਹੋਵੇ ਉਸ ਨੂੰ ਅਗਲੇ ਦਿਨ ਹੀ ਲਗਾ ਲਿਆ ਜਾਵੇ ਇਸ ਦੇ ਵਾਸਤੇ ਤਾਂ ਲਿਸਟ ਬਣਾਈ ਜਾਂਦੀ ਹੈ ਉਸ ਦੇ ਮੁਤਾਬਿਕ ਹੀ ਭਰਤੀ ਕੀਤੀ ਜਾਂਦੀ ਹੈ।

**ਸਰਦਾਰ ਸਰੂਪ ਸਿੰਘ** : ਸਪੀਕਰ ਸਾਹਿਬ, ਜਲੰਧਰ ਦੀ ਕੋਤਵਾਲੀ ਵਿਚ ਬਾਰਸ਼ ਦੇ ਦਿਨਾਂ ਵਿਚ ਚਾਰ ਚਾਰ ਫੁੱਟ ਪਾਣੀ ਖੜਾ ਹੋ ਜਾਂਦਾ ਹੈ, ਕੀ ਸਰਕਾਰ ਉਹ ਕੋਤਵਾਲੀ ਕਿਸੇ ਹੋਰ ਚੰਗੀ ਜਗ੍ਹਾ ਬਣਾਉਣ ਲਈ ਤਿਆਰ ਹੈ?

(ਕੋਈ ਉੱਤਰ ਨਹੀਂ ਆਇਆ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਹੁਕਮ ਚੰਦ ਜੀ ਅਤੇ ਹੋਰ ਕਈ ਮਾਨਯੋਗ ਮੈਂਬਰ ਸਾਹਿਬਾਨ ਸਪਲੀਮੈਂਟਰੀ ਕਰਨ ਲਈ ਖੜੇ ਹੋਏ।)

**ਸ੍ਰੀ ਸਪੀਕਰ** : ਇਸ ਤੇ ਬਹੁਤ ਵਿਚਾਰ ਹੋ ਗਿਆ ਹੈ, ਹੁਣ ਬੱਸ ਕਰੋ ਜੀ।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਬੜਾ ਜ਼ਰੂਰੀ ਸਪਲੀਮੈਂਟਰੀ ਹੈ ਜੀ।

ਸਪੀਕਰ ਸਾਹਿਬ, ਕਪੂਰਥਲੇ ਦੇ ਅੰਦਰ ਗੋਲੀ ਚੱਲੀ ਸੀ, ਜਦੋਂ ਕਿ ਕਿਸਾਨ ਡੀਜ਼ਲ ਲੈਣ ਗਏ ਸੀ। ਉਸ ਦੀ ਇਨਕੁਆਇਰੀ ਵਾਸਤੇ ਕਮਿਸ਼ਨ ਮੁਕੱਰਰ ਹੋਇਆ ਸੀ ਪਰ ਉਸ ਦੀ ਰਿਪੋਰਟ ਸ਼ਾਇਆ ਨਹੀਂ ਹੋਈ। ਕੀ ਸਰਕਾਰ ਉਸ ਰਿਪੋਰਟ ਨੂੰ ਸ਼ਾਇਆ ਕਰੇਗੀ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਤੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ। ਇਹ ਤਾਂ ਪੁਲਿਸ ਤੋਂ ਕਮਿਸ਼ਨ ਤੇ ਚਲੇ ਗਏ ਹਨ। (ਹਾਸਾ) (ਵਿਘਨ)।

**ਸ੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਬੜੀ ਜ਼ਰੂਰੀ ਗੱਲ ਹੈ ਜੀ। ......

ਸ਼੍ਰੀ ਸਪੀਕਰ : ਤੁਸੀਂ ਸੀ. ਐਮ. ਸਾਹਿਬ ਨੂੰ ਪਰਸਨਲੀ ਮਿਲ ਲੈਣਾ ।

**Grant of loan by the World Bank**

***37. 1. Comrade Satya Pal Dang**
**2. Comrade Dana Ram** } : Will the Minister for Finance be pleased to state :—

(a) whether the World Bank has agreed to advance loans for the development/improvement etc. of any of the towns in the State after the present Ministry assumed office ; if so, the names of such towns and the loan to be advanced in the case of each town ;

(b) the terms and conditions on which the said loans will be advanced by the said Bank ?

**Shri Hit Abhilashi** (Minister for Excise and Taxation) : (a) The Punjab Government through the Punjab Water Supply and Sewerage Board has submitted a project report to the World Bank for advancing loans for Water Supply and Sewerage Schemes in the towns of Punjab.

The World Bank Mission had undertaken appraisal of the Water-Supply and Sewerage Schemes in Punjab during their visit, dated 18th October, 1977 to 6th November, 1977. The project report submitted to the World Bank through the Government of India covers the following Towns mentioned below alongwith the amount of assistance likely to be given by IDA a soft loan affiliate of the World Bank :—

| Serial No. | Name of Town | | World Bank Assistance (Rs. in lacs) |
|---|---|---|---|
| 1. | Jullundur | .. | 797.69 |
| 2. | Amritsar | .. | 863.33 |
| 3. | Ludhiana | .. | 995.58 |
| 4. | Moga | .. | 117.24 |
| 5. | Patiala | .. | 122.37 |
| 6. | Rajpura | .. | 127.48 |
| 7. | Bhatinda | .. | 133.66 |
| 8. | Pathankot | .. | 114.14 |
| | Total | .. | 3,271.49 |

[Minister for Excise and Taxation]

(b) The terms and conditions of the loan are likely to be settled in March/April, 1978. The loan is likely to be made available by the World Bank in October, 1978, which will be repayable in a period of 22 years with a moratorium of 3 years. This loan will be available at an annual interest of 8%.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੇ ਅਖਬਾਰਾਂ ਵਿਚ ਪੜ੍ਹਿਆ ਹੋਣਾ ਹੈ ਕਿ ਇਹ ਜਿਹੜਾ ਕਰਜ਼ਾ ਵਰਲਡ ਬੈਂਕ ਨੇ ਦੇਣਾ ਸੀ, ਇਸ ਸਬੰਧ ਵਿਚ ਉਨ੍ਹਾਂ ਨੇ ਮੰਗ ਕੀਤੀ ਹੈ ਕਿ ਜਿਹੜੀਆਂ ਮਿਊਂਸਿਪਲ ਕਮੇਟੀਆਂ ਹਨ ਉਨ੍ਹਾਂ ਦੇ ਜੋ ਅਖਤਿਆਰ ਹਨ ਉਹ ਘਟਾਏ ਜਾਣ। ਮੈਂ ਇਹ ਪੁੱਛਣਾ ਹੈ ਕਿ ਪਹਿਲੀਆਂ ਜਿਹੜੀਆਂ ਸ਼ਰਤਾਂ ਉਨ੍ਹਾਂ ਨਾਲ ਤਹਿ ਹੋਈਆਂ ਸਨ, ਉਸ ਸਬੰਧ ਵਿਚ ਕੀ ਮਨਿਸਟਰ ਸਾਹਿਬ ਹਾਊਸ ਨੂੰ ਇਹ ਯਕੀਨ ਦਿਵਾਉਣ ਲਈ ਤਿਆਰ ਹਨ ਕਿ ਕੋਈ ਅਜਿਹੀ ਸ਼ਰਤ ਨਹੀਂ ਮੰਨੀ ਜਾਵੇਗੀ ਜਿਹੜੀ ਕਿ ਡੈਰੋਗੇਟਰੀ ਹੋਵੇ ਜਾਂ ਅੰਦੂਰਨੀ ਹਾਲਤਾਂ ਦੇ ਵਾਸਤੇ ਠੀਕ ਨਾ ਹੋਵੇ ?

**ਮੰਤਰੀ** : ਸਰਕਾਰ ਦਾ ਮਿਉਂਸਪਲ ਕਮੇਟੀਆਂ ਵਿਚ ਕਿਸੇ ਕਿਸਮ ਦਾ ਹਸਤਕਸ਼ੇਪ ਕਰਨ ਦਾ ਕੋਈ ਇਰਾਦਾ ਨਹੀਂ।

**Mr. Speaker** : Question hour is over.

**ਕਾਮਰੇਡ ਸੱਤ ਪਾਲ ਡਾਂਗ** : ਸਪਲੀਮੈਂਟਰੀ ਸਰ।

**Mr. Speaker** : No please.

**ਕਾਮਰੇਡ ਸੱਤ ਪਾਲ ਡਾਂਗ** : ਕੀ ਸ਼ਾਮ ਨੂੰ ਇਸ ਸਵਾਲ ਤੇ ਸਪਲੀਮੈਂਟਰੀਜ਼ ਹੋਣਗੀਆਂ ?

**ਸ੍ਰੀ ਸਪੀਕਰ** : ਨਹੀਂ ਜੀ, ਇਹ ਪ੍ਰੈਕਟਿਸ ਠੀਕ ਨਹੀਂ। Question Hour is over. The remaining questions will be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### Illegal occupation on the Parks, Roads and Buildings of the Ludhiana Municipal Corporation

***108. 1. Comrade Darshan Singh Jhabal**
**2. Master Chand Singh** } : Will the Minister for Finance be pleased to state whether the Chief Minister received any charter of demands on 10th August, 1977, from the Janta Party and the Communist Party of India (Marxist) regarding illegal occupation on the parks, roads and buildings of the Ludhiana Municipal Corporation ; if so, the datails along with the action taken thereon ?

**ਸਰਦਾਰ ਬਲਵੰਤ ਸਿੰਘ** : ਹਾਂ ਜੀ। ਰਾਜ ਦੀਆਂ ਸਾਰੀਆਂ ਰਾਜਨਿਤਿਕ ਪਾਰਟੀਆਂ ਵਲੋਂ ਇਕ ਮੰਗਾਂ ਦਾ ਚਾਰਟਰ ਮੁੱਖ ਮੰਤਰੀ ਜੀ ਨੂੰ ਪੇਸ਼ ਕੀਤਾ ਗਿਆ। ਮੁੱਖ ਮੰਤਰੀ ਸਕੱਤਰੇਤ ਵਲੋਂ ਉਸ ਦੀ ਇਕ ਨਕਲ ਕਮਿਸ਼ਨਰ, ਨਗਰ ਨਿਗਮ, ਲੁਧਿਆਣਾ, ਨੂੰ ਭੇਜੀ ਗਈ। ਮਾਮਲੇ ਵਿਚ ਉਸ ਵਲੋਂ ਛਾਣਬੀਣ ਕੀਤੀ ਜਾ ਰਹੀ ਹੈ।

---

## Price of Groundnuts

***133. Sardar Beant Singh :** Will the Minister for Food and Supplies be pleased to state the price of groundnut per quintal during the months of June, 1977 and October, 1977 separately in the State ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** ( ਖੇਤੀਬਾੜੀ ਮੰਤਰੀ ) : ਪੰਜਾਬ ਰਾਜ ਵਿਚ ਜੂਨ, 1977 ਅਤੇ ਅਕਤੂਬਰ, 1977 ਵਿਚ ਮੂੰਗਫਲੀ ਦੀ ਔਸਤ ਕੀਮਤ ਹੇਠ ਲਿਖੇ ਅਨੁਸਾਰ ਸੀ :—

| ਵਸਤੂ | ਕੀਮਤ ਪ੍ਰਤੀ ਕੁਇੰਟਲ | |
|---|---|---|
| | ਜੂਨ, 1977 | ਅਕਤੂਬਰ, 1977 |
| ਮੂੰਗਫਲੀ | ਰੁਪਏ 323.62 | 188.00 |

ਨਵੀਂ ਫ਼ਸਲ ਆਉਣ ਤੇ ਆਮ ਤੌਰ ਤੇ ਕੀਮਤਾਂ ਗਿਰ ਜਾਂਦੀਆਂ ਹਨ ।

---

## ਅਨੁਸੂਚਿਤ ਜਾਤੀਆਂ ਦੇ ਮੈਂਬਰ ਨੂੰ ਅਲਾਟ/ ਵੇਚਿਆ ਗਿਆ ਰਕਬਾ

*125. **ਸਰਦਾਰ ਉਮਰਾਓ ਸਿੰਘ** : ਕੀ ਮਾਲ ਮੰਤਰੀ ਜੀ ਦਸਣਗੇ ਕਿ :—

(ੳ) ਅਨੁਸੂਚਿਤ ਜਾਤੀਆਂ ਦੇ ਵਿਅਕਤੀਆਂ ਨੂੰ ਅਪ੍ਰੈਲ, 1977 ਤਕ ਸਾਲ ਵਾਰ ਘਟੀਆ ਨਿਕਾਸੀ ਜਾਇਦਾਦ ਅਤੇ ਪੈਕੇਜ ਡੀਲ ਜਾਇਦਾਦਾਂ ਵਿਚੋਂ ਕੁੱਲ ਕਿੰਨਾਂ ਰਕਬਾ ਅਲਾਟ ਕੀਤਾ ਗਿਆ/ਵੇਚਿਆ ਗਿਆ ;

(ਅ) ਅਨੁਸੂਚਿਤ ਜਾਤੀਆਂ ਦੇ ਮੈਂਬਰਾਂ ਨੂੰ ਜੁਲਾਈ, 1977 ਮਗਰੋਂ ਉਪਰੋਕਤ ਹਰ ਇਕ ਜਾਇਦਾਦ ਵਿਚੋਂ ਕੁਲ ਕਿੰਨਾ ਰਕਬਾ ਅਲਾਟ ਕੀਤਾ ਗਿਆ/ਵੇਚਿਆ ਗਿਆ ?

**ਜੱਥੇਦਾਰ ਜੀਵਨ ਸਿੰਘ ਉਮਰਾ ਨੰਗਲ:** (ੳ) ਲੋੜੀਂਦੀ ਸੂਚਨਾ (ਅਨੁਲਗ 'ਅ' ਤੇ 'ੲ') ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

| | ਨਿਲ | | |
|---|---|---|---|
| (ਅ) ਘਟੀਆ ਨਿਕਾਸੀ ਜਾਇਦਾਦ | | | |
| | ਏਕੜ | ਕਨਾਲ | ਮਰਲੇ |
| ਪੈਕੇਜ ਡੀਲ ਜਾਇਦਾਦਾਂ | 553 | 3 | 14 |

[ਮਾਲ ਮੰਤਰੀ]

ਅਨੁਲਗ 'ਅ'

| ਲੜੀ ਨੰ: | ਸਾਲ | | ਅਪਰੈਲ, 1977 ਤੱਕ ਅਲਾਟ ਕੀਤੀ ਘਟੀਆ ਨਿਕਾਸੀ ਭੋਂ ਦਾ ਕੁੱਲ ਰਕਬਾ ਸਾਲ ਵਾਰ | | |
|---|---|---|---|---|---|
| | | | ਏਕੜ | ਕਨਾਲ | ਮਰਲੇ |
| 1. | 1962 | .. | 1,596 | 3 | 18 |
| 2. | 1963 | .. | 6,525 | 3 | 03 |
| 3. | 1964 | .. | 2,921 | 4 | 00 |
| 4. | 1965 | .. | 3,152 | 0 | 00 |
| 5. | 1966 | .. | 2,620 | 2 | 19 |
| 6. | 1967 | .. | 1,150 | 2 | 02 |
| 7. | 1968 | .. | 524 | 2 | 05 |
| 8. | 1969 | .. | 688 | 6 | 17 |
| 9. | 1970 | .. | 222 | 7 | 03 |
| 10. | 1971 | .. | 381 | 0 | 11 |
| 11. | 1972 | .. | 228 | 4 | 15 |
| 12. | 1973 | .. | 340 | 1 | 04 |
| 13. | 1974 | .. | 52 | 4 | 17 |
| 14. | 1975 | .. | 120 | 6 | 13 |
| 15. | 1976 | .. | 239 | 0 | 06 |
| 16. | ਅਪਰੈਲ, 1977 ਤੱਕ | ... | 53 | 7 | 16 |
| | ਕੁੱਲ ਜੋੜ | .. | 20,818 | 2 | 9 |

ਅਨੁਲਗ 'ੲ'

| ਲੜੀ ਨੰ: | ਸਾਲ | | ਪੈਕੇਜ ਡੀਲ ਜਾਇਦਾਦਾਂ ਕੁੱਲ ਨਿਕਾਸੀ ਰਕਬਾ (ਸਧਾਰਣ ਏਕੜਾਂ ਵਿੱਚ) ਜੋ ਅਨੁਸੂਚਿਤ ਜਾਤੀ ਦੇ ਵਿਅਕਤੀਆਂ ਨੂੰ ਨੀਲਾਮ/ਅਲਾਟ ਕੀਤਾ ਗਿਆ। ਸਾਲਵਾਰ | | |
|---|---|---|---|---|---|
| 1 | 2 | | 3 | | |
| | | | ਏਕੜ | ਕਨਾਲ | ਮਰਲੇ |
| 1. | 1961 | .. | 100 | 0 | 0 |
| 2. | 1962 | .. | 1,064 | 0 | 15 |
| 3. | 1963 | .. | 3,588 | 1 | 3 |
| 4. | 1964 | .. | 17,726 | 7 | 3 |
| 5. | 1965 | .. | 15,217 | 0 | 10 |
| 6. | 1966 | .. | 21,443 | 0 | 0 |
| 7. | 1967 | .. | 4,559 | 3 | 1 |
| 8. | 1968 | .. | 1,467 | 3 | 5 |
| 9. | 1969 | .. | 689 | 2 | 6 |
| 10. | 1970 | .. | 5,340 | 2 | 14 |
| 11. | 1971 | .. | 3,485 | 2 | 15 |
| 12. | 1972 | .. | 2,927 | 2 | 2 |
| 13. | 1973 | .. | 618 | 6 | 8 |
| 14. | 1974 | .. | 1,837 | 1 | 11 |
| 15. | 1975 | .. | 18,376 | 1 | 16 |
| 16. | 1976 | .. | 8,874 | 4 | 2 |
| 17. | ਅਪਰੈਲ, 1977 ਤੱਕ | .. | 626 | 5 | 0 |
| | ਕੁੱਲ ਜੋੜ | .. | 1,07,941 | 4 | 11 |

**ਰਾਜ ਵਿੱਚ ਅਨੁਸੂਚਿਤ ਜਾਤੀਆਂ ਦੇ ਤਹਿਸੀਲਦਾਰਾਂ/ਨਾਇਬ ਤਹਿਸੀਲਦਾਰਾਂ ਦੀ ਗਿਣਤੀ**

*152. **ਗਿਆਨੀ ਕੁੰਦਨ ਸਿੰਘ ਪਤੰਗ** : ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ ਰਾਜ ਵਿਚ ਉਨ੍ਹਾਂ ਤਹਿਸੀਲਦਾਰਾਂ ਅਤੇ ਨਾਇਬ ਤਹਿਸੀਲਦਾਰਾਂ ਦੀ ਗਿਣਤੀ ਕੀ ਹੈ ਜਿਹੜੇ ਅਨੁਸੂਚਿਤ ਜਾਤੀਆਂ ਦੇ ਹਨ ?

**ਜੱਥੇਦਾਰ ਜੀਵਨ ਸਿੰਘ ਉਮਰਾ ਨੰਗਲ** : 1. ਤਹਿਸੀਲਦਾਰ .. 10

2. ਨਾਇਬ ਤਹਿਸੀਲਦਾਰ .. 19

**ਪਿੰਡ ਰਾਣੀਪੁਰ ਅਤੇ ਭਾਖੜੀਆਣਾ, ਤਹਿਸੀਲ ਫਗਵਾੜਾ ਵਿਚਕਾਰੋਂ ਦੀ ਲੰਘਦੀ ਬੇਈਂ ਤੇ ਪੁਲ ਬਣਾਉਣਾ**

***135. ਡਾਕਟਰ ਸਾਧੂ ਰਾਮ** : ਕੀ ਲੋਕ ਕਾਰਜ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪਿੰਡ ਰਾਣੀਪੁਰ ਅਤੇ ਭਾਖੜੀਆਣਾ, ਤਹਿਸੀਲ ਫਗਵਾੜਾ ਵਿਚੋਂ ਦੀ ਲੰਘਦੀ ਬੇਈਂ ਤੇ ਕਦੋਂ ਤੱਕ ਪੁਲ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਪਿੰਡ ਰਾਣੀਪੁਰ ਭਾਖੜੀਆਣਾ ਸੜਕ ਵਿਚਕਾਰੋਂ ਦੀ ਲੰਘਦੀ ਬੇਈਂ ਤੇ ਪੁਲ ਬਣਾਉਣ ਦਾ ਅੱਜੇ ਕੋਈ ਪ੍ਰੋਗਰਾਮ ਨਹੀਂ ਹੈ ।

---

**ਰੇਹਾਣਾ ਜੱਟਾਂ, ਜ਼ਿਲ੍ਹਾ ਕਪੂਰਥਲਾ ਦੇ ਹਾਈ ਸਕੂਲ ਦੀ ਇਮਾਰਤ ਦੀ ਹਾਲਤ ਬਾਰੇ**

***136. ਡਾਕਟਰ ਸਾਧੂ ਰਾਮ** : ਕੀ ਲੋਕ ਕਾਰਜ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਾਈ ਸਕੂਲ, ਰੇਹਾਣਾ ਜੱਟਾਂ, ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਦੀ ਇਮਾਰਤ ਕਦੋਂ ਬਣਾਈ ਗਈ ਸੀ ਅਤੇ ਉਸ ਦੀ ਮੌਜੂਦਾ ਹਾਲਤ ਕੀ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ** : ਇਸ ਇਮਾਰਤ ਦੀ ਉਸਾਰੀ 1940 ਵਿਚ ਹੋਈ ਸੀ, ਜਦੋਂ ਕਿ ਇਹ ਫਗਵਾੜਾ ਤਹਿਸੀਲ ਅਰਸਟ-ਵਾਇਲ ਕਪੂਰਥਲਾ ਰਿਆਸਤ ਦਾ ਹਿੱਸਾ ਸੀ । ਇਸ ਇਮਾਰਤ ਦੇ ਕੁਝ ਹਿੱਸੇ ਦੀ ਉਸਾਰੀ ਸਾਲ 1953 ਵਿਚ ਪੈਪਸੂ ਰਾਜ ਸਮੇਂ ਕੀਤੀ ਗਈ ਸੀ । ਇਸ ਇਮਾਰਤ ਦੀ ਮੌਜੂਦਾ ਪੋਜੀਸ਼ਨ ਅਨੁਸਾਰ ਦੋ ਕਮਰਿਆਂ ਦੀਆਂ ਛੱਤਾਂ ਅਤੇ 3 ਕਮਰਿਆਂ ਦੀ ਆਰ.ਸੀ.ਸੀ. ਬੀਮਜ਼ ਬਦਲਣ ਦੀ ਲੋੜ ਹੈ । ਕੁੱਝ ਕਮਰਿਆਂ ਦੀਆਂ ਦੀਵਾਰਾਂ ਤੇ ਪਲਸਤਰ ਕਰਨ ਦੀ ਵੀ ਲੋੜ ਹੈ ।

---

**ਰਾਜ ਵਿਚ ਉਰਦੂ ਭਾਸ਼ਾ ਦੀ ਉਨਤੀ**

***147. ਹਾਜੀ ਅਨਵਰ ਅਹਿਮਦ ਖਾਨ**: ਕੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਚਾਲੂ ਵਿੱਤੀ ਸਾਲ ਦੇ ਦੌਰਾਨ ਉਰਦੂ ਭਾਸ਼ਾ ਦੀ ਉਨਤੀ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ;

(ਅ) ਕੀ ਸਰਕਾਰ, ਜਿਸ ਸਕੂਲ ਵਿਚ 10 ਤੋਂ ਵਧ ਵਿਦਿਆਰਥੀ ਉਕਤ ਭਾਸ਼ਾ ਸਿਖਣੀ ਚਾਹੁੰਦੇ ਹਨ, ਉਰਦੂ ਭਾਸ਼ਾ ਪੜ੍ਹਾਉਣ ਲਈ ਅਲੱਗ ਅਧਿਆਪਕ ਨਿਯੁਕਤ ਕਰਨ ਦਾ ਵਿਚਾਰ ਰੱਖਦੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** :(ੳ) ਪੰਜਾਬ ਸਰਕਾਰ ਵਲੋਂ ਉਰਦੂ ਭਾਸ਼ਾ ਦੀ ਉਨਤੀ ਲਈ ਚਾਲੂ ਵਿੱਤੀ ਸਾਲ ਵਿਚ 52,100 ਰੁਪਏ ਖਰਚ ਕਰਨ ਲਈ ਰੱਖੇ ਗਏ ਹਨ । ਉਰਦੂ ਸਾਹਿਤ ਦੇ ਖੋਜ ਦੇ ਕੰਮ ਨੂੰ ਉਤਸ਼ਾਹ ਦੇਣ ਲਈ "ਉਰਦੂ ਪੱਤਰਕਾਰੀ ਵਿਚ ਪੰਜਾਬ ਦਾ ਹਿੱਸਾ" ਦੇ ਵਿਸ਼ੇ ਤੇ ਇਕ ਸਾਹਿਤਿਕ ਸੈਮੀਨਾਰ ਲੁਧਿਆਣਾ ਵਿਖੇ ਕਰਵਾਇਆ ਗਿਆ ਅਤੇ ਚਾਲੂ ਵਿੱਤੀ ਸਾਲ ਵਿਚ ਅਜਿਹੇ ਹੋਰ ਸੈਮੀਨਾਰ ਕਰਵਾਉਣ ਲਈ 3,000 ਰੁਪਏ ਦੀ ਰਕਮ ਰੱਖੀ ਹੋਈ ਹੈ। ਉਰਦੂ ਦੇ 6 ਲਿਖਾਰੀਆਂ ਨੂੰ ਉਨ੍ਹਾਂ ਦੀਆਂ ਰਚਨਾਵਾਂ ਛਪਵਾਉਣ ਲਈ 10,000 ਰੁਪਏ ਦੀ ਮਾਲੀ ਸਹਾਇਤਾ ਵੀ ਦਿਤੀ ਗਈ ਹੈ । ਪੰਜਾਬ ਦੇ ਪ੍ਰਸਿੱਧ ਸ਼ਾਇਰ ਸ਼੍ਰੀ ਜੋਸ਼ ਮਲਸਿਆਨੀ ਦੀਆਂ ਰਚਨਾਵਾਂ ਦਾ ਇਕ ਕਾਵਿ ਸੰਗ੍ਰਹਿ "ਕੁਲੀਯਾਤ ਜੋਸ਼ ਮਲਸਿਆਨੀ" ਅਤੇ ਉਨ੍ਹਾਂ ਦੀ ਕਿਤਾਬ "ਲੋਹੇ ਕਲਮ" ਛਾਪਣ ਲਈ 16,000 ਰੁਪਏ ਦੀ ਰਕਮ ਵੀ ਪਰਵਾਨ ਕੀਤੀ ਗਈ ਹੈ। ਪੰਜਾਬ ਦੇ ਉਰਦੂ ਲੇਖਕਾਂ ਵਿਚੋਂ ਇਕ ਸੁੰਮਣੀ ਸਾਹਿਤਕਾਰ

ਨੂੰ 5,100 ਰੁਪਏ ਦੀ ਥੈਲੀ ਨਾਲ ਸਨਮਾਨਿਆ ਜਾਵੇਗਾ ਅਤੇ ਰਾਜ ਕਵੀ ਮੇਲਾ ਰਾਮ ਵਫਾ, ਜਿਨ੍ਹਾਂ ਨੂੰ ਕਿ 200 ਰੁਪਏ ਮਾਸਿਕ ਪੈਨਸ਼ਨ ਵੀ ਦਿਤੀ ਗਈ ਹੈ, ਨੂੰ ਵੀ ਸਾਲਾਨਾ ਸਾਹਿਤਕ ਸਮਾਰੋਹ ਤੇ 1,000 ਰੁਪਏ ਦੀ ਥੈਲੀ ਭੇਂਟ ਕੀਤੀ ਜਾਵੇਗੀ। ਉਰਦੂ ਦੇ ਉਘੇ ਲਿਖਾਰੀਆਂ ਨੂੰ 10,000 ਰੁਪਏ ਦੀ ਗਰਾਂਟ ਵੀ ਦਿਤੀ ਜਾਵੇਗੀ। ਉਰਦੂ ਦੇ ਦੋ ਉਘੇ ਸਾਹਿਤਕਾਰਾਂ ਨੂੰ ਇਕ ਇਕ ਹਜ਼ਾਰ ਰੁਪਏ ਦੇ ਤਿੰਨ ਇਨਾਮ ਉਨ੍ਹਾਂ ਦੀਆਂ ਵਧੀਆ ਸਾਹਿਤਕ ਪੁਸਤਕਾਂ ਲਈ ਦਿਤੇ ਜਾਣਗੇ ਤੇ ਪੰਜਾਬ ਵਿਚੋਂ ਇਕ ਉਰਦੂ ਲਿਖਾਰੀ ਨੂੰ ਉਸਦੀ ਪੁਸਤਕ ਦੀ ਛਪਾਈ ਲਈ ਇਨਾਮ ਵੀ ਦਿੱਤਾ ਜਾਵੇਗਾ। ਸ੍ਰੀਮਤੀ ਇਸਮਤ ਚੁਗਤਾਈ ਦੇ ਉਰਦੂ ਨਾਵਲ ਦਾ ਅਨੁਵਾਦ ਪੰਜਾਬੀ ਵਿਚ ਕੀਤਾ ਜਾਵੇਗਾ। ਉਰਦੂ ਦੀਆਂ ਚੋਣਵੀਆਂ ਪੁਸਤਕਾਂ ਦੇ ਅਨੁਵਾਦ ਲਈ ਹਰ ਸਾਲ 3,000 ਰੁਪਏ ਖਰਚ ਕੀਤੇ ਜਾਂਦੇ ਹਨ। ਉਰਦੂ ਭਾਸ਼ਾ ਦੀ ਮੁਫਤ ਸਿਖਲਾਈ ਲਈ ਪੰਜਾਬ ਦੇ ਸਾਰੇ ਜ਼ਿਲ੍ਹਾ ਹੈਡ-ਕੁਆਟਰਾਂ, ਚੰਡੀਗੜ੍ਹ ਅਤੇ ਮਲੇਰਕੋਟਲਾ ਵਿਖੇ ਕਲਾਸਾਂ ਵੀ ਚਾਲੂ ਕੀਤੀਆਂ ਹੋਈਆਂ ਹਨ। ਇਸ ਸਾਲ ਵਿਚ 354 ਵਿਦਿਆਰਥੀਆਂ ਨੇ ਪ੍ਰੀਖਿਆ ਵਿਚ ਭਾਗ ਲਿਆ। ਉਰਦੂ ਦਾ ਮਾਸਿਕ ਰਸਾਲਾ "ਪ੍ਰਵਾਜ਼ਿ-ਅਦਬ" ਵੀ ਕੱਢਿਆ ਜਾ ਰਿਹਾ ਹੈ।

(ਅ) ਜਦੋਂ ਕਦੇ ਅਜਿਹੀ ਕੋਈ ਬੇਨਤੀ ਆਵੇਗੀ ਤਾਂ ਇਸ ਮਾਮਲੇ ਸਬੰਧੀ ਸਰਕਾਰ ਵੱਲੋਂ ਵਿਚਾਰ ਕੀਤੀ ਜਾਵੇਗੀ।

## ਮਲੇਰਕੋਟਲਾ ਅਤੇ ਅਹਿਮਦਗੜ੍ਹ ਦੀਆਂ ਨਗਰ ਪਾਲਕਾਵਾਂ ਵੱਲ ਬਕਾਇਆ ਕਰਜ਼ਾ

*148. **ਹਾਜੀ ਅਨਵਰ ਅਹਿਮਦ ਖਾਨ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ 1 ਜੁਲਾਈ, 1977 ਨੂੰ ਮਲੇਰਕੋਟਲਾ ਅਤੇ ਅਹਿਮਦਗੜ੍ਹ ਦੀਆਂ ਨਗਰ ਪਾਲਕਾਵਾਂ ਵੱਲ ਬਕਾਇਆ ਕਰਜ਼ੇ ਦੀ ਰਕਮ ਕਿੰਨੀ ਕਿੰਨੀ ਸੀ ਅਤੇ ਉਕਤ ਦੋਨਾਂ ਕਮੇਟੀਆਂ ਨੂੰ ਜੁਲਾਈ ਤੋਂ 30 ਨਵੰਬਰ, 1977 ਤਕ ਦੇ ਸਮੇਂ ਦੇ ਦੌਰਾਨ ਵਰਤਮਾਨ ਸਰਕਾਰ ਦੁਆਰਾ ਕਿੰਨੀ ਗਰਾਂਟ ਦਿਤੀ ਗਈ ?

**ਸਰਦਾਰ ਬਲਵੰਤ ਸਿੰਘ** : ਸਥਾਨਕ ਸਰਕਾਰ ਵਿਭਾਗ, ਵਲੋਂ ਨਗਰਪਾਲਕਾ ਮਲੇਰਕੋਟਲਾ ਅਤੇ ਅਹਿਮਦਗੜ੍ਹ ਨੂੰ ਕਈ ਕਰਜ਼ੇ ਸਮੇਂ ਸਮੇਂ ਤੇ ਮਨਜ਼ੂਰ ਕੀਤੇ ਗਏ ਹਨ। ਕਰਜ਼ਿਆਂ ਦੀ ਵਾਪਸੀ ਦੀ ਰਕਮ ਮਿਤੀ 1 ਜੁਲਾਈ, 1977 ਤੱਕ ਨਗਰਪਾਲਕਾ, ਮਲੇਰਕੋਟਲਾ ਅਤੇ ਅਹਿਮਦਗੜ੍ਹ ਦੀ ਇਸ ਪ੍ਰਕਾਰ ਹੈ :—

| ਲੜੀ ਨੰ: | ਨਗਰਪਾਲਕਾ ਦਾ ਨਾਂ | ਮਿਤੀ 1 ਜੁਲਾਈ, 1977 ਤਕ ਬਕਾਇਆ ਕਰਜ਼ੇ ਦੀ ਰਕਮ | ਨ: ਪ: ਨੂੰ ਜੁਲਾਈ ਤੋਂ ਨਵੰਬਰ, 1977 ਤਕ ਦਿੱਤੀ ਗਈ ਗਰਾਂਟ ਰਕਮ |
|---|---|---|---|
| | | ਰੁਪਏ | ਰੁਪਏ |
| 1. | ਮਲੇਰਕੋਟਲਾ | 35,01,117.68 | -- |
| 2. | ਅਹਿਮਦਗੜ੍ਹ | 5,02,526.00 | -- |

## ਰਾਜ ਤੋਂ ਬਾਹਰ ਸਰਕਾਰੀ ਜਾਇਦਾਦ ਦੇ ਵੇਰਵੇ

*132. **ਸਰਦਾਰ ਦਲੀਪ ਸਿੰਘ ਪਾਂਧੀ** : ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਤੋਂ ਬਾਹਰ ਸਰਕਾਰੀ ਜਾਇਦਾਦ ਜਿਸ ਦੀ ਦੇਖ ਭਾਲ ਪੀ. ਡਬਲਿਯੂ. ਡੀ. (ਭਵਨ ਤੇ ਸੜਕਾਂ) ਦੁਆਰਾ ਕੀਤੀ ਜਾਂਦੀ ਹੈ ਦੇ ਵੇਰਵੇ ਕੀ ਹਨ ;

(ਅ) 1 ਨਵੰਬਰ, 1966 ਤੋਂ ਹੁਣ ਤਕ ਦੇ ਸਮੇਂ ਦੇ ਦੌਰਾਨ ਉਕਤ ਭਾਗ (ੳ) ਵਿਚ ਵਰਣਿਤ ਜਾਇਦਾਦ ਤੋਂ ਸਰਕਾਰ ਨੂੰ ਹੋਈ ਆਮਦਨ ਦੇ ਵੇਰਵੇ ਕੀ ਹਨ ;

(ੲ) ਕੀ ਦਿੱਲੀ ਵਿਚ ਸਥਿਤ ਅਜਿਹੀ ਕਿਸੇ ਜਾਇਦਾਦ ਤੇ 1 ਨਵੰਬਰ, 1966 ਤੋਂ ਗੈਰ-ਕਾਨੂੰਨੀ ਕਬਜ਼ਾ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਵਿਅਕਤੀ/ਵਿਅਕਤੀਆਂ ਦੇ ਨਾਂ ਅਤੇ ਵੇਰਵੇ ਕੀ ਹਨ ਜਿਸ ਨੇ/ਜਿਨ੍ਹਾਂ ਨੇ ਉਕਤ ਜਾਇਦਾਦ ਤੇ ਗੈਰ-ਕਾਨੂੰਨੀ ਕਬਜ਼ਾ ਕੀਤਾ ਹੋਇਆ ਹੈ ;

(ਸ) ਕੀ ਉਪਰੋਕਤ ਜਾਇਦਾਦ ਦੀ ਸੰਭਾਲ ਦਾ ਕੰਮ ਕਿਸੇ ਕਰਮਚਾਰੀ/ਅਫਸਰ ਨੂੰ ਸੌਂਪਿਆ ਹੋਇਆ ਹੈ, ਜੇਕਰ ਅਜਿਹਾ ਹੋਵੇ ਤਾਂ ਉਪਰੋਕਤ ਕਰਮਚਾਰੀ/ਅਫ਼ਸਰ ਦਾ ਨਾਂ ਕੀ ਹੈ;

(ਹ) ਕੀ ਉਕਤ ਭਾਗ (ਸ) ਵਿਚ ਵਰਣਿਤ ਕਰਮਚਾਰੀ/ਅਫਸਰ ਨੂੰ ਉਪਰੋਕਤ ਜਾਇਦਾਦ ਦੀ ਠੀਕ ਸੰਭਾਲ/ਦੇਖ ਭਾਲ ਜਾਂ ਕਿਰਾਏ ਦੀ ਵਸੂਲੀ ਅਤੇ ਕਬਜ਼ੇ ਲਈ ਕਸੂਰਵਾਰ ਪਾਇਆ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਉਸ ਵਿਰੁੱਧ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਰਣਧੀਰ ਸਿੰਘ ਚੀਮਾ** : ਸਵਾਲ ਦਾ ਉਤਰ ਸਦਨ ਦੀ ਮੇਜ਼ ਤੇ ਰਖਿਆ ਜਾਂਦਾ ਹੈ।

(ੳ) ਪੰਜਾਬ ਲੋਕ ਨਿਰਮਾਣ ਵਿਭਾਗ, ਭਵਨ ਤੇ ਮਾਰਗ ਸ਼ਾਖਾ, ਦੁਆਰਾ ਰਾਜ ਤੋਂ ਬਾਹਰ ਜਾਇਦਾਦ, ਜਿਸ ਦੀ ਦੇਖ ਭਾਲ ਕੀਤੀ ਜਾਂਦੀ ਹੈ, ਹੇਠ ਲਿਖੇ ਅਨੁਸਾਰ ਹੈ :—

1. ਦਿੱਲੀ ਵਿਖੇ ਜੀਨਤ ਮਹਲ ।
2. ਦਿੱਲੀ ਵਿਖੇ ਦੁਜਾਨਾ ਐਸਟੇਟ ।
3. ਦਿੱਲੀ ਵਿਖੇ ਨਾਭਾ ਪਲਾਟ ਹਟਮੈਂਟ ।
4. ਦਿੱਲੀ ਵਿਖੇ ਪੰਜਾਬ ਰਾਜ ਇਮਪੋਰੀਅਮ ।
5. ਕਪੂਰਥਲਾ ਹਾਊਸ, ਬਿੰਦਰਾਬਨ ।
6. ਕਪੂਰਥਲਾ ਧਰਮਸ਼ਾਲਾ ਤੇ ਸਮਾਧੀ ਨਾਸਿਕ।
7. ਕਪੂਰਥਲਾ ਹਾਊਸ, ਨਵੀਂ ਦਿੱਲੀ
8. ਪੰਜਾਬ ਹਾਊਸ, ਨਵੀਂ ਦਿੱਲੀ।
9. ਸੀਡਾਰ ਰੈਸਟ, ਹਾਊਸ ਸ਼ਿਮਲਾ।
10. ਸੀਡਾਰ ਸਰਕਟ, ਹਾਊਸ ਸ਼ਿਮਲਾ ।
11. ਹੇਮ ਕੁੰਜ, ਸ਼ਿਮਲਾ

(ਅ) 1 ਨਵੰਬਰ, 1966 ਤੋਂ ਬਾਦ ਇਨ੍ਹਾਂ ਜਾਇਦਾਦਾਂ ਤੋਂ ਪ੍ਰਾਪਤ ਹੋਈ ਆਮਦਨ ਹੇਠ ਲਿਖੇ ਅਨੁਸਾਰ ਹੈ :—

(ਕ) ਕਿਰਾਏ ਰਾਹੀਂ

| | | ਰੁਪਏ |
|---|---|---|
| 1. ਜ਼ੀਨਤ ਮਹਲ | .. | 101,940.05 |
| 2. ਦੋਜਾਨਾ ਐਸਟੇਟ | .. | 107,749.19 |
| 3. ਪੰਜਾਬ ਰਾਜ ਇਮਪੋਰੀਅਮ | .. | 21,817.00 |
| 4. ਨਾਭਾ ਪਲਾਟ ਹਟਮੈਂਟ | .. | 59,272.00 |
| (ਖ) ਵੇਚਣ ਦੁਆਰਾ | | |
| 5. ਜ਼ੀਨਤ ਮਹਲ ਦਾ ਕੁਝ ਹਿਸਾ ਵੇਚਣ ਨਾਲ | .. | 8,04,573.50 |
| ਜੋੜ | .. | 10,95,351.74 |

(ੲ) ਗੈਰ-ਕਾਨੂੰਨੀ ਕਬਜ਼ੇਦਾਰਾਂ ਦਾ ਵੇਰਵਾ ਇਸ ਪ੍ਰਕਾਰ ਹੈ :—

| ਲੜੀ ਨੰ: | ਜਾਇਦਾਦ ਦਾ ਨਾਂ | ਥਾਂ | ਵਿਅਕਤੀ ਦਾ ਨਾਂ |
|---|---|---|---|
| 1. | ਚਾਹ ਦੀ ਦੁਕਾਨ | ਦੋਜਾਨਾ ਅਸਟੇਟ | ਸ੍ਰੀ ਦਰਸ਼ਨ ਸਿੰਘ |
| 2. | ਗੇਟ ਅੰਦਰ ਦਰਜ਼ੀ ਦੀ ਦੁਕਾਨ | ,, | ਸ੍ਰੀ ਫਤੇਹ ਚੰਦ |
| 3. | ਪਹਿਲੀ ਮੰਜ਼ਲ ਤੇ ਲਕੜੀ ਦਾ ਖੋਖਾ | ,, | ਸ੍ਰੀ ਪਿਆਰਾ ਲਾਲ |
| 4. | 4625–ਚਰਖਾ ਵਾਲਾ | ,, | ਸ੍ਰੀ ਅਤਰ ਸਿੰਘ |
| 5. | 4628– ਉਹੀ | ,, | ਸ੍ਰੀ ਟਿਕਨ ਲਾਲ |
| 6. | 722–723 ਗਲੀ ਸੁਦਾਗਰਾਂ | ,, | ਸ੍ਰੀ ਗਣੇਸ਼ ਦਾਸ |
| 7. | ਚੂੜੀਵਾਲਾ ਗਰਾਜ | ,, | ਸ੍ਰੀ ਪੰਨਾ ਲਾਲ |

(ਸ) ਕਾਰਜਕਾਰੀ ਇੰਜੀਨੀਅਰ, ਪ੍ਰਾਂਤਕ ਮੰਡਲ ਪਟਿਆਲਾ (ਸ੍ਰੀ ਐਸ. ਕੇ. ਜੈਨ) ਹੇਠ ਲਿਖੀ ਜਾਇਦਾਦ ਦੀ ਦੇਖ ਭਾਲ ਦੇ ਜ਼ਿਮੇਵਾਰ ਹਨ :—

1. ਦਿੱਲੀ ਵਿਖੇ ਜੀਨਤ ਮਹਲ।
2. ਦਿੱਲੀ ਵਿਖੇ ਦੋਜਾਨਾ ਐਸਟੇਟ ।
3. ਕਪੂਰਥਲਾ ਹਾਉਸ, ਬਿੰਦਰਾਬਨ ।
4. ਕਪੂਰਥਲਾ ਧਰਮ ਸ਼ਾਲਾ ਤੇ ਸਮਾਧੀ ਨਾਸਿਕ ।

[ਲੋਕ ਕਾਰਜ ਮੰਤਰੀ]

ਹੇਠ ਲਿਖੀ ਜਾਇਦਾਦ ਦੀ ਦੇਖ ਭਾਲ ਕਾਰਜਕਾਰੀ ਇੰਜੀਨੀਅਰ, ਉਸਾਰੀ ਮੰਡਲ ਨੰਬਰ 1 (ਸ੍ਰੀ ਸਰੂਪ ਸਿੰਘ) ਪਟਿਆਲਾ ਕਰਦੇ ਹਨ :—

1. ਦਿੱਲੀ ਵਿਖੇ ਨਾਭਾ ਪਲਾਟ ਹਟਮੈਂਟ
2. ਦਿੱਲੀ ਵਿਖੇ ਪੰਜਾਬ ਰਾਜ ਇਮਪੋਰੀਅਮ
3. ਕਪੂਰਥਲਾ ਹਾਊਸ ਨਵੀਂ ਦਿੱਲੀ
4. ਪੰਜਾਬ ਹਾਊਸ਼, ਨਵੀਂ ਦਿੱਲੀ
5. ਸੀਡਾਰ ਰੈਸਟ, ਹਾਊਸ ਸ਼ਿਮਲਾ
6. ਸੀਡਾਰ ਸਰਕਟ ਹਾਊਸ, ਸ਼ਿਮਲਾ
7. ਹੇਮ ਕੁੰਜ, ਸ਼ਿਮਲਾ

(ਹ) ਉਪਰੋਕਤ (ਸ) ਵਿਚ ਦਰਸਾਏ ਅਫ਼ਸਰ ਨੂੰ ਕਸੂਰਵਾਰ ਨਹੀਂ ਪਾਇਆ ਗਿਆ।

---

## UNSTARRED QUESTIONS AND ANSWERS

### ਰਾਜ ਵਿਚ ਆਬਕਾਰੀ ਅਤੇ ਕਰ ਅਫਸਰਾਂ ਵਜੋਂ ਤਰੱਕੀਆਂ

24. **ਕਾਮਰੇਡ ਸੱਤ ਪਾਲ ਡਾਂਗ** : ਕੀ ਆਬਕਾਰੀ ਅਤੇ ਕਰ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ :—

(ੳ) ਅਜਿਹੇ ਆਬਕਾਰੀ ਅਤੇ ਕਰ ਅਫ਼ਸਰਾਂ ਦੀ ਗਿਣਤੀ ਅਤੇ ਨਾਂ ਕੀ ਕੀ ਹਨ ਜਿਨ੍ਹਾਂ ਨੂੰ ਵਰਤਮਾਨ ਮੰਤਰੀ ਮੰਡਲ ਦੁਆਰਾ ਆਪਣਾ ਪੱਦ ਸੰਭਾਲਣ ਤੋਂ ਬਾਅਦ ਆਬਕਾਰੀ ਅਤੇ ਕਰ ਅਫ਼ਸਰ ਵਜੋਂ ਤਰੱਕੀ ਕੀਤੀ ਗਈ ਹੈ;

(ਅ) ਕੀ ਇਹ ਸੱਚ ਹੈ ਕਿ ਜਿਨ੍ਹਾਂ ਕਰਮਚਾਰੀਆਂ ਵਿਰੁੱਧ ਜਾਂਚ-ਪੜਤਾਲ ਚਲ ਰਹੀ ਸੀ, ਉਨ੍ਹਾਂ ਨੂੰ ਵੀ ਆਬਕਾਰੀ ਅਤੇ ਕਰ ਅਫ਼ਸਰਾਂ ਵਜੋਂ ਤਰੱਕੀ ਦਿੱਤੀ ਗਈ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਕਿਸ ਤਰ੍ਹਾਂ ਦੇ ਦੋਸ਼ ਲਗਾਏ ਗਏ ਹਨ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੁਝ ਅਫ਼ਸਰਾਂ/ਕਰਮਚਾਰੀਆਂ ਵਿਰੁੱਧ ਜਾਂਚ ਪੜਤਾਲ ਛੱਡ ਦਿੱਤੀ ਗਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ?

**ਸ੍ਰੀ ਹਿੱਤ ਅਭਿਲਾਸ਼ੀ** : (ੳ) ਨਿਲ

(ਅ) ਅਤੇ (ੲ) ਸਵਾਲ ਪੈਦਾ ਨਹੀਂ ਹੁੰਦਾ ।

---

### ਰਾਜ ਵਿਚ ਪ੍ਰਾਇਮਰੀ ਅਤੇ ਮਿਡਲ ਸਕੂਲ ਅਪਗਰੇਡ ਕਰਨੇ

25. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਵਰਤਮਾਨ ਮੰਤਰੀ ਮੰਡਲ ਦੁਆਰਾ ਆਪਣਾ ਪੱਦ ਸੰਭਾਲਣ ਤੋਂ ਬਾਅਦ ਰਾਜ ਵਿਚ ਜ਼ਿਲ੍ਹਾਵਾਰ ਕ੍ਰਮਵਾਰ ਮਿਡਲ ਤੇ ਹਾਈ ਪੱਧਰ ਤਕ ਅਪਗ੍ਰੇਡ ਕੀਤੇ ਗਏ ਪ੍ਰਾਇਮਰੀ ਅਤੇ ਮਿਡਲ ਸਕੂਲਾਂ ਦੇ ਨਾਂ ਕੀ ਕੀ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਸਾਲ 1977-78 ਵਿਚ ਅਪਗਰੇਡ ਕੀਤੇ ਗਏ ਸਕੂਲਾਂ ਦੀ ਸੂਚੀ ਨਾਲ ਲਗਾਈ ਜਾ ਰਹੀ ਹੈ ਜੀ।

ਸਾਲ 1977-78 ਵਿੱਚ ਸਰਕਾਰੀ ਮਿਡਲ ਸਕੂਲਾਂ ਨੂੰ ਹਾਈ ਪੱਧਰ ਤੱਕ ਅਪਗਰੇਡ ਕਰਨ ਦੀ ਸੂਚੀ I

| ਨੰ: ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉ |
|---|---|---|
| 1. ਫਰੀਦਕੋਟ | .. | 1. ਸਰਕਾਰੀ ਮਿਡਲ ਸਕੂਲ, ਕਓਨੀ । |
| | | 2. ਸਰਕਾਰੀ ਮਿਡਲ ਸਕੂਲ, ਭਲਾਈਆਣਾ । |
| | | 3. ਸਰਕਾਰੀ ਮਿਡਲ ਸਕੂਲ ਛਤਿਆਣਾ । |
| | | 4. ਸਰਕਾਰੀ ਮਿਡਲ ਸਕੂਲ, ਚੱਕ ਗਿਲਜੇਵਾਲਾ । |
| | | 5. ਸਰਕਾਰੀ ਮਿਡਲ ਸਕੂਲ, ਲੱਖੇਵਾਲੀ । |
| | | 6. ਸਰਕਾਰੀ ਮਿਡਲ ਸਕੂਲ, ਮਹਾਂ ਬੱਦਰ । |
| | | 7. ਸਰਕਾਰੀ ਮਿਡਲ ਸਕੂਲ, ਬਲਮਗੜ੍ਹ । |
| | | 8. ਸਰਕਾਰੀ ਮਿਡਲ ਸਕੂਲ, ਭੁੱਲਰ । |
| | | 9. ਸਰਕਾਰੀ ਮਿਡਲ ਸਕੂਲ, ਉਦੇਕਰਨ । |
| | | 10. ਸਰਕਾਰੀ ਮਿਡਲ ਸਕੂਲ, ਡੋਹਕ । |
| | | 11. ਸਰਕਾਰੀ ਮਿਡਲ ਸਕੂਲ, ਲਾਲਬਾਈ । |
| | | 12. ਸਰਕਾਰੀ ਮਿਡਲ ਸਕੂਲ, ਬੁਰਜ ਸਿੱਧਵਾਂ । |
| | | 13. ਸਰਕਾਰੀ ਮਿਡਲ ਸਕੂਲ, ਬਾਦਲ । |
| | | 14. ਸਰਕਾਰੀ ਮਿਡਲ ਸਕੂਲ, ਨਥੂਵਲ ਜਦੀਦ । |
| | | 15. ਸਰਕਾਰੀ ਮਿਡਲ ਸਕੂਲ, ਅਰਾਈਆਂ ਵਾਲਾ । |
| | | 16. ਸਰਕਾਰੀ ਮਿਡਲ ਸਕੂਲ, ਟਹਿਣਾ । |
| | | 17. ਸਰਕਾਰੀ ਮਿਡਲ ਸਕੂਲ, ਖੁੜੀਆਂ ਗੁਲਾਬ ਸਿੰਘ । |
| | | 18. ਸਰਕਾਰੀ ਮਿਡਲ ਸਕੂਲ, ਢਿਲਵਾਂ ਕਲਾਂ । |
| | | 19. ਸਰਕਾਰੀ ਮਿਡਲ ਸਕੂਲ, ਸ਼ਾਮਖੇੜਾ । |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | | 20. ਸਰਕਾਰੀ ਮਿਡਲ ਸਕੂਲ, ਮਢਾਕ । |
| | | | 21. ਸਰਕਾਰੀ ਮਿਡਲ ਸਕੂਲ, ਰੋੜੀ ਕਪਰਾਂ । |
| | | | 22. ਸਰਕਾਰੀ ਮਿਡਲ ਸਕੂਲ, ਵਿਸ਼ਨੰਦੀ । |
| | | | 23. ਸਰਕਾਰੀ ਮਿਡਲ ਸਕੂਲ, ਸਿਵੀਆਂ । |
| | | | 24. ਸਰਕਾਰੀ ਮਿਡਲ ਸਕੂਲ, ਖੋਸਾ ਪਾਂਡੂ |
| | | | 25. ਸਰਕਾਰੀ ਮਿਡਲ ਸਕੂਲ, ਬਡੇਬੋਡੇ । |
| | | | 26. ਸਰਕਾਰੀ ਮਿਡਲ ਸਕੂਲ, ਚੋਗਾਵਾਂ । |
| | | | 27. ਸਰਕਾਰੀ ਮਿਡਲ ਸਕੂਲ, ਤਲਵੰਡੀ ਭੰਗੇਰੀਆਂ । |
| | | | 28. ਸਰਕਾਰੀ ਮਿਡਲ ਸਕੂਲ, ਘੱਲ ਖੁਰਦ । |
| | | | 29. ਸਰਕਾਰੀ ਮਿਡਲ ਸਕੂਲ, ਰਣੀਆਂ । |
| | | | 30. ਸਰਕਾਰੀ ਮਿਡਲ ਸਕੂਲ, ਘੋਲੀਆਂ ਕਲਾਂ । |
| | | | 31. ਸਰਕਾਰੀ ਮਿਡਲ ਸਕੂਲ, ਥਰਾਜਵਾਲਾ । |
| | | | 32. ਸਰਕਾਰੀ ਮਿਡਲ ਸਕੂਲ, ਸਿੰਘਾਂ ਵਾਲਾ । |
| | | | 33. ਸਰਕਾਰੀ ਮਿਡਲ ਸਕੂਲ, ਭੁੱਟੀਵਾਲਾ । |
| 2. | ਸੰਗਰੂਰ | .. | 34. ਸਰਕਾਰੀ ਮਿਡਲ ਸਕੂਲ, ਰਾਮਪੁਰ ਜਵਾਹਰਵਾਲਾ। |
| | | | 35. ਸਰਕਾਰੀ ਮਿਡਲ ਸਕੂਲ, ਜਖੇਪਾਲ |
| | | | 36. ਸਰਕਾਰੀ ਮਿਡਲ ਸਕੂਲ, ਉਭੇਵਾਲ । |
| | | | 37. ਸਰਕਾਰੀ ਮਿਡਲ ਸਕੂਲ, ਦਾਨਗੜ੍ਹ । |
| | | | 38. ਸਰਕਾਰੀ ਮਿਡਲ ਸਕੂਲ, ਟੱਲੇਵਾਲ । |
| | | | 39. ਸਰਕਾਰੀ ਮਿਡਲ ਸਕੂਲ, ਭੂਦਨ । |
| | | | 40. ਸਰਕਾਰੀ ਮਿਡਲ ਸਕੂਲ, ਕੋਟਦੋਨਾ । |

| ਨੰ: ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|
| | | 41. ਸਰਕਾਰੀ ਮਿਡਲ ਸਕੂਲ, ਕਲਾਲ ਮਾਜਰਾ । |
| | | 42. ਸਰਕਾਰੀ ਮਿਡਲ ਸਕੂਲ, ਫਰਵਾਲੀ । |
| | | 43. ਸਰਕਾਰੀ ਮਿਡਲ ਸਕੂਲ, ਹਮੀਰਗੜ੍ਹ । |
| | | 44. ਸਰਕਾਰੀ ਮਿਡਲ ਸਕੂਲ, ਭਟੀਵਾਲ ਕਲਾਂ । |
| | | 45. ਸਰਕਾਰੀ ਮਿਡਲ ਸਕੂਲ, ਰਾਜੀਆਂ ਧਨੌਲਾ । |
| | | 46. ਸਰਕਾਰੀ ਮਿਡਲ ਸਕੂਲ, ਫਤਿਹਗੜ੍ਹ ਪੰਜਗਰਾਈਆਂ । |
| | | 47. ਸਰਕਾਰੀ ਮਿਡਲ ਸਕੂਲ, ਸਲਾਰ । |
| | | 48. ਸਰਕਾਰੀ ਮਿਡਲ ਸਕੂਲ, ਮੰਡੀਆਂ । |
| 3. ਅੰਮ੍ਰਿਤਸਰ | .. | 49. ਸਰਕਾਰੀ ਮਿਡਲ ਸਕੂਲ, ਜਸਰੂਰ । |
| | | 50. ਸਰਕਾਰੀ ਮਿਡਲ ਸਕੂਲ, ਬਾਠ (ਤਰਨਤਾਰਨ ਤਹਿਸੀਲ) । |
| | | 51. ਸਰਕਾਰੀ ਮਿਡਲ ਸਕੂਲ, ਸਠਿਆਲਾ (ਗਰਲਜ਼) । |
| | | 52. ਸਰਕਾਰੀ ਮਿਡਲ ਸਕੂਲ, ਘਨੂਪੁਰ । |
| | | 53. ਸਰਕਾਰੀ ਮਿਡਲ ਸਕੂਲ, ਮੋਦੇ । |
| | | 54. ਸਰਕਾਰੀ ਮਿਡਲ ਸਕੂਲ, ਭੋਰਾ ਕੋਹਾਨਾ । |
| | | 55. ਸਰਕਾਰੀ ਮਿਡਲ ਸਕੂਲ, ਲੋਕਾ । |
| | | 56. ਸਰਕਾਰੀ ਮਿਡਲ ਸਕੂਲ, ਅਜੈਬ ਵਾਲੀ । |
| | | 57. ਸਰਕਾਰੀ ਮਿਡਲ ਸਕੂਲ, ਭਿਟੇ ਵਿੰਡ । |
| | | 58. ਸਰਕਾਰੀ ਮਿਡਲ ਸਕੂਲ, ਬੋਪਾ ਰਾਏ । |
| | | 59. ਸਰਕਾਰੀ ਮਿਡਲ ਸਕੂਲ, ਬਰੋੜ । |
| | | 60. ਸਰਕਾਰੀ ਮਿਡਲ ਸਕੂਲ, ਕੋਟ ਬਾਬਾ ਦੀਪ ਸਿੰਘ । |
| | | 61. ਸਰਕਾਰੀ ਮਿਡਲ ਸਕੂਲ, ਘੜਿਆਲਾ । |

[ਵਿਦਿਆ ਮੰਤਰੀ]

| ਨੰ: ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|
| 4. ਪਟਿਆਲਾ | .. | 62. ਸਰਕਾਰੀ ਮਿਡਲ ਸਕੂਲ, ਬਾਦਸ਼ਾਹਪੁਰ । |
| | | 63. ਸਰਕਾਰੀ ਮਿਡਲ ਸਕੂਲ, ਬਾਹਮਣੀਆਂ । |
| | | 64. ਸਰਕਾਰੀ ਮਿਡਲ ਸਕੂਲ, ਬਹਾਦਰਗੜ੍ਹ (ਗਰਲਜ਼) । |
| | | 65. ਸਰਕਾਰੀ ਮਿਡਲ ਸਕੂਲ, ਟਿੱਬੀ । |
| | | 66. ਸਰਕਾਰੀ ਮਿਡਲ ਸਕੂਲ, ਭਗਵਾਨਪੁਰ ਜੱਟਾਂ । |
| | | 67. ਸਰਕਾਰੀ ਮਿਡਲ ਸਕੂਲ, ਬਰਾਸ । |
| | | 68. ਸਰਕਾਰੀ ਮਿਡਲ ਸਕੂਲ, ਸ਼ੇਰ ਮਾਜਰਾ । |
| | | 69. ਸਰਕਾਰੀ ਮਿਡਲ ਸਕੂਲ, ਖਨਿਆਨ । |
| | | 70. ਸਰਕਾਰੀ ਮਿਡਲ ਸਕੂਲ, ਨੌਗਾਵਾਂ । |
| | | 71. ਸਰਕਾਰੀ ਮਿਡਲ ਸਕੂਲ, ਜੋਗੀਪੁਰ । |
| 5. ਹੁਸ਼ਿਆਰਪੁਰ | .. | 72. ਸਰਕਾਰੀ ਮਿਡਲ ਸਕੂਲ, ਲਾਂਬੜਾਂ । |
| | | 73. ਸਰਕਾਰੀ ਮਿਡਲ ਸਕੂਲ, ਦੀਨੋਵਾਲ ਕਲਾਂ । |
| | | 74. ਸਰਕਾਰੀ ਮਿਡਲ ਸਕੂਲ, ਕਾਲੇਵਾਲ ਭਗਤਾਂ । |
| | | 75. ਸਰਕਾਰੀ ਮਿਡਲ ਸਕੂਲ, ਮਨਸੂਰਪੁਰ । |
| | | 76. ਸਰਕਾਰੀ ਮਿਡਲ ਸਕੂਲ, ਭੁੰਗਰਨੀ । |
| | | 77. ਸਰਕਾਰੀ ਮਿਡਲ ਸਕੂਲ, ਮੈਹਗੋਵਾਲ । |
| | | 78. ਸਰਕਾਰੀ ਮਿਡਲ ਸਕੂਲ, ਚੰਦਿਆਣੀ ਖੁਰਦ । |
| | | 79. ਸਰਕਾਰੀ ਮਿਡਲ ਸਕੂਲ, ਗੜੀ ਕਾਨੂੰਗੋਆਂ । |
| 6. ਬਠਿੰਡਾ | .. | 80. ਸਰਕਾਰੀ ਮਿਡਲ ਸਕੂਲ, ਮੱਤੀ । |
| | | 81. ਸਰਕਾਰੀ ਮਿਡਲ ਸਕੂਲ, ਤਿਲੀ ਨਿਹਾਲਸਿੰਘਵਾਲਾ । |
| | | 82. ਸਰਕਾਰੀ ਮਿਡਲ ਸਕੂਲ, ਕੁਸਲਾ । |

| ਨੰ: ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|
| | 83. ਸਰਕਾਰੀ ਮਿਡਲ ਸਕੂਲ, ਰਿਉਂਦ ਕਲਾਂ । |
| | 84. ਸਰਕਾਰੀ ਮਿਡਲ ਸਕੂਲ, ਰਾਮਪੁਰਾਂ । |
| | 85. ਸਰਕਾਰੀ ਮਿਡਲ ਸਕੂਲ, ਸਰਿਬਲਾਂ (ਗਰਲਜ਼) । |
| | 86. ਸਰਕਾਰੀ ਮਿਡਲ ਸਕੂਲ, ਦਿਆਲਪੁਰ ਮਿਰਜ਼ਾ । |
| | 87. ਸਰਕਾਰੀ ਮਿਡਲ ਸਕੂਲ, ਕਮਾਲੂ ਸਵੈਚ । |
| | 88. ਸਰਕਾਰੀ ਮਿਡਲ ਸਕੂਲ, ਖੇਮੋਆਣਾ । |
| | 89. ਸਰਕਾਰੀ ਮਿਡਲ ਸਕੂਲ, ਸਰਦੂਲਗੜ੍ਹ । |
| | 90. ਸਰਕਾਰੀ ਮਿਡਲ ਸਕੂਲ, ਬੀਰੋਕੇ ਕਲਾਂ । |
| | 91. ਸਰਕਾਰੀ ਮਿਡਲ ਸਕੂਲ, ਚਠਵਾਲ । |
| | 92. ਸਰਕਾਰੀ ਮਿਡਲ ਸਕੂਲ, ਘੁੱਦਾ । |
| 7. ਜਲੰਧਰ .. | 93. ਸਰਕਾਰੀ ਮਿਡਲ ਸਕੂਲ, ਉਗੀ । |
| | 94. ਸਰਕਾਰੀ ਮਿਡਲ ਸਕੂਲ, ਨਿਹਾਲੁਵਾਲ । |
| | 95. ਸਰਕਾਰੀ ਮਿਡਲ ਸਕੂਲ, ਢੰਡੇ । |
| | 96. ਸਰਕਾਰੀ ਮਿਡਲ ਸਕੂਲ, ਸੰਗੀ ਢੇਸੀਆਂ । |
| | 97. ਸਰਕਾਰੀ ਮਿਡਲ ਸਕੂਲ, ਕੋਟ ਰਾਂਝਾਂ । |
| | 98. ਸਰਕਾਰੀ ਮਿਡਲ ਸਕੂਲ, ਦੜਵਾਲਾਂ । |
| | 99. ਸਰਕਾਰੀ ਮਿਡਲ ਸਕੂਲ, ਭਾਰਗੋ ਕੈਂਪ । |
| | 100. ਸਰਕਾਰੀ ਮਿਡਲ ਸਕੂਲ, ਕਾਲਾ ਬਕਰਾ । |
| | 101. ਸਰਕਾਰੀ ਮਿਡਲ ਸਕੂਲ, ਹੋਰਾਂ । |
| | 102. ਸਰਕਾਰੀ ਮਿਡਲ ਸਕੂਲ, ਕਿਸ਼ਨਪੁਰਾ । |
| | ਵਾਰਡ ਨੰ: 7 |
| | 103. ਸਰਕਾਰੀ ਮਿਡਲ ਸਕੂਲ, ਰੀਗੜਾ । |

[ਵਿਦਿਆ ਮੰਤਰੀ]

| ਨੰ: ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|
| | 104. ਸਰਕਾਰੀ ਮਿਡਲ ਸਕੂਲ, ਹੈਲਰ । |
| | 105. ਸਰਕਾਰੀ ਮਿਡਲ ਸਕੂਲ, ਸਰਹਾਲਾ ਰਾਣੂਆਂ । |
| | 106. ਸਰਕਾਰੀ ਮਿਡਲ ਸਕੂਲ, ਕੋਟ ਬਾਦਲ ਖ਼ਾਂ । |
| | 107. ਸਰਕਾਰੀ ਮਿਡਲ ਸਕੂਲ, ਨੌਗਜਾ । |
| | 108. ਸਰਕਾਰੀ ਮਿਡਲ ਸਕੂਲ, ਰਾਹੋਂ (ਲੜਕੀਆਂ) । |
| | 109. ਸਰਕਾਰੀ ਮਿਡਲ ਸਕੂਲ, ਲਿਦੜਾ । |
| 8. ਰੂਪ ਨਗਰ .. | 110. ਸਰਕਾਰੀ ਮਿਡਲ ਸਕੂਲ, ਕਿਸ਼ਨਪੁਰਾ । |
| | 111. ਸਰਕਾਰੀ ਮਿਡਲ ਸਕੂਲ, ਬੂਥਗੜ੍ਹ । |
| | 112. ਸਰਕਾਰੀ ਮਿਡਲ ਸਕੂਲ, ਗੋਬਿੰਦਗੜ੍ਹ । |
| | 113. ਸਰਕਾਰੀ ਮਿਡਲ ਸਕੂਲ, ਡੱਲਾ । |
| | 114. ਸਰਕਾਰੀ ਮਿਡਲ ਸਕੂਲ, ਕਲਿਤਰਾਂ । |
| 9. ਫਿਰੋਜ਼ਪੁਰ .. | 115. ਸਰਕਾਰੀ ਮਿਡਲ ਸਕੂਲ, ਫਤਿਹਗੜ੍ਹ ਸਭਰਾਂ |
| | 116. ਸਰਕਾਰੀ ਮਿਡਲ ਸਕੂਲ, ਸੁਰ ਸਿੰਘ । |
| | 117. ਸਰਕਾਰੀ ਮਿਡਲ ਸਕੂਲ, ਚੱਕ ਵੈਰੋਕੇ । |
| | 118. ਸਰਕਾਰੀ ਮਿਡਲ ਸਕੂਲ, ਚਿਮਨੇਵਾਲਾ । |
| | 119. ਸਰਕਾਰੀ ਮਿਡਲ ਸਕੂਲ, ਚੁੱਘਾ ਕਲਾਂ । |
| | 120 ਸਰਕਾਰੀ ਮਿਡਲ ਸਕੂਲ, ਚੂੜੀ ਵਾਲਾ । |
| 10. ਲੁਧਿਆਣਾ .. | 121. ਸਰਕਾਰੀ ਮਿਡਲ ਸਕੂਲ, ਧਰੋੜ । |
| | 122. ਸਰਕਾਰੀ ਮਿਡਲ ਸਕੂਲ, ਜਟਾਣਾ । |
| | 123. ਸਰਕਾਰੀ ਮਿਡਲ ਸਕੂਲ, ਹੀਰਾਂ । |

| ਨੰ: ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|
| | | 124. ਸਰਕਾਰੀ ਮਿਡਲ ਸਕੂਲ, ਲੰਮੇ । |
| | | 125. ਸਰਕਾਰੀ ਮਿਡਲ ਸਕੂਲ, ਮਲਿਕ । |
| | | 126. ਸਰਕਾਰੀ ਮਿਡਲ ਸਕੂਲ, ਅਖਾੜਾ । |
| | | 127. ਸਰਕਾਰੀ ਮਿਡਲ ਸਕੂਲ, ਰਾਜੇਵਾਲ । |
| | | 128. ਸਰਕਾਰੀ ਮਿਡਲ ਸਕੂਲ, ਮਹੋਰਨਾ ਕਲਾਂ । |
| | | 129 ਸਰਕਾਰੀ ਮਿਡਲ ਸਕੂਲ, ਬੈਰੋਵਾਲ । |
| | | 130. ਸਰਕਾਰੀ ਮਿਡਲ ਸਕੂਲ, ਉਪਲ । |
| | | 131. ਸਰਕਾਰੀ ਮਿਡਲ ਸਕੂਲ, ਭੂੰਦੜੀ । |
| 11. ਕਪੂਰਥਲਾ | .. | 132. ਸਰਕਾਰੀ ਮਿਡਲ ਸਕੂਲ, ਇਮਰਾਹੀਮਵਾਲ । |
| | | 133. ਸਰਕਾਰੀ ਮਿਡਲ ਸਕੂਲ, ਚਕੋਕੀ |
| | | 134. ਸਰਕਾਰੀ ਮਿਡਲ ਸਕੂਲ, ਧਮ । |
| | | 135. ਸਰਕਾਰੀ ਮਿਡਲ ਸਕੂਲ, ਮੱਦੋਵਾਲ । |
| | | 136. ਸਰਕਾਰੀ ਮਿਡਲ ਸਕੂਲ, ਭਿਵਾਨੀਪੁਰ । |
| | | 137. ਸਰਕਾਰੀ ਮਿਡਲ ਸਕੂਲ, ਮੋਠਾਂ ਵਾਲਾ । |
| | | 138. ਸਰਕਾਰੀ ਮਿਡਲ ਸਕੂਲ, ਨੰਗਲ ਮਲਾ । |
| | | 139. ਸਰਕਾਰੀ ਮਿਡਲ ਸਕੂਲ, ਬਸੀ । |
| | | 140. ਸਰਕਾਰੀ ਮਿਡਲ ਸਕੂਲ, ਬੋਪਾ ਰਾਏ । |
| 12. ਗੁਰਦਾਸਪੁਰ | .. | 141. ਸਰਕਾਰੀ ਮਿਡਲ ਸਕੂਲ, ਦਿਆਲਗੜ੍ਹ । |
| | | 142. ਸਰਕਾਰੀ ਮਿਡਲ ਸਕੂਲ, ਓਲੱਖ ਬੇਰੀ । |
| | | 143. ਸਰਕਾਰੀ ਮਿਡਲ ਸਕੂਲ, ਦੁਰਗਾ ਬਾਦ । |
| | | 144. ਸਰਕਾਰੀ ਮਿਡਲ ਸਕੂਲ, ਸੈਦੋਵਾਲ ਖੁਰਦ (ਗਰਲਜ਼) |
| | | 145. ਸਰਕਾਰੀ ਮਿਡਲ ਸਕੂਲ, ਸੇਖਵਾਂ । |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 146. ਸਰਕਾਰੀ ਮਿਡਲ ਸਕੂਲ, ਕਾਲਾ ਨਗਲ । |
| | | 147. ਸਰਕਾਰੀ ਮਿਡਲ ਸਕੂਲ, ਕਥਲੌਰ । |
| | | 148. ਸਰਕਾਰੀ ਮਿਡਲ ਸਕੂਲ, ਰਿਆਲੀ ਕਲਾਂ । |
| | | 149. ਸਰਕਾਰੀ ਮਿਡਲ ਸਕੂਲ, ਕੋਟ ਸੰਤੋਖ ਰਾਏ । |
| | | 150. ਸਰਕਾਰੀ ਮਿਡਲ ਸਕੂਲ, ਗੋਹ । |

**ਸਾਲ 1977-78 ਵਿੱਚ ਸਰਕਾਰੀ ਪ੍ਰਾਇਮਰੀ ਸਕੂਲਾਂ ਨੂੰ ਮਿਡਲ ਪੱਧਰ ਤਕ ਅਪਗਰੇਡ ਕਰਨ ਦੀ ਸੂਚੀ**

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| 1. | ਫਰੀਦਕੋਟ .. | 1. ਸਰਕਾਰੀ ਪ੍ਰਾਇਮਰੀ ਸਕੂਲ, ਮਦੀਰ । |
| | | 2. ਸਰਕਾਰੀ ਪ੍ਰਾਇਮਰੀ ਸਕੂਲ, ਸੋਖਾ । |
| | | 3. ਸਰਕਾਰੀ ਪ੍ਰਾਇਮਰੀ ਸਕੂਲ, ਗੜੀਸ਼ਿੰਗਰ । |
| | | 4. ਸਰਕਾਰੀ ਪ੍ਰਾਇਮਰੀ ਸਕੂਲ, ਪਿਉਰੀ । |
| | | 5. ਸਰਕਾਰੀ ਪ੍ਰਾਇਮਰੀ ਸਕੂਲ, ਦੋਲਾ । |
| | | 6. ਸਰਕਾਰੀ ਪ੍ਰਾਇਮਰੀ ਸਕੂਲ, ਚੱਕ ਦੂਹੇਵਾਲਾ । |
| | | 7. ਸਰਕਾਰੀ ਪ੍ਰਾਇਮਰੀ ਸਕੂਲ, ਭਾਰੂ । |
| | | 8. ਸਰਕਾਰੀ ਪ੍ਰਾਇਮਰੀ ਸਕੂਲ, ਭਟੀਵਾਲਾ । |
| | | 9. ਸਰਕਾਰੀ ਪ੍ਰਾਇਮਰੀ ਸਕੂਲ, ਮਲੋਟ ਮੰਡੀ (ਗਰਲਜ਼) । |
| | | 10. ਸਰਕਾਰੀ ਪ੍ਰਾਇਮਰੀ ਸਕੂਲ, ਮਲੋਟ ਮੰਡੀ (ਬੁਆਏਜ਼) । |
| | | 11. ਸਰਕਾਰੀ ਪ੍ਰਾਇਮਰੀ ਸਕੂਲ, ਗੁਜਰ । |

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 12. ਸਰਕਾਰੀ ਪ੍ਰਾਇਮਰੀ ਸਕੂਲ, ਕੱਖਾਂ ਵਾਲੀ । |
| | | 13. ਸਰਕਾਰੀ ਪ੍ਰਾਇਮਰੀ ਸਕੂਲ, ਪਤੂਹੀ ਖੇੜਾ । |
| | | 14. ਸਰਕਾਰੀ ਪ੍ਰਾਇਮਰੀ ਸਕੂਲ, ਸਰਾਵਾਂ (ਗਰਲਜ਼) । |
| | | 15. ਸਰਕਾਰੀ ਪ੍ਰਾਇਮਰੀ ਸਕੂਲ, ਮੋਹਲਾ । |
| | | 16. ਸਰਕਾਰੀ ਪ੍ਰਾਇਮਰੀ ਸਕੂਲ, ਰਾਮੇਆਣਾ । |
| | | 17. ਸਰਕਾਰੀ ਪ੍ਰਾਇਮਰੀ ਸਕੂਲ, ਰੋਮਾਨਾ । |
| | | 18. ਸਰਕਾਰੀ ਪ੍ਰਾਇਮਰੀ ਸਕੂਲ, ਪਹਿਲੂਵਾਲ । |
| | | 19. ਸਰਕਾਰੀ ਪ੍ਰਾਇਮਰੀ ਸਕੂਲ, ਨੱਥੇਵਾਲਾ । |
| | | 20. ਸਰਕਾਰੀ ਪ੍ਰਾਇਮਰੀ ਸਕੂਲ, ਸਲੀਨਾ । |
| | | 21. ਸਰਕਾਰੀ ਪ੍ਰਾਇਮਰੀ ਸਕੂਲ, ਗੋਣੀਆਣਾ । |
| | | 22. ਸਰਕਾਰੀ ਪ੍ਰਾਇਮਰੀ ਸਕੂਲ, ਮਧੇਕੇ । |
| | | 23. ਸਰਕਾਰੀ ਪ੍ਰਾਇਮਰੀ ਸਕੂਲ, ਘਨੀਆਂ । |
| | | 24. ਸਰਕਾਰੀ ਪ੍ਰਾਇਮਰੀ ਸਕੂਲ, ਬਹਿਬਲ ਕਲਾਂ । |
| | | 25. ਸਰਕਾਰੀ ਪ੍ਰਾਇਮਰੀ ਸਕੂਲ, ਬੁਰਜ ਜੋਹਰ ਸਿੰਘ |
| | | 26. ਸਰਕਾਰੀ ਪ੍ਰਾਇਮਰੀ ਸਕੂਲ, ਝੱਖੜ ਵਾਲਾ । |
| | | 27. ਸਰਕਾਰੀ ਪ੍ਰਾਇਮਰੀ ਸਕੂਲ, ਕੋਠਾ ਬੜਿੰਗ । |
| | | 28. ਸਰਕਾਰੀ ਪ੍ਰਾਇਮਰੀ ਸਕੂਲ, ਕੋਟਲਾ ਮੇਹਰ ਸਿੰਘ । |
| | | 29. ਸਰਕਾਰੀ ਪ੍ਰਾਇਮਰੀ ਸਕੂਲ, ਪੰਜ ਗਰਾਈ ਖੁਰਦ । |
| | | 30. ਸਰਕਾਰੀ ਪ੍ਰਾਇਮਰੀ ਸਕੂਲ, ਭਾਣਾ । |
| | | 31. ਸਰਕਾਰੀ ਪ੍ਰਾਇਮਰੀ ਸਕੂਲ, ਮਾਨ । |
| | | 32. ਸਰਕਾਰੀ ਪ੍ਰਾਇਮਰੀ ਸਕੂਲ, ਢੋਲਾ । |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | 33. | ਸਰਕਾਰੀ ਪ੍ਰਾਇਮਰੀ ਸਕੂਲ, ਮਾਨੀ ਸਿੰਘ ਵਾਲਾ |
| | | 34. | ਸਰਕਾਰੀ ਪ੍ਰਾਇਮਰੀ ਸਕੂਲ, ਮੋਮਾਰਾ । |
| | | 35. | ਸਰਕਾਰੀ ਪ੍ਰਾਇਮਰੀ ਸਕੂਲ, ਦਲੇਰਵਾਲਾ । |
| | | 36. | ਸਰਕਾਰੀ ਪ੍ਰਾਇਮਰੀ ਸਕੂਲ, ਦੀਦਾਰੇਵਾਲਾ । |
| | | 37. | ਸਰਕਾਰੀ ਪ੍ਰਾਇਮਰੀ ਸਕੂਲ, ਰੱਤੀ ਰੋੜੀ ਡਗੋਰੁਮਾਣਾ । |
| | | 38. | ਸਰਕਾਰੀ ਪ੍ਰਾਇਮਰੀ ਸਕੂਲ, ਆਸਾ ਬੁਟਰ । |
| 2. | ਸੰਗਰੂਰ | .. 39. | ਸਰਕਾਰੀ ਪ੍ਰਾਇਮਰੀ ਸਕੂਲ, ਡੂਡੀਆਂ । |
| | | 40. | ਸਰਕਾਰੀ ਪ੍ਰਾਇਮਰੀ ਸਕੂਲ, ਕਨਕਵਾਲਾ । |
| | | 41. | ਸਰਕਾਰੀ ਪ੍ਰਾਇਮਰੀ ਸਕੂਲ, ਉਗਰਾਹਾ । |
| | | 42. | ਸਰਕਾਰੀ ਪ੍ਰਾਇਮਰੀ ਸਕੂਲ, ਸਤੋਜ । |
| | | 43. | ਸਰਕਾਰੀ ਪ੍ਰਾਇਮਰੀ ਸਕੂਲ, ਭੈਣੀ ਜਸਾਂ ਪਿੰਡ । |
| | | 44. | ਸਰਕਾਰੀ ਪ੍ਰਾਇਮਰੀ ਸਕੂਲ, ਹੇੜੀਕੇ । |
| | | 45. | ਸਰਕਾਰੀ ਪ੍ਰਾਇਮਰੀ ਸਕੂਲ, ਈਨਾ ਬਾਜਵਾ । |
| | | 46. | ਸਰਕਾਰੀ ਪ੍ਰਾਇਮਰੀ ਸਕੂਲ, ਜਮਾਲਪੁਰਾ । |
| | | 47. | ਸਰਕਾਰੀ ਪ੍ਰਾਇਮਰੀ ਸਕੂਲ, ਡੇਹਲਾ । |
| | | 48. | ਸਰਕਾਰੀ ਪ੍ਰਾਇਮਰੀ ਸਕੂਲ, ਜਲੂਰ । |
| | | 49. | ਸਰਕਾਰੀ ਪ੍ਰਾਇਮਰੀ ਸਕੂਲ, ਬਨਾਰਸੀ । |
| | | 50. | ਸਰਕਾਰੀ ਪ੍ਰਾਇਮਰੀ ਸਕੂਲ, ਲੋਹਗੜ੍ਹ । |
| | | 51. | ਸਰਕਾਰੀ ਪ੍ਰਾਇਮਰੀ ਸਕੂਲ, ਕੋਟੜਾ । |
| | | 52. | ਸਰਕਾਰੀ ਪ੍ਰਾਇਮਰੀ ਸਕੂਲ, ਲੋਹਾ ਖੇੜਾ । |
| | | 53. | ਸਰਕਾਰੀ ਪ੍ਰਾਇਮਰੀ ਸਕੂਲ, ਕਟੜਾ । |
| | | 54. | ਸਰਕਾਰੀ ਪ੍ਰਾਇਮਰੀ ਸਕੂਲ, ਭੱਦਲ ਵੱਢ । |
| | | 55. | ਸਰਕਾਰੀ ਪ੍ਰਾਇਮਰੀ ਸਕੂਲ, ਜਿਤਵਾਲ ਕਲਾਂ । |
| | | 56. | ਸਰਕਾਰੀ ਪ੍ਰਾਇਮਰੀ ਸਕੂਲ, ਗੁਰਮ । |

| ਨ : | ਜਿ[illegible] ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | 57. | ਸਰਕਾਰੀ ਪ੍ਰਾਇਮਰੀ ਸਕੂਲ, ਸਾਹੋਰ । |
| | | 58. | ਸਰਕਾਰੀ ਪ੍ਰਾਇਮਰੀ ਸਕੂਲ, ਜਨਾਲ । |
| | | 59. | ਸਰਕਾਰੀ ਪ੍ਰਾਇਮਰੀ ਸਕੂਲ, ਰਾਮਗੜ੍ਹ ਜਵੰਦੇ । |
| | | 60. | ਸਰਕਾਰੀ ਪ੍ਰਾਇਮਰੀ ਸਕੂਲ, ਸਹਿਜੜਾ । |
| | | 61. | ਸਰਕਾਰੀ ਪ੍ਰਾਇਮਰੀ ਸਕੂਲ, ਝਲੂਰ । |
| | | 62. | ਸਰਕਾਰੀ ਪ੍ਰਾਇਮਰੀ ਸਕੂਲ, ਭੋਤਨਾ । |
| | | 63. | ਸਰਕਾਰੀ ਪ੍ਰਾਇਮਰੀ ਸਕੂਲ, ਉਗੋਕੇ । |
| | | 64. | ਸਰਕਾਰੀ ਪ੍ਰਾਇਮਰੀ ਸਕੂਲ, ਫਗੂਵਾਲਾ । |
| 3. | ਅੰਮ੍ਰਿਤਸਰ .. | 65. | ਸਰਕਾਰੀ ਪ੍ਰਾਇਮਰੀ ਸਕੂਲ, ਅਵਾਨ । |
| | | 66. | ਸਰਕਾਰੀ ਪ੍ਰਾਇਮਰੀ ਸਕੂਲ, ਜੋਹਲ ਰਾਜੂ ਸਿੰਘ । |
| | | 67. | ਸਰਕਾਰੀ ਪ੍ਰਾਇਮਰੀ ਸਕੂਲ, ਮਾੜੀਵਾੜਾ ਰਮਦਾਸ । |
| | | 68. | ਸਰਕਾਰੀ ਪ੍ਰਾਇਮਰੀ ਸਕੂਲ, ਬਾਗੜੀਆਂ । |
| | | 69. | ਸਰਕਾਰੀ ਪ੍ਰਾਇਮਰੀ ਸਕੂਲ, ਮਹਿਸਮਪੁਰ । |
| | | 70. | ਸਰਕਾਰੀ ਪ੍ਰਾਇਮਰੀ ਸਕੂਲ, ਜਮਾਲਪੁਰ । |
| | | 71. | ਸਰਕਾਰੀ ਪ੍ਰਾਇਮਰੀ ਸਕੂਲ, ਪਰਿੰਗੜੀ । |
| | | 72. | ਸਰਕਾਰੀ ਪ੍ਰਾਇਮਰੀ ਸਕੂਲ, ਚੀਮਾਂ ਕਲਾਂ । |
| | | 73. | ਸਰਕਾਰੀ ਪ੍ਰਾਇਮਰੀ ਸਕੂਲ, ਮਸਤਗੜ੍ਹ । |
| | | 74. | ਸਰਕਾਰੀ ਪ੍ਰਾਇਮਰੀ ਸਕੂਲ, ਬਾਸਰਕੇ ਹੁੰਡਲ । |
| | | 75. | ਸਰਕਾਰੀ ਪ੍ਰਾਇਮਰੀ ਸਕੂਲ, ਸੈਦਪੁਰ । |
| | | 76. | ਸਰਕਾਰੀ ਪ੍ਰਾਇਮਰੀ ਸਕੂਲ, ਭਗਵਾਂ । |
| | | 77. | ਸਰਕਾਰੀ ਪ੍ਰਾਇਮਰੀ ਸਕੂਲ, ਤਲਵੰਡੀ ਨਾਹਰ । |
| | | 78. | ਸਰਕਾਰੀ ਪ੍ਰਾਇਮਰੀ ਸਕੂਲ, ਮੁਛੀਵਾਲਾ । |
| | | 79. | ਸਰਕਾਰੀ ਪ੍ਰਾਇਮਰੀ ਸਕੂਲ, ਪੱਧਰੀ । |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 80. ਸਰਕਾਰੀ ਪ੍ਰਾਇਮਰੀ ਸਕੂਲ, ਮੱਲ ਮੋਹਰੀ। |
| | | 81. ਸਰਕਾਰੀ ਪ੍ਰਾਇਮਰੀ ਸਕੂਲ, ਅਲਾਦੀਨਪੁਰ। |
| | | 82. ਸਰਕਾਰੀ ਪ੍ਰਾਇਮਰੀ ਸਕੂਲ, ਖਾਰਾ। |
| | | 83. ਸਰਕਾਰੀ ਪ੍ਰਾਇਮਰੀ ਸਕੂਲ, ਚੰਬਾ ਦਾਏਵਾਲਾ। |
| | | 84. ਸਰਕਾਰੀ ਪ੍ਰਾਇਮਰੀ ਸਕੂਲ, ਟਿਸੋਵਾਲ। |
| | | 85. ਸਰਕਾਰੀ ਪ੍ਰਾਇਮਰੀ ਸਕੂਲ, ਜਨੌਲ। |
| | | 86. ਸਰਕਾਰੀ ਪ੍ਰਾਇਮਰੀ ਸਕੂਲ, ਮੂਸੇ। |
| | | 87. ਸਰਕਾਰੀ ਪ੍ਰਾਇਮਰੀ ਸਕੂਲ, ਗੋਇੰਦਵਾਲ ਸਾਹਿਬ। |
| | | 88. ਸਰਕਾਰੀ ਪ੍ਰਾਇਮਰੀ ਸਕੂਲ, ਲਸ਼ਕਰੀ ਨੰਗਲ। |
| | | 89. ਸਰਕਾਰੀ ਪ੍ਰਾਇਮਰੀ ਸਕੂਲ, ਤਾਰਾਗੜ੍ਹ। |
| 4. | ਪਟਿਆਲਾ .. | 90. ਸਰਕਾਰੀ ਪ੍ਰਾਇਮਰੀ ਸਕੂਲ, ਨਨਹੇੜਾ। |
| | | 91. ਸਰਕਾਰੀ ਪ੍ਰਾਇਮਰੀ ਸਕੂਲ, ਖਟੋੜਾ। |
| | | 92. ਸਰਕਾਰੀ ਪ੍ਰਾਇਮਰੀ ਸਕੂਲ, ਭਾਬਰੀਆ। |
| | | 93. ਸਰਕਾਰੀ ਪ੍ਰਾਇਮਰੀ ਸਕੂਲ, ਮੁਲਾਂਪੁਰ ਕਲਾਂ। |
| | | 94. ਸਰਕਾਰੀ ਪ੍ਰਾਇਮਰੀ ਸਕੂਲ, ਆਦਮਪੁਰ। |
| | | 95. ਸਰਕਾਰੀ ਪ੍ਰਾਇਮਰੀ ਸਕੂਲ, ਬਰਦਪੁਰ। |
| | | 96. ਸਰਕਾਰੀ ਪ੍ਰਾਇਮਰੀ ਸਕੂਲ, ਟੋਡਰਪੁਰ। |
| | | 97. ਸਰਕਾਰੀ ਪ੍ਰਾਇਮਰੀ ਸਕੂਲ, ਜਕਬੇੜਾ। |
| | | 98. ਸਰਕਾਰੀ ਪ੍ਰਾਇਮਰੀ ਸਕੂਲ, ਬਹੀਨ। |
| | | 99. ਸਰਕਾਰੀ ਪ੍ਰਾਇਮਰੀ ਸਕੂਲ, ਜੰਡ ਮਘੋਲੀ। |

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | 100. | ਸਰਕਾਰੀ ਪ੍ਰਾਇਮਰੀ ਸਕੂਲ, ਸ਼ੰਭੂਕਲਾਂ। |
| | | 101. | ਸਰਕਾਰੀ ਪ੍ਰਾਇਮਰੀ ਸਕੂਲ, ਮਦਨਪੁਰ ਦਲਰੇੜੀ। |
| | | 102. | ਸਰਕਾਰੀ ਪ੍ਰਾਇਮਰੀ ਸਕੂਲ, ਰਾਜ਼ਲਾ। |
| | | 103. | ਸਰਕਾਰੀ ਪ੍ਰਾਇਮਰੀ ਸਕੂਲ, ਸੈਦਪੁਰ। |
| | | 104. | ਸਰਕਾਰੀ ਪ੍ਰਾਇਮਰੀ ਸਕੂਲ, ਬੁਗਾ ਕਲਾਂ। |
| | | 105. | ਸਰਕਾਰੀ ਪ੍ਰਾਇਮਰੀ ਸਕੂਲ, ਸੌਂਟੀ। |
| | | 106. | ਸਰਕਾਰੀ ਪ੍ਰਾਇਮਰੀ ਸਕੂਲ, ਬਾਲਮੀਕੀ ਪੂਰਬੀ ਬਸਤੀ ਲੋਅਰਮਾਲ। |
| 5. | ਕਪੂਰਥਲਾ | .. 107. | ਸਰਕਾਰੀ ਪ੍ਰਾਇਮਰੀ ਸਕੂਲ, ਜਾਤੀਕੇ। |
| | | 108. | ਸਰਕਾਰੀ ਪ੍ਰਾਇਮਰੀ ਸਕੂਲ, ਗਾਜ਼ੀਗਡਾਨਾ। |
| | | 109. | ਸਰਕਾਰੀ ਪ੍ਰਾਇਮਰੀ ਸਕੂਲ, ਹਮੀਰਾ। |
| | | 110. | ਸਰਕਾਰੀ ਪ੍ਰਾਇਮਰੀ ਸਕੂਲ, ਪੰਡੋਰੀ ਅਰਾਈਆਂ। |
| | | 111. | ਸਰਕਾਰੀ ਪ੍ਰਾਇਮਰੀ ਸਕੂਲ, ਤਲਵੰਡੀ ਕੂਕਾ। |
| | | 112. | ਸਰਕਾਰੀ ਪ੍ਰਾਇਮਰੀ ਸਕੂਲ, ਕਰਮਜੀਤਪੁਰਾ। |
| | | 113. | ਸਰਕਾਰੀ ਪ੍ਰਾਇਮਰੀ ਸਕੂਲ, ਲੱਖਵਰਿਆਂ। |
| | | 114. | ਸਰਕਾਰੀ ਪ੍ਰਾਇਮਰੀ ਸਕੂਲ, ਨਸੀਰਪੁਰ। |
| | | 115. | ਸਰਕਾਰੀ ਪ੍ਰਾਇਮਰੀ ਸਕੂਲ, ਵਡਾਲਾ। |
| | | 116. | ਸਰਕਾਰੀ ਪ੍ਰਾਇਮਰੀ ਸਕੂਲ, ਸੰਧੂ ਜੱਟਾਂ। |
| | | 117. | ਸਰਕਾਰੀ ਪ੍ਰਾਇਮਰੀ ਸਕੂਲ, ਖਾਸੀਆਂ (ਥਸਨ)। |
| | | 118. | ਸਰਕਾਰੀ ਪ੍ਰਾਇਮਰੀ ਸਕੂਲ, ਮੁਦੋਵਾਲ। |
| | | 119. | ਸਰਕਾਰੀ ਪ੍ਰਾਇਮਰੀ ਸਕੂਲ, ਬੋਤਾਲਾ। |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | 120. | ਸਰਕਾਰੀ ਪ੍ਰਾਇਮਰੀ ਸਕੂਲ, ਬਾਗੜੀਆਂ। |
| | | 121. | ਸਰਕਾਰੀ ਪ੍ਰਾਇਮਰੀ ਸਕੂਲ, ਗਿਦਾਨਾ। |
| | | 122. | ਸਰਕਾਰੀ ਪ੍ਰਾਇਮਰੀ ਸਕੂਲ, ਨਰੂੜ। |
| | | 123. | ਸਰਕਾਰੀ ਪ੍ਰਾਇਮਰੀ ਸਕੂਲ, ਖਜਰਲਾਂ। |
| | | 124. | ਸਰਕਾਰੀ ਪ੍ਰਾਇਮਰੀ ਸਕੂਲ, ਪੰਗਜੋਲਾਂ। |
| | | 125. | ਸਰਕਾਰੀ ਪ੍ਰਾਇਮਹੀ ਸਕੂਲ, ਫਤਿਹਪੁਰ ਸੀਕਰੀ। |
| | | 126. | ਸਰਕਾਰੀ ਪ੍ਰਾਇਮਰੀ ਸਕੂਲ, ਮਾਧੋਪੁਰ। |
| 8. | ਹੁਸ਼ਿਆਰਪੁਰ .. | 127. | ਸਰਕਾਰੀ ਪ੍ਰਾਇਮਰੀ ਸਕੂਲ, ਖਡਿਆਲ ਸੈਣੀਆਂ। |
| | | 128. | ਸਰਕਾਰੀ ਪ੍ਰਾਇਮਰੀ ਸਕੂਲ, ਨਡੂਪੁਰ। |
| | | 129. | ਸਰਕਾਰੀ ਪ੍ਰਾਇਮਰੀ ਸਕੂਲ, ਘੁਗਵਾਲ |
| | | 130. | ਸਰਕਾਰੀ ਪ੍ਰਾਇਮਰੀ ਸਕੂਲ, ਭਾਗਰਾਂ। |
| | | 131. | ਸਰਕਾਰੀ ਪ੍ਰਾਇਮਰੀ ਸਕੂਲ, ਦੱਗਵਾਨ। |
| | | 132. | ਸਰਕਾਰੀ ਪ੍ਰਾਇਮਰੀ ਸਕੂਲ, ਬਿਸਾਲਾ। |
| | | 133. | ਸਰਕਾਰੀ ਪ੍ਰਾਇਮਰੀ ਸਕੂਲ, ਦਗਾਂਵ। |
| | | 134. | ਸਰਕਾਰੀ ਪ੍ਰਾਇਮਰੀ ਸਕੂਲ, ਬਸਿਆਲਾ। |
| | | 135. | ਸਰਕਾਰੀ ਪ੍ਰਾਇਮਰੀ ਸਕੂਲ, ਟੋਡਰਪੁਰ। |
| | | 136. | ਸਰਕਾਰੀ ਪ੍ਰਾਇਮਰੀ ਸਕੂਲ, ਅਬਦੁਲਾਪਰ। |
| | | 137. | ਸਰਕਾਰੀ ਪ੍ਰਾਇਮਰੀ ਸਕੂਲ, ਬੇਣੋਵਾਲ। |
| | | 138. | ਸਰਕਾਰੀ ਪ੍ਰਾਇਮਰੀ ਸਕੂਲ, ਬਹਿਬਲ ਮੰਜ। |
| | | 139. | ਸਰਕਾਰੀ ਪ੍ਰਾਇਮਰੀ ਸਕੂਲ, ਮੜਿਆਲ। |
| | | 140. | ਸਰਕਾਰੀ ਪ੍ਰਾਇਮਰੀ ਸਕੂਲ, ਬਸੀ ਜਲਾਲ (ਲੜਕੀਆਂ)। |

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| | | 141. | ਸਰਕਾਰੀ ਪ੍ਰਾਇਮਰੀ ਸਕੂਲ, ਕੁਕੜਾਂ। |
| 7. | ਫੀਰੋਜ਼ਪੁਰ .. | 142 | ਸਰਕਾਰੀ ਪ੍ਰਾਇਮਰੀ ਸਕੂਲ, ਖੋਸਾ ਕੋਟਲਾ (ਗਰਲਜ਼)। |
| | | 143. | ਸਰਕਾਰੀ ਪ੍ਰਾਇਮਰੀ ਸਕੂਲ, ਕੋਸੂਵਾਲਾ। |
| | | 144. | ਸਰਕਾਰੀ ਪ੍ਰਾਇਮਰੀ ਸਕੂਲ, ਬਸਤੀ ਝਾਂਡੂਵਾਲਾ। |
| | | 145. | ਸਰਕਾਰੀ ਪ੍ਰਾਇਮਰੀ ਸਕੂਲ, ਧਾਲੀਵਾਲ। |
| | | 146. | ਸਰਕਾਰੀ ਪ੍ਰਾਇਮਰੀ ਸਕੂਲ, ਖੱਲੋਚੱਕ। |
| | | 147. | ਸਰਕਾਰੀ ਪ੍ਰਾਇਮਰੀ ਸਕੂਲ, ਮਨਸੂਰ। |
| | | 148. | ਸਰਕਾਰੀ ਪ੍ਰਾਇਮਰੀ ਸਕੂਲ, ਤਲਵੰਡੀ ਨਪਾਲਾ |
| | | 149. | ਸਰਕਾਰੀ ਪ੍ਰਾਇਮਰੀ ਸਕੂਲ, ਮਲੋਕੇ। |
| | | 150. | ਸਰਕਾਰੀ ਪ੍ਰਾਇਮਰੀ ਸਕੂਲ, ਹਰੀਪੁਰ। |
| | | 151. | ਸਰਕਾਰੀ ਪ੍ਰਾਇਮਰੀ ਸਕੂਲ, ਰੁਕਣੇਵਾਲਾ |
| | | 152. | ਸਰਕਾਰੀ ਪ੍ਰਾਇਮਰੀ ਸਕੂਲ, ਚੱਕਖੇੜਾਂ। |
| | | 153. | ਸਰਕਾਰੀ ਪ੍ਰਾਇਮਰੀ ਸਕੂਲ, ਮਹਾਲਮ। |
| 8. | ਬਠਿੰਡਾ .. | 154. | ਸਰਕਾਰੀ ਪ੍ਰਾਇਮਰੀ ਸਕੂਲ, ਕਨਕਵਾਲ ਚਹਿਲਾਂ। |
| | | 155. | ਸਰਕਾਰੀ ਪ੍ਰਾਇਮਰੀ ਸਕੂਲ, ਚਾਹਲਾਂ। |
| | | 156. | ਸਰਕਾਰੀ ਪ੍ਰਾਇਮਰੀ ਸਕੂਲ, ਸਹਾਰਨਾ। |
| | | 157. | ਸਰਕਾਰੀ ਪ੍ਰਾਇਮਰੀ ਸਕੂਲ, ਮੁਲਤਾਨੀਆਂ। |
| | | 158. | ਸਰਕਾਰੀ ਪ੍ਰਾਇਮਰੀ ਸਕੂਲ, ਗਹਿਰੀ ਦੇਵੀ ਨਗਰ। |
| | | 159. | ਸਰਕਾਰੀ ਪ੍ਰਾਇਮਰੀ ਸਕੂਲ, ਕੋਰਾ ਕੁੜੀਆਂ ਵਾਲਾ। |
| | | 160. | ਸਰਕਾਰੀ ਪ੍ਰਾਇਮਰੀ ਸਕੂਲ, ਬਹਿਣੀਵਾਲ। |
| | | 161. | ਸਰਕਾਰੀ ਪ੍ਰਾਇਮਰੀ ਸਕੂਲ, ਕੋਟੜਾਂ ਕਲਾਂ। |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 162. ਸਰਕਾਰੀ ਪ੍ਰਾਇਮਰੀ ਸਕੂਲ, ਜੱਸੀ ਬਾਗਵਾਲੀ। |
| | | 163. ਸਰਕਾਰੀ ਪ੍ਰਾਇਮਰੀ ਸਕੂਲ, ਕੋਟਲੀ ਖੁਰਦ। |
| | | 164. ਸਰਕਾਰੀ ਪ੍ਰਾਇਮਰੀ ਸਕੂਲ, ਸੰਦੋਹਾ। |
| | | 165. ਸਰਕਾਰੀ ਪ੍ਰਾਇਮਰੀ ਸਕੂਲ, ਰਾਮਨਗਰ। |
| | | 166. ਸਰਕਾਰੀ ਪ੍ਰਾਇਮਰੀ ਸਕੂਲ, ਰੱਲੀ। |
| | | 167. ਸਰਕਾਰੀ ਪ੍ਰਾਇਮਰੀ ਸਕੂਲ, ਭੂੰਦੜ। |
| | | 167-ਏ. ਸਰਕਾਰੀ ਪ੍ਰਾਇਮਰੀ ਸਕੂਲ, ਕੋਟਲੀ ਕਲਾਂ। |
| | | 168. ਸਰਕਾਰੀ ਪ੍ਰਾਇਮਰੀ ਸਕੂਲ, ਬੁਗਰਾਂ। |
| | | 169. ਸਰਕਾਰੀ ਪ੍ਰਾਇਮਰੀ ਸਕੂਲ, ਭਾਂਗੀ ਬਾਂਦਰ। |
| | | 170. ਸਰਕਾਰੀ ਪ੍ਰਾਇਮਰੀ ਸਕੂਲ, ਜੁਗਾਰਾਮ ਤੀਰਥ। |
| | | 171. ਸਰਕਾਰੀ ਪ੍ਰਾਇਮਰੀ ਸਕੂਲ, ਬੁਰਜ ਮਾਨਸਾ। |
| | | 172. ਸਰਕਾਰੀ ਪ੍ਰਾਮਿਇਰੀ ਸਕੂਲ, ਆਦਮਪੁਰਾ। |
| | | 173. ਸਰਕਾਰੀ ਪ੍ਰਾਇਮਰੀ ਸਕੂਲ, ਬੁਰਜ ਥਰੋੜ। |
| | | 174. ਸਰਕਾਰੀ ਪ੍ਰਾਇਮਰੀ ਸਕੂਲ, ਚੱਕ ਰੁਲਦੂ ਸਿੰਘ ਵਾਲਾ (ਗਰਲਜ਼)। |
| | | 175. ਸਰਕਾਰੀ ਪ੍ਰਾਇਮਰੀ ਸਕੂਲ, ਦਾਨ ਸਿੰਘ ਵਾਲਾ। |
| | | 176. ਸਰਕਾਰੀ ਪ੍ਰਾਇਮਰੀ ਸਕੂਲ, ਅਮਰਗੜ੍ਹ। |
| | | 177. ਸਰਕਾਰੀ ਪ੍ਰਾਇਮਰੀ ਸਕੂਲ, ਖਿਆਲੀ ਵਾਲਾ। |
| | | 178. ਸਰਕਾਰੀ ਪ੍ਰਾਇਮਰੀ ਸਕੂਲ, ਰਾਮਪੁਰ ਮਾਖਾ। |
| | | 179. ਸਰਕਾਰੀ ਪ੍ਰਾਇਮਰੀ ਸਕੂਲ, ਖਾਰਾ। |

| ਨੰ: | ਜ਼ਿਲ੍ਹੇ ਦਾ ਨਾਉਂ | | ਸਕੂਲ ਦਾ ਨਾਉਂ |
|---|---|---|---|
| 9. | ਰੂਪ ਨਗਰ .. | 180. | ਸਰਕਾਰੀ ਪ੍ਰਾਇਮਰੀ ਸਕੂਲ, ਸੈਫਲਪੁਰ। |
| | | 181. | ਸਰਕਾਰੀ ਪ੍ਰਾਇਮਰੀ ਸਕੂਲ, ਹਰੀਪੁਰ। |
| | | 182.. | ਸਰਕਾਰੀ ਪ੍ਰਾਇਮਰੀ ਸਕੂਲ, ਬਾਕਰਪੁਰ। |
| | | 183. | ਸਰਕਾਰੀ ਪ੍ਰਾਇਮਰੀ ਸਕੂਲ, ਕੁਰੜੀ। |
| | | 184. | ਸਰਕਾਰੀ ਪ੍ਰਾਇਮਰੀ ਸਕੂਲ, ਮਲੂਕ ਮਾਜਰਾ। |
| | | 185. | ਸਰਕਾਰੀ ਪ੍ਰਾਇਮਰੀ ਸਕੂਲ, ਝਲੂਰ। |
| | | 186. | ਸਰਕਾਰੀ ਪ੍ਰਾਇਮਰੀ ਸਕੂਲ, ਪੜੋਲ। |
| 10. | ਜਲੰਧਰ .. | 187. | ਸਰਕਾਰੀ ਪ੍ਰਾਇਮਰੀ ਸਕੂਲ, ਰੌਤ। |
| | | 188. | ਸਰਕਾਰੀ ਪ੍ਰਾਇਮਰੀ ਸਕੂਲ, ਕੰਗ ਕਲਾਂ। |
| | | 189. | ਸਰਕਾਰੀ ਪ੍ਰਾਇਮਰੀ ਸਕੂਲ, ਰੁਪੇਵਾਲੀ। |
| | | 190. | ਸਰਕਾਰੀ ਪ੍ਰਾਇਮਰੀ ਸਕੂਲ, ਬਾਹਮਣੀਆਂ। |
| | | 191. | ਸਰਕਾਰੀ ਪ੍ਰਾਇਮਰੀ ਸਕੂਲ, ਕਪੂਰ ਪਿੰਡ। |
| | | 192. | ਸਰਕਾਰੀ ਪ੍ਰਾਇਮਰੀ ਸਕੂਲ, ਉਚਾ ਪਿੰਡ। |
| | | 193. | ਸਰਕਾਰੀ ਪ੍ਰਾਇਮਰੀ ਸਕੂਲ, ਗੋਗਿਟੀ। |
| | | 194. | ਸਰਕਾਰੀ ਪ੍ਰਾਇਮਰੀ ਸਕੂਲ, ਕਰੀਹਾ। |
| | | 195. | ਸਰਕਾਰੀ ਪ੍ਰਾਇਮਰੀ ਸਕੂਲ, ਭਰੋਲੀ। |
| | | 196. | ਸਰਕਾਰੀ ਪ੍ਰਾਇਮਰੀ ਸਕੂਲ, ਘੋਗਵਾਲ। |
| | | 197. | ਸਰਕਾਰੀ ਪ੍ਰਾਇਮਰੀ ਸਕੂਲ, ਸਨੋਰਾ। |
| | | 198. | ਸਰਕਾਰੀ ਪ੍ਰਾਇਮਰੀ ਸਕੂਲ, ਲੰਮੇ ਸਨੋਰਾ, ਵਾਰਡ ਨੰ: 7-ਏ/1 |
| | | 199. | ਸਰਕਾਰੀ ਪ੍ਰਾਇਮਰੀ ਸਕੂਲ, ਆਦਰਾਮਾਨ। |

[ਵਿਦਿਆ ਮੰਤਰੀ]

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 200. ਸਰਕਾਰੀ ਪ੍ਰਾਇਮਰੀ ਸਕੂਲ, ਨਿੱਜਰ। |
| | | 201. ਸਰਕਾਰੀ ਪ੍ਰਾਇਮਰੀ ਸਕੂਲ, ਚੋਗਿਨੀ, ਵਾਰਡ ਨੰ. 8। |
| | | 202. ਸਰਕਾਰੀ ਪ੍ਰਾਇਮਰੀ ਸਕੂਲ, ਕੁਦੂਵਾਲ। |
| | | 203. ਸਰਕਾਰੀ ਪ੍ਰਾਇਮਰੀ ਸਕੂਲ, ਘੋੜੇਬਾਈ। |
| | | 204. ਸਰਕਾਰੀ ਪ੍ਰਾਇਮਰੀ ਸਕੂਲ, ਖਾਨਪੁਰ ਵੱਡਾ। |
| | | 205. ਸਰਕਾਰੀ ਪ੍ਰਾਇਮਰੀ ਸਕੂਲ, ਮੰਡੀ ਚੋਲੀਆਂ। |
| | | 206. ਸਰਕਾਰੀ ਪ੍ਰਾਇਮਰੀ ਸਕੂਲ, ਕੋਟਲੀ ਗਜਰਾਂ। |
| | | 207. ਸਰਕਾਰੀ ਪ੍ਰਾਇਮਰੀ ਸਕੂਲ, ਮੰਡੀ ਕਾਸੂ। |
| | | 208. ਸਰਕਾਰੀ ਪ੍ਰਾਇਮਰੀ ਸਕੂਲ, ਆਦੀ। |
| 11. | ਗੁਰਦਾਸਪੁਰ .. | 209. ਸਰਕਾਰੀ ਪ੍ਰਾਇਮਰੀ ਸਕੂਲ, ਧੁਪਸੜੀ। |
| | | 210. ਸਰਕਾਰੀ ਪ੍ਰਾਇਮਰੀ ਸਕੂਲ, ਬਹਾਦਰਪੁਰ ਰਾਜੋਰੀ। |
| | | 211. ਸਰਕਾਰੀ ਪ੍ਰਾਇਮਰੀ ਸਕੂਲ, ਕੋਹਾਲੀ। |
| | | 212. ਸਰਕਾਰੀ ਪ੍ਰਾਇਮਰੀ ਸਕੂਲ, ਭੋਲ ਬਾਗੇ। |
| | | 213. ਸਰਕਾਰੀ ਪ੍ਰਾਇਮਰੀ ਸਕੂਲ, ਖੁਸ਼ਹਾਲਪੁਰ। |
| | | 214. ਸਰਕਾਰੀ ਪ੍ਰਾਇਮਰੀ ਸਕੂਲ, ਰੂਪਾਂਵਾਲੀ। |
| | | 215. ਸਰਕਾਰੀ ਪ੍ਰਾਇਮਰੀ ਸਕੂਲ, ਰਿਆਲੀ ਕਲਾਂ। |
| | | 216. ਸਰਕਾਰੀ ਪ੍ਰਾਇਮਰੀ ਸਕੂਲ, ਮੰਨਜੇਆ ਵਾਲੀ। |
| | | 217. ਸਰਕਾਰੀ ਪ੍ਰਾਇਮਰੀ ਸਕੂਲ, ਖਾਨੋਵਾਲੀ। |
| | | 218. ਸਰਕਾਰੀ ਪ੍ਰਾਇਮਰੀ ਸਕੂਲ, ਸਰਸਪੁਰਾ। |
| | | 219. ਸਰਕਾਰੀ ਪ੍ਰਾਇਮਰੀ ਸਕੂਲ, ਕਿੜੀ ਅਫਗਾਨਾ। |

| ਨੰ: | ਜ਼ਿਲ੍ਹੇ ਦਾ ਨਾਉਂ | ਸਕੂਲ ਦਾ ਨਾਉਂ |
|---|---|---|
| | | 220. ਸਰਕਾਰੀ ਪ੍ਰਾਇਮਰੀ ਸਕੂਲ, ਹਰਦੋ ਝੰਡੇ । |
| | | 221. ਸਰਕਾਰੀ ਪ੍ਰਾਇਮਰੀ ਸਕੂਲ, ਪੰਜ ਗਰਾਈਆਂ । |
| | | 222. ਸਰਕਾਰੀ ਪ੍ਰਾਇਮਰੀ ਸਕੂਲ, ਮਾਲਿਕਪੁਰ ਬੇਟ । |
| | | 223. ਸਰਕਾਰੀ ਪ੍ਰਾਇਮਰੀ ਸਕੂਲ, ਘੁੰਗਰਾਲੀ । |
| | | 224. ਸਰਕਾਰੀ ਪ੍ਰਾਇਮਰੀ ਸਕੂਲ, ਮਾਲੌਦਾ ਉਦ |
| | | 225. ਸਰਕਾਰੀ ਪ੍ਰਾਇਮਰੀ ਸਕੂਲ, ਖਟੜਾਂ । |
| | | 226. ਸਰਕਾਰੀ ਪ੍ਰਾਇਮਰੀ ਸਕੂਲ, ਭੋਰੜਾਂ । |
| | | 227. ਸਰਕਾਰੀ ਪ੍ਰਾਇਮਰੀ ਸਕੂਲ, ਹਿਸੋਵਾਲ । |
| | | 228. ਸਰਕਾਰੀ ਪ੍ਰਾਇਮਰੀ ਸਕੂਲ, ਚੀਮਾਂ । |
| | | 229. ਸਰਕਾਰੀ ਪ੍ਰਾਇਮਰੀ ਸਕੂਲ, ਧੂਰਕੋਟ (ਬਲਾਕ ਪਖੋਵਾਲ) । |
| | | 230. ਸਰਕਾਰੀ ਪ੍ਰਾਇਮਰੀ ਸਕੂਲ, ਰੁੜਦਾ ਡਹਲੋ । |
| | | 231. ਸਰਕਾਰੀ ਪ੍ਰਾਇਮਰੀ ਸਕੂਲ, ਮਙੂਰ । |
| | | 232. ਸਰਕਾਰੀ ਪ੍ਰਾਇਮਰੀ ਸਕੂਲ, ਕੋਠੇ ਗਹਲਾਂ । |
| | | 233. ਸਰਕਾਰੀ ਪ੍ਰਾਮਿਇਰੀ ਸਕੂਲ, ਗੱਗ । |
| | | 234. ਸਰਕਾਰੀ ਪ੍ਰਾਇਮਰੀ ਸਕੂਲ, ਖਾਨਪੁਰ । |
| | | 235. ਸਰਕਾਰੀ ਪ੍ਰਾਇਮਰੀ ਸਕੂਲ, ਮੰਗਲੀ ਨਿਚੀ । |
| | | 236. ਸਰਕਾਰੀ ਪ੍ਰਾਇਮਰੀ ਸਕੂਲ, ਭੋਦਲਾ ਨੀਚਾਂ । |
| | | 237. ਸਰਕਾਰੀ ਪ੍ਰਾਇਮਰੀ ਸਕੂਲ, ਅਲੀਵਾਲ । |
| | | 238. ਸਰਕਾਰੀ ਪ੍ਰਾਇਮਰੀ ਸਕੂਲ, ਸੇਖੋਵਾਲ । |

ਨੋਟ :–ਇਨ੍ਹਾਂ ਤੋਂ ਇਲਾਵਾ 167-ਏ ਵੀ ਹੋਇਆ ਹੈ ਇਸ ਤਰ੍ਹਾਂ ਟੋਟਲ ਨੰ: 239 ਹੋ ਜਾਂਦਾ ਹੈ ।

**ਐਮ. ਏ. ਪਾਸ ਕਲਰਕਾਂ/ਸਹਾਇਕਾਂ ਦੀਆਂ ਲੈਕਚਰਾਰਾਂ ਵਜੋਂ ਨਿਯੁਕਤੀਆਂ**

26. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ ਸਿੱਖਿਆ ਵਿਭਾਗ ਨੇ ਐਮ. ਏ. ਪਾਸ ਕਲਰਕਾਂ/ਸਹਾਇਕਾਂ ਨੂੰ ਲੈਕਚਰਾਰਾਂ ਵਜੋਂ ਨਿਯੁਕਤੀ ਕਰਨ ਲਈ ਕੋਈ ਸਕੀਮ/ਨੀਤੀ ਬਣਾਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤੱਰ ਹਾਂ ਵਿੱਚ ਹੋਵੇ ਤਾਂ ਉਕਤ ਨੀਤੀ/ਸਕੀਮ ਕਿਸ ਤਰੀਕ ਨੂੰ ਲਾਗੂ ਕੀਤੀ ਗਈ ਸੀ ਅਤੇ ਉਸ ਦਾ ਵੇਰਵਾ ਕੀ ਹੈ ;

(ੲ) ਉਕਤ ਨੀਤੀ/ਸਕੀਮ ਰਾਹੀਂ ਹੁਣ ਤਕ ਕਿੰਨੇ ਕਰਮਚਾਰੀਆਂ ਨੂੰ ਲਾਭ ਮਿਲਿਆ ਹੈ। 15 ਅਗਸਤ, 1977 ਨੂੰ ਸਕੀਮ/ਨੀਤੀ ਅਧੀਨ ਲੈਕਚਰਾਰਾਂ ਵਜੋਂ ਨਿਯੁਕਤੀ ਲਈ ਕਿੰਨੇ ਬਿਨੇਕਾਰਾਂ ਦੇ ਬਿਨੈ-ਪੱਤਰ ਪੈਂਡਿੰਗ ਹਨ ?

**ਸਰਦਾਰ ਸੁਖਜਿੰਦਰ ਸਿੰਘ ਖੇਰਾ** : (ੳ) ਨਹੀਂ ਜੀ ।

(ਅ) ਸੁਆਲ ਹੀ ਪੈਦਾ ਨਹੀਂ ਹੁੰਦਾ।

(ੲ) ਸੁਆਲ ਹੀ ਪੈਦਾ ਨਹੀਂ ਹੁੰਦਾ ।

---

**ਰਾਜ ਵਿੱਚ ਹਰੀਜਨ ਬਸਤੀਆਂ ਦੀ ਵਾਤਾਵਰਨ ਸਧਾਰ ਸਕੀਮ**

27. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਕਾਸ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਰਾਜ ਵਿਚ ਜ਼ਿਲ੍ਹਾ-ਵਾਰ ਉਹ ਕਿਹੜੇ ਕਿਹੜੇ ਪਿੰਡ ਹਨ, ਜੋ ਮੌਜੂਦਾ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਅਦ ਰਾਜ ਵਿਚ ਹਰੀਜਨ ਬਸਤੀਆਂ ਦੀ ਵਾਤਾਵਰਨ ਸੁਧਾਰ ਸਕੀਮ ਅਧੀਨ ਸ਼ਾਮਲ ਕੀਤੇ/ ਲਿਆਂਦੇ ਗਏ ਹਨ ?

**ਸ਼੍ਰੀਮਤੀ ਸਤਵੰਤ ਕੌਰ ਸੰਧੂ (ਭਲਾਈ ਮੰਤਰੀ)** : ਮੌਜੂਦਾ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਅਦ ਪੰਜਾਬ ਰਾਜ ਦੇ 65 ਪਿੰਡ ਹਰੀਜਨ ਬਸਤੀ ਸੁਧਾਰ ਸਕੀਮ ਤਹਿਤ ਪ੍ਰਵਾਨ ਕੀਤੇ ਗਏ ਹਨ । ਪ੍ਰਵਾਨਤ ਪਿੰਡਾਂ ਦੀ ਜ਼ਿਲ੍ਹਾਵਾਰ ਸੂਚੀ ਕੀਤੀ ਨੱਥੀ ਜਾਂਦੀ ਹੈ ।

**ਹਰੀਜਨ ਬਸਤੀ ਸੁਧਾਰ ਸਕੀਮ ਤਹਿਤ ਸਾਲ 1977-78 ਵਿੱਚ ਪ੍ਰਵਾਨ ਹੋਏ ਪਿੰਡਾਂ ਦੀ ਸੂਚੀ**

| ਲੜੀ ਨੰ: | ਪਿੰਡ ਦਾ ਨਾਂ | ਪ੍ਰਵਾਨਤ ਰਕਮ |
|---|---|---|
| | ਜ਼ਿਲ੍ਹਾ ਅੰਮ੍ਰਿਤਸਰ | ਰੁਪਏ |
| 1. | ਗੰਡੀ ਵਿੰਡ .. | 89,000 |
| 2. | ਸਰਹਾਲੀ ਕਲਾਂ .. | 2,78,773 |
| 3. | ਭ੍ਰਿੱਖੀ ਵਿੰਡ .. | 62,000 |

| ਲੜੀ ਨੰ: | ਪਿੰਡ ਦਾ ਨਾਂ | | ਪ੍ਰਵਾਨਤ ਰਕਮ |
|---|---|---|---|
| | | | ਰੁਪਏ |
| 4. | ਦੋਨ ਪੈਨ | .. | 74,800 |
| 5. | ਮੁਦਾਲ | .. | 99,200 |
| 6. | ਝਬਾਲ ਕਲਾਂ | .. | 78,500 |
| 7. | ਭੋਲੀਆ | .. | 30,173 |
| 8. | ਤਰਸਿਕਾ | .. | 1,60,834 |
| 9. | ਕੈਰੋ | .. | 1,59,164 |
| 10. | ਗੋਇੰਦਵਾਲ | .. | 1,49,075 |
| 11. | ਫਤਹਿਗੜ੍ਹ ਸਕਰ ਚੱਕ | .. | 67,000 |
| 12. | ਪਖੋਕੇ | .. | 71,200 |
| 13. | ਚਫ ਕਸੈਲ | .. | 50,000 |
| 14. | ਸੋਹਲ ਭੱਠੀ | .. | 37,920 |
| 15. | ਨੁਸਹਿਰਾ ਪਨਵਾਂ | .. | 73,000 |
| | | | 14,80,639 |
| | ਜ਼ਿਲ੍ਹਾ ਬਠਿੰਡਾ | | |
| 1. | ਮਹਿਮਾ ਸ਼ਿਵਾਏ | .. | 78,784 |
| 2. | ਬੁਰਜ ਕਾਹਨ ਸਿੰਘ ਵਾਲਾ | .. | 49,837 |
| | | | 1,28,621 |
| | ਜ਼ਿਲ੍ਹਾ ਫਰੀਦਕੋਟ | | |
| 1. | ਮਾਣੂਕੇ | .. | 1,59,480 |

[ਭਲਾਈ ਮੰਤਰੀ]

| ਲੜੀ ਨੰ: | ਪਿੰਡ ਦਾ ਨਾਂ | | ਪ੍ਰਵਾਨਤ ਰਕਮ |
|---|---|---|---|
| 2. | ਬਾਘਾ ਪੁਰਾਣਾ | .. | 1,78,173 |
| 3. | ਬਾਮ | .. | 60,200 |
| 4. | ਕਿੱਲਿਆਂ ਵਾਲੀ | .. | 81,497 |
| 5. | ਬਰਗਾੜੀ | .. | 93,377 |
| 6. | ਡਰੋਲੀ ਭਾਈ | .. | 43,229 |
| | | | 6,15,956 |

| | ਜ਼ਿਲ੍ਹਾ ਗੁਰਦਾਸਪੁਰ | | ਰੁਪਏ |
|---|---|---|---|
| 1. | ਘੁਰਾਲਾ | .. | 53,500 |
| 2. | ਨੁਸ਼ਹਿਰਾ ਮੱਝਾ ਸਿੰਘ | .. | 75,500 |
| 3. | ਬਰਿਆਰ | .. | 45,000 |
| 4. | ਗੰਢੀਆ | .. | 83,000 |
| 5. | ਕਲਾਂ ਨੌਰ | .. | 97,400 |
| 6. | ਗਰੋਟ ਪੋਖਰ | .. | 41,300 |
| | | | 3,95,700 |

| | ਜ਼ਿਲ੍ਹਾ ਹੁਸ਼ਿਆਰਪੁਰ | | |
|---|---|---|---|
| 1. | ਮੌਲਾ ਵਾਹੀਦਪੁਰ | .. | 54,100 |
| 2. | ਮੌਰਾ ਵਾਲੀ | .. | 90,450 |
| 3. | ਪਨਾਮ | .. | 86,150 |
| 4. | ਟੋਡਰਪੁਰ | .. | 58,500 |
| 5. | ਬਡਲਾ | .. | 99,900 |
| 6. | ਅਜਰਾਮ | .. | 32,900 |
| | | | 4,22,000 |

| ਲੜੀ ਨੰ: | ਪਿੰਡ ਦਾ ਨਾਂ | | ਪ੍ਰਵਾਂਨਤ ਰਕਮ |
|---|---|---|---|
| | **ਜ਼ਿਲ੍ਹਾ ਜਲੰਧਰ** | | ਰੁਪਏ |
| 1. | ਜੰਡਿਆਲਾ | .. | 2,58,490 |
| 2. | ਬੜਾ ਪਿੰਡ | .. | 37,000 |
| 3. | ਦੁਸਾਂਝ ਕਲਾਂ | .. | 1,24,816 |
| 4. | ਵਿਰਕ | .. | 1,66,144 |
| 5. | ਚੋਮੋ | .. | 13,700 |
| 6. | ਢਿਲਵਾ | .. | 80,200 |
| 7. | ਮਹੋਲਾਂ | .. | 53,700 |
| 8. | ਮਹਿਤ ਪੁਰ | .. | 1,44,339 |
| 9. | ਮਾਹਲ | .. | 88,000 |
| 10. | ਸਮਰਾਦ | .. | 97,245 |
| | | | 10,63,634 |
| | **ਜ਼ਿਲ੍ਹਾ ਕਪੂਰਥਲਾ** | | |
| 1. | ਮੋਹਨਾਂ (ਨੋਹਟਾਂ) | .. | 3,04,859 |
| 2. | ਭੁੱਲਾ ਰਾਏ | .. | 93,000 |
| 3. | ਪਾਛਟਾਂ | .. | 1,39,451 |
| | | | 5,37,310 |
| | **ਜ਼ਿਲ੍ਹਾ ਲੁਧਿਆਣਾ** | | |
| 1. | ਗਿੱਲ | .. | 99,806 |
| 2. | ਰਾਜ ਗੜ | .. | 79,229 |
| 3. | ਸਿਆੜ | .. | 99,328 |
| 4. | ਮੰਗਲਾ ਨੀਚੀ | .. | 54,835 |
| | | | 3,33,198 |

[ਭਲਾਈ ਮੰਤਰੀ ]

| ਲੜੀ | ਪਿੰਡ ਦਾ ਨਾਂ | | ਪ੍ਰਵਾਨਿਤ ਰਕਮ |
|---|---|---|---|
| | ਜ਼ਿਲ੍ਹਾ ਪਟਿਆਲਾ | | |
| | | | ਰੁਪਏ |
| 1. | ਬਾਜ਼ੀਗਰ ਬਸਤੀ ਮਨੌਰ | .. | 1,73,859 |
| 2. | ਬੱਗਾ | .. | 1,00,000 |
| | | | 2,73,859 |
| | ਜ਼ਿਲ੍ਹਾ ਰੂਪ ਨਗਰ | | |
| 1. | ਮਾਜਰੀ | .. | 97,700 |
| 2. | ਭਾਗੋ ਮਾਜਰਾ | .. | 66,800 |
| 3. | ਦਾਊਂ | .. | 81,400 |
| 4. | ਕਾਲੇਵਾਲ | .. | 64,300 |
| 5. | ਕਲਵਾਂ | .. | 32,992 |
| 6. | ਕੰਚੇੜਾ | .. | 1,01,056 |
| 7. | ਰਾਏ ਪੁਰ | .. | 40,518 |
| 8. | ਬੂਰ ਮਾਜਰਾ | .. | 70,430 |
| 9. | ਰੁੜਕੀ | .. | 1,51,723 |
| 10. | ਦੁਬੇਟਾ | .. | 99,000 |
| | | | 8,06,019 |
| | ਜ਼ਿਲ੍ਹਾ ਸੰਗਰੂਰ | | |
| 1 | ਬਹਾਦਰਪੁਰ | .. | 1,28,865 |

## QUESTION OF PRIVILEGE

**Mr. Speaker :** Dr. Kewal Krishan, M.L.A., has given a notice of privilege motion wherein he has alleged that on 11th January, 1978, the Minister for Social Welfare during the Question Hour, gave contradictory replies to Starred Question No. 71 and that in this way she has created a confusion in the House and misled the House. I am having the matter examined and also writing to the Minister concerned for clarification. After the receipt of her reply and examination of the matter, I shall give my ruling.

**ਕਾਮਰੇਡ ਸੱਤ ਪਾਲ ਡਾਂਗ :** ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਕੁਝ ਪ੍ਰਿਵਿਲੇਜ ਮੋਸ਼ਨਜ਼ ਤੁਸੀਂ ਪੈਂਡਿੰਗ ਰੱਖੀਆਂ ਹਨ। ਉਨ੍ਹਾਂ ਦਾ ਜਵਾਬ ਆਉਣਾ ਹੈ। ਕੱਲ ਨੂੰ ਸੈਸ਼ਨ ਖ਼ਤਮ ਹੋ ਜਾਵੇਗਾ।

**ਸ਼੍ਰੀ ਸਪੀਕਰ** : ਸ਼ਾਇਦ ਅੱਜ ਸ਼ਾਮ ਨੂੰ ਜਾਂ ਕਲ੍ਹ ਉਨ੍ਹਾਂ ਦਾ ਜਵਾਬ ਆ ਜਾਵੇ।

**ਸ਼੍ਰੀ ਮਨਮੋਹਨ ਕਾਲੀਆ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੈਂ 272 ਆਰਟੀਕਲ ਦੇ ਥੱਲੇ ਇਕ ਪਟੀਸ਼ਨ ਦਾ ਨੋਟਿਸ ਦਿੱਤਾ ਸੀ . . .

**ਸ਼੍ਰੀ ਸਪੀਕਰ** : ਤੁਸੀਂ ਮੇਰੇ ਕੋਲ ਚੇਂਬਰ ਵਿਚ ਆ ਜਾਣਾ, ਗੱਲ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਕੱਲ ਮੈਂ ਇਕ ਹੋਰ ਵੀ ਪ੍ਰਿਵਿਲੇਜ ਮੋਸ਼ਨ ਦਿੱਤੀ ਸੀ।

**Mr. Speaker**: This is with me and I am having the matter examined.

---

## CALL ATTENTION NOTICES UNDER RULE 66
### (Serial No. 23)

**Shri Ram Kishan Kataria** : Sir, I beg to draw the attention of the Government towards a matter of urgent public importance, namely, that one Choe of 50′ breadth between Haro-ka-piaoo and Kanpur Khuhi is situated on Garhshanker-Nurpur Bedi. This deep Choe has resulted in hundreds of accidents and losses to the extent of lacs of rupees.

In view of the obvious and urgent importance of the matter, the Government may please be asked to make a statement in the House.

**ਲੋਕ ਕਾਰਜ ਮੰਤਰੀ** (ਸਰਦਾਰ ਰਣਧੀਰ ਸਿੰਘ ਚੀਮਾ) : ਗੜ੍ਹਸ਼ੰਕਰ-ਨੂਰਪੁਰ ਬੇਦੀ ਸੜਕ ਤੇ ਵਾਕਿਆ ਹਾਰੋ-ਕਾ-ਪਿਆਓ ਅਤੇ ਕਾਨਪੁਰ ਖੂਹੀ ਚੋਅ ਤੇ ਪੁਲ ਦੀ ਅਣਹੋਂਦ ਕਾਰਨ ਇਲਾਕੇ ਦੇ ਲੋਕਾਂ ਨੂੰ ਪੇਸ਼ ਆ ਰਹੀਆਂ ਦਿੱਕਤਾਂ ਤੋਂ ਸਰਕਾਰ ਭਲੀਭਾਂਤ ਜਾਣੂੰ ਹੈ। ਮੌਜੂਦਾ ਸਾਲ ਦੇ ਬਜਟ ਵਿਚ ਇਸ ਪੁਲ ਬਾਰੇ ਕੋਈ ਉਪਬੰਧ ਨਾ ਹੋਣ ਕਰਕੇ ਇਸ ਪੁਲ ਦੀ ਉਸਾਰੀ ਦਾ ਕੰਮ ਹਾਲਾਂ ਹੱਥ ਵਿਚ ਨਹੀਂ ਲਿਆ ਜਾ ਸਕਦਾ ਪ੍ਰੰਤੂ ਲੋਕਾਂ ਦੀ ਮੰਗ ਨੂੰ ਮੁੱਖ ਰੱਖ ਕੇ ਇਸ ਪੁਲ ਦੀ ਉਸਾਰੀ ਅਗਲੇ ਵਿੱਤੀ ਸਾਲ ਹੱਥ ਵਿਚ ਲੈ ਲਈ ਜਾਵੇਗੀ।

**Mr. Speaker**: Next Call Attention Notice No. 32.

### (Serial No. 32)

**Master Babu Singh** : Sir, I beg to draw the attention of the Government towards a matter of urgent public importance, namely, the loss of lacs of rupees created by fire which broke out in Rampura Mandi to the cotton of the farmers at the beginning of the new year. No safety measures have been provided for protecting the farmers' proceeds by the Marketing Committee and Municipal Committee authorities i.e., no Fire Brigade has been maintained by the Committee and no Tarpals etc. are provided by the Market Committee. This is the third time when the fire has broken in Rampura Phul Mandi but no satisfactory arrangements have been made so far. The payments to the farmers be made and the cotton lying in the Mandi be disposed of at the earliest so the Government may make the state-ment.

**ਖੇਤੀਬਾੜੀ ਮੰਤਰੀ** (ਸਰਦਾਰ ਬਲਵਿੰਦਰ ਸਿੰਘ ਭੂੰਦੜ) : ਰਾਮਪੁਰਾ ਫੂਲ ਵਿਖੇ ਕਪਾਹ ਦੀਆਂ ਢੇਰੀਆਂ ਨੂੰ 2 ਜਨਵਰੀ, 1978 ਨੂੰ ਸ਼ਾਮ ਦੇ 6.00 ਵਜੇ ਦੇ ਕਰੀਬ ਅੱਗ ਲੱਗੀ। ਅੱਗ ਲਗਣ ਦਾ ਕਾਰਣ ਅਜੇ ਪਤਾ ਨਹੀਂ ਹੈ ਪਰ ਇਸ ਦੀ ਇਨਕੁਆਇਰੀ ਡਿਪਟੀ ਕਮਿਸ਼ਨਰ ਨੇ ਐਸ.ਡੀ. ਐਮ. ਨੂੰ ਮਾਰਕ ਕੀਤੀ ਹੈ। ਅੱਗ ਲੱਗਣ ਤੇ ਤੁਰੰਤ ਮਾਰਕਿਟ ਕਮੇਟੀ, ਰਾਮਪੁਰਾ ਫੂਲ ਨੇ ਡਿਪਟੀ ਕਮਿਸ਼ਨਰ ਅਤੇ ਫਾਇਰ ਬ੍ਰਿਗੇਡ ਬਠਿੰਡਾ ਨੂੰ ਲਾਈਟਨਿੰਗ ਕਾਲਾਂ ਕੀਤੀਆਂ। ਐਸ. ਡੀ. ਐਮ. ਅਤੇ ਫਾਇਰ ਬ੍ਰਿਗੇਡ ਅੱਧੇ ਘੰਟੇ ਦੇ ਅੰਦਰ ਪਹੁੰਚ ਗਏ ਅਤੇ ਅੱਗ

[ਖੇਤੀ ਬਾੜੀ ਮੰਤਰੀ]

ਬੁਝਾ ਦਿੱਤੀ ਗਈ। ਕੁਲ 176 ਢੇਰੀਆਂ ਜਿਨ੍ਹਾਂ ਦਾ ਵਜ਼ਨ ਮਾਰਕਿਟ ਕਮੇਟੀ ਦੇ ਹੀਪ ਰਜਿਸਟਰ ਅਨੁਸਾਰ 2,444 ਕੁਇੰਟਲ ਬਣਦਾ, ਹੈ ਅੱਗ ਨਾਲ ਖ਼ਰਾਬ ਹੋਈਆਂ। ਇਨ੍ਹਾਂ ਵਿਚੋਂ 46 ਢੇਰੀਆਂ ਜਿਨ੍ਹਾਂ ਦਾ ਵਜ਼ਨ 961 ਕੁਇੰਟਲ ਸੀ ਪਹਿਲਾਂ ਹੀ ਨਿਲਾਮ ਹੋ ਚੁਕੀਆਂ ਸਨ ਪਰ ਇਨ੍ਹਾਂ ਦੀ ਤੁਲਾਈ ਅਜੇ ਨਹੀਂ ਸੀ ਹੋਈ। ਕੁਲ ਨੁਕਸਾਨ 1,60,000 ਰੁਪਏ ਦਾ ਹੋਇਆ ਜਾਪਦਾ ਹੈ। ਅਸਲ ਨੁਕਸਾਨ ਦਾ ਪਤਾ ਐਸ.ਡੀ.ਐਮ. ਦੀ ਇਨਕੁਆਇਰੀ ਤੋਂ ਬਾਅਦ ਹੀ ਹੋ ਸਕਦਾ ਹੈ।

ਫਾਇਰ ਬਿਰੀਗੇਡ ਚਲਾਉਣ ਦਾ ਕੰਮ ਆਮ ਤੌਰ ਤੇ ਨਗਰਪਾਲਕਾਵਾਂ ਹੀ ਕਰਦੀਆਂ ਹਨ। ਪਿਛਲੇ ਸਾਲਾਂ ਵਿਚ ਕੁਝ ਕਪਾਹ ਦੀਆਂ ਮੰਡੀਆਂ ਵਿਚ ਮਾਰਕਿਟ ਕਮੇਟੀਆਂ ਵੱਲੋਂ ਜਿਵੇਂ ਕਿ ਅਬੋਹਰ, ਮਲੋਟ, ਮੁਕਤਸਰ, ਕੋਟਕਪੂਰਾ ਅਤੇ ਫਾਜ਼ਿਲਕਾ ਨੇ ਅੱਗ ਬੁਝਾਉਣ ਦਾ ਸਾਮਾਨ ਉਥੋਂ ਦੀਆਂ ਨਗਰ-ਪਾਲਕਾਵਾਂ ਨੂੰ ਉਨ੍ਹਾਂ ਦੇ ਫਾਇਰ ਸਟੇਸ਼ਨ ਮਜ਼ਬੂਤ ਕਰਨ ਲਈ ਦਿਤਾ। ਹੋਰ ਮੰਡੀਆਂ ਵਿਚ ਅੱਗ ਬੁਝਾਉਣ ਦਾ ਪ੍ਰਬੰਧ ਕਰਨ ਬਾਰੇ ਮਾਮਲਾ ਵਿਚਾਰ ਅਧੀਨ ਹੈ। ਇਸ ਸਾਲ ਸੰਗਰੂਰ ਵਿਖੇ ਪ੍ਰਬੰਧ ਕੀਤਾ ਜਾ ਰਿਹਾ ਹੈ। ਰਾਮਪੁਰਾ ਫੂਲ ਅਤੇ ਹੋਰ ਦੂਜੇ ਕਪਾਹ ਦੇ ਹਲਕਿਆਂ ਤੋਂ ਵੀ ਮੰਗਾਂ ਪ੍ਰਾਪਤ ਕੀਤੀਆਂ ਜਾ ਰਹੀਆਂ ਹਨ। ਤਰਪਾਲਾਂ ਬਾਰੇ ਮਾਰਕਿਟ ਕਮੇਟੀ ਨੇ ਰੁ: 19,700 ਦੀਆਂ ਤਰਪਾਲਾਂ ਸਾਲ 1976-77 ਵਿਚ 50 ਪ੍ਰਤੀਸ਼ਤ ਸਬਸਿਡੀ ਤੇ ਵੰਡੀਆਂ। ਸਕੱਤਰ, ਮੰਡੀ ਬੋਰਡ ਵੱਲੋਂ ਵਿਰਤੂ ਪੱਤਰ ਨੰ: 222, ਮਿਤੀ 12 ਦਸੰਬਰ, 1977 ਰਾਹੀਂ ਸਮੂਹ ਮਾਰਕਿਟ ਕਮੇਟੀਆਂ ਨੂੰ ਹਦਾਇਤ ਕੀਤੀ ਗਈ ਹੈ ਕਿ ਉਹ ਇਸ ਗੱਲ ਦੀ ਤਸੱਲੀ ਕਰਨ ਕਿ ਜਿਨਸ ਨੂੰ ਬਾਰਸ਼ ਤੋਂ ਬਚਾਉਣ ਲਈ ਆੜ੍ਹਤੀਆਂ ਕੋਲ ਤਰਪਾਲਾਂ ਯੋਗ ਮਾਤਰਾ ਵਿਚ ਹੋਣੀਆਂ ਚਾਹੀਦੀਆਂ ਹਨ ਅਤੇ ਆੜ੍ਹਤੀਆਂ ਦੇ ਲਾਇਸੈਂਸ ਰਿਨੀਊ ਜਾਂ ਜਾਰੀ ਕਰਨ ਲਈ ਇਸ ਗੱਲ ਦਾ ਵੀ ਖਿਆਲ ਰਖਿਆ ਜਾਵੇ। ਅੱਗ ਬੁਝਾਉਣ ਵਾਲੇ ਛੋਟੇ ਯੰਤਰ (ਫਾਇਰ ਐਕਸਟਿੰਗਸ਼ਨਰ) ਆੜ੍ਹਤੀਏ ਦੁਕਾਨਾਂ ਤੇ ਰੱਖਣ ਅਤੇ ਆਪਣੇ ਆਪਣੇ ਫੜ੍ਹਾਂ ਤੇ ਆਏ ਮਾਲ ਦੀ ਹਿਫਾਜ਼ਤ ਲਈ ਬੀਮਾਂ ਕਰਾਉਣ ਲਈ ਮਾਮਲਾ ਵਿਚਾਰ ਅਧੀਨ ਹੈ।

ਕਪਾਹ ਸਾਰੀ ਦੀ ਸਾਰੀ ਵਿਕ ਚੁੱਕੀ ਹੈ। 961 ਕੁਇੰਟਲ ਜਿਹੜੀ ਕਿ ਪਹਿਲਾਂ ਹੀ ਨਿਲਾਮ ਹੋ ਚੁੱਕੀ ਸੀ, ਉਹ ਬੋਲੀ ਹੋਏ ਭਾਵਾਂ ਤੇ ਹੀ ਚੁੱਕੀ ਜਾ ਰਹੀ ਹੈ ਅਤੇ ਬਾਕੀ (1483 ਕੁਇੰਟਲ) ਦੀ ਵੀ ਬੋਲੀ ਹੋ ਚੁੱਕੀ ਹੈ, ਜਿਹੜੀ ਕਿ ਲੱਗ ਭਗ ਕਾਟਨ ਕਾਰਪੋਰੇਸ਼ਨ ਆਫ ਇੰਡੀਆ ਨੇ ਖਰੀਦੀ ਹੈ।

ਕੁੱਲ ਅੱਠ ਕਮਿਸ਼ਨ ਏਜੰਟਾਂ ਵਿਚੋਂ ਤਿੰਨਾਂ ਤੇ ਪੱਚੀ-ਪੱਚੀ ਹਜ਼ਾਰ ਰੁਪਏ ਤੱਕ ਦੇ ਨੁਕਸਾਨ ਦੇ ਬੀਮੇ ਕਰਾਏ ਹੋਏ ਸਨ। ਬੀਮਾ ਕੰਪਨੀ ਦੇ ਅਧਿਕਾਰੀ ਨੇ ਮਿਤੀ 3 ਜਨਵਰੀ, 1978 ਨੂੰ ਮੌਕੇ ਤੇ ਪੁੱਜ ਕੇ ਅੰਦਾਜ਼ਾ ਲਗਾਇਆ ਕਿ 50 ਰੁਪਏ ਪ੍ਰਤੀ ਕੁਇੰਟਲ ਦਾ ਨੁਕਸਾਨ ਹੋਇਆ ਹੈ। ਇਨ੍ਹਾਂ ਤਿੰਨਾਂ ਕਮਿਸ਼ਨ ਏਜੰਟਾਂ ਨੇ ਵਾਇਦਾ ਕੀਤਾ ਹੈ ਕਿ ਬੀਮਾ ਕੰਪਨੀ ਤੋਂ ਮਿਲੀ ਰਕਮ ਸਬੰਧਤ ਕਿਸਾਨਾਂ ਨੂੰ ਵੰਡ ਦਿੱਤੀ ਜਾਵੇਗੀ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ ਅੱਧੇ ਘੰਟੇ ਵਿੱਚ ਫਾਇਰ ਬਰੀਗੇਡ ਉੱਥੇ ਪਹੁੰਚ ਗਿਆ, ਇਹ ਕਿਵੇਂ ਹੋ ਸਕਦਾ ਹੈ ਕਿ ਅੱਧੇ ਘੰਟੇ ਵਿਚ ਟੈਲੀਫੂਨ ਵੀ ਹੋ ਜਾਵੇ ਅਤੇ 21, 22 ਮੀਲ ਦਾ ਰਸਤਾ ਵੀ ਪੂਰਾ ਤਹਿ ਹੋ ਜਾਵੇ ? ਇਹ ਨਹੀਂ ਹੋ ਸਕਦਾ। ਪਰ ਮੈਂ ਇਹ ਪੁੱਛਦਾ ਹਾਂ ਕਿ ਹੁਣ ਅੱਗੋਂ ਵਾਸਤੇ ਉਥੇ ਫਾਇਰ ਬ੍ਰਿਗੇਡ ਨਾ ਹੋਣ ਦੀ ਸੂਰਤ ਵਿਚ ਕੋਈ ਟੈਂਪਰੇਰੀ ਪ੍ਰਬੰਧ ਕਰ ਦੇਣਗੇ ?

**ਖੇਤੀ ਬਾੜੀ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਕਿਹਾ ਹੈ ਕਿ ਲੱਗ ਭੱਗ ਅੱਧੇ ਘੰਟੇ ਦੇ ਵਿਚ ਫਾਇਰ ਬਰੀਗੇਡ ਵਾਲੇ ਪਹੁੰਚ ਗਏ ਸਨ। ਮੇਰਾ ਖਿਆਲ ਹੈ ਕਿ ਜਿਹੜਾ ਰਸਤਾ ਵੀ ਹੈ ਉਹ ਅੱਧੇ ਘੰਟੇ ਤੋਂ

ਵੱਧ ਨਹੀਂ ਹੈ। ਪਰ ਜਿਹੜੀ ਇਨ੍ਹਾਂ ਨੇ ਦੂਜੀ ਗੱਲ ਕਹੀ ਹੈ ਕਿ ਉਥੇ ਪਹਿਲਾਂ ਕੋਈ ਇੰਤਜ਼ਾਮ ਹੋਣਾ ਚਾਹੀਦਾ ਹੈ ; ਮੈਂ ਇਨ੍ਹਾਂ ਦੇ ਗਿਆਤ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਪਿਛਲੀ ਵਾਰੀ ਮਾਰਕਿਟ ਕਮੇਟੀ ਨੇ 18 ਹਜ਼ਾਰ ਰੁਪਏ ਦੀਆਂ ਤਰਪਾਲਾਂ ਸਬਸੀਡਾਈਜ਼ਡ ਰੇਟ ਤੇ ਖਰੀਦੀਆਂ ਸਨ ਅਤੇ ਫਾਇਰ ਬ੍ਰਿਗੇਡ ਦੇ ਲਈ ਪੈਸੇ ਜਮ੍ਹਾਂ ਕਰਵਾ ਦਿਤੇ ਗਏ ਹਨ ਪਰ ਉਹ ਏਰੀਆ ਨਗਰਪਾਲਿਕਾ ਦੇ ਅਧੀਨ ਆਉਂਦਾ ਹੈ ਔਰ ਖਰੀਦ ਵੀ ਉਨ੍ਹਾਂ ਨੇ ਕਰਨੀ ਹੈ। ਬਾਕੀ ਵਪਾਰੀਆਂ ਨੂੰ ਵੀ ਕਹਿ ਦਿਤਾ ਹੈ ਕਿ ਫਸਲ ਦੇ, ਕਪਾਹ ਦੇ ਸੀਜ਼ਨ ਤੋਂ ਪਹਿਲਾਂ ਇਹ ਇੰਤਜ਼ਾਮ ਹੋ ਜਾਣਾ ਚਾਹੀਦਾ ਹੈ ਤਾਂ ਕਿ ਇਸ ਤਰ੍ਹਾਂ ਦੀ ਮਾੜੀ ਘਟਨਾ ਤੋਂ ਬਚਾਉ ਕੀਤਾ ਜਾ ਸਕੇ। ਬਾਕੀ ਜਿਹੜਾ ਜ਼ਿਮੀਦਾਰਾਂ ਦਾ ਨੁਕਸਾਨ ਹੋਇਆ ਹੈ ਉਸ ਦਾ ਉਚਿਤ ਮੁਆਵਜ਼ਾ ਦੇਣ ਦਾ ਪੂਰਾ ਪ੍ਰਬੰਧ ਕਰਾਂਗੇ।

(क्रमांक 33)

**प्रिंसिपल ओम प्रकाश बग्गा** : मैं सदन का ध्यान एक आवश्यक और सामाजिक महत्व के विषय की ओर आकर्षित करना चाहता हूं कि un-adjusted B. T./B. Ed. अध्यापकों में जो प्रायमरी स्कूलों में पढ़ा रहे हैं रोष पाया जाता है। सुप्रीम कोर्ट ने उन्हें मास्टर का ग्रेड दे दिया है परन्तु उन्हें हाई स्कूलों में मास्टर का काम नहीं दिया जाता है और प्रायमरी के टीचर के रूप में काम कर रहे हैं। क्या शिक्षा मन्त्री सदन में इस ज्वलन्त विषय पर वक्तव्य देने की कृपा करेंगे ?

**ਵਿਦਿਆ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਖੈਰਾ)**: ਪ੍ਰਾਇਮਰੀ ਸਕੂਲਾਂ ਵਿਚ ਅਨ-ਐਡਜਸਟਿਡ ਬੀ.ਟੀ./ਬੀ. ਐਡ ਟੀਚਰਾਂ ਦਾ ਜਿਹੜਾ ਮਾਮਲਾ ਧਿਆਨ ਦਿਵਾਊ ਨੋਟਿਸ ਨਾਲ ਲਿਆਂਦਾ ਗਿਆ ਹੈ ਉਸ ਦਾ ਪਿਛੋਕੜ ਇਸ ਪ੍ਰਕਾਰ ਹੈ :

ਪੰਜਾਬ ਸਰਕਾਰ ਵਿੱਤ ਵਿਭਾਗ ਦੇ ਗਸ਼ਤੀ ਪੱਤਰ ਮਿਤੀ 23 ਜੁਲਾਈ, 1957 ਦੇ ਰਾਹੀਂ ਥੋੜ੍ਹੀ ਤਨਖਾਹਾਂ ਵਾਲੇ ਕਰਮਚਾਰੀਆਂ ਦੇ ਤਨਖਾਹ ਗ੍ਰੇਡ ਸੋਧੇ ਗਏ ਸੀ। ਉਸ ਪੱਤਰ ਵਿੱਚ ਕੁਝ ਅਜਿਹੀ ਭਾਸ਼ਾ ਵਰਤੀ ਗਈ ਜਿਸ ਅਨੁਸਾਰ ਜੇ.ਬੀ.ਟੀ. ਕਾਡਰ ਵਿਚ ਨਿਯੁਕਤ ਬੀ.ਟੀ./ਬੀ.ਐਡ. ਟੀਚਰਾਂ ਨੇ ਉਸ ਕਾਡਰ ਦੇ ਗ੍ਰੇਡ ਦੇ ਹੱਕ ਬਾਰੇ ਮੰਗ ਕੀਤੀ। ਹਾਈ ਕੋਰਟ ਨੇ ਇਸ ਸਬੰਧ ਵਿਚ ਫੈਸਲਾ ਕਰਮਚਾਰੀਆਂ ਦੇ ਹੱਕ ਵਿਚ ਦੇ ਦਿੱਤਾ ਅਤੇ ਇਸ ਫੈਸਲੇ ਨੂੰ ਸੁਪਰੀਮ ਕੋਰਟ ਵਿਚ ਬਰਕਰਾਰ ਰਖਿਆ ਗਿਆ। ਸੁਪਰੀਮ ਕੋਰਟ ਨੇ ਇਸ ਬਾਰੇ ਵੀ ਫੈਸਲਾ ਦਿਤਾ ਕਿ ਇਸ ਕੈਟੇਗਰੀ ਦੇ ਅਧਿਆਪਕਾਂ ਨੂੰ ਅੱਗੇ ਤਰੱਕੀ ਲਈ 25 ਪ੍ਰਤੀਸ਼ਤ ਕੋਟਾ ਵਿਭਾਗੀ ਪੱਤਰ ਮਿਤੀ 7 ਨਵੰਬਰ, 1958 ਅਨੁਸਾਰ ਦਿੱਤਾ ਜਾਵੇ। ਨਤੀਜੇ ਵੱਜੋਂ ਸਾਰੇ ਬੀ.ਏ., ਬੀ.ਟੀ./ਬੀ.ਐਡ. ਅਧਿਆਪਕਾਂ ਨੂੰ ਬਣਦੀਆਂ ਮਿਤੀਆਂ ਤੋਂ 110--25/220--500 ਦੇ ਗ੍ਰੇਡਾਂ ਵਿਚ ਫਿਕਸ ਕਰ ਦਿੱਤਾ ਗਿਆ। ਉਨ੍ਹਾਂ ਵਿਚੋਂ ਕੁਝ ਨੂੰ ਸਮੇਂ ਸਮੇਂ ਤੇ ਉਨ੍ਹਾਂ ਦੇ ਹਿਸੇ ਆਉਂਦੇ 25 ਪ੍ਰਤੀਸ਼ਤ ਕੋਟੇ ਵਿਰੁਧ ਬਤੌਰ ਮਾਸਟਰ/ ਮਿਸ਼ਟਰੈਸ ਭੀ ਪ੍ਰਮੋਟ ਕਰ ਦਿੱਤਾ ਗਿਆ। ਭਾਵੇਂ ਅਜਿਹੇ ਸਾਰੇ ਅਧਿਆਪਕ/ਮਾਸਟਰਾਂ/ਮਿਸਟਰੈਸਾਂ ਦੇ ਤੌਰ ਤੇ ਪ੍ਰਮੋਟ ਨਹੀਂ ਕੀਤੇ ਜਾ ਸ਼ਕਦੇ ਕਿਉਂਕਿ ਅਜਿਹੀ ਕਾਰਵਾਈ ਬਾਕੀ ਰਹਿੰਦੇ 75 ਪ੍ਰਤੀਸ਼ਤ ਕੋਟੇ ਵਿਰੁਧ ਸਿੱਧੀ ਭਰਤੀ ਵਾਲਿਆਂ ਦੀ ਐਂਟਰੀ ਰੋਕ ਦੇਵੇਗੀ ਤੇ ਇਹ ਕਾਰਵਾਈ ਮਿਤੀ 7 ਨਵੰਬਰ, 1958 ਦੀ ਚਿੱਠੀ ਦੀ ਭੀ ਉਲੰਘਣਾ ਹੋਵੇਗੀ ਜਿਹੜੀ ਚਿੱਠੀ ਕਿ ਪਹਿਲਾਂ ਹੀ ਹਾਈ ਕੋਰਟ/ਸੁਪਰੀਮ ਕੋਰਟ ਨੇ ਅਪਹੋਲਡ ਕੀਤੀ ਹੋਈ ਹੈ।

**ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ**: ਸਪੀਕਰ ਸਾਹਿਬ, ਆਇਆ ਜਿਹੜੀ ਸਿੱਧੀ ਭਰਤੀ ਕੀਤੀ ਜਾਂਦੀ ਹੈ ਉਸ ਦਾ ਕੋਈ ਕੋਟਾ ਨਿਸ਼ਚਿਤ ਕੀਤਾ ਗਿਆ ਹੈ ? ਕੀ ਵਜ਼ੀਰ ਸਾਹਿਬ ਇਸ ਬਾਰੇ ਰੋਸ਼ਨੀ ਪਾਉਣਗੇ ?

**ਵਿਦਿਆ ਮੰਤਰੀ**: ਸਪੀਕਰ ਸਾਹਿਬ, ਇਸ ਗੱਲ ਦਾ ਜਵਾਬ ਮੈਂ ਆਪਣੇ ਪਹਿਲੇ ਜਵਾਬ ਵਿਚ ਦੇ ਦਿੱਤਾ ਹੈ।

## ADJOURNMENT MOTION

**ਚੌਧਰੀ ਬਲਰਾਮ ਜਾਖੜ**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਸਾਡੀ ਇੱਕ ਐਡਜਰਨਮੈਂਟ ਮੋਸ਼ਨ ਤੁਸੀਂ ਰੂਲ ਆਊਟ ਕਰ ਦਿੱਤੀ ਹੈ। ਕੱਲ ਇਥੇ ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਕੁਰੱਪਸ਼ਨ ਕੇਸਿਜ਼ ਦੀ ਪੜਤਾਲ ਕਰਵਾਉਣ ਲਈ ਇਕ ਕਮਿਸ਼ਨ ਨਿਯੁਕਤ ਕੀਤਾ ਹੈ ਜਿਹੜਾ ਐਕਸੈਸਿਜ਼ ਦੇ ਬਾਰੇ ਜਾਂਚ ਕਰੇਗਾ। ਫਿਰ ਇਥੇ ਕਿਉਂ ਡਿਸਕਸ ਕੀਤਾ ਗਿਆ ਸੀ; ਕਿਉਂਕਿ ਹਾਲੇ ਜਾਂਚ ਹੋਣੀ ਹੈ .....

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਰੂਲਜ਼ ਦੇ ਵਿਚ ਰੈਮਿਡੀਜ਼ ਅਵੇਲੇਬਲ ਹਨ ।

**Chaudhri Balram Jakhar**: It is very important. Aspersion is being caused on the Government. We have to do something.

**Mr. Speaker**: I have given my ruling. You cannot discuss ruling.

---

## SUPPLEMENTARY ESTIMATES (FIRST INSTALMENT) 1977-78

### (i) Discussion on the Estimates of the expenditure charged on the Revenues of the State

**Mr. Speaker** : If any Hon'ble Member wants to discuss any charged item he may please do so.

(*No one rose to speak*)

### (ii) Voting of the Demands for Supplementary Grants

**Mr. Speaker** : There are ten Demands for Supplementary Grants which are to be discussed and voted upon today.

If the Hon'ble Members agree, all these demands may be deemed to have been read and moved as per past practice. I would request that while raising discussion, the Demand Number on which the discussion is sought to be raised may please be indicated by the Member concerned.

The Guillotine will be applied under Sub-rule (4) of Rule 168 of the Rules of Procedure and Conduct of Business in the Punjab Vidhan Sabha (Punjab Legislative Assembly) at 12.00 Noon.

**Demand No. 5**

That a supplementary sum not exceeding Rs. 2,18,53,000 be granted to the Governor to defray the charges that will come in course of payment for the year ending 31st March, 1978 in respect of Revenue.

**Demand No. 18**

That a supplementary sum not exceeding Rs. 1,04,68,000 be granted to the Governor to defray the charges that will come in course of payment for the year ending 31st March, 1978, in respect of Housing and Urban Development.

**Demand No. 19**

That a supplementary sum not exceeding Rs. 20,00,000 be granted to the Governor to defray the charges that will come in course of payment for the year ending 31st March, 1978 in respect of Information and Publicity.

**Demand No. 26**

That a supplementary sum not exceeding Rs. 50,00,000 be granted to the Governor to defray the charges that will come in course of payment for the year ending 31st March, 1978 in respect of Soil and Water Conservation.

**Demand No. 27**

That a supplementary sum not exceeding Rs. 93,39,000 be granted to the Governor to defray the charges that will come in course of payment for the year ending 31st March, 1978, in respect of Food.

**Demand No. 35**

That a supplementary sum not exceeding Rs. 1,07,00,000 be granted to the Governor to defray the charges that will come in course of payment for the year ending 31st March, 1978 in respect of Roads and Bridges.

**Demand No. 36**

That a supplementary sum not exceeding Rs. 12,36,000 be granted to the Governor to defray the charges that will come in course of payment for the year ending 31st March, 1978 in respect of Road Transport.

**Demand No. 37**

That a supplementary sum not exceeding Rs. 3,00,00,000 be granted to the Governor to defray the charges that will come in course of payment for the year ending 31st March, 1978 in respect of Multipurpose River Projects.

**Demand No. 39**

That a supplementary sum not exceeding Rs. 62,000 be granted to the Governor to defray the charges that will come in course of payment for the year ending 31st March, 1978 in respect of Buildings.

**Demand No. 40**

That a supplementary sum not exceeding Rs. 3,00,00,000 be granted to the Governor to defray the charges that will come in course of payment for the year ending 31st March, 1978 in respect of Loans and Advances by the State Government.

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਸਪੀਕਰ ਸਾਹਿਬ, ਡੀਮਾਂਡ ਨੰਬਰ 5 ਸਦਨ ਦੇ ਸਾਹਮਣੇ ਹੈ। ਇਸ ਦੇ ਵਿਚ ਗੌਰਮਿੰਟ 311 ਪਿੰਡਾਂ ਵਿਚ, ਜੋ 1,16,821 ਏਕੜ ਜ਼ਮੀਨ ਦੀ ਫਸਲ ਤਬਾਹ ਹੋਈ ਹੈ ਇਸ ਦਾ ਮੁਆਵਜਾ 7,83,91,551 ਰੁਪਏ ਦੇਣ ਲਈ ਤਿਆਰ ਹੋਈ ਹੈ। ਮੈਂ ਤਾਂ ਕਹਿੰਦਾ ਹਾਂ ਕਿ ਇਕ ਵੈਲਫੇਅਰ ਸਟੇਟ ਦੇ ਲਈ ਇਸ ਤਰ੍ਹਾਂ ਕਰਨਾ ਖੜਾ ਜ਼ਰੂਰੀ ਹੈ, ਵੈਲਫੇਅਰ ਸਟੇਟ ਉਹ ਹੀ ਹੋ ਸਕਦੀ ਹੈ ਜਿਹੜੀ ਗਰੀਬਾਂ ਦੇ ਲਈ, ਮਜ਼ਦੂਰਾਂ ਦੇ ਲਈ, ਕਿਸਾਨਾਂ ਦੇ ਲਈ ਭਲਾਈ ਦੇ ਕੰਮ ਕਰੇ। ਮੈਂ ਇਸ ਕਦਮ ਦੇ ਲਈ ਸ਼ਲਾਘਾ ਕਰਦਾ ਹਾਂ। ਜਿਸ ਵੇਲੇ ਕੁਦਰਤੀ ਆਫਤਾਂ ਆਉਂਦੀਆਂ ਹਨ ਅਤੇ ਲੋਕਾਂ ਨੂੰ ਤਕਲੀਫਾਂ ਦਾ ਸਾਹਮਣਾ ਕਰਨਾ ਪੈਂਦਾ ਹੈ ਉਨ੍ਹਾਂ ਤਕਲੀਫਾਂ ਨੂੰ ਮੁੱਖ ਰੱਖਦੇ ਹੋਏ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਉਨ੍ਹਾਂ ਗਰੀਬ ਲੋਕਾਂ ਦੀ ਮਦਦ ਕਰੇ ਅਤੇ ਹਮਦਰਦੀ ਭਰਿਆ ਧਿਆਨ ਦੇਵੇ। ਉਨ੍ਹਾਂ ਗਰੀਬਾਂ ਦੀਆਂ ਤਕਲੀਫਾਂ ਨੂੰ ਦੂਰ ਕਰਨ ਲਈ ਸਰਕਾਰ ਨੂੰ ਵੱਧ ਤੋਂ ਵੱਧ ਯੋਗਦਾਨ ਦੇਣਾ ਚਾਹੀਦਾ ਹੈ। ਪਰ, ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਸਰਕਾਰੀ ਤੌਰ ਤੇ ਪੂਰਾ ਨੁਕਸਾਨ 7 ਕਰੋੜ 87 ਲੱਖ 551 ਰੁਪਏ ਦਾ ਲੋਕਾਂ ਨੂੰ ਹੋਇਆ ਹੈ ਪਰ ਸਰਕਾਰ ਉਸ ਦਾ ਕੇਵਲ 7ਵਾਂ ਹੀ ਹਿਸਾ ਦੇ ਰਹੀ ਹੈ। ਇਹ ਜਿਹੜੀ ਮੱਦਦ ਹੈ ਇਹ ਬਹੁਤ ਥੋੜ੍ਹੀ ਹੈ। ਮੈਂ ਸਮਝਦਾ ਹਾਂ ਕਿ ਇਹ ਬਹੁਤ ਥੋੜ੍ਹਾ ਮੁਆਵਜ਼ਾ ਹੈ। ਇਹ ਤਾਂ ਜ਼ਖਮ ਪੂੰਝਣ ਵਾਲੀ ਗੱਲ ਹੈ। ਪੱਟੀ ਵੀ ਨਹੀਂ ਲਭਣੀ। ਸਰਕਾਰ ਨੂੰ ਇਸ ਬਾਰੇ ਸੋਚਣਾ ਚਾਹੀਦਾ ਹੈ। ਇਸ ਤਰ੍ਹਾਂ ਤਾਂ ਸਕੀਮਾਂ

[ਡਾਕਟਰ ਕੇਵਲ ਕ੍ਰਿਸ਼ਨ]

ਅਧੂਰੀਆਂ ਰਹਿ ਜਾਂਦੀਆਂ ਹਨ। ਜੇਕਰ ਸਰਕਾਰ ਬੀਮਾ ਸਕੀਮ ਚਾਲੂ ਕਰ ਦੇਵੇ ਤਾਂ ਕਿਸਾਨਾਂ ਨੂੰ ਬਹੁਤ ਮੱਦਦ ਹੋ ਸਕਦੀ ਹੈ। ਪੰਜਾਬ ਦਾ ਕਿਸਾਨ ਸਾਰੇ ਹਿੰਦੁਸਤਾਨ ਵਿਚ ਸੱਭ ਤੋਂ ਵੱਧ ਮਿਹਨਤ ਕਰਦਾ ਹੈ। ਇਨ੍ਹਾਂ ਗਰੀਬ ਕਿਸਾਨਾਂ ਨੂੰ ਸਹੂਲਤਾਂ ਦੇਣ ਵਾਸਤੇ ਪੰਜਾਬ ਸਰਕਾਰ ਨੂੰ ਪਹਿਲ ਕਰਨੀ ਚਾਹੀਦੀ ਹੈ। ਬੀਮਾ ਸਕੀਮ ਚਾਲੂ ਕਰਨੀ ਚਾਹੀਦੀ ਹੈ। ਮੈਂ, ਸਪੀਕਰ ਸਾਹਿਬ, ਦੱਸਦਾ ਹਾਂ ਕਿ ਇਸ ਵਾਰ ਹੁਸ਼ਿਆਰਪੁਰ ਜ਼ਿਲਾ ਬਹੁਤ ਜ਼ਿਆਦਾ ਬਰਬਾਦ ਹੋਇਆ ਹੈ। ਮੈਨੂੰ ਉਥੇ ਜਾਣ ਦਾ ਮੌਕਾ ਮਿਲਿਆ ਹੈ। ਮੈਂ ਸਮਝਦਾ ਹਾਂ ਕਿ ਜਿਹੜਾ ਨੁਕਸਾਨ ਉਥੇ ਹੋਇਆ ਹੈ, ਉਹ ਬੇਹੱਦ ਹੈ। ਸ਼ਾਇਦ ਦੱਸ ਸਾਲ ਤਕ ਉਹ ਜ਼ਿਮੀਦਾਰ ਆਪਣੀ ਜ਼ਮੀਨ ਨੂੰ ਉਪਜਾਊ ਨਾ ਬਣਾ ਸਕਨ। ਇਸ ਕਰਕੇ ਮੈਂ ਸਮਝਦਾ ਹਾਂ ਕਿ ਇਸ ਤੇ ਦੁਬਾਰਾ ਗੌਰ ਹੋਣਾ ਚਾਹੀਦਾ ਹੈ। ਜਿਹੜੇ ਗਰੀਬ ਕਿਸਾਨਾਂ ਦੀਆਂ ਫਸਲਾਂ ਤਬਾਹ ਹੋਈਆਂ ਹਨ ਅਤੇ ਜ਼ਮੀਨਾਂ ਨਕਾਰਾ ਹੋ ਗਈਆਂ ਹਨ ਔਰ ਖੇਤੀ ਦੇ ਯੋਗ ਨਹੀਂ ਰਹੀਆਂ, ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਣਾ ਚਾਹੀਦਾ ਹੈ।

ਸਪੀਕਰ ਸਾਹਿਬ, ਮੈਂ ਹੁਣ ਡੀਮਾਂਡ ਨੰਬਰ 18 ਦਾ ਜ਼ਿਕਰ ਹਾਊਸ ਦੇ ਸਾਹਮਣੇ ਕਰਨਾ ਚਾਹੁੰਦਾ ਹਾਂ। ਅੰਮ੍ਰਿਤਸਰ ਦੇ ਵਿਚ ਅੰਮ੍ਰਿਤਸਰ ਸਥਾਪਨਾ ਦਿਵਸ ਮੰਨਾਇਆ ਗਿਆ....

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਸ਼ਾਇਦ ਡੀਮਾਂਡ ਨੰ: 18 ਹੋਰ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਨਹੀਂ ਜੀ ਮੇਰਾ ਖਿਆਲ ਹੈ ਕਿ ਮੈਂ ਡੀਮਾਂਡ ਨੰਬਰ 18 ਤੇ ਹੀ ਬੋਲ ਰਿਹਾ ਹਾਂ। ਸ਼ਾਇਦ ਮੈਂ ਗਲਤ ਵੀ ਹੋਵਾਂ।

**ਸ੍ਰੀ ਸਪੀਕਰ** : ਠੀਕ ਹੈ ਜੀ। ਇਹੀ ਡੀਮਾਂਡ ਨੰ: 18 ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਤੇ ਮੈਂ ਅੰਮ੍ਰਿਤਸਰ ਸਥਾਪਨਾ ਦਿਵਸ ਦੀ ਗੱਲ ਕਰਦਾ ਹਾਂ। ਇਹ ਠੀਕ ਹੈ ਕਿ ਅੰਮ੍ਰਿਤਸਰ ਧਾਰਮਿਕ-ਸਥਾਨ ਹੈ। ਅੰਮ੍ਰਿਤਸਰ ਲਈ ਮੈਨੂੰ ਵੀ ਸ਼ਰਧਾ ਹੈ। ਹੋਰਾਂ ਨੂੰ ਵੀ ਸ਼ਰਧਾ ਹੋਵੇਗੀ। ਪਰ, ਸਪੀਕਰ ਸਾਹਿਬ, ਇਕ ਕਰੋੜ ਰੁਪਿਆ ਸਥਾਪਨਾ ਦਿਵਸ ਤੇ ਖਰਚ ਕਰਨਾ ਕੋਈ ਮੁਨਾਸਿਬ ਨਹੀਂ। ਥੋੜ੍ਹਾ ਪੈਸਾ ਵੀ ਖਰਚ ਕੀਤਾ ਜਾ ਸਕਦਾ ਹੈ। ਇਹ ਜ਼ਰੂਰੀ ਨਹੀਂ ਕਿ ਇਕ ਕਰੋੜ ਦੋ ਕਰੋੜ ਰੁਪਏ ਨਾਲ ਹੀ ਸਥਾਪਨਾ ਦਿਵਸ ਮਨਾਇਆ ਜਾਵੇ। ਸਪੀਕਰ ਸਾਹਿਬ, ਇਹ ਰੁਪਿਆ ਬਹੁਤ ਜ਼ਿਆਦਾ ਹੈ। ਇਕ ਕਰੋੜ ਰੁਪਇਆ ਇਕ ਸ਼ਹਿਰ ਵਾਸਤੇ ਬਹੁਤ ਹੀ ਜ਼ਿਆਦਾ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਵਿਚ ਇਕੱਲਾ ਅੰਮ੍ਰਿਤਸਰ ਹੀ ਨਹੀਂ ਬਲਕਿ ਹੋਰ ਵੀ ਸ਼ਹਿਰ ਹਨ ਜਿਨ੍ਹਾਂ ਦੀ ਆਪਣੀ ਆਪਣੀ ਮਹੱਤਤਾ ਹੈ। ਕਿਸੇ ਸ਼ਹਿਰ ਦੀ ਧਾਰਮਿਕ ਮਹੱਤਤਾ ਔਰ ਕਿਸੇ ਸ਼ਹਿਰ ਦੀ ਇਤਹਾਸਿਕ ਮਹੱਤਤਾ ਹੈ ਔਰ ਕਿਸੇ ਸ਼ਹਿਰ ਦੀ ਰਾਜਨੀਤਕ ਮਹੱਤਤਾ ਹੈ। ਇਸ ਤਰ੍ਹਾਂ ਦੇ ਹੋਰ ਵੀ ਬਹੁਤ ਸਾਰੇ ਸ਼ਹਿਰ ਹਨ ਜਿਨ੍ਹਾਂ ਦੀ ਮਹੱਤਤਾ ਹੈ। ਜੇਕਰ ਇਸ ਤਰ੍ਹਾਂ ਇਕੱਲੇ ਇਕੱਲੇ ਸ਼ਹਿਰ ਲਈ ਇਤਨਾ ਰੁਪਿਆ ਖਰਚ ਕੀਤਾ ਜਾਵੇ ਤਾਂ ਪੰਜ ਸਾਲਾਂ ਵਿਚ ਸਥਾਪਨਾ ਦਿਵਸ ਤੇ ਹੀ ਰੁਪਿਆ ਖਰਚ ਹੋ ਜਾਵੇਗਾ ਅਤੇ ਇਸ ਤਰ੍ਹਾਂ ਖਜ਼ਾਨਾ ਖਾਲੀ ਹੋ ਜਾਵੇਗਾ। ਮੈਂ ਸਮਝਦਾ ਹਾਂ ਕਿ ਇਸ ਦੇ ਪਿੱਛੇ ਵੀ ਇਕ ਨਿਸ਼ਾਨਾ ਹੈ। ਉਹ ਹੈ ਕਿ ਅਕਾਲੀ ਪਾਰਟੀ ਦਾ ਮੰਤਵ ਹੈ ਕਿ ਧਰਮ ਔਰ ਸਿਆਸਤ ਨੂੰ ਇਕੱਠਾ ਰੱਖਣਾ ਹੈ, ਇਹ ਵੱਖਰੀ ਵੱਖਰੀ ਨਹੀਂ ਹੈ। ਇਹ ਧਰਮ ਅਤੇ ਸਿਆਸਤ ਨੂੰ ਜੁਦਾ ਨਹੀਂ ਕਰ ਸਕਦੇ। ਇਕ ਕਰੋੜ ਰੁਪਿਆ ਖਰਚ ਕਰਨ ਦਾ ਮੰਤਵ ਇਹੀ ਸੀ (ਵਿਘਨ) ਧਰਮ ਪਰਚਾਰ ਚੰਗੀ ਗੱਲ ਹੈ। ਮੁਸਲਿਮ ਲੀਗ ਦਾ ਵੀ ਪਹਿਲੇ ਪਰਚਾਰ ਹੁੰਦਾ ਸੀ ਪਰ ਇਸ ਤਰ੍ਹਾਂ ਧਰਮ ਔਰ ਸਿਆਸਤ ਉਸ ਵੇਲੇ ਵੀ ਵੱਖਰੇ ਵੱਖਰੇ ਸਨ।

10.25 ਸਵੇਰੇ (ਇਸ ਸਮੇਂ ਗਿਆਨੀ ਅਰਜਨ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

**ਸ੍ਰੀ ਮਨਮੋਹਨ ਕਾਲੀਆ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਹੁਸ਼ਿਆਰਪੁਰ ਦੇ ਵਿੱਚ ਕੀ ਹੋਇਆ....

**ਕਾਮਰੇਡ ਸੰਪੂਰਣ ਸਿੰਘ ਧੌਲਾ**: ਚੇਅਰਮੈਨ ਸਾਹਿਬ, ਡਾਕਟਰ ਸਾਹਿਬ ਇਰਰੇਲੇਵੈਂਟ ਸਪੀਚ ਕਰ ਰਹੇ ਹਨ। ਇਹ ਗੱਲਤ ਗੱਲ ਹੈ। ਜਿਹੜੀ ਡੀਮਾਂਡ ਹੈ, ਉਸ ਤੇ ਬੋਲਣਾ ਚਾਹੀਦਾ ਹੈ।

ਸ੍ਰੀ ਸਭਾਪਤੀ: ਡਾਕਟਰ ਸਾਹਿਬ, ਤੁਸੀਂ ਬੜੇ ਪੁਰਾਣੇ ਪਾਰਲੀਮੈਂਟੇਰੀਅਨ ਹੋ। ਤੁਹਾਨੂੰ ਡੀਮਾਂਡ ਤੇ ਬੋਲਣਾ ਚਾਹੀਦਾ ਹੈ।

**ਸ੍ਰੀ ਮਨਮੋਹਨ ਕਾਲੀਆ** : ਚੇਅਰਮੈਨ ਸਾਹਿਬ, ਮੈਂ ਤੁਹਾਡਾ ਧਿਆਨ ਰੂਲ ਨੰ. 177 of the Rules of Procedure and Conduct of Business ਵੱਲ ਦਿਵਾਉਣਾ ਚਾਹੁੰਦਾ ਹਾਂ, ਉਹ ਹੇਠ ਲਿਖੇ ਅਨੁਸਾਰ ਹੈ :—

"The debate on the supplementary grants shall be confined to the items constituting the same and no discussion may be raised on the original grants nor policy underlying them save in so far as it may be necessary to explain or illustrate the particular items under discussion."

**ਸ੍ਰੀ ਸਭਾਪਤੀ** : ਡਾਕਟਰ ਸਾਹਿਬ, ਤੁਸੀਂ ਡੀਮਾਂਡ ਤੇ ਬੋਲੋ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਮਹਿਸੂਸ ਕਰਦਾ ਹਾਂ ਕਿ ਇਹ ਰੁਪਿਆ ਜਿਹੜਾ ਖਰਚ ਕੀਤਾ ਗਿਆ ਹੈ, ਇਹ ਪੰਜਾਬ ਦੇ ਸੈਂਕੜੇ ਪਿੰਡਾਂ ਵਾਸਤੇ ਵੀ ਖਰਚ ਕੀਤਾ ਜਾ ਸਕਦਾ ਸੀ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਅਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ**: ਚੇਅਰਮੈਨ ਸਾਹਿਬ, ਉਥੇ ਇੰਡੀਆ ਗੇਟ ਬਣਾਇਆ ਗਿਆ ਹੈ। ਮੈਂ ਸਮਝਦਾ ਹਾਂ ਕਿਸੇ ਵਕਤ ਵੀ ਲੜਾਈ ਹੋ ਸਕਦੀ ਹੈ। ਹਾਲਾਤ ਦਾ ਕੋਈ ਪਤਾ ਨਹੀਂ ਹੈ। (ਸ਼ੋਰ) ਇਸ ਵੱਲ ਸਰਕਾਰ ਨੂੰ ਸੋਚਣਾ ਚਾਹੀਦਾ ਹੈ ਅਤੇ ਮੈਂ ਇਸ ਡੀਮਾਂਡ ਦੀ ਪੁਰਜ਼ੋਰ ਵਿਰੋਧਤਾ ਕਰਦਾ ਹਾਂ।

ਹੁਣ ਮੈਂ ਡੀਮਾਂਡ ਨੰ. 20 ਨੂੰ ਲੈਂਦਾ ਹਾਂ। ਇਸ ਡੀਮਾਂਡ ਵਿਚ ਸਿਰਫ ਇਕ ਹਜ਼ਾਰ ਰੁਪਿਆ ਮੰਗਿਆ ਗਿਆ ਹੈ। ਭਾਵੇਂ ਰੁਪਿਆ ਥੋੜ੍ਹਾ ਹੀ ਹੈ ਪਰ ਇਸ ਕੇਸ ਦੀ ਪੈਰਵੀ ਕਰਨ ਵਾਸਤੇ ਸਰਕਾਰੀ ਅਫਸਰ ਕਿਉਂ ਨਹੀਂ ਗਿਆ? ਮੈਂ ਸਮਝਦਾ ਹਾਂ ਕਿ ਇਕ ਹਜ਼ਾਰ ਰੁਪਿਆ ਖਜ਼ਾਨੇ ਵਿਚੋਂ ਲੈਣ ਦੀ ਬਜਾਏ ਉਸ ਅਫਸਰ ਕੋਲੋਂ ਵਸੂਲ ਕੀਤਾ ਜਾਵੇ ਜਿਸ ਦੀ ਕਿ ਇਹ ਜ਼ਿਮੇਵਾਰੀ ਬਣਦੀ ਸੀ।

**Expunged as ordered by the Chair.

**ਸਰਦਾਰ ਬੇਅੰਤ ਸਿੰਘ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ**: ਇਹ ਮੈਂਬਰ ਸਾਹਿਬ ਜੋ ਹੁਣ ਬੋਲ ਰਹੇ ਸਨ ਇਹ ਕਲ੍ਹ ਇਧਰ ਬੈਠੇ ਸੀ ਔਰ ਅੱਜ ਉਧਰ ਬੈਠੇ ਹਨ ਔਰ ਪਤਾ ਨਹੀਂ ਕਲ੍ਹ ਨੂੰ ਫਿਰ ਇਧਰ ਬੈਠ ਜਾਣ ਔਰ ਅਸੀਂ ਉਧਰ ਇਨ੍ਹਾਂ ਦੀ ਜਗ੍ਹਾ ਬੈਠ ਜਾਈਏ। (ਵਿਘਨ) ਚੇਅਰਮੈਨ ਸਾਹਿਬ, ਪੰਜਾਬ ਸਰਕਾਰ ਨੇ ਦਿੱਲੀ ਵਿਖੇ ਐਗਰੋ-ਐਕਸਪੋ ਵਿਚ ਪੰਜਾਬ ਵੱਲੋਂ ਜੋ ਨੁਮਾਇਸ਼ ਲਗਾਈ ਗਈ ਉਸ ਵਿਚ 20 ਲੱਖ ਰੁਪਏ ਖਰਚ ਕੀਤੇ ਗਏ। ਨੁਮਾਇਸ਼ ਤਾਂ ਹੋ ਗਈ ਹੈ। ਮੈਂ ਇਹ ਅਰਜ਼ ਕਰਨਾ ਚਾਹੁੰਦਾ ਹਾਂ ਕਿ ਅਖਬਾਰਾਂ ਵਿਚ ਪੜ੍ਹਿਆ ਹੈ ਕਿ 20 ਲੱਖ ਦੀ ਬਜਾਏ 25 ਲੱਖ ਰੁਪਏ ਉਸ ਪੰਜਾਬ ਦੇ ਪੈਵਿਲੀਅਨ ਤੇ ਖਰਚ ਆਇਆ ਹੈ । ਪੈਵਿਲੀਅਨ ਪੰਜਾਬ ਦਾ ਉਥੇ ਲਗਾਉਣਾ ਚਾਹੀਦਾ ਸੀ, ਠੀਕ ਹੈ, ਲੇਕਿਨ ਜਿਹੜੇ 20 ਜਾਂ 25 ਲੱਖ ਰੁਪਏ ਉਥੇ ਖਰਚ ਹੋਏ ਹਨ ਕੀ ਇਹਦੇ ਬਦਲੇ ਉਥੇ ਫਿਸ਼ਰੀ ਡਿਪਾਰਟਮੈਂਟ ਜਾਂ ਡੇਅਰੀ ਡਿਪਾਰਟਮੈਂਟ ਨੂੰ ਕੋਈ ਆਰਡਰ ਮਿਲੇ ਹਨ । ਕਿੰਨੇ ਕਰੋੜਾਂ ਜਾਂ ਲੱਖਾਂ ਦੇ ਆਰਡਰ ਮਿਲੇ ਹਨ। ਅਗਰ ਆਰਡਰ ਮਿਲੇ ਹੋਣ ਤਾਂ ਵਿਆਜ ਹੀ ਪੂਰਾ ਹੋ ਜਾਏਗਾ। ਇਸ ਬਾਰੇ ਮਨਿਸਟਰ ਸਾਹਿਬ ਜਵਾਬ ਦੇਣ ਨਹੀਂ ਤਾਂ ਮੈਂ ਸਮਝਾਂਗਾ ਕਿ ਇਹ 20 ਲੱਖ ਰੁਪਿਆ ਖਰਚਣਾ ਬਹੁਤ ਜ਼ਿਆਦਤੀ ਵਾਲੀ ਗੱਲ ਹੈ।

ਚੇਅਰਮੈਨ ਸਾਹਿਬ, ਹੁਣ ਮੈਂ ਡੀਮਾਂਡ ਨੰ: 27 ਤੇ ਬੋਲਣਾ ਚਾਹੁੰਦਾ ਹਾਂ। ਪਨਸਪ ਦੀਆਂ ਦੁਕਾਨਾਂ ਖੋਲ੍ਹਣ ਵਾਸਤੇ ਓਰਿਜਨਲੀ 2,16,97,650.00 ਰੁਪਿਆ ਲਿਆ ਸੀ ਅਤੇ ਹੁਣ 93 ਲੱਖ 39 ਹਜ਼ਾਰ ਹੋਰ ਮੰਗਿਆ ਗਿਆ ਹੈ । ਸਵਾਲ ਇਹ ਪੈਦਾ ਹੁੰਦਾ ਹੈ ਕਿ ਪਨਸਪ ਦੀਆਂ ਦੁਕਾਨਾਂ ਖੋਲ੍ਹਣ ਦੀ ਲੋੜ ਕਿਉਂ ਪਈ ਕਿਉਂਕਿ ਮਹਿੰਗਾਈ ਦਿਨੋ ਦਿਨ ਵੱਧਣ ਲੱਗ ਪਈ ਹੈ। ਜੇ ਮੈਂ ਇਹ ਕਹਾਂ ਕਿ ਜਦੋਂ ਦੀ ਨਵੀਂ ਸੈਂਟਰ ਦੀ ਔਰ ਪੰਜਾਬ ਦੀ ਸਰਕਾਰ ਬਣੀ ਹੈ ਉਦੋਂ ਦੀ ਮਹਿੰਗਾਈ ਬਹੁਤ ਜ਼ਿਆਦਾ ਹੋ ਗਈ ਹੈ ਤਾਂ ਗਲਤ ਨਹੀਂ ਹੋਵੇਗਾ। ਇਸ ਬਾਰੇ ਮੈਂ ਛੋਟੀ ਜਿਹੀ ਮਿਸਾਲ ਦੇਣੀ ਚਾਹੁੰਦਾ ਹਾਂ। ਇਕ ਵਾਰੀ ਦੀ ਗੱਲ ਹੈ ਕਿ ਮੈਂ ਕਿਸੇ ਮੰਡੀ ਵਿਚ ਬੈਠਾ ਸੀ । ਉਥੇ ਇਕ ਵਪਾਰੀ ਟੈਲੀਫੂਨ ਤੇ ਗੱਲ ਕਰ ਰਿਹਾ ਸੀ ਕਿ ਜ਼ੀਰੇ ਦਾ ਭਾਅ 30 ਰੁਪਏ, 34 ਰੁਪਏ, ਹੋ ਗਿਆ ਹੈ। ਉਸ ਨੇ ਦੂਸਰੇ ਵਪਾਰੀ ਨੂੰ ਟੈਲੀਫੂਨ ਤੇ ਕਿਹਾ ਕਿ ਸੁਣਾ ਭਾਈ ਤੇਰੇ ਜ਼ੀਰੇ ਦਾ ਸੌਦਾ ਕਿਸ ਤਰ੍ਹਾਂ ਰਿਹਾ ਤਾਂ ਦੂਸਰੇ ਵਪਾਰੀ ਨੇ ਜਵਾਬ ਦਿੱਤਾ ਕਿ ਉਨ੍ਹਾਂ ਨੇ ਇੱਕ ਦਿਨ ਵਿਚ ਉਨ੍ਹਾਂ ਨੇ 'ਫੀਅਟ' ਕਾਰ ਬਣਾ ਲਈ ਹੈ। ਉਸ ਤੇ ਪਹਿਲਾ ਵਪਾਰੀ ਕਹਿਣ ਲਗਾ ਕਿ ਮੈਂ ਤਾਂ "ਮਰਸਰੀ" ਟਰੱਕ ਬਣਾ ਲਿਆ ਹੈ। ਮਹਿਗਾਈ ਦਾ ਕਾਰਨ ਜ਼ਖੀਰਾ-ਅੰਦੋਜ਼, ਮਿਲਾਵਟ ਕਰਨ ਵਾਲੇ ਔਰ ਸਮੱਗਲਿੰਗ ਕਰਨ ਵਾਲੇ ਹਨ। ਦੇਸ਼ ਦੇ ਲੋਕ ਔਰ ਪੰਜਾਬ ਦੇ ਲੋਕ ਸਮਝਦੇ ਸੀ ਕਿ ਨਵੀਂ ਸਰਕਾਰ ਆਉਣ ਤੇ ਚੀਜ਼ਾਂ ਸਸਤੀਆਂ ਹੋਣਗੀਆਂ ਪਰ ਐਸੀ ਚੇਂਜ ਨਹੀਂ ਆਈ।

"ਪੰਛੀ ਯਹ ਸਮਝਤੇ ਹੈਂ ਕਿ ਚਮਨ ਬਦਲਾ ਹੈ,
ਹੰਸਤੇ ਹੈਂ ਸਤਾਰੇ ਗਗਨ ਬਦਲਾ ਹੈ ।
ਮਹਿੰਗਾਈ, ਬੇਕਾਰੀ, ਬੇਇਨਸਾਫੀ ਕਹਤੇ ਹੈਂ,
ਧੋਖਾ ਹੂਆ, ਧੋਖਾ ਹੂਆ ਅਮੀਰੋਂ ਨੇ ਚਲਨ ਬਦਲਾ ਹੈ।"

**Expunged as ordered by the Chair.

ਤਬਦੀਲੀ ਸਿਰਫ ਇਹ ਹੋਈ ਹੈ ਕਿ ਅਮੀਰ ਲੋਕ ਜਿਹੜੇ ਸਮੱਗਲਿੰਗ ਕਰਦੇ ਸੀ, ਬਲੈਕ ਕਰਦੇ ਸੀ ਜਾਂ ਹੋਰ ਕਾਲਾ ਧੰਧਾ ਕਰਦੇ ਸੀ ਉਹ ਅੱਜ ਰਾਜ ਕਰ ਰਹੇ ਹਨ। ਮੇਰਾ ਮਤਲਬ ਹੈ ਕਿ ਇਨ੍ਹਾਂ ਪਾਲੇਟੀਸ਼ਨਜ਼ ਦੀ ਮੱਦਦ ਲਈ ਉਨ੍ਹਾਂ ਬਲੈਕੀਆਂ ਨੇ ਇਨ੍ਹਾਂ ਦੀਆਂ ਇਲੈਕਸ਼ਨਾਂ ਵਿਚ ਅੰਨ੍ਹਾਂ ਰੁਪਿਆ ਖਰਚਿਆ। ਬਗੈਰ ਇਨ੍ਹਾਂ ਦੀ ਮੱਦਦ ਦੇ ਇਹ ਜਿੱਤ ਨਹੀਂ ਸੀ ਸਕਦੇ । ਇਹ ਵਪਾਰੀ ਤਬਕਾ ਇਕੱਠਾ ਹੋ ਗਿਆ ਹੈ ਔਰ ਉਹ ਜ਼ਖੀਰਾ-ਅੰਦੋਜ਼ ਅੱਜ ਰਾਜ ਕਰ ਰਹੇ ਹਨ।

**ਸਾਥੀ ਰੂਪ ਲਾਲ** : ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਸ੍ਰੀ ਚੰਦਰ ਸ਼ੇਖਰ, ਜਨਤਾ ਪਾਰਟੀ ਦੇ ਪ੍ਰਧਾਨ ਨੇ ਕਈ ਦਫ਼ਾ ਅਪੀਲ ਕੀਤੀ ਹੈ ਕਿ ਚੀਜ਼ਾਂ ਦੇ ਭਾਅ ਘੱਟ ਕਰੋ ਔਰ ਚੀਜ਼ਾਂ ਸਸਤੀਆਂ ਕਰੋ ਪਰ ਇਸਦਾ ਅਸਰ ਕਿਸੇ ਚੀਜ਼ ਤੇ ਨਹੀਂ ਪਿਆ । ਕਮਰ ਤੋੜ ਮਹਿੰਗਾਈ ਪਰੇਸ਼ਾਨ ਕਰ ਰਹੀ ਹੈ । ਚੰਡੀਗੜ੍ਹ ਵਿਚ ਆਪਣੇ ਮੁਲਾਜ਼ਮਾਂ ਨੂੰ ਸਬਸੇਡਾਈਜ਼ਡ ਰੇਟਸ ਤੇ ਚੀਜ਼ਾਂ ਦੇਣ ਦਾ ਪਰਬੰਧ ਕੀਤਾ ਗਿਆ ਹੈ। ਇਸ ਤੇ 93 ਲੱਖ 38 ਹਜ਼ਾਰ ਦਾ ਖਰਚ ਹੋਣਾ ਹੈ । ਸਸਤੀਆਂ ਚੀਜ਼ਾਂ ਦੇਣੀਆਂ ਚਾਹੀਦੀਆਂ ਹਨ ਪਰ ਜਿਹੜੇ ਇਥੇ ਹੋਰ ਮੁਲਾਜ਼ਮ ਹਨ ਕੀ ਉਹ ਮਤਰੇਈ ਮਾਂ ਦੇ ਪੁੱਤਰ ਹਨ ? ਉਨ੍ਹਾਂ ਸਾਰਿਆਂ ਨੂੰ ਵੀ ਸਬਸੇਡਾਈਜ਼ਡ ਰੇਟਸ ਤੇ ਚੀਜ਼ਾਂ ਦੇਣੀਆਂ ਚਾਹੀਦੀਆਂ ਹਨ। (ਵਿਘਨ)

**ਸਰਦਾਰ ਸਰਵਣ ਸਿੰਘ** : ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਡਾਕਟਰ ਕੇਵਲ ਕ੍ਰਿਸ਼ਨ** : ਚੰਡੀਗੜ੍ਹ ਵਿਚ ਬੜਾ ਵੱਡਾ ਜਲੂਸ ਕੱਢਿਆ ਗਿਆ, ਉਹ ਰੋ ਰਹੇ ਸਨ ਕਿ ਚੀਜ਼ਾਂ ਸਸਤੇ ਭਾਅ ਤੇ ਦੇਣੀਆਂ ਚਾਹੀਦੀਆਂ ਹਨ। ਪਨਸਪ ਦੀਆਂ ਦੁਕਾਨਾਂ ਤੇ ਲੋੜ ਅਨੁਸਾਰ ਚੀਜ਼ਾਂ ਨਹੀਂ ਮਿਲਦੀਆਂ ਹਨ। ਜੋ ਚੀਜ਼ਾਂ ਉਥੋਂ ਮਿਲਦੀਆਂ ਹਨ ਉਹ ਆਟੇ ਵਿਚ ਲੂਣ ਦੇ ਬਰਾਬਰ ਹੈ। ਜੋ ਚੀਜ਼ਾਂ ਥੋੜ੍ਹੀਆਂ ਜਿਹੀਆਂ ਮਿਲਦੀਆਂ ਹਨ ਉਨ੍ਹਾਂ ਵਿਚ ਕੂੜਾ ਕਰਕਟ ਭਰਿਆ ਪਿਆ ਹੈ। ਪੰਜਾਬ ਦੀ ਸਾਰੀ ਆਬਾਦੀ ਜੋ ਕਿ 1 ਕਰੋੜ 50 ਲੱਖ ਦੇ ਕਰੀਬ ਹੈ ਉਹਦੇ ਲਈ ਇਹ ਜੋ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਗਈਆਂ ਹਨ ਇਹ ਆਟੇ ਵਿਚ ਲੂਣ ਦੇ ਬਰਾਬਰ ਹੈ। ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਸਬਸੇਡਾਈਜ਼ਡ ਰੇਟਸ ਤੇ ਚੀਜ਼ਾਂ ਦੇਣੀਆਂ ਹਨ ਤਾਂ ਇਹ ਚੀਜ਼ਾਂ ਇਸੇ ਰੇਟ ਤੇ ਸਾਰੇ ਪੰਜਾਬ ਦੇ ਲੋਕਾਂ ਲਈ ਦੇਣੀਆਂ ਚਾਹੀਦੀਆਂ ਹਨ ।

**ਕਾਮਰੇਡ ਸਰਵਣ ਸਿੰਘ ਚੀਮਾ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਤੁਹਾਡੇ ਰਾਹੀਂ ਡਾਕਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਪਨਸਪ ਦੀਆਂ ਦੁਕਾਨਾਂ ਦੀ ਮੁਖਾਲਫਤ ਕਰ ਰਹੇ ਹਨ ਜਾਂ ਕਿ ਅਜਿਹੀਆਂ ਦੁਕਾਨਾਂ ਵਧਾਉਣ ਵਾਸਤੇ ਕਹਿ ਰਹੇ ਹਨ।

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਤਾਂ ਇਹ ਕਹਿੰਦਾ ਹਾਂ ਕਿ ਸਬਸੇਡਾਈਜ਼ਡ ਰੇਟਸ ਤੇ ਸਾਰੀਆਂ ਚੀਜ਼ਾਂ ਸਾਰੇ ਪੰਜਾਬ ਨੂੰ ਦਿਉ ਤਾਂਕਿ ਸਾਰੇ ਪੰਜਾਬ ਇਸ ਦਾ ਫਾਇਦਾ ਉਠਾ ਸਕਣ। ਮੈਂ ਇਸ ਉਪਰਾਲੇ ਦੇ ਹੱਕ ਵਿਚ ਹਾਂ। ਸਸਤੇ ਰੇਟਸ ਤੇ ਚੀਜ਼ਾਂ ਜ਼ਰੂਰੀ ਦੇਣੀਆਂ ਚਾਹੀਦੀਆਂ ਹਨ। ਪਰ ਜੋ ਪਰਬੰਧ ਹਾਲੇ ਤਕ ਕੀਤੇ ਗਏ ਹਨ ਇਹ ਨਾਕਾਫੀ ਹਨ। ਸਰਕਾਰ ਨੂੰ ਇਸ ਬਾਰੇ ਦੁਬਾਰਾ ਸੋਚਣਾ ਚਾਹੀਦਾ ਹੈ।

**Expunged as ordered by the Chair.

[ਡਾਕਟਰ ਕੇਵਲ ਕ੍ਰਿਸ਼ਨ]

ਕੁਝ ਲਾਈਨਿੰਗ ਵਾਸਤੇ ਪੈਸੇ ਮੰਗੇ ਗਏ ਹਨ। 400 ਕਿਲੋ ਮੀਟਰ ਤੋਂ 2,000 ਕਿਲੋ ਮੀਟਰ ਦੀ ਲਾਈਨਿੰਗ ਦੇਣ ਵਾਸਤੇ, ਇਰੀਗੇਸ਼ਨ ਵਾਸਤੇ, 50 ਲੱਖ ਰੁਪਏ ਦੀ ਮੰਗ ਕੀਤੀ ਗਈ ਹੈ। ਸ਼ਾਹ ਨਹਿਰ, ਜਿਸ ਇਲਾਕੇ ਤੋਂ ਮੈਂ ਆਇਆ ਹਾਂ, ਉਥੇ ਲਾਈਨਿੰਗ ਦਾ ਕੰਮ ਸ਼ੁਰੂ ਹੈ। ਉਥੇ ਜੋ ਲਾਈਨਿੰਗ ਦਾ ਕੰਮ ਪਿਛਲੇ ਸਾਲ ਕੀਤਾ ਗਿਆ ਸੀ ਉਹਦੇ ਵਿਚੋਂ 10% ਤਾਂ ਢੱਠ ਗਿਆ ਹੈ। ਹੋਰ ਅਗਲੇ ਦੋ ਸਾਲਾਂ ਵਿਚ ਇਹ ਸਾਰੇ ਦਾ ਸਾਰਾ ਕੰਮ ਢੱਠ ਜਾਏਗਾ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੇ ਲਾਈਨਿੰਗ ਦਾ ਕੰਮ ਕਰਾਉਣਾ ਹੈ ਤਾਂ ਖਬਰਦਾਰੀ ਨਾਲ ਕਰਾਓ, ਉਹ ਖਰਾਬ ਨਾ ਹੋਵੇ। ਇਹ ਲਾਈਨਿੰਗ ਕਈ ਸਾਲਾਂ ਤਕ ਰਹਿਣੀ ਚਾਹੀਦੀ ਹੈ। ਇਹ ਜਿਹੜੇ ਪੈਸੇ ਰੱਖੇ ਗਏ ਹਨ ਇਹਦਾ ਠੀਕ ਉਪਯੋਗ ਹੋਣਾ ਚਾਹੀਦਾ ਹੈ।

ਹੁਣ ਮੈਂ, ਚੇਅਰਮੈਨ ਸਾਹਿਬ, ਡੀਮਾਂਡ ਨੰ. 35, ਰੋਡਜ਼ ਐਂਡ ਬਰਿਜਿਜ਼, ਜਿਸ ਲਈ ਕਿ 1 ਕਰੋੜ 7 ਲੱਖ ਰੁਪਿਆ ਰੱਖਿਆ ਗਿਆ ਹੈ, ਉਸ ਬਾਰੇ ਕਹਿਣਾ ਚਾਹੁੰਦਾ ਹਾਂ। ਮੈਂ ਸਦਨ ਦੀ ਜਾਣਕਾਰੀ ਲਈ ਇਹ ਕਹਿਣਾ ਚਾਹੁੰਦਾ ਹਾਂ ਕਿ ਜਿੰਨਾ ਘਪਲਾ ਪੀ. ਡਬਲੀਊ. ਡੀ (ਬਿਲਡਿੰਗਜ਼ ਐਂਡ ਰੋਡਜ਼) ਵਿਚ ਹੁੰਦਾ ਹੈ ਉਨਾਂ ਹੋਰ ਕਿਸ ਡਿਪਾਰਟਮੈਂਟ ਵਿਚ ਸ਼ਾਇਦ ਨਹੀਂ ਹੁੰਦਾ ਹੈ। ਇੱਕ ਠੇਕੇਦਾਰਾਂ ਦਾ ਡੈਪੂਟੇਸ਼ਨ ਮੈਨੂੰ ਮਿਲਿਆ ਉਹ ਕਹਿਣ ਲਗੇ ਡਾਕਟਰ ਸਾਹਿਬ, ਜਦੋਂ ਅੰਗਰੇਜ਼ ਇਥੇ ਰਾਜ ਕਰਦਾ ਸੀ ਤਾਂ ਅਸੀਂ ਕਮਿਸ਼ਨ 5% ਦਿੰਦੇ ਸੀ ਅਤੇ ਜਦੋਂ ਹਿੰਦੁਸਤਾਨ ਆਜ਼ਾਦ ਹੋਇਆ ਤਾਂ ਫਿਰ ਇਹਦੀ ਕਮਿਸ਼ਨ ਦੀ ਦਰ 10% ਹੋ ਗਈ। ਇਹ 1967 ਤੱਕ 10% ਰਹੀ ਫਿਰ 1972 ਤਕ ਇਹ 20% ਹੋ ਗਈ, ਔਰ ਬਾਅਦ ਵਿਚ ਇਹਦੀ ਦਰ 25% ਤਕ ਪਹੁੰਚ ਗਈ। ਔਰ ਹੁਣ ਤਾਂ ਟੈਂਡਰ ਵਾਸਤੇ ਵੀ 5% ਹੋਰ ਮੰਗਦੇ ਹਨ। ਮੈਂ ਇਹ ਸਮਝਦਾ ਹਾਂ ਕਿ ਇਹ ਰੁਪਿਆ ਇਸਤੇਮਾਲ ਤਾਂ ਹੋਵੇ ਲੇਕਿਨ ਠੀਕ ਇਸਤੇਮਾਲ ਹੋਣਾ ਚਾਹੀਦਾ ਹੈ। ਐਸਟੀਮੇਟ ਰਿਵਾਈਜ਼ ਕਰਕੇ ਪੈਸਾ ਮੰਗਿਆ ਗਿਆ ਹੈ। (ਵਿਘਨ) ਜੇ ਪਹਿਲੇ ਐਸਟੀਮੇਟ ਵਧਾਕੇ ਮੰਗ ਲੈਣ ਤਾਂ ਫਿਰ ਗਫਾ ਨਹੀਂ ਲੱਗ ਸਕਦਾ। (ਵਿਘਨ) ਇਸ ਲਈ ਸਰਕਾਰ ਨੂੰ ਇਹ ਰੁਪਿਆ ਦੇਣ ਤੋਂ ਪਹਿਲਾਂ ਦੋ ਵਾਰੀ ਸੋਚਣਾ ਚਾਹੀਦਾ ਹੈ।

ਇਸ ਤੋਂ ਅੱਗੇ ਡੀਮਾਂਡ ਨੰ. 36 ਵੱਲ ਮੈਂ ਆਉਂਦਾ ਹਾਂ। ਇਸ ਡੀਮਾਂਡ ਵਿਚ ਮੋਟਰਾਂ ਦੇ ਹਾਦਸਿਆਂ ਦੇ ਬਾਰੇ ਕਲੇਮ ਦੇਣ ਬਾਰੇ ਪੈਸੇ ਦੀ ਮੰਗ ਕੀਤੀ ਗਈ ਹੈ। ਬੱਸ ਵਿਚ ਸਫਰ ਕਰਦੇ ਹੋਏ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਉਨ੍ਹਾਂ ਨੂੰ ਕਲੇਮ ਦੇਣ ਬਾਰੇ ਪੈਸੇ ਦੀ ਇਸ ਡੀਮਾਂਡ ਵਿਚ ਮੰਗ ਕੀਤੀ ਗਈ ਹੈ। ਮੈਂ ਸਮਝਦਾ ਹਾਂ ਕਿ ਇਹ ਜ਼ਿੰਮੇਵਾਰੀ ਬੱਸ ਚਲਾਉਣ ਵਾਲੇ ਦੀ ਹੈ, ਸਰਕਾਰ ਦੀ ਹੈ। ਇਸ ਲਈ ਸਰਕਾਰ ਨੂੰ ਉਨ੍ਹਾਂ ਨੂੰ ਵੱਧ ਤੋਂ ਵੱਧ ਮੁਆਵਜ਼ਾ ਦੇਣਾ ਚਾਹੀਦਾ ਹੈ। ਟਰਿਬਿਊਨਲ ਦੇ ਫੈਸਲੇ ਮੁਤਾਬਿਕ 12 ਲੱਖ 36 ਹਜ਼ਾਰ ਰੁਪਿਆ ਮੰਗਿਆ ਹੈ। ਪਰ ਸਵਾਲ ਇਹ ਹੈ ਕਿ ਇਹ ਹਾਦਸੇ ਹੁੰਦੇ ਕਿਉਂ ਹਨ ? ਰੁਪਿਆ ਤਾਂ ਮਿਲ ਜਾਵੇਗਾ ਅਤੇ ਖਰਚ ਵੀ ਹੋ ਜਾਵੇਗਾ ਪਰ ਸਵਾਲ ਇਹ ਹੈ ਕਿ ਹਾਦਸੇ ਹੁੰਦੇ ਕਿਉਂ ਹਨ ? (ਵਿਘਨ) ਸਵਾਲ ਇਹ ਹੈ ਕਿ ਚੋਰ ਦੀ ਬਜਾਏ ਚੋਰ ਦੀ ਮਾਂ ਨੂੰ ਮਾਰੋ। ਜੜ੍ਹ ਨੂੰ ਪਕੜਿਆ ਜਾਵੇ। (ਵਿਘਨ) ਮੈਂ ਆਪ ਨੂੰ ਕੰਸਟਰੱਕਟਿਵ ਸੁਜੈਸ਼ਨ ਦਿਆਂਗਾ, ਕਿਉਂਕਿ ਇਥੇ ਕਿਹਾ ਜਾਂਦਾ ਹੈ ਕਿ ਕੰਸਟਰੱਕਟਿਵ ਸੁਜੈਸ਼ਨ ਦਿਓ। ਮੇਰਾ ਸੁਝਾਉ ਇਹ ਹੈ ਕਿ ਇਹ ਜਿਹੜੇ ਡਰਾਈਵਰ ਭਰਤੀ ਹੁੰਦੇ ਹਨ, ਉਦੋਂ ਇਹ ਬਿਲਕੁਲ ਨਹੀਂ ਦੇਖਿਆ ਜਾਂਦਾ ਕਿ ਉਹ ਟਰੇਂਡ ਵੀ ਹਨ ਜਾਂ ਨਹੀਂ। ਹੁੰਦਾ ਕੀ ਹੈ, ਥੋੜ੍ਹੀ ਜਿਹੀ ਟਰਾਈ ਲੈ ਕੇ ਉਨ੍ਹਾਂ ਨੂੰ ਰੱਖ ਲਿਆ ਜਾਂਦਾ ਹੈ। ਮੇਰਾ ਸੁਝਾਓ ਇਹ ਹੈ ਕਿ ਜਿਸ ਤਰ੍ਹਾਂ ਆਈ. ਟੀ. ਆਈ. ਵਿਚ ਹੋਰ ਟਰੇਨਿੰਗ ਦਿੱਤੀ ਜਾਂਦੀ ਹੈ ਇਸੇ ਤਰ੍ਹਾਂ ਹੀ ਡਰਾਈਵਰਾਂ ਵਾਸਤੇ ਵੀ ਟਰੇਨਿੰਗ ਹੋਣੀ ਚਾਹੀਦੀ ਹੈ ਅਤੇ ਟਰੈਫਿਕ ਰੂਲਜ਼ ਤੋਂ ਉਨ੍ਹਾਂ ਨੂੰ ਜਾਣੂੰ ਹੋਣਾ ਚਾਹੀਦਾ ਹੈ। ਉਸ ਨੂੰ ਬੱਸ ਦੇ ਪੁਰਜ਼ਿਆਂ ਬਾਰੇ ਕੁਝ ਵਾਕਫੀਅਤ ਹੋਣੀ ਚਾਹੀਦੀ

ਹੈ। ਡਰਾਈਵਰ ਨਾਲ ਦੀ ਨਾਲ ਮਕੈਨਿਕ ਵੀ ਹੋਵੇ। ਤੁਹਾਨੂੰ ਪਤਾ ਹੈ ਕਿ ਰਸਤੇ ਵਿਚ ਬਰੇਕ ਡਾਊਨ ਬਹੁਤ ਹੁੰਦੇ ਹਨ। ਚੰਡੀਗੜ੍ਹ ਤੋਂ ਪਠਾਨਕੋਟ ਜਾਈਏ ਤਾਂ ਰਸਤੇ ਵਿਚ 4, 5 ਬੱਸਾਂ ਤੋਂ ਘੱਟ ਤੁਹਾਨੂੰ ਬਰੇਕ ਡਾਊਨ ਨਹੀਂ ਮਿਲੇਗਾ। ਹਰ ਰਸਤੇ ਤੇ ਤੁਹਾਨੂੰ ਬਰੇਕ ਡਾਊਨ ਮਿਲੇਗਾ। ਉਸ ਦਾ ਕਾਰਣ ਇਹ ਹੈ ਕਿ ਵਰਕਸ਼ਾਪ ਵਿਚ ਕੰਮ ਨਹੀਂ ਹੁੰਦਾ। ਡਰਾਈਵਰ ਜਿਹੜੇ ਹਨ ਉਹ ਮਕੈਨਿਕ ਨਹੀਂ ਹੁੰਦੇ। ਉਹ ਦੇਖਦੇ ਨਹੀਂ ਕਿ ਨੁਕਸ ਕੀ ਹੈ। ਮੈਨੂੰ ਆਪ ਇਸ ਗੱਲ ਦਾ ਤਜਰਬਾ ਹੈ ਕਿਉਂਕਿ ਮੈਨੂੰ ਆਪ ਰਸਤੇ ਵਿਚ 3 ਵਾਰੀ ਇਕ ਦਿਨ ਵਿਚ ਬੱਸ ਬਦਲਣੀ ਪਈ।

ਹੁਣ ਮੈਂ ਚੇਅਰਮੈਨ ਸਾਹਿਬ, ਡੀਮਾਂਡ ਨੰ 37 ਤੇ ਆਪਣੇ ਕੁਝ ਵਿਚਾਰ ਪ੍ਰਗਟ ਕਰਨਾ ਚਾਹੁੰਦਾ ਹਾਂ। ਇਹ ਪੰਜਾਬ ਦਾ ਬੜਾ ਅਹਿਮ ਮਸਲਾ ਹੈ। ਇਸ ਥੀਨ ਡੈਮ ਵਾਸਤੇ 3 ਕਰੋੜ ਰੁਪਿਆ ਮੰਗਿਆ ਗਿਆ ਹੈ ਅਤੇ ਨਾਲ ਇਹ ਵੀ ਕਿਹਾ ਗਿਆ ਹੈ ਕਿ ਸੈਂਟਰਲ ਗੌਰਮਿੰਟ 3 ਕਰੋੜ ਰੁਪਿਆ ਵਾਪਿਸ ਕਰ ਦੇਵੇਗੀ। ਹੁਣ ਜਨਵਰੀ ਦਾ ਮਹੀਨਾ ਜਾ ਰਿਹਾ ਹੈ ਅਤੇ ਇਸ ਤਰ੍ਹਾਂ ਫਰਵਰੀ-ਮਾਰਚ ਤੱਕ 3 ਕਰੋੜ ਰੁਪਿਆ ਖਰਚਿਆ ਨਹੀਂ ਜਾ ਸਕਦਾ। ਲੇਕਿਨ ਸਾਮਾਨ ਜ਼ਰੂਰ ਖਰੀਦਿਆ ਜਾ ਸਕੇਗਾ। ਇਸ ਲਈ ਮੈਂ ਕਹਾਂਗਾ ਕਿ ਇਸ ਰੁਪਏ ਦੀ ਯਟੇਲਾਈਜ਼ੇਸ਼ਨ ਠੀਕ ਹੋਣੀ ਚਾਹੀਦੀ ਹੈ ਅਤੇ ਕਿਤੇ ਫਿਰ ਇਹ ਨਾ ਹੋਵੇ ਕਿ ਇਹ ਰੁਪਿਆ ਲੈਪਸ ਹੀ ਹੋ ਜਾਵੇ। ਇਸ ਬਾਰੇ ਤੌਖਲੇ ਜ਼ਰੂਰ ਹਨ। ਥੀਨ ਡੈਮ ਬਾਰੇ ਸਾਨੂੰ ਬੜੀ ਖੁਸ਼ੀ ਹੈ, ਜੇ ਸੱਚ ਮੁੱਚ ਹੀ ਥੀਨ ਡੈਮ ਪੰਜਾਬ ਵਾਸਤੇ ਹੈ। ਇਹ ਇਕ ਬਹੁਤ ਵੱਡੀ ਨੇਹਮਤ ਹੋਵੇਗਾ। ਜੇ ਤਾਂ ਸੱਚ ਮੁੱਚ ਇਸ ਤਰ੍ਹਾਂ ਹੈ ਤਾਂ ਫਿਰ ਇਹ ਸਰਕਾਰ ਵਧਾਈ ਦੀ ਪਾਤਰ ਹੈ ਪਰ ਜੇ ਅਜੇ ਤੱਕ ਕੋਈ ਗੜਬੜ ਹੈ ਤਾਂ ਫਿਰ ਠੀਕ ਨਹੀਂ ਹੈ। ਪਰ ਇਸ ਬਾਰੇ ਤੌਖਲੇ ਜ਼ਰੂਰ ਹਨ, ਕਿਉਂਕਿ ਅਸੀਂ ਸਮਝਦੇ ਹਾਂ ਕਿ ਇਨ੍ਹਾਂ ਸਾਰੀਆਂ ਸਟੇਟਾਂ ਦੇ ਚੀਫ ਮਨਿਸਟਰਜ਼ ਦਾ ਸਮਝੌਤਾ ਨਹੀਂ ਹੋਇਆ। ਜੰਮੂ ਐਂਡ ਕਸ਼ਮੀਰ, ਰਾਜਿਸਥਾਨ, ਹਰਿਆਣਾ ਅਤੇ ਪੰਜਾਬ ਇਸ ਵਿਚ ਇਨਵਾਲਵਡ ਹਨ ਅਤੇ ਇਨ੍ਹਾਂ ਸਟੇਟਾਂ ਦੇ ਚੀਫ ਮਨਿਸਟਰਜ਼ ਦੇ ਕਿਸੇ ਸਮਝੌਤੇ ਤੇ ਦਸਤਖਤ ਨਹੀਂ ਹੋਏ। ਅਗਰ ਕੋਈ ਟਰੀਟੀ ਹੋਈ ਹੈ ਅਤੇ ਉਸ ਤੇ ਇਨ੍ਹਾਂ ਸਾਰਿਆਂ ਦੇ ਦਸਤਖਤ ਹੋਏ ਹੋਣ ਤਾਂ ਫਿਰ ਤਾਂ ਕੁਝ ਗੱਲ ਮੰਨੀ ਜਾ ਸਕਦੀ ਹੈ ਪਰ ਸੁਣਿਆ ਇਹ ਹੈ ਕਿ ਕਈ ਚੀਫ ਮਨਿਸਟਰਜ਼ ਕਹਿੰਦੇ ਹਨ ਕਿ ਜਿੰਨੀ ਦੇਰ ਹੈਡ ਵਰਕਸ ਦਾ ਚਾਰਜ ਪੰਜਾਬ ਸਰਕਾਰ ਸੈਂਟਰ ਨੂੰ ਨਹੀਂ ਦਿੰਦੀ ਉਦੋਂ ਤੱਕ ਅਸੀਂ ਦਸਤਖਤ ਨਹੀਂ ਕਰਨੇ। ਇਹ ਵੀ ਕਿਹਾ ਜਾਂਦਾ ਹੈ ਕਿ ਜਦ ਤੱਕ ਨੰਗਲ ਟਾਊਨਸ਼ਿਪ ਸਾਡੇ ਹਵਾਲੇ ਨਹੀਂ ਕੀਤਾ ਜਾਂਦਾ ਉਦੋਂ ਤਕ ਅਸੀਂ ਦਸਤਖਤ ਨਹੀਂ ਕਰਨੇ। ਇਸ ਕਰਕੇ ਖਦਸ਼ਾ ਜ਼ਰੂਰ ਹੈ। ਅਸੀਂ ਪਹਿਲਾਂ ਪੰਜਾਬੀ ਬੋਲਣ ਵਾਲੇ ਇਲਾਕੇ ਖੁਆ ਬੈਠੇ ਹਾਂ। ਹੁਣ ਇਹ ਕਹਿੰਦੇ ਹਨ ਕਿ ਅਸੀਂ ਪੰਜਾਬੀ ਬੋਲਣ ਵਾਲੇ ਇਲਾਕੇ ਹੋਰ ਲੈਣੇ ਹਨ, ਅਸੀਂ ਚੰਡੀਗੜ੍ਹ ਵੀ ਲੈਣਾ ਹੈ। ਪਰ ਮੈਨੂੰ ਖਦਸ਼ਾ ਹੈ ਕਿ ਕਿਤੇ ਥੀਨ ਡੈਮ ਦੇ ਸੌਦੇ ਵਿਚ ਇਹ ਫਾਜ਼ਿਲਕਾ ਅਤੇ ਅਬੋਹਰ ਨਾ ਦੇ ਦੇਣ। ਪਹਿਲਾਂ ਪੰਜਾਬੀ ਬੋਲਦਾ ਇਲਾਕਾ ਕਾਂਗੜਾ, ਲਾਹੌਲ ਸਪਿਤੀ ਤੋਂ ਵੀ ਅੱਗੇ ਜਾਂਦਾ ਸੀ ਪਰ ਪੰਜਾਬੀ ਸੂਬਾ ਬਣਨ ਨਾਲ ਇਹ ਸਾਰੇ ਇਲਾਕੇ ਸਾਡੇ ਕੋਲੋਂ ਖੁਸ ਗਏ। ਇਸ ਲਈ ਮੈਂ ਕਹਿੰਦਾ ਹਾਂ ਕਿ ਕਿਤੇ ਹੁਣ ਵੀ ਇਸ ਥੀਨ ਡੈਮ ਦੇ ਸੌਦੇ ਵਿਚ ਇਸ ਤਰ੍ਹਾਂ ਨਾ ਹੋਵੇ। ਜੇ ਇਸ ਤਰ੍ਹਾਂ ਹੋ ਗਿਆ ਤਾਂ ਸਾਡੀ ਆਉਣ ਵਾਲੀ ਪੀੜ੍ਹੀ ਸਾਨੂੰ ਕੀ ਕਹੇਗੀ। ਇਹ ਠੀਕ ਹੈ ਥੀਨ ਡੈਮ ਬਣਾਉਣਾ ਚਾਹੀਦਾ ਹੈ ਅਤੇ ਮੈਂ ਜ਼ੋਰਦਾਰ ਸ਼ਬਦਾਂ ਵਿਚ ਇਸ ਦਾ ਸਮੱਰਥਨ ਕਰਦਾ ਹਾਂ।

ਗੁਰਦਾਸਪੁਰ ਜੇਲ੍ਹ ਦੇ ਵਿਚ ਵਾਰਡਰਾਂ ਵਾਸਤੇ ਕੁਆਰਟਰਜ਼ ਬਣਾਉਣ ਵਾਸਤੇ 62 ਹਜ਼ਾਰ ਰੁਪਿਆ ਰੱਖਿਆ ਗਿਆ ਹੈ, ਇਹ ਬੜੀ ਅੱਛੀ ਗੱਲ ਹੈ। ਇਸ ਤੋਂ ਇਲਾਵਾ ਇਸ ਵਿਚ ਸੋਸ਼ਲ ਵੈਲਫੇਅਰ ਦੀ ਮੱਦ ਹੈ। ਪਰ ਮੈਂ ਕਹਿੰਦਾ ਹਾਂ ਕਿ ਹਰੀਜਨਾਂ ਦੇ ਜਿਹੜੇ ਬੱਚੇ ਹਨ ਉਨ੍ਹਾਂ ਦੇ ਵਜ਼ੀਫੇ 1977 ਦੇ ਅਜੇ ਤੱਕ ਵੀ ਨਹੀਂ ਮਿਲੇ। ਜੇ ਨਹੀਂ ਮਿਲੇ ਤਾਂ ਜ਼ਰੂਰ ਦਿਤੇ ਜਾਣੇ ਚਾਹੀਦੇ ਹਨ। ਉਨ੍ਹਾਂ ਦੀ ਜਿਹੜੀ ਤਕਲੀਫ ਹੈ ਉਸ ਨੂੰ ਦੂਰ ਕੀਤਾ ਜਾਣਾ ਚਾਹੀਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ, ਇਨ੍ਹਾਂ ਤੌਖਲਿਆਂ ਦੇ ਨਾਲ ਮੈਂ ਇਹ ਸਪਲੀਮੈਂਟਰੀ ਗਰਾਂਟਸ ਜਿਹੜੀਆਂ ਪੇਸ਼ ਹੋਈਆਂ ਹਨ ਉਨ੍ਹਾਂ ਦਾ ਆਪਣੀ ਪਾਰਟੀ ਵਲੋਂ ਵਿਰੋਧ ਕਰਦਾ ਹਾਂ।

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, ਐਸ. ਸੀ.): ਸੱਭ ਤੋਂ ਪਹਿਲਾਂ ਮੈਂ ਡੀਮਾਂਡ ਨੰ. 37 ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ਜਿਸ ਦੇ ਸਬੰਧ ਵਿਚ ਡਾਕਟਰ ਸਾਹਿਬ ਵੀ ਰੁਣੇ ਹੀ ਗੱਲ ਕਰਕੇ ਹਟੇ ਹਨ। ਇਹ ਜਿਹੜਾ ਬਾਦਲ ਸਾਹਿਬ ਨੇ ਥੀਨ ਡੈਮ ਸਬੰਧੀ ਫੈਸਲਾ ਕਰਾਇਆ ਹੈ ਇਸ ਨੂੰ ਅਸੀਂ ਵੈਲਕਮ ਕਰਦੇ, ਅਸੀਂ ਇਸ ਨੂੰ ਬਹੁਤ ਚੰਗਾ ਸਮਝਦੇ ਜੇਕਰ ਬਾਦਲ ਸਾਹਿਬ ਉਸ ਥੀਨ ਡੈਮ ਦੇ ਐਗਰੀਮੈਂਟ ਨੂੰ ਇਥੇ ਲਿਆ ਕੇ ਹਾਊਸ ਦੀ ਮੇਜ਼ ਤੇ ਰੱਖਦੇ। ਫਿਰ ਤਾਂ ਸਾਡਾ ਖਦਸ਼ਾ ਦੂਰ ਹੋ ਜਾਂਦਾ। ਪਰ ਰੁਣ ਸਾਨੂੰ ਇਸ ਵਿਚ ਖਦਸ਼ਾ ਜ਼ਰੂਰ ਹੈ। ਉਹ ਇਸ ਐਗਰੀਮੈਂਟ ਨੂੰ ਹਾਊਸ ਦੀ ਮੇਜ਼ ਤੇ ਰੱਖ ਦਿੰਦੇ ਅਤੇ ਉਸ ਉਤੇ ਬਹਿਸ ਹੋ ਜਾਂਦੀ ਫਿਰ ਸਾਡਾ ਖਦਸ਼ਾ ਦੂਰ ਹੋ ਜਾਣਾ ਸੀ। ਪਰ ਉਨ੍ਹਾਂ ਨੇ ਇਸ ਤਰ੍ਹਾਂ ਨਹੀਂ ਕੀਤਾ ਇਸ ਕਰਕੇ ਸਾਨੂੰ ਖਦਸ਼ਾ ਜ਼ਰੂਰ ਹੈ। ਇਸ ਤੋਂ ਇਲਾਵਾ ਸਾਨੂੰ ਹੋਰ ਵੀ ਖਦਸ਼ਾ ਹੈ। ਰੋਰ ਵੀ ਡਾਊਟ ਹੈ, ਰੋਰ ਵੀ ਖਤਰੇ ਦੀ ਗੱਲ ਹੈ। ਉਹ ਇਹ ਹੈ ਕਿ ਬਿਆਸ ਡੈਮ ਤੋਂ ਜੋ ਮਜ਼ਦੂਰ ਛਾਂਟੀ ਹੁੰਦੇ ਹਨ ਉਨ੍ਹਾਂ ਬਾਰੇ ਵਾਅਦਾ ਕੀਤਾ ਗਿਆ ਸੀ ਕਿ ਉਨ੍ਹਾਂ ਨੂੰ ਰੋਰ ਪ੍ਰਾਜੈਕਟ ਤੇ ਕੰਮ ਤੇ ਲਾਇਆ ਜਾਵੇਗਾ ਪਰ ਉਹ ਹਾਲਾਂ ਤੱਕ ਨਹੀਂ ਲੱਗੇ। ਉਸ ਦੇ ਬਾਅਦ ਕਿਹਾ ਕਿ ਉਨ੍ਹਾਂ ਨੂੰ ਮੁਕੇਰੀਆਂ ਹਾਈਡਲ ਪ੍ਰਾਜੈਕਟ ਤੇ ਲਗਾਇਆ ਜਾਵੇਗਾ ਪਰ ਉਥੇ ਵੀ ਉਹ ਨਹੀਂ ਲਗਾਏ ਗਏ। ਚੀਫ਼ ਮਨਿਸਟਰ ਸਾਹਿਬ ਨੇ ਹਾਊਸ ਨੂੰ ਭਰੋਸਾ ਦਿਵਾਇਆ ਸੀ ਕਿ ਜਿਹੜਾ ਥੀਨ ਡੈਮ ਬਣ ਰਿਹਾ ਹੈ ਉਨ੍ਹਾਂ ਨੂੰ ਉਥੇ ਲਾਵਾਂਗੇ, ਇਸ ਲਈ ਮੈਂ ਕਹਾਂਗਾ ਕਿ ਇਸ ਭਰੋਸੇ ਨੂੰ ਪੂਰਾ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਉਥੇ ਲਗਾਇਆ ਜਾਵੇ। ਉਹ ਬੜੇ ਸਕਿਲਡ ਵਰਕਰ ਹਨ ਅਤੇ ਬੜੇ ਟਰੇਂਡ ਵਰਕਰ ਹਨ। ਪਰ ਕਿਤੇ ਇਹ ਨਾ ਰੋਵੇ ਕਿ ਉਨ੍ਹਾਂ ਦੀ ਬਜਾਏ ਹੋਰਨਾਂ ਨੂੰ ਰੱਖ ਲਿਆ ਜਾਵੇ ਅਤੇ ਉਨ੍ਹਾਂ ਦੀ ਛਾਂਟੀ ਕਰ ਦਿੱਤੀ ਜਾਵੇ। ਜੇ ਉਨ੍ਹਾਂ ਨੂੰ ਨਾ ਲਗਾਇਆ ਗਿਆ ਤਾਂ ਸਾਡੇ ਕੰਮ ਦਾ ਬਰੁਤ ਨੁਕਸਾਨ ਰੋਵੇਗਾ ਕਿਉਂਕਿ ਉਹ ਟਰੇਂਡ ਵਰਕਰ ਹਨ। ਇਸ ਲਈ ਇਹ ਜਿਹੜਾ ਉਨ੍ਹਾਂ ਨੂੰ ਲਗਾਉਣ ਦਾ ਭਰੋਸਾ ਦਿਤਾ ਗਿਆ ਸੀ ਉਸ ਨੂੰ ਪੂਰਾ ਕਰਨਾ ਚਾਹੀਦਾ ਹੈ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਕ ਬੜੀ ਅਜੀਬ ਗੱਲ ਹੈ ਕਿ ਸਾਡੇ ਸਕਿੱਲਡ ਵਰਕਰਜ਼ ਬਾਹਰਲੇ ਮੁਲਕਾਂ ਵਿਚ, ਅਰਬ ਕੰਟਰੀਜ਼ ਵਿਚ ਜਾ ਰਰੇ ਹਨ। ਉਹ ਬਦੇਸ਼ੀ ਕੰਪਨੀਆਂ ਵਿਚ ਜਾ ਕੇ ਕੰਮ ਕਰਦੇ ਹਨ। ਮੈਂ ਕਹਾਂਗਾ, ਕਿ ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ ਉਨ੍ਹਾਂ ਛਾਂਟੀ ਰੋਏ ਮਜ਼ਦੂਰਾਂ ਨੂੰ ਇਸ ਡੈਮ ਤੇ ਲਾਇਆ ਜਾਵੇ ਅਤੇ ਬਗੈਰ ਕਿਸੇ ਵਿਤਕਰੇ ਦੇ ਉਨ੍ਹਾਂ ਨੂੰ ਲਗਾਇਆ ਜਾਵੇ ਅਤੇ ਉਨ੍ਹਾਂ ਨੂੰ ਪੂਰੀਆਂ ਤਨਖਾਹਾਂ ਮਿਲਣੀਆਂ ਚਾਹੀਦੀਆਂ ਹਨ।

ਹੁਣ ਮੈਂ ਡੀਮਾਂਡ ਨੰ. 36 ਵੱਲ ਆਪ ਦਾ ਧਿਆਨ ਦਿਵਾਉਣਾ ਚਾਰੁੰਦਾ ਹਾਂ। ਚੇਅਰਮੈਨ ਸਾਹਿਬ, ਰੋਡਵੇਜ਼ ਦੇ ਸਬੰਧ ਵਿਚ ਖਰਚਾ ਮੰਗਿਆ ਗਿਆ ਹੈ। ਰੋਡਵੇਜ਼ ਦੇ ਜਿਹੜੇ ਐਕਸੀਡੈਂਟਸ ਰੁੰਦੇ ਹਨ ਉਸ ਵਾਸਤੇ ਕਲੇਮ ਲਈ ਪੈਸਾ ਮੰਗਿਆ ਗਿਆ ਹੈ। ਇਸ ਸਬੰਧ ਵਿਚ ਇਥੇ ਬਰੁਤ ਬਹਿਸ ਰੋਈ ਹੈ। ਡਾਕਟਰ ਸਾਹਿਬ ਨੇ ਵੀ ਕਿਹਾ ਹੈ ਕਿ ਜਿਹੜੇ ਡਰਾਈਵਰ ਹਨ ਉਨ੍ਹਾਂ ਨੂੰ ਆਈ. ਟੀ. ਆਈ. ਵਗੈਰਾ ਰਾਹੀਂ ਚੰਗੀ ਟਰੇਨਿੰਗ ਦੇ ਕੇ ਭਰਤੀ ਕਰਨਾ ਚਾਹੀਦਾ ਹੈ। ਡਾਕਟਰ ਸਾਹਿਬ ਦੀ ਗੱਲ ਤੋਂ ਇਸ ਤਰ੍ਹਾਂ ਲੱਗਦਾ ਹੈ ਕਿ ਜਿਵੇਂ ਡਰਾਈਵਰ ਹੀ ਇਨ੍ਹਾਂ ਐਕਸੀਡੈਂਟਸ ਦੇ ਜ਼ਿਮੇਵਾਰ ਰੁੰਦੇ ਹਨ। ਮੈਂ ਸਮਝਦਾ ਹਾਂ ਕਿ ਇਨ੍ਹਾਂ ਐਕਸੀਡੈਂਟਸ ਦੇ ਜ਼ਿੰਮੇਵਾਰ ਇਕੱਲੇ ਡਰਾਈਵਰ ਹੀ ਨਹੀਂ ਹਨ। ਕੱਲ ਇਥੇ ਕਿਹਾ ਗਿਆ ਕਿ ਡਰਾਈਵਰ ਸ਼ਰਾਬ ਪੀ ਕੇ ਬੱਸ ਚਲਾਉਦੇ ਹਨ ਜਿਸ ਕਰਕੇ ਐਕਸੀਡੈਂਟਸ ਰੁੰਦੇ ਹਨ। ਲੇਕਿਨ ਮੈਂ ਕਹਿੰਦਾ ਹਾਂ ਕਿ ਇਹ ਗੱਲ ਨਹੀਂ ਕਿ ਸ਼ਰਾਬ ਪੀ ਕੇ ਚਲਾਉਣ ਨਾਲ ਹੀ ਐਕਸੀਡੈਂਟਸ ਰੁੰਦੇ ਹਨ। ਤੁਸੀਂ ਅੰਕੜੇ ਲੈ ਲਵੋ। ਜਿੰਨੇ ਐਕਸੀਡੈਂਟ ਹੋਏ ਹਨ ਤਾਂ ਤੁਹਾਨੂੰ ਪਤਾ ਲਗੇਗਾ ਕਿ ਇਹ ਐਕਸੀਡੈਂਟਸ ਇਸ ਕਰਕੇ ਹੀ ਨਹੀਂ ਹੋਏ ਕਿ ਉਹ ਸ਼ਰਾਬ ਪੀ ਕੇ ਬੱਸ ਚਲਾਉਂਦੇ ਸੀ। ਇਕ ਅੱਧ ਐਕਸੀਡੈਂਟ ਜ਼ਰੂਰ ਇਸ ਤਰ੍ਹਾਂ ਰੋਇਆ ਰੋਵੇਗਾ ਅਤੇ ਇਹ ਠੀਕ ਹੈ ਕਿ ਇਹ ਗੱਲ ਹਟਾਉਣੀ ਚਾਹੀਦੀ ਹੈ ਜਿਸ ਤਰ੍ਹਾਂ ਮਨਿਸਟਰ ਸਾਹਿਬ ਨੇ ਵੀ ਇਹ ਗੱਲ ਕਹੀ ਕਿ ਅਸੀਂ ਇਸ ਬਾਰੇ ਸਖਤ ਕਾਨੂੰਨ ਬਣਾਉਣਾ ਹੈ। ਇਹ ਕਹਿ ਦੇਣਾ ਕਿ ਡਰਾਈਵਰ ਸ਼ਰਾਬ ਪੀ ਕੇ ਬੱਸਾਂ ਚਲਾਉਂਦੇ ਹਨ ਤਾਂ ਐਕਸੀਡੈਂਟਸਸ ਹੁੰਦੇ ਹਨ ਅਤੇ ਦੂਸਰਿਆਂ ਪਹਿਲੂਆਂ ਨੂੰ ਇਗਨੋਰ ਕਰ ਦੇਣਾ, ਇਹ ਠੀਕ

ਨਹੀਂ ਹੈ। ਇਸ ਸਬੰਧੀ ਮੈਂ ਕੰਸਟਰੱਕਟਿਵ ਸੁਝਾਓ ਦੇਣਾ ਚਾਹੁੰਦਾ ਹਾਂ। ਉਹ ਇਹ ਕਿ ਅਸਲ ਵਿਚ ਐਕਸੀਡੈਂਟਸ ਹੁੰਦੇ ਇਸ ਕਰਕੇ ਹਨ ਕਿ ਰਿਪੇਅਰ ਠੀਕ ਨਹੀਂ ਹੁੰਦੀ। ਰਿਪੇਅਰ ਠੀਕ ਕਿਉਂ ਨਹੀਂ ਹੁੰਦੀ, ਕਿਉਂਕਿ ਪੁਰਜ਼ੇ ਜਿਹੜੇ ਅਸਲ ਹੁੰਦੇ ਹਨ, ਉਰਿਜਨਲ ਹੁੰਦੇ ਹਨ ਉਹ ਵੇਚ ਦਿਤੇ ਜਾਂਦੇ ਹਨ ਔਰ ਉਨ੍ਹਾਂ ਦੀ ਥਾਂ ਤੇ ਡੁਪਲੀਕੇਟ ਪੁਰਜ਼ੇ ਪਾਏ ਜਾਂਦੇ ਹਨ ਔਰ ਉਨ੍ਹਾਂ ਦੇ ਨਾਲ ਬੱਸ ਜਿਹੜੀ ਹੈ ਉਹ 10/15 ਮੀਲ ਚਲ ਕੇ ਰਸਤੇ ਵਿਚ ਖੜ੍ਹ ਜਾਂਦੀ ਹੈ, ਕੋਈ ਨਾ ਕੋਈ ਬਰੇਕ-ਡਾਊਨ ਹੋ ਜਾਂਦੀ ਹੈ। ਮੈਂ ਇਸ ਲਈ ਕਹਿਣਾ ਚਾਹੁੰਦਾ ਹਾਂ ਕਿ ਬਰੇਕ ਡਾਊਨ ਦਾ ਅਸਲੀ ਕਾਰਣ ਇਹ ਹੈ ਕਿ ਪੁਰਜ਼ੇ ਉਰਿਜਨਲ ਬਦਲ ਕੇ ਡੁਪਲੀਕੇਟ ਪਾਏ ਜਾਂਦੇ ਹਨ ਇਸ ਦੇ ਲਈ ਸਰਕਾਰ ਨੂੰ ਕੋਈ ਉਪਰਾਲਾ ਕਰਨਾ ਚਾਹੀਦਾ ਹੈ ਅਤੇ ਇਸ ਬਿਮਾਰੀ ਨੂੰ ਦੂਰ ਕਰਨਾ ਚਾਹੀਦਾ ਹੈ। ਠੀਕ ਹੈ ਕਿ ਐਕਸੀਡੈਂਟਸ ਦੇ ਲਈ ਖਰਚਾ ਮਿਲਣਾ ਚਾਹੀਦਾ ਹੈ, ਐਕਸੀਡੈਂਟਸ ਹੋਏ ਵੀ ਹਨ ਔਰ ਉਨ੍ਹਾਂ ਤੇ ਖਰਚ ਹੋਇਆ ਵੀ ਹੈ ਲੇਕਿਨ ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੱਛੇ ਜਿਹੇ ਪਟਿਆਲੇ ਵਿਚ ਇਕ ਅਫਸਰ ਦੀ ਜੀਪ ਵਿਚੋਂ ਬਹੁਤ ਸਾਰੇ ਸਪੇਅਰ ਪਾਰਟਸ ਮਿਲੇ, ਡੁਪਲੀਕੇਟ ਪੁਰਜ਼ੇ ਲਿਆਂਦੇ ਗਏ ਔਰ ਉਰਿਜਨਲ ਪੁਰਜ਼ੇ ਕਿਧਰੇ ਹੋਰ ਵੇਚ ਦਿੱਤੇ ਜਾਂਦੇ ਹਨ। ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗੱਲ ਦੀ ਪੜਤਾਲ ਉਚ ਪੱਧਰ ਤੇ ਹੋਣੀ ਚਾਹੀਦੀ ਹੈ। ਐਕਸੀਡੈਂਟਸ ਹੋਣ ਦੇ ਇਹੀ ਕਾਰਨ ਹਨ ਕਿ ਪੁਰਜ਼ੇ ਜਿਹੜੇ ਹਨ ਉਹ ਬੱਸਾਂ ਵਿਚ ਅਸਲ ਨਹੀਂ ਪਾਏ ਜਾਂਦੇ ਅਤੇ ਉਹ ਵੇਚ ਕੇ ਉਸ ਦੀ ਥਾਂ ਤੇ ਡੁਪਲੀਕੇਟ ਪੁਰਜ਼ੇ ਪਾਏ ਜਾਂਦੇ ਹਨ ਜਿਸ ਵਜ੍ਹਾ ਕਰਕੇ ਐਕਸੀਡੈਂਟਸ ਹੁੰਦੇ ਹਨ।

ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਮੈਂ ਇਕ ਗੱਲ ਸਰਕਾਰ ਨੂੰ ਹੋਰ ਕਹਿਣਾ ਚਾਹੁੰਦਾ ਹਾਂ ਕਿ ਜਿਹੜੇ ਮੇਰੇ ਭਰਾ ਪਟਿਆਲੇ ਗਏ ਹਨ ਉਨ੍ਹਾਂ ਨੇ ਦੇਖਿਆ ਹੋਣਾ ਹੈ ਕਿ ਉਥੇ ਖੱਬੇ ਹੱਥ ਤੇ ਇਕ ਬਹੁਤ ਵੱਡੀ ਬਿਲਡਿੰਗ ਬਸ ਸਟੈਂਡ ਲਈ ਬਣਾਈ ਗਈ ਹੈ ਅਤੇ ਉਸ ਦੇ ਉਤੇ ਕਾਫੀ ਰੁਪਿਆ ਖਰਚ ਕੀਤਾ ਗਿਆ ਹੈ। ਉਹ ਜਗ੍ਹਾ ਬਸ ਸਟੈਂਡ ਦੇ ਲਈ ਠੀਕ ਨਹੀਂ ਹੈ ਅਤੇ ਨਾ ਹੀ ਸ਼ਹਿਰੀਆਂ ਨੂੰ ਇਸ ਦੇ ਨਾਲ ਕੋਈ ਫਾਇਦਾ ਹੋਵੇਗਾ। ਜਿਹੜੇ ਮੇਰੇ ਸੱਜੇ ਹੱਥ ਤੇ ਵੀਰ ਬੈਠੇ ਹਨ ਉਨ੍ਹਾਂ ਦੇ ਰਾਜ ਵਿਚ ਉਥੇ ਇਹ ਬਸ ਸਟੈਂਡ ਬਣਾਉਣ ਦੀ ਸਕੀਮ ਬਣਾਈ ਗਈ ਅੱਤੇ ਕਾਫੀ ਰੁਪਿਆ ਉਸ ਦੀ ਕੁਝ ਬਿਲਡਿੰਗ ਬਣਾਉਣ ਵਾਸਤੇ ਖਰਚ ਵੀ ਕੀਤਾ ਗਿਆ ਹੈ। ਜੇ ਉਹ ਜਗ੍ਹਾ ਠੀਕ ਨਹੀਂ ਸੀ ਤਾਂ ਉਸ ਤੇ ਇਤਨਾ ਰੁਪਿਆ ਕਿਉਂ ਖਰਚ ਕੀਤਾ ਗਿਆ ਹੈ ? ਮੈਂ ਟਰਾਂਸਪੋਰਟ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਜੇ ਇਹ ਥਾਂ ਬੱਸ ਸਟੈਂਡ ਲਈ ਠੀਕ ਨਹੀਂ ਸੀ ਤਾਂ ਇਹ ਕਿਉਂ ਬਣਾਇਆ ਗਿਆ ਹੈ ਅਤੇ ਜੇ ਠੀਕ ਸੀ ਤਾਂ ਇਸ ਨੂੰ ਕੰਪਲੀਟ ਕਿਉਂ ਨਹੀਂ ਕੀਤਾ ਗਿਆ ? ਇਸ ਦੀ ਪੜਤਾਲ ਕੀਤੀ ਜਾਵੇ। ਜਿਹੜਾ ਇਸ ਵੇਲੇ ਬਸ ਸਟੈਂਡ ਹੈ ਉਹੀ ਠੀਕ ਹੈ ਅਤੇ ਲੋਕਾਂ ਵਾਸਤੇ ਵੀ ਉਹੀ ਦਰੁਸਤ ਹੈ। ਇਸ ਗੱਲ ਦੀ ਇਨਕੁਆਇਰੀ ਹੋਣੀ ਚਾਹੀਦੀ ਹੈ ਕਿ ਇਤਨਾ ਰੁਪਿਆ ਕਿਉਂ ਬਰਬਾਦ ਕੀਤਾ ਗਿਆ ਹੈ।

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਇਕ ਸੁਜੈਸ਼ਨ ਦੇ ਤੌਰ ਤੇ ਮੈਂ ਸਰਕਾਰ ਨੂੰ ਗਲ ਕਹਿਣਾ ਚਾਹੁੰਦਾ ਹਾਂ ਕਿ ਐਕਸੀਡੈਂਟਸ ਰੁਕ ਸਕਦੇ ਹਨ ਜੇ ਮਾਹਰੀਨ ਡਰਾਈਵਰਾਂ ਦੀ, ਟਰੇਂਡ ਡਰਾਈਵਰਾਂ ਦੀ ਇਕ ਟੀਮ ਬਣਾ ਲਈ ਜਾਵੇ, ਇਕ ਕਮੇਟੀ ਉਨ੍ਹਾਂ ਦੀ ਬਣਾ ਲਈ ਜਾਵੇ ਅਤੇ ਮਨਿਸਟਰ ਸਾਹਿਬ ਉਨ੍ਹਾਂ ਨਾਲ 2-4 ਮੀਟਿੰਗਾਂ ਕਰਕੇ ਉਨ੍ਹਾਂ ਤੋਂ ਐਕਸੀਡੈਂਟਸ ਦੇ ਕਾਰਨ ਲੱਭ ਸਕਦੇ ਹਨ। ਮੈਂ ਜਾਂ ਕੋਈ ਹੋਰ ਸਾਥੀ ਉਹ ਕਾਰਨ ਸ਼ਾਇਦ ਨਾ ਦੱਸ ਸਕੀਏ ਜਿਹੜੇ ਕਿ ਉਹ ਟੀਮ ਇਨ੍ਹਾਂ ਨੂੰ ਕਾਰਨ ਦੱਸ ਸਕੇਗੀ। ਇਸ ਲਈ ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਕੁਝ ਟਰੇਂਡ ਡਰਾਈਵਰਾਂ ਦੀ ਇਕ ਟੀਮ ਬਣਾ ਕੇ ਅਤੇ ਉਨ੍ਹਾਂ ਨਾਲ ਮੀਟਿੰਗਾਂ ਕਰਕੇ ਐਕਸੀਡੈਂਟਸ ਦੇ ਕਾਰਨ ਲਭਣੇ ਚਾਹੀਦੇ ਹਨ। ਇਨ੍ਹਾਂ ਐਕਸੀਡੈਂਟਸ ਦੇ ਨਾਲ ਸਰਕਾਰ ਦਾ ਮਾਲੀ ਨੁਕਸਾਨ ਵੀ ਹੁੰਦਾ ਹੈ ਅਤੇ ਇਸ ਦੇ ਨਾਲ ਜਾਨੀ ਨੁਕਸਾਨ ਵੀ ਹੁੰਦਾ ਹੈ। ਇਸ ਲਈ ਇਨ੍ਹਾਂ ਨੁਕਸਾਨ ਤੋਂ ਬਚਣ ਲਈ ਉਨ੍ਹਾਂ ਨੂੰ ਇਸ ਪਾਸੇ ਵਲ ਧਿਆਨ ਦੇਣਾ ਚਾਹੀਦਾ ਹੈ।

[ਕਾਮਰੇਡ ਬਲਦੇਵ ਸਿੰਘ ਲੂੰਬਾ]

ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਡੀਮਾਂਡ ਨੰਬਰ 27 ਹੈ। ਜਿਹੜੀਆਂ ਜ਼ਰੂਰਤ ਦੀਆਂ ਚੀਜ਼ਾਂ ਹਨ ਉਸ ਦੇ ਲਈ ਸਰਕਾਰ ਨੇ ਪਨਸਪ ਦੀਆਂ ਦੁਕਾਨਾਂ ਖੋਲ੍ਹੀਆਂ ਹਨ। ਕੁਝ ਸਾਥੀਆਂ ਨੇ ਇਨ੍ਹਾਂ ਦੁਕਾਨਾਂ ਦੇ ਬਾਰੇ ਕਿਹਾ ਹੈ ਕਿ ਇਨ੍ਹਾਂ ਦਾ ਕੋਈ ਫਾਇਦਾ ਨਹੀਂ ਅਤੇ ਉਥੇ ਮਿੱਟੀ ਘੱਟੇ ਵਾਲੀਆਂ ਚੀਜ਼ਾਂ ਮਿਲਦੀਆਂ ਹਨ ਅਤੇ ਜੇ ਚੀਜ਼ਾਂ ਮਿਲਦੀਆਂ ਹਨ ਤਾਂ ਅੱਛੀਆਂ ਨਹੀਂ ਮਿਲਦੀਆਂ, ਅੱਵਲ ਤਾਂ ਚੀਜ਼ਾਂ ਮਿਲ-ਦੀਆਂ ਹੀ ਨਹੀਂ। ਮੈਂ ਇਸ ਗੱਲ ਨਾਲ ਸਹਿਮਤ ਨਹੀਂ, ਚੇਅਰਮੈਨ ਸਾਹਿਬ, ਕਿ ਉਥੇ ਮਿੱਟੀ ਘੱਟੇ ਵਾਲੀਆਂ ਚੀਜ਼ਾਂ ਮਿਲਦੀਆਂ ਹਨ। ਇਹ ਠੀਕ ਹੈ ਕਿ ਇਨ੍ਹਾਂ ਦੁਕਾਨਾਂ ਦੇ ਵਿਚ ਕੁਝ ਨੁਕਸ ਹਨ ਔਰ ਇਹ ਗੱਲ ਠੀਕ ਹੈ ਕਿ ਉਥੇ ਚੀਜ਼ਾਂ ਘੱਟ ਹਨ ਅਤੇ ਕਈ ਦਫਾ ਪਨਸਪ ਦੀ ਦੁਕਾਨ ਤੇ ਜੋ ਭਾਅ ਹੁੰਦਾ ਹੈ ਉਹ ਆਮ ਦੁਕਾਨਾਂ ਨਾਲੋਂ ਜ਼ਿਆਦਾ ਹੁੰਦਾ ਹੈ। ਮਹਿੰਗੇ ਭਾਅ ਤੇ ਮਿਲਣ ਦਾ ਮੈਂ ਇਕ ਕਾਰਨ ਇਹ ਵੀ ਸਮਝਦਾ ਹਾਂ ਕਿ ਦੁਕਾਨਦਾਰ ਜਾਣ ਬੁਝ ਕੇ ਕਈ ਵਾਰੀ ਕੋਈ ਚੀਜ਼ ਦਾ ਭਾਅ ਘਟਾ ਦਿੰਦੇ ਹਨ ਲੋਕਾਂ ਵਿਚ ਇਹ ਵਿਸ਼ਵਾਸ ਔਰ ਯਕੀਨ ਪੈਦਾ ਕਰਨ ਲਈ ਕਿ ਸਰਕਾਰੀ ਦੁਕਾਨਾਂ ਤੇ ਭਾਅ ਮਹਿੰਗੇ ਹਨ ਅਤੇ ਉਹ ਹਰਬੇ ਵਰਤਦੇ ਹਨ ਜੋ ਇਕ ਸਰਮਾਇਦਾਰ ਅਤੇ ਇਜਾਰੇਦਾਰ ਵਰਤਦਾ ਹੈ ਸਰਕਾਰ ਦੇ ਕੰਮਾਂ ਨੂੰ ਫੇਲ੍ਹ ਕਰਨ ਵਾਸਤੇ। ਉਹ ਲੋਕ ਚਾਹੁੰਦੇ ਹਨ ਕਿ ਸਰਕਾਰ ਦੀਆਂ ਇਹ ਦੁਕਾਨਾਂ ਫੇਲ੍ਹ ਹੋ ਜਾਣ। ਇਹ ਗੱਲ ਵੀ ਦਰੁਸਤ ਹੈ ਕਿ ਕਈ ਚੀਜ਼ਾਂ ਉਥੇ ਨਹੀਂ ਮਿਲਦੀਆਂ ਹਨ ਅਤੇ ਕਈ ਚੀਜ਼ਾਂ ਉਥੇ ਘੱਟ ਹੁੰਦੀਆਂ ਹਨ ਅਤੇ ਕਈ ਚੀਜ਼ਾਂ ਦੇ ਭਾਅ ਵੀ ਆਮ ਮਾਰਕਿਟ ਨਾਲੋਂ ਵੱਧ ਹਨ। ਮਹਿਕਮੇ ਨੂੰ ਇਸ ਪਾਸੇ ਵਲ ਜ਼ਿਆਦਾ ਸੋਚਣਾ ਚਾਹੀਦਾ ਹੈ ਕਿ ਉਥੇ ਹਰ ਇਕ ਚੀਜ਼ ਮਿਲੇ ਅਤੇ ਮਾਰਕਿਟ ਨਾਲੋਂ ਵੱਧ ਭਾਅ ਨਾ ਹੋਵੇ। ਚੇਅਰਮੈਨ ਸਾਹਿਬ, ਇਹ ਗੱਲ ਮੰਨਣੀ ਪਵੇਗੀ ਕਿ ਇਹ ਜਿਹੜੀਆਂ 2,500 ਦੁਕਾਨਾਂ ਖੋਲ੍ਹੀਆਂ ਗਈਆਂ ਹਨ, ਇਹ ਬਹੁਤ ਘੱਟ ਹਨ ਔਰ ਇਨ੍ਹਾਂ ਦੇ ਨਾਲ ਕੰਮ ਨਹੀਂ ਚਲ ਸਕਦਾ। ਸਰਕਾਰ ਨੂੰ ਚਾਹੀਦਾ ਹੈ ਕਿ ਹਰ ਪਿੰਡ ਵਿਚ ਦੁਕਾਨ ਖੋਲ੍ਹੇ ਅਗਰ ਹਰ ਪਿੰਡ ਵਿਚ ਇਹ ਦੁਕਾਨ ਨਹੀਂ ਖੁਲ੍ਹ ਸਕਦੀ ਤਾਂ 4-4, 5-5 ਪਿੰਡਾਂ ਦੇ ਗਰੁੱਪ ਬਣਾ ਕੇ ਇਹ ਦੁਕਾਨਾਂ ਖੋਲ੍ਹ ਦੇਣੀਆਂ ਚਾਹੀਦੀਆਂ ਹਨ ਔਰ ਹਰ ਲੋੜੀਂਦੀ ਚੀਜ਼ ਇਨ੍ਹਾਂ ਦੁਕਾਨਾਂ ਤੇ ਮਿਲਣੀ ਚਾਹੀਦੀ ਹੈ। ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਮੈਂ ਹੋਰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਪਿੰਡਾਂ ਦੇ ਰਹਿਣ ਵਾਲੇ ਹੋ ਅਤੇ ਤੁਹਾਨੂੰ ਪਤਾ ਹੈ ਕਿ ਪਿੰਡਾਂ ਦੇ ਵਿਚ ਮਜ਼ਦੂਰ ਜਾਂ ਜਿਹੜੇ ਵਿਚਾਰੇ ਗਰੀਬ ਔਰ ਦਰਮਿਆਨੇ ਤਬਕੇ ਦੇ ਕਿਸਾਨ ਹਨ ਉਹ ਰੋਜ਼ ਪੈਸੇ ਦੇ ਕੇ ਚੀਜ਼ਾਂ ਨਹੀਂ ਖਰੀਦ ਸਕਦੇ। ਇਸ ਦੇ ਲਈ ਵੀ ਮਹਿਕਮੇ ਨੂੰ ਯਤਨ ਕਰਨੇ ਚਾਹੀਦੇ ਹਨ ਕਿ ਉਹ ਲੋਕ ਜਿਹੜੇ ਰੋਜ਼ ਚੀਜ਼ਾਂ ਪੈਸੇ ਦੇ ਕੇ ਨਹੀਂ ਖਰੀਦ ਸਕਦੇ ਉਨ੍ਹਾਂ ਨੂੰ 6 ਮਹੀਨੇ ਦੇ ਆਧਾਰ ਤੇ ਕਿਸੇ ਸੁਸਾਇਟੀ ਰਾਹੀਂ ਜਾਂ ਹੋਰ ਕਿਸੇ ਤਰੀਕੇ ਨਾਲ ਉਧਾਰ ਦੇ ਦਿੱਤਾ ਜਾਵੇ। ਸ਼ਹਿਰਾਂ ਵਿਚ ਵੀ ਇਹੋ ਜਿਹੇ ਲੋਕ ਹੋਣਗੇ ਜਿਹੜੇ ਨਹੀਂ ਖਰੀਦ ਸਕਦੇ ਪਰ ਪਿੰਡਾਂ ਵਿਚ ਤਾਂ ਸਰਕਾਰ ਨੂੰ ਖਾਸ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ।

ਇਸ ਦੇ ਨਾਲ ਹੀ, ਚੇਅਰਮੈਨ ਸਾਹਿਬ, ਕਈ ਸਾਥੀਆਂ ਨੇ ਮਹਿੰਗਾਈ ਦਾ ਜ਼ਿਕਰ ਕੀਤਾ ਹੈ। ਮੇਰੇ ਸੱਜੇ ਪਾਸੇ ਬੈਠੇ ਸਾਥੀਆਂ ਨੇ ਵੀ ਮਹਿੰਗਾਈ ਦੇ ਬਾਰੇ ਬੜਾ ਕਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਮਹਿੰਗਾਈ ਕਾਂਗਰਸ ਦੇ ਰਾਜ ਵਿਚ ਵੀ ਸੀ ਅਤੇ 30 ਸਾਲਾਂ ਵਿਚ ਇਹ ਮਹਿੰਗਾਈ ਲਗਾਤਾਰ ਵੱਧਦੀ ਹੀ ਰਹੀ ਹੈ। ਇਹ ਮਹਿੰਗਾਈ ਹੁਣ 6 ਮਹੀਨਿਆਂ ਵਿਚ ਨਹੀਂ ਰੁਕ ਸਕਦੀ। ਮਹਿੰਗਾਈ ਦੇ ਲਈ ਇਹ ਭਰਾ ਫਰੀ ਨਹੀਂ ਹੋ ਸਕਦੇ। ਕੀ ਇਨ੍ਹਾਂ ਦੇ ਰਾਜ ਵਿਚ ਮਹਿੰਗਾਈ ਨਹੀਂ ਸੀ ? ਚੇਅਰਮੈਨ ਸਾਹਿਬ, ਮਹਿੰਗਾਈ ਲਗਾਤਾਰ 1947 ਤੋਂ ਬਾਅਦ ਵੱਧਦੀ ਹੀ ਚਲੀ ਆ ਰਹੀ ਹੈ ਔਰ ਇਹ 30 ਸਾਲ ਆਪਣੇ ਰਾਜ ਦੇ ਵਿਚ ਟਾਟੇ, ਬਿਰਲੇ ਅਤੇ ਹੋਰ ਵੱਡੇ ਵੱਡੇ ਇਜ਼ਾਰੇਦਾਰਾਂ ਅਤੇ ਜਖੀਰੇਬਾਜ਼ਾਂ ਨੂੰ ਹੀ ਪਾਲਦੇ ਰਹੇ ਹਨ। ਅੱਜ ਵੀ ਜੇ ਦੇਖਿਆ ਜਾਵੇ ਤਾਂ ਟਾਟੇ ਅਤੇ ਬਿਰਲਿਆਂ ਦਾ ਰਾਜ ਹੈ ਔਰ ਅੱਜ ਵੀ ਸਰਮਾਇਦਾਰੀ, ਇਜ਼ਾਰੇਦਾਰੀ ਚਲ ਰਹੀ ਹੈ ਔਰ ਇਸ ਦੇ ਵਿਚ ਕੋਈ ਫਰਕ ਨਹੀਂ ਪਿਆ। ਜਿੰਨੀ ਦੇਰ ਤਕ ਸਰਕਾਰ ਜਗੀਰਦਾਰਾਂ ਨੂੰ, ਇਜ਼ਾਰੇਦਾਰਾਂ ਨੂੰ, ਸਰਮਾਇਦਾਰਾਂ ਨੂੰ ਹੱਥ ਨਹੀਂ ਪਾਉਂਦੀ ਔਰ ਉਨ੍ਹਾਂ ਦੇ ਖਿਲਾਫ ਸਰਕਾਰ ਕੋਈ ਕਦਮ ਨਹੀਂ ਚੁਕਦੀ ਉਤਨੀ ਦੇਰ ਤੱਕ ਇਹ ਮਸਲਾ ਹੱਲ ਨਹੀਂ ਹੋਵੇਗਾ। ਅਸੀਂ ਇਸ ਗੱਲ ਦੇ ਨਾਲ ਸਰਕਾਰ ਦਾ **ਸਮਰਥਨ**

ਕਰਾਂਗੇ ਜੇ ਉਹ ਸਰਮਾਇਦਾਰਾਂ ਨੂੰ, ਇਜ਼ਾਰੇਦਾਰਾਂ ਨੂੰ ਔਰ ਵੱਡੇ ਵੱਡੇ ਵਪਾਰੀਆਂ ਨੂੰ ਹੱਥ ਪਾਵੇ ਜਿਹੜੇ ਲੋਕ ਚੀਜ਼ਾਂ ਦੀ ਥੁੜ ਪੈਦਾ ਕਰਦੇ ਹਨ, ਅਤੇ ਮਹਿੰਗਾਈ ਪੈਦਾ ਕਰਦੇ ਹਨ, ਅਸੀਂ ਸਰਕਾਰ ਦੇ ਨਾਲ ਪੂਰੀ ਤਰ੍ਹਾਂ ਸਹਿਮਤ ਹੋਵਾਂਗੇ ਅਤੇ ਮਹਿੰਗਾਈ ਦੇ ਮਸਲੇ ਨੂੰ ਹੱਲ ਕਰਨ ਦੇ ਲਈ ਆਪਣਾ ਪੂਰਾ ਸਹਿਯੋਗ ਦੇਵਾਂਗੇ। ਜੇ ਸਰਕਾਰ ਇਸ ਤਰ੍ਹਾਂ ਦੇ ਕਦਮ ਉਠਾਏ ਅਤੇ ਮਹਿੰਗਾਈ ਤੇ ਕਾਬੂ ਪਾਏ ਔਰ ਮਹਿੰਗਾਈ ਦੇ ਮਸਲੇ ਨੂੰ ਹੱਲ ਕਰੇ ਤਾਂ ਅਸੀਂ ਸਰਕਾਰ ਨੂੰ ਇਸ ਕੰਮ ਦੇ ਲਈ ਪੂਰਾ ਸਮਰਥਨ ਦੇਵਾਂਗੇ।

ਫਿਰ ਚੇਅਰਮੈਨ ਸਾਹਿਬ, ਡੀਮਾਂਡ ਨੰਬਰ 40 ਖਾਦ ਦੀ ਵਰਤੋਂ ਬਾਰੇ ਹੈ। ਇਨ੍ਹਾਂ ਨੇ ਕਿਹਾ ਹੈ ਕਿ ਉਹ ਟਾਈਮ ਲੰਘ ਗਿਆ ਕਿ ਕਿਸਾਨ ਨੂੰ ਬਿਜਲੀ ਨਹੀਂ ਮਿਲੀ, ਪਾਣੀ ਨਹੀਂ ਮਿਲਿਆ, ਖਾਦ ਨਹੀਂ ਮਿਲੀ। ਮੈਂ ਤੁਹਾਡੇ ਰਾਹੀਂ, ਚੇਅਰਮੈਨ ਸਾਹਿਬ, ਸਰਕਾਰ ਦੇ ਧਿਆਨ ਦੇ ਵਿਚ ਇਹ ਗਲ ਲਿਆਉਣੀ ਚਾਹੁੰਦਾ ਹਾਂ ਕਿ ਸਮਾਣੇ ਦੇ ਵਿਚ 14 ਹਜ਼ਾਰ ਖਾਦ ਦਾ ਥੈਲਾ ਪਿਆ ਹੈ। ਇਹ ਠੀਕ ਹੈ ਕਿ ਕਿਸਾਨ ਨੂੰ ਜਦੋਂ ਖਾਦ ਦੀ ਜ਼ਰੂਰਤ ਹੋਵੇ ਉਦੋਂ ਉਸ ਨੂੰ ਖਾਦ ਮਿਲਣੀ ਚਾਹੀਦੀ ਹੈ ਭਾਵੇਂ ਸਰਕਾਰ ਨੂੰ ਕਿਧਰੋਂ ਵੀ ਲਿਆਉਣੀ ਪਵੇ। ਖਾਦ ਤੇ ਰੁਪਿਆ ਖਰਚ ਕਰਨਾ ਚਾਹੀਦਾ ਹੈ ਅਤੇ ਸਰਕਾਰ ਨੂੰ ਖਾਦ ਕਿਸਾਨਾਂ ਨੂੰ ਦੇਣੀ ਚਾਹੀਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ 14 ਹਜ਼ਾਰ ਥੈਲਾ ਜਿਹੜਾ ਮਹਿਕਮੇਂ ਵਲੋਂ ਨੈਗਲੈਕਟ ਕੀਤਾ ਗਿਆ ਸੀ, ਜਿਹੜਾ ਇਹ ਮਿੱਟੀ ਕਹਿ ਚੁਕੇ ਸੀ, ਉਹ 14 ਹਜ਼ਾਰ ਥੈਲਾ, ਨਵੀਆਂ ਥੈਲੀਆਂ ਵਿਚ ਪਾ ਕੇ ਮਾਛੀਵਾੜਾ, ਬਰਨਾਲਾ ਅਤੇ ਮਲੇਰਕੋਟਲਾ ਵਿਚ ਭੇਜਿਆ ਗਿਆ। ਮਾਛੀਵਾੜਾ ਤੋਂ ਪੰਜ ਟਰੱਕ ਵਾਪਸ ਆ ਗਏ। ਜਦੋਂ ਕਿਸਾਨ ਨੇ ਖਾਦ ਦਾ ਥੈਲਾ ਖੋਲ੍ਹ ਕੇ ਦੇਖਿਆ ਤਾਂ ਪਤਾ ਲਗਾ ਕਿ ਇਹ ਤਾਂ ਉਹੀ ਨੈਗਲੈਕਟ ਕੀਤੀ ਹੋਈ ਖਾਦ ਹੈ ਜਿਹੜੀ ਕਿ ਸਰਕਾਰ ਨੇ ਮਿੱਟੀ ਕਹਿ ਕੇ ਨੈਗਲੈਕਟ ਕੀਤੀ ਹੈ। (ਵਿਘਨ) ਇਸ ਲਈ ਮੈਂ ਸਮਝਦਾ ਹਾਂ ਕਿ ਇਸ ਦੇ ਲਈ ਸਰਕਾਰ ਨੂੰ ਜ਼ਰੂਰ ਇਨਕੁਆਇਰੀ ਕਰਾਉਣੀ ਚਾਹੀਦੀ ਹੈ ਕਿ ਉਹ 14 ਹਜ਼ਾਰ ਖਾਦ ਦਾ ਥੈਲਾ ਕਿੱਥੇ ਗਿਆ ਅਤੇ ਜੇ ਗਿਆ ਤਾਂ ਉਸ ਦਾ ਕੀ ਫਾਇਦਾ ਹੋਇਆ। ਚੇਅਰਮੈਨ ਸਾਹਿਬ, ਸੀ. ਐਮ. ਸਾਹਿਬ ਨੇ ਕਿਹਾ ਹੈ ਕਿ ਪੈਦਾਵਾਰ ਵੱਧ ਹੋਵੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੈਦਾਵਾਰ ਵੱਧਣੀ ਚਾਹੀਦੀ ਹੈ, ਇਸ ਦੇ ਵਿਚ ਕੋਈ ਭੁਲੇਖਾ ਨਹੀਂ। ਭਾਵੇਂ ਪਟਿਆਲੇ ਜ਼ਿਲ੍ਹੇ ਵਿਚ ਖਾਦ ਕਿਸਾਨ ਨੂੰ ਨਹੀਂ ਮਿਲੀ ਔਰ ਕਈ ਜਗ੍ਹਾ ਮਿਲੀ ਹੈ ਪਰ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਟਿਆਲੇ ਵਿਚ ਪੈਦਾਵਾਰ ਅੱਗੇ ਨਾਲੋਂ ਵੱਧ ਹੋਵੇਗੀ ਔਰ ਅਗਰ ਵੱਧ ਨਹੀਂ ਤਾਂ ਪਿਛਲੇ ਸਾਲ ਨਾਲੋਂ ਘੱਟ ਨਹੀਂ ਹੋਵੇਗੀ। ਮੈਂ ਸਰਕਾਰ ਨੂੰ ਇਕ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰੀਕੇ ਨਾਲ ਕਿਸਾਨ ਨੂੰ ਅਗਰ ਥੋੜੀ ਬਹੁਤ ਖਾਦ ਮਿਲੀ ਵੀ ਹੈ, ਉਹ ਤਰੀਕਾ ਠੀਕ ਨਹੀਂ ਹੈ। ਬਿਜਲੀ ਦੇ ਕੁਨੈਕਸ਼ਨਾਂ ਦਾ ਵੀ ਭੈੜਾ ਹਾਲ ਹੈ। ਲੋਕਾਂ ਤੇ ਵਿਆਜ ਪੈ ਰਿਹਾ ਹੈ। ਇਸ ਲਈ ਮੈਂ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਇਸ ਪਾਸੇ ਵਲ ਧਿਆਨ ਦੇਵੇ। ਬੇਸ਼ਕ ਕਿਸਾਨ ਨੂੰ ਚੀਜ਼ਾਂ ਨਹੀਂ ਮਿਲੀਆਂ ਪਰ ਪੈਦਾਵਾਰ ਪਿਛਲੇ ਸਾਲ ਨਾਲੋਂ ਘੱਟ ਨਹੀਂ ਰਹਿਣੀ। ਪੈਦਾਵਾਰ ਨੂੰ ਹੋਰ ਵਧਾਉਣ ਲਈ ਉਨ੍ਹਾਂ ਨੂੰ ਲੋੜੀਂਦੀਆਂ ਚੀਜ਼ਾਂ ਮਿਲਣੀਆਂ ਚਾਹੀਦੀਆਂ ਹਨ। ਇਕ ਵਾਰੀ ਫਿਰ ਸਰਕਾਰ ਨੂੰ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ 14 ਹਜ਼ਾਰ ਖਾਦ ਦੇ ਥੈਲੇ ਦੀ ਇਨਕੁਆਇਰੀ ਜ਼ਰੂਰ ਕਰਵਾਏ, ਇਸ ਦੇ ਨਾਲ ਕਿਸਾਨ ਨਾਲ ਬਹੁਤ ਧੱਕਾ ਹੋਇਆ ਹੈ।

ਇਸ ਦੇ ਇਲਾਵਾ, ਚੇਅਰਮੈਨ ਸਾਹਿਬ ਮੈਂ ਡੀਮਾਂਡਜ਼ ਨੰਬਰ 35 ਔਰ 36 ਜਿਹੜੀਆਂ ਕਿ ਰੋਡਜ਼ ਔਰ ਬ੍ਰਿਜਿਜ਼ ਅਤੇ ਰੋਡ ਟਰਾਂਸਪੋਰਟ ਬਾਰੇ ਹਨ ਉਨ੍ਹਾਂ ਤੇ ਬੋਲਣਾ ਚਾਹੁੰਦਾ ਹਾਂ। ਇਸ ਦੇ ਲਈ ਜਿਹੜਾ ਪੈਸਾ ਮੰਗਿਆ ਗਿਆ ਹੈ ਉਹ ਠੀਕ ਹੈ। ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ, ਲਿੰਕ ਰੋਡਜ਼ ਦੇ ਸਬੰਧ ਵਿਚ, ਕਿ ਇਸ ਸਬੰਧ ਵਿਚ ਗਿੱਲ ਸਾਹਿਬ ਦੇ ਵੇਲੇ ਤੋਂ ਕਿਹਾ ਜਾ ਰਿਹਾ ਹੈ ਕਿ ਸਾਰੇ ਪਿੰਡਾਂ ਨੂੰ ਮੇਨ ਸੜਕਾਂ ਨਾਲ ਮਿਲਾ ਦਿੱਤਾ ਜਾਏਗਾ। ਇਹ ਗੱਲ ਉਸ ਵੇਲੇ ਤੋਂ ਲੈ ਕੇ ਹੁਣ ਤਕ ਸਾਰੀਆਂ ਸਰਕਾਰਾਂ ਕਹਿੰਦੀਆਂ ਆ ਰਹੀਆਂ ਹਨ। ਮੈਂ ਕਹਿੰਦਾ ਹਾਂ ਕਿ ਇਹ ਜਿਹੜਾ ਨਾਹਰਾ ਹੈ ਉਹ ਨਾਹਰਾ ਹੀ ਨਾ ਰਹਿ ਜਾਏ। ਇਸ ਮਾਡਰਨ ਏਜ ਵਿਚ ਪਿੰਡਾਂ ਨੂੰ ਸੜਕਾਂ ਨਾਲ ਮਿਲਾਉਣਾ ਬਹੁਤ ਜ਼ਰੂਰੀ ਹੋ ਗਿਆ ਹੈ। 1968–69 ਵਾਂਗ ਨਾ ਹੋ ਜਾਵੇ। ਮੈਂ ਕਹਿੰਦਾ ਹਾਂ ਕਿ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਇਹ ਗਲ ਅਮਲ ਵਿਚ ਆ ਜਾਣੀ ਚਾਹੀਦੀ ਹੈ। ਇਸ ਦੇ ਵਿਚ ਕੋਈ ਭੁਲੇਖਾ ਨਹੀਂ ਕਿ ਸੰਜੇ ਗਾਂਧੀ ਇਕ ਸਮਰਾਟ ਵਾਂਗ ਕੰਮ ਕਰਦਾ ਸੀ। ਜਿਧਰ ਜੀਅ ਕਰਦਾ ਸੀ ਉਧਰ ਸੜਕ ਬਣਾ ਦਿੱਤੀ ਚਾਹੇ ਲੋੜ ਹੋਵੇ ਜਾਂ ਨਾ। ਮੈਨੂੰ ਇਹ ਗਲ ਅਫਸੋਸ ਨਾਲ ਕਹਿਣੀ ਪੈਂਦੀ ਹੈ ਕਿ ਮੇਰੇ ਹਲਕੇ ਵਿਚ ਨੇਰੜਾ ਪਿੰਡ ਹੈ। ਉਸ ਪਿੰਡ ਦੀ ਪੰਚਾਇਤ ਨੇ ਰੈਜ਼ੋਲਿਊਸ਼ਨ ਹੋਰ ਸੜਕ ਲਈ ਪਾਸ ਕੀਤਾ। ਪਰ ਉਹ ਸੜਕ ਕਿਧਰੇ ਹੋਰ ਬਣ ਗਈ। ਉਸ ਦੇ ਲਈ ਨਾ ਤੇ ਮਾਰਕਿਟ ਕਮੇਟੀ ਨੇ ਪੈਸੇ ਜਮ੍ਹਾ ਕਰਾਏ ਔਰ ਨਾ ਹੀ ਉਸ ਦੇ ਲਈ ਕੋਈ ਰੈਜ਼ੋਲਿਊਸ਼ਨ ਪਾਸ ਹੋਇਆ। ਸਿਰਫ 4 ਘਰਾਂ ਦੀ ਨਕ ਦੀ ਸੇਧ ਤੇ ਉਹ ਸੜਕ ਬਣਾ ਦਿਤੀ ਜਿਸ ਦਾ ਬਾਕੀ ਪਿੰਡ ਨੂੰ ਕੋਈ ਫਾਇਦਾ ਨਹੀਂ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸੰਜੇ ਗਾਂਧੀ ਵਾਲੀ ਗਲ ਨਾ ਹੋਵੇ ਜਾਂ ਗਿਆਨੀ ਜ਼ੈਲ ਸਿੰਘ ਵਾਲੀ ਗਲ ਨਾ ਹੋਵੇ, ਕਿਸੇ ਨਾਲ ਧਕਾ ਨਹੀਂ ਹੋਣਾ ਚਾਹੀਦਾ, ਜਿਸ ਦੇ ਲਈ ਪੈਸੇ ਨਾ ਭਰੇ ਹੋਣ, ਜਿਸ ਸੜਕ ਦਾ ਸਮੁੱਚੇ ਪਿੰਡ ਨੂੰ ਕੋਈ ਫਾਇਦਾ ਨਾ ਹੋਵੇ ਉਹ ਸੜਕ ਨਹੀਂ ਬਣਾਉਣੀ ਚਾਹੀਦੀ।

ਇਸ ਦੇ ਇਲਾਵਾ ਮੈਂ ਪੈਵਿਲੀਅਨ ਦੀ ਗੱਲ ਕਰਦਾ ਹਾਂ। ਡਾਕਟਰ ਸਾਹਿਬ ਪੈਵਿਲੀਅਨ ਉਤੇ ਕਾਫੀ ਬੋਲੇ ਹਨ। ਪੈਵਿਲੀਅਨ ਲਗਿਆ ਬੜੀ ਚੰਗੀ ਗੱਲ ਹੈ। ਮੈਂ ਵੀ ਉਥੇ ਗਿਆ ਸੀ ਕਿਉਂਕਿ ਸਾਡੀ ਕਮੇਟੀ ਦੀ ਮੀਟਿੰਗ ਰੱਖੀ ਗਈ ਸੀ। ਇਸ ਦਾ ਲੋਕਾਂ ਉਤੇ ਬੜਾ ਚੰਗਾ ਪ੍ਰਭਾਵ ਪਿਆ, ਪਰ ਅਖਬਾਰਾਂ ਵਿਚ ਕੁਝ ਖਬਰਾਂ ਆਈਆਂ ਕਿ ਠੇਕਾ ਦੇਣ ਦੇ ਸਬੰਧ ਵਿਚ ਕੁਝ ਕੁਰੱਪਸ਼ਨ ਹੋਈ ਹੈ। ਬਾਦਲ ਸਾਹਿਬ ਨੇ ਹਊਸ ਵਿਚ ਯਕੀਨ ਦਿਲਾਇਆ ਹੈ ਕਿ ਉਹ ਕੁੱਰਪਸ਼ਨ ਰੋਕਣ ਲਈ ਕੋਈ ਪਰਮਾਨੈਂਟ ਮਸ਼ੀਨਰੀ ਬਣਾ ਰਹੇ ਹਨ। ਭਾਵੇਂ ਕੋਈ ਮਨਿਸਟਰ ਹੋਵੇ ਭਾਵੇਂ ਕੋਈ ਪੁਲੀਟੀਕਲ ਆਦਮੀ ਹੋਵੇ ਉਹ ਅਗਰ ਕੋਈ ਗਲਤ ਗੱਲ ਕਰੇ ਤਾਂ ਪੜਤਾਲ ਕਰਾਈ ਜਾ ਸਕੇ। ਉਹ ਮਸ਼ੀਨਰੀ ਪਰਮਾਨੈਂਟਲੀ ਕੰਮ ਕਰਦੀ ਰਹੇਗੀ। ਮੈਂ ਸਮਝਦਾ ਹਾਂ ਕਿ ਇਹ ਪਰਮਾਨੈਂਟ ਮਸ਼ੀਨਰੀ ਬਣ ਜਾਏ, ਕੁੱਰਪਸ਼ਨ ਰੋਕਣ ਲਈ ਕੁਝ ਹੱਦ ਤਕ ਚੰਗੀ ਗੱਲ ਹੈ ਪਰ ਇਸ ਨਾਲ ਕੁਰਪਸ਼ਨ ਜੇ ਕਹੀਏ ਕਿ ਜੜ੍ਹੋਂ ਚੁੱਕੀ ਜਾਏਗੀ ਇਸ ਦੇ ਨਾਲ ਮੈਂ ਸਹਿਮਤ ਨਹੀਂ ਹਾਂ, ਪਰ ਕੁਝ ਰੋਕ ਜ਼ਰੂਰ ਲੱਗ ਸਕਦੀ ਹੈ। ਇਸੇ ਤਰ੍ਹਾਂ ਅੰਮ੍ਰਿਤਸਰ ਵਾਲੀ ਗਲ ਹੈ ਇਹ ਬਹੁਤ ਦਰੁਸਤ ਗੱਲ ਹੈ। ਸ਼ਹਿਰਾਂ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ, ਹਰ ਸ਼ਹਿਰ ਦੀ ਡਿਵੈਲਪਮੈਂਟ ਹੋਣੀ ਚਾਹੀਦੀ ਹੈ। ਪਰ ਇਕ ਗਲ ਸਰਕਾਰ ਨੂੰ ਧਿਆਨ ਵਿਚ ਰੱਖਣੀ ਚਾਹੀਦੀ ਹੈ ਕਿ ਸ਼ਹਿਰਾਂ ਦੀ ਡਿਵੈਲਪਮੈਂਟ ਕਰਨ ਲੱਗੇ ਤੁਰਕਮਾਨ ਗੇਟ ਵਾਲੀ ਗੱਲ ਜਿਹੜੀ ਸੁਣਨ ਵਿਚ ਆ ਰਹੀ ਹੈ ਉਹ ਨਾ ਹੋਵੇ। ਇਸੇ ਤਰ੍ਹਾਂ ਮੁਜ਼ਫਰਨਗਰ ਵਾਲੀ ਗੱਲ ਹੈ ਪਤਾ ਨਹੀਂ ਵਿਚਾਰੇ ਝੁੱਗੀਆਂ ਵਾਲੇ ਕਿੱਥੇ ਵਾੜ ਦਿੱਤੇ। ਇਹ ਜੋ ਕੁਝ ਸੰਜੇ ਗਾਂਧੀ ਦੇ ਕਹਿਣ ਤੇ ਹੋਇਆ ਉਸ ਤਰ੍ਹਾਂ ਨਾ ਹੋਵੇ। ਸ਼ਹਿਰ ਦੀ ਸਜਾਵਟ ਦੇ ਨਾਮ ਤੇ ਗਰੀਬਾਂ ਨੂੰ ਨਾ ਉਜਾੜਿਆ ਜਾਵੇ। ਜਿਹੜੇ ਪਬਲਿਕ ਪਲੇਸ ਤੇ ਗਰੀਬ ਲੋਕ ਝੁੱਗੀਆਂ ਪਾਈ ਬੈਠੇ ਹਨ ਉਨ੍ਹਾਂ ਨੂੰ ਉਠਾਉਣ ਤੋਂ ਪਹਿਲਾਂ ਉਨ੍ਹਾਂ ਦੇ ਲਈ ਜਗ੍ਹਾ ਦਾ ਪ੍ਰਬੰਧ ਕਰਨਾ ਚਾਹੀਦਾ ਹੈ। ਮੈਂ ਇਸ ਨਾਲ ਵੀ ਸਹਿਮਤ ਹਾਂ ਕਿ ਜਿਹੜੇ ਪਬਲਿਕ ਪਲੇਸ ਤੇ ਬੈਠੇ ਹਨ ਉਹ ਉਥੇ ਬੈਠੇ ਵੀ ਨਾ ਰਹਿਣ ਔਰ ਤੁਰਕਮਾਨ ਗੇਟ ਵਾਲੀ ਗੱਲ ਵੀ ਨਾ ਹੋਵੇ। ਮੈਂ ਸਰਕਾਰ ਦਾ ਧਿਆਨ ਇਸ ਗੱਲ ਵਲ ਦਿਵਾਉਂਦਾ ਹਾਂ।

ਚੇਅਰਮੈਨ ਸਾਹਿਬ, ਹੁਣ ਮੈਂ ਡੀਮਾਂਡ ਨੰ. 39 ਤੇ ਆਉਂਦਾ ਹਾਂ ਜਿਸ ਦਾ ਕਿ ਜੇਲ੍ਹਾਂ ਨਾਲ ਸਬੰਧ ਹੈ। ਮੈਂ ਜੇਲ੍ਹ ਲਫਜ਼ ਦੇ ਸਬੰਧ ਵਿਚ ਕਹਿਣਾ ਚਾਹੁੰਦਾ ਹਾਂ ਕਿ ਹੁਣ ਜੇਲ੍ਹਾਂ ਦੀ ਬਜਾਏ ਸੁਧਾਰ ਘਰ ਹੋ ਗਏ ਹਨ ਇਸ ਲਈ ਇਥੇ ਵੀ ਅਗਰ ਅਮੈਂਡਮੈਂਟ ਕਰ ਲੈਂਦੇ ਤਾਂ ਚੰਗਾ ਸੀ। ਇਸ ਦੇ ਇਲਾਵਾ ਇਕ ਗੱਲ ਜੇਲ੍ਹਾਂ ਵਿਚ ਜਾਲੀਆਂ ਬਾਰੇ ਆਈ ਹੈ। ਜੇਲਾਂ ਵਿਚ ਜਾਲੀਆਂ ਲੱਗੀਆਂ ਹੋਈਆਂ ਸਨ। ਦੋ ਦੋ ਬੈਰੀਕੇਡਸ ਸਨ ਅਤੇ ਜੇ ਕੋਈ ਮਿਲਣ ਜਾਂਦਾ ਸੀ ਤਾਂ ਮਿਲਣ ਨਹੀਂ ਸੀ ਦਿੱਤਾ ਜਾਂਦਾ। ਇਹ ਮਾੜੀ ਗੱਲ ਸੀ। ਪਟਿਆਲਾ ਵਿਚ ਜਾਲੀ ਲਗੀ ਹੋਈ ਸੀ। ਜੇ ਕੋਈ ਮਿਲਣ ਜਾਂਦਾ ਹੈ ਤਾਂ ਅੰਦਰਲੇ ਨੂੰ ਬਾਹਰਲਾ ਨਹੀਂ ਦਿਸਦਾ ਅਤੇ

ਬਾਹਰਲੇ ਨੂੰ ਅੰਦਰਲਾ ਨਹੀਂ ਦਿਸਦਾ। ਉਹ ਗੱਲ ਕਰਨੀ ਚਾਹੀਦੀ ਹੈ ਜਿਹੜੀ ਕਿ ਅੱਛੀ ਹੋਵੇ। ਜਿਹੜਾ ਮਿਲਣ ਜਾਂਦਾ ਹੈ ਅਗਰ ਇਕ ਦੂਸਰੇ ਨੂੰ ਵੇਖ ਹੀ ਨਾ ਸਕਣ ਤਾਂ ਕੀ ਫਾਇਦਾ ਹੈ। ਭਾਵੇਂ ਇਸ ਦਾ ਖਰਚਾ ਥੋੜ੍ਹਾ ਹੀ ਮੰਗਿਆ ਹੈ ਪਰ ਇਸ ਦੇ ਨਾਲ ਲੋਕਾਂ ਨੂੰ ਫਾਇਦਾ ਕੋਈ ਨਹੀਂ।

ਆਖਿਰ ਵਿਚ, ਚੇਅਰਮੈਨ ਸਾਹਿਬ, ਮੈਂ ਡੀਮਾਂਡ ਨੰ. 5 ਤੇ ਬੋਲਣਾ ਚਾਹੁੰਦਾ ਹਾਂ ਕਿਉਂਕਿ ਇਹ ਬੜੀ ਇੰਪਾਰਟੈਂਟ ਔਰ ਲੋਕਾਂ ਦੇ ਨਾਲ ਸਬੰਧਤ ਹੈ। ਜਦੋਂ ਕੋਈ ਲੋਕਾਂ ਨਾਲ ਦੁੱਖ ਦਰਦ ਭਰੀ ਘਟਨਾ ਵਾਪਰਦੀ ਹੈ ਭਾਵੇਂ ਹੜ੍ਹਾਂ ਨਾਲ ਹੋਵੇ, ਭਾਵੇਂ ਗੜ੍ਹਿਆਂ ਨਾਲ ਜਾਂ ਕਿਸੇ ਹੋਰ ਕਾਰਨ ਤਾਂ ਇਹ ਪੈਸਾ ਉਸੇ ਲਈ ਚਾਹੀਦਾ ਹੈ। ਪੰਜਾਬ ਵਿਚ ਪਿੱਛੇ ਜਿਹੜੇ ਹੜ੍ਹਾਂ ਅਤੇ ਗੜ੍ਹਿਆਂ ਨਾਲ ਕਾਫੀ ਨੁਕਸਾਨ ਹੋਇਆ ਹੈ। ਮੈਂ ਸਮਝਦਾ ਹਾਂ ਕਿ ਇਸ ਮੱਦ ਵਿਚ ਜਿੰਨੇ ਪੈਸੇ ਮੰਗੇ ਗਏ ਹਨ ਦਰੁਸਤ ਹਨ ਲੇਕਿਨ ਕਿਸਾਨ ਦੀ ਇਹ ਜ਼ੋਰਦਾਰ ਮੰਗ ਹੈ, ਚੇਅਰਮੈਨ ਸਾਹਿਬ, ਤੁਸੀਂ ਵੀ ਸਹਿਮਤ ਹੋਵੋਗੇ ਕਿ ਉਨ੍ਹਾਂ ਦੀਆਂ ਫਸਲਾਂ ਬਾਰੇ ਬੀਮਾਂ ਸਕੀਮ ਲਾਗੂ ਕੀਤੀ ਜਾਏ। ਮੈਂ ਕਹਿੰਦਾ ਹਾਂ ਕਿ ਉਸਦੇ ਲਈ ਪੈਸੇ ਦਾ ਭਾਵੇਂ ਕਿਤੋਂ ਪ੍ਰਬੰਧ ਕਰੋ, ਪ੍ਰਬੰਧ ਹੋਣਾ ਚਾਹੀਦਾ ਹੈ। ਸਾਡੀਆਂ ਮਾਰਕਿਟ ਕਮੇਟੀਆਂ ਵਿਚ ਹਨ, ਉਨ੍ਹਾਂ ਕੋਲ ਕਾਫੀ ਫੰਡਜ਼ ਹਨ ਉਨ੍ਹਾਂ ਫੰਡਾਂ ਵਿਚੋਂ ਕੋਈ ਰਾਖਵਾਂ ਫੰਡ ਰੱਖਿਆ ਜਾਵੇ। ਇਹ ਫੰਡ ਕਿਸਾਨਾਂ ਦੀ ਜਿਣਸ ਤੋਂ ਹੀ ਇਕਠਾ ਕੀਤਾ ਜਾਂਦਾ ਹੈ। ਇਹ ਜਿਹੜੀ ਇਹ ਮਾਰਕਿਟ ਫੀਸ ਹੈ ਕਿਸਾਨਾਂ ਦਾ ਆਪਣਾ ਫੰਡ ਹੀ ਹੈ। ਸੋ ਕੁਦਰਤੀ ਆਫਤਾਂ ਦਾ ਮੁਕਾਬਲਾ ਕਰਨ ਲਈ ਕੋਈ ਰਾਖਵਾਂ ਫੰਡ ਜ਼ਰੂਰ ਰੱਖਿਆ ਜਾਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਭਾਵੇਂ ਉਨ੍ਹਾਂ ਦੀਆਂ ਫਸਲਾਂ ਦਾ ਬੀਮਾਂ ਕੀਤਾ ਜਾਵੇ ਜਾਂ ਕੋਈ ਇਸ ਤਰ੍ਹਾਂ ਦਾ ਰਾਖਵਾਂ ਫੰਡ ਰੱਖਿਆ ਜਾਵੇ, ਭਾਵੇਂ ਕੋਈ ਹੋਰ ਉਪਾ ਕੀਤਾ ਜਾਵੇ ਪਰ ਕੁਦਰਤੀ ਆਫਤ ਦੇ ਸਮੇਂ ਤੇ ਕਿਸਾਨਾਂ ਦੀ ਵੇਲੇ ਸਿਰ ਮੱਦਦ ਹੋਣੀ ਚਾਹੀਦੀ ਹੈ। ਚੇਅਰਮੈਨ ਸਾਹਿਬ, ਇਹ ਗੱਲ ਸਾਡੇ ਅੰਗਰੇਜ਼ਾਂ ਦੇ ਵੇਲੇ ਦੀ ਵਾਪਰ ਰਹੀ ਹੈ, ਮੇਰੇ ਨਾਲ ਸਾਰਾ ਹਾਊਸ ਸਹਿਮਤ ਹੋਵਗਾ, ਉਸ ਨੂੰ ਬਦਲਿਆ ਜਾਵੇ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** : ਚੇਅਰਮੈਨ ਸਾਹਿਬ, ਅਕਾਲੀ ਪਾਰਟੀ ਦੀ ਮੀਟਿੰਗ ਵਿਚ ਇਹ ਫੈਸਲਾ ਹੋਇਆ ਸੀ ਔਰ ਮੁੱਖ ਮੰਤਰੀ ਜੀ ਨੇ ਇਹ ਦੱਸਿਆ ਸੀ ਕਿ ਕਿਸੇ ਵੀ ਮਾਨਯੋਗ ਮੈਂਬਰ ਨੂੰ 10 ਮਿੰਟਾਂ ਤੋਂ ਵੱਧ ਨਹੀਂ ਬੋਲਣ ਦਿੱਤਾ ਜਾਏਗਾ, ਕਿਉਂਕਿ ਬੋਲਣ ਵਾਲੇ ਮੈਂਬਰ ਸਾਹਿਬਾਨ ਜ਼ਿਆਦਾ ਹੁੰਦੇ ਹਨ, ਇਸ ਲਈ ਥੋੜ੍ਹਾ ਥੋੜ੍ਹਾ ਟਾਈਮ ਦੇਣ ਨਾਲ ਜ਼ਿਆਦਾ ਤੋਂ ਜ਼ਿਆਦਾ ਮੈਂਬਰ ਸਾਹਿਬਾਨ ਬੋਲ ਸਕਣਗੇ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਚੇਅਰਮੈਨ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਗੱਲ ਅੰਗਰੇਜ਼ਾਂ ਵੇਲੇ ਦੀ ਚਲੀ ਆ ਰਹੀ ਹੈ ਕਿ ਪਿੰਡ ਦੇ ਨੁਕਸਾਨ ਦੀ ਔਸਤ ਕੱਢੀ ਜਾਵੇ ਔਰ ਉਸ ਦੇ ਮੁਤਾਬਿਕ ਹੀ ਸਹਾਇਤਾ ਦਿੱਤੀ ਜਾਵੇ। ਮੈਂ ਅਰਜ਼ ਕਰਾਂ ਕਿ ਉਸ ਵਕਤ ਤਾਂ ਇਸ ਤਰ੍ਹਾਂ ਕੀਤਾ ਜਾਂਦਾ ਸੀ ਕਿਉਂਕਿ ਉਦੋਂ ਚੱਕਬੰਦੀਆਂ ਨਹੀਂ ਸਨ ਕੀਤੀਆਂ ਹੋਈਆਂ। ਪਰ ਹੁਣ ਤਾਂ ਚੱਕਬੰਦੀ ਵੀ ਹੋ ਚੁਕੀ ਹੈ ਅਤੇ ਮੁਰਬਾਬੰਦੀ ਵੀ। ਮੈਂ ਕਹਿੰਦਾ ਹਾਂ ਕਿ ਔਸਤਨ ਅਗਰ ਕਿਸੇ ਇਕ ਪਿੰਡ ਦਾ ਨੁਕਸ਼ਾਨ 25% ਹੁੰਦਾ ਹੈ ਔਰ ਉਸ ਦੇ ਵਿਚ 3, 4 ਘਰ ਬਿਲਕੁਲ ਬਰਬਾਦ ਹੋ ਜਾਂਦੇ ਹਨ ਔਰ ਅਗਰ ਬਾਕੀ ਪਿੰਡ ਬੱਚ ਜਾਂਦਾ ਹੈ ਤਾਂ ਜਿਹੜੇ ਘਰ ਬਿਲਕੁਲ ਬਰਬਾਦ ਹੋ ਗਏ ਉਨ੍ਹਾਂ ਨੂੰ ਠੀਕ ਮੁਆਵਜ਼ਾ ਨਹੀਂ ਮਿਲ ਸਕਦਾ। ਇਸੇ ਤਰ੍ਹਾਂ ਹੀ ਅਗਰ ਸਾਰੇ ਪਿੰਡ ਦਾ ਔਸਤਨ ਨੁਕਸਾਨ 50% ਹੈ ਔਰ ਉਸ ਦੇ ਵਿਚ ਅਗਰ ਕੁਝ ਘਰ ਬਿਲਕੁਲ ਬੱਚ ਗਏ ਤਾਂ ਉਹ ਵੀ ਬਾਕੀ ਪਿੰਡ ਦੇ ਨਾਲ ਮੁਆਵਜ਼ਾ ਲੈ ਜਾਂਦੇ ਹਨ। ਮੈਂ ਕਹਿੰਦਾ ਹਾਂ ਕਿ ਤੁਹਾਨੂੰ ਦਿਲਚਸਪੀ ਲੈ ਕੇ, ਵਿਅੱਕਤੀਗਤ ਰੂਪ ਵਿਚ ਨੁਕਸਾਨ ਦਾ ਅੰਦਾਜ਼ਾ ਲਗਾ ਕੇ, ਉਸ ਦੇ ਮੁਤਾਬਿਕ ਮੁਆਵਜ਼ਾ ਦੇਣਾ ਚਾਹੀਦਾ ਹੈ। ਇਸੇ ਤਰ੍ਹਾਂ ਜਿਹੜੇ ਗਰੀਬ ਮਜ਼ਦੂਰ ਹਨ, ਜਿਹੜੇ ਕਿ ਜ਼ਮੀਨਾਂ ਤੇ ਕੰਮ ਕਰਦੇ ਹਨ ਔਰ ਆਪ ਬੇ-ਜ਼ਮੀਨੇ ਹਨ ਉਨ੍ਹਾਂ ਦਾ ਵੀ ਤਾਂ ਗੁਜ਼ਾਰਾ ਫਸਲਾਂ ਤੇ ਹੀ ਹੁੰਦਾ ਹੈ। ਉਨ੍ਹਾਂ ਨੂੰ ਵੀ ਮੁਆਵਜ਼ਾ ਮਿਲਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਆਖਿਰ ਵਿਚ ਮੈਂ ਇਹ ਕਹਾਂਗਾ ਕਿ 1976 ਦੇ ਹੜ੍ਹਾਂ ਵਿਚ

[ਕਾਮਰੇਡ ਬਲਦੇਵ ਸਿੰਘ ਲੂੰਬਾ]

ਇਹ ਐਲਾਨ ਕੀਤਾ ਗਿਆ ਸੀ ਕਿ ਹੜ੍ਹਾਂ ਕਾਰਨ ਜਿਹੜੇ ਘਰ ਢਹਿ ਗਏ ਹਨ ਉਨ੍ਹਾਂ ਲਈ ਮੁਆਵਜ਼ਾ ਦਿੱਤਾ ਜਾਵੇਗਾ। ਚੇਅਰਮੈਨ ਸਾਹਿਬ, ਪਿੰਡਾਂ ਵਿੱਚ ਤਾਂ ਕਿਤੇ ਕਿਤੇ ਮੁਆਵਜ਼ਾ ਦੇ ਦਿੱਤਾ ਹੈ ਪਰ ਜਿਨ੍ਹਾਂ ਦੇ ਸ਼ਹਿਰਾਂ ਵਿਚ ਘਰ ਢਹਿ ਗਏ ਸਨ, ਉਨ੍ਹਾਂ ਦੇ ਬਾਰੇ ਐਲਾਨ ਤਾਂ ਕਰ ਦਿੱਤੇ ਗਏ ਸਨ ਕਿ ਉਨ੍ਹਾਂ ਨੂੰ ਵੀ ਮੁਆਵਜ਼ਾ ਦਿੱਤਾ ਜਾਵੇਗਾ, ਪਰ ਉਨ੍ਹਾਂ ਨੂੰ ਅੱਜ ਤਕ ਇਕ ਪੈਸਾ ਵੀ ਨਹੀਂ ਦਿੱਤਾ ਗਿਆ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦਰਖਾਸਤ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਮੁਆਵਜ਼ਾ ਜ਼ਰੂਰ ਮਿਲਣਾ ਚਾਹੀਦਾ ਹੈ ਅਤੇ ਵਿਅੱਕਤੀਗਤ ਤੌਰ ਤੇ ਜਿਸਦਾ ਜਿਤਨਾ ਨੁਕਸਾਨ ਹੋਇਆ ਹੈ ਉਸ ਹਿਸਾਬ ਨਾਲ ਹੀ ਉਸਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ ਨਾ ਕਿ ਔਸਤ ਦੇ ਹਿਸਾਬ ਨਾਲ।

**ਮਾਸਟਰ ਚੰਦ ਸਿੰਘ** (ਸ਼ੇਰਪੁਰ ਐਸ. ਸੀ.): ਚੇਅਰਮੈਨ ਸਾਹਿਬ, ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਾਂ ਹਨ .......

**ਸ਼੍ਰੀ ਸਭਾਪਤੀ**: ਤੁਸੀਂ ਮਾਸਟਰ ਜੀ, ਸਪੀਚ ਕਰਨੀ ਹੈ ਜਾਂ ਪੁਆਇੰਟ ਆਫ ਆਰਡਰ?

**ਮਾਸਟਰ ਚੰਦ ਸਿੰਘ**: ਮੈਂ ਸਪੀਚ ਕਰਨੀ ਹੈ ਜੀ।

**ਸ਼੍ਰੀ ਸਭਾਪਤੀ**: ਤੁਹਾਡੀ ਪਾਰਟੀ ਦਾ 10 ਮਿੰਟ ਟਾਈਮ ਹੈ, ਤੁਸੀਂ 10 ਮਿੰਟ ਬੋਲ ਲਓ।

**ਮਾਸਟਰ ਚੰਦ ਸਿੰਘ**: ਚੇਅਰਮੈਨ ਸਾਹਿਬ, ਇਹ ਜਿਹੜੀਆਂ 12 ਕਰੋੜ ਦੀਆਂ ਸਪਲੀਮੈਂਟਰੀ ਡੀਮਾਂਡਜ਼ ਰੱਖੀਆਂ ਹਨ ਮੈਂ ਆਪਣੀ ਪਾਰਟੀ ਵਲੋਂ ਇਸ ਦਾ ਸਮਰਥਨ ਕਰਨ ਵਾਸਤੇ ਖੜਾ ਹੋਇਆ ਹਾਂ। ਸਭ ਤੋਂ ਵੱਡੀ ਪ੍ਰਾਪਤੀ ਇਸ ਸਰਕਾਰ ਦੀ ਥੀਨ ਡੈਮ ਦੀ ਮਨਜ਼ੂਰੀ ਹੈ ਜਿਸਦੇ ਨਾਲ ਪੰਜਾਬ ਦੇ ਕਿਸਾਨ ਦਾ ਬਿਜਲੀ ਅਤੇ ਪਾਣੀ ਦਾ ਸੰਕਟ ਹੱਲ ਹੋ ਜਾਵੇਗਾ। ਭਾਵੇਂ ਇਹ ਕਾਂਗਰਸੀ ਭਰਾ ਇਥੇ ਅੱਜ ਨੁਕਤਾਚੀਨੀ ਕਰਨ ਦਾ ਹੱਕ ਰਖਦੇ ਹਨ ਪਰ ਇਨ੍ਹਾਂ ਨੇ ਕੋਈ ਹੀਲਾ ਨਹੀਂ ਕੀਤਾ ਥੀਨ ਡੈਮ ਦੀ ਮਨਜ਼ੂਰੀ ਲੈਣ ਲਈ ਜਾਂ ਰੋਸ ਪ੍ਰਗਟ ਕੀਤਾ ਹੋਵੇ। ਇਸ ਤਰ੍ਹਾਂ ਦੀ ਕੋਈ ਗੱਲ ਇਨ੍ਹਾਂ ਨੇ ਨਹੀਂ ਕੀਤੀ। ਇਸ ਅਕਾਲੀ ਜਨਤਾ ਪਾਰਟੀ ਦੀ ਸਰਕਾਰ ਨੇ ਥੀਨ ਡੈਮ ਵਾਸ਼ਤੇ 3 ਕਰੋੜ ਰੁਪਏ ਮੰਗੇ ਹਨ, ਇਹ ਠੀਕ ਹਨ। ਪਰ ਇਹ ਥੋੜ੍ਹੇ ਹਨ ਕਿਉਂਕਿ ਮਸ਼ੀਨਰੀ ਵੀ ਖਰੀਦਣੀ ਹੈ ਅਤੇ ਮੁਲਾਜ਼ਮਾਂ ਅਤੇ ਮਜ਼ਦੂਰਾਂ ਨੂੰ ਤਨਖਾਹਾਂ ਵੀ ਦੇਣੀਆਂ ਹਨ। ਹੋਰ ਵੀ ਕਈ ਪ੍ਰਬੰਧ ਕਰਨੇ ਹਨ। ਇਸ ਲਈ ਇਹ ਰੁਪਿਆ ਵਧਾਉਣਾ ਚਾਹੀਦਾ ਹੈ। ਦਸਰੇ ਡੈਮਾਂ, ਜਿਵੇਂ ਤਲਵਾੜੇ ਤੇ ਅਨੰਦਪੁਰ ਸਾਹਿਬ ਦੇ ਹਨ ਉਨ੍ਹਾਂ ਦੇ ਜਿਹੜੇ ਸਕਿਲਡ ਅਤੇ ਅਨਸਕਿਲਡ ਵਰਕਰ ਹਨ ਉਨ੍ਹਾਂ ਨੂੰ ਥੀਨ ਡੈਮ ਤੇ ਕੰਮ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜਿਹੜੇ ਇਹ ਵਰਕਰ ਛਾਂਟੀ ਕਰਕੇ ਇਨ੍ਹਾਂ ਡੈਮਾਂ ਤੋਂ ਕੱਢੇ ਜਾਣਗੇ, ਉਨ੍ਹਾਂ ਨੂੰ ਇਥੇ ਲਾਉਣਾ ਚਾਹੀਦਾ ਹੈ। ਕਿਉਂਕਿ ਜੇ ਨਵੀਂ ਅਸੀਂ ਭਰਤੀ ਕਰੀਏ ਤਾਂ ਉਨ੍ਹਾਂ ਨੂੰ ਚੰਗਾ ਹੁਨਰਮੰਦ ਬਣਾਉਣ ਲਈ ਸਰਕਾਰ ਨੂੰ ਕਾਫੀ ਖਰਚ ਕਰਨਾ ਪੈਂਦਾ ਹੈ। ਇਸ ਲਈ ਜ਼ਰੂਰੀ ਹੈ ਕਿ ਥੀਨ ਡੈਮ ਤੇ ਕਰਮਚਾਰੀ ਐਬਜ਼ਾਰਬ ਕੀਤੇ ਜਾਣ।

ਚੇਅਰਮੈਨ ਸਾਹਿਬ, ਅਗਲੀ ਡੀਮਾਂਡ ਨੰ: 5 ਹੈ। ਗੜ੍ਹਿਆਂ ਨਾਲ, ਹੜ੍ਹਾਂ ਨਾਲ, ਤੁਫਾਨ ਨਾਲ ਜਿਨ੍ਹਾਂ ਕਿਸਾਨਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਮੁਆਵਜ਼ਾ ਦੇਣ ਲਈ ਇਸ ਮੰਗ ਦੇ ਤਹਿਤ ਪੈਸਾ ਮੰਗਿਆ ਹੈ। ਠੀਕ ਹੈ ਕਈ ਕਿਸਾਨਾਂ ਨੂੰ ਮੁਆਵਜ਼ਾ ਦਿੱਤਾ ਜਾ ਚੁੱਕਾ ਹੈ। ਪਰ ਜਿਹੜਾ ਮੁਆਵਜ਼ਾ ਦਿੱਤਾ ਗਿਆ ਹੈ ਇਸ ਦੀ ਕੈਲਕੂਲੇਸ਼ਨ ਗਲਤ ਹੈ। ਪਟਵਾਰੀਆਂ ਨੇ ਪੈਸੇ ਲੈ ਕੇ ਜਿਸਦਾ ਨੁਕਸਾਨ ਘੱਟ ਹੋਇਆ ਉਹ ਵੱਧ ਲਿਖ ਦਿੱਤਾ ਅਤੇ ਜਿਨ੍ਹਾਂ ਦਾ ਨੁਕਸਾਨ ਜ਼ਿਆਦਾ ਹੋਇਆ ਉਹ

ਘੱਟ ਲਿਖਿਆ ਹੈ। ਕਿਸਾਨਾਂ ਦੀ ਕਿਸੇ ਜਥੇਬੰਦੀ ਨੂੰ ਇਨ੍ਹਾਂ ਨੇ ਨਾਲ ਨਹੀਂ ਲਿਆ। ਕਿਸਾਨਾਂ ਦੀ ਜਥੇਬੰਦੀ ਨੂੰ ਵੀ ਨਾਲ ਲੈਣਾ ਚਾਹੀਦਾ ਸੀ ਕਿਉਂਕਿ ਨੁਕਸਾਨ ਤਾਂ ਉਨ੍ਹਾਂ ਦਾ ਹੋਇਆ ਹੈ। ਚੇਅਰਮੈਨ ਸਾਹਿਬ, ਜੇ ਕਿਸੇ ਗਰੀਬ ਕਿਸਾਨ ਦੇ ਪੰਜ ਕਿੱਲੇ ਸਨ ਅਤੇ ਪੰਜਾਂ ਕਿੱਲਿਆਂ ਦੀ ਫਸਲ ਤਬਾਹ ਹੋ ਗਈ ਪਰ ਜਿਹੜਾ ਮੁਆਵਜ਼ਾ ਉਸ ਨੂੰ ਦਿੱਤਾ ਗਿਆ ਉਹ ਸਾਰੇ ਪਿੰਡ ਨੂੰ ਕੇਂਦਰ ਮੰਨ ਕੇ ਦਿੱਤਾ ਗਿਆ ਹੈ। ਖੇਤ ਨੂੰ ਯੂਨਿਟ ਮੰਨ ਕੇ ਕਿਸਾਨ ਨੂੰ ਮੁਆਵਜ਼ਾ ਦੇਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਅੱਜ ਜ਼ਿਲ੍ਹਾ ਪੱਧਰ ਤੇ ਰਿਪੋਰਟਾਂ ਆ ਰਹੀਆਂ ਹਨ ਕਿ ਕਿਸਾਨਾਂ ਦੇ ਨਾਲ ਜਿਹੜੇ ਖੇਤ ਮਜ਼ਦੂਰ ਜਾਂ ਸੀਰੀ ਸਨ ਉਨ੍ਹਾਂ ਨੂੰ ਕੋਈ ਮੁਆਵਜ਼ਾ ਨਹੀਂ ਮਿਲਿਆ। ਉਹ ਡੀ. ਸੀ. ਨੂੰ ਮਿਲ ਰਹੇ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਪੈਸੇ ਭਾਵੇਂ ਹੋਰ ਰੱਖ ਲਓ ਪਰ ਉਨ੍ਹਾਂ ਗਰੀਬਾਂ ਨੂੰ ਵੀ ਮੁਆਵਜ਼ਾ ਦਿੱਤਾ ਜਾਵੇ। ਇਸਦੇ ਵੱਲ ਉਚੇਚਾ ਧਿਆਨ ਸਰਕਾਰ ਦੇਵੇ।

ਚੇਅਰਮੈਨ ਸਾਹਿਬ, ਪਨਸੱਪ ਦੀਆਂ ਪੰਜ ਸੌ ਦੁਕਾਨਾਂ ਪੰਜਾਬ ਵਿਚ ਖੋਲ੍ਹੀਆਂ ਗਈਆਂ ਹਨ ਅਤੇ ਇਸ ਮੰਗ ਦੇ ਤਹਿਤ 93,36,000 ਰੁਪਿਆ ਮੰਗਿਆ ਹੈ। ਇਹ ਬਹੁਤ ਵਧੀਆ ਗੱਲ ਹੈ। ਇਸ ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ। ਪਰ ਇਹ ਨਹੀਂ ਹੋ ਸਕਦਾ ਕਿ ਇਹ ਪੰਜ ਸੌ ਦੁਕਾਨਾਂ ਖੁਲ੍ਹਣ ਨਾਲ ਮਹਿੰਗਾਈ ਤੇ ਕੰਟਰੋਲ ਹੋ ਜਾਵੇਗਾ। ਜਿਤਨੀ ਦੇਰ ਤੱਕ ਮੁਨਾਫਾ ਕਮਾਉਣ ਵਾਲਿਆਂ ਨੂੰ, ਟਾਟਾ ਬਿਰਲਿਆਂ ਨੂੰ ਇਥੇ ਖੁਲ੍ਹ ਹੋਵੇਗੀ ਮਹਿੰਗਾਈ ਤੇ ਕੰਟਰੋਲ ਨਹੀਂ ਹੋ ਸਕਦਾ। ਸਾਡੇ ਹਿੰਦੁਸਤਾਨ ਦੇ ਸਿਰ ਦੂਸਰਿਆਂ ਮੁਲਕਾਂ ਦਾ 10,000 ਕਰੋੜ ਰੁਪਿਆ ਕਰਜ਼ਾ ਹੈ ਜਿਸ ਦਾ 700 ਕਰੋੜ ਰੁਪਿਆ ਅਸੀਂ ਸਾਲ ਦਾ ਵਿਆਜ ਦਿੰਦੇ ਹਾਂ। ਜਦੋਂ ਤੱਕ ਇਸ ਤਰ੍ਹਾਂ ਦੀਆਂ ਲਾਹਨਤਾਂ ਨੂੰ ਖਤਮ ਨਹੀਂ ਕੀਤਾ ਜਾਂਦਾ, ਇਜਾਰਾਦਾਰੀ ਅਤੇ ਮੁਨਾਫਾ ਖੋਰੀ ਦੀਆਂ ਲਾਹਨਤਾਂ ਖਤਮ ਨਹੀਂ ਹੁੰਦੀਆਂ ਉਦੋਂ ਤੱਕ ਇਹ ਮਹਿੰਗਾਈ ਤੇ ਕੰਟਰੋਲ ਨਹੀਂ ਹੋ ਸਕਦਾ। ਇਹ ਇਜਾਰੇਦਾਰਾਂ ਨੂੰ ਤਾਂ ਨੱਥ ਪਾ ਸਕਦੇ ਹਨ ਜੇ ਰਾਜਾਂ ਨੂੰ ਪੂਰੇ ਅਧਿਕਾਰ ਮਿਲਣ। ਮੈਂ ਆਪਦੇ ਰਾਹੀਂ ਸਰਕਾਰ ਨੂੰ ਕਹਾਂਗਾ ਕਿ ਸੈਂਟਰ ਦੀ ਸਰਕਾਰ ਨੂੰ ਪੰਜਾਬ ਸਰਕਾਰ ਕਹੇ ਕਿ ਰਾਜਾਂ ਨੂੰ ਵੱਧ ਤੋਂ ਵੱਧ ਅਧਿਕਾਰ ਦਿੱਤੇ ਜਾਣ ਤਾਂ ਹੀ ਮਹਿੰਗਾਈ ਅਤੇ ਬੇਰੋਜ਼ਗਾਰੀ ਦੇ ਮਸਲੇ ਹੱਲ ਹੋ ਸਕਦੇ ਹਨ। ਸੈਂਟਰ ਕੋਲ ਕਮਿਊਨੀਕੇਸ਼ਨ, ਵਿਦੇਸ਼ੀ ਮਾਮਲੇ ਅਤੇ ਸੈਨਾ ਦੇ ਵਿਸ਼ੇ ਰਹਿਣੇ ਚਾਹੀਦੇ ਹਨ ਅਤੇ ਬਾਕੀ ਸਾਰੇ ਵਿਸ਼ੇ ਰਾਜਾਂ ਨੂੰ ਦੇ ਦੇਣੇ ਚਾਹੀਦੇ ਹਨ, ਤਾਂ ਹੀ ਇਹ ਮਸਲੇ ਹੱਲ ਹੋਣਗੇ। ਮੈਂ ਸਰਕਾਰ ਕੋਲੋਂ ਪੁਰਜ਼ੋਰ ਮੰਗ ਕਰਾਂਗਾ ਕਿ ਪੂਰਾ ਜ਼ੋਰ ਲਾਕੇ ਇਹ ਮੰਗ ਕਰਨੀ ਚਾਹੀਦੀ ਹੈ। ਪਨਸੱਪ ਦੀਆਂ ਜਿਹੜੀਆਂ ਪੰਜ ਸੌ ਦੁਕਾਨਾਂ ਖੋਲ੍ਹੀਆਂ ਹਨ, ਇਹ ਬਹੁਤ ਵਧੀਆ ਗੱਲ ਹੈ, ਅਸੀਂ ਜੀ ਆਇਆਂ ਕਹਿੰਦੇ ਹਾਂ। ਪਰ ਇਸਦੇ ਨਾਲ ਮਸਲਾ ਹੱਲ ਨਹੀਂ ਹੋਣਾ। ਹਰ ਪੰਜ ਸੌ ਦੀ ਆਬਾਦੀ ਦੇ ਪਿੰਡ ਵਿਚ ਇਹ ਦੁਕਾਨ ਖੋਲ੍ਹਣੀ ਚਾਹੀਦੀ ਹੈ ਤਾਂ ਕਿ ਗਰੀਬਾਂ ਨੂੰ ਦੂਸਰੇ ਪਿੰਡਾਂ ਵਿਚ ਤੁਰ ਕੇ ਨਾ ਜਾਣਾ ਪਵੇ। ਇਸ ਤਰ੍ਹਾਂ ਉਸਦੀ ਦਿਹਾੜੀ ਗੁੱਲ ਹੋ ਜਾਂਦੀ ਹੈ। ਪੰਜ ਸੌ ਆਬਾਦੀ ਵਾਲੇ ਹਰ ਪਿੰਡ ਵਿੱਚ ਇਹ ਦੁਕਾਨ ਖੋਲ੍ਹਣੀ ਚਾਹੀਦੀ ਹੈ। ਪਿੰਡਾਂ ਵਿੱਚ ਇਨ੍ਹਾਂ ਦੁਕਾਨਾਂ ਤੇ ਵੱਡੇ ਵੱਡੇ ਚਲਦੇ ਪੁਰਜ਼ੇ ਸਾਮਾਨ ਲੈ ਜਾਂਦੇ ਹਨ ਅਤੇ ਗਰੀਬਾਂ ਨੂੰ ਕੁਝ ਨਹੀਂ ਮਿਲਦਾ। ਹਰ ਇੱਕ ਨੂੰ ਰਾਸ਼ਨ ਕਾਰਡ ਦੇ ਮੁਤਾਬਿਕ ਆਟਾ, ਦਾਲ, ਘਿਓ, ਖੰਡ, ਚਾਹ ਆਦਿ ਇਨ੍ਹਾਂ ਦੁਕਾਨਾਂ ਤੇ ਮਿਲਣੀਆਂ ਚਾਹੀਦੀਆਂ ਹਨ। ਇਸ ਤਰ੍ਹਾਂ ਕਰਨ ਨਾਲ ਹੀ ਗਰੀਬਾਂ ਦਾ ਭਲਾ ਹੋ ਸਕਦਾ ਹੈ।

ਚੇਅਰਮੈਨ ਸਾਹਿਬ, ਅਗਲੀ ਡੀਮਾਂਡ ਇੰਡਸਟਰੀ ਬਾਰੇ ਹੈ। ਐਮਰਜੈਂਸੀ ਦੇ ਦੌਰਾਨ ਮਜ਼ਦੂਰਾਂ ਨੂੰ ਇਥੇ ਬੋਲਣ ਨਹੀਂ ਸੀ ਦਿੱਤਾ ਜਾਂਦਾ। ਕੋਈ ਯੂਨੀਅਨ ਨਹੀਂ ਸੀ ਬਣਨ ਦਿੱਤੀ ਜਾਂਦੀ, ਹਿੰਦੁ-ਸਤਾਨ ਦੇ ਲੋਕਾਂ ਦੀ ਜ਼ਬਾਨ ਇਨ੍ਹਾਂ ਨੇ ਬੰਦ ਕਰ ਦਿੱਤੀ ਸੀ। ਪਰ ਹਿੰਦੁਸਤਾਨ ਦੇ ਲੋਕਾਂ ਨੇ ਇਸ ਐਮਰਜੈਂਸੀ ਵਾਲੀ ਲਾਹਨਤੀ ਅਤੇ ਡਿਕਟੇਟਰਸ਼ਿਪ ਵਾਲੀ ਸਾਬਕਾ ਕਾਂਗਰਸੀ ਸਰਕਾਰ ਨੂੰ ਖਤਮ ਕਰਕੇ

[ਮਾਸਟਰ ਚੰਦ ਸਿੰਘ]

ਜਮਹੂਰੀ ਰਾਜ ਕਾਇਮ ਕੀਤਾ ਹੈ। ਇਥੇ ਡੈਮੋਕਰੇਸੀ ਬਹਾਲ ਹੋ ਗਈ ਹੈ ਅਤੇ ਅੱਜ ਲੋੜ ਹੈ ਕਿ ਇਸ ਡੈਮੋਕਰੇਸੀ ਨੂੰ ਬਹਾਲ ਰੱਖਿਆ ਜਾਵੇ। ਇਸ ਦਾ ਪਸਾਰ ਕੀਤਾ ਜਾਵੇ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਮੈਂ ਪੰਜਾਬ ਦੀ ਇੰਡਸਟਰੀ ਦੇ ਸਬੰਧ ਵਿਚ ਗੱਲ ਕਰ ਰਿਹਾ ਸੀ। ਅੱਜ ਗਲੂਕੋਸ ਫੈਕਟਰੀ ਮੋਹਾਲੀ ਦੇ ਵਰਕਰਾਂ ਨੇ ਕਿਰਤ ਵਿਭਾਗ ਨੂੰ ਆਪਣੀ ਯੂਨੀਅਨ ਰਜਿਸਟਰਡ ਕਰਾਉਣ ਲਈ ਕੇਸ ਭੇਜਿਆ ਪਰ ਉਨ੍ਹਾਂ ਮਜ਼ਦੂਰਾਂ ਦੇ ਆਗੂਆਂ ਨੂੰ ਨਾਂਹ ਕਰ ਦਿਤੀ। ਉਹ ਵੀ ਅੱਜ ਮੋਹਾਲੀ ਧਰਨਾ ਮਾਰ ਕੇ ਬੈਠੇ ਹਨ। ਮੈਂ ਸਰਕਾਰ ਨੂੰ ਕਹਾਂਗਾ ਕਿ ਮਜ਼ਦੂਰਾਂ ਦੇ ਹੱਕਾਂ ਦੀ ਰਾਖੀ ਕਰੋ ਜੇ ਨਹੀਂ ਕਰੋਗੇ ਤਾਂ ਕਾਂਗਰਸ ਵਰਗਾ ਤੁਹਾਡਾ ਵੀ ਹਸ਼ਰ ਹੋਵੇਗਾ। ਉਥੇ ਪੁਲਿਸ ਨੇ ਉਨ੍ਹਾਂ ਦੀਆਂ ਰਜਾਈਆਂ ਚੁਕ ਲਈਆਂ। ਪੁਲਿਸ ਦਾ ਇਹੋ ਜਿਹਾ ਵਤੀਰਾ ਹੈ। ਸਰਕਾਰ ਨੂੰ ਉਥੇ ਦਖਲ ਦੇ ਕੇ ਮਜ਼ਦੂਰਾਂ ਦੀਆਂ ਮੰਗਾਂ ਪ੍ਰਵਾਨ ਕਰਾਉਣੀਆਂ ਚਾਹੀਦੀਆਂ ਹਨ। ਬਾਦਲ ਸਾਹਿਬ ਨੇ ਕੈਦੀਆਂ ਨੂੰ ਰਿਹਾ ਕਰਨ ਦਾ ਹੁਕਮ ਦਿਤਾ ਅਤੇ ਸਾਰੇ ਝੂਠੇ ਕੇਸ ਵਾਪਸ ਲੈਣ ਦਾ ਹੁਕਮ ਦਿੱਤਾ। ਮੁਹਾਲੀ ਵਿਚ ਮੋਲਿਨਜ਼ ਫੈਕਟਰੀ ਵਿਚ 25 ਕਾਮਿਆਂ ਦੇ ਵਿਰੁਧ ਕੇਸ ਬਣਾਏ ਗਏ ਸਨ। ਕਾਂਗਰਸ ਦੀ ਸਰਕਾਰ ਵੇਲੇ ਮੋਲਿਨਜ਼ ਫੈਕਟਰੀ ਦਾ ਮੈਨੇਜਰ ਕਾਂਗਰਸੀਆਂ ਦਾ ** ਸੀ। ਉਹ ਇਕ ਅੰਗਰੇਜ਼ ਹੈ। ਗਿਆਨੀ ਜ਼ੈਲ ਸਿੰਘ ਨੂੰ ਇਟੈਚੀ ਕੇਸ ਵਿਚ ਪੈਸੇ ਪਾ ਕੇ ਪੇਸ਼ ਕਰਦਾ ਰਹਿੰਦਾ ਸੀ। ਅੱਠ ਮਜ਼ਦੂਰਾਂ ਤੇ 326 ਦੇ ਕੇਸ ਅਤੇ 14 ਮਜ਼ਦੂਰਾਂ ਤੇ 325 ਦੇ ਕੇਸ ਬਣਾਏ ਗਏ। ਉਹ ਕੇਸ ਵਾਪਿਸ ਲੈਣੇ ਚਾਹੀਦੇ ਹਨ। ਮੈਂ ਤੁਹਾਡੇ ਰਾਹੀਂ ਸਰਕਾਰ ਤੋਂ ਇਹ ਮੰਗ ਕਰਦਾ ਹਾਂ। ਬਹਾਦਰਗੜ੍ਹ ਵਿੱਚ ਐਸਕਾਰਟ ਫੈਕਟਰੀ ਹੈ। ਉਥੇ ਮਜ਼ਦੂਰਾਂ ਦੀਆਂ ਮੰਗਾਂ ਪੂਰੀਆਂ ਕਰਨੀਆਂ ਚਾਹੀਦੀਆਂ ਹਨ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਆਨਰੇਬਲ ਮੈਂਬਰ ਨੇ ** ਦਾ ਲਫਜ਼ ਵਰਤਿਆ ਹੈ, ਕੀ ਇਹ ਲਫਜ਼ ਪਾਰਲੀਮੈਂਟਰੀ ਹੈ ?

**ਸ੍ਰੀ ਸਭਾਪਤੀ** : ਇਹ ਲਫਜ਼ ਕਾਰਵਾਈ ਵਿਚੋਂ ਕੱਢ ਦਿਤਾ ਜਾਵੇ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਇਹ ਕਹਿ ਦਿੰਦਾ ਹਾਂ ਕਿ ਉਹ ਟਾਊਟ ਸੀ। ਚੇਅਰਮੈਨ ਸਾਹਿਬ, ਹੁਣ ਮੈਂ ਡੀਮਾਂਡ ਨੰ: 40 ਤੇ ਬੋਲਣਾ ਚਾਹੁੰਦਾ ਹਾਂ। ਖਾਦ ਦੇ ਅੰਕੜੇ ਅਗਰ ਅਸੀਂ ਸੰਨ 1971-72 ਤੋਂ ਲਈਏ ਤਾਂ ਪਤਾ ਲਗਦਾ ਹੈ ਕਿ ਖਾਦ ਦੀ ਖਪਤ ਵੱਧੀ ਹੈ। ਇਹ ਇਸ ਗੱਲ ਤੋਂ ਪਤਾ ਚਲਦਾ ਹੈ ਕਿ ਸੰਨ 1972-73 ਵਿਚ 14 ਹਜ਼ਾਰ ਟਨ ਖਪਤ ਸੀ, ਸੰਨ 1973-74 ਵਿਚ 16.41 ਹਜ਼ਾਰ ਟਨ ਹੋ ਗਈ, ਸੰਨ 1974-75 ਵਿਚ 15.53 ਹਜ਼ਾਰ ਟਨ ਅਤੇ ਸੰਨ 1975-76 ਵਿਚ 12.29 ਹਜ਼ਾਰ ਟਨ ਰਹਿ ਗਈ ਔਰ ਹੁਣ ਫਿਰ 15.11 ਹਜ਼ਾਰ ਟਨ ਦੀ ਕਪੈਸਿਟੀ ਹੋ ਗਈ ਹੈ ਕਿਸਾਨ ਦੀ ਖਾਦ ਦੀ ਵਰਤਣ ਦੀ, ਔਰ ਉਪਜ ਜਿਹੜੀ ਹੈ, ਉਹ ਵੀ ਵੱਧੀ ਹੈ। ਸੰਨ 1961-62 ਵਿਚ 103.83 ਹਜ਼ਾਰ ਟਨ ਸੀ ਅਤੇ ਸੰਨ 1975-76 ਵਿਚ ਇਹ 259.9 ਹਜ਼ਾਰ ਟਨ ਹੋ ਗਈ ਹੈ। ਗੱਲ ਕੀ ਹੈ ਕਿ ਖਾਦ ਦੇ ਮੁਕਾਬਲੇ ਵਿਚ ਉਪਜ ਦਾ ਵਾਧਾ

**Expunged as ordered by the Chair,

ਠੀਕ ਨਹੀਂ ਹੋਇਆ । ਇਸ ਦਾ ਕੀ ਕਾਰਨ ਹੈ ? ਇਸ ਦਾ ਕਾਰਨ, ਚੇਅਰਮੈਨ ਸਾਹਿਬ, ਇਹ ਹੈ ਕਿ ਖਾਦ ਕਿਸਾਨਾਂ ਨੂੰ ਘਟੀਆ ਮਿਲੀ ਹੈ । ਜੇਕਰ ਖਾਦ ਵਧੀਆ ਦਿੰਦੇ ਤਾਂ ਜ਼ਰਈ ਉਪਜ ਦਾ ਸੂਚਕ ਅੰਕ ਵੀ ਉਤਾਂਹ ਹੋਣਾ ਸੀ । ਪਰ ਕੀ ਕਮੀਆਂ ਰਹਿ ਗਈਆਂ ਹਨ ? ਚੇਅਰਮੈਨ ਸਾਹਿਬ, ਕਾਂਗਰਸ ਨੇ ਪਹਿਲਾਂ ਤਾਂ ਬੋਰੀਆਂ ਜਿਹੜੀਆਂ ਖਾਦ ਦੀਆਂ ਸਨ ਉਨ੍ਹਾਂ ਵਿਚ ਅੱਠ ਅੱਠ ਕਿਲੋ ਰੇਹ ਘੱਟ ਦਿੱਤੀ ਔਰ ਜਿਹੜੀ ਰੇਹ ਕਿਸਾਨਾਂ ਨੂੰ ਮਿਲੀ ਵੀ ਉਸ ਵਿਚ ਵੀ ਬੱਜਰੀ ਨਿਕਲੀ ਹੈ, ਬਾਜਰਾ ਨਿਕਲਿਆ ਹੈ । ਇਹ ਸ਼ਰਮ ਦੀ ਗੱਲ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਸਰਕਾਰ ਪਾਸ ਕਿ ਕਿਸਾਨਾਂ ਦੀ ਖਾਦ ਦੀ ਮੰਗ ਪੂਰੀ ਹੋਣੀ ਚਾਹੀਦੀ ਹੈ, ਉਨ੍ਹਾਂ ਨੂੰ ਖਾਦ ਠੀਕ ਤਰੀਕੇ ਦੀ ਮਿਲਣੀ ਚਾਹੀਦੀ ਹੈ ।

ਚੇਅਰਮੈਨ ਸਾਹਿਬ, ਟਰਾਂਸਪੋਰਟ ਦੀ ਜਿਹੜੀ ਮੰਗ ਹੈ, ਠੀਕ ਹੈ ਹਾਦਸੇ ਦਾ ਜਿਹੜਾ ਕਲੇਮ ਹੁੰਦਾ ਹੈ, ਉਹ ਦੇਣਾ ਚਾਹੀਦਾ ਹੈ । ਪਰ ਹਾਦਸੇ ਹੁੰਦੇ ਕਿਉਂ ਹਨ, ਇਸ ਬਾਰੇ ਸਾਨੂੰ ਸੋਚਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਇਹ ਇਸ ਲਈ ਹੁੰਦੇ ਹਨ ਕਿ ਇਨ੍ਹਾਂ ਦੇ ਪਿੱਛੇ ਕੁਰੱਪਸ਼ਨ ਦਾ ਹੱਥ ਹੁੰਦਾ ਹੈ । ਹਾਦਸੇ ਕਿਉਂ ਹੁੰਦੇ ਹਨ ? ਪ੍ਰਬੰਧ ਵਿਚ ਨੁਕਸ ਹੈ । ਡੀ. ਐਮ. ਜਾਂ ਜੀ. ਐਮ. ਜਿਹੜੇ ਹਨ ਉਹ ਢਿੱਡ ਭਰਨ ਤੇ ਲੱਗੇ ਹੋਏ ਹਨ ਔਰ ਉਨ੍ਹਾਂ ਦਾ ਸਾਡੀ ਟ੍ਰਾਂਸਪੋਰਟ ਵੱਲ ਧਿਆਨ ਨਹੀਂ ਹੈ । ਚੇਅਰਮੈਨ ਸਾਹਿਬ, ਤੁਸੀਂ ਇਹ ਵੇਖੋ ਕਿ ਬੱਸਾਂ ਵਿਚ ਜਿਹੜਾ ਬਲਬ ਲੱਗਿਆ ਹੁੰਦਾ ਹੈ ਉਹ 12 ਰੁਪਏ ਦਰਜਨ ਆਉਂਦਾ ਹੈ ਪਰ ਉਸ ਦੀ ਰਸੀਦ ਜਿਹੜੀ ਦਿੱਤੀ ਜਾਂਦੀ ਹੈ ਉਹ 19 ਰੁਪਏ ਦਰਜਨ ਦੀ ਦਿੱਤੀ ਜਾਂਦੀ ਹੈ । ਜੇਕਰ ਡਰਾਈਵਰ ਆਪਣੇ ਕੋਲੋਂ ਉਹ ਬਲਬ ਲਗਵਾ ਲਵੇ ਤਾਂ ਉਸ ਨੂੰ ਉਤਨੀ ਦੇਰ ਤੱਕ ਪੈਸੇ ਰੀਇੰਬਰਸ ਨਹੀਂ ਹੁੰਦੇ ਜਿਤਨੀ ਦੇਰ ਤੱਕ ਉਹ 19 ਰੁਪਏ ਦੇ ਹਿਸਾਬ ਨਾਲ ਰਸੀਦ ਨਹੀਂ ਦਿੰਦਾ । ਇਸ ਤਰ੍ਹਾਂ ਹੀ ਫੇਸ-ਬੈਲਟ ਹੈ ਉਸ ਦਾ ਰੇਟ 15 ਰੁਪਏ ਹੈ ਪਰ 24 ਰੁਪਏ ਦੀ ਰਸੀਦ ਦਿੱਤੀ ਜਾਂਦੀ ਹੈ । ਨਟ-ਬੋਲਟ ਹੈ ਉਹ 72 ਪੈਸੇ ਦਾ ਆਉਂਦਾ ਹੈ ਪਰ 2.62 ਰੁਪਏ ਦੀ ਰਸੀਦ ਦਿਤੀ ਜਾਂਦੀ ਹੈ । ਇਹ ਸੱਭ ਘਪਲਾ ਡੀ. ਐਮ. ਬੈਠੇ ਕਰ ਰਹੇ ਹਨ । ਇਸ ਲਈ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਇਕ ਉਚ-ਪੱਧਰੀ ਕਮੇਟੀ ਬਣਾ ਕੇ ਇਸ ਕੁਰੱਪਸ਼ਨ ਨੂੰ ਨੰਗਿਆਂ ਕਰੇ । ਜ਼ਿਲ੍ਹਾ ਸੰਗਰੂਰ ਵਿਚ ਇਕ ਡੀ. ਐਮ. ਬਸ਼ੀਰ ਹੈ, ਉਹ ਪੈਸੇ ਛਕੀ ਜਾਂਦਾ ਹੈ । ਜੇਕਰ ਕੋਈ ਕੰਡਕਟਰ ਸਸਪੈਂਡ ਹੋ ਜਾਂਦਾ ਹੈ ਤਾਂ ਉਸ ਤੋਂ ਪੈਸੇ ਲੈ ਕੇ ਉਸ ਨੂੰ ਬਹਾਲ ਕਰ ਦਿੰਦਾ ਹੈ । ਪਹਿਲਾਂ ਉਹ ਬੇਗਮ ਸਾਹਿਬਾ ਦਾ ਚਮਚਾ ਹੁੰਦਾ ਸੀ ਪਤਾ ਨਹੀਂ ਹੁਣ ਉਸ ਨੇ ਢੀਂਡਸਾ ਸਾਹਿਬ ਨੂੰ ਕੀ ਕਹਿ ਦਿੱਤਾ ਹੈ, ਇਹ ਵੀ ਕੋਈ ਕਾਰਵਾਈ ਨਹੀਂ ਕਰਦੇ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਉਸ ਨੂੰ ਸਸਪੈਂਡ ਕਰਕੇ ਜਿਹੜੀਆਂ ਵੱਡੀਆਂ ਵੱਡੀਆਂ ਇਨਕੁਆਇਰੀਆਂ ਉਸ ਦੇ ਖਿਲਾਫ ਪੈਂਡਿੰਗ ਹਨ, ਉਹ ਕਰਨ । ਇਸ ਤਰ੍ਹਾਂ ਹੀ ਪੰਜਾਬ ਰੋਡਵੇਜ਼ ਦੇ ਜੀ. ਐਮ. ਲੁਧਿਆਣਾ ਔਰ ਤਰਨ ਤਾਰਨ ਦੇ ਹਨ । ਉਨ੍ਹਾਂ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ । (ਘੰਟੀ) ਚੇਅਰਮੈਨ ਸਾਹਿਬ, ਬੱਸ ਜੀ ਮੈਂ ਖਤਮ ਕਰਨ ਲੱਗਾ ਹਾਂ ।

ਚੇਅਰਮੈਨ ਸਾਹਿਬ, ਪਿੱਛੇ ਜਿਹੇ ਇਕ ਬੱਸ ਝੀਲ ਵਿਚ ਡਿੱਗ ਪਈ ਸੀ । ਇਨ੍ਹਾਂ ਨੇ ਕਿਹਾ ਹੈ ਕਿ ਡਰਾਈਵਰ ਦਾ ਸਾਰਾ ਕਸੂਰ ਹੈ, ਉਸ ਦੇ ਜ਼ਿੰਮੇ ਸਾਰੀ ਗੱਲ ਮੜ੍ਹ ਦਿੱਤੀ ਹੈ । ਉਸ ਡਰਾਈਵਰ ਨੂੰ ਸਸਪੈਂਡ ਕਰ ਦਿੱਤਾ ਹੈ । ਚੇਅਰਮੈਨ ਸਾਹਿਬ, ਉਥੇ ਕਿਸੇ ਦੀ ਗਲਤੀ ਨਹੀਂ ਹੈ, ਉਹ ਤਾਂ ਮੈਨੇਜਮੈਂਟ ਦੀ ਗਲਤੀ ਹੈ । ਇਸ ਲਈ ਉਸ ਨੂੰ ਓਵਰਹਾਲ ਕਰਨਾ ਚਾਹੀਦਾ ਹੈ, ਤਾਂ ਹੀ ਇਹ ਗੱਲ ਰੁਕ ਸਕਦੀ ਹੈ । ਉਸ ਬੱਸ ਦੇ ਡਰਾਈਵਰ ਨੇ ਪਹਿਲਾਂ ਹੀ ਕਿਹਾ ਸੀ ਕਿ ਇਸ ਬੱਸ ਦਾ ਸਟੇਰਿੰਗ ਜਾਮ ਹੁੰਦਾ ਹੈ ਪਰ ਉਸ ਵੱਲ ਕੋਈ ਤਵੱਜੋ ਨਹੀਂ ਦਿਤੀ ਗਈ ਤੇ ਡਰਾਈਵਰ ਨੂੰ ਸਸਪੈਂਡ ਕਰ ਦਿਤਾ ਹੈ ।

[ਮਾਸਟਰ ਚੰਦ ਸਿੰਘ]

ਇਕ ਗੱਲ ਮੈਂ ਇਹ ਵੀ ਕਹਾਂਗਾ ਕਿ ਜਿਹੜਾ ਇਨ੍ਹਾਂ ਦਾ ਰੂਟ ਦੇਣ ਦਾ 60 : 40 ਦਾ ਫਾਰਮੂਲਾ ਹੈ, ਠੀਕ ਹੈ ਉਸ ਬਾਰੇ ਇਸ ਤਰ੍ਹਾਂ ਸਰਕਾਰ ਨੂੰ ਕਰਨਾ ਚਾਹੀਦਾ ਹੈ ਕਿ ਜਿੱਥੇ ਪ੍ਰਾਈਵੇਟ ਬੱਸ ਨੂੰ ਰੂਟ ਦਿਤਾ ਜਾਵੇ ਉਥੇ ਉਸ ਨੂੰ ਹੀ ਮਿਲੇ ਔਰ ਜਿਥੇ ਪੀ. ਆਰ. ਟੀ. ਸੀ. ਨੂੰ ਦਿਓ ਤਾਂ ਇਕੱਲੇ ਉਸ ਨੂੰ ਹੀ ਦਿਤਾ ਜਾਵੇ । ਔਰ ਸਰਕਾਰ ਨੂੰ ਮਾਲ ਫਰਮਾਂ ਤੋਂ ਸਿੱਧਾ ਲੈਣਾ ਚਾਹੀਦਾ ਹੈ ਨਾ ਕਿ ਕਬਾੜੀਆਂ ਤੋਂ ਲੈਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਲੁਧਿਆਣਾ ਵਿਚ ਕੀ ਹੋਇਆ ਹੈ ? 20 ਲੱਖ ਰੁਪਏ ਦਾ ਸਰਕਾਰ ਨੇ ਸਾਮਾਨ ਖਰੀਦਿਆ ਸੀ । ਸਰਕਾਰ ਨੇ ਕਿਹਾ ਕਿ ਇਥੋਂ ਇਹ ਸਾਮਾਨ ਨਹੀਂ ਖਰੀਦਣਾ । ਪਰ ਢੀਂਡਸਾ ਸਾਹਿਬ ਗੋਆ ਚਲੇ ਗਏ ਔਰ ਪਿੱਛੋਂ ਆਰਡਰ ਸਾਮਾਨ ਖਰੀਦਣ ਦੇ ਦਿੱਤੇ ਗਏ, ਇਸ ਲਈ ਐਸੀਆਂ ਚੀਜ਼ਾਂ ਨੂੰ ਰੋਕਣਾ ਚਾਹੀਦਾ ਹੈ ।

ਚੇਅਰਮੈਨ ਸਾਹਿਬ, ਮੈਂ ਜੇਲ੍ਹਾਂ ਬਾਰੇ ਵੀ ਗੱਲ ਕਰਨ ਲੱਗਾ ਹਾਂ । 95/95 ਸਾਲਾਂ ਦੀਆਂ ਜੇਲ੍ਹਾਂ ਬਣੀਆਂ ਹੋਈਆਂ ਹਨ । ਜੇਕਰ ਮੀਂਹ ਪੈ ਜਾਵੇ ਤਾਂ ਉਨ੍ਹਾਂ ਵਿਚ ਗੋਡੇ ਗੋਡੇ ਪਾਣੀ ਖੜਾ ਹੋ ਜਾਂਦਾ ਹੈ । ਇੱਕ ਗੱਲ ਮੈਂ ਇਹ ਵੀ ਕਹਾਂਗਾ ਕਿ ਜੇਕਰ ਕਿਸੇ ਕੈਦੀ ਨੂੰ ਰਿਹਾ ਕਰਨਾ ਹੁੰਦਾ ਹੈ ਤਾਂ ਜੇਲ੍ਹ ਦੇ ਸੁਪਰਡੰਟ ਤੋਂ ਰਿਪੋਰਟ ਲਵੋ ਤੇ ਰਿਹਾ ਕਰ ਦਿਓ । ਇਸ ਪ੍ਰੋਸੀਜਰ ਨੂੰ ਛੋਟਾ ਕਰਨਾ ਚਾਹੀਦਾ ਹੈ । ਜੇਲ੍ਹ ਦੇ ਅਧਿਕਾਰੀ ਤੋਂ ਹੀ ਪਤਾ ਕਰਕੇ ਕੈਦੀ ਨੂੰ ਛੁੱਟੀ ਤੇ ਭੇਜ ਦੇਣਾ ਚਾਹੀਦਾ ਹੈ। ਨਾਲ ਹੀ ਪੁਲਿਸ ਨੂੰ ਚਾਹੀਦਾ ਹੈ ਕਿ ਜਦੋਂ ਉਹ ਬਾਹਰ ਜਾਵੇ ਤਾਂ ਠੀਕ ਤਹਿਕੀਕਾਤ ਕਰੇ । ਮੇਰੇ ਹਲਕੇ ਵਿਚ ਇਕ ਪਿੰਡ ਹੈ, ਉਥੇ ਇਕ ਕਾਂਗਰਸ ਸਰਪੰਚ ਨੇ ਸਾਰੇ ਪਿੰਡ ਨੂੰ ਹੀ ਗਧੀ-ਗੇੜ ਪਾਇਆ ਹੋਇਆ ਹੈ, ਇਸ ਤਰ੍ਹਾਂ ਹੀ ਸ਼ੇਰਪੁਰ ਵਿਚ ਹੈ । ਇਸ ਲਈ ਪੁਲਿਸ ਨੂੰ ਚਾਹੀਦਾ ਹੈ ਕਿ ਗਰੀਬ ਲੋਕਾਂ ਦੀ ਹੱਕ ਰਸੀ ਕਰੇ।.......

**ਸ੍ਰੀ ਸਭਾਪਤੀ** : ਤੁਹਾਡਾ ਟਾਈਮ ਹੋ ਗਿਆ ਹੈ ਜੀ ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਮੈਂ ਇਹ ਹੀ ਕਹਿਣਾ ਹੈ ਕਿ ਜਿਹੜਾ ਪੁਲਿਸ ਵੱਲੋਂ ਕਾਂਗਰਸੀਆਂ ਨਾਲ ਮਿਲ ਕੇ ਤਸ਼ੱਦਦ ਕੀਤਾ ਜਾਂਦਾ ਹੈ, ਸਰਕਾਰ ਨੂੰ ਉਸ ਵੱਲ ਧਿਆਨ ਦੇਣਾ ਚਾਹੀਦਾ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ ।

**ਸ੍ਰੀ ਮਨਮੋਹਨ ਕਾਲੀਆ** (ਜਲੰਧਰ, ਕੇਂਦਰੀ) : ਚੇਅਰਮੈਨ ਸਾਹਿਬ, ਮੈਂ ਜੋ ਸਪਲੀਮੈਂਟਰੀ ਡਿਮਾਂਡਜ਼ ਹਾਊਸ ਵਿਚ ਪੇਸ਼ ਹੋਈਆਂ ਹਨ, ਉਨ੍ਹਾਂ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ । ਕੁਝ ਤਾਂ ਪੈਸੇ ਇਨ੍ਹਾਂ ਵਿਚੋਂ ਖਰਚ ਹੋ ਗਏ ਹਨ ਔਰ ਕੁਝ ਹੋਣੇ ਹਨ । ਇਹ ਕਰੰਟ ਫਾਇਨਾਂਸ਼ੀਅਲ ਯੀਅਰ ਵਿਚ ਹੋਣੇ ਹਨ । ਮੈਂ ਸਰਕਾਰ ਨੂੰ ਵਧਾਈ ਵੀ ਦਿੰਦਾ ਹਾਂ, ਆਈਟਮ ਨੰ: 40 ਬਾਰੇ । ਥੀਨ ਡੈਮ ਦੇ ਮਸਲੇ ਦੀ ਗੱਲ ਹੈ । ਸੌਰੀ, ਸ਼ਾਇਦ ਆਈਟਮ ਨੰਬਰ ਗਲਤ ਕਹਿ ਗਿਆ ਹਾਂ । ਥੀਨ ਡੈਮ ਦਾ ਮਸਲਾ ਜਿਹੜਾ ਕਿ ਇਤਨੇ ਚਿਰ ਤੋਂ ਲਟਕਦਾ ਆ ਰਿਹਾ ਸੀ ਔਰ ਲੱਖਾਂ ਕਿਊਸਿਕਸ ਪਾਣੀ ਪਾਕਿਸਤਾਨ ਨੂੰ ਵੇਸਟ ਜਾਂਦਾ ਸੀ, ਉਸ ਦੇ ਉਤੇ ਸਾਰੀ ਕਾਰਵਾਈ ਹੋ ਗਈ ਹੈ। ਇਸ ਲਈ ਸਰਕਾਰ ਨੂੰ ਵਧਾਈ ਦਿੰਦਾ ਹਾਂ । ਪਹਿਲਾਂ ਇਹ ਮਸਲਾ ਹੱਲ ਕਿਉਂ ਨਹੀਂ ਹੋਇਆ ? ਚੇਅਰਮੈਨ ਸਾਹਿਬ, ਸੈਂਟਰ ਵਿਚ ਵੀ ਕਾਂਗਰਸ ਦੀ ਸਰਕਾਰ ਸੀ ਇਥੇ ਵੀ ਕਾਂਗਰਸੀ ਸਰਕਾਰ ਸੀ ਪਰ ਇਹ ਇਸ ਗੱਲ ਦਾ ਫੈਸਲਾ ਨਹੀਂ ਸੀ ਕਰ ਸਕੇ ਕਿ ਥੀਨ ਡੈਮ ਦੇ ਪਾਣੀ ਦੀ ਵੰਡ ਕਿਸ ਤਰੀਕੇ ਨਾਲ ਹੋਵੇ । ਕਾਂਗਰਸੀ ਤਾਂ ਨੈਸ਼ਨੇਲਿਜ਼ਮ ਦਾ ਡੰਕਾ ਵਜਾਉਂਦੇ ਰਹੇ ਹਨ, ਲੇਕਿਨ ਅਹਿਮ ਮਸਲੇ ਜਿਹੜੇ ਸਨ ਜਿਨ੍ਹਾਂ ਨਾਲ ਹਿੰਦੁਸਤਾਨ ਨੂੰ ਅੰਨ ਮਿਲਣਾ ਸੀ, ਜਿਨ੍ਹਾਂ ਨਾਲ ਉਸ ਏਰੀਏ ਦੇ ਇੰਡਸਟਰੀਅਲਿਸਟ ਨੂੰ ਬਿਜਲੀ ਮਿਲਣੀ ਸੀ, ਉਨ੍ਹਾਂ ਬਾਰੇ ਫੈਸਲਾ ਹੀ ਨਹੀਂ ਕਰ ਸਕੇ । ਜਿਹੜਾ ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਹੈ ਕਿ ਸਿਰਫ ਦੋ ਮਹੀਨੇ ਦੇ ਅੰਦਰ ਅੰਦਰ ਤਿੰਨ ਕਰੋੜ ਰੁਪਿਆ

ਜਿਹੜਾ ਹੈ ਉਹ ਕਿਸ ਦੇ ਉਪਰ ਖਰਚ ਕੀਤਾ ਜਾਵੇਗਾ । ਚੇਅਰਮੈਨ ਸਾਹਿਬ, ਇਹ ਮੱਦ ਵਿਚ ਦਿਤਾ ਹੋਇਆ ਹੈ ਕਿ ਇਹ ਰੁਪਿਆ ਕਿਸ ਤਰ੍ਹਾਂ ਖਰਚ ਕਰਨਾ ਹੈ । ਇਸ ਵਿਚ ਸੱਭ ਕੁਝ ਦਿੱਤਾ ਹੈ ਕਿ ਇੰਪਲੀਮੈਂਟਸ ਖਰੀਦਣ ਵਾਸਤੇ ਹੈ, ਇਹ ਸੱਭ ਕੁਝ ਮੱਦ ਦੇ ਫੁੱਟ ਨੋਟ ਵਿਚ ਦਿੱਤਾ ਹੋਇਆ ਹੈ ਕਿ ਕਿਹੜੀਆਂ ਕਿਹੜੀਆਂ ਚੀਜ਼ਾਂ ਵਾਸਤੇ ਇਹ ਰੁਪਿਆ ਖਰਚਣਾ ਹੈ । ਚੇਅਰਮੈਨ ਸਾਹਿਬ, ਇਕ ਆਈਟਮ ਹੈ 39 ਜਿਸ ਵਿਚ ਜੇਲ੍ਹਾਂ ਬਾਰੇ ਜ਼ਿਕਰ ਆਇਆ ਹੈ । ਮੈਂ ਕਹਾਂਗਾ ਕਿ ਗੁਰਦਾਸਪੁਰ ਦੀ ਜਿਹੜੀ ਜੇਲ੍ਹ ਹੈ ਉਸ ਵੱਲ ਧਿਆਨ ਦੇਣ ਦੀ ਲੋੜ ਹੈ । ਗੁਰਦਾਸਪੁਰ ਦਾ ਜ਼ਿਲ੍ਹਾ ਬਾਰਡਰ ਦਾ ਜ਼ਿਲ੍ਹਾ ਹੈ । ਉਥੇ ਪੱਕੀਆਂ ਬੈਰਿਕਸ ਦੀ ਗੱਲ ਹੈ । ਚੇਅਰਮੈਨ ਸਾਹਿਬ, ਅਸੀਂ ਵੀ ਐਮਰਜੈਂਸੀ ਦੇ ਦੌਰਾਨ ਜੇਲ੍ਹਾਂ ਵਿਚ ਰਹੇ ਹਾਂ, ਅਸੀਂ ਜਲੰਧਰ ਦੀ ਵੀ ਜੇਲ੍ਹ ਵੇਖੀ ਹੈ, ਹੋਰ ਵੀ ਜੇਲ੍ਹਾਂ ਹਨ । ਪਰ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜੇ ਵਾਰਡਰ ਹਨ ਉਨ੍ਹਾਂ ਦੀ ਡਿਊਟੀ ਦਾ ਮਸਲਾ ਹੈ । ਇਕ ਉਮਰ ਕੈਦੀ ਹੈ ਉਹ ਤਾਂ 8/9 ਸਾਲ ਕੈਦ ਕੱਟਣ ਤੋਂ ਬਾਅਦ ਚਲਾ ਜਾਂਦਾ ਹੈ ਲੇਕਿਨ ਜਿਹੜਾ ਵਾਰਡਰ ਹੈ ਉਸ ਦੀ ਡਿਊਟੀ ਦਾ ਸਾਈਕਲ ਹੈ । ਤਿੰਨ ਘੰਟੇ ਉਸ ਦੀ ਡਿਊਟੀ ਹੁੰਦੀ ਹੈ, ਉਸ ਤੋਂ ਬਾਅਦ 6 ਘੰਟੇ ਦੀ ਰੈਸਟ ਹੁੰਦੀ ਹੈ । ਉਸ ਦੀ ਡਿਊਟੀ 6.00 ਵਜੇ ਸ਼ੁਰੂ ਹੁੰਦੀ ਹੈ । 6.00 ਤੋਂ 9.00 ਵਜੇ ਤੱਕ ਡਿਊਟੀ ਦੇਣੀ ਪੈਂਦੀ ਹੈ । 9.00 ਵਜੇ ਤੋਂ 3.00 ਵਜੇ ਤੱਕ ਰੈਸਟ ਹੁੰਦੀ ਹੈ ਔਰ 3.00 ਤੋਂ 6.00 ਵਜੇ ਤੱਕ ਫਿਰ ਡਿਊਟੀ ਹੁੰਦੀ ਹੈ । 6.00 ਤੋਂ 12.00 ਵਜੇ ਤੱਕ ਫਿਰ ਰੈਸਟ ਅਤੇ 12.00 ਤੋਂ 3.00 ਵਜੇ ਤੱਕ ਫਿਰ ਡਿਊਟੀ ਹੁੰਦੀ ਹੈ । ਉਸ ਨੂੰ ਕੋਈ ਛੁੱਟੀ ਨਹੀਂ ਹੁੰਦੀ, ਨੈਸ਼ਨਲ ਹੋਲੀਡੇ ਨੂੰ ਵੀ ਛੁੱਟੀ ਨਹੀਂ ਹੁੰਦੀ । ਇਸ ਲਈ ਮੈਂ ਇਹ ਕਹਾਂਗਾ ਕਿ ਸਰਕਾਰ ਨੂੰ ਇਸ ਪਾਸੇ ਵੱਲ ਧਿਆਨ ਦੇਣਾ ਚਾਹੀਦਾ ਹੈ । ਫਿਰ ਬੈਰਕਸ ਇਕੋ ਹਨ । ਗੁਰਦਾਸਪੁਰ ਦਾ ਜ਼ਿਕਰ ਆਇਆ ਹੈ । ਉਥੇ ਹੀ ਸਿਆਸੀ ਕੈਦੀਆਂ ਨੂੰ ਰੱਖਿਆ ਜਾਂਦਾ ਰਿਹਾ ਹੈ, ਜੇਲ੍ਹ ਦੇ ਬਰਾਂਡਿਆਂ ਵਿਚ ਕੈਦੀ ਬੈਰਕਾਂ ਵਿਚ ਰੱਖੇ ਜਾਂਦੇ ਹਨ । ਸਿਆਸੀ ਕੈਦੀਆਂ ਬਾਰੇ ਜਿਹੜੀ ਡਾਕਟਰ ਦੀ ਰਿਪੋਰਟ ਹੈ, ਉਸ ਵਿਚ ਕਿਹਾ ਹੈ ਕਿ ਸਿਆਸੀ ਕੈਦੀਆਂ ਨੂੰ ਨਮੋਨੀਆ ਹੋਇਆ ਹੈ ਜਾਂ ਉਹ ਬਿਮਾਰ ਹੋਏ ਹਨ, ਉਹ ਇਸ ਕਰਕੇ ਹੋਏ ਹਨ ਕਿ ਜੇਲ੍ਹਾਂ ਦਾ ਇਨਐਫੀਸ਼ੈਂਟ ਇੰਤਜ਼ਾਮ ਸੀ, ਔਰ ਸ਼ੈਲਟਰ ਮੁਹੱਈਆ ਨਹੀਂ ਕੀਤਾ ਗਿਆ । ਚਾਰ ਚਾਰ ਸੌ ਕੈਦੀ ਗੁਰਦਾਸਪੁਰ ਦੀ ਜੇਲ੍ਹ ਵਿਚ ਰਹੇ । ਮੈਂ ਇਕ ਚੀਜ਼ ਬਾਰੇ ਕਹਿੰਦਾ ਹਾਂ ਕਿ ਅੱਜ ਕੱਲ ਵੀ ਜੇਲ੍ਹਾਂ, ਜਿਨ੍ਹਾਂ ਨੂੰ ਸੁਧਾਰ ਘਰ ਕਿਹਾ ਜਾਂਦਾ ਹੈ, ਕਰਿਮੀਨਲਜ਼ ਵਾਸਤੇ ਰੱਖੀਆਂ ਗਈਆਂ ਹਨ ਲੇਕਿਨ ਕਾਂਗਰਸ ਨੇ ਜੇਲ੍ਹਾਂ ਦਾ ਇਹ ਫਾਇਦਾ ਉਠਾਇਆ ਹੈ ਕਿ ਸਿਆਸੀ ਕੈਦੀਆਂ ਨੂੰ ਅੰਦਰ ਡੱਕ ਦਿੱਤਾ । ਹੁਣ ਵੀ ਸਿਆਸੀ ਕੈਦੀਆਂ ਉਪਰ ਮੁਕੱਦਮੇ ਚਲਦੇ ਪਏ ਹਨ । ਇਸ ਲਈ ਮੈਂ ਚੀਫ ਮਨਿਸਟਰ ਸਾਹਿਬ ਨੂੰ ਸੁਝਾਵ ਦੇਵਾਂਗਾ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨਾਲ ਮਿਲਕੇ, ਉਨ੍ਹਾਂ ਨਾਲ ਸਲਾਹ ਕਰਕੇ, ਹਰ ਜ਼ਿਲ੍ਹੇ ਵਿਚ ਕੋਈ ਨਾ ਕੋਈ ਸਿਆਸੀ ਵਾਰਡ ਬਣਾ ਲੈਣ ਤਾਕਿ ਜਿਹੜੀਆਂ ਅਮੈਨਟੀਜ਼ ਸਿਆਸੀ ਪਾਰਟੀਆਂ ਦੇ ਆਦਮੀਆਂ ਨੂੰ ਮਿਲਣੀਆਂ ਚਾਹੀਦੀਆਂ ਹਨ ਉਹ ਮਿਲ ਸਕਣ ਅਤੇ ਉਨ੍ਹਾਂ ਦਾ ਵੱਖਰਾ ਪ੍ਰਬੰਧ ਹੋ ਸਕੇ ।

ਹੁਣ ਮੈਂ ਡੀਮਾਂਡ ਨੰ: 27 ਦੇ ਬਾਰੇ ਵੀ ਕੁਝ ਜ਼ਿਕਰ ਕਰ ਦੇਣਾ ਚਾਹੁੰਦਾ ਹਾਂ । ਇਸ ਵਿਚ ਪਨਸੱਪ ਦੀਆਂ ਦੁਕਾਨਾਂ ਦਾ ਜ਼ਿਕਰ ਕੀਤਾ ਹੈ । ਇਹ ਬੜੀ ਚੰਗੀ ਚੀਜ਼ ਹੈ । ਔਰ ਮੇਰਾ ਖਿਆਲ ਹੈ ਕਿ ਸਾਰੇ ਹਿੰਦੁਸਤਾਨ ਵਿਚ, ਜਿਥੇ ਹਰ ਕਿਸਮ ਦੀਆਂ ਪਾਰਟੀਆਂ ਦੀ ਹਕੂਮਤ ਰਹੀ, ਕਮਿਊਨਿਸਟਾਂ ਦੀ ਵੀ ਹਕੂਮਤ ਰਹੀ, ਲੇਕਿਨ ਇਹ ਤਜਰਬਾ ਕਿਸੇ ਹਕੂਮਤ ਨੇ ਨਹੀਂ ਕੀਤਾ । ਇਹ ਬਾਦਲ ਸਾਹਿਬ ਦੀ ਪਹਿਲੀ ਸਰਕਾਰ ਹੈ ਅਤੇ ਇਸ ਗੱਲ ਲਈ ਇਹ ਵਧਾਈ ਦੀ ਪਾਤਰ ਹੈ ਕਿ ਇਸ ਨੇ ਪਨਸੱਪ ਦੀਆਂ ਦੁਕਾਨਾਂ ਖੋਲ੍ਹ ਕੇ ਲੋਕਾਂ ਦਾ ਭਲਾ ਕੀਤਾ ਹੈ । ਸ਼ੁਰੂ ਵਿਚ ਇਹ ਇਕ ਪਾਇਲਟ ਐਕਸਪੈਰੀਮੈਂਟ ਹੁੰਦੇ ਹਨ ਜਿਸ ਦਾ ਦਾਇਰਾ ਆਹਿਸਤਾ ਆਹਿਸਤਾ ਵਧਾ ਦਿੱਤਾ ਜਾਂਦਾ ਹੈ । ਮੈਨੂੰ

[ਸ੍ਰੀ ਮਨਮੋਹਨ ਕਾਲੀਆ]

ਖ਼ੁਸ਼ੀ ਹੈ ਕਿ ਸਾਡੀ ਸਰਕਾਰ ਨੇ ਇਸ ਵਾਸਤੇ 93 ਲੱਖ ਰੁਪਏ ਦੀ ਸਬਸਿੱਡੀ ਦੇਣ ਵਾਸਤੇ ਪੈਸਾ ਰੱਖਿਆ ਹੈ । ਇਹ ਪੈਸਾ ਇਸ ਲਈ ਹੈ ਕਿ ਇਸ ਦੇ ਮਨੋਰਥ ਨੂੰ ਕਾਮਯਾਬ ਕੀਤਾ ਜਾਵੇ । ਮੈਂ ਤਾਂ ਇਹ ਚਾਹੁੰਦਾ ਹਾਂ ਕਿ ਇਸ ਦੀ ਸੁਪਰਵੀਜ਼ਨ ਵਾਸਤੇ ਮੁਹੱਲੇ-ਵਾਈਜ਼ ਕਮੇਟੀਆਂ ਹੋਣੀਆ ਚਾਹੀਦੀਆਂ ਹਨ ਕਿਉਂਕਿ ਸਰਕਾਰ ਇਸ ਨੂੰ ਠੀਕ ਤਰ੍ਹਾਂ ਨਾਲ ਚੈਕ ਨਹੀਂ ਕਰ ਸਕਦੀ । ਇਹ ਦੁਕਾਨਾਂ ਸਰਕਾਰ ਵਾਸਤੇ ਨਹੀਂ, ਇਹ ਦੁਕਾਨਾਂ ਆਵਾਮ ਵਾਸਤੇ ਹਨ, ਇਸ ਲਈ ਇਨ੍ਹਾਂ ਦੁਕਾਨਾਂ ਤੇ ਜੇ ਕੋਈ ਖਰਾਬ ਚੀਜ਼ ਆਉਂਦੀ ਹੈ, ਆਟਾ ਖਰਾਬ ਹੈ ਜਾਂ ਕਿਸੇ ਦਾਲ ਵਿਚ ਮਿਲਾਵਟ ਹੈ ਤਾਂ ਲੋਕਾਂ ਨੂੰ ਉਸ ਦਾ ਨੁਕਸ ਕੱਢਣਾ ਚਾਹੀਦਾ ਹੈ ਅਤੇ ਇਸ ਦੀ ਰਿਪੋਰਟ ਡੀ. ਐਫ. ਐਸ. ਨੂੰ ਕਰਨੀ ਚਾਹੀਦੀ ਹੈ ਜਾਂ ਹੋਰ ਕਿਸੇ ਅਫਸਰ ਨੂੰ ਕਰਨੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਇਸ ਵਿਚ ਐਫ. ਸੀ. ਆਈ. ਦਾ ਵੀ ਜ਼ਿਕਰ ਕੀਤਾ ਗਿਆ ਹੈ । ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਸ ਦੇ ਜਿਹੜੇ ਗੋਡਾਊਨ ਹਨ, ਇਨ੍ਹਾਂ ਵਾਸਤੇ ਸਾਨੂੰ ਪੈਸਾ ਹੋਰ ਮਿਲਣਾ ਚਾਹੀਦਾ ਹੈ ਤਾਂ ਕਿ ਇਨ੍ਹਾਂ ਦਾ ਪ੍ਰਬੰਧ ਕੀਤਾ ਜਾ ਸਕੇ ।

ਹੁਣ ਮੈਂ ਡੀਮਾਂਡ ਨੰ: 36 ਦੇ ਬਾਰੇ ਜ਼ਿਕਰ ਕਰਦਾ ਹਾਂ । ਇਹ 12,36,000 ਰੁਪਏ ਦੀ ਸਕੀਮ ਹੈ । ਇਹ ਵੀ ਚੰਗੀ ਸਕੀਮ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਅੱਜ ਲੋਕ ਲਾਅ ਆਫ ਟਾਰਟਸ ਤੋਂ ਚੰਗੀ ਤਰ੍ਹਾਂ ਜਾਣੂ ਹੋ ਗਏ ਹਨ । ਪਹਿਲੇ ਲੋਕਾਂ ਨੂੰ ਇਸ ਦਾ ਪਤਾ ਨਹੀਂ ਸੀ ਹੁੰਦਾ । ਹੁਣ ਲੋਕ ਸਮਝ ਰਹੇ ਹਨ ਅਤੇ ਜਿਹੜੇ ਐਕਸੀਡੈਂਟ ਵਗੈਰਾ ਹੁੰਦੇ ਹਨ ਇਸ ਦੀ ਡੈਮੇਜ ਵਾਸਤੇ ਉਹ ਹਰਜਾਨਾ ਵੀ ਮੰਗ ਸਕਦੇ ਹਨ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਇੰਗਲੈਂਡ ਵਿਚ ਜਾਂ ਹੋਰ ਬਾਕੀ ਜਮਹੂਰੀ ਮੁਲਕਾਂ ਵਿਚ ਕਈ ਐਸੀਆਂ ਇਨਸਟਾਂਸਿਜ਼ ਹਨ ਜਿਥੇ ਉਨ੍ਹਾਂ ਨੂੰ ਡੈਮੇਜ ਦਾ ਹਰਜਾਨਾ ਦੇਣਾ ਪਿਆ । ਇੰਗਲੈਂਡ ਵਿਚ ਅਗਰ ਸੜਕ ਤੇ ਕੋਈ ਟੋਇਆ ਪੈ ਗਿਆ ਹੈ ਔਰ ਕੋਈ ਕਾਰ ਉਸ ਟੋਏ ਵਿਚ ਡਿੱਗ ਕੇ ਉਲਟ ਗਈ ਤਾਂ ਉਥੋਂ ਦੀ ਮਿਊਂਸਿਪਲ ਕਮੇਟੀ ਜਾਂ ਕਾਰਪੋਰੇਸ਼ਨ ਨੇ ਹਜ਼ਾਰਾਂ ਪੌਂਡ ਉਸ ਲਈ ਉਸ ਨੂੰ ਮੁਆਵਜ਼ਾ ਦਿੱਤਾ । ਇਸੇ ਤਰ੍ਹਾਂ ਹੀ ਅਗਰ ਰੇਲਵੇ ਦੀ ਕੋਈ ਖਿੜਕੀ ਲੂਜ਼ ਹੋਣ ਕਰਕੇ ਕਿਸੇ ਦੀ ਕੋਈ ਇੱਕ ਉਂਗਲੀ ਵੀ ਟੁੱਟ ਗਈ ਤਾਂ ਉਸ ਨੂੰ 5 ਹਜ਼ਾਰ ਪੌਂਡ (75,000 ਰੁਪਏ) ਤੱਕ ਮੁਆਵਜ਼ਾ ਦੇਣਾ ਪਿਆ । ਇਸ ਲਈ ਮੇਰੀ ਅਰਜ਼ ਹੈ ਕਿ ਇਹ ਜਿਹੜਾ ਮੋਟਰ ਵਹੀਕਲ ਐਕਟ ਹੈ ਉਸ ਨੂੰ ਹੋਰ ਜ਼ਿਆਦਾ ਸਿੰਪਲੀਫਾਈ ਕਰਨਾ ਚਾਹੀਦਾ ਹੈ ਤਾਂ ਕਿ ਲੋਕਾਂ ਦਾ ਹੋਰ ਜ਼ਿਆਦਾ ਖਿਆਲ ਰੱਖਿਆ ਜਾ ਸਕੇ । ਇਸੇ ਤਰ੍ਹਾਂ ਹੀ ਐਕਸੀਡੈਂਟ ਦਾ ਮਾਮਲਾ ਹੈ । ਚੇਅਰਮੈਨ ਸਾਹਿਬ, ਐਕਸੀਡੈਂਟ 2 ਕਿਸਮ ਦੇ ਹੁੰਦੇ ਹਨ । ਇਕ ਤਾਂ ਮਕੈਨੀਕਲ ਡਿਫੈਕਟ ਹੋਣ ਕਰਕੇ ਵੀ ਆਮ ਐਕਸੀਡੈਂਟ ਹੋ ਜਾਂਦੇ ਹਨ । ਇਸ ਦੇ ਵਾਸਤੇ ਕਿਸੇ ਦੀ ਜ਼ਿੰਮੇਵਾਰੀ ਨਹੀਂ ਹੁੰਦੀ । ਇਸ ਨੂੰ ਅਵਾਇਡ ਕਰਨ ਵਾਸਤੇ ਮੈਂ ਸੁਝਾਵ ਦੇਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਬੱਸਾਂ ਵਾਲੇ ਸਰਕਾਰੀ ਬੱਸਾਂ ਦੀ ਨਿਸਬਤ ਬਹੁਤ ਥੋੜ੍ਹਾ ਪੈਸਾ ਮੁਰੰਮਤ ਤੇ ਖਰਚ ਕਰਦੇ ਹਨ । ਜੇ ਇਨ੍ਹਾਂ ਦੋਨਾਂ ਦੀ ਮੁਰੰਮਤ ਦਾ ਅੰਦਾਜ਼ਾ ਲਾਇਆ ਜਾਵੇ ਤਾਂ ਪ੍ਰਾਈਵੇਟ ਗੱਡੀ ਦੀ ਮੁਰੰਮਤ ਦਾ ਖਰਚ ਬਹੁਤ ਥੋੜ੍ਹਾ ਨਿਕਲਦਾ ਹੈ । ਇਸ ਲਈ ਮਕੈਨੀਕਲ ਡਿਫੈਕਟ ਹੋਣ ਕਰਕੇ ਐਕਸੀਡੈਂਟ ਜ਼ਿਆਦਾ ਹੋ ਜਾਂਦੇ ਹਨ । ਇਸ ਲਈ ਇਸ ਵਾਸਤੇ ਸਰਕਾਰ ਦੀ ਜ਼ਿੰਮੇਵਾਰੀ ਹੋਣੀ ਚਾਹੀਦੀ ਹੈ । ਇਸ ਨੂੰ ਅਵਾਇਡ ਕਰਨ ਵਾਸਤੇ ਡਰਾਈਵਰਾਂ ਦਾ ਕੰਡਕਟ ਵੀ ਚੈਕ ਕਰਨਾ ਚਾਹੀਦਾ ਹੈ, ਇਹ ਨਾ ਹੋਵੇ ਕਿ ਉਹ ਸ਼ਰਾਬ ਪੀਣ ਦਾ ਆਦੀ ਹੋਵੇ । ਇਸੇ ਤਰ੍ਹਾਂ ਹੀ ਜਦੋਂ ਗੱਡੀ ਅੱਡੇ ਤੋਂ ਨਿਕਲੇ ਤਾਂ ਉਸ ਨੂੰ ਕੋਈ ਡਿਫੈਕਟ ਨਹੀਂ ਹੋਣਾ ਚਾਹੀਦਾ, ਜੇ ਉਸ ਦਾ ਇਕ ਪੇਚ ਵੀ ਵੇਲੇ ਸਿਰ ਲਾ ਦਿੱਤਾ ਜਾਵੇ ਤਾਂ ਇਸ ਨਾਲ ਵੀ ਗੱਡੀ ਮੇਜਰ ਡੈਮੇਜ ਤੋਂ ਬਚ ਸਕਦੀ ਹੈ । ਕਈ ਦਫਾ ਐਕਸੀਡੈਂਟ ਹੋ

ਜਾਣ ਤੋਂ ਬਾਅਦ ਕਿਹਾ ਜਾਂਦਾ ਹੈ ਕਿ ਸਟਾਫ ਪੂਰਾ ਨਾ ਹੋਣ ਕਾਰਨ ਗੱਡੀ ਪੂਰੀ ਤਰ੍ਹਾਂ ਚੈਕ ਨਹੀਂ ਕੀਤੀ ਗਈ । ਪਰ ਮੈਂ ਸਮਝਦਾ ਹਾਂ ਕਿ ਸਰਕਾਰ ਦੀ ਥੋੜ੍ਹੀ ਜਿਹੀ ਵੀ ਅਣਗਹਿਲੀ ਨਾਲ ਐਕਸੀ-ਡੈਂਟ ਹੋ ਸਕਦਾ ਹੈ । ਬੱਸ ਵਿਚ ਬੈਠੀਆਂ 50, 60 ਸਵਾਰੀਆਂ ਦੀ ਜ਼ਿੰਦਗੀ ਸਰਕਾਰ ਦੇ ਹੱਥ ਵਿਚ ਹੁੰਦੀ ਹੈ । ਇਸ ਲਈ ਸਰਕਾਰ ਨੂੰ ਇਸ ਦੀ ਜ਼ਿੰਮੇਵਾਰੀ ਲੈਣੀ ਚਾਹੀਦੀ ਹੈ ।

ਹੁਣ ਮੈਂ ਇਕ ਹੋਰ ਅਰਜ਼ ਕਰਾਂ ਕਿ ਕੋਰਟਾਂ ਵਿਚ ਜਿਹੜੇ ਮੁਕੱਦਮੇ ਚਲਾਏ ਜਾਂਦੇ ਹਨ ਅਤੇ ਡਿਗਰੀਆਂ ਹੋ ਜਾਂਦੀਆਂ ਹਨ ਉਨ੍ਹਾਂ ਨਾਲ ਮੈਂ ਸਮਝਦਾ ਹਾਂ ਕਿ ਕਾਫੀ ਖਰਚਾ ਹੋ ਜਾਂਦਾ ਹੈ ਇਹ ਤਾਂ ਡਿਕਰੀਟਲ ਅਮਾਊਂਟ ਹੈ । ਇਸ ਨਾਲ ਫਾਲਤੂ ਦਾ ਪੈਸਾ ਵਕੀਲਾਂ ਅਤੇ ਅਦਾਲਤਾਂ ਵਿਚ ਖਰਚ ਕਰਨਾ ਪੈਂਦਾ ਹੈ । ਮੈਂ ਸਮਝਦਾ ਹਾਂ ਕਿ ਇਸ ਨੂੰ ਅਵਾਇਡ ਕਰਕੇ ਜਿੰਨਾਂ ਖਰਚਾ ਬਚਾਇਆ ਜਾ ਸਕੇ, ਬਚਾਇਆ ਜਾਣਾ ਚਾਹੀਦਾ ਹੈ ।

ਬਾਕੀ ਜਿਹੜਾ ਅੰਮ੍ਰਿਤਸਰ ਦੀ ਡਿਵੈਲਪਮੈਂਟ ਦੇ ਬਾਰੇ ਆਇਆ ਹੈ ਇਹ ਬਹੁਤ ਚੰਗਾ ਹੈ ਅਤੇ ਇਸ ਲਈ ਸਰਕਾਰ ਵਧਾਈ ਦੀ ਪਾਤਰ ਹੈ । ਇਹ ਗੁਰੂਆਂ ਦਾ ਸਥਾਨ ਹੈ, ਪੰਜਾਬ ਦੀ ਸ਼ਾਨ ਹੈ ਅਤੇ ਹਿੰਦੁਸਤਾਨ ਦਾ ਸਿਰਤਾਜ ਹੈ । ਇਸ ਤੇ ਜਿਹੜਾ ਖਰਚ ਹੋਇਆ ਹੈ ਉਹ ਠੀਕ ਹੈ, ਹੋਣਾ ਚਾਹੀਦਾ ਹੈ । ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਹੈ ਕਿ ਇਸ ਸ਼ਹਿਰ ਤੇ ਐਨਾ ਰੁਪਿਆ ਖਰਚ ਕਰਨਾ ਮੁਨਾਸਬ ਨਹੀਂ । ਚੇਅਰਮੈਨ ਸਾਹਿਬ ਮੈਂ ਤੁਹਾਨੂੰ ਦੱਸਦਾ ਹਾਂ ਕਿ ਪਿੱਛਲੀ ਅਕਾਲੀਆਂ ਦੀ ਜਿਹੜੀ ਸਰਕਾਰ ਸੀ ਉਸ ਵੇਲੇ ਵੀ ਜਲੰਧਰ ਮਿਊਂਸਿਪਲ ਕਮੇਟੀ ਨੂੰ 50 ਲੱਖ ਰੁਪਿਆ ਰੋਡਜ਼ ਵਾਸਤੇ ਦਿੱਤਾ ਸੀ । ਮੇਰੇ ਕਹਿਣ ਦਾ ਮਤਲਬ ਤਾਂ ਇਤਨਾ ਹੀ ਹੈ ਕਿ ਜਿੱਥੇ ਅੰਮ੍ਰਿਤਸਰ ਦਾ ਖਿਆਲ ਰੱਖਿਆ ਗਿਆ ਹੈ, ਇਸ ਤੋਂ ਬਾਅਦ ਪੰਜਾਬ ਦੇ ਵੱਡੇ ਸ਼ਹਿਰਾਂ ਵਿਚੋਂ ਦੂਜਾ ਨੰਬਰ ਜਲੰਧਰ ਦਾ ਆਉਂਦਾ ਹੈ, ਉਸਦਾ ਵੀ ਖਿਆਲ ਰੱਖਿਆ ਜਾਵੇ । ਹੁਣ ਜਿਹੜੀ ਉਥੇ ਕਾਰਪੋਰੇਸ਼ਨ ਬਣੀ ਹੈ ਉਹ ਕਾਫੀ ਡਿਵੈਲਪਮੈਂਟ ਦੇ ਕੰਮ ਕਰ ਰਹੀ ਹੈ । ਲੇਕਿਨ ਸਾਰੇ ਦਾ ਸਾਰਾ ਕੰਮ ਉਹ ਨਹੀਂ ਕਰ ਸਕਦੀ । ਹੁਣ ਉਥੇ ਹਰੀਜਨ ਬਸਤੀਆਂ ਵੀ ਆ ਗਈਆਂ ਹਨ ਅਤੇ ਇਸ ਕਰਕੇ ਉਥੇ ਕਈ ਸੜਕਾਂ ਵੀ ਬਣਨੀਆਂ ਹਨ, ਡਿਸਪੈਂਸਰੀਆਂ ਬਣਨੀਆਂ ਹਨ ਇਸ ਦਾ ਸਾਰਾ ਭਾਰ ਕਾਰਪੋਰੇਸ਼ਨ ਨਹੀਂ ਸਹਿਣ ਕਰ ਸਕਦੀ । ਇਸ ਦੀ ਜ਼ਿੰਮੇਵਾਰੀ ਲੋਕਲ ਬਾਡੀਜ਼ ਤੇ ਤਾਂ ਹੈ ਪਰ ਕਿਤੇ ਇਹ ਨਾ ਹੋਵੇ ਕਿ ਜਿਸ ਤਰ੍ਹਾਂ ਕਾਂਗਰਸ ਸਰਕਾਰ ਵੇਲੇ ਹਾਊਸ ਟੈਕਸ ਲਾ ਕੇ ਲੋਕਾਂ ਦਾ ਖੂਨ ਨਿਚੋੜਨ ਦੀ ਕੋਸ਼ਿਸ਼ ਕੀਤੀ ਗਈ ਸੀ, ਉਸੇ ਤਰ੍ਹਾਂ ਹੁਣ ਵੀ ਕੀਤਾ ਜਾਏ ਇਥੋਂ ਦੇ ਲੋਕ ਹੋਰ ਟੈਕਸ ਨਹੀਂ ਦੇ ਸਕਦੇ। ਇਸ ਲਈ ਉਥੋਂ ਦੀ ਡਿਵੈਲਪਮੈਂਟ ਵਾਸਤੇ ਸਰਕਾਰ ਨੂੰ ਕਦਮ ਚੁਕਣਾ ਚਾਹੀਦਾ ਹੈ। ਗਵਰਨਰ ਸਾਹਿਬ ਦੇ ਐਡਰੈਸ ਵਿਚ ਜ਼ਿਕਰ ਆਇਆ ਹੈ ਕਿ 35 ਸੜਕਾਂ ਦੀ ਮੁਰੰਮਤ ਕੀਤੀ ਗਈ ਹੈ । ਮੇਰਾ ਖਿਆਲ ਹੈ ਕਿ ਇਹ ਬਹੁਤ ਜ਼ਿਆਦਾ ਨਹੀਂ ਹਨ । ਸਾਨੂੰ ਇਸ ਵੇਲੇ ਹੋਰ ਜ਼ਿਆਦਾ ਖਿਆਲ ਕਰਨਾ ਚਾਹੀਦਾ ਹੈ । (ਘੰਟੀ) ਇਸ ਲਈ ਜਿਸ ਤਰ੍ਹਾਂ ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਡਿਵੈਲਪਮੈਂਟ ਕੀਤੀ ਗਈ ਹੈ ਇਸੇ ਤਰ੍ਹਾਂ ਹੀ ਸਾਰੇ ਪੰਜਾਬ ਦੇ ਸ਼ਹਿਰਾਂ ਦਾ ਪੰਜਾਬ ਸਰਕਾਰ ਨੂੰ ਖਿਆਲ ਕਰਨਾ ਚਾਹੀਦਾ ਹੈ ।

ਹੁਣ ਮੈਂ ਕੰਪੋਜ਼ਿਟ ਦੇ ਬਾਰੇ ਵੀ ਜ਼ਰੂਰ ਜ਼ਿਕਰ ਕਰਨਾ ਚਾਹੁੰਦਾ ਹਾਂ । ਇਸ ਤੇ ਜਿਹੜਾ 4 ਲੱਖ ਰੁਪਿਆ ਖਰਚ ਆਇਆ ਹੈ, ਇਸ ਬਾਰੇ ਲੋਕਲ ਬਾਡੀਜ਼ ਵਿਚ ਇਹ ਸਮਝਿਆ ਜਾ ਰਿਹਾ ਹੈ ਕਿ ਇਸ ਨਾਲ ਨਵੀਂ ਉਪਜ ਵਿਚ ਵਾਧਾ ਹੋ ਸਕਦਾ ਹੈ । ਇਸ ਲਈ ਇਹ ਜਿਹੜਾ ਪਲਾਂਟ ਹੁਣ ਖਰੀਦਿਆ ਗਿਆ ਹੈ ਇਸ ਦੀ ਯੁਟਿਲਿਟੀ ਫਰਟੇਲਾਈਜ਼ਰ ਤੋਂ ਜ਼ਿਆਦਾ ਹੋਣੀ ਚਾਹੀਦੀ ਹੈ । (ਘੰਟੀ)

ਇਸੇ ਤਰ੍ਹਾਂ ਹੀ ਜਿਹੜਾ ਮੁਆਵਜ਼ਾ ਦੇਣਾ ਹੁੰਦਾ ਹੈ ਉਸ ਦੀ ਪੇਮੈਂਟ ਪ੍ਰਾਂਪਟ ਹੋਣੀ ਚਾਹੀਦੀ ਹੈ। ਜਲੰਧਰ ਵਿਚ ਮੇਰੀ ਆਪਣੀ ਬਸਤੀ ਵਿਚ ਅਤੇ ਬਸਤੀ ਮੱਠੀ ਵਿਚ ਅਤੇ ਉਸ ਦੇ ਨਾਲ ਇਕ ਹੋਰ

[ਸ੍ਰੀ ਮਨਮੋਹਨ ਕਾਲੀਆ]

ਬਸਤੀ ਵਿਚ ਜਿਹੜੀਆਂ ਗਿਰਦਾਵਰੀਆਂ ਕੀਤੀਆਂ ਗਈਆਂ ਹਨ ਉਹ ਠੀਕ ਨਹੀਂ ਹੋਈਆਂ। ਉਥੇ ਖੰਬੇਵਾਈਜ਼ ਗਿਰਦਾਵਰੀ ਕੀਤੀ ਗਈ ਹੈ। ਇਸ ਨਾਲ ਜ਼ਮੀਨ ਕਿਸੇ ਦੀ ਸੀ ਅਤੇ ਮੁਆਵਜ਼ਾ ਕਿਸੇ ਹੋਰ ਨੂੰ ਮਿਲਿਆ। ਜਿਸ ਦੀ ਜ਼ਮੀਨ ਸੀ ਉਸ ਨੂੰ ਪੂਰਾ ਮੁਆਵਜ਼ਾ ਨਹੀਂ ਮਿਲ ਸਕਿਆ। ਲੇਕਿਨ ਇਨ੍ਹਾਂ ਕੰਮਾਂ ਲਈ ਪੂਰੀ ਕਾਰਵਾਈ ਹੋਣੀ ਚਾਹੀਦੀ ਹੈ। ਜਿਹੜੀ ਮੱਦਦ ਦੇਣੀ ਹੋਵੇ ਉਹ ਵੀ ਪੂਰੀ ਦਿੱਤੀ ਜਾਣੀ ਚਾਹੀਦੀ ਹੈ। ਕਈ ਦਫਾ ਸ਼ਹਿਰਾਂ ਦੇ ਵਿੱਚ ਇਸ ਤਰ੍ਹਾਂ ਹੁੰਦਾ ਹੈ ਕਿ ਮਾਲਕ ਗਿਰਦਾਵਰੀ ਦੇ ਵਿੱਚ ਹੋਰ ਹੁੰਦਾ ਹੈ ਪਰ ਉਸ ਜ਼ਮੀਨ ਦੇ ਉਤੇ ਕਾਸ਼ਤ ਕੋਈ ਹੋਰ ਕਰਦਾ ਹੁੰਦਾ ਹੈ। ਮੈਂ ਇਸ ਲਈ ਕਹਿੰਦਾ ਹਾਂ ਤਾਂਕਿ ਸਹੀ ਬੰਦੇ ਨੂੰ ਸਰਕਾਰ ਦੇ ਵੱਲੋਂ ਮੁਆਵਜ਼ਾ ਦਿਤਾ ਜਾਵੇ। ਜਿਹੜਾ ਕਾਸ਼ਤ ਕਰਦਾ ਹੈ ਉਸ ਨੂੰ ਮੁਆਵਜ਼ਾ ਮਿਲਣਾ ਚਾਹੀਦਾ ਹੈ (ਘੰਟੀ) ਬੱਸ ਚੇਅਰਮੈਨ ਸਾਹਿਬ, ਜਿਹੜੀਆਂ ਇਹ ਸਪਲੀ-ਮੈਂਟਰੀ ਡੀਮਾਂਡਜ਼ ਸਰਕਾਰ ਦੀ ਤਰਫੋਂ ਇਸ ਹਾਊਸ ਦੇ ਵਿਚ ਪੇਸ਼ ਕੀਤੀਆਂ ਗਈਆਂ ਹਨ ਉਨ੍ਹਾਂ ਦਾ ਮੈਂ ਸਮਰਥਨ ਕਰਦਾ ਹਾਂ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੈਂ ਡੀਮਾਂਡ ਨੰਬਰ 18 ਦੇ ਉਤੇ ਬੋਲਣਾ ਚਾਹੁੰਦਾ ਹਾਂ।

**ਸ੍ਰੀ ਸਭਾਪਤੀ** : ਗੁਪਤਾ ਜੀ, ਤੁਹਾਡੀ ਪਾਰਟੀ ਦਾ ਸਾਰਾ ਟਾਈਮ ਡਾਕਟਰ ਸਾਹਿਬ ਨੇ ਲੈ ਲਿਆ ਹੈ, ਇਸ ਲਈ ਮੈਂ ਤੁਹਾਨੂੰ ਟਾਈਮ ਨਹੀਂ ਦੇ ਸਕਦਾ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਚੇਅਰਮੈਨ ਸਾਹਿਬ, ਮੇਰੀ ਬੇਨਤੀ ਇਹ ਹੈ ਕਿ ਮੈਨੂੰ ਥੋੜਾ ਜਿਹਾ ਵਕਤ ਦੇ ਦਿਉ। ਕਿਉਂਕਿ ਮੈਂ ਨਵਾਂ ਮੈਂਬਰ ਹਾਂ ਅਤੇ ਇਸ ਦੇ ਨਾਲ ਇਕ ਗੱਲ ਹੋਰ ਵੀ ਹੈ ਕਿ ਮੈਂ ਤੁਹਾਡੇ ਜ਼ਿਲ੍ਹੇ ਦਾ ਹਾਂ।

**ਸ੍ਰੀ ਸਭਾਪਤੀ** : ਗੁਪਤਾ ਜੀ, ਟਾਈਮ ਦੀ ਲਿਮਿਟ ਹੋਣ ਕਰਕੇ ਮੈਂ ਤੁਹਾਨੂੰ ਟਾਈਮ ਨਹੀਂ ਦੇ ਸਕਦਾ। ਇਨਸਾਫ ਦੇ ਵਿਚ ਕੋਈ ਲਿਹਾਜ਼ ਨਹੀਂ ਹੋ ਸਕਦਾ ਹੈ। (ਵਿਘਨ)

**ਸਰਦਾਰ ਚਰਨਜੀਤ ਸਿੰਘ** (ਦਾਖਾ, ਐਸ਼. ਸੀ.) : ਚੇਅਰਮੈਨ ਸਾਹਿਬ, ਇਹ ਜਿਹੜੀਆਂ ਸਪਲੀਮੈਂਟਰੀ ਐਸਟੀਮੇਟਸ ਪੇਸ਼ ਕੀਤੀਆਂ ਗਈਆਂ ਹਨ, ਮੈਂ ਇਨ੍ਹਾਂ ਦਾ ਸਮਰਥਨ ਕਰਨ ਲਈ ਖੜਾ ਹੋਇਆ ਹਾਂ। ਮੇਰੇ ਤੋਂ ਪਹਿਲਾਂ ਆਪੋਜ਼ੀਸ਼ਨ ਵਿਚੋਂ ਡਾਕਟਰ ਸਾਹਿਬ ਨੇ ਆਪਣੇ ਵਿਚਾਰ ਰੱਖੇ ਸਨ। ਮੈਂ ਉਨ੍ਹਾਂ ਦੇ ਵਿਚਾਰਾਂ ਨੂੰ ਬੜੇ ਧਿਆਨ ਨਾਲ ਸੁਣਿਆ ਹੈ। ਸਭ ਤੋਂ ਪਹਿਲਾਂ ਮੈਂ ਫੂਡ ਦੇ ਮਸਲੇ ਨੂੰ ਲੈਂਦਾ ਹਾਂ। ਇਸ ਪੰਜਾਬ ਦੀ ਸਰਕਾਰ ਨੇ ਦੂਜੀਆਂ ਸਟੇਟਾਂ ਦੇ ਮੁਕਾਬਲੇ ਵਿੱਚ ਵੱਧ ਝੋਨਾਂ ਅਤੇ ਕਣਕ ਪੈਦਾ ਕੀਤੀ ਹੈ। ਥੋੜ੍ਹੇ ਦਿਨ ਪਹਿਲਾਂ ਆਪੋਜ਼ੀਸ਼ਨ ਦੇ ਲੀਡਰ ਨੇ ਕਿਹਾ ਸੀ ਕਿ ਇਹ ਸਕੀਮਾਂ ਅਸੀਂ ਬਣਾਈਆਂ ਸਨ ਤਾਂ ਪੈਦਾਵਾਰ ਜ਼ਿਆਦਾ ਹੋਈ ਹੈ। ਮੈਂ ਕਹਿੰਦਾ ਹਾਂ ਕਿ ਇਸ ਤਰ੍ਹਾਂ ਦੀਆਂ ਸਕੀਮਾਂ ਤਾਂ ਮੁਹੰਮਦ ਤੁਗਲਕ ਵੀ ਬਹੁਤ ਬਣਾਉਂਦਾ ਹੁੰਦਾ ਸੀ ਪਰ ਉਸ ਦੀਆਂ ਸਕੀਮਾਂ ਕਾਮਯਾਬ ਨਹੀਂ ਹੁੰਦੀਆਂ ਸਨ। ਇਹ ਹੀ ਹਾਲ ਕਾਂਗਰਸ ਸਰਕਾਰ ਦਾ ਰਿਹਾ ਹੈ। ਝੋਨੇ ਅਤੇ ਕਣਕ ਦੀ ਇਸ ਲਈ ਪੈਦਾਵਾਰ ਜ਼ਿਆਦਾ ਹੋਈ ਹੈ ਕਿਉਂਕਿ ਇਹ ਪੰਜਾਬ ਦੀ ਸਰਕਾਰ ਕਿਸਾਨਾਂ ਦੀ ਸਰਕਾਰ ਹੈ। ਮੇਰੀ ਸਰਕਾਰ ਨੇ ਉਨ੍ਹਾਂ ਕਿਸਾਨਾਂ ਨੂੰ ਵੱਧ ਸਹੂਲਤਾਂ ਦਿਤੀਆਂ ਤਾਂ ਜਾ ਕੇ ਵੱਧ

**Expunged as ordered by the Chair.

ਪੈਦਾਵਾਰ ਹੋ ਸਕੀ ਹੈ । ਜਦੋਂ ਕਿ ਪਹਿਲੇ ਸਾਲ ਦੇ ਵਿਚ 4 ਹਜ਼ਾਰ ਕਵਿੰਟਲ ਬੀਜ ਝੋਨੇ ਦੇ ਲਈ ਵੰਡਿਆ ਗਿਆ ਸੀ ਹੁਣ ਮੇਰੀ ਸਰਕਾਰ ਨੇ ਵੱਧਾ ਕੇ 12 ਹਜ਼ਾਰ ਕਵਿੰਟਲ ਝੋਨੇ ਦਾ ਬੀਜ ਸਪਲਾਈ ਕੀਤਾ ਹੈ । ਇਸ ਦੇ ਨਾਲ ਰਸਾਇਣਿਕ ਖਾਦ ਪਹਿਲੇ ਇਕ ਲੱਖ 31 ਹਜ਼ਾਰ ਟਨ ਵੰਡੀ ਜਾਂਦੀ ਸੀ ਹੁਣ ਇਹ ਮੇਰੀ ਸਰਕਾਰ ਨੇ ਵਧਾ ਕੇ 1 ਲੱਖ 60 ਹਜ਼ਾਰ ਟਨ ਕਰ ਦਿੱਤੀ ਹੈ। ਜਿਥੇ ਜਿਪਸਮ ਦਾ ਸਵਾਲ ਹੈ ਉਥੇ ਪਹਿਲਾਂ 17 ਹਜ਼ਾਰ ਕਵਿੰਟਲ ਖਾਦ ਵੰਡੀ ਜਾਂਦੀ ਸੀ ਹੁਣ ਇਹ ਮੇਰੀ ਸਰਕਾਰ ਨੇ, ਕਿਸਾਨਾਂ ਦੀ ਸਰਕਾਰ ਨੇ ਵੱਧਾ ਕੇ 60 ਹਜ਼ਾਰ ਟਨ ਖਾਦ ਵੰਡੀ ਹੈ । ਇਹੀ ਕਾਰਨ ਹੈ ਕਿ ਪੈਦਾਵਾਰ ਵੱਧ ਹੋ ਸਕੀ ਹੈ ਨਾ ਕਿ ਕਾਂਗਰਸ ਦੀ ਸਰਕਾਰ ਦੀਆਂ ਸਕੀਮਾਂ ਦੇ ਕਾਰਨ ਵੱਧ ਹੋਈ ਹੈ । ਇਸ ਦੇ ਨਾਲ ਹੋਰ ਗੱਲ ਦੱਸਣੀ ਚਾਹੁੰਦਾ ਹਾਂ ਕਿ ਜਿਹੜਾ ਬਿਜਲੀ ਦਾ ਫਲੈਟ ਰੇਟ ਪਹਿਲਾਂ 19 ਰੁਪਏ ਲਿਆ ਜਾਂਦਾ ਸੀ, ਮੇਰੀ ਇਸ ਸਰਕਾਰ ਨੇ ਘਟਾ ਕੇ 13 ਰੁਪਏ ਕਰ ਦਿਤਾ ਹੈ ਤਾਂ ਕਿ ਕਿਸਾਨਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾ ਸਕਣ ਅਤੇ ਵੱਧ ਤੋਂ ਵੱਧ ਪੈਦਾਵਾਰ ਹੋ ਸਕੇ । ਮੈਂ ਇਸ ਡੀਮਾਂਡ ਦਾ ਸਮਰਥਨ ਕਰਦਾ ਹਾਂ ।

ਚੇਅਰਮੈਨ ਸਾਹਿਬ, ਦੂਜੀ ਡੀਮਾਂਡ ਜਿਹੜੀ ਥੀਨ ਡੈਮ ਦੇ ਮੁਤਲਿਕ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ । ਮੈਂ ਇਸ ਡੀਮਾਂਡ ਦਾ ਵੀ ਸਮਰਥਨ ਕਰਦਾ ਹਾਂ । ਇਹ ਥੀਨ ਡੈਮ ਦਾ ਮਸਲਾ ਕਾਫੀ ਦੇਰ ਤੋਂ ਕਾਂਗਰਸ ਦੇ ਰਾਜ ਵਿਚ ਲਟਕਦਾ ਆ ਰਿਹਾ ਸੀ ਜਿਸ ਨੂੰ ਹੱਲ ਨਹੀਂ ਸੀ ਕਰ ਸਕੇ ਜਦ ਕਿ ਇਨ੍ਹਾਂ ਦੀ ਸੈਂਟਰ ਦੇ ਵਿਚ ਸਰਕਾਰ ਸੀ, ਪੰਜਾਬ ਦੇ ਵਿਚ ਕਾਂਗਰਸ ਦੀ ਸਰਕਾਰ ਸੀ, ਹਰਿਆਣੇ ਦੇ ਵਿਚ ਅਤੇ ਹਿਮਾਚਲ ਪ੍ਰਦੇਸ਼ ਦੇ ਵਿਚ ਕਾਂਗਰਸ ਦੀ ਸਰਕਾਰ ਸੀ ਇਸ ਦੇ ਬਾਵਜੂਦ ਵੀ ਇਹ ਇਸ ਮਸਲੇ ਨੂੰ ਹੱਲ ਨਹੀਂ ਕਰ ਸਕੇ । ਇਹ ਕਿਉਂ ਨਹੀਂ ਹੱਲ ਕਰ ਸਕੇ ਕਿਉਂਕਿ ਇਨ੍ਹਾਂ ਦੀਆਂ ਨੀਅਤਾਂ ਸਾਫ ਨਹੀਂ ਸਨ । ਇਨ੍ਹਾਂ ਨੀਅਤਾਂ ਦੇ ਕਾਰਣ ਹੀ ਇਹ ਮਸਲਾ ਹੱਲ ਨਹੀਂ ਹੋ ਸਕਿਆ ਸੀ । ਇਸ ਇਤਨੇ ਵੱਡੇ ਮਸਲੇ ਨੂੰ ਮੇਰੀ, ਬਾਦਲ ਸਾਹਿਬ ਦੀ ਸਰਕਾਰ ਨੇ ਕੁਝ ਮਹੀਨਿਆਂ ਦੇ ਵਿਚ ਹੀ ਹੱਲ ਕਰ ਦਿੱਤਾ ਹੈ । ਬਾਦਲ ਸਾਹਿਬ ਨੇ ਆਪਣੇ ਗਵਾਂਢੀ ਰਾਜਾਂ ਨੂੰ ਸਾਥ ਲਿਆ ਹੈ । ਇਸ ਦੇ ਲਈ ਮੇਰੀ ਸਰਕਾਰ ਵਧਾਈ ਦੀ ਪਾਤਰ ਹੈ । ਇਸ ਡੈਮ ਦੇ ਬਣ ਜਾਣ ਨਾਲ ਗਰੀਬ ਕਿਸਾਨਾਂ ਨੂੰ ਪਾਣੀ ਮਿਲੇਗਾ ਅਤੇ ਬਿਜਲੀ ਵੱਧ ਤੋਂ ਵਧ ਮਿਲੇਗੀ । ਮੇਰਾ ਹਲਕਾ ਪੇਂਡੂ ਹੈ ਅਤੇ ਮੈਂ ਪਿੰਡ ਦੇ ਲੋਕਾਂ ਦੀਆਂ ਤਕਲੀਫਾਂ ਨੂੰ ਸਮਝਦਾ ਹਾਂ । ਇਕ ਗੱਲ ਮੈਂ ਨਹਿਰ ਦੇ ਸਬੰਧ ਵਿਚ ਕਰਨਾ ਚਾਹੁੰਦਾ ਹਾਂ ਕਿ ਨਹਿਰਾਂ ਦੇ ਵਿਚ ਬਹੁੱਤ ਸਾਰੀਆਂ ਕੱਟ ਲਗਦੀਆਂ ਹਨ । ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਕੱਟ ਲਗਦੀਆਂ ਹਨ ਇਨ੍ਹਾਂ ਦੇ ਵਿਚੋਂ 90 ਪ੍ਰਤੀਸ਼ਤ ਬ੍ਰੀਚ ਹੁੰਦੀ ਹੈ । ਜਿਹੜੇ ਨਹਿਰ ਦੇ ਮਹਿਕਮੇ ਦੇ ਮੁਲਾਜ਼ਮ ਹਨ ਉਨ੍ਹਾਂ ਦੀ ਅਣ-ਗਹਿਲੀ ਦੇ ਕਾਰਣ ਇਹ ਸਾਰੀਆਂ ਬ੍ਰੀਚਿਜ਼ ਹੁੰਦੀਆਂ ਹਨ ਜਿਸ ਨੂੰ ਬਾਅਦ ਵਿਚ ਕੱਟ ਸ਼ੋ ਕਰ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਕਈ ਕਈ ਵਾਰ ਕੱਟ ਨਹਿਰਾਂ ਦੇ ਉਤੇ ਲੱਗਣ ਨਾਲ ਨਹਿਰਾਂ ਟੁਟ ਜਾਂਦੀਆਂ ਹਨ ਕਿਉਂਕਿ ਉਥੇ ਚੂਹਿਆਂ ਨੇ ਖੁੱਡਾਂ ਬਣਾਈਆਂ ਹੁੰਦੀਆਂ ਹਨ । ਉਨ੍ਹਾਂ ਨੂੰ ਸਾਫ ਨਹੀਂ ਕੀਤਾ ਜਾਂਦਾ ਜਿਸ ਦੇ ਕਾਰਨ ਨਹਿਰ ਟੁਟ ਜਾਂਦੀ ਹੈ । ਪਰ ਮਹਿਕਮੇ ਦੇ ਮੁਲਾਜ਼ਮ ਕੀ ਕਰਦੇ ਹਨ, ਉਹ ਉਥੇ ਕੱਟ ਸ਼ੋ ਕਰ ਦਿੰਦੇ ਹਨ, ਬਜਾਏ ਇਸਦੇ ਕਿ ਬ੍ਰੀਚ ਸ਼ੋ ਕਰੋਂਨ । ਮੈਂ ਆਪਣੇ ਪਿੰਡਾਂ ਦੇ ਇਲਾਕੇ ਵਿਚ ਜਾਂਦਾ ਰਹਿੰਦਾ ਹਾਂ ਅਤੇ ਮੈਨੂੰ ਨਹਿਰ ਦੇ ਮਹਿਕਮੇ ਦੇ 2-3 ਮੁਲਾਜ਼ਮਾਂ ਨੇ ਆ ਕੇ ਦੱਸਿਆ ਕਿ ਸਾਨੂੰ ਇਸ ਕਰਕੇ ਸਸਪੈਂਡ ਕੀਤਾ ਗਿਆ ਹੈ ਕਿਉਂਕਿ ਅਫਸਰ ਚਾਹੁੰਦੇ ਹਨ ਕਿ ਉਥੇ ਨਹਿਰ ਟੁਟਣ ਦੇ ਕਾਰਨਾਂ ਨੂੰ ਕੱਟ ਸ਼ੋ ਕੀਤਾ ਜਾਵੇ ਨਾ ਕਿ ਬ੍ਰੀਚ ਸ਼ੋ ਕੀਤਾ ਜਾਵੇ । ਜੇ ਬ੍ਰੀਚ ਸ਼ੋ ਕੀਤਾ ਜਾਂਦਾ ਹੈ ਤਾਂ ਇਹ ਸਾਰੀ ਗੱਲ ਅਫਸਰਾਂ ਦੇ ਉਪਰ ਆ ਜਾਂਦੀ ਹੈ । ਮਹਿਕਮੇ ਵਾਲੇ ਕਹਿੰਦੇ ਹਨ ਕਿ ਤੁਸੀਂ ਕਹੋ ਬ੍ਰੀਚ ਨਹੀਂ ਕੱਟ ਹੋਈ ਹੈ । ਇਸ ਤਰ੍ਹਾਂ ਦੇ ਕੇਸਿਜ਼

[ਸਰਦਾਰ ਚਰਨਜੀਤ ਸਿੰਘ]

90 ਪ੍ਰਤੀਸ਼ਤ ਬ੍ਰੀਚ ਦੇ ਹੁੰਦੇ ਹਨ ਜਿਸ ਨੂੰ ਕੱਟ ਸ਼ੋ ਕੀਤਾ ਜਾਂਦਾ ਹੈ ਔਰ 10 ਪ੍ਰਤੀਸ਼ਤ ਕੱਟ ਦੇ ਕੇਸਿਜ਼ ਹੁੰਦੇ ਹਨ । ਉਨ੍ਹਾਂ ਨੂੰ ਮਹਿਕਮੇ ਵਾਲੇ ਇਹ ਸ਼ੋ ਕਰਦੇ ਹਨ ਕਿ ਲੋਕਾਂ ਨੇ ਪਾਣੀ ਪੀਣ ਦੇ ਲਈ ਜਾਂ ਆਪਣੇ ਘਰਾਂ ਦੇ ਵਿਚ ਪਾਣੀ ਲਿਆਉਣ ਲਈ ਬ੍ਰੀਚ ਕੀਤਾ ਹੈ । ਕਿਉਂਕਿ ਕਿਸਾਨਾਂ ਨੂੰ ਪਾਣੀ ਦੀ ਤੰਗੀ ਹੁੰਦੀ ਹੈ ਇਸ ਲਈ ਕਿਸਾਨ ਇਸ ਤਰ੍ਹਾਂ ਕਰਦੇ ਹਨ । ਮੈਂ ਕਹਿੰਦਾ ਹਾਂ ਕਿ ਇਸ ਪਾਣੀ ਦੀ ਕਮੀ ਨੂੰ ਪੂਰਾ ਕਰ ਦਿੱਤਾ ਜਾਵੇ ਤਾਕਿ ਇਹ ਜਿਹੜੀ ਪਾਣੀ ਦੀ ਤੰਗੀ ਕਰਕੇ ਬ੍ਰੀਚ ਹੁੰਦੀ ਹੈ ਇਹ ਵੀ ਨਾ ਹੋ ਸਕੇ । ਇਸ ਡੈਮ ਦੇ ਬਣ ਜਾਣ ਨਾਲ ਲੋਕਾਂ ਦੀ ਪਾਣੀ ਦੀ ਤੰਗੀ ਵੀ ਦੂਰ ਹੋ ਜਾਵੇਗੀ ਅਤੇ ਵੱਧ ਬਿਜਲੀ ਮਿਲੇਗੀ । ਇਸ ਡੈਮ ਦੇ ਬਣ ਜਾਣ ਨਾਲ ਪਾਣੀ ਜਿਹੜਾ ਜ਼ਾਇਆ ਜਾਂਦਾ ਰਿਹਾ ਹੈ ਉਹ ਵੀ ਬੱਚ ਜਾਵੇਗਾ ਅਤੇ ਲੋਕਾਂ ਨੂੰ ਮਿਲ ਸਕੇਗਾ । ਇਸ ਦੇ ਨਾਲ ਖਾਲਾਂ ਨੂੰ ਪੱਕਾ ਕਰਨ ਦਾ ਫੈਸਲਾ ਮੇਰੀ ਸਰਕਾਰ ਨੇ ਕੀਤਾ ਹੈ । ਇਸ ਸਬੰਧ ਵਿਚ ਜਿਹੜੀਆਂ ਸਪਲੀਮੈਂਟਰੀ ਐਸਟੀਮੇਟਸ ਲਿਆਂਦੀਆਂ ਗਈਆਂ ਹਨ ਇਨ੍ਹਾਂ ਦਾ ਮੈਂ ਸਮਰਥਨ ਕਰਦਾ ਹਾਂ । ਪਿਛਲੇ 30 ਸਾਲਾਂ ਦੇ ਵਿਚ ਕਾਂਗਰਸ ਸਰਕਾਰ ਨੇ ਸਿਰਫ 480 ਕਿਲੋ ਮੀਟਰ ਖਾਲਾਂ ਨੂੰ ਪੱਕਾ ਕੀਤਾ ਸੀ ਜਦ ਕਿ ਮੇਰੀ ਗਰੀਬਾਂ ਦੀ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਇਕ ਸਾਲ ਦੇ ਵਿਚ 500 ਕਿਲੋਮੀਟਰ ਖਾਲਾਂ ਨੂੰ ਪੱਕਾ ਕੀਤਾ ਜਾਵੇਗਾ। ਮੈਂ ਦੱਸਦਾ ਹਾਂ ਕਿ ਪਿਛਲੇ 30 ਸਾਲਾਂ ਦੇ ਵਿਚ ਕਾਂਗਰਸ ਸਰਕਾਰ ਨੇ 1537 ਕਿਲੋਮੀਟਰ ਖਾਲਾਂ ਅਤੇ ਨਹਿਰਾਂ ਨੂੰ ਪੱਕਾ ਕੀਤਾ ਸੀ ਪਰ ਮੇਰੀ ਇਸ ਸਰਕਾਰ ਨੇ ਇਸ ਸਾਲ ਵਿਚ 4 ਹਜ਼ਾਰ ਖਾਲਾਂ ਪੱਕਾ ਕਰਨ ਦਾ ਫੈਸਲਾ ਕੀਤਾ ਹੋਇਆ ਹੈ । ਇਸ ਦੇ ਨਾਲ ਹੀ ਇਹ ਜਿਹੜੀਆਂ ਬਾਕੀ ਦੀਆਂ ਡੀਮਾਂਡਾਂ ਪੇਸ਼ ਕੀਤੀਆਂ ਗਈਆਂ ਹਨ, ਮੈਂ ਇਨ੍ਹਾਂ ਸਾਰੀਆਂ ਦਾ ਸਮਰਥਨ ਕਰਦਾ ਹਾਂ ।

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਹਿੱਤ ਅਭਿਲਾਸ਼ੀ) : ਇਹ ਜਿਹੜੀਆਂ ਸਪਲੀਮੈਂਟਰੀ ਡੀਮਾਂਡਜ਼ 1978 ਲਈ ਪੇਸ਼ ਕੀਤੀਆਂ ਗਈਆਂ ਹਨ, ਇਹ 12 ਕਰੋੜ 11 ਲੱਖ ਅਤੇ 97 ਹਜ਼ਾਰ ਦੀਆਂ ਹਨ । ਇਸ ਵਿਚੋਂ ਮੈਂ ਇਹ ਦੱਸਣਾ ਚਾਹਾਂਗਾ ਕਿ 5 ਕਰੋੜ 04 ਲੱਖ ਅਤੇ 97 ਹਜ਼ਾਰ ਰੁਪਿਆ ਹੀ ਖਰਚ ਹੋਣਾ ਹੈ । ਇਹ ਰੁਪਿਆ ਖਜ਼ਾਨੇ ਵਿਚੋਂ ਲਿਆ ਜਾਣਾ ਹੈ । ਬਾਕੀ 7 ਕਰੋੜ ਜਿਹੜਾ ਰੁਪਿਆ ਹੈ, ਉਸ ਵਿਚੋਂ 3 ਕਰੋੜ ਰੁਪਿਆ ਥੀਨ ਡੈਮ ਵਾਸਤੇ ਹੈ । ਇਹ ਰੁਪਿਆ ਗੌਰਮਿੰਟ ਆਫ ਇੰਡੀਆ ਨੇ ਰੀਇੰਬਰਸ ਕਰ ਦੇਣਾ ਹੈ । 1 ਕਰੋੜ 7 ਲੱਖ ਰੁਪਿਆ ਜਿਹੜਾ ਰੈਵੇਨਿਊ ਹੈਡ ਵਿਚੋਂ ਖਰਚ ਕੀਤਾ ਜਾਣਾ ਹੈ, ਉਹ ਰੁਪਿਆ ਵੀ ਇਧਰੋਂ ਉਧਰੋਂ ਪੂਰਾ ਹੋ ਜਾਵੇਗਾ ਔਰ ਫਾਲਤੂ ਰੁਪਿਆ ਖਰਚ ਨਹੀਂ ਹੋਣਾ। 3 ਕਰੋੜ ਰੁਪਿਆ ਗੌਰਮਿੰਟ ਆਫ਼ ਇੰਡੀਆ ਨੇ ਲੋਨ ਦੇ ਦਿੱਤਾ ਸੀ ਜਿਹੜਾ ਕਿ ਬੀਜ ਵਾਸਤੇ, ਉਪਜ ਨੂੰ ਵਧਾਉਣ ਵਾਸਤੇ ਸੀ । ਉਹ ਰੁਪਿਆ ਐਗਰੋ ਇੰਡਸਟਰੀਜ਼ ਕਾਰਪੋਰੇਸ਼ਨ ਨੂੰ ਦਿੱਤਾ ਗਿਆ ਹੈ ਜੋ ਕਿ ਕਾਰਪੋਰੇਸ਼ਨ ਨੇ ਹੀ ਖਰਚ ਕਰਨਾ ਹੈ । ਇਸ ਤਰ੍ਹਾਂ 5 ਕਰੋੜ 67 ਲੱਖ 97 ਹਜ਼ਾਰ ਰੁਪਿਆ ਫਾਲਤੂ ਨਿਕਲਦਾ ਹੈ ਜਿਹੜਾ ਕਿ ਬਜਟ ਵਿਚ ਨਹੀਂ ਸੀ । ਚੇਅਰਮੈਨ ਸਾਹਿਬ, ਤੁਸੀਂ ਹੈਰਾਨ ਹੋਵੋਗੇ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਕਾਂਗਰਸੀ ਪਹਿਲਾਂ ਖਜ਼ਾਨਾ ਖਾਲੀ ਛੱਡ ਕੇ ਗਏ ਸੀ । ਡੈਫੀਸਿਟ ਜੋ ਸੀ ਉਹ ਹੁਣ ਪੂਰਾ ਕਰਨਾ ਪੈ ਰਿਹਾ ਹੈ । ਡੈਫੀਸਿਟ ਬਜਟ ਤਕਰੀਬਨ 97 ਕਰੋੜ ਰੁਪਏ ਤੋਂ ਉਪਰ ਸੀ । ਚੇਅਰਮੈਨ ਸਾਹਿਬ ਗੌਰਮਿੰਟ ਆਫ ਇੰਡੀਆ ਤੋਂ ਫਾਲਤੂ ਪੈਸਾ ਲਿਆ ਜਾ ਰਿਹਾ ਹੈ ।

ਚੇਅਰਮੈਨ ਸਾਹਿਬ, ਅਸਲ ਗੱਲ ਹੈ ਕਿ ਕੇਂਦਰ ਵਲੋਂ ਜੋ ਇਸ ਗੱਲ ਦੀ ਮਨਜ਼ੂਰੀ ਦਿੱਤੀ ਗਈ ਹੈ, ਇਸ ਦੀ ਸ਼ਲਾਘਾ ਕੀਤੀ ਹੈ । ਮੇਰੇ ਦੋਸਤਾਂ ਨੇ ਵੀ ਇਸ ਦੀ ਸ਼ਲਾਘਾ ਕੀਤੀ ਹੈ । ਮੇਰੇ ਦੋਸਤ ਕੁਝ ਉਧਰ ਬੈਠੇ ਗੱਲਾਂ ਕਰ ਰਹੇ ਹਨ । ਬਾਕੀ ਡਾਕਟਰ ਕੇਵਲ ਕ੍ਰਿਸ਼ਨ ਨੇ ਜੋ ਕਿਹਾ ਹੈ

ਕਿ ਸਰਕਾਰ ਨੇ ਫਲੱਡਾਂ ਵਾਸਤੇ ਦੋ ਕਰੋੜ 98 ਲੱਖ ਰੁਪਿਆ ਜੋ ਰੱਖਿਆ ਹੈ, ਉਹ ਬਹੁਤ ਥੋੜ੍ਹਾ ਹੈ। ਉਸ ਨਾਲ ਕਿਸਾਨਾਂ ਨੂੰ ਪੂਰਾ ਰਿਲੀਫ ਨਹੀਂ ਮਿਲਣਾ। ਕੋਈ ਵੀ ਸਰਕਾਰ ਇਸ ਕਿਸਮ ਦੇ ਕੁਦਰਤੀ ਹਾਲਾਤ ਹੋ ਜਾਣ ਤਾਂ ਉਹ ਸਰਕਾਰ ਘਾਟਾ ਪੂਰਾ ਨਹੀਂ ਕਰ ਸਕਦੀ ਹੈ। ਮੇਰੇ ਸਾਥੀ ਵੀ ਇਸ ਗੱਲ ਨੂੰ ਜਾਣਦੇ ਹਨ। ਉਹ ਆਪ ਵੀ ਇਸ ਗੱਲ ਨੂੰ ਮੰਨਦੇ ਹਨ। ਬਾਕੀ ਡਾਕਟਰ ਸਾਹਿਬ ਨੇ ਜੋ ਕਿਹਾ ਹੈ ਕਿ ਕਿਸਾਨਾਂ ਦੀਆਂ ਫਸਲਾਂ ਦਾ ਬੀਮਾ ਹੋਣਾ ਚਾਹੀਦਾ ਹੈ, ਉਸ ਨਾਲ, ਚੇਅਰਮੈਨ ਸਾਹਿਬ, ਮੈਂ ਵੀ ਸਹਿਮਤ ਹਾਂ। ਸਰਕਾਰ ਇਸ ਗੱਲ ਨੂੰ ਐਗਜ਼ਾਮਿਨ ਕਰ ਰਹੀ ਹੈ। ਸਰਕਾਰ ਦਾ ਇਸ ਗੱਲ ਵੱਲ ਪੂਰਾ ਧਿਆਨ ਹੈ। ਜੇਕਰ ਬੀਮਾ ਸਕੀਮ ਚਾਲੂ ਕਰ ਦੇਈਏ ਤਾਂ ਕਿਸਾਨਾਂ ਨੂੰ ਕਾਫੀ ਫਾਇਦਾ ਹੋ ਸਕਦਾ ਹੈ। ਜੇ ਕੁਦਰਤੀ ਫਲੱਡ ਆ ਜਾਣ ਤਾਂ ਇਸ ਨਾਲ ਨਾ ਸਿਰਫ ਕਿਸਾਨਾਂ ਦਾ ਹੀ ਨੁਕਸਾਨ ਹੁੰਦਾ ਹੈ ਬਲਕਿ ਦੇਸ਼ ਦਾ ਵੀ ਨੁਕਸਾਨ ਹੁੰਦਾ ਹੈ। ਇਸ ਲਈ, ਚੇਅਰਮੈਨ ਸਾਹਿਬ, ਫਸਲਾਂ ਦਾ ਬੀਮਾ ਹੋਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਦਾ ਨੁਕਸਾਨ ਨਾ ਹੋਵੇ।

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਆਬਕਾਰੀ ਤੇ ਕਰ ਮੰਤਰੀ** : ਮੈਂ ਬਿਲਕੁਲ ਠੀਕ ਕਿਹਾ ਹੈ। ਸਰਕਾਰ ਚਾਹੁੰਦੀ ਹੈ ਕਿ ਬੀਮਾ ਹੋਵੇ ਪਰ ਇਹ ਮਸਲਾ ਕੇਂਦਰ ਦਾ ਹੈ। ਇਸ ਲਈ ਸੈਂਟਰਲ ਗੌਰਮਿੰਟ ਨਾਲ ਬੀਮਾ ਸਕੀਮ ਬਾਰੇ ਗੱਲਬਾਤ ਕੀਤੀ ਜਾ ਰਹੀ ਹੈ। ਸਰਦਾਰ ਉਮਰਾਓ ਸਿੰਘ ਜੀ ਨੂੰ ਕੁਝ ਕਨਫਿਊਜ਼ਨ ਸੀ। ਇਸ ਤੋਂ ਇਲਾਵਾ, ਚੇਅਰਮੈਨ ਸਾਹਿਬ, ਅੰਮ੍ਰਿਤਸਰ ਵਿਚ ਜੋ 400 ਸਾਲਾ ਸਥਾਪਨਾ ਦਿਵਸ ਮਨਾਇਆ ਗਿਆ ਸੀ ਡਾਕਟਰ ਸਾਹਿਬ ਨੇ ਉਸ ਦਾ ਜ਼ਿਕਰ ਕੀਤਾ ਹੈ ਕਿ ਉਥੇ ਇੱਕ ਕਰੋੜ ਰੁਪਿਆ ਫਜ਼ੂਲ ਖਰਚ ਕੀਤਾ ਜਾ ਰਿਹਾ ਹੈ। ਚੇਅਰਮੈਨ ਸਾਹਿਬ ਜਿਹੜਾ 400 ਸਾਲਾ ਸਥਾਪਨਾ ਦਿਵਸ ਮਨਾਇਆ ਗਿਆ ਸੀ ਉਸ ਵਿਚ ਪੰਜਾਬ ਸਰਕਾਰ ਨੇ ਸਿਰਫ ਇਕ ਕਰੋੜ ਰੁਪਿਆ ਡਿਵੈਲਪਮੈਂਟ ਪ੍ਰੋਗਰਾਮ ਵਾਸਤੇ ਉਥੋਂ ਦੀ ਕਾਰਪੋਰੇਸ਼ਨ ਨੂੰ ਦਿਤਾ ਹੈ ਤਾਂ ਕਿ ਅੰਮ੍ਰਿਤਸਰ ਦੀ ਡਿਵੈਲਪਮੈਂਟ ਹੋ ਸਕੇ। ਉਥੇ ਸੜਕਾਂ ਬਣ ਸਕਣ ਅਤੇ ਹੋਰ ਗੇਟ ਵੇ ਆਫ ਇੰਡੀਆ ਬਣ ਸਕਣ। ਇਸ ਤੋਂ ਇਲਾਵਾ ਗਰੀਬ ਲੋਕਾਂ ਨੂੰ ਕੋਈ ਸਹੂਲਤ ਪਹੁੰਚੇ। ਬਾਕੀ ਜੋ ਰੁਪਿਆ ਹੋਰ ਖਰਚ ਕੀਤਾ ਗਿਆ ਸੀ ਉਹ ਪੰਜਾਬ ਸਰਕਾਰ ਨੇ ਨਹੀਂ ਸੀ ਕੀਤਾ, ਉਹ ਸ਼੍ਰੋਮਣੀ ਅਕਾਲੀ ਦਲ ਨੇ ਕੀਤਾ ਹੈ। ਉਥੇ ਲੱਖਾਂ ਲੋਕ ਗਏ। ਲੋਕਾਂ ਨੇ ਦੁਕਾਨਾਂ ਖੋਲ੍ਹੀਆਂ। ਸਾਮਾਨ ਖਰੀਦਿਆ ਅਤੇ ਵੇਚਿਆ ਗਿਆ ਜਿਸ ਨਾਲ ਕਾਫੀ ਫਾਇਦਾ ਹੋਇਆ। ਇਸ ਨਾਲ ਪੰਜਾਬ ਨੂੰ ਵੀ ਫਾਇਦਾ ਹੋਇਆ। ਅੰਮ੍ਰਿਤਸਰ ਸ਼ਹਿਰ ਦੀ ਡਿਵੈਲਪਮੈਂਟ ਹੋਈ। ਮੈਂ ਨਹੀਂ ਸਮਝਦਾ ਕਿ ਸਰਕਾਰ ਨੇ ਗਲਤ ਕਦਮ ਚੁੱਕਿਆ ਹੈ। ਬਲਕਿ ਇਨ੍ਹਾਂ ਨੂੰ ਤਾਰੀਫ ਕਰਨੀ ਚਾਹੀਦੀ ਸੀ। ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਗੇਟ-ਵੇ ਆਫ ਇੰਡੀਆ ਨਾਲ ਲੋਕਾਂ ਨੂੰ ਖਤਰਾ ਹੈ। ਕੀ ਉਥੇ ਰਹਿਣ ਵਾਲੇ ਲੋਕਾਂ ਨੂੰ ਖਤਰਾ ਹੈ ? ਕੋਈ ਖਤਰਾ ਨਹੀਂ। ਚੇਅਰਮੈਨ ਸਾਹਿਬ, ਹਿੰਦੁਸਤਾਨ ਦੇ ਹਾਲਾਤ ਬਹੁਤ ਚੰਗੇ ਹਨ। ਹਿੰਦੁਸਤਾਨ ਦੇ ਹਾਲਾਤ ਬਹੁਤ ਹੀ ਮਜ਼ਬੂਤ ਹਨ। ਇਸ਼ ਲਈ ਉਥੇ ਦੇ ਲੋਕਾਂ ਨੂੰ ਕੋਈ ਖਤਰਾ ਨਹੀਂ ਹੈ ਅਤੇ ਨਾ ਹੀ ਗੇਟ ਵੇ ਆਫ ਇੰਡੀਆ ਨੂੰ ਖਤਰਾ ਹੈ। (ਤਾੜੀਆਂ)।

**ਇਕ ਅਵਾਜ਼** : ਸਰਦਾਰ ਉਮਰਾਓ ਸਿੰਘ ਨੂੰ ਖਤਰਾ ਹੋਵੇਗਾ।

---

**Expunged as ordered by the Chair.

**ਸਾਥੀ ਰੂਪ ਲਾਲ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਆਬਕਾਰੀ ਤੇ ਕਰ ਮੰਤਰੀ :** ਚੇਅਰਮੈਨ ਸਾਹਿਬ, ਐਗਰੋ-ਐਕਸਪੋ ਦਿੱਲੀ ਵਿਚ ਪੰਜਾਬ ਦਾ ਸਟਾਲ ਖੋਲ੍ਹਿਆ ਗਿਆ ਸੀ । ਉਥੇ ਪੰਜਾਬ ਨੇ ਹਿੱਸਾ ਲਿਆ ਸੀ । ਉਸ ਦੀ ਚਾਰੋਂ ਪਾਸੇ ਤੋਂ ਸ਼ਲਾਘਾ ਹੋਈ ਸੀ ਕਿ ਪੰਜਾਬ ਦਾ ਸਟਾਲ ਬਹੁਤ ਚੰਗਾ ਸੀ । ਇਥੇ ਮੇਰੇ ਸਾਥੀਆਂ ਨੇ ਵੀ ਕਿਹਾ ਹੈ ਕਿ ਉਹ ਬਹੁਤ ਚੰਗਾ ਸੀ । ਪਰ ਡਾਕਟਰ ਕੇਵਲ ਕ੍ਰਿਸ਼ਨ ਨੇ ਕਿਹਾ ਹੈ ਕਿ ਖਰਚ ਤਾਂ 20 ਲੱਖ ਦਾ ਕਰ ਦਿੱਤਾ ਅਤੇ ਆਮਦਨੀ ਕਿੰਨੀ ਹੋਈ ਹੈ । ਇਸ ਬਾਰੇ ਮੈਂ ਸਦਨ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਸਟੇਟ ਗੌਰਮਿੰਟ, ਕਾਰਪੋਰੇਸ਼ਨਾਂ ਨੇ 5 ਲੱਖ 16 ਹਜ਼ਾਰ ਰੁਪਏ ਉਥੋਂ ਕਮਾ ਲਏ ਹਨ। ਐਕਸਪੋਰਟ ਪਰੋਮੋਸ਼ਨ ਕਾਰਪੋਰੇਸ਼ਨ ਨੂੰ 38 ਲੱਖ ਰੁਪਏ ਦੇ ਆਰਡਰਜ਼ ਮਿਲੇ । ਸੇਲਜ਼ ਕਾਊਂਟਰ ਤੇ 56 ਹਜ਼ਾਰ ਦਾ ਮਾਲ ਵਿਕਿਆ । ਕਾਰਪੋਰੇਸ਼ਨਜ਼ ਦੇ ਸਟਾਲ ਤੇ 4 ਲੱਖ ਰੁਪਏ ਦੀ ਵਿਕਰੀ ਹੋਈ । ਮਾਰਕਫੈਡ ਪੋਲਟਰੀ ਫਾਰਮ ਅਤੇ ਡੇਅਰੀ ਡਿਵੈਲਪਮੈਂਟ ਕਾਰਪੋਰੇਸ਼ਨਾਂ ਨੇ 4 ਲੱਖ ਦੀ ਵਿਕਰੀ ਕੀਤੀ । ਫਿਸ਼ਰੀਜ਼ ਡਿਪਾਰਟਮੈਂਟ ਨੇ 60,000 ਰੁਪਏ ਦੀ ਵਿਕਰੀ ਕੀਤੀ ਔਰ ਇਸ ਤੋਂ ਇਲਾਵਾ ਜੋ ਪਰਾਈਵੇਟ ਫਰਮਾਂ ਨੂੰ ਦੂਸਰਿਆਂ ਸੂਬਿਆਂ ਤੋਂ ਆਰਡਰਜ਼ ਮਿਲੇ ਉਹ ਲਗ ਭਗ 1 ਕਰੋੜ ਰੁਪਏ ਦੇ ਸਨ । ਮੈਂ ਪਿਛਲੇ ਦਿਨਾਂ ਵਿਚ ਮੋਗੇ ਸੀ ਉਥੇ ਥਰੈਸ਼ਰ ਬਣਾਉਣ ਵਾਲਿਆਂ ਨੇ ਮੈਨੂੰ ਦੱਸਿਆ ਕਿ ਉਨ੍ਹਾਂ ਨੂੰ ਕਾਫੀ ਆਰਡਰ ਮਿਲੇ ਹਨ । ਔਰ ਉਨ੍ਹਾਂ ਨੇ ਇਹ ਵੀ ਕਿਹਾ ਕਿ ਕੰਮ ਕਰਨਾ ਉਨ੍ਹਾਂ ਨੇ ਹੁਣੇ ਤੋਂ ਸ਼ੁਰੂ ਕਰ ਦਿੱਤਾ ਹੈ ਤਾਂ ਕਿ ਵਕਤ ਸਿਰ ਸਪਲਾਈ ਕਰ ਸਕਣ ।

**ਮਾਸਟਰ ਬਾਬੂ ਸਿੰਘ :** ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਹਰਿਆਣੇ ਦੀ ਤਰ੍ਹਾਂ ਅਸੀਂ ਪੰਜਾਬ ਵਾਲੇ ਵੀ ਉਥੇ ਪੈਵੀਲੀਅਨ ਬਣਾਉਣ ਦਾ ਪ੍ਰਬੰਧ ਕਰਨ ਦਾ ਵਿਚਾਰ ਰੱਖਦੇ ਹਾਂ ਕਿਉਂਕਿ ਆਰਜ਼ੀ ਤੌਰ ਤੇ ਪੈਵੀਲੀਅਨ ਬਣਾਉਣ ਨਾਲ ਕਾਫੀ ਖਰਚ ਹੋ ਜਾਂਦਾ ਹੈ ?

**ਆਬਕਾਰੀ ਤੇ ਕਰ ਮੰਤਰੀ :** ਇਸ ਤੇ ਜ਼ਰੂਰ ਵਿਚਾਰ ਕਰਾਂਗੇ । ਸੈਂਟਰਲ ਗੌਰਮਿੰਟ ਨਾਲ ਵੀ ਇਸ ਸਬੰਧੀ ਗੱਲ ਬਾਤ ਕਰਾਂਗੇ । ਚੇਅਰਮੈਨ ਸਾਹਿਬ, ਮੈਂ ਦੱਸ ਰਿਹਾ ਸੀ ਕਿ ਜੋ ਦਿੱਲੀ ਐਗਰੋ-ਐਕਸਪੋ ਹੋਇਆ ਉਸ ਵਿਚ ਕਿਸ ਢੰਗ ਨਾਲ ਪੰਜਾਬ ਵਾਲਿਆਂ ਨੇ ਆਪਣੀ ਨੁਮਾਇਸ਼ ਤੇ 20 ਲੱਖ ਰੁਪਿਆ ਖਰਚ ਕਰਕੇ ਪੰਜਾਬ ਦੀ ਇੰਡਸਟਰੀ ਨੇ ਕਿੰਨੇ ਭਾਰੀ ਆਰਡਰਜ਼ ਪ੍ਰਾਪਤ ਕੀਤੇ ਹਨ । ਇਸ ਤੋਂ ਇਲਾਵਾ ਗਾਹਕਾਂ ਔਰ ਇੰਡਸਟਰੀਅਲਿਸਟਾਂ ਵਿਚ ਜੋ ਚੰਗਾ ਰਿਸ਼ਤਾ ਕਾਇਮ ਹੋਇਆ ਹੈ, ਉਸ ਬਾਰੇ ਦੱਸਿਆ ਨਹੀਂ ਜਾ ਸਕਦਾ । (ਘੰਟੀ)

(12.00 ਵਜੇ ਦੁਪਹਿਰ) | (ਇਸ ਵਕਤ ਸ੍ਰੀ ਸਪੀਕਰ ਨੇ ਕੁਰਸੀ ਸੰਭਾਲੀ)

**ਸ੍ਰੀ ਸਪੀਕਰ :** ਵਜ਼ੀਰ ਸਾਹਿਬ ਨੂੰ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਗਿਲੋਟੀਨ ਅਪਲਾਈ ਕਰਨ ਵਿਚ ਸਿਰਫ ਅੱਧਾ ਮਿੰਟ ਰਹਿੰਦਾ ਹੈ ।

---

**Expunged as ordered by the Chair.

**ਆਬਕਾਰੀ ਤੇ ਕਰ ਮੰਤਰੀ** : ਜੋ ਕਝ ਵੀ ਡਿਮਾਂਡਜ਼ ਵਾਸਤੇ ਰੱਖਿਆ ਗਿਆ ਹੈ ਉਹਦੇ ਵਿਚ ਥੀਨ ਡੈਮ ਵਾਸਤੇ ਵੀ ਰਕਮ ਹੈ । ਇਹ 30 ਸਾਲ ਟੱਕਰਾਂ ਮਾਰਦੇ ਰਹੇ ਔਰ ਇਸ ਸਬੰਧੀ ਕੁਝ ਨਹੀ ਕਰ ਸਕੇ ਅਤੇ ਹੁਣ ਇਸ ਸਰਕਾਰ ਨੇ ਇਹ ਕੰਮ ਕਰਕੇ ਦਿਖਾਇਆ ਹੈ । ਇਹਦੇ ਵਾਸਤੇ 3 ਕਰੋੜ ਰੁਪਏ ਰੱਖੇ ਗਏ ਹਨ ਜੋ ਕਿ ਵਾਪਿਸ ਆ ਜਾਣੇ ਹਨ । ਜਿਹੜੀ ਲੇਬਰ ਖਾਲੀ ਹੋ ਗਈ ਸੀ ਉਹ ਸਾਰੀ ਕੰਮ ਕਰਨ ਵਿਚ ਲੱਗ ਜਾਏਗੀ ।

ਇਨ੍ਹਾਂ ਸ਼ਬਦਾਂ ਨਾਲ, ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ਔਰ ਬੇਨਤੀ ਕਰਦਾ ਹਾਂ ਕਿ ਇਨ੍ਹਾਂ ਡਿਮਾਂਡਜ਼ ਨੂੰ ਮਨਜ਼ੂਰ ਕੀਤਾ ਜਾਵੇ ।

**Demand No. 5**

**Mr. Speaker** : Question is—

That a supplementary sum not exceeding Rs. 2,18,53,000 be granted to the Governor to defray the charges that will come in course of payment for the year ending 31st March, 1978 in respect of Revenue.

*The motion was carried.*

**Demand No. 18**

**Mr. Speaker** : Question is—

That supplementary sum not exceeding Rs. 1,04,68,000 be granted to the Governor to defray the charges that will come in course of payment for the year ending 31st March, 1978 in respect of Housing and Urban Development.

*The motion was carried.*

**Demand No. 19**

**Mr. Speaker** : Question is—

That a supplementary sum not exceeding Rs. 20,00,000 be granted to the Governor to defray the charges that will come in course of payment for the year ending 31st March, 1978 in respect of Information and Publicity.

*The motion was carried.*

**Demand No. 26**

**Mr. Speaker** : Question is—

That a supplementary sum not exceeding Rs. 50,00,000 be granted to the Governor to defray the charges that will come in course of payment for the year ending 31st March, 1978 in respect of Soil and Water Conservation.

*The motion was carried.*

**Demand No. 27**

**Mr. Speaker** : Question is—

That a supplementary sum not exceeding Rs. 93,39,000 be granted to the Governor to defray the charges that will come in course of payment for the year ending 31st March, 1978 in respect of Food.

*The motion was carried.*

**Demand No. 35**

**Mr. Speaker** : Question is—

That a supplementary sum not exceeding Rs. 1,07,00,000 be granted to the Governor to defray the charges that will come in course of payment for the year ending 31st March, 1978 in respect of Roads and Bridges.

*The motion was carried.*

**Demand No. 36**

**Mr. Speaker** : Question is—

That a supplementary sum not exceeding Rs. 12,36,000 be granted to the Governor to defray the charges that will come in course of payment for the year ending 31st March, 1978 in respect of Road Transport.

*The motion was carried.*

**Demand No. 37**

**Mr. Speaker** : Question is—

That a supplementary sum not exceeding Rs. 3,00,00,000 be granted to the Governor to defray the charges that will come in course of payment for the year ending 31st March, 1978 in respect of Multipurpose River Projects.

*The motion was carried.*

**Demand No. 39**

**Mr. Speaker** : Question is—

That a supplementary sum not exceeding Rs. 62,000 be granted to the Governor to defray the charges that will come in course of payment for the year ending 31st March, 1978 in respect of Buildings.

*The Motion was carried.*

**Demand No. 40**

**Mr. Speaker** : Question is—

That a supplementary sum not exceeding Rs. 3,00,00,000 be granted to the Governor to defray the charges that will come in course of payment for the year ending 31st March, 1978 in respect of Loans and Advances by the State Government.

*The motion was carried.*

---

## LEGISLATIVE BUSINESS

## THE PUNJAB AGRICULTURAL PRODUCE MARKETS (AMENDMENT) BILL, 1978

**Agriculture Minister** (Sardar Balwinder Singh Bhunder) : Sir, I beg to move—

That the Punjab Agricultural Produce Markets (Amendment) Bill be taken into consideration at once.

**Mr. Speaker : Motion moved—**

That the Punjab Agricultural Produce Markets (Amendment) Bill be taken into consideration at once.

**ਸਰਦਾਰ ਉਮਰਾਓ ਸਿੰਘ (ਨਕੋਦਰ)** : ਇਸ ਬਿਲ ਰਾਹੀਂ ਜਿੱਥੇ ਮਾਰਕਿਟ ਕਮਟੀਆਂ ਦੇ ਇਲੈਕਸ਼ਨਜ਼ ਹੋਰ ਅਗਾਂਹ ਪਾਉਣ ਲਈ ਪ੍ਰਬੰਧ ਕੀਤਾ ਗਿਆ ਹੈ ਉਸ ਦੇ ਨਾਲ ਨਾਲ ਮਾਰਕੀਟਿੰਗ ਬੋਰਡ ਦਾ ਹਿੱਸਾ 20% ਤੋਂ 30% ਕਰ ਦਿੱਤਾ ਹੈ। ਇਹ ਗਲਤ ਗੱਲਾਂ ਹਨ। ਇਸ਼ ਸਰਕਾਰ ਨੇ ਬਹੁਤ ਜ਼ਿਆਦਾ ਕਲੇਮ ਕੀਤੇ ਸਨ ਕਿ ਮਾਰਕਿਟ ਕਮੇਟੀਆਂ ਦੇ ਇਲੈਕਸ਼ਨਜ਼ ਛੇਤੀ ਕਰਵਾਵਾਂਗੇ। ਪਰ ਇਸ ਲਈ ਐਕਟ ਵਿਚ ਕੋਈ ਪਰੋਵੀਜ਼ਨ ਨਹੀਂ ਹੈ। ਜਿੰਨੀ ਦੇਰ ਤੱਕ ਨਵੀਆਂ ਚੋਣਾਂ ਨਾ ਹੋਣ ਕਿਸੇ ਸੰਸਥਾ ਦੀਆਂ...... (ਵਿਘਨ) ਇਹ ਪੰਚਾਇਤਾਂ ਜਾਂ ਕੋਆਪ੍ਰੇਟਿਵ ਸੋਸਾਇਟੀਆਂ ਤੋਂ ਬਗੈਰ ਇਨ੍ਹਾਂ ਦੀਆਂ ਚੋਣਾਂ ਨਹੀਂ ਹੋ ਸਕਦੀਆਂ ਹਨ। ਇਹ ਜੋ ਵੀ ਕੀਤਾ ਜਾ ਰਿਹਾ ਹੈ ਇਹ ਬਿਲਕੁਲ ਮੋਟੀਵੇਟਿਡ ਹੈ ਤਾਂ ਕਿ ਪੰਚਾਇਤਾਂ ਦੀਆਂ ਇਲੈਕਸ਼ਨਾਂ ਆਪਣੀ ਮਰਜ਼ੀ ਅਨੁਸਾਰ ਕਰਵਾਈਆਂ ਜਾਣ। ਪਰ ਮੇਰੀ ਗੁਜ਼ਾਰਿਸ਼ ਹੈ ਕਿ ਜਿਸ ਵੋਟਰ ਨੂੰ ਉਸ ਵਕਤ ਵੋਟ ਦੇਣ ਦਾ ਅਧਿਕਾਰ ਹੋਵੇ ਉਸ ਨੂੰ ਵੋਟ ਦੇਣ ਦਾ ਹੱਕ ਦੇ ਦੇਣਾ ਚਾਹੀਦਾ ਹੈ।

ਮੈਂ ਸਮਝਦਾ ਹਾਂ ਕਿ ਇਹ ਕਹਿੰਦੇ ਸਨ ਕਿ ਅਸੀਂ ਜਮਹੂਰੀ ਢਾਂਚੇ ਨੂੰ ਬਹਾਲ ਕਰਨਾ ਹੈ, ਇਲੈਕਸ਼ਨ ਜਲਦੀ ਤੋਂ ਜਲਦੀ ਕਰਾਉਣੇ ਹਨ ਪਰ ਹੋਇਆ ਕੀ ਹੈ ਕਿ ਪਿਛਲੇ 7-8 ਮਹੀਨਿਆਂ ਵਿਚ ਨਾ ਤਾਂ ਇਨ੍ਹਾਂ ਨੇ ਮਾਰਕਿਟ ਕਮੇਟੀਆਂ ਦੇ ਇਲੈਕਸ਼ਨ ਕਰਾਏ ਹਨ, ਨਾ ਪੰਚਾਇਤਾਂ ਦੇ ਇਲੈਕਸ਼ਨ ਕਰਾਏ ਹਨ ਅਤੇ ਨਾ ਹੀ ਮਿਉਂਸੀਪਲ ਕਮੇਟੀਆਂ ਦੇ ਇਲੈਕਸ਼ਨ ਕਰਾਏ ਹਨ ਅਤੇ ਨਾ ਹੀ ਹੋਰ ਇਲੈਕਸ਼ਨ ਕਰਾਏ ਹਨ ਅਤੇ ਨਾ ਹੀ ਅਜੇ ਤੱਕ ਇਨ੍ਹਾਂ ਦਾ ਕੋਈ ਪ੍ਰੋਗਰਾਮ ਨਜ਼ਰ ਆਉਂਦਾ ਹੈ ਕਿ ਕਦੋਂ ਤੱਕ ਇਹ ਇਲੈਕਸ਼ਨ ਕਰਾਉਣਾ ਚਾਹੁੰਦੇ ਹਨ। ਇਸ ਦੇ ਨਾਲ ਹੀ ਮਾਰਕਿਟ ਬੋਰਡ ਦੀ ਗੱਲ ਆਉਂਦੀ ਹੈ। ਉਸ ਨੂੰ 20% ਤੋਂ 30% ਹਿੱਸਾ ਦੇਣਾ ਚਾਹੁੰਦੇ ਹਨ। ਇਹ ਮੈਂ ਸਮਝਦਾ ਹਾਂ ਕਿ ਮਾਰਕਿਟ ਕਮੇਟੀਆਂ ਦੇ ਹੱਕਾਂ ਨੂੰ ਵਾਂਝਾ ਕਰਨਾ ਹੈ ਕਿਉਂਕਿ ਮਾਰਕਿਟ ਕਮੇਟੀਆਂ ਵਿਚ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਆਉਂਦੇ ਹਨ ਇਸ ਲਈ ਇਹ ਪੈਸੇ ਵਰਤਣ ਦਾ ਅਖਤਿਆਰ ਉਨ੍ਹਾਂ ਲੋਕਾਂ ਨੂੰ ਹੋਣਾ ਚਾਹੀਦਾ ਹੈ। ਬੋਰਡ ਦਾ ਚੇਅਰਮੈਨ ਜਾਂ ਬੋਰਡ ਦੇ ਮੈਂਬਰ ਤਾਂ ਸਰਕਾਰ ਦੇ ਆਪਣੇ ਨਾਮਜ਼ਦ ਕੀਤੇ ਹੋਏ ਆਦਮੀ ਹਨ ਅਤੇ ਇਸ ਤਰ੍ਹਾਂ ਕਰਕੇ ਇਹ ਪੈਸਾ ਉਨ੍ਹਾਂ ਦੇ ਆਪਣੇ ਹੱਥ ਵਿਚ ਆ ਜਾਏਗਾ ਅਤੇ ਉਹ ਆਪਣੀ ਮਰਜ਼ੀ ਨਾਲ ਖਰਚ ਕਰਨਗੇ। ਇਸ ਤਰ੍ਹਾਂ ਇਹ ਹੋਵੇਗਾ ਕਿ ਬੋਰਡ ਦਾ ਮੈਂਬਰ ਆਪਣੀ ਮਰਜ਼ੀ ਨਾਲ ਆਪਣੇ ਹਲਕੇ ਵਿਚ ਡਿਵੈਲਪਮੈਂਟ ਦਾ ਕੰਮ ਸ਼ੁਰੂ ਕਰ ਦੇਵੇਗਾ ਅਤੇ ਹੋਰ ਪਾਸੇ ਦਾ ਕੰਮ ਪਿੱਛੇ ਰਹਿ ਜਾਵੇਗਾ, ਜਿਸ ਤਰ੍ਹਾਂ ਕਿ ਇੰਟੈਗਰੇਟਿਡ ਰੂਰਲ ਡਿਵੈਲਪਮੈਂਟ ਪ੍ਰੋਗਰਾਮ ਵਿਚ ਹੋਇਆ ਹੈ। ਹੁਣ ਇਸ ਪਾਸੇ ਵੀ ਇਸ ਤਰ੍ਹਾਂ ਹੀ ਹੋਣਾ ਹੈ। ਇਸ਼ ਕਰਕੇ ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਪ੍ਰੋਡਿਊਸ਼ ਕਰਨ ਵਾਲੇ ਹਨ ਉਨ੍ਹਾਂ ਦੇ ਹੱਕਾਂ ਤੇ ਛਾਪਾ ਹੈ। ਇਸ ਲਈ ਇਹ ਬਿੱਲ ਪਾਸ਼ ਨਹੀਂ ਹੋਣਾ ਚਾਹੀਦਾ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹ ਸ਼ੰਕਰ) : ਸਪੀਕਰ ਸਾਹਿਬ, ਮਾਰਕਿਟ ਕਮਟੀਆਂ ਬਹੁਤ ਅਹਿਮ ਲੋਕਲ ਅਦਾਰਾ ਹੈ ਅਤੇ ਇਹ ਅਦਾਰਾ ਕਿਸ਼ਾਨ ਦੀ ਪਰੋਡਿਊਸ ਨਾਲ ਤੁਅੱਲਕ ਰਖਦਾ ਹੈ। ਇਥੇ ਸ਼ਾਡੀ ਸ਼ਟੇਟ ਵਿਚ ਅਕਾਲੀ-ਜਨਤਾ ਪਾਰਟੀਆਂ ਦੀ ਸ਼ਰਕਾਰ ਹੈ ਅਤੇ ਦਿੱਲੀ ਵਿਚ ਵੀ ਇਨ੍ਹਾਂ ਦੀ ਸ਼ਰਕਾਰ ਹੈ, ਇਨ੍ਹਾਂ ਨੇ ਲੋਕਾਂ ਨਾਲ ਵਾਅਦਾ ਕੀਤਾ ਸ਼ੀ ਕਿ ਹਰ ਖੇਤਰ ਵਿਚ ਜਿਹੜੀ ਪਾਵਰ ਹੈ ਉਸ਼

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਨੂੰ ਡੀਸੈਂਟਰੇਲਾਈਜ਼ ਜਾਂ ਵਿਕੇਂਦਰੀਕਰਨ ਕੀਤਾ ਜਾਵੇਗਾ ਔਰ ਨਾਲ ਹੀ ਜਮਹੂਰੀਅਤ ਦੀ ਰਾਖੀ ਕੀਤੀ ਜਾਵੇਗੀ। ਪਰ ਮੈਂ ਕਹਿੰਦਾ ਹਾਂ ਕਿ ਪਹਿਲਾਂ ਜਦ ਕਾਂਗਰਸ ਪਾਰਟੀ ਦਾ ਰਾਜ ਸੀ ਉਸ ਵੇਲੇ ਵੀ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਨਹੀਂ ਹੋਈਆਂ, ਕਈ ਸਾਲਾਂ ਤੱਕ ਚੋਣਾਂ ਨਹੀਂ ਹੋਈਆਂ। ਕਾਂਗਰਸ ਨੇ ਚੰਗੇ ਨਾ ਕੰਮ ਕੀਤੇ ਤਾਂ ਅਜ ਉਸ ਦਾ ਨਤੀਜਾ ਇਹ ਹੈ ਕਿ ਉਹ ਅੱਜ ਆਪੋਜੀਸ਼ਨ ਵਿਚ ਬੈਠੇ ਹਨ। ਪਰ ਇਹ ਹੁਣ ਦੀ ਸਰਕਾਰ ਵੀ ਉਸੇ ਤਰ੍ਹਾਂ ਹੀ ਕਰ ਰਹੀ ਹੈ। ਜੇ ਪਿੱਛੇ ਕੋਈ ਗਲਤ ਕੰਮ ਹੋਇਆ ਹੈ ਤਾਂ ਉਸ ਨੂੰ ਅਗੇ ਲਈ ਠੀਕ ਕੀਤਾ ਜਾਣਾ ਚਾਹੀਦਾ ਹੈ। ਜੇ ਜਮਹੂਰੀਅਤ ਦੇ ਢਾਂਚੇ ਨੂੰ ਬਹਾਲ ਰੱਖਣਾ ਹੈ ਤਾਂ ਇਨ੍ਹਾਂ ਅਦਾਰਿਆਂ ਦੀਆਂ ਇਲੈਕਸ਼ਨਾਂ ਕਰਾਉ ਤਾਕਿ ਪਰੋਡਿਊਸ ਪੈਦਾ ਕਰਨ ਵਾਲਿਆਂ ਦੇ ਪ੍ਰਤੀਨਿਧ ਇਨ੍ਹਾਂ ਅਦਾਰਿਆਂ ਵਿਚ ਆ ਸਕਣ, ਇਨ੍ਹਾਂ ਮਾਰਕਿਟ ਕਮੇਟੀਆਂ ਵਿਚ ਆ ਸਕਣ। ਕੀਤਾ ਕੀ ਗਿਆ ਹੈ ਕਿ ਹੇਠੋਂ ਮਾਰਕਿਟ ਕਮੇਟੀਆਂ ਤੋੜ ਕੇ ਉਥੇ ਐਡਮਨਿਸਟਰਟਰ ਲਗਾ ਦਿੱਤੇ ਹਨ। ਕਿਤੇ ਮਾਰਕਿਟ ਕਮੇਟੀ ਦਾ ਐਡਮਨਿਸਟਰੇਟਰ ਐਸ. ਡੀ. ਐਮ. ਨੂੰ ਲਗਾ ਦਿੱਤਾ ਹੈ ਅਤੇ ਕਿਤੇ ਕਿਸੇ ਨੂੰ ਲਗਾ ਦਿੱਤਾ ਹੈ। ਇਸ਼ ਤਰ੍ਹਾਂ ਉਹ ਅਫਸਰ ਆਪਣਾ ਜੱਫਾ ਮਾਰੀ ਬੈਠੇ ਹਨ। ਇਸ ਕਰਕੇ ਬਿਊਰੋਕਰੇਸੀ ਨੂੰ ਮਾਨਤਾ ਦਿੱਤੀ ਜਾ ਰਹੀ ਹੈ। ਇਸ਼ ਤਰ੍ਹਾਂ ਤਾਂ ਹੋਰ ਕਾਫ਼ੀ ਲੰਬੇ ਸਮੇਂ ਲਈ ਇਹ ਕੰਮ ਇਸ ਤਰ੍ਹਾਂ ਹੀ ਚਲਦਾ ਰਹੇਗਾ। ਮਾਰਕਿਟ ਬੋਰਡ ਦਾ ਹਿੱਸਾ 20% ਤੋਂ 30% ਵਧਾ ਰਹੇ ਹਨ, ਇਸ ਲਿਹਾਜ਼ ਨਾਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਰਕਮ ਸਾਰੀਆਂ ਮਾਰਕਿਟ ਕਮੇਟੀਆਂ ਦੀ ਇਥੇ ਆ ਜਾਣੀ ਹੈ ਜੋ ਕਿ ਬਹੁਤ ਰਕਮ ਹੈ। ਕੁਰੱਪਸ਼ਨ ਤਾਂ ਪਹਿਲੇ ਹੀ ਬਹੁਤ ਹੈ ਅਤੇ ਇਸ਼ ਤਰ੍ਹਾਂ ਕਰਨ ਨਾਲ ਕੁਰੱਪਸ਼ਨ ਹਾਇਰ ਪੱਧਰ ਤੇ ਹੋ ਸਕਦੀ ਹੈ। ਇਹ ਕਹਿੰਦੇ ਹਨ ਕਿ ਅਸੀਂ ਕੁਰੱਪਸ਼ਨ ਨੂੰ ਹਟਾਉਣ ਦਾ ਯਤਨ ਕਰਾਂਗੇ ਅਤੇ ਕਰ ਰਹੇ ਹਾਂ ਪਰ ਮੈਂ ਕਹਿੰਦਾ ਹਾਂ ਕਿ ਇਹ ਜਿਹੜੀਆਂ ਤੁਸੀਂ ਇਨ੍ਹਾਂ ਅਦਾਰਿਆਂ ਦੀਆਂ ਇਲੈਕਸ਼ਨਜ਼ ਨਹੀਂ ਕਰਾ ਰਹੇ ਅਤੇ ਉਨ੍ਹਾਂ ਦਾ ਕੰਟਰੋਲ ਅਫਸਰਾਂ ਨੂੰ ਉਥੋਂ ਦੇ ਐਡਮਨਿਸਟਰੇਟਰ ਬਣਾ ਕੇ ਦਿੱਤਾ ਹੈ, ਉਹ ਮਾਰਕਿਟ ਕਮੇਟੀਆਂ ਤੇ ਜੱਫਾ ਮਾਰੀ ਬੈਠੇ ਹਨ, ਇਸ ਤਰ੍ਹਾਂ ਕੁਰਪਸ਼ਨ ਦੂਰ ਨਹੀਂ ਹੋ ਸਕਦੀ। ਤੁਹਾਨੂੰ ਪਤਾ ਹੈ ਕਿ ਮਾਰਕਿਟ ਬੋਰਡ ਵਿਚ ਪਹਿਲੇ ਕੀ ਹੁੰਦਾ ਰਿਹਾ ਹੈ, ਪਹਿਲੇ ਹੀ ਕਾਫ਼ੀ ਹੇਰਾਫੇਰੀ ਹੁੰਦੀ ਰਹੀ ਹੈ। ਹੁਣ ਇਹ ਜਿਹੜਾ ਐਨਾ ਰੁਪਿਆ ਬੋਰਡ ਵਿਚ ਲਿਆ ਰਹੇ ਹਨ ਇਸ ਨਾਲ ਹੇਰਾਫੇਰੀ ਹੋਰ ਵਧੇਗੀ। ਇਹ ਪੈਸਾ ਪੰਜਾਬ ਦੀ ਡਿਵੈਲਪ-ਮੈਂਟ ਵਾਸਤੇ ਇਸਤੇਮਾਲ ਹੋਣਾ ਚਾਹੀਦਾ ਹੈ। ਇਹ ਪੈਸਾ ਹੇਠਲੇ ਅਦਾਰਿਆਂ ਨੂੰ ਵਰਤਣ ਦੀ ਆਗਿਆ ਦੇਣੀ ਚਾਹੀਦੀ ਹੈ ਅਤੇ ਪਾਵਰ ਡੀਸੈਂਟਰੇਲਾਈਜ਼ ਕੀਤੀ ਜਾਣੀ ਚਾਹੀਦੀ ਹੈ। ਮੈਂ ਇਸ ਬਿੱਲ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਬੇਅੰਤ ਸਿੰਘ (ਪਾਇਲ)**: ਸਪੀਕਰ ਸਾਹਿਬ, ਇਹ ਜਿਹੜਾ ਬਿੱਲ ਲਿਆਂਦਾ ਗਿਆ ਹੈ, ਮੈਂ ਸਮਝਦਾ ਹਾਂ ਕਿ ਇਹ ਲੋਕਾਂ ਦੇ ਹਿੱਤ ਵਿਚ ਨਹੀਂ ਹੈ ਕਿਉਂਕਿ ਜ਼ਿਮੀਦਾਰਾਂ ਦਾ ਇਹ ਅਦਾਰਾ ਹੈ ਅਤੇ ਜ਼ਿਮੀਦਾਰ ਹੀ ਮਾਰਕਿਟ ਕਮੇਟੀਆਂ ਵਿਚ ਪੈਸਾ ਦਿੰਦੇ ਹਨ। ਜ਼ਿਮੀਦਾਰ ਜਿਹੜੀ ਫਸਲ ਬੀਜਦੇ ਹਨ ਉਸ ਦੇ ਵਿਚੋਂ ਉਨ੍ਹਾਂ ਦਾ ਪੈਸਾ ਮਾਰਕਿਟ ਕਮੇਟੀਆਂ ਨੂੰ ਜਾਂਦਾ ਹੈ, ਇਸ਼ ਲਈ ਇਹ ਪੈਸੇ ਮਾਰਕਿਟ ਕਮੇਟੀਆਂ ਨੂੰ ਵਰਤਣ ਦੀ ਖੁਲ੍ਹ ਹੋਣੀ ਚਾਹੀਦੀ ਹੈ। ਉਹ ਇਸ਼ ਪੈਸੇ ਨੂੰ ਆਪਣੇ ਤੌਰ ਤੇ ਖਰਚ ਕਰਨ। ਮੈਨੂੰ ਬੜਾ ਅਫਸੋਸ ਹੈ ਕਿ ਮਾਰਕਿਟ ਕਮੇਟੀਆਂ ਕੋਲੋਂ ਪੈਸਾ ਲਿਆ ਜਾਂਦਾ ਹੈ। ਸਾਰੀਆਂ ਮਾਰਕਿਟ ਕਮੇਟੀਆਂ ਦਾ ਪੈਸ਼ਾ ਪੀ. ਡਬਲਿਯੂ. ਡੀ. ਨੂੰ ਪੂਲ ਕਰਕੇ ਦੇ ਦਿੰਦੇ ਹਨ। ਫਰਜ਼ ਕਰੋ ਲੁਧਿਆਣਾ ਦੀ ਮਾਰਕਿਟ ਕਮੇਟੀ ਹੈ ਉਸ਼ ਦਾ ਪੈਸ਼ਾ ਉਨ੍ਹਾਂ ਦੇ ਆਪਣੇ ਜ਼ਿਲ੍ਹੇ ਵਿਚ ਨਹੀਂ ਖਰਚ ਹੁੰਦਾ ਸ਼ਗੋਂ ਕਿਸੇ ਹੋਰ ਜ਼ਿਲ੍ਹੇ ਵਿਚ ਖਰਚ ਹੁੰਦਾ ਹੈ। ਇਸ਼ ਤਰ੍ਹਾਂ ਇਹ ਪੈਸ਼ਾ ਪੀ. ਡਬਲਿਯੂ.

ਡੀ. ਦੇ ਰਾਹੀਂ ਸੜਕਾਂ ਤੇ ਖਰਚ ਹੁੰਦਾ ਹੈ। ਇਸ ਤੋਂ ਹੋਰ ਵੀ ਮਾੜੀ ਗੱਲ ਇਹ ਹੈ ਕਿ ਇਹ ਹਿੱਸਾ 20% ਤੋਂ 30% ਕਰ ਰਹੇ ਹਨ। ਉਥੇ ਕਮੇਟੀਆਂ ਵਿਚ ਇਨ੍ਹਾਂ ਦੇ ਅਫ਼ਸਰ ਬੈਠੇ ਹਨ। ਉਹ ਬਿਉਰੋਕ੍ਰੈਟਿਕ ਹਨ। ਇਹ ਬੜੇ ਅਫਸੋਸ ਦੀ ਗੱਲ ਹੈ ਕਿ ਇਹ ਹਾਲਾਂ ਤੱਕ ਨਾਨ-ਆਫ਼ੀਸ਼ੀਅਲ ਚੇਅਰਮੈਨ ਮੁਕੱਰਰ ਨਹੀਂ ਕਰ ਸਕੇ। ਇਨ੍ਹਾਂ ਨੇ ਉਥੇ ਆਪਣੇ ਅਫ਼ਸਰ ਬਿਠਾਏ ਹੋਏ ਹਨ। ਉਨ੍ਹਾਂ ਨੇ ਪੈਸਾ ਇਕੱਠਾ ਕਰਕੇ ਦੇ ਦੇਣਾ ਅਤੇ ਉਸ ਦੇ ਬਾਅਦ ਇਹ ਰੂਲਿੰਗ ਪਾਰਟੀ ਵਾਲੇ ਆਪਣੀਆਂ ਆਪਣੀਆਂ ਸੜਕਾਂ ਦੀ ਲਿਸਟ ਦੇ ਦੇਣਗੇ। ਜਿਹੜੇ ਬੰਦੇ ਡਿਜ਼ਰਵ ਕਰਦੇ ਹਨ ਉਥੇ ਇਹ ਫੰਡ ਇਸਤੇਮਾਲ ਨਹੀਂ ਹੋਣਾ ਅਤੇ ਹੋਰ ਦੂਸਰੇ ਥਾਵਾਂ ਤੇ ਇਹ ਫੰਡ ਇਸਤੇਮਾਲ ਹੋ ਜਾਣਾ ਹੈ। ਇਹ ਕਹਿੰਦੇ ਹਨ ਕਿ ਅਸੀਂ ਜਮਹੂਰੀਅਤ ਨੂੰ ਕਾਇਮ ਰਖਣਾ ਹੈ ਪਰ ਮੈਂ ਕਹਿੰਦਾ ਹਾਂ ਕਿ ਜੇ ਇਹ ਗੱਲ ਹੈ ਤਾਂ ਹੁਣ ਤੱਕ ਇਲੈਕਸ਼ਨ ਹੋ ਜਾਣੇ ਚਾਹੀਦੇ ਸਨ। ਸਾਨੂੰ ਤਾਂ ਇੰਜ ਜਾਪਦਾ ਹੈ ਕਿ ਇਨ੍ਹਾਂ ਦੇ ਦਿਲ ਵਿਚ ਕੁਝ ਹੋਰ ਗੱਲ ਹੈ। ਇਨ੍ਹਾਂ ਨੇ ਹਾਲਾਂ ਤੱਕ ਮਾਰਕਿਟ ਕਮੇਟੀਆਂ ਦੇ ਇਲੈਕਸ਼ਨ ਨਹੀਂ ਕਰਾਏ, ਪੰਚਾਇਤਾਂ ਦੇ ਇਲੈਕਸ਼ਨ ਨਹੀਂ ਕਰਾਏ। ਪੰਚਾਂ, ਸਰਪੰਚਾਂ ਦੇ ਇਲੈਕਸ਼ਨ ਨਹੀਂ ਕਰਾਏ। ਇਹ ਤਾਂ ਹਾਲਾਂ ਤਕ ਇਹ ਫੈਸਲਾ ਨਹੀਂ ਕਰ ਸਕੇ ਕਿ ਪੰਚ ਸਰਪੰਚ ਕਿਸ ਤਰ੍ਹਾਂ ਚੁਣੇ ਜਾਣੇ ਹਨ। ਕੀ ਸਰਪੰਚ ਦੀ ਚੋਣ ਡਾਇਰੈਕਟ ਹੋਣੀ ਹੈ ਜਾਂ ਪੰਚਾਂ ਵਿਚੋਂ ਹੋਣੀ ਹੈ ਹਾਲਾਂ ਤੱਕ ਇਹ ਇਸ ਬਾਰੇ ਫੈਸਲਾ ਨਹੀਂ ਕਰ ਸਕੇ ਪਰ ਇਨ੍ਹਾਂ ਦੇ ਅਖ਼ਬਾਰਾਂ ਵਿਚ ਬਿਆਨ ਜ਼ਰੂਰ ਆਉਂਦੇ ਹਨ ਕਿ ਅਸੀਂ ਇਲੈਕਸ਼ਨ ਕਰਾਉਣੇ ਹਨ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਬਿਲ ਲਿਆਕੇ ਇਨ੍ਹਾਂ ਨੇ ਲੋਕਾਂ ਨੂੰ ਕੋਈ ਰਾਹਤ ਦੇਣ ਦੀ ਗੱਲ ਨਹੀਂ ਕੀਤੀ। ਮੈਂ ਆਪਣੀ ਪਾਰਟੀ ਵੱਲੋਂ ਅਤੇ ਆਪਣੇ ਵਲੋਂ ਇਸ ਬਿਲ ਦੀ ਵਿਰੋਧਤਾ ਕਰਦਾ ਹਾਂ ਅਤੇ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਐਗਰੀਕਲਚਰ ਮਨਿਸਟਰ ਸਾਹਿਬ ਨੂੰ ਰਿਕੁਐਸਟ ਕਰਦਾ ਹਾਂ ਕਿ ਉਹ ਪੀ. ਡਬਲਿਯੂ. ਡੀ. ਨੂੰ ਪਿੱਛੇ ਛੱਡਣ ਅਤੇ ਆਪਣੇ ਬੁਲਡੋਜ਼ਰ ਲੈ ਕੇ ਕੰਮ ਨੂੰ ਆਪ ਕਰਾਉਣ ਅਤੇ ਇਸ ਵਿਚ ਪੀ. ਡਬਲਿਯ. ਡੀ. ਦੀ ਲੋੜ ਨਹੀਂ ਹੈ। ਪਾਵਰ ਨੂੰ ਡੀਸੈਂਟਰੇਲਾਈਜ਼ ਕਰਕੇ ਪਾਵਰ ਕਮਟੀਆਂ ਨੂੰ ਦਿਓ।

**ਸਰਦਾਰ ਸਰੂਪ ਸਿੰਘ (ਆਦਮਪੁਰ)**: ਸਪੀਕਰ ਸਾਹਿਬ, ਮੈਂ ਤੁਹਾਡੇ ਅੱਗੇ ਬੇਨਤੀ ਕਰਨ ਲੱਗਾ ਹਾਂ ਕਿ ਛੱਜ ਤਾਂ ਬੋਲੇ ਪਰ ਛਾਨਣੀ ਕੀ ਬੋਲੇ। ਇਹ ਅੱਜ ਸਾਨੂੰ ਨਸੀਹਤਾਂ ਦਿੰਦੇ ਹਨ।

** ** ** **

ਹੁਣ ਇਹ ਸਾਨੂੰ ਨਸੀਅਤਾਂ ਦੇ ਰਹੇ ਹਨ। ਇਨ੍ਹਾਂ ਨੂੰ ਆਪ ਸਮਝਣਾ ਚਾਹੀਦਾ ਹੈ। ਇਨ੍ਹਾਂ ਨੇ ਮਾਰਕਿਟ ਕਮੇਟੀਆਂ ਵਿਚ ਆਪਣੇ ਚੇਅਰਮੈਨ ਲਗਾਏ, ਉਨ੍ਹਾਂ ਨੇ ਕਿੰਨੇ ਪੈਸੇ ਖਾਧੇ ਹਨ।

**ਡਾਕਟਰ ਕੇਵਲ ਕ੍ਰਿਸ਼ਨ**: ਸਪੀਕਰ ਸਾਹਿਬ, ਜਿਹੜਾ ਆਪਣੇ ਆਪ ਨੂੰ ਇਸ ਹਾਊਸ ਵਿਚ ਡਿਫੈਂਡ ਨਾ ਕਰ ਸਕੇ ਉਸ ਉਤੇ ਇਲਜ਼ਾਮ ਨਹੀਂ ਲਗਾਉਣਾ ਚਾਹੀਦਾ।

**Mr. Speaker** : It is sustained. The reference made to Master Gurbanta Singh should be expunged.

**ਸਰਦਾਰ ਸਰੂਪ ਸਿੰਘ** : ** ** (ਵਿਘਨ) ਇਹ ਜਿਹੜਾ 20% ਤੋਂ 30% ਕੀਤਾ ਹੈ, ਇਹ ਪੈਸਾ ਮਾਰਕਿਟ ਬੋਰਡ ਕੋਲ ਆਉਂਦਾ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਇਹ ਸਾਰਾ ਪੈਸਾ ਸੜਕਾਂ ਤੇ ਲੱਗੇ। ਇਨ੍ਹਾਂ ਨੇ ਕੋਈ ਜਗ੍ਹਾਂ ਪੈਸਾ ਦਿੱਤਾ ਹੋਇਆ ਹੈ ਪਰ

**Expunged as ordered by the Chair.

[ਸਰਦਾਰ ਸਰੂਪ ਸਿੰਘ]

ਉਹ ਪੈਸਾ ਵਸੂਲ ਨਹੀਂ ਹੋਇਆ। 20% ਤੋਂ 30% ਕਰੋ ਪਰ ਇਹ ਸਾਰਾ ਪੈਸਾ ਪੰਜਾਬ ਦੀਆਂ ਸੜਕਾਂ ਤੇ ਲੱਗੇ ਨਾ ਕਿ ਬਾਹਰ ਹੋਰ ਅਦਾਰਿਆਂ ਵਿਚ ਜਾਵੇ। ਅੱਗੇ ਜਿਥੇ ਤੁਸੀਂ ਪੈਸਾ ਦਿੱਤਾ ਹੈ ਉਸ ਦੀਆਂ ਕਿਸ਼ਤਾਂ ਨਹੀਂ ਆ ਰਹੀਆਂ। ਅੱਗੇ 10 ਕਰੋੜ ਰੁਪਿਆ ਬੋਰਡ ਨੂੰ ਦਿਤਾ ਹੈ ਉਸ ਦੀ ਕਿਸ਼ਤ ਨਹੀਂ ਮਿਲੀ। ਇਹ ਸਾਰਾ ਪੈਸਾ ਸੜਕਾਂ ਤੇ ਲੱਗਣਾ ਚਾਹੀਦਾ ਹੈ।

**ਗਿਆਨੀ ਅਰਜਣ ਸਿੰਘ ਲਿੱਟ** (ਕਿਲਾ ਰਾਏਪੁਰ) : ਸਪੀਕਰ ਸਾਹਿਬ, ਮੈਂ ਇਸ ਬਿਲ ਦੇ ਹੱਕ ਵਿਚ ਬੋਲਣ ਲਈ ਖੜਾ ਹੋਇਆ ਹਾਂ। ਸਰਦਾਰ ਬੇਅੰਤ ਸਿੰਘ ਨੇ ਕਿਹਾ ਕਿ ਇਹ ਲੋਕਾਂ ਦੇ ਹਿੱਤ ਵਿਚ ਨਹੀਂ ਹੈ। ਮੈਂ ਕਹਿੰਦਾ ਹਾਂ ਕਿ ਜੇ ਇਹ ਕਿਸਾਨ ਦੇ ਹਿੱਤ ਦੀ ਗੱਲ ਕਰਦੇ ਤਾਂ ਅੱਜ ਇਹ ਆਪੋਜੀਸ਼ਨ ਵਿਚ ਨਾ ਬੈਠੇ ਹੁੰਦੇ। ਦੂਸਰੇ ਪਾਸੇ ਮਾਰਕਿਟ ਕਮੇਟੀਆਂ ਵਿਚ ਐਨਾ ਗ਼ਬਨ ਸੀ ਕਿ ਜਿਸ ਦੀ ਕੋਈ ਹੱਦ ਨਹੀਂ। ਇਹ ਜਮਹੂਰੀਅਤ ਦੇ ਉਲਟ ਚਲਦੇ ਰਹੇ ਅਤੇ ਚੋਣਾਂ ਨਹੀਂ ਕਰਾਈਆਂ ਅਤੇ ਨਾਮਜ਼ਦਗੀਆਂ ਹੀ ਕਰਦੇ ਰਹੇ ਅਤੇ ਕਮੇਟੀਆਂ ਦਾ ਪੈਸਾ ਜ਼ਾਇਆ ਕੀਤਾ।

ਸਪੀਕਰ ਸਾਹਿਬ, ਮੈਂ ਇਸ ਬਿਲ ਦੀ ਪੁਰ ਜ਼ੋਰ ਤਾਈਦ ਕਰਦਾ ਹਾਂ। ਉਸ ਵੇਲੇ ਪੰਚਾਇਤਾਂ ਦੀ ਹਾਲਤ ਇਹ ਸੀ ਕਿ ਚੰਗੇ ਚੰਗੇ ਸਰਪੰਚਾਂ ਨੂੰ ਸਸਪੈਂਡ ਕੀਤਾ ਗਿਆ (ਵਿਘਨ) (ਇਕ ਅਵਾਜ਼ : ਹੁਣ ਤੁਹਾਡੇ ਵੇਲੇ ਸਸਪੈਂਡ ਹੋਏ ਹਨ)। ਸਪੀਕਰ ਸਾਹਿਬ, ਜਿਸ ਤਰ੍ਹਾਂ ਸਰਦਾਰ ਸਰੂਪ ਸਿੰਘ ਜੀ ਨੇ ਕਿਹਾ ਹੈ ਕਿ ਮਾਰਕਿਟ ਕਮੇਟੀਆਂ ਦਾ ਪੈਸਾ ਹੋਰ ਜਗ੍ਹਾ ਲਾਇਆ ਜਾਂਦਾ ਹੈ, ਜਿਸ ਤਰ੍ਹਾਂ ਲੁਧਿਆਣੇ ਦਾ ਪੈਸਾ ਕਿਸੇ ਹੋਰ ਜਗ੍ਹਾ ਲਾ ਲਿਆ, ਇਸ ਤਰ੍ਹਾਂ ਤਾਂ ਅਗੇ ਕੀਤਾ ਜਾਂਦਾ ਸੀ ਪਰ ਸ਼ਾਡੀ ਪਾਰਟੀ ਦਾ ਇਹ ਫੈਸਲਾ ਹੈ ਕਿ ਮਾਰਕਿਟ ਕਮੇਟੀਆਂ ਦਾ ਰੁਪਿਆ ਸਾਰਾ ਉਥੇ ਹੀ ਖਰਚ ਕੀਤਾ ਜਾਵੇ ਅਤੇ ਜੋ ਰੁਪਿਆ ਬਚ ਜਾਵੇ ਤਾਂ ਉਹ ਹੋਰ ਕਿਧਰੇ ਖਰਚ ਕੀਤਾ ਜਾਵੇ। ਇਨ੍ਹਾਂ ਦੇ ਵੇਲੇ ਜੋ ਮਾਰਕਿਟ ਕਮੇਟੀਆਂ ਦਾ ਹਾਲ ਰਿਹਾ ਹੈ ਉਹ ਤੁਹਾਨੂੰ, ਸ਼ਪੀਕਰ ਸਾਹਿਬ, ਪਤਾ ਹੀ ਹੈ। ਉਨ੍ਹਾਂ ਵਿਚ ਕੁਝ ਕਮੇਟੀਆਂ ਦੀਆਂ ਇਨਕੁਆਰੀਆਂ ਚਲ ਰਹੀਆਂ ਹਨ। ਮੈਂ ਸਮਝਦਾ ਕਿ ਇਸ ਮਹਿਕਮੇ ਨੂੰ ਸੁਧਾਰ ਕੇ ਵਜ਼ੀਰ ਸਾਹਿਬ ਸਾਡੀ ਪਾਰਟੀ ਦਾ ਨਾਮ ਉਚਾ ਕਰਨਗੇ। ਇਨ੍ਹਾਂ ਲਫਜ਼ਾਂ ਨਾਲ ਮੈਂ ਇਸ ਬਿਲ ਦੀ ਹਮਾਇਤ ਕਰਦਾ ਹਾਂ।

**ਖੇਤੀਬਾੜੀ ਮੰਤਰੀ (ਸਰਦਾਰ ਬਲਵਿੰਦਰ ਸਿੰਘ ਭੂੰਦੜ)** : ਸ਼ਪੀਕਰ ਸ਼ਾਹਿਬ, ਮੇਰੇ ਸਾਹਮਣੇ ਬੈਠੇ ਵੀਰਾਂ ਨੇ ਇਸ ਛੋਟੀ ਜਿਹੀ ਅਮੈਂਡਮੈਂਟ ਤੇ ਬੜੇ ਸ਼ੰਕੇ ਪ੍ਰਗਟ ਕੀਤੇ ਹਨ ਜਿਹੜੀ ਕਿ ਕੋਈ ਖਾਸ ਗਲ ਨਹੀਂ ਹੈ। ਮੇਰੇ ਵੀਰ ਤਾਂ ਕੁਝ ਹੋਰ ਹੀ ਕਹਿ ਜਾਂਦੇ ਹਨ ਪਰ ਮੈਂ ਤਾਂ ਇਨ੍ਹਾਂ ਸਾਰਿਆਂ ਦੀ ਰਿਸ਼ਪੈਕਟ ਕਰਦਾ ਹਾਂ। ਚੋਣਾਂ ਬਾਰੇ ਤਾਂ ਅਸੀਂ ਕਿਹਾ ਹੋਵੇਗਾ ਪਰ ਨੌਮੀਨੇਸ਼ਨ ਦੇ ਬਾਰੇ ਕਦੇ ਸਾਡੇ ਮੂੰਹ ਵਿਚੋਂ ਕੋਈ ਗਲ ਸੁਣੀ ਹੈ ਕਿਸੇ ਨੇ ? ਜੇ ਕਿਸੇ ਨੇ ਨੌਮੀਨੇਸ਼ਨ ਦੇ ਬਾਰੇ ਵਿਚ ਕੋਈ ਗਲ ਜ਼ਬਾਨੀ ਜਾਂ ਉਂਜ ਹੀ ਸੁਣੀ ਹੈ ਤਾਂ ਦੱਸਣ। ਚੋਣਾਂ ਬਾਰੇ ਤਾਂ ਸਾਡੇ ਮਨ ਵਿਚ ਇਹ ਗਲ ਹੈ ਕਿ ਚੋਣਾਂ ਕਰਵਾਈਆਂ ਜਾਣ ਪਰ ਨੌਮੀਨੇਸ਼ਨ ਦੀ ਅਸੀਂ ਕਦੇ ਕੋਈ ਗਲ ਨਹੀਂ ਕੀਤੀ। ਇਹ 6 ਸਾਲ ਦੀਆਂ ਪੁਰਾਣੀਆਂ ਪੰਚਾਇਤਾਂ ਹਨ ਅਗਰ ਇਨ੍ਹਾਂ ਦੀਆਂ ਚੋਣਾਂ ਨਾ ਕਰਵਾਈਆਂ ਜਾਣ ਤਾਂ ਮੇਰਾ ਖਿਆਲ ਹੈ ਕਿ ਮਾਰਕਿਟ ਕਮੇਟੀਆਂ ਦੀ ਅਸਲ ਚੋਣ ਨਹੀਂ ਹੋਵੇਗੀ। ਪੰਚਾਇਤਾਂ ਦੀਆਂ ਚੋਣਾਂ ਹੋ ਜਾਣ ਉਸ ਤੋਂ ਬਾਅਦ ਮਾਰਕਿਟ ਕਮੇਟੀਆਂ ਦੀਆਂ ਚੋਣਾਂ ਕਰਵਾਈਆਂ ਜਾਣ। (ਥੰਪਿੰਗ) ਸਾਡੀ ਇਹ ਮਨਸ਼ਾ ਹੈ ਕਿ ਅਸ਼ਲ ਚੋਣਾਂ ਹੋਣ ਪਰ ਇਸ ਦੇ ਉਲਟ ਕਦੇ ਕਿਸੇ ਵਲੋਂ ਕੋਈ ਇਸ਼ਾਰਾ ਵੀ ਹੋਇਆ ਹੋਵੇ

ਨੋਮੀਨੇਸ਼ਨ ਦੇ ਬਾਰੇ ਜਾਂ ਕੋਈ ਕਾਨਾ ਫੂਸੀ ਵੀ ਈਵਨ ਹੋਈ ਹੋਵੇ ਤਾਂ ਇਹ ਦੱਸਣ। ਅਸੀਂ ਆਪਣੇ ਇਰਾਦੇ ਦੇ ਪੱਕੇ ਹਾਂ।

ਫਿਰ, ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਇਸ ਵਿੱਚ ਬੜਾ ਘੱਪਲਾ ਹੋਵੇਗਾ, 20% ਤੋਂ 30% ਕਰਨ ਨਾਲ ਕਾਫੀ ਘਪਲਾ ਹੋ ਜਾਵੇਗਾ। ਮੇਰੀ ਬੇਨਤੀ ਹੈ ਕਿ ਇਨ੍ਹਾਂ ਦੇ 30 ਸਾਲ ਦੇ ਰਾਜ ਵਿਚ ਘਪਲੇ ਹੀ ਹੁੰਦੇ ਰਹੇ ਹਨ ਅਤੇ ਜੇ ਮੈਂ ਇਹ ਕਹਾਂ ਕਿ ਮੈਂ ਇਕਦਮ ਹੀ ਹਟਾ ਦਿਆਂਗਾ ਤਾਂ ਮੈਂ ਇਤਨੀ ਵੱਡੀ ਗਲ ਨਹੀਂ ਕਰਿੰਦਾ। ਅਸੀਂ ਇਸ ਦੇ ਵਿਚ ਸੁਧਾਰ ਲਿਆਵਾਂਗੇ ਅਤੇ ਜਿਹੜੀ ਕੁਰੱਪਸ਼ਨ ਹੈ ਉਹ ਹੌਲੀ ਹੌਲੀ ਦੂਰ ਕਰਕੇ ਸੁਧਾਰ ਲਿਆਵਾਂਗੇ। ਲੇਕਿਨ ਇਸ ਦੇ ਲਈ ਮੈਨੂੰ ਸਾਰੇ ਸਾਥੀਆਂ ਦੀ ਮਦਦ ਚਾਹੀਦੀ ਹੈ। ਜਿਹੜੀਆਂ ਵੀ ਸ਼ਿਕਾਇਤਾਂ ਮੇਰੇ ਨੋਟਿਸ ਵਿਚ ਆਈਆਂ ਹਨ ਉਨ੍ਹਾਂ ਸਭ ਦੀ ਇਨਕੁਆਇਰੀ ਚਲ ਰਹੀ ਹੈ। ਜੇ ਕਿਧਰੇ ਕੋਈ ਠੱਗੀ ਹੋਈ ਹੈ, ਕਿਧਰੇ ਕੋਈ ਚੋਰੀ ਹੋਈ ਹੈ ਜਾਂ ਕਿਧਰੇ ਕੋਈ ਘਪਲਾ ਹੋਇਆ ਹੈ ਤਾਂ ਉਹ ਮੇਰੇ ਨੋਟਿਸ ਵਿਚ ਲਿਆਓ ਮੈਂ ਉਸੇ ਵੇਲੇ ਉਸਦੀ ਇਨਕੁਆਇਰੀ ਕਰਵਾਵਾਂਗਾ ਅਤੇ ਜਿਸ ਅਫ਼ਸਰ ਨੂੰ ਇਹ ਕਹਿਣਗੇ ਕਿ ਇਨਕੁਆਇਰੀ ਕਰੇ ਉਸ ਤੋਂ ਹੀ ਕਰਵਾਵਾਂਗਾ, ਇਹ ਨਹੀਂ ਕਿ ਫਲਾਣੇ ਅਫ਼ਸਰ ਨੂੰ ਢਿਮਕੇ ਅਫ਼ਸਰ ਨੂੰ ਜ਼ਰੂਰ ਹੀ ਉਸ ਇਨਕੁਆਇਰੀ ਤੇ ਲਾਉਣਾ ਹੈ। 30 ਮਾਰਕਿਟ ਕਮੇਟੀਆਂ ਦੀਆਂ ਮੇਰੇ ਪਾਸ ਸ਼ਿਕਾਇਤਾਂ ਆਈਆਂ ਹਨ ਔਰ ਉਨ੍ਹਾਂ ਦੇ ਖਿਲਾਫ਼ ਇਨਕੁਆਇਰੀਆਂ ਚਲ ਰਹੀਆਂ ਹਨ। ਹੋਰ ਜਿਥੇ ਵੀ ਕੋਈ ਸ਼ਿਕਾਇਤ ਹੈ ਤੁਸੀਂ ਮੈਨੂੰ ਲਿਖ ਕੇ ਦਿਓ ਮੈਂ ਫੌਰਨ ਉਸ ਦੀ ਇਨਕੁਆਇਰੀ ਕਰਵਾਂਵਾਂਗਾ। ਸਾਡਾ ਮਨਸ਼ਾ ਬੜਾ ਸਾਫ ਹੈ ਕਿ ਅਸੀਂ ਕੁਰੱਪਸ਼ਨ ਨੂੰ ਦੂਰ ਕਰਨਾ ਹੈ ਔਰ ਜਿਹੜਾ ਰੁਪਿਆ ਹੈ ਉਹ ਠੀਕ ਥਾਂ ਤੇ ਵਰਤਿਆ ਜਾਵੇ। ਔਰ ਪੰਜਾਬ ਦੇ ਭਲੇ ਦੇ ਕੰਮਾਂ ਵਿਚ ਖਰਚਿਆ ਜਾਵੇ। ਰੁਪਿਆ ਸਾਰਾ ਪੰਜਾਬ ਦੇ (ਵਿਘਨ) ਸਮੂਹਿਕ ਤੌਰ ਤੇ ਸੁਧਾਰ ਵਾਸਤੇ ਵਰਤਿਆ ਜਾਣਾ ਹੈ। ਕੇ. ਪੀ. ਸਾਹਿਬ, ਜਿਹੜੀਆਂ ਕਮੇਟੀਆਂ ਵੀਕ ਹਨ ......... (ਵਿਘਨ)

**ਸ੍ਰੀ ਸਪੀਕਰ**: ਚੇਅਰ ਨੂੰ ਐਡਰੈਸ ਕਰੋ।

**ਖੇਤੀਬਾੜੀ ਮੰਤਰੀ**: ਸੌਰੀ, ਸਰ। ਜਿਹੜੀਆਂ ਕਮੇਟੀਆਂ ਵੀਕ ਹਨ ਸਾਡਾ ਪਰਪਜ਼ ਹੈ ਕਿ ਉਨ੍ਹਾਂ ਦੀ ਹੈਲਪ ਕੀਤੀ ਜਾਵੇ। ਜਿਥੇ ਲਿੰਕ ਰੋਡਜ਼ ਦੀ ਜ਼ਰੂਰਤ ਹੈ ਉਥੇ ਲਿੰਕ ਰੋਡਜ਼ ਬਣਾਈਆਂ ਜਾਣ, ਜਿਥੇ ਮੰਡੀਆਂ ਦੇ ਸੁਧਾਰ ਦੀ ਜ਼ਰੂਰਤ ਹੈ ਉਥੇ ਮੰਡੀਆਂ ਦੇ ਵਿਚ ਸੁਧਾਰ ਕੀਤਾ ਜਾਵੇ ਜਾਂ ਹੋਰ ਖੇਤੀਬਾੜੀ ਦੀ ਤਰੱਕੀ ਵਾਸਤੇ ਕੋਈ ਚੀਜ਼ਾਂ ਜਾਂ ਕੋਈ ਸਬਸਿਡੀ ਚਾਹੀਦੀ ਹੈ ਉਹ ਵੀ ਦੇਈਏ। ਸੋ ਇਸ ਕਰਕੇ ਸਾਡਾ ਤਾਂ ਇਹ ਮੰਤਵ ਸੁਧਾਰ ਕਰਨ ਦਾ ਹੈ ਨਾ ਕਿ ਰੁਪਿਆ ਸੈਂਟਰਲ ਪੂਲ ਵਿਚ ਲਿਆ ਕੇ ਇਸ ਤਰ੍ਹਾਂ ਕੀਤਾ ਜਾਵੇ ਜਿਸ ਤਰ੍ਹਾਂ ਇਹ ਕਰਦੇ ਰਹੇ ਹਨ। ਅਸੀਂ ਪੂਰੀ ਕੋਸ਼ਿਸ਼ ਕਰਾਂਗੇ ਕਿ ਪੂਰੀ ਸਫਾਈ ਅਤੇ ਜਾਇਜ਼ ਢੰਗ ਦੇ ਨਾਲ ਰੁਪਿਆ ਖਰਚ ਕੀਤਾ ਜਾਵੇ। ਜਿਥੇ ਕਿਧਰੇ ਕੋਈ ਗਲਤੀ ਹੋਵੇਗੀ ਤਾਂ ਤੁਸੀਂ ਸਾਨੂੰ ਦੱਸੋ ਅਸੀਂ ਉਸਨੂੰ ਸੁਧਾਰਾਂਗੇ। ਸੋ ਇਤਨਾ ਕਹਿੰਦਾ ਹੋਇਆ ਮੈਂ ਕਹਾਂਗਾ ਕਿ ਇਹ ਜਿਹੜੇ ਸ਼ੰਕੇ ਪ੍ਰਗਟ ਕੀਤੇ ਗਏ ਹਨ ਇਹ ਨਿਰਮੂਲ ਹਨ ਅਤੇ ਇਸ ਬਿੱਲ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ।

## RAISING OF SLOGANS AND THROWING OF LEAFLETS BY A STRANGER FROM THE VISITORS' GALLERY

*(At this stage a person threw some leaflets from the Visitors' gallery and raised slogans)*

## THE PUNJAB AGRICULTURAL PRODUCE MARKETS (AMENDMENT) BILL, 1978

*(Resumption of Consideration)*

**Mr. Speaker** : Question is—

That the Punjab Agricultural Produce Markets (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill clause by clause.

CLAUSE 2

**Mr. Speaker** : Question is—

That Caluse 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried*

CLAUSE 4

**Mr. Speaker** : Question is—

That Clause 4 stand part of the Bill.

*The motion was carried.*

CLAUSE 1

**Mr. Speaker** : Question is—

That Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Agriculture Minister** (Sardar Balwinder Singh Bhunder) : Sir. I beg to move—

That the Punjab Agricultural Produce Markets (Amendment) Bill be passed.

**Mr. Speaker** : Motion moved—

That the Punjab Agricultural Produce Markets (Amendment) Bill be passed.

**Mr. Speaker** : Question is—

**That the Punjab Agricultural Produce Markets (Amendment) Bill be passed.**

*The motion was carried.*

## THE PUNJAB PANCHAYAT SAMITIS AND ZILA PARISHADS (AMENDMENT) BILL, 1978

**Minister of State for Transport and Sports** (Sardar Sukhdev Singh Dhindsa) : Sir, I beg to move—

**That the Punjab Panchayat Samitis and Zila Parishads (Amendment) Bill be taken into consideration at once.**

**Mr. Speaker** : Motion moved—

**That the Punjab Panchayat Samitis and Zila Parishads (Amendment) Bill be taken into consideration at once.**

**ਕਾਮਰੇਡ ਬਲਦੇਵ ਸਿੰਘ ਲੂੰਬਾ** (ਸੁਤਰਾਣਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਇਸ ਅਮੈਂਡਮੈਂਟ ਦੇ ਸਬੰਧ ਵਿਚ ਇਹ ਗਲ ਕਹਿਣੀ ਚਾਹੁੰਦਾ ਹਾਂ ਕਿ ਇਹ ਲੋੜ ਕਿਉਂ ਪਈ, ਇਸ ਅਮੈਂਡਮੈਂਟ ਦੀ ਲੋੜ ਕਿਉਂ ਪਈ ? ਕਿਉਂਕਿ ਪੰਚਾਇਤਾਂ ਦੀਆਂ ਚੋਣਾਂ ਨਹੀਂ ਹੋਈਆਂ ਇਸ ਕਰਕੇ 6 ਮਹੀਨੇ ਦਾ ਹੋਰ ਸਮਾਂ ਲਿਆ ਗਿਆ ਹੈ। ਪੰਚਾਇਤਾਂ ਦੀਆਂ ਚੋਣਾਂ ਕਿਉਂ ਨਹੀਂ ਹੋਈਆਂ ? ਕਿਉਂਕਿ ਮੇਰੇ ਇਧਰ ਸੱਜੇ ਹੱਥ ਬੈਠੇ ਭਰਾ (ਕਾਂਗਰਸ ਪਾਰਟੀ ਵਲ ਇਸ਼ਾਰਾ) ਆਪਣੇ ਵੇਲੇ ਇਹ ਸਮਾਂ ਦੇਖਦੇ ਰਹੇ ਕਿ ਕਿਹੜੇ ਵੇਲੇ ਸਾਡਾ ਜਫਾ ਪੈ ਸਕਦਾ ਹੈ, ਕਿਹੜੇ ਵੇਲੇ ਅਸੀਂ ਪੰਚਾਇਤ ਸੰਮਿਤੀਆਂ ਤੇ ਕਬਜ਼ਾ ਕਰ ਸਕਦੇ ਹਾਂ। ਉਹ ਇਸ ਸਮੇਂ ਦੀ ਭਾਲ ਵਿਚ ਰਹਿੰਦੇ ਸਨ। ਮੈਂ ਇਸ ਸਰਕਾਰ ਨੂੰ ਕਹਾਂਗਾ ਕਿ ਤੁਸੀਂ ਇਸ ਰਸਤੇ ਤੇ ਨਾ ਚਲੋ, ਤੁਹਾਨੂੰ ਇਨ੍ਹਾਂ ਰਸਤਿਆਂ ਤੇ ਨਹੀਂ ਚਲਣਾ ਚਾਹੀਦਾ ਕਿਉਂਕਿ ਤੁਸੀਂ ਲੋਕਾਂ ਤੋਂ ਜਮਹੂਰੀਅਤ ਦੇ ਰਾਹ ਤੇ ਚਲਣ ਦੇ ਨਾਮ ਤੇ ਵੋਟਾਂ ਲਈਆਂ ਹਨ। (ਵਿਘਨ)

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ਇਹ ਪੰਚਾਇਤਾਂ ਦੇ ਲਈ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ਸਪੀਕਰ ਸਾਹਿਬ, ਸ਼ਾਇਦ ਮਨਿਸਟਰ ਸਾਹਿਬ ਨੂੰ ਇਤਨਾ ਵੀ ਪਤਾ ਨਹੀਂ ਕਿ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਪੰਚਾਇਤਾਂ ਦੇ ਆਧਾਰ ਤੇ ਹੁੰਦੀਆਂ ਹਨ। ਮੈਂ ਇਹ ਗਲ ਕਰ ਰਿਹਾ ਸੀ ਕਿ ਉਨ੍ਹਾਂ ਨੇ ਪੰਚਾਇਤਾਂ ਦੀਆਂ ਚੋਣਾਂ ਇਸ ਕਰਕੇ ਨਹੀਂ ਕਰਵਾਈਆਂ ਕਿ ਉਹ ਜਫਾ ਮਾਰਨ ਲਈ ਸਮਾਂ ਲਭਦੇ ਰਹੇ ਕਿ ਇਨ੍ਹਾਂ ਤੇ ਕਬਜ਼ਾ ਕਰਕੇ ਫਿਰ ਕੁਝ ਕੀਤਾ ਜਾਵੇ। (ਵਿਘਨ) ਮੇਰੀ ਬੇਨਤੀ ਹੈ ਕਿ ਇਸ ਸਰਕਾਰ ਨੂੰ ਇਸ ਰਸਤੇ ਤੇ ਨਹੀਂ ਚਲਣਾ ਚਾਹੀਦਾ। ਇਨ੍ਹਾਂ ਨੂੰ ਸੋਚ ਵਿਚਾਰ ਕੇ ਚਲਣਾ ਚਾਹੀਦਾ ਹੈ ਅਤੇ ਇਨ੍ਹਾਂ ਦੀਆਂ ਚੋਣਾਂ ਹੋਣੀਆਂ ਚਾਹੀਦੀਆਂ ਹਨ ਤਾਂ ਕਿ ਲੋਕਾਂ ਦੇ ਜਮਹੂਰੀ ਹੱਕ ਜਿਹੜੇ ਹਨ ਉਹ ਬਹਾਲ ਕੀਤੇ ਜਾ ਸਕਣ।

**ਜੱਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਸਪੀਕਰ ਸਾਹਿਬ, ਇਹ ਜੋ ਮਤਾ ਸਦਨ ਦੇ ਸਾਹਮਣੇ ਪੇਸ਼ ਹੋਇਆ ਹੈ ਇਸ ਦੇ ਮੁਤੱਲਕ ਥੋੜ੍ਹੀ ਜਿਹੀ ਮੈਨੂੰ ਵਾਕਫੀ ਹੈ। ਕਾਫੀ ਜ਼ਿਲ੍ਹਿਆਂ ਦੇ ਵਿਚ ਸੰਮਿਤੀਆਂ ਦੀਆਂ ਔਰ ਜ਼ਿਲ੍ਹਾ ਪ੍ਰੀਸ਼ਦ ਦੀਆਂ ਚੋਣਾਂ ਜਿਹੜੀਆਂ ਹਨ ਉਨ੍ਹਾਂ ਦੇ ਰੁਕਣ ਦੇ ਕਾਰਨ ਜਿਹੜੇ ਹਨ ਉਹ ਹਾਈਕੋਰਟ ਦੇ ਵਿਚ ਰਿਟਾਂ ਸਨ। ਜੇ ਅੱਜ ਸਮਝ ਲਿਆ ਜਾਵੇ ਕਿ ਕੁਝ ਦਿਨਾਂ ਤੋਂ ਰਿਟਾਂ ਖਤਮ ਹੋ ਗਈਆਂ ਹਨ, ਚੰਗੀ ਤਰ੍ਹਾਂ ਤਾਂ ਮੈਂ ਨਹੀਂ ਕਹਿ ਸਕਦਾ ਕਿ ਸਭ ਖ਼ਤਮ ਹੋ ਗਈਆਂ

[ਜੱਥੇਦਾਰ ਉਜਾਗਰ ਸਿੰਘ ਸੇਖਵਾਂ]

ਹਨ ਜਾਂ ਨਹੀਂ ਲੇਕਿਨ ਜੇ ਹੋ ਗਈਆਂ ਹੋਣ ਤਾਂ ਜ਼ਿਲ੍ਹਾ ਪ੍ਰੀਸ਼ਦ ਅਤੇ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਹੋ ਸਕਦੀਆਂ ਹਨ। ਜਿਹੜੇ ਨਵੇਂ ਮੈਂਬਰ ਚੁਣੇ ਜਾਣੇ ਹਨ ਉਨ੍ਹਾਂ ਦੇ ਹੱਕ ਨਾਲ ਹੀ ਇਹ ਚੁਣੀਆਂ ਜਾਣੀਆਂ ਯੋਗ ਹਨ। ਕਿਉਂਕਿ ਪਿਛਲੀਆਂ ਜਿਹੜੀਆਂ ਪੰਚਾਇਤਾਂ ਹਨ ਉਨ੍ਹਾਂ ਦਾ ਜਿੰਨਾਂ ਸਮਾਂ ਸੀ ਉਹ ਖਤਮ ਚੁੱਕਾ ਹੈ, ਇਸ ਕਰਕੇ ਇਹ ਜੋ ਤਰਮੀਮ ਲਿਆਂਦੀ ਜਾ ਰਹੀ ਹੈ ਇਹ ਯੋਗ ਹੈ ਅੌਰ ਮੈਂ ਇਸ ਦਾ ਸਮਰਥਨ ਕਰਦਾ ਹਾਂ।

**प्रिंसिपल ओम प्रकाश बग्गा** (होशियारपुर) : अध्यक्ष महोदय, यह जो प्रस्ताव पेश हुआ है यह ठीक है । वे लोग जो यह कहते हैं कि जमहूरियत को तोड़ा मरोड़ा जा रहा है और समय पर चुनाव नहीं कराये जा रहे उनका ख्याल गलत है। इस समय अगर चुनाव हो जाएं तो अब जो गलत पंच सरपंच बैठे हैं, सैंट परसैंट वे आगे आ जायेंगे । जनता पार्टी ने पास किया था कि असैम्बलियों और पार्लीमैंट की मयाद 5 साल होगी, यह 6 साल गलत है। हम ने उस कानून को लागू कर दिया । अब यह इलैक्शन कराने के लिये ठीक इलैक्टोरल रोलज चाहिएं। और इस के लिए नये पंचों सरपंचों के चुनाव लाज़मी हैं क्योंकि पहले वालों की अवधि खत्म हो चुकी है :—

> ''मीर क्या सादा लोह बीमार हुए
> जिसके सबब उसी उस्ताद के लौंडे से दवा लिये।''

मैं नहीं समझता कि उसी लौंडे से दवा ली जाए। इस लिये मैं इस बिल का समर्थन करता हूं।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ) : ਸਪੀਕਰ ਸਾਹਿਬ, ਇਸ ਬਿਲ ਰਾਹੀਂ ਪੰਚਾਇਤ ਸੰਮਿ-ਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀ ਮਿਆਦ ਵਧਾ ਦਿੱਤੀ ਗਈ ਹੈ। ਇਸ ਬਿਲ ਨੂੰ ਲਿਆ ਕੇ ਲੋਕਾਂ ਨਾਲ ਧੱਕਾ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਟਰੈਂਡ ਇਸ ਲਈ ਅਪਣਾਇਆ ਹੈ ਕਿ ਇਲੈਕ-ਸ਼ਨਾਂ ਨਾ ਕਰਾਈਆਂ ਜਾਣ। ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਚਾਇਤਾਂ ਜਿਹੜੀਆਂ ਹਨ ਪੰਜਾਬ ਦੀ ਹੀ ਨਹੀਂ ਬਲਕਿ ਸਾਡੇ ਦੇਸ਼ ਦੀ ਰੀੜ੍ਹ ਦੀ ਹੱਡੀ ਹਨ। ਇਸ ਲਈ ਇਨ੍ਹਾਂ ਨੂੰ ਮਜ਼ਬੂਤ ਕਰਨਾ ਚਾਹੀਦਾ ਹੈ। ਮੈਨੂੰ ਬੜਾ ਅਫ਼ਸੋਸ ਹੋਇਆ ਜਦੋਂ ਡਿਵੈਲਪਮੈਂਟ ਮਨਿਸਟਰ ਸਾਹਿਬ ਨੇ ਫਰੀਦਕੋਟ ਵਿਚ ਸਟੇਟਮੈਂਟ ਦਿਤੀ ਕਿ ਅਸੀਂ ਬਲਾਕ ਸੰਮਿਤੀਆਂ ਅੌਰ ਜ਼ਿਲ੍ਹਾ ਪ੍ਰੀਸ਼ਦਾਂ ਖ਼ਤਮ ਕਰ ਦੇਣੀਆਂ ਹਨ। ਮੈਂ ਸਮਝਦਾ ਹਾਂ ਕਿ ਇਹ ਜਮਹੂਰੀਅਤ ਦੇ ਖਿਲਾਫ ਹੈ। ਹੁਣ ਇਨ੍ਹਾਂ ਨੇ ਇਲੈਕਸ਼ਨਾਂ ਅਗੇ ਪਾ ਦੇਣੀਆਂ ਹਨ ਅੌਰ ਲਗਦਾ ਹੈ ਕਿ ਇਨ੍ਹਾਂ ਨੇ ਇਲੈਕਸ਼ਨਾਂ ਨਹੀਂ ਕਰਵਾਉਣੀਆਂ। ਮੈਂ ਇਹ ਚਾਹਵਾਂਗਾ ਕਿ ਇਹ ਜਿਹੜੀ ਮਿਆਦ ਵਧਾਉਣੀ ਹੈ ਇਹ ਮੁਨਾਸਿਬ ਨਹੀਂ। ਇਸ ਲਈ ਮੈਂ ਇਸ ਦੀ ਵਿਰੋਧਤਾ ਕਰਦਾ ਹਾਂ।

**ਸਰਦਾਰ ਹਰੀ ਸਿੰਘ** (ਜ਼ੀਰਾ): ਮਾਨਯੋਗ ਸਪੀਕਰ ਸਾਹਿਬ, ਇਹ ਜੋ ਬਿਲ ਲਿਆਂਦਾ ਗਿਆ ਹੈ ਬਲਾਕ ਸੰਮਿਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਦਾ ਅੌਰ ਜਿਸ ਦੇ ਲਈ 6 ਮਹੀਨਿਆਂ ਦੀ ਮਿਆਦ ਵਧਾਉਣ ਵਾਸਤੇ ਕਿਹਾ ਗਿਆ ਹੈ ਇਹ ਜਾਇਜ਼ ਹੈ। ਕਿਉਂਕਿ ਪਿਛਲੇ ਚਾਰ ਪੰਜ ਸਾਲਾਂ ਵਿਚ ਕਾਂਗਰਸ ਦੀ ਸਰਕਾਰ ਰਹੀ ਹੈ ਜਦ ਵੀ ਕਦੇ ਉਨ੍ਹਾਂ ਵਲੋਂ ਪੰਚਾਇਤ ਸੰਮਿਤੀਆਂ ਦੀਆਂ ਚੋਣਾਂ ਰਖੀਆਂ ਗਈਆਂ ਉਨ੍ਹਾਂ ਵਿਚ ਇਹ ਵੇਖਿਆ ਗਿਆ ਕਿ ਆਇਆ ਹੁਣ ਕਾਂਗਰਸ ਪਾਰਟੀ ਦਾ ਚੇਅਰਮੈਨ

ਆ ਸਕਦਾ ਹੈ ਜਾਂ ਨਹੀਂ। ਜੇ ਨਹੀਂ ਸੀ ਆ ਸਕਦਾ ਤਾਂ ਚੋਣਾਂ ਮੁਲਤਵੀ ਕਰ ਦਿਤੀਆਂ ਜਾਂਦੀਆਂ ਸਨ। ਮੈਂ ਮਿਸਾਲ ਦਿੰਦਾ ਹਾਂ ਕਿ ਜ਼ੀਰਾ ਔਰ ਧਰਮਕੋਟ ਦੀਆਂ ਪੰਚਾਇਤ ਸੰਮਿਤੀਆਂ ਦੀਆਂ ਚੋਣਾਂ 7, 7 ਵਾਰ ਮੁਲਤਵੀ ਕੀਤੀਆਂ ਗਈਆਂ ਜਦ ਤਕ ਇਹ ਸਾਬਤ ਨਹੀਂ ਹੋ ਗਿਆ ਕਿ ਅਸੀਂ ਦਬਾਅ ਨਾਲ ਜਾਂ ਮੈਂਬਰ ਖਰੀਦ ਕੇ ਆਪਣਾ ਚੇਅਰਮੈਨ ਲਿਆ ਸਕਾਂਗੇ, ਉਨਾਂ ਚਿਰ ਚੋਣਾਂ ਨਹੀਂ ਕਰਾਈਆਂ ਗਈਆਂ। ਇਨ੍ਹਾਂ ਦੇ ਇਸ ਧੱਕੇ ਦੇ ਵਿਰੁੱਧ ਧਰਮਕੋਟ ਦੀ ਸਮਿਤੀ ਨੇ ਹਾਈਕੋਰਟ ਵਿਚੋਂ ਜਾ ਕੇ ਸਟੇਅ ਲਿਆਂਦਾ। ਇਸੇ ਤਰ੍ਹਾਂ ਹੀ ਜਲਾਲਾਬਾਦ ਦੀ ਸੰਮਿਤੀ ਨੇ ਸਟੇਅ ਲਿਆਂਦਾ। ਜਦ ਤਕ ਸਟੇਅ ਆਰਡਰ ਵੇਕੇਟ ਨਾ ਹੋ ਜਾਣ ਇਲੈਕਸ਼ਨਾਂ ਨਹੀਂ ਕਰਾਈਆਂ ਜਾ ਸਕਦੀਆਂ। ਇਨ੍ਹਾਂ ਕਾਂਗਰਸੀਆਂ ਨੇ ਲੋਕਲ ਬਾਡੀਜ਼ ਨਾਲ ਬੜੇ ਧੱਕੇ ਕੀਤੇ ਔਰ ਐਮਰਜੈਂਸੀ ਤੋਂ ਪਹਿਲਾਂ ਹੀ ਇਨ੍ਹਾਂ ਨੇ ਜਮਹੂਰੀਅਤ ਨੂੰ ਖ਼ਤਮ ਕਰਨਾ ਸ਼ੁਰੂ ਕਰ ਦਿੱਤਾ ਸੀ।

ਲੈਂਡ ਮਾਰਟਗੇਜ ਬੈਂਕ ਦੀਆਂ ਚੋਣਾ ਹੋਈਆਂ ਤਾਂ ਇਨ੍ਹਾਂ ਨੇ ਅਫ਼ਸਰਾਂ ਤੇ ਦਬਾਅ ਪਾ ਕੇ ਅਪੋਜ਼ੀਸ਼ਨ ਦੇ ਸਾਰੇ ਕੈਂਡੀਡੇਟਾਂ ਦੇ ਕਾਗਜ਼ ਰੱਦ ਕਰਵਾਏ।

**ਸ੍ਰੀ ਸਪੀਕਰ**: ਮੈਂਬਰ ਸਾਹਿਬ ਬਿਲ ਤੇ ਬੋਲਣ।

**ਸਰਦਾਰ ਹਰੀ ਸਿੰਘ**: ਸਪੀਕਰ ਸਾਹਿਬ, ਮੈਂ ਇਹ ਕਹਿ ਰਿਹਾ ਸੀ ਕਿ ਕਾਂਗਰਸ ਪਾਰਟੀ ਨੇ ਐਮਰਜੈਂਸੀ ਤੋਂ ਪਹਿਲਾਂ ਹੀ ਜਮਹੂਰੀਅਤ ਖ਼ਤਮ ਕਰਨ ਦੇ ਵਲ ਕਦਮ ਚੁਕਣੇ ਸ਼ੁਰੂ ਕਰ ਦਿੱਤੇ ਸਨ। ਇਨ੍ਹਾਂ ਦੇ ਧੱਕਿਆਂ ਦੇ ਕਾਰਨ ਹੀ ਪੰਚਾਇਤ ਸੰਮਿਤੀਆਂ ਦੇ ਮੈਂਬਰਾਂ ਨੂੰ ਕੋਰਟਾਂ ਵਿਚ ਜਾਣਾ ਪੈ ਗਿਆ। ਮੈਂ ਕਹਿੰਦਾ ਹਾਂ ਕਿ ਜਿੰਨੀ ਦੇਰ ਉਹ ਝਗੜੇ ਖ਼ਤਮ ਨਹੀਂ ਹੁੰਦੇ ਉਨਾਂ ਚਿਰ ਤਕ ਇਹ ਇਲੈਕਸ਼ਨ ਨਹੀਂ ਹੋ ਸਕਦੇ। ਇਸ ਲਈ ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਚੌਧਰੀ ਬਲਰਾਮ ਜਾਖੜ** (ਅਬੋਹਰ): ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ ਇਸ ਦੇ ਸਬੰਧ ਵਿਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਪਹਿਲੀਆਂ ਚੋਣਾਂ 1965 ਵਿਚ ਹੋਈਆਂ ਸਨ ਅਤੇ ਉਸ ਤੋਂ ਬਾਅਦ 1972 ਵਿਚ ਅਸੀਂ ਆ ਕੇ ਕਰਾਈਆਂ। 1965 ਤੋਂ 1972 ਤਕ ਤਿੰਨ ਵਾਰੀ ਇਨ੍ਹਾਂ ਦੀ ਸਰਕਾਰ ਬਣੀ ਔਰ ਟੁਟੀ ਪਰ ਇਨ੍ਹਾਂ ਨੇ ਚੋਣਾਂ ਨਹੀਂ ਕਰਵਾਈਆਂ। 1972 ਤੋਂ ਬਾਅਦ ਹੁਣ ਸਮਾਂ ਸੀ ਚੋਣਾਂ ਦਾ, ਉਸ ਦੇ ਲਈ ਇਹ ਮਿਆਦ ਵਧਾ ਰਹੇ ਹਨ। ਇਹ ਚੋਣਾਂ ਕਰਵਾਉਣ ਔਰ ਚੋਣਾਂ ਨੂੰ ਅੱਗੇ ਹੈਫਰ ਨਾ ਕਰਨ। ਇਹ ਗਲਤ ਕੰਮ ਕਰ ਰਹੇ ਹਨ। ਇਸ ਲਈ ਅਸੀਂ ਇਸ ਦੀ ਵਿਰੋਧਤਾ ਕਰਦੇ ਹਾਂ।

**ਕਾਮਰੇਡ ਸਰਵਣ ਸਿੰਘ ਚੀਮਾ** (ਨੂਰ ਮਹਿਲ): ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ ਇਹ ਬਿਲਕੁਲ ਠੀਕ ਹੈ ਔਰ ਇਸ ਦੀ ਪੋੜ੍ਹਤਾ ਕਰਨ ਲਈ ਮੈਂ ਖੜਾ ਹੋਇਆ ਹਾਂ। ਮੈਂ ਇਕ ਨਿੱਕੀ ਜਿਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜ਼ਿਲ੍ਹਾ ਜਲੰਧਰ ਦੀ ਜਿਹੜੀ ਜ਼ਿਲ੍ਹਾ ਪਰੀਸ਼ਦ ਸੀ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਉਸ ਦੀ ਇਕ ਵੀ ਮੀਟਿੰਗ ਤਕ ਨਹੀਂ ਬੁਲਾਈ ਔਰ ਨਾ ਹੀ ਚੇਅਰਮੈਨ ਦੀ ਚੋਣ ਹੋਈ ਔਰ ਨਾ ਹੀ ਉਸ ਨੇ ਕੋਈ ਕੰਮ ਕੀਤਾ। ਇਸ ਲਈ ਇਨ੍ਹਾਂ ਨੂੰ ਠੀਕ ਹੀ ਯਾਦ ਆ ਰਿਹਾ ਹੈ ਕਿ ਇਹ ਅਮੈਂਡਮੈਂਟ ਗਲਤ ਹੈ। ਆਪਣਾ ਸਾਰਾ ਸਮਾਂ ਲੰਘਾ ਚੁਕੇ ਪਰ ਇਨ੍ਹਾਂ ਨੂੰ ਚੋਣਾਂ ਯਾਦ ਨਹੀਂ ਸਨ। ਮੈਂ ਕਹਿੰਦਾ ਹਾਂ ਕਿ ਜਿਨ੍ਹਾਂ ਪੰਚਾਇਤਾਂ ਦਾ ਸਮਾਂ ਖ਼ਤਮ ਹੋ ਰਿਹਾ ਹੈ ਉਨ੍ਹਾਂ ਦੇ ਇਲੈਕਸ਼ਨ ਜਲਦੀ ਤੋਂ ਜਲਦੀ ਕਰਾਉਣੇ ਚਾਹੀਦੇ ਹਨ ਤਾਕਿ ਜਿਹੜੇ ਨਵੇਂ ਚੁਣੇ ਮੈਂਬਰ ਹੋਣ ਉਨ੍ਹਾਂ ਦੁਆਰਾ ਜ਼ਿਲ੍ਹਾ ਪ੍ਰੀਸ਼ਦ ਵਿਚ ਚੁਣੇ ਹੋਏ ਮੈਂਬਰ ਜਾ ਸਕਣ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਬਿਲ ਦਰੁਸਤ ਹੈ।

**ਡਾਕਟਰ ਸਾਧੂ ਰਾਮ** (ਫਗਵਾੜਾ, ਐਸ. ਸੀ.) : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਇਹ ਬਿਲ ਲਿਆ ਕੇ ਬੜਾ ਚੰਗਾ ਕੰਮ ਕੀਤਾ ਹੈ। ਪੰਚਾਇਤਾਂ ਦੀਆਂ ਚੋਣਾਂ ਤੋਂ ਪਹਿਲਾਂ ਕੁਝ ਸਮਾਂ ਦੇ ਦਿਤਾ ਹੈ ਤਾਂ ਕਿ ਜਿਥੇ ਪੰਚਾਇਤਾਂ ਬਣ ਸਕਦੀਆਂ ਹਨ ਉਥੇ ਪੰਚਾਇਤਾਂ ਬਣਾਉਣ ਲਈ ਸਾਰੇ ਕੰਮ ਠੀਕ ਤਰ੍ਹਾਂ ਕੀਤੇ ਜਾ ਸਕਣ। ਕਾਂਗਰਸ ਪਾਰਟੀ ਦੇ ਸਮੇਂ ਕਈ ਪਿੰਡਾਂ ਵਿਚ ਪੰਚਾਇਤਾਂ ਤਕ ਨਹੀਂ ਸਨ ਬਣਾਈਆਂ ਗਈਆਂ। ਹੁਣ ਇਸ ਵਕਤ ਪੰਚਾਇਤਾਂ ਦੇ ਜਿਹੜੇ ਅਫ਼ਸਰ ਹਨ ਭਾਵੇਂ ਬੀ. ਡੀ. ਓ. ਹੈ, ਭਾਵੇਂ ਕੋਈ ਹੋਰ ਹੈ ਉਹ ਇਨ੍ਹਾਂ ਦਾ ਦਬ ਦਬਾ ਮੰਨਦੇ ਹਨ। ਇਸ ਲਈ ਮੈਂ ਕਹਿੰਦਾ ਹਾਂ ਕਿ ਇਹ ਜਿਹੜੀ ਮੋਹਲਤ ਮੰਗੀ ਹੈ ਇਹ ਠੀਕ ਹੈ ਤਾਂ ਕਿ ਉਸ ਵਕਤ ਤੱਕ ਵਾਤਾਵਰਨ ਠੀਕ ਹੋ ਜਾਏ। ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ।

**ਸ਼੍ਰੀ ਹੁਕਮ ਚੰਦ** (ਕਪੂਰਥਲਾ) : ਸਪੀਕਰ ਸਾਹਿਬ, ਮੈਂ ਇਸ ਬਿਲ ਦਾ ਸਮਰਥਨ ਕਰਦਾ ਹਾਂ ਇਸ ਦਾ ਕਾਰਨ ਇਹ ਹੈ ਕਿ ਕਾਂਗਰਸ ਦੀ ਸਰਕਾਰ ਬਦਲੀ ਹੈ ਔਰ ਸਾਡੀ ਸਰਕਾਰ ਆਈ ਹੈ ਅਸੀਂ ਜਨਤਾ ਨੂੰ ਵਿਸ਼ਵਾਸ ਦਿਲਾ ਕੇ ਆਏ ਹਾਂ ਕਿ ਅਸੀਂ ਜੋ ਕੁਝ ਕਰਾਂਗੇ ਤੁਹਾਡੇ ਭਲੇ ਲਈ। ਕਰਾਂਗੇ। ਔਰ ਜਿਹੜੀਆਂ ਦੋ ਚੋਣਾਂ ਹੋਈਆਂ ਹਨ ਉਨ੍ਹਾਂ ਨੇ ਸਾਬਤ ਕੀਤਾ ਹੈ ਕਿ ਪੰਜਾਬ ਦੀ ਜਨਤਾ ਸਾਡੇ ਨਾਲ ਹੈ ਔਰ ਸਾਡੇ ਵਿਚ ਅਟੁਟ ਵਿਸ਼ਵਾਸ ਕਰਦੀ ਹੈ। ਇਸ ਕਰਕੇ ਹੀ ਅਸੀਂ ਮੌਜੂਦਾ ਮੈਂਬਰਾਂ ਨੂੰ ਚੋਣਾਂ ਦਾ ਹੱਕ ਨਹੀਂ ਦੇ ਸਕਦੇ ਅਤੇ ਜਦੋਂ ਨਵੀਆਂ ਪੰਚਾਇਤਾਂ ਬਣਨਗੀਆਂ ਉਹ ਆਪਣੇ ਨੁਮਾਇੰਦੇ ਚੁਣਨਗੀਆਂ ਔਰ ਜਿਹੜੀਆਂ ਪੁਰਾਣੀਆਂ ਪੰਚਾਇਤਾਂ ਹਨ, ਜਿਨ੍ਹਾਂ ਨੇ ਗਬਨ ਕੀਤੇ ਹਨ ਉਹ ਉਜਾਗਰ ਕਰਾਂਗੇ। ਨਵੀਆਂ ਚੋਣਾਂ ਕਰਾਕੇ ਨਵੀਆਂ ਬਲਾਕ ਸੰਮਿਤੀਆਂ ਬਣਾਵਾਂਗੇ ਇਸ ਲਈ ਮੈਂ ਇਸ ਬਿਲ ਦੀ ਪੁਰਜ਼ੋਰ ਹਿਮਾਇਤ ਕਰਦਾ ਹਾਂ।

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** (ਸਰਦਾਰ ਸੁਖਦੇਵ ਸਿੰਘ ਢੀਂਡਸਾ): ਸਪੀਕਰ ਨੂੰਸਾਹਿਬ, ਮੈਨੂੰ ਇਹ ਵੇਖ ਕੇ ਬੜੀ ਹੈਰਾਨੀ ਹੋਈ ਕਿ ਲੂੰਬਾ ਸਾਹਿਬ ਅਤੇ ਡਾਕਟਰ ਸਾਹਿਬ ਇਹ ਨਹੀਂ ਪਤਾ ਕਿ ਇਹ ਬਿਲ ਕਿਸ ਬਾਰੇ ਲਿਆਂਦਾ ਜਾ ਰਿਹਾ ਹੈ। 9 ਪੰਚਾਇਤ ਸੰਮਿਤੀਆਂ ਅਤੇ 6 ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਇਲੈਕਸ਼ਨਾਂ ਇਸ ਕਰਕੇ ਨਹੀਂ ਹੋ ਸਕੀਆਂ ਸਨ ਕਿਉਂਕਿ ਹਾਈ ਕੋਰਟ ਵਿਚੋਂ ਸਟੇਅ ਆਈ ਹੈ। ਇਸ ਦੀ ਮਿਆਦ ਇਹ ਵੀ ਵਧਾਉਂਦੇ ਰਹੇ ਹਨ ਅਤੇ ਇਸੇ ਲਈ ਹੀ ਅਸੀਂ ਵੀ ਇਸ ਦੀ ਮਿਆਦ ਵਧਾ ਰਹੇ ਹਾਂ। ਜੋ ਲੂੰਬਾ ਸਾਹਿਬ ਨੇ ਖਦਸ਼ੇ ਜ਼ਾਹਿਰ ਕੀਤੇ ਹਨ, ਬਾਦਲ ਸਾਹਿਬ ਦੀ ਸਰਕਾਰ ਨੇ ਇਕ ਕੈਬਨਿਟ ਦੀ ਸਬ-ਕਮੇਟੀ ਬਣਾ ਦਿੱਤੀ ਹੈ ਅਤੇ ਫੈਸਲਾ ਕੀਤਾ ਹੈ ਕਿ ਪੰਚਾਇਤਾਂ ਨੂੰ ਹੋਰ ਤਕੜਾ ਕੀਤਾ ਜਾਵੇ, ਇਸ ਕੈਬਨਿਟ ਸਬ-ਕਮੇਟੀ ਦੀ ਰਿਪੋਰਟ ਜਲਦੀ ਹੀ ਆ ਜਾਵੇਗੀ। ਇਸ ਸਿਸਟਮ ਨੂੰ ਇੰਪਰੂਵ ਕਰਨ ਲਈ ਪਹਿਲਾਂ ਵੀ ਕਮੇਟੀਆਂ ਬਣੀਆਂ ਸਨ, ਜਿਵੇਂ ਸਰਦਾਰ ਰਾਜਿੰਦਰ ਸਿੰਘ ਕਮੇਟੀ, ਬਾਦਲ ਕਮੇਟੀ, ਅਤੇ ਸਰਦਾਰ ਹਰਚੰਦ ਸਿਘ ਕਮੇਟੀ। ਇੱਕ ਅਫ਼ਸਰਾਂ ਦੀ ਵੀ ਹਾਈ ਲੇਵਲ ਦੀ ਕਮੇਟੀ ਬਣਾਈ ਹੈ ਜਿਹੜੀ ਕਿ ਇਨ੍ਹਾਂ ਤਿੰਨਾਂ ਕਮੇਟੀਆਂ ਦੀਆਂ ਰਿਪੋਰਟਾਂ ਨੂੰ ਵੇਖ ਕੇ ਆਪਣੀ ਰਿਕੁਮੈਂਡੇਸ਼ਨ ਦੇਵੇਗੀ। ਪੰਚਾਇਤਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਵੱਧ ਅਧਿਕਾਰ ਦੇਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ, ਇਹ ਅਧਿਕਾਰ ਘਟਾਏ ਨਹੀਂ ਜਾ ਰਹੇ। ਜਿਹੜੀ ਇਨ੍ਹਾਂ ਨੇ ਇਸਦੀ ਮੁਖਾਲਫਤ ਕੀਤੀ ਹੈ ਉਹ ਇਨਾਂ ਨੂੰ ਨਹੀਂ ਸੀ ਕਰਨੀ ਚਾਹੀਦੀ। ਜਿਸ ਤਰ੍ਹਾਂ ਚੌਧਰੀ ਸਾਹਿਬ ਨੇ ਕਿਹਾ ਸੀ ਕਿ ਤਿੰਨ ਚਾਰ ਮਹੀਨਿਆਂ ਦੇ ਅੰਦਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾ ਕੇ ਸਾਰੇ ਸੈਟ ਅਪ ਨੂੰ ਚੇਂਜ ਕਰ ਦਿਆਂਗੇ। ਇਸ ਲਈ ਮੈਂ ਉਮੀਦ ਕਰਦਾ ਹਾਂ ਕਿ ਇਸ ਬਿਲ ਨੂੰ ਸਰਵ ਸੰਮਤੀ ਨਾਲ ਪਾਸ ਕੀਤਾ ਜਾਵੇਗਾ।

**Mr. Speaker** : Question is—

That the Punjab Panchayat Samitis and Zila Parishads (Amendment) Bill be taken into consideration at once.

*The motion was carried.*

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

CLAUSE 2

**Mr. Speaker** : Question is—

That Clause 2 stand part of the Bill.

*The motion was carried.*

CLAUSE 3

**Mr. Speaker** : Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Minister of State for Transport and Sports** (Sardar Sukhdev Singh Dhindsa) : Sir, I beg to move—

That the Punjab Panchayat Samitis and Zila Parishads (Amendment) Bill be passed.

**Mr. Speaker** : Motion moved—

That the Punjab Panchayat Samitis and Zila Parishads (Amendment) Bill be passed

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਮੈਂ ਸਿਰਫ ਐਨੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਪਿਛਲੇ ਚਾਰ ਪੰਜ ਮਹੀਨਿਆਂ ਵਿੱਚ ਪੁਲਿਟੀਕਲ ਗਰਾਉਂਡਜ਼ ਤੇ ਸੈਂਕੜੇ ਪੰਚ, ਸਰਪੰਚ ਇਨ੍ਹਾਂ ਨੇ ਸਸਪੈਂਡ ਕਰ ਦਿੱਤੇ ਹਨ। ਜਿਨਾਂ ਦੇ ਕੇਸਾਂ ਵਿਚ ਡਾਇਰੈਕਟਰ, ਪੰਚਾਇਤ, ਨੇ ਇਨਕੁਆਇਰੀ ਕਰ ਲਈ ਸੀ ਅਤੇ ਕੇਸ ਡਿਸਾਈਡ ਹੋ ਚੁੱਕੇ ਸਨ ਪਰ ਉਨਾਂ ਨੂੰ ਰੀਓਪਨ ਕਰਕੇ ਉਨ੍ਹਾਂ ਨੂੰ ਸਸਪੈਂਡ ਕੀਤਾ ਗਿਆ ਹੈ। ਇਹ ਸਿਰਫ ਇਸ ਕਰਕੇ ਕੀਤਾ ਗਿਆ ਹੈ ਕਿਉਂਕਿ ਉਨ੍ਹਾਂ ਦਾ ਕਾਂਗਰਸ ਪਾਰਟੀ ਨਾਲ ਸਬੰਧ ਹੈ ਜਾਂ ਉਨ੍ਹਾਂ ਨੇ ਇਲੈਕਸ਼ਨਾਂ ਵਿਚ ਕਾਂਗਰਸ ਪਾਰਟੀ ਦੀ ਮਦਦ ਕੀਤੀ ਸੀ (ਸ਼ੋਰ) ਇਸ ਤਰ੍ਹਾਂ ਦੇ ਮੈਂ ਸੈਂਕੜੇ ਕੇਸ ਪੇਸ਼ ਕਰ ਸਕਦਾ ਹਾਂ। ਮੇਰੇ ਆਪਣੇ ਹਲਕੇ ਵਿੱਚ ਪਾਤੜਾਂ ਪਿੰਡ ਦੇ ਸਰਪੰਚ ਨੂੰ ਖਾਹ ਮਖਾਹ ਸਸਪੈਂਡ ਕੀਤਾ ਗਿਆ ਹੈ। ਇਕ ਅਫਸਰ ਉਥੇ ਇਨਕੁਆਇਰੀ ਵਾਸਤੇ ਗਿਆ ਸੀ। ਉਸ ਸਰਪੰਚ ਨੇ ਟੈਲੀਗਰਾਮ ਦਿੱਤੀ ਕਿ ਮੇਰੀ ਤਬੀਅਤ ਠੀਕ ਨਹੀਂ ਹੈ, ਇਸ ਲਈ ਮੈਨੂੰ ਹੋਰ ਡੇਟ ਦਿੱਤੀ ਜਾਵੇ। ਇਸ ਤਰ੍ਹਾਂ ਦੀਆਂ ਗੱਲਾਂ ਹੋਈਆਂ ਹਨ। (ਵਿਘਨ)

**Mr. Speaker** : Question is—

That the Punjab Panchayat Samitis and Zila Parishads (Amendment) Bill be passed.

*The motion was carried.*

---

## RESOLUTION UNDER CLAUSE (2) (a) OF ARTICLE 213 OF THE CONSTITUTION DISAPPROVING THE PUNJAB COOPERATIVE SOCITIES (AMENDMENT) ORDINANCE 1977 (PUNJAB ORDINANCE No. 8 OF 1977) AND THE PUNJAB CO-OPERATIVE SOCIETIES (AMENDMENT) BILL, 1978

**Mr. Speaker** : The practice in the past has been that the resolution disapproving the Ordinance and the Bill seeking replacement of the Ordinance are discussed together though voting takes place on each item separately. If the House approves, the resolution disapproving the Ordinance and the Bill seeking its replacement, may be discussed together.

*Voices* : Yes, yes.

**Sardar Umrao Singh** : Sir, I beg to move—

That this House disapproves the Punjab Co-operative Societies (Amendment) Ordinance 1977 (Punjab Ordinance No. 8 of 1977).

**ਸਰਦਾਰ ਉਮਰਾਓ ਸਿੰਘ (ਨਕੋਦਰ)** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਰਦਾਰ ਜਸਵਿੰਦਰ ਸਿੰਘ ਬਰਾੜ ਵਰਗੇ ਸਿਆਣੇ, ਲੋਕਾਂ ਦੇ ਹਮਦਰਦ ਅਤੇ ਡੈਮੋਕਰੇਸੀ ਦੇ ਹਾਮੀ ਵਜ਼ੀਰ ਪਾਸੋਂ ਇਸ ਕਿਸਮ ਦਾ ਬਿਲ ਇਸ ਸਦਨ ਵਿੱਚ ਲਿਆਉਣ ਦੀ ਬਿਲਕੁਲ ਕੋਈ ਸੰਭਾਵਨਾ ਨਹੀਂ ਸੀ। ਇਸ ਬਿਲ ਵਿਚ ਕਿਸ ਤਰੀਕੇ ਨਾਲ ਬਿਊਰੋਕਰੇਟਿਕ ਸੈਟ-ਅੱਪ ਦੀ ਰਿਕੁਮੈਂਡੇਸ਼ਨ ਦੀ ਬਿਨਾ ਤੇ ਇਹ ਆਰਡੀਨੈਂਸ ਲਾਗੂ ਕਰ ਦਿੱਤਾ ਗਿਆ। ਇਸ ਦੇ ਵਿਚ ਜ਼ਿਮੀਂਦਾਰਾਂ ਦੇ ਹਿੱਤਾਂ ਦੇ ਉਲਟ ਗਲਾਂ ਲਿਖੀਆਂ ਗਈਆਂ ਹਨ। ਇਸ ਦੇ ਵਿੱਚ ਵਿਧਾਨ ਦੇ ਉਸ ਆਰਟੀਕਲ ਜਿਹੜਾ ਕਿ ਡਿਸਕ੍ਰਿਮੀਨੇਸ਼ਨ ਨੂੰ ਬਚਾਉਣ ਵਾਸਤੇ ਹੈ ਉਸਦੇ ਉਲਟ ਪ੍ਰੋਵੀਜ਼ਨ ਰਖੇ ਗਏ ਹਨ। ਇਸ ਤੋਂ ਇਲਾਵਾ ਹੋਰ ਵੀ ਕਈ ਐਸੀਆਂ ਚੀਜ਼ਾਂ ਹਨ ਜਿਹੜੀਆਂ ਸੋਚਣ ਵਾਲੀਆਂ ਹਨ। ਆਪ ਨੇ ਵੇਖਿਆ ਹੈ ਕਿ ਬਹੁਤ ਸਾਰੇ ਮੈਂਬਰਾਂ ਨੇ ਇਸ ਤੇ ਅਮੈਂਡਮੈਂਟਾਂ ਦਿਤੀਆਂ ਹਨ। ਇਸ ਸਦਨ ਦੇ ਮੈਂਬਰ ਬੜੇ ਉਤਾਵਲੇ ਹਨ ਕਿ ਜਿਸ ਤਰ੍ਹਾਂ ਆਰਡੀਨੈਂਸ ਪਾਸ ਹੋਇਆ

ਹੈ ਉਸੇ ਤਰ੍ਹਾਂ ਇਹ ਬਿਲ ਵੀ ਪਾਸ ਨਾ ਕੀਤਾ ਜਾਵੇ। ਮੈਂ ਮਨਿਸਟਰ ਸਾਹਿਬ ਨੂੰ ਸੁਝਾਓ ਦਿਆਂਗਾ ਕਿ ਇਸ ਨੂੰ ਵਾਪਸ ਲੈ ਲੈਣ ਅਤੇ ਅਗਲੇ ਸੈਸ਼ਨ ਵਿੱਚ ਕੰਪਰੀਹੈਂਸਿਵ ਬਿਲ ਲਿਆਉਣ ਜਿਸ ਨਾਲ ਕਿਸਾਨ ਅਤੇ ਕੋਆਪਰੇਟਿਵਜ਼ ਦੀਆਂ ਤਕਲੀਫਾਂ ਨੂੰ ਦੂਰ ਕਰਨ ਦਾ ਯਤਨ ਕੀਤਾ ਜਾਵੇ । ਇਸ ਬਿਲ ਵਿੱਚ ਮੈਂ ਪਹਿਲੀ ਕਲਾਜ਼ ਨੂੰ ਹੀ ਲੈਂਦਾ ਹਾਂ। ਇਸ ਦੇ ਵਿਚ ਲਿਖਿਆ ਹੈ ਕਿ ਜਿਹੜੀਆਂ ਮਿਲਕ ਪ੍ਰੋਡਿਊਸਿੰਗ ਸੁਸਾਇਟੀਆਂ ਹਨ ਉਹ ਇਸ ਐਕਟ ਦੀ ਅਮੈਂਡਮੈਂਟ ਤੋਂ ਬਾਅਦ ਰਜਿਸਟਰ ਹੋਣਗੀਆਂ। ਇਸਦੇ ਬਾਰੇ ਕੁਝ ਪਰੋਵੀਜ਼ਨ ਰਖੇ ਗਏ ਹਨ। ਪੈਰਿਸ਼ੇਬਲ ਗੁਡਜ਼ ਦੀਆਂ ਸੁਸਾਇਟੀਆਂ ਜਿਹੜੀਆਂ ਹਨ ਉਹ ਗਜ਼ਟ ਨੋਟੀਫਿਕੇਸ਼ਨ ਰਾਹੀਂ ਰਜਿਸਟਰ ਕੀਤੀਆਂ ਜਾਣ । ਗੌਰਮਿੰਟ ਨੂੰ ਅੱਜ ਇਹ ਨਹੀਂ ਪਤਾ ਕਿ ਪੈਰਿਸ਼ੇਬਲ ਗੁਡਜ਼ ਨਾਲ ਡੀਲ ਕਰਨ ਵਾਲੀਆਂ ਕਿਹੜੀਆਂ ਸੁਸਾਇਟੀਆਂ ਹਨ ਅਤੇ ਇਸ ਤਰੀਕੇ ਨਾਲ ਇਸ ਚੀਜ਼ ਦਾ ਕਦੇ ਵੀ ਆਰਬਿਟਰੇਰੀ ਅਸਰ ਹੋ ਸਕਦਾ ਹੈ। ਇਸ ਐਕਟ ਦੀ ਕਲਾਜ਼ ਤਿੰਨ ਵਿੱਚ ਐਕਸਪਲੇਨੇਸ਼ਨ ਦਿੱਤੀ ਗਈ ਹੈ। ਇਸ ਦੇ ਵਿੱਚ ਦਿੱਤਾ ਗਿਆ ਹੈ ਕਿ ਕਈ ਐਸੀਆਂ ਸੁਸਾਇਟੀਆਂ ਹਨ ਜਿਹੜੀਆਂ ਨੋਟੀਫਾਈਡ ਹੋ ਚੁੱਕੀਆਂ ਹਨ ਉਨ੍ਹਾਂ ਤੇ ਇਹ ਐਕਟ ਕਦੇ ਵੀ ਲਾਗੂ ਕੀਤਾ ਜਾ ਸਕਦਾ ਹੈ। ਜਿਤਨੀਆਂ ਸੁਸਾਇਟੀਆਂ ਦੇ ਬਾਈ-ਲਾਜ਼ ਬਣੇ ਹੋਏ ਹਨ ਉਹ ਇਫੈਕਟਿਵ-ਲੀ ਕੰਮ ਕਰ ਸਕਦੀਆਂ ਹਨ । ਜਿਥੋਂ ਤੱਕ ਇਨ੍ਹਾਂ ਪ੍ਰੋਵੀਜ਼ਨਾਂ ਦਾ ਤੁਅੱਲਕ ਹੈ ਜਿਹੜੀਅ ਨਵੀਆਂ ਸੁਸਾਇਟੀਆਂ ਬਣਨੀਆਂ ਹਨ ਉਨ੍ਹਾਂ ਦੇ ਕੇਸ ਵਿਚ ਤਾਂ ਇਹ ਠੀਕ ਹੈ ਪਰ ਜਿਹੜੀਅ ਪੁਰਾਣੀਆਂ ਸੁਸਾਇਟੀਆਂ ਹਨ, ਜਿਸ ਤਰ੍ਹਾਂ ਕਿ ਸਦਨ ਦੇ ਮੈਂਬਰਾਂ ਨੂੰ ਉਨ੍ਹਾਂ ਸੁਸਾਇਟੀਆਂ ਦੇ ਨਾਂ ਵੀ ਨਹੀਂ ਦੱਸੇ ਗਏ, ਉਨ੍ਹਾਂ ਦੇ ਬਾਰੇ ਕੀ ਪੁਜ਼ੀਸ਼ਨ ਹੋਵੇਗੀ। ਕਈ ਸੁਸਾਇਟੀਆਂ ਹਨ ਜਿਹੜੀਆਂ ਕਿ ਹੁਣ ਸਿਰਫ ਨੋਟੀਫਿਕੇਸ਼ਨ ਰਾਹੀਂ ਆਉਣੀਆਂ ਹਨ। ਕੋਆਪਰੇਟਿਵ ਸੁਸਾਇਟੀਜ਼ ਐਕਟ ਦੇ ਰੂਲ ਜਿਹੜੇ ਹਨ ਉਹ ਸਦਨ ਦੀ ਮੇਜ਼ ਤੇ ਰਖੇ ਜਾਂਦੇ ਹਨ। ਇਹ ਨੋਟੀਫਿਕੇਸ਼ਨ ਸਦਨ ਦੀ ਮੇਜ਼ ਤੇ ਨਹੀਂ ਰੱਖੀ ਗਈ। ਕੱਲ ਨੂੰ ਇਹ ਸ਼ੂਗਰ ਮਿਲਾਂ ਅਤੇ ਕੋਲਡ- ਸਟੋਰਾਂ ਤੇ ਵੀ ਲਾਗੂ ਕਰ ਸਕਦੇ ਹਨ। ਇਸ ਵਿਚ ਕਈ ਇਤਰਾਜ਼ ਵਾਲੀਆਂ ਗੱਲਾਂ ਹਨ। In Clause 2 it has been mentioned :—

"Provided that in the case of milk producers co-operative society or a society engaged in the marketing of such other perishable commodity...."

ਅਗਲੀਆਂ ਸੁਸਾਇਟੀਆਂ ਤੇ ਵੀ ਇਹ ਕਾਨੂੰਨ ਲਾਗੂ ਕੀਤਾ ਜਾ ਸਕਦਾ ਹੈ। ਕੁਆਪਰੇਟਿਵ ਤਹਿਰੀਕ ਜਿਸ ਦਾ ਮੁਢਲਾ ਅਸੂਲ ਹੈ ਲੋਕਾਂ ਦੀ ਬਿਹਤਰੀ, ਲੋਕ ਆਪ ਹੀ ਇਸ ਨੂੰ ਚਲਾਉਂਦੇ ਹਨ, ਉਸ ਦੇ ਵਿੱਚ ਇਸ ਬਿਲ ਰਾਹੀਂ ਇੰਟਰਫੀਅਰੈਂਸ ਕੀਤੀ ਜਾ ਰਹੀ ਹੈ। ਇਨ੍ਹਾਂ ਸੁਸਾਇਟੀਆਂ ਦੇ ਵਿਚ ਇੱਕ ਹਜ਼ਾਰ ਤੋਂ ਵੱਧ ਕੋਈ ਸ਼ੇਅਰ ਕੈਪੀਟਲ ਨਹੀਂ ਖਰੀਦ ਸਕੇਗਾ। ਅੱਗੇ ਇਹ 10,000 ਸੀ। ਜੇ ਇਸ ਬਿਲ ਦੇ ਸਟੇਟਮੈਂਟ ਆਫ ਆਬਜੈਕਟਸ ਨੂੰ ਪੜ੍ਹੀਏ ਤਾਂ ਉਸ ਦੇ ਨਾਲ ਖਿਲਕੁਲ ਨਹੀਂ ਮਿਲਦਾ। ਇਸਦੇ ਮੇਨ ਪ੍ਰੋਵੀਜ਼ਨ ਵਿਚ ਲਿਖਿਆ ਹੈ :

No member shall have or claim any interest in the shares of such society exceeding one thousand rupees.

ਇਹ ਤਾਂ, ਸਪੀਕਰ ਸਾਹਿਬ, ਸ਼ੇਅਰ ਦੀ ਗੱਲ ਹੈ। ਇਹ ਅੱਗੇ ਸਟੇਟਮੈਂਟ ਆਫ ਆਬਜੈਕਟਸ ਵਿਚ ਲਿਖਦੇ ਹਨ :—

"....This will enable persons with average means to become members of such societies by reducing the amount of share capital from Rs. 10,000 to Rs. 1,000"

ਇਹ ਸ਼ੇਅਰ ਹੈ 10 ਹਜ਼ਾਰ ਰੁਪਏ ਦਾ ਇਹ ਦਸ ਹਜ਼ਾਰ ਰੁਪਏ ਦਾ ਸ਼ੇਅਰ ਅੱਗੇ ਸੀ ਔਰ ਹੁਣ ਕੈਪੀਟਲ ਸ਼ੇਅਰ ਇਕ ਹਜ਼ਾਰ ਰੁਪਏ ਤੇ ਲਿਆਂਦਾ ਗਿਆ ਹੈ। ਮੈਂ ਸਮਝਦਾ ਹਾਂ ਕਿ ਇਹ ਬਿਲ

[ਸਰਦਾਰ ਉਮਰਾਓ ਸਿੰਘ]

ਜਿਸ ਵੇਲੇ ਹਾਊਸ ਅੱਗੇ ਲਿਆਂਦਾ ਗਿਆ ਸੀ, ਗੌਰਮਿੰਟ ਪਾਸ ਇਸ ਦੀ ਕਲੈਰਿਟੀ ਨਹੀਂ ਸੀ। ਸਪੀਕਰ ਸਾਹਿਬ, ਮੈਂ ਸਦਨ ਦੇ ਮੈਂਬਰਾਂ ਦੇ ਔਰ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਨੋਟਿਸ ਵਿਚ ਇਹ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਸੈਕਸ਼ਨ 6 ਵਿਚ ਇਹ ਲਿਖਿਆ ਹੋਇਆ ਹੈ ਕਿ:—

"No member other than the Government or a Co-operative Society shall hold more than such portion of the share capital of a Co-operative Society, subject to a maximum of 1/5th as may be prescribed or have or claim any interest in the shares of such society exceeding ten thousand rupees, whichever is less."

ਇਸ ਵਿਚ ਪੋਰਸ਼ਨ ਆਫ਼ ਦੀ ਸ਼ੇਅਰ ਕੈਪੀਟਲ ਲਿਖਿਆ ਹੈ। ਪਰ ਇਸ ਦੇ ਵਿਚ ਪੀਨਲ ਇੰਟਰੈਸਟ ਨੂੰ ਲੈਂਡ ਰੈਵੇਨਿਊ ਦੇ ਤੌਰ ਤੇ ਰਿਕਵਰ ਕਰਨ ਬਾਰੇ ਪ੍ਰੋਵੀਜ਼ਨ ਕੀਤਾ ਗਿਆ ਹੈ, ਇਹ ਠੀਕ ਨਹੀਂ ਹੈ। ਸਪੀਕਰ ਸਾਹਿਬ, ਕਿਸਾਨਾਂ ਨੂੰ ਇਨਸਪੈਕਟਰਾਂ ਤੋਂ ਤਾਂ ਅੱਗੇ ਹੀ ਹੈਰਾਸਮੈਂਟ ਬਹੁਤ ਹੁੰਦੀ ਹੈ। ਜਿਹੜਾ ਲੋਨ ਹੁੰਦਾ ਹੈ, ਉਸ ਬਾਰੇ ਤਾਂ ਉਹ ਵਡਿਆਂ ਨੂੰ ਫੜਦਾ ਨਹੀਂ ਪਰ ਜਿਹੜੇ ਗਰੀਬ ਕਿਸਾਨ ਹਨ, ਹਰੀਜਨ ਹਨ ਉਨ੍ਹਾਂ ਨੂੰ ਹੈਰਾਸ ਕੀਤਾ ਜਾਂਦਾ ਹੈ। ਇਨਸਪੈਕਟਰਾਂ ਨੂੰ ਤਹਿਸੀਲਦਾਰਾਂ ਵਾਲੇ ਅਖ਼ਤਿਆਰ ਦੇ ਦੇਣਾ ਇਹ ਗਰੀਬਾਂ ਨੂੰ ਹੋਰ ਹੈਰਾਸ ਕਰਨ ਵਾਲੀ ਗੱਲ ਹੈ। ਇਨ੍ਹਾਂ ਅਫ਼ਸਰਾਂ ਬਾਰੇ ਹੀ ਸਰਕਾਰ ਦੇ ਦੂਸਰੇ ਵਜ਼ੀਰ ਸਾਹਿਬ, ਸਰਦਾਰ ਬਲਵਿੰਦਰ ਸਿੰਘ ਭੂੰਦੜ ਹੋਰਾਂ ਨੇ ਕਿਹਾ ਹੈ ਕਿ ਕਿਸਾਨਾਂ ਨੂੰ ਪੰਜ ਕਰੋੜ ਰੁਪਏ ਦੀ ਖਾਦ ਵਾਸਤੇ ਸਬਸਿਡੀ ਦਿੱਤੀ ਗਈ ਸੀ, ਉਹ ਕੋਆਪਰੇਟਿਵ ਮਹਿਕਮੇ ਦੇ ਅਫ਼ਸਰ ਹੀ ਖਾ ਗਏ ਹਨ। ਇਕ ਮਹਿਕਮੇ ਦਾ ਵਜ਼ੀਰ ਦੂਸਰੇ ਵਜ਼ੀਰ ਦੇ ਮਹਿਕਮੇ ਤੇ ਇਹ ਇਲ-ਜ਼ਾਮ ਲਗਾਉਂਦਾ ਹੈ ਪਰ ਇਸ ਦੇ ਬਾਰੇ ਉਨ੍ਹਾਂ ਵਲੋਂ ਕੋਈ ਕਲੈਰੀਫਿਕੇਸ਼ਨ ਨਹੀਂ ਆਈ। ਇਹ ਕਹਿੰਦੇ ਹਨ ਕਿ ਅੱਗੇ ਕਿਉਂਕਿ ਇਨਸਪੈਕਟਰਾਂ ਨੇ ਸਬਸਿਡੀ ਪੰਜ ਕਰੋੜ ਰੁਪਏ ਦੀ ਖਾ ਲਈ ਹੈ, ਇਸ ਲਈ ਅੱਗੇ ਤੋਂ ਸਬਸਿਡੀ ਹੀ ਨਹੀਂ ਦੇਣੀ। ਸਪੀਕਰ ਸਾਹਿਬ, ਹੁਣ ਵੀ ਉਨ੍ਹਾਂ ਹੀ ਅਫਸਰਾਂ ਨੂੰ ਹੋਰ ਇਸ ਤਰ੍ਹਾਂ ਦੇ ਅਖ਼ਤਿਆਰ ਦੇ ਦੇਣਾ ਕਿ ਜਿਸ ਤਰ੍ਹਾਂ ਉਹ ਮਰਜ਼ੀ ਹੈ ਵਰਤਾਓ ਕਰਨ, ਚਾਹੇ ਉਹ ਉਨ੍ਹਾਂ ਦੀ ਕੁਰਕੀ ਕਰ ਦੇਣ, ਚਾਹੇ ਫਸਲ ਨੀਲਾਮ ਕਰ ਦੇਣ. ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਗਰੀਬਾਂ ਨਾਲ ਜ਼ਿਆਦਤੀ ਹੈ। (ਘੰਟੀ) ਬੱਸ ਜੀ, ਦੋ ਤਿੰਨ ਮਿੰਟ ਹੋਰ ਲਵਾਂਗਾ।

**ਸ੍ਰੀ ਸਪੀਕਰ** : ਰੈਪੀਟੀਸ਼ਨ ਨੂੰ ਬਚਾ ਲਵੋ, ਫਿਰ ਟਾਈਮ ਥੋੜ੍ਹਾ ਲੱਗੇਗਾ।

**ਸਰਦਾਰ ਉਮਰਾਓ ਸਿੰਘ** : ਠੀਕ ਹੈ ਜੀ। ਸਪੀਕਰ ਸਾਹਿਬ, ਹੋਰ ਵੀ ਇਨਸਟੀਚਿਊਸ਼ਨਜ਼ ਹਨ, ਬੈਂਕਸ ਹਨ, ਉਹ ਵੀ ਕਰਜ਼ੇ ਦਿੰਦੇ ਹਨ ਪਰ ਉਨ੍ਹਾਂ ਨੂੰ ਲੈਂਡ ਰੈਵਿਨਿਊ ਦੇ ਤਰੀਕੇ ਨਾਲ ਇਸ ਤਰ੍ਹਾਂ ਰਿਕਵਰੀ ਕਰਨ ਦਾ ਅਖ਼ਤਿਆਰ ਨਹੀਂ ਹੈ। ਕੁਆਪਰੇਟਿਵ ਅਦਾਰੇ ਜਿਹੜੇ ਕਿ ਮੈਂਬਰਾਂ ਦੇ ਆਪਣੇ ਹੀ ਬਣਾਏ ਹੋਏ ਹਨ, ਮੈਂਬਰਾਂ ਨੇ ਆਪ ਹੀ ਸਕਸੈਸ ਕਰਨੇ ਹਨ। ਪਰ ਉਨ੍ਹਾਂ ਵਿਚ ਸਰਕਾਰੀ ਦਖਲ ਦੇ ਕੇ ਉਨ੍ਹਾਂ ਨੂੰ ਫੇਲ੍ਹ ਕਰਨ ਦਾ ਯਤਨ ਹੋ ਸਕਦਾ ਹੈ। ਹੋ ਸਕਦਾ ਹੈ ਕਿ ਇਹ ਵੀ ਕੋਈ ਮੰਥਕ ਪ੍ਰੋਗਰਾਮ ਹੋਵੇ, ਤਾਂ ਮੈਂ ਨਹੀਂ ਕਹਿ ਸਕਦਾ। ਜਿੱਥੋਂ ਤੱਕ ਡਿਸਕ੍ਰੀਮੀਨੇਸ਼ਨ ਦਾ ਤੁਅੱਲਕ ਹੈ, ਸਰਦਾਰ ਹਰਭਜਨ ਸਿੰਘ ਜੀ, ਤੁਸੀਂ ਕਿਸਾਨ ਤਾਂ ਨਹੀਂ ਹੋ ਪਰ ਕਦੇ ਕਦੇ ਤੁਸੀਂ ਵੀ ਕਿਸਾਨਾਂ ਦੀ ਗੱਲ ਕਰਦੇ ਹੋ।..... (ਹਾਸਾ) (ਵਿਘਨ) ਸੁਣ ਤਾਂ ਲਓ, ਕਲਾਜ਼ 4 ਵਿਚ ਲਿਖਿਆ ਹੈ:—

"Notwithstanding anything contained in section 55 or section 56 or section 63, a co-operative society having one of its objects advancing of loans for the purpose of raising of crops or seasonal agricultural operations or purchase of milch cattle may apply to the Registrar for the recovery of arrears of any loan advanced by it to any member for any of the purposes mentioned above together with interest accrued thereon and when such an application is made it shall be accompanied by an up-to-date statement of accounts in respect of such loan and interest thereon."

ਸਪੀਕਰ ਸਾਹਿਬ, ਇਹ ਦੋ ਤਿਨ ਕਿਸਮ ਦੀਆਂ ਸੁਸਾਇਟੀਆਂ ਹਨ ਉਨ੍ਹਾਂ ਤੇ ਹੀ ਇਹ ਕਾਨੂੰਨ ਲਾਗੂ ਹੋਣਾ ਹੈ। ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਹੋਰ ਵੀ ਬੇਸ਼ੁਮਾਰ ਸੋਸਾਇਟੀਆਂ ਪੰਜਾਬ ਵਿਚ ਹਨ, ਹਾਉਸਿੰਗ ਜੋਸਾਇਟੀਆਂ ਹਨ, ਸਿਨਮੇ ਦੀਆਂ ਸੋਸਾਇਟੀਆਂ ਹਨ, ਲੇਬਰ ਸੋਸਾਇਟੀਆਂ ਹਨ, ਇੰਡਸਟਰੀਅਲ ਸੋਸਾਇਟੀਆਂ ਹਨ, ਟਰਾਂਸਪੋਰਟ ਦੀਆਂ ਸੋਸਾਇਟੀਆਂ ਹਨ ਪਰ ਇਹ ਕਾਲਾ ਕਾਨੂੰਨ ਹੋਰ ਕਿਸੇ ਤੇ ਲਾਗੂ ਨਹੀਂ ਹੋਣਾ, ਇਹ ਤਾਂ ਸਿਰਫ ਕਿਸਾਨਾਂ ਦੀਆਂ ਸੋਸਾਇਟੀਆਂ ਤੇ ਹੀ ਲਾਗੂ ਹੋਣਾ ਹੈ। ਇਸ ਦਾ ਮਤਲਬ ਹੈ ਕਿ ਮਹਿਕਮੇ ਦੇ ਅਫ਼ਸਰ ਵਜੀਰਾਂ ਨਾਲ ਮਿਲੇ ਹੋਏ ਹਨ। ਮੈਂ ਸਮਝਦਾ ਹਾਂ ਕਿ ਇਹ ਇਕ ਐਸੀ ਚੀਜ਼ ਹੈ ਜਿਹੜੀ ਕਿ ਹਮੇਸ਼ਾ ਵਾਸਤੇ ਕੋਆਪਰੇਟਿਵ ਸੋਸਾਇਟੀਆਂ ਦੀ ਲਹਿਰ ਜਿਹੜੀ ਹੈ. ਉਸ ਨੂੰ ਖ਼ਤਮ ਕਰ ਦੇਣ ਵਾਲੀ ਗੱਲ ਹੈ। ਸਪੀਕਰ ਸਾਹਿਬ, ਨਹੀਂ ਤਾਂ ਲੋਨ ਜਿਹੜਾ ਹੈ ਉਸ ਨੂੰ ਸਿਕਿਉਅਰ ਕਰਨਾ ਦੇ ਹੋਰ ਸਾਧਨ ਹੋ ਸਕਦੇ ਹਨ। ਇਹ ਕੋਈ ਕੋਆ-ਪੇਟਿਵ ਦੀ ਨਵੀਂ ਤਹਿਰੀਕ ਨਹੀਂ ਹੈ, ਇਹ 30/35 ਜਾਂ 40 ਸਾਲਾਂ ਤੋਂ ਦੇਸ਼ ਵਿਚ ਚਲੀ ਆ ਰਹੀ ਹੈ। ਇਹ ਬਾਹਰਲੇ ਦੇਸ਼ਾਂ ਵਿਚ ਵੀ ਚਲ ਰਹੀ ਹੈ ਲੇਕਿਨ ਰਿਕਵਰੀ ਦਾ ਸਿਸਟਮ ਅਲਹਿਦਾ ਹੈ। ਸਰਦਾਰ ਗੁਰਨਾਮ ਸਿੰਘ ਦੀ ਸਰਕਾਰ ਵੇਲੇ ਵੀ ਇਨ੍ਹਾਂ ਅਫ਼ਸਰਾਂ ਨੂੰ ਹੋਰ ਅਖਤਿਆਰ ਦਿੱਤੇ ਗਏ ਸਨ, ਔਰ ਫਿਰ ਉਸੇ ਤਰ੍ਹਾਂ ਹੀ ਕੀਤਾ ਜਾ ਰਿਹਾ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਆਰਡੀ-ਨੈਂਸ ਨੂੰ ਵਾਪਸ ਲੈਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡੇ ਮਨਿਸਟਰ ਸਾਹਿਬ ਬੜੇ ਇਸ ਤਹਿਰੀਕ ਦੇ ਹਾਮੀ ਰਹੇ ਹਨ। ਸਰਕਾਰ ਮੁਦੱਈ ਹੈ ਇਸ ਗੱਲ ਦੀ ਕਿ ਜ਼ਿੰਦਗੀ ਦੇ ਹਰ ਸ਼ੋਭੇ ਵਿਚ ਡੈਮੋਕ੍ਰੇਟਿਕ ਨਿਸ਼ਾਨੇ ਨੂੰ ਬਹਾਲ ਕਰਨਾ ਹੈ ਪਰ ਸਪੀਕਰ ਸਾਹਿਬ, ਮੈਂ ਇਹ ਮਿਸਾਲ ਦਿੰਦਾ ਹਾਂ ਕਿ ਮਾਰਕਫੈਡ ਦਾ ਮੈਨੇਜ਼ਿੰਗ ਡਾਇਰੈਕਟਰ ਰੱਖਣਾ ਸੀ। ਸਰਕਾਰ ਦੀਆਂ ਹਦਾਇਤਾਂ ਹਨ ਕਿ ਕੋਈ ਸਰਕਾਰੀ ਅਧਿਕਾਰੀ ਇਸ ਤਰ੍ਹਾਂ ਦੇ ਔਹਦੇ ਤੇ ਨਹੀਂ ਰਹਿ ਸਕਦਾ। ਪਹਿਲਾਂ ਗੱਲ ਚੱਲੀ ਕਿ ਚੇਅਰਮੈਨ ਜਾਂ ਐਮ. ਡੀ. ਨੂੰ ਨਾਨ-ਆਫੀਸ਼ੀਅਲ ਕਰ ਦਿਓ ਪਰ ਫਿਰ ਕਹਿੰਦੇ ਹਨ ਮੀਟਿੰਗ ਹੋਈ ਔਰ ਦੋਨੋਂ ਹੀ ਪੋਸਟਾਂ ਤੇ ਸਰਕਾਰੀ ਅਫ਼ਸਰ ਲਗਾ ਦਿੱਤੇ ਗਏ। ਇਸ ਲਈ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਨੂੰ ਕਹਾਂਗਾ ਕਿ ਇਹ ਆਪਣੀਆਂ ਹਦਾਇਤਾਂ ਵਲ ਧਿਆਨ ਦੇਣ ਔਰ ਇਸ ਆਰਡੀਨੈਂਸ ਨੂੰ ਵਾਪਸ ਲੈਣ। ਇਸ ਨੂੰ ਹੋਰ ਚੰਗੇ ਢੰਗ ਨਾਲ ਲਿਆਉਣ ਜਿਸ ਨਾਲ ਕਿ ਇਸ ਕੋਆਪ੍ਰੇਟਿਵ ਲਹਿਰ ਦਾ ਸੁਧਾਰ ਹੋ ਸਕੇ।

**Mr. Speaker** : Motion moved—

That this House disapproves the Punjab Co-operative Societies (Amendment) Ordinance, 1977 (Punjab Ordinance No. 8 of 1977).

**Co-operation Minister** (Sardar Jaswinder Singh Brar) : Sir, I beg to move—

That the Punjab Co-operative Societies (Amendment) Bill be taken into consideration at once.

**Mr. Speaker** : Motion moved—

That the Punjab Co-operative Societies (Amendment) Bill be taken into consideration at once.

**चौधरी बलराम जाखड़** (अबोहर) : स्पीकर साहिब, मैं थोड़ा सा टाईम लूंगा और आप के ज़रीए मैं मन्त्री महोदय से प्रार्थना करना चाहूंगा कि यह एक काला कानून है जिस को यह सरकार ला रही है। स्पीकर साहिब, आप ने शायद सुना होगा कि पंजाब में सर छोटू राम एक किसानों के रहनुमा हुए हैं। उन्होंने किसानों को साहूकारों के पंजों से छुड़ाया था। पहले किसान की ज़मीन बिक जाती थी, किसान खड़ा ही मुंह देखता रह जाता था। उन की पुश्तों तक बच्चे ऋण चुकाते रहते थे। उस बात से उन्हों ने किसानों को राहत दिलाई। स्पीकर साहिब, जो आदमी किसान है, जो काश्त करता है, जिस का धरती मां से ताल्लुक है, उस को पता है कि किसान कहां कहां का कर्ज़दार है। उस को पता है कि यह पेशा कैसा है ? इस के बारे में कोई निश्चय नहीं है कि कब बारिश पड़े, किस वक्त किसान की फसल तबाह हो जाए। तूफान भी आ सकता है और उसकी फसल तबाह कर सकता है। स्पीकर साहिब, उस किसान के साथ क्या बीतेगी जिस के लिए यह फिर काला कानून आ रहा है। उस के बच्चे तड़पते रहेंगे कि किसी सरकार ने उन के लिये यह कानून बनाया था। यदि कोई सरकार ऐसा कानून बनाती है तो मैं उस के लिए मिनिस्टर साहिब से अपील करना चाहता हूं कि किसानों को सज़ा दे दो, उमर कैद दे दो लेकिन उस बेचारे को ज़मीन से महरूम करने की कोशिश न करो। यदि ऐसा किया गया तो सरकार इस के लिए हमेशा जवाब-देह होगी।

कोआपरेटिव अदारों के बारे में सरदार उमराओ सिंह ने ज़िक्र किया है और उन्होंने मार्कफैड की जियादतियों के बारे में भी बताया है। मैं भी यह समझता हूं कि यह नहीं होनी चाहिए। अगर कोई कोअपरेटिव अदारा बनाया जाता है तो उसे लोगों की मर्जी से चलने दें। सो मैं यह जज़बात आप की मार्फत मिनिस्टर साहिब के नोटिस में लाना चाहता हूं।

इस लिए मैं ज़्यादा समय न लेता हुआ यह request करूंगा कि किसानों से किसी और तरह वसूली कर लें। हज़ार 2 हज़ार रुपये और प्राप्त कर लें मगर उन को उन की ज़मीनों से मत विछोड़ें। इन शब्दों के साथ में इस बिल की मुखालफत करता हूं।

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਸਪੀਕਰ ਸਾਹਿਬ, ਜਿਹੜਾ ਬਿਲ ਇਥੇ ਪਾਸ ਹੋਣਾ ਚਾਹੀਦਾ ਹੈ ਉਹ ਵੈਲ ਕੰਸਿਡਰਡ, ਕੰਪਰੀਹੈਂਸਿਵ ਅਤੇ ਕਨਸਾਈਜ਼ ਹੋਣਾ ਚਾਹੀਦਾ ਹੈ। ਇਥੇ ਜਿਸ ਤਰ੍ਹਾਂ ਬਿਲਾਂ ਨੂੰ ਰਨ ਥਰੂ ਕੀਤਾ ਜਾ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ। ਇਸ ਬਿਲ ਨੂੰ ਅਗਲੇ ਮਾਰਚ ਦੇ ਸੈਸ਼ਨ ਵਿਚ ਲੈ ਆਉਂਦੇ।

**ਸ੍ਰੀ ਸਪੀਕਰ** : ਮਾਸਟਰ ਜੀ, ਤੁਹਾਡੀ ਪਾਰਟੀ ਨੇ ਫੈਸਲਾ ਕੀਤਾ ਹੈ।

**ਮਾਸਟਰ ਬਾਬੂ ਸਿੰਘ** : ਸਪੀਕਰ ਸਾਹਿਬ, ਠੀਕ ਹੈ ਕੀਤਾ ਹੋਣਾ ਹੈ ਪਰ ਇਸ ਵੇਲੇ ਜਿਸ ਤਰ੍ਹਾਂ ਰਨਥਰੂ ਕੀਤਾ ਜਾ ਰਿਹਾ ਹੈ, ਇਹ ਠੀਕ ਨਹੀਂ। ਇਹ ਜਿਹੜਾ ਬਿਲ ਹੈ ਇਸ ਦਾ ਸਬੰਧ ਮਿਲਕ ਪਰੋਡਿਊਸਰ ਨਾਲ ਹੈ ਅਤੇ ਮਿਲਕ ਪਰੋਡਿਊਸਰ ਦਾ ਸਬੰਧ ਸਿੱਧਾ ਐਗਰੀਕਲਚਰ ਨਾਲ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਮੇਨਲੀ ਐਗਰੀਕਲਚਰ ਤੇ ਡਿਪੈਂਡ ਕਰਦਾ ਹੈ। ਇਸ ਲਈ ਬਿਲ ਦੇ

ਨਾਲ 3 ਵਜ਼ੀਰਾਂ ਦਾ ਸਬੰਧ ਹੈ-ਐਗਰੀਕਲਚਰ, ਐਨੀਮਲ ਹਸਬੈਂਡਰੀ ਅਤੇ ਕੋਆਪ੍ਰੇਸ਼ਨ ਮਨਿਸਟਰ ਦਾ। ਇਹ ਬਿਲ ਤਿੰਨਾਂ ਦੀ ਸਲਾਹ ਦੇ ਨਾਲ ਹੀ ਇਥੇ ਪੇਸ਼ ਹੋਣਾ ਚਾਹੀਦਾ ਸੀ। ਸਪੀਕਰ ਸਾਹਿਬ ਮੈਂ ਦੱਸਦਾ ਹਾਂ ਕਿ ਸਾਡੇ ਪਟਿਆਲਾ ਅਤੇ ਫਿਰੋਜ਼ਪੁਰ ਵਿਚ ਬਰਾਊਨ ਸਵਿਸ ਬਰੀਡ ਨੂੰ ਕਰਾਸ ਬ੍ਰੀਡਿੰਗ ਵਾਸਤੇ ਵੀਰਜ ਦਿੱਤਾ ਜਾਂਦਾ ਹੈ ਪਰ ਮੈਂ ਸਮਝਦਾ ਹਾਂ ਕਿ ਇਹ ਬਰਾਊਨ ਸਵਿਸ ਮੀਟ ਤੋਂ ਬਗੈਰ ਹੋਰ ਕੋਈ ਇਸ ਦਾ ਲਾਭ ਨਹੀਂ ਹੋ ਸਕਦਾ। ਇਹ ਯੂਰੋਪੀਅਨ ਕੰਟਰੀਜ਼ ਵਿਚ ਤਾਂ ਜ਼ਿਆਦਾ ਯੂਜ਼ਫੁਲ ਹੋ ਸਕਦਾ ਹੈ ਪਰ ਸਾਡੇ ਹਿੰਦੁਸਤਾਨ ਵਿਚ ਇਸਦਾ ਕੋਈ ਫਾਇਦਾ ਨਹੀਂ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸਨੂੰ ਹਿੰਦੁਸਤਾਨ ਵਿਚ ਜ਼ਿਆਦਾ ਇਨਕਰੇਜ ਨਹੀਂ ਕਰਨਾ ਚਾਹੀਦਾ। ਠੀਕ ਹੈ ਕਿ ਸਾਡੇ ਵਜ਼ੀਰ ਕੁਝ ਬੁਲਜ਼ ਅਤੇ ਕਾਵਜ਼ ਲੈ ਜਾਣਗੇ ਮਗਰ ਆਮ ਪਬਲਿਕ ਨੂੰ ਇਸ ਦਾ ਕੋਈ ਫਾਇਦਾ ਨਹੀਂ। ਸ਼ਹਿਰਾਂ ਅਤੇ ਪਿੰਡਾਂ ਵਾਸਤੇ ਇਹ ਬਿਲਕੁਲ ਇਕਨੌਮੀਕਲ ਨਹੀਂ।

ਹੁਣੇ ਹੀ ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਨੇ ਇਕ ਨਵੀਂ ਐਚ. ਐਫ. ਕੱਢੀ ਹੈ।

**ਸ੍ਰੀ ਸਪੀਕਰ**: ਤੁਸੀਂ ਰੈਲੇਵੈਂਟ ਨਹੀਂ ਬੋਲ ਰਹੇ।

**ਮਾਸਟਰ ਬਾਬੂ ਸਿੰਘ**: ਸਪੀਕਰ ਸਾਹਿਬ, ਜੇ ਇਹ ਰੈਲੇਵੈਂਟ ਨਹੀਂ ਤਾਂ ਹੋਰ ਕੀ ਹੋ ਸਕਦਾ ਹੈ। ਮੈਂ ਦੱਸ ਰਿਹਾ ਸੀ ਕਿ ਐਚ. ਐਫ. ਜਿਹੜੀ ਕਿ ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਨੇ ਕੱਢੀ ਹੈ ਇਸ ਪੈਟਰਨ ਨੂੰ ਜ਼ਿਆਦਾ ਇਨਕਰੇਜ ਕਰਨਾ ਚਾਹੀਦਾ ਹੈ।

ਦੂਸਰੀ ਗੱਲ ਜਿਹੜੀ ਲੈਂਡ ਦੇ ਬਾਰੇ ਕੀਤੀ ਗਈ ਹੈ ਇਹ ਬੜੀ ਕਨਡੈਮਨੇਬਲ ਹੈ। ਇਸ ਨਾਲ ਕਿਸਾਨਾਂ ਦਾ ਬਹੁਤ ਬੁਰਾ ਹਾਲ ਹੈ। ਹੁਣ ਸਾਰੀਆਂ ਪਾਵਰਜ਼ ਰਜਿਸਟਰਾਰ ਨੂੰ ਦੇ ਦਿੱਤੀਆਂ ਗਈਆਂ ਹਨ। ਰਜਿਸਟਰਾਰ ਨੇ ਹੀ ਸਰਟੀਫਿਕੇਟ ਦੇਣਾ ਹੈ। ਸਪੀਕਰ ਸਾਹਿਬ, ਸਾਨੂੰ ਕੋਆਪਰੇਸ਼ਨ ਮਨਿਸਟਰ ਸਾਹਿਬ ਤੋਂ ਬੜੀ ਆਸ ਸੀ ਕਿ ਉਹ ਕੋਆਪਰੇਸ਼ਨ ਲਹਿਰ ਨੂੰ ਚੰਗਾ ਬਣਾਉਣ ਲਈ ਇਸ ਵਿਚੋਂ ਕੁਰਪਸ਼ਨ ਖਤਮ ਕਰਨਗੇ ਲੇਕਿਨ ਇਸ ਨਾਲ ਤਾਂ ਹੋਰ ਜ਼ਿਆਦਾ ਕੁਰਪਸ਼ਨ ਦੇ ਹੱਥ ਮਜ਼ਬੂਤ ਕੀਤੇ ਜਾ ਰਹੇ ਹਨ। ਹੁਣੇ ਹੀ ਸਾਡੇ ਇਕ ਸਾਥੀ ਨੇ ਮਾਰਕਫੈਡ ਦੇ ਬਾਰੇ ਵੀ ਕਿਹਾ ਹੈ ਕਿ ਇਸ ਵਿਚ ਕੀ ਹਾਲ ਹੋ ਰਿਹਾ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਦੋਂ ਮਾਰਕਫੈਡ ਦੀਆਂ ਦੋ ਮੀਟਿੰਗਾਂ ਹੋਈਆਂ ਸਨ, ਉਨ੍ਹਾਂ ਮੀਟਿੰਗਾਂ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਪਬਲਿਕਮੈਨ ਚੇਅਰਮੈਨ ਹੋਣਾ ਚਾਹੀਦਾ ਹੈ। ਲੇਕਿਨ ਉਥੇ ਫਾਈਨਾਂਸ ਸੈਕਟਰੀ ਨੂੰ ਸਪੈਸ਼ਲ ਸੱਦਾ ਦਿੱਤਾ ਗਿਆ। ਅੱਗੇ ਕਿਸੇ ਮੀਟਿੰਗ ਵਿਚ ਉਹ ਸ਼ਾਮਲ ਨਹੀਂ ਹੋਇਆ, ਇਹ ਪਹਿਲੀ ਵਾਰ ਸੀ। ਉਸਨੇ ਕਿਹਾ ਕਿ ਬਿਉਰੋਕਰੇਸੀ ਹੋਣੀ ਚਾਹੀਦੀ ਹੈ, ਐਮ. ਡੀ. ਆਈ. ਏ. ਐਸ. ਹੋਣਾ ਚਾਹੀਦਾ ਹੈ, ਚੇਅਰਮੈਨ ਆਈ. ਏ. ਐਸ. ਹੋਣਾ ਚਾਹੀਦਾ ਹੈ। ਫਿਰ ਜਦੋਂ ਚੋਣਾਂ ਹੋਈਆਂ ਤਾਂ ਗੌਰਮਿੰਟ ਦਾ ਆਪਣਾ ਸਰਕੂਲਰ ਆ ਗਿਆ ਕਿ ਕਨਵੈਸਿੰਗ ਵਗੈਰਾ ਨਹੀਂ ਕਰ ਸਕਦੇ (ਘੰਟੀ) ਇਸ ਤਰ੍ਹਾਂ ਦੇ ਹਾਲਾਤ ਉਥੇ ਪੈਦਾ ਹੋਏ। ਇਸ ਲਈ, ਸਪੀਕਰ ਸਾਹਿਬ, ਇਨ੍ਹਾਂ ਹਾਲਾਤ ਨੂੰ ਮੁੱਖ ਰਖਦੇ ਹੋਏ, ਮੈਂ ਸਮਝਦਾ ਹਾਂ ਕਿ ਇਹ ਬਿਲ ਸਿਲੈਕਟ ਕਮੇਟੀ ਦੇ ਸਪੁਰਦ ਕਰ ਦੇਣਾ ਚਾਹੀਦਾ ਹੈ ਅਤੇ ਉਹ ਕਮੇਟੀ ਇਸ ਬਿਲ ਦੇ ਸਾਰੇ ਪ੍ਰਾਸ ਐਂਡ ਕੋਨਜ਼ ਵੇਖੇ ਅਤੇ ਬਕਾਇਦਾ ਵੈਲ ਕੰਸਿਡਰ ਕਰੇ। ਇਸ ਵੇਲੇ ਇਸ ਬਿਲ ਨੂੰ ਇਥੇ ਲੈ ਆਉਣਾ ਇਹ ਤਾਂ ਇਕ ਹਾਸੋ ਹੀਣੀ ਗਲ ਹੈ। ਅੱਜ ਹੀ ਸਾਡੇ ਐਗਰੀ-ਕਲਚਰ ਮਨਿਸਟਰ ਸਾਹਿਬ ਨੇ ਇਥੇ ਬਿਆਨ ਦਿੱਤਾ ਹੈ....

**ਸ੍ਰੀ ਸਪੀਕਰ:** ਇਹ ਤਾਂ ਗਲ ਹੋ ਗਈ ਹੈ। ਰੈਪੀਟੀਸ਼ਨ ਨਾ ਕਰੋ। ਇਸ ਤਰ੍ਹਾਂ ਹਾਊਸ ਦਾ ਟਾਈਮ ਜ਼ਾਇਆ ਹੋ ਰਿਹਾ ਹੈ।

**ਮਾਸਟਰ ਬਾਬੂ ਸਿੰਘ,:** ਬਸ ਜੀ, ਮੈਂ ਖਤਮ ਹੀ ਕਰਨ ਲੱਗਾ ਹਾਂ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜੇ ਸਰਦਾਰ ਬਲਵਿੰਦਰ ਸਿੰਘ ਜੀ ਨੇ ਕੋਈ ਅਟੈਕ ਸਰਦਾਰ ਜਸਵਿੰਦਰ ਸਿੰਘ ਬਰਾੜ ਤੇ ਕਰਨਾ ਸੀ ਤਾਂ ਉਹ ਕੈਬਨਿਟ ਵਿਚ ਕਰ ਸਕਦੇ ਸੀ। ਇਥੇ ਇਸ ਤਰ੍ਹਾਂ ਬਿਲ ਨੂੰ ਨਹੀ ਸੀ ਲਿਆਉਣਾ ਚਾਹੀਦਾ। ਇਸ ਬਿਲ ਨੂੰ ਕੋਆਪਰੇਟਿਵ ਸੁਸਾਇਟੀ ਦੇ 4 ਹਾਈਐਸਟ ਅਫ਼ਸਰਾਂ ਨੇ ਕੰਡੈਮ ਕੀਤਾ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਇਹ ਬਿਲ ਇਸ ਵੇਲੇ ਸਿਲੈਕਟ ਕਮੇਟੀ ਨੂੰ ਦੇ ਦੇਣਾ ਚਾਹੀਦਾ ਹੈ ਤਾਕਿ ਇਸ ਤੇ ਪੂਰੀ ਤਰ੍ਹਾਂ ਵਿਚਾਰ ਕੀਤਾ ਜਾ ਸਕੇ।

**ਕਾਮਰੇਡ ਸੰਪੂਰਣ ਸਿੰਘ ਧੌਲਾ (ਧਨੌਲਾ):** ਸਪੀਕਰ ਸਾਹਿਬ, ਸਹਿਕਾਰਤਾ ਲਹਿਰ ਜਿਹੜੀ ਹਿੰਦੁਸਤਾਨ ਵਿਚ ਹੋਈ ਇਹ ਸਭ ਤੋਂ ਪਹਿਲਾਂ ਅਵਾਮੀ ਲਹਿਰ ਸੀ। ਉਸ ਤੋਂ ਬਾਅਦ ਆਹਿਸਤਾ ਆਹਿਸਤਾ ਇਸ ਦਾ ਘੇਰਾ ਵਧਦਾ ਗਿਆ, ਸਾਧਨ ਵਧਦੇ ਗਏ ਅਤੇ ਪੈਸਾ ਵੀ ਇਸ ਵਾਸਤੇ ਵੱਧ ਖਰਚ ਕੀਤਾ ਜਾਂਦਾ ਰਿਹਾ। ਇਸ ਉਤੇ ਪਾਰਟੀਆਂ ਦੇ ਝਗੜੇ ਵੀ ਹੋਏ। ਹੁਣੇ ਹੀ ਮੇਰੇ ਕਾਂਗਰਸੀ ਸਾਥੀ ਨੇ ਜ਼ਿਕਰ ਕੀਤਾ ਹੈ। ਹੁਣ ਮਾਰਕਫੈਡ ਦੀਆਂ ਚੋਣਾਂ ਬਾਰੇ ਪਿਛਲੀ ਸਰਕਾਰ ਵਾਲਾ ਰਵਈਆ ਹੈ। ਸਪੀਕਰ ਸਾਹਿਬ, ਮੈਂ ਤੁਹਾਨੂੰ ਦਸਦਾ ਹਾਂ ਕਿ ਪਹਿਲੇ ਜਦੋਂ ਪਿਛਲੀ ਸਰਕਾਰ ਵੇਲੇ ਚੋਣਾਂ ਹੁੰਦੀਆਂ ਸਨ ਤਾਂ ਉਹ ਕਿਸ ਤਰ੍ਹਾਂ ਚੋਣਾਂ ਹੁੰਦੀਆਂ ਸਨ ? ਮਾਰਕਫੈਡ ਦੀਆਂ ਚੋਣਾਂ ਵੇਲੇ ਜਿਹੜੇ ਕਾਂਗਰਸ ਦੇ ਵਿਰੋਧੀ ਹੁੰਦੇ ਸਨ ਉਹ ਸਾਰੇ ਥਾਣਿਆਂ ਵਿਚ ਬੰਦ ਕਰ ਦਿਤੇ ਜਾਂਦੇ ਸਨ ਅਤੇ ਮਗਰੋਂ ਚੋਣਾਂ ਹੋ ਜਾਂਦੀਆਂ ਸਨ। ਪਿਛੇ ਜਦੋਂ ਮਾਰਕਫੈਡ ਦੀਆਂ ਚੋਣਾਂ ਹੋਈਆਂ ਤਾਂ ਇਸ ਦੇ ਮਨੇਜਰਾਂ ਨੇ 3 0,30 ਹਜ਼ਾਰ ਰੁਪਿਆ ਇਕੱਠਾ ਕਰਕੇ ਪੁਰਾਣੀ ਸਰਕਾਰ ਨੂੰ ਦਿਤਾ। ਪੁਰਾਣੀ ਸਰਕਾਰ ਨੇ ਰਜਿਸਟਰਾਰਾਂ ਦੀ ਫੌਜ ਇਕੱਠੀ ਕੀਤੀ ਹੋਈ ਸੀ। ਇਸ ਤਰ੍ਹਾਂ ਨਾਲ ਪੁਰਾਣੀ ਸਰਕਾਰ ਵੇਲੇ ਕੁਰੱਪਸ਼ਨ ਦੇ ਕੰਮ ਹੁਦੇ ਰਹੇ ਅਤੇ ਵਿਰੋਧੀ ਬੰਦਿਆਂ ਨੂੰ ਥਾਣਿਆਂ ਵਿਚ ਬੰਦ ਰਖਿਆ ਜਾਂਦਾ ਰਿਹਾ। ਇਸ ਲਈ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਇਸ ਵਾਸਤੇ ਹਦਾਇਤਾਂ ਕਰਨ ਅਤੇ ਕੁਰੱਪਸ਼ਨ ਨੂੰ ਦੂਰ ਕਰਨ ਦਾ ਯਤਨ ਕਰਨ। ਇਨ੍ਹਾਂ ਸੋਸਾਇਟੀਆਂ ਦੇ ਉਤੇ ਜਿਹੜੀ ਪਕੜ ਹੈ ਉਹ ਹਾਲੇ ਵੀ ਉਨ੍ਹਾਂ ਕੁਰੱਪਟ ਕਾਂਗਰਸੀਆਂ ਦੀ ਅਤੇ ਕੁਰੱਪਟ ਅਫਸਰਾਂ ਦੀ ਹੈ ਜਿਹੜੇ ਇਕ ਦੂਜੇ ਦੀ ਬੁਰਾਈ ਨੂੰ ਲੁਕਾਈ ਫਿਰਦੇ ਹਨ ਅਤੇ ਆਪ ਲੁਕਣਾ ਚਾਹੁੰਦੇ ਹਨ। ਇਹ ਕੰਡੇ ਕਾਂਗਰਸ ਸਰਕਾਰ ਦੇ ਬੀਜੇ ਹੋਏ ਹਨ ਜਿਸ ਨੂੰ ਕੱਢਣ ਲਈ ਇਸ ਸਰਕਾਰ ਨੂੰ ਯਤਨ ਕਰਨੇ ਪੈ ਰਹੇ ਹਨ। ਇਨ੍ਹਾਂ ਕਾਂਗਰਸੀਆਂ ਦੇ ਰਾਜ ਵਿਚ ਇਹ ਹੁੰਦਾ ਰਿਹਾ ਹੈ ਕਿ ਇਕ ਕੋਆਪਰੇਟਿਵ ਇਨਸਪੈਕਟਰ ਜਿਸ ਨੂੰ ਮਰਜ਼ੀ ਚਾਹੇ ਫੜ ਕੇ ਅੰਦਰ ਕਰਵਾ ਦਿੰਦਾ ਸੀ ਅਤੇ ਉਸਦਾ ਜੀਅ ਚਾਹੇ ਤਾਂ ਛੱਡ ਵੀ ਦਿੰਦਾ ਸੀ। ਸਾਰਿਆਂ ਦੇ ਵਾਸਤੇ ਇਕੋ ਜਿਹਾ ਕਾਨੂੰਨ ਨਹੀਂ ਸੀ। ਹੁਣ ਬਰਾੜ ਸਾਹਿਬ ਨੇ ਇਹ ਕੰਮ ਕੀਤਾ ਹੈ ਕਿ ਕਰਜ਼ਾ ਵਸੂਲ ਕਰਨ ਵੇਲੇ ਰਜਿਸਟਰਾਰ ਦਾ ਸਰਟੀਫਿਕੇਟ ਹੋਣਾ ਬੜਾ ਜ਼ਰੂਰੀ ਹੈ। ਬਾਕੀ ਇਨ੍ਹਾਂ ਨੇ 10 ਹਜ਼ਾਰ ਤੋਂ ਘੱਟਾ ਕੇ ਇਕ ਹਜ਼ਾਰ ਰੁਪਿਆ ਕਰ ਦਿਤਾ ਹੈ ਤਾ ਕਿ ਗਰੀਬ ਲੋਕਾਂ ਨੂੰ ਮੈਂਬਰਾਂ ਦੇ ਤੌਰ ਤੇ ਲਿਆ ਜਾ ਸਕੇ (ਘੰਟੀ) ਇਹ ਅਖਤਿਆਰ ਰਜਿਸਟਰਾਰ ਨੂੰ ਦੇ ਦਿਤੇ ਗਏ ਹਨ ਔਰ ਉਸ ਦਾ ਸਰਟੀਫਿਕੇਟ ਲਏ ਬਿਨਾਂ ਵਸੂਲੀ ਨਹੀਂ ਹੋਵੇਗੀ। ਪਰ ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਮਾਲੀਆ ਦੇ ਤੌਰ ਤੇ ਵਸੂਲ ਨਹੀਂ ਕੀਤਾ ਜਾਣਾ ਚਾਹੀਦਾ। ਪਹਿਲੇ ਕਿਸੇ ਗਰੀਬ ਕਰਜ਼ਾਈ ਨੂੰ ਕੋਈ ਮੌਕਾ ਨਹੀਂ ਦਿਤਾ ਜਾਂਦਾ ਸੀ ਕਿ ਆਇਆ ਉਸ ਦਾ ਅੰਗੂਠਾ ਲਗਾ ਹੋਇਆ ਜਾ ਨਹੀਂ ਜਾਂ ਜਿਹੜੇ ਗਵਾਹ ਪੇਸ਼ ਕੀਤੇ ਗਏ ਹਨ ਉਹ ਸਹੀ ਹਨ ਜਾਂ ਨਹੀਂ। ਇਸ ਤਰ੍ਹਾਂ ਦਾ ਕੰਮ ਪਹਿਲਾਂ ਕਾਂਗਰਸ ਦੇ ਰਾਜ ਵਿਚ ਹੁੰਦਾ ਰਿਹਾ ਹੈ। ਕੋਈ ਅਪੀਲ ਨਹੀਂ ਹੁੰਦੀ ਸੀ। ਹੁਣ ਜਿਹੜਾ

ਤਰੀਕਾ ਬਰਾੜ ਸਾਹਿਬ ਨੇ ਅਡਾਪਟ ਕੀਤਾ ਹੈ, ਉਹ ਠੀਕ ਹੈ । ਇਸ ਗੱਲ ਦੇ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਨਾਲ ਹੀ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗਲ ਦੇ ਮੈਂ ਖਿਲਾਫ ਹਾਂ ਕਿ ਇਸ ਨੂੰ ਮਾਲੀਏ ਦੀ ਤਰ੍ਹਾਂ ਵਸੂਲ ਕੀਤਾ ਜਾਵੇ। ਬੇਸ਼ਕ 5,000 ਜਾਂ 10,000 ਵਾਲੇ ਵਸੂਲਕਾਰਾਂ ਤੋਂ ਮਾਲੀਏ ਦੀ ਤਰ੍ਹਾਂ ਵਸੂਲੀ ਕੀਤੀ ਜਾਵੇ ਪਰ ਗਰੀਬਾਂ ਨੂੰ ਇਸ ਤੋਂ ਛੋਟ ਦਿਤੀ ਜਾਣੀ ਚਾਹੀਦੀ ਹੈ। ਬਾਕੀ ਜਿਹੜੀਆਂ ਸੁਸਾਇਟੀਆਂ ਡੀਫਾਲਟਰਜ਼ ਸਨ ਅਤੇ ਉਨ੍ਹਾਂ ਨੇ ਪੈਸੇ ਦੇ ਦਿਤੇ ਹਨ ਪਰ ਇਨਸਪੈਕਟਰ ਅਤੇ ਏ. ਆਰ. ਪੈਸਾ ਆਪ ਖਾ ਗਏ ਹਨ ਉਨ੍ਹਾਂ ਸੋਸਾਇਟੀਆਂ ਨੂੰ ਰੀਵਾਈਵ ਕਰ ਦੇਣਾ ਚਾਹੀਦਾ ਹੈ (ਘੰਟੀ) ਬਸ ਜੀ, ਮੈਂ ਖ਼ਤਮ ਕਰਦਾ ਹਾਂ ।

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ) : ਸਪੀਕਰ ਸਾਹਿਬ, ਮੈਂ ਬਿਲਕੁਲ ਥੋੜਾ ਹੀ ਵਕਤ ਲਵਾਂਗਾ। ਜਿਹੜੇ ਖਦਸ਼ੇ ਚੌਧਰੀ ਬਲ ਰਾਮ ਜੀ ਨੇ ਅਤੇ ਸਰਦਾਰ ਉਮਰਾਓ ਸਿੰਘ ਜੀ ਨੇ ਜ਼ਾਹਿਰ ਕੀਤੇ ਹਨ ਉਹ ਮੈਂ ਇਨ੍ਹਾਂ ਦੇ ਦੂਰ ਕਰ ਦੇਣਾ ਚਾਹੁੰਦਾ ਹਾਂ। ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ ਦਾ ਖਦਸ਼ਾ ਇਹ ਸੀ ਕਿ ਇਸ ਦੇ ਨਾਲ ਨਾਲ ਲੋਕਾਂ ਦੀ ਭਲਾਈ ਨਹੀਂ ਹੋ ਸਕੇਗੀ, ਕੋਆਪਰੇਟਿਵ ਸੋਸਾਇਟੀਜ਼ ਦੇ ਮੈਂਬਰਾਂ ਦੀ ਭਲਾਈ ਨਹੀਂ ਹੋ ਸਕੇਗੀ। ਸਪੀਕਰ ਸਾਹਿਬ, ਮੈਂ ਦਸੱਣਾ ਚਾਹੁੰਦਾ ਹਾਂ ਕਿ ਪੰਜਾਬ ਇਕ ਖੇਤੀ ਪ੍ਰਧਾਨ ਸੂਬਾ ਹੈ। ਇਹ ਪੰਜਾਬ ਦੀ ਖੇਤੀ ਹੀ ਹੈ ਜਿਸ ਨੇ ਅੱਜ ਸਾਰੇ ਹਿੰਦੁਸਤਾਨ ਦੀਆਂ ਦੂਜੀਆਂ ਸਟੇਟਾਂ ਦੇ ਵਿਚ ਅਨਾਜ ਭੇਜਿਆ ਹੈ ਅਤੇ ਦੂਜੇ ਬਾਹਰਲੇ ਮੁਲਕਾਂ ਦੇ ਵਿਚ ਅਨਾਜ ਨੂੰ ਭੇਜਿਆ ਹੈ । ਪੰਜਾਬ ਦਾ ਕੋਆਪਰੇਟਿਵ ਮਹਿਕਮਾਂ ਚਾਹੰਦਾ ਹੈ ਕਿ ਇਸੇ ਤਰ੍ਹਾਂ ਪੰਜਾਬ ਦੇ ਵਿਚ ਦੁੱਧ ਦੀਆਂ ਨਦੀਆਂ ਵੀ ਵਹਾਈਆਂ ਜਾਣ ਅਤੇ ਇਸ ਦੇ ਵਿਚ ਵੀ ਤਰੱਕੀ ਹੋਵੇ ਜਿਸ ਤਰ੍ਹਾਂ ਖੇਤੀ ਬਾੜੀ ਦੇ ਵਿਚ ਪੰਜਾਬ ਨੇ ਤਰੱਕੀ ਕੀਤੀ ਹੈ। ਗੁਜਰਾਤ ਦੇ ਵਿਚ ਇਕ ਅਨੰਦ ਜਗ੍ਹਾਂ ਹੈ ਉਥੇ ਵੀ ਮੈਂ ਵਿਜ਼ਟ ਕੀਤਾ ਸੀ ਅਤੇ ਚੀਫ਼ ਮਨਿਸਟਰ ਸਾਹਿਬ ਨੇ ਵੀ ਜਾ ਕੇ ਵੇਖਿਆ ਹੈ ਅਤੇ ਪੰਜਾਬ ਦੇ ਹੋਰ ਉੱਘੇ ਕੋਆਪਰੇਟਿਵ ਅਫ਼ਸਰਾਂ ਨੇ ਵੀ ਜਾ ਕੇ ਵੇਖਿਆ ਹੈ। ਉਸ ਤਰ੍ਹਾਂ ਦੀ ਸਕੀਮ ਇਥੇ ਲਾਗੂ ਹੋਣ ਦੇ ਨਾਲ ਨਾ ਕਿਸੇ ਪਾਲਿਟੀਸ਼ਨਾਂ ਦੀ ਲੁਟ ਖਸੁਟ ਹੋਵੇਗੀ, ਨਾ ਕਿਸੇ ਅਫਸਰ ਦੀ ਲੁਟ ਖਸੁਟ ਹੋਵੇਗੀ ਅਤੇ ਜਿਹੜਾ ਇਹ ਕਹਿੰਦੇ ਹਨ ਕਿ ਇਸ ਦੇ ਨਾਲ ਡੈਮੋਕਰੇਸੀ ਖਤਮ ਹੋ ਜਾਵੇਗੀ ਇਹ ਬਿਲਕੁਲ ਗਲਤ ਗਲ ਹੈ। ਇਨ੍ਹਾਂ ਕਾਂਗਰਸੀ ਭਰਾਵਾਂ ਵਾਂਗ ਨਹੀਂ ਕਿ ਮੂੰਹ ਜ਼ਬਾਨੀ ਕੁਝ ਕਹਿੰਦੇ ਸਨ ਪਰ ਕਰਦੇ ਕੁਝ ਹੋਰ ਸਨ। ਉਸ ਮਿਲਕ ਸੋਸਾਇਟੀ ਦੇ ਬਣ ਜਾਣ ਨਾਲ ਤੁਸੀਂ ਵੇਖੋਗੇ ਕਿ ਉਸ ਦੁੱਧ ਦਾ ਮੱਖਣ, ਕਰੀਮ ਆਦਿ ਚੀਜ਼ਾਂ ਬਣਾਈਆਂ ਜਾਣਗੀਆਂ । ਤੁਸੀਂ ਵੀ, ਸਪੀਕਰ ਸਾਹਿਬ, ਵੇਖਿਆ ਹੋਵੇਗਾ ਕਿ ਗੁਜਰਾਤ ਦੀਆਂ ਬਣਾਈਆਂ ਹੋਈਆਂ ਚੀਜ਼ਾਂ ਸਾਡੇ ਪੰਜਾਬ ਦੇ ਵਿਚ ਆ ਕੇ ਵਿਕਦੀਆਂ ਹਨ। ਇਹ ਚੀਜ਼ਾਂ ਅਨੰਦ ਦੀਆਂ ਬਣੀਆਂ ਹੋਈਆਂ ਹੁੰਦੀਆਂ ਹਨ । ਇਸ ਦੇ ਰਾਹੀਂ ਗਰੀਬ ਕਿਸਾਨਾਂ ਨੂੰ ਫਾਇਦਾ ਮਿਲਦਾ ਹੈ। ਇਸ ਬਿਲ ਦੀ ਡਿਟੇਲ ਵਿਚ ਜਾਣ ਤੋਂ ਪਹਿਲਾਂ ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੀ ਸੁਸਾਇਟੀ ਪਿੰਡ ਦੇ ਕਿਸਾਨਾਂ ਦੀ ਆਪਣੀ ਹੋਵੇਗੀ । ਇਹ ਸਭ ਤੋਂ ਪਹਿਲਾਂ ਜ਼ਿਲ੍ਹਾ ਬਠਿੰਡੇ ਵਿਚ ਸ਼ੁਰੂ ਕੀਤੀ ਗਈ ਹੈ ਤਾ ਕਿ ਇਸ ਦਾ ਪਤਾ ਲਗ ਸਕੇ ਕਿ ਆਇਆ ਇਸ ਦਾ ਫਾਇਦਾ ਗਰੀਬ ਕਿਸਾਨ ਨੂੰ ਹੁੰਦਾ ਹੈ ਜਾਂ ਕਿਸੇ ਹੋਰ ਸਿਆਸੀ ਲੀਡਰ ਨੂੰ ਮਿਲਦਾ ਹੈ ਜਾਂ ਕਿਸੇ ਅਫਸਰ ਨੂੰ ਮਿਲਦਾ ਹੈ । ਅਸੀਂ ਤਾਂ ਉਸ ਗਰੀਬ ਕਿਸਾਨ ਨੂੰ ਫਾਇਦਾ ਦੇਣਾ ਚਾਹੁੰਦੇ ਹਾਂ। ਮੈਂ ਇਨ੍ਹਾਂ ਦੇ ਸ਼ਿਕਵੇ ਦੂਰ ਕਰਨਾ ਚਾਹੁੰਦਾ ਹਾਂ । ਇਸ ਮਿਲਕ ਸੁਸਾਇਟੀ ਦੇ ਜਿਹੜੇ ਮੈਂਬਰ ਬਣ ਜਾਣਗੇ ਤਾਂ ਉਥੋਂ ਦਾ ਡਾਕਟਰ ਉਥੇ ਜਾ ਕੇ ਪਸ਼ੂਆਂ ਨੂੰ ਟੀਕਾ ਲਗਾਵੇਗਾ ਅਤੇ ਆਰਟੀਫਿਸ਼ਲ ਇਨਸੈਮੀਨੇਸ਼ਨ ਹੋਵੇਗੀ, ਦੁੱਧ ਲੈਣ ਲਈ ਟਰੱਕ ਜਾਣਗੇ। ਜਿਹੜੇ ਛੋਟੇ ਛੋਟੇ ਗਰੀਬ ਕਿਸਾਨ ਹੋਣਗੇ ਉਨ੍ਹਾਂ ਨੂੰ ਮੈਂਬਰ ਬਣਾਇਆ ਜਾਵੇਗਾ ਅਤੇ ਉਨ੍ਹਾਂ ਨੂੰ ਉਥੇ ਹੀ ਪੈਸੇ ਦਿਤੇ ਜਾਣਗੇ

[ਸਹਿਕਾਰਤਾ ਮੰਤਰੀ]

ਤਾਂ ਕਿ ਉਹ ਗਰੀਬ ਕਿਸਾਨ ਆਪਣਾ ਰੋਟੀ ਦਾ ਗੁਜ਼ਾਰਾ ਕਰ ਸਕਣ ਅਤੇ ਆਪਣੀ ਜ਼ਿੰਦਗੀ ਦੀਆਂ ਲੋੜ ਵਾਲੀਆਂ ਚੀਜ਼ਾਂ ਲੈ ਸਕਣ ਅਤੇ ਉਸ ਦੇ ਆਪਣੇ ਇਕ ਦੋ ਪਸ਼ੂ ਜਿਹੜੇ ਹੋਣਗੇ ਉਨ੍ਹਾਂ ਦੇ ਉਪਰ ਉਹ ਚੰਗੀ ਤਰ੍ਹਾਂ ਗੁਜਾਰਾ ਕਰ ਸਕਣਗੇ। ਸਪੀਕਰ ਸਾਹਿਬ, ਮੈਂ ਇਹ ਗੱਲ ਕਹੇ ਬਿਨਾਂ ਨਹੀਂ ਰਹਿ ਸਕਦਾ ਕਿ ਜਦੋਂ ਪਿਛਲੀ ਸਰਕਾਰ ਇਸ ਹਾਊਸ ਦੇ ਵਿਚ ਚੰਗੇ ਕੰਮ ਕਰਦੀ ਸੀ ਤਾਂ ਅਸੀਂ ਉਸ ਦੀ ਪ੍ਰਸ਼ੰਸਾ ਕਰਦੇ ਸੀ। ਇਨ੍ਹਾਂ ਵਾਂਗ ਨਹੀਂ ਕਿ ਹਰ ਇਕ ਗੱਲ ਦੀ ਆਪੋਜ਼ੀਸ਼ਨ ਕਰਨੀ ਹੈ। ਪਿਛਲੀ ਸਰਕਾਰ ਨੇ ਕੀ ਕੀਤਾ ਹੋਇਆ ਸੀ ਉਹ, ਮੈਂ ਦੱਸਦਾ ਹਾਂ। ਇਨ੍ਹਾਂ ਨੇ ਗਰੀਬ ਕਿਸਾਨਾਂ ਦੀ ਬਜਾਏ ਵੱਡੇ ਵੱਡੇ ਧਨਾਢਾਂ ਨੂੰ, ਵੱਡੇ ਵੱਡੇ ਜਾਗੀਰਦਾਰਾਂ ਨੂੰ ਪਾਲਿਆ ਹੋਇਆ ਸੀ। ਇਹ ਉਨ੍ਹਾਂ ਦਾ ਖਿਆਲ ਰੱਖਦੇ ਸਨ ਜਦ ਕਿ ਅਸੀਂ ਗਰੀਬ ਕਿਸਾਨਾਂ ਦਾ ਖਿਆਲ ਕੀਤਾ ਹੈ। ਇਹੀ ਕਾਰਨ ਹੈ ਕਿ ਅੱਜ ਇਨ੍ਹਾਂ ਨੂੰ ਆਪੋਜ਼ੀਸ਼ਨ ਦੇ ਵਿਚ ਬੈਠਣਾ ਪੈ ਰਿਹਾ ਹੈ। ਅਸੀਂ ਇਹ ਸਾਰਾ ਕੁਝ ਛੋਟੇ ਕਿਸਾਨਾਂ ਦੀ ਭਲਾਈ ਲਈ ਕੀਤਾ ਹੈ। ਸਾਡੇ ਜਿਹੜੇ ਓਬਜੈਕਟਸ ਹਨ ਉਹ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ। ਜਿਹੜੇ ਮੈਂਬਰ ਹੋਣਗੇ ਉਹ ਤਿੰਨ ਸਾਲ ਲਈ ਚੁਣੇ ਜਾਣਗੇ ਅਤੇ ਇਹ ਮਿਲਕ ਸੁਸਾਇਟੀ ਦੇ ਮੈਂਬਰਾਂ ਦੇ ਤੌਰ ਤੇ ਹੋਣਗੇ। ਇਹ ਡੈਮੋਕਰੇਸੀ ਦੀਆਂ ਰਵਾਇਤਾਂ ਨੂੰ ਬਰਕਰਾਰ ਰੱਖਣ ਦੇ ਵਾਸਤੇ ਕੀਤਾ ਜਾ ਰਿਹਾ ਹੈ। ਜਿਹੜਾ ਇਹ ਪਿਛਲੇ 5 ਸਾਲਾਂ ਦੇ ਵਿਚ ਨਹੀਂ ਕਰ ਸਕੇ। ਇਥੇ ਹੀ ਬੱਸ ਨਹੀਂ, ਜਿਵੇਂ ਪਾਰਲੀਮੈਂਟ ਦੇ ਅੱਪਰ ਹਾਊਸ ਦੇ ਵਿਚ ਹੁੰਦਾ ਹੈ, ਮੈਂਬਰ ਤਿੰਨ ਸਾਲਾਂ ਦੇ ਲਈ ਚੁਣੇ ਜਾਇਆ ਕਰਨਗੇ ਅਤੇ ਇਨ੍ਹਾਂ ਦੇ 1/3 ਹਿੱਸਾ ਮੈਂਬਰ ਪਾਰਲੀ-ਮੈਂਟ ਦੇ ਅੱਪਰ ਹਾਊਸ ਵਾਂਗ ਰਿਟਾਇਰ ਹੋ ਜਾਇਆ ਕਰਨਗੇ। ਇਹ ਹਰ ਸਾਲ ਰਿਟਾਇਰ ਹੋਇਆ ਕਰਨਗੇ ਤਾਕਿ ਕੋਈ ਸਿਆਸੀ ਆਦਮੀ ਬਹੁਤੀ ਦੇਰ ਨਾ ਰਹਿ ਸਕੇ, ਤਾਕਿ ਲੋਕਾਂ ਦੀ ਸੇਵਾ ਹੋ ਸਕੇ ਅਤੇ ਚੁਣੇ ਹੋਏ ਮੈਂਬਰਾਂ ਦੇ ਉਤੇ ਕੰਟਰੋਲ ਰਹਿ ਸਕੇ। ਇਸ ਦੇ ਨਾਲ ਆਮ ਲੋਕਾਂ ਨੂੰ, ਗਰੀਬ ਕਿਸਾਨਾਂ ਨੂੰ ਇਸ ਸਕੀਮ ਦਾ ਫਾਇਦਾ ਹੋ ਸਕੇਗਾ। ਜਿਹੜੇ ਡਾਇਰੈਕਟਰ ਹੋਣ ਜਾਂ ਕੋਈ ਸਰਕਾਰੀ ਅਫਸਰ ਹੋਣ ਉਹ ਬਹੁਤੀ ਦੇਰ ਉਥੇ ਟਿਕ ਨਾ ਸਕਣ। ਇਲੈਕਸ਼ਨਾਂ ਹੁੰਦੀਆਂ ਰਹਿਣਗੀਆਂ। ਉਸੇ ਤਰ੍ਹਾਂ ਦਾ ਕੰਮ ਕਦੇ ਵੀ ਨਹੀਂ ਹੋਣ ਦਿੱਤਾ ਜਾਵੇਗਾ ਜਿਸ ਤਰ੍ਹਾਂ ਦੇ ਕੁਰੱਪਟ ਕੰਮ ਪਿਛਲੀ ਸਰਕਾਰ ਕਰਦੀ ਰਹੀ ਹੈ। ਇਹ ਸਾਰਾ ਕੁੱਝ ਡੈਮੋਕਰੇਸੀ ਦੀਆਂ ਰਵਾਇਤਾਂ ਨੂੰ ਕਾਇਮ ਰੱਖਣ ਦੇ ਵਾਸਤੇ ਕੀਤਾ ਜਾ ਰਿਹਾ ਹੈ। ਇਸ ਸਕੀਮ ਦੇ ਨਾਲ ਗਰੀਬ ਹਰੀਜਨਾਂ ਨੂੰ, ਮਜ਼ਦੂਰਾਂ ਨੂੰ, ਛੋਟੇ ਕਿਸਾਨਾਂ ਨੂੰ ਅਤੇ ਵੀਕਰ ਸੈਕਸ਼ਨ ਨੂੰ ਵੱਧ ਤੋਂ ਵੱਧ ਫਾਇਦਾ ਹੋਵੇਗਾ। ਜਿਨ੍ਹਾਂ ਦੇ ਕੋਲ ਜ਼ਮੀਨਾਂ ਨਹੀਂ, ਬਿਜਲੀ ਨਹੀਂ, ਪਾਣੀ ਨਹੀਂ ਅਤੇ ਉਨ੍ਹਾਂ ਦੇ ਕੋਲ ਸਿਰਫ ਇਕ ਜਾਂ ਦੋ ਪਸ਼ੂ ਹਨ ਜਿਸ ਤੇ ਉਹ ਗੁਜ਼ਾਰਾ ਕਰਦੇ ਹਨ, ਉਨ੍ਹਾਂ ਨੂੰ ਫਾਇਦਾ ਹੋਵੇਗਾ ਤਾਕਿ ਇਹ ਲੋਕ ਦੁੱਧ ਵੇਚਕੇ ਆਪਣਾ ਗੁਜ਼ਾਰਾ ਚੰਗੀ ਤਰ੍ਹਾਂ ਕਰ ਸਕਣ। ਅਸੀਂ ਪ੍ਰਾਈਵੇਟ ਅਦਾਰਿਆਂ ਨੂੰ ਫਾਇਦਾ ਨਹੀਂ ਉਠਾਉਣ ਦੇਣਾ, ਵੱਡੇ ਵੱਡੇ ਜਾਗੀਰਦਾਰਾਂ ਨੂੰ ਫਾਇਦਾ ਨਹੀਂ ਉਠਾਉਣ ਦੇਣਾ। ਬਾਕੀ ਜਿਹੜਾ 10 ਹਜ਼ਾਰ ਦੀ ਲਿਮਿਟ ਘੱਟਾ ਕੇ ਇਕ ਹਜ਼ਾਰ ਰੁਪਿਆ ਕਰ ਦਿੱਤੀ ਹੈ ਉਸ ਦਾ ਵੀ ਇਨ੍ਹਾਂ ਨੂੰ ਖਦਸ਼ਾ ਹੈ। ਸਪੀਕਰ ਸਾਹਿਬ, ਇਕ ਹਜ਼ਾਰ ਰੁਪਿਆ ਇਸ ਕਰਕੇ ਕਰ ਦਿੱਤਾ ਹੈ ਤਾਕਿ ਵੱਧ ਤੋਂ ਵੱਧ ਛੋਟੇ ਤੋਂ ਛੋਟਾ ਆਦਮੀ ਇਸ ਸੁਸਾਇਟੀ ਦਾ ਮੈਂਬਰ ਬਣ ਸਕੇ ਅਤੇ ਫਾਇਦਾ ਉਠਾ ਸਕੇ। ਇਸ ਦੇ ਨਾਲ ਗਰੀਬ ਲੋਕਾਂ ਨੂੰ, ਹਰੀਜਨਾਂ ਨੂੰ, ਬੈਕਵਰਡ ਕਲਾਸਿਜ਼ ਨੂੰ ਫਾਇਦਾ ਹੋਵੇਗਾ। ਇਨ੍ਹਾਂ ਗਰੀਬ ਲੋਕਾਂ ਦੇ ਲਈ ਇਹ ਸਾਰਾ ਕੁਝ ਅਸੀਂ ਕਰ ਰਹੇ ਹਾਂ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਆਨ ਏ ਪੁਆਇੰਟ ਆਫ ਆਰਡਰ, ਸਰ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਇਕ ਹਜ਼ਾਰ ਰੁਪਏ ਦਾ ਸ਼ੇਅਰ ਕੈਪੀਟਲ ਤੇ ਹੈ ਜਾਂ ਇੰਡੀਵੀਜੂਅਲ ਤੇ ਹੈ, ਇਹ ਦੱਸ ਦੇਣ?

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਤੁਹਾਨੂੰ ਪਤਾ ਹੈ ਕਿ ਜਦੋਂ ਮਨਿਸਟਰ ਸਾਹਿਬ ਹਾਊਸ ਦੇ ਵਿਚ ਜਵਾਬ ਦੇ ਰਹੇ ਹੋਣ ਤਾਂ ਉਸ ਵੇਲੇ ਕੋਈ ਪੁਆਇੰਟ ਆਫ ਆਰਡਰ ਰੇਜ਼ ਨਹੀਂ ਕੀਤਾ ਜਾ ਸਕਦਾ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਇਹ ਮੇਰਾ ਜਵਾਬ ਪੂਰੀ ਤਰ੍ਹਾਂ ਸੁਣਦੇ ਨਹੀਂ (ਵਿਘਨ) ਹੁਣ ਤਸੀਂ ਸੁਣ ਤਾਂ ਲਓ। ਇਹ ਮੈਂਬਰਸ਼ਿਪ ਇਕ ਹਜ਼ਾਰ ਰੁਪਏ ਦੇ ਨਾਲ ਹੋਵੇਗੀ ਅਤੇ ਉਨ੍ਹਾਂ ਗਰੀਬ ਲੋਕਾਂ ਨੂੰ ਮੈਂਬਰ ਬਣਾਇਆ ਜਾਵੇਗਾ ਜਿਹੜੇ ਇਸ ਦੇ ਵਿਚ ਆਉਂਦੇ ਹਨ। ਅਸੀਂ ਮਨਾਪਾਲਿਸਟਾਂ ਨੂੰ ਬਿਲਕੁਲ ਨਹੀਂ ਰੱਖਾਂਗੇ ਅਤੇ ਮਨਾਪਲਿਸਟਾਂ ਨੂੰ ਖਤਮ ਕਰਨ ਦੇ ਯਤਨ ਕੀਤੇ ਜਾ ਰਹੇ ਹਨ। ਇਸ ਦੇ 1/3 ਮੈਂਬਰ ਰਿਟਾਇਰ ਹੋਣਗੇ। ਅਸੀਂ ਇਜ਼ਾਰੇਦਾਰੀ ਨੂੰ ਖਤਮ ਕਰਨਾ ਹੈ। ਇਸ ਦੇ ਨਾਲ ਗਰੀਬਾਂ ਨੂੰ ਮਦਦ ਮਿਲੇਗੀ ਜਿਹੜੀ ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਗਰੀਬ ਲੋਕਾਂ ਨੂੰ ਨਹੀਂ ਮਿਲ ਸਕੀ। ਇਸੇ ਤਰ੍ਹਾਂ, ਸਪੀਕਰ ਸਾਹਿਬ, ਸੈਕਸ਼ਨ 26 ਦੀ ਅਮੈਂਡਮੈਂਟ ਕੀਤੀ ਜਾਂਦੀ ਹੈ। ਚੌਧਰੀ ਬਲਰਾਮ ਜੋ ਕਿ ਆਪੋਜ਼ੀਸ਼ਨ ਦੇ ਲੀਡਰ ਹਨ, ਪੁਰਾਣੇ ਪਾਰਲੀਮੈਂਟੇਰੀਅਨ ਹਨ ਅਤੇ ਬਹੁਤ ਸਿਆਣੇ ਹਨ। ਮੈਨੂੰ ਇਨ੍ਹਾਂ ਕੋਲੋਂ ਆਸ਼ਾ ਨਹੀਂ ਸੀ ਕਿ ਉਹ ਵੀ ਇਸਦੇ ਖਿਲਾਫ ਬੋਲਣਗੇ। ਸਪੀਕਰ ਸਾਹਿਬ, ਅਸੀਂ ਗਰੀਬ ਕਿਸਾਨਾਂ, ਮਜ਼ਦੂਰਾਂ ਅਤੇ ਛੋਟੇ ਦੁਕਾਨਦਾਰਾਂ ਨੂੰ ਤਕੜਾ ਕਰਨਾ ਹੈ, ਜਿਨ੍ਹਾਂ ਨੂੰ ਹੁਣ ਤਕ ਪਿਛੇ ਰਖਿਆ ਗਿਆ ਹੈ। ਮੈਂ ਚੌਧਰੀ ਬਲਰਾਮ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਕਿਸਾਨ ਹੋ ਅਤੇ ਮੈਂ ਵੀ ਕਿਸਾਨ ਹਾਂ। ਤੁਸੀਂ ਅਮੀਰ ਕਿਸਾਨ ਹੋ ਪਰ ਮੈਂ ਦਰਮਿਆਨੇ ਦਰਜੇ ਦਾ ਕਿਸਾਨ ਹਾਂ। ਤੁਸੀਂ ਇਸ ਗੱਲ ਦੀ ਸ਼ੰਕਾ ਨਾ ਕਰੋ। ਸਪੀਕਰ ਸਾਹਿਬ, ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਵੱਡਾ ਕਿਸਾਨ, ਲੈਂਡ ਲਾਰਡ ਆਦਮੀ ਅਤੇ ਵੱਡੇ ਕਾਰਖਾਨੇ ਵਾਲੇ ਕਦੇ ਵੀ ਇਮਾਨਦਾਰ ਨਹੀਂ ਹੋ ਸਕਦੇ। (ਥੰਪਿੰਗ) ਗਰੀਬ ਹਮੇਸ਼ਾਂ ਇਮਾਨਦਾਰ ਹੀ ਹੁੰਦਾ ਹੈ। ਸਪੀਕਰ ਸਾਹਿਬ, ਸਰਦਾਰ ਉਮਰਾਓ ਸਿੰਘ, ਚੌਧਰੀ ਬਲਰਾਮ, ਮਾਸਟਰ ਬਾਬੂ ਸਿੰਘ ਅਤੇ ਦੂਸਰੇ ਹੋਰ ਸੱਜਣ ਜੋ ਹਨ, ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਨੂੰ ਮੈਂ ਕਹਿੰਦਾ ਹਾਂ ਕਿ ਸਾਡੀ ਸਰਕਾਰ ਨੇ ਕਿਸੇ ਨਾਲ ਵੀ ਵਿਤਕਰਾ ਨਹੀਂ ਕਰਨਾ ਅਤੇ ਕਿਸੇ ਉਪਰ ਵੀ ਦਬਾਅ ਨਹੀਂ ਪਾਇਆ ਜਾਵੇਗਾ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਹੁਣ ਤਸੀਂ ਵਾਈਂਡ ਅੱਪ ਕਰੋ।

**ਸਹਿਕਾਰਤਾ ਮੰਤਰੀ** : ਹੁਣੇ ਹੀ ਕਰਦਾ ਹਾਂ ਜੀ। ਸਪੀਕਰ ਸਾਹਿਬ, ਪਿਛੇ 30 ਸਾਲਾਂ ਵਿਚ ਗਰੀਬਾਂ ਦਾ ਇਨ੍ਹਾਂ ਨੇ ਕੁਝ ਨਹੀਂ ਕੀਤਾ। ਅਸੀਂ ਗਰੀਬ ਕਿਸਾਨਾਂ ਨੂੰ ਫਾਇਦਾ ਦੇਣਾ ਹੈ, ਜੋ ਕਿ ਹੁਣ ਤਕ ਨਹੀਂ ਮਿਲ ਸਕਿਆ। ਲੇਕਿਨ ਧਨਾਢ ਲੋਕਾਂ ਨੂੰ ਜਿਨ੍ਹਾਂ ਨੇ ਹੁਣ ਤਕ ਲੱਖਾਂ ਰੁਪਏ ਕਮਾਏ ਹਨ ਅਤੇ ਇਹ 60 ਕਰੋੜ ਰੁਪਿਆ ਉਨ੍ਹਾਂ ਤੋਂ ਖਾ ਬੈਠੇ ਹਨ ਉਨ੍ਹਾਂ ਨੂੰ ਕੋਈ ਫਾਇਦਾ ਨਹੀਂ ਦੇਣਾ। ਅਸੀਂ ਇਨ੍ਹਾਂ ਕਾਂਗਰਸੀਆਂ ਵਾਂਗ ਐਮਰਜੈਂਸੀ ਲਾਗੂ ਨਹੀਂ ਕਰਨੀ। ਅਸੀਂ ਐਮਰਜੰਸੀ ਤੋਂ ਬਿਨਾਂ ਹੀ ਸਾਧਾਰਨ ਕਾਨੂੰਨ ਬਣਾ ਕੇ ਧਨਾਢ ਲੋਕਾਂ ਕੋਲੋਂ ਪੈਸਾ ਲੈਣਾ ਚਾਹੁੰਦੇ ਹਾਂ ਸਾਡੀ ਮਨਸ਼ਾ ਕਿਸੇ ਗਰੀਬ ਦੇ ਖਿਲਾਫ ਨਹੀਂ ਹੈ।

**ਸ੍ਰੀ ਸਪੀਕਰ** : ਬਰਾੜ ਸਾਹਿਬ, ਹੁਣ ਤੁਸੀਂ ਵਾਈਂਡ ਅੱਪ ਕਰੋ। ਸਮਾਂ ਬਹੁਤ ਹੋ ਗਿਆ ਹੈ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਮੈਂ ਖਤਮ ਕਰਨ ਤੋਂ ਪਹਿਲਾਂ ਇਹ ਗੁਜ਼ਾਰਿਸ਼ ਕਰਨਾ ਚਾਹਾਂਗਾ ਕਿ ਮੇਰੀ ਕਿਸੇ ਨਾਲ ਜ਼ਾਤੀ ਦੁਸ਼ਮਣੀ ਨਹੀਂ ਹੈ। ਸਾਡੀ ਸਾਰਿਆਂ ਦੀ ਮਨਸ਼ਾ ਹੈ ਕਿ

[ਸਹਿਕਾਰਤਾ ਮੰਤਰੀ]
ਪੰਜਾਬ ਦੇ ਲੋਕਾਂ ਨੂੰ ਤਕੜਾ ਕੀਤਾ ਜਾਵੇ, ਪੰਜਾਬ ਦੇ ਲੋਕਾਂ ਨੂੰ ਉਚਾ ਕੀਤਾ ਜਾਵੇ ਤਾਂ ਕਿ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ, ਹੋਮ ਮਨਿਸਟਰ, ਅਤੇ ਸਾਡੇ ਮਹਾਨ ਨੇਤਾ ਜੈ ਪ੍ਰਕਾਸ਼ ਨਰਾਇਣ ਇਹ ਮਾਣ ਕਰ ਸਕਣ ਕਿ ਇਹ ਲੋਕਾਂ ਦੀ ਸਰਕਾਰ ਹੈ, ਇਹ ਲੋਕਾਂ ਦੇ ਹਿਤਾਂ ਦੀ ਸਰਕਾਰ ਹੈ (ਤਾੜੀਆਂ)

------

## EXTENSION OF TIME OF THE SITTING

**ਸਰਦਾਰ ਸ਼ਸ਼ੀਪਾਲ ਸਿੰਘ:** ਸਪੀਕਰ ਸਾਹਿਬ, ਹਾਊਸ ਦਾ ਟਾਈਮ ਵਧਾ ਦਿਉ।

**ਸ੍ਰੀ ਸਪੀਕਰ:** ਇਹ ਹਾਊਸ ਦੀ ਮਰਜ਼ੀ ਹੈ। ਜੇਕਰ ਮੈਂਬਰ ਸਾਹਿਬਾਨ ਚਾਹੁੰਦੇ ਹਨ ਤਾਂ 15 ਮਿੰਟ ਲਈ ਸਮਾਂ ਹੋਰ ਵਧਾ ਦਿੰਦੇ ਹਾਂ।

**ਆਵਾਜ਼ਾਂ:** ਵਧਾ ਦਿਓ ਜੀ

**ਸ੍ਰੀ ਸਪੀਕਰ:** ਹਾਊਸ ਦਾ ਸਮਾਂ 15 ਮਿੰਟ ਲਈ ਵਧਾਇਆ ਜਾਂਦਾ ਹੈ।

## RESOLUTION UNDER CLAUSE (2)(a) OF ARTICLE 213 OF THE CONSTITUTION DISAPPROVING, THE PUNJAB COOPERATIVE SOCIETIES (AMENDMENT) ORDINANCE, 1977 (PUNJAB ORDINANCE NO. 8 OF 1977) AND THE PUNJAB COOPERATIVE SOCIETIES (AMENDMENT) BILL, 1978 (*Resumption of Consideration*)

**ਸਰਦਾਰ ਉਮਰਾਓ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਦੋ ਗੱਲਾਂ ਬਾਰੇ ਆਖਿਆ ਸੀ। ਇਕ ਤਾਂ ਇਹ ਕਿ ਇਹ ਜਿਹੜਾ ਬਿੱਲ ਹੈ, ਇਹ ਐਗਰੀਕਲਚਰ ਸਾਈਡ ਦਾ ਕਿਉਂ ਲਿਆ ਗਿਆ ਹੈ ਬਾਕੀ ਸੁਸਾਇਟੀਆਂ ਨੂੰ ਕਿਉਂ ਛੱਡਿਆ ਗਿਆ ਹੈ? ਦੂਸਰਾ ਇਨ੍ਹਾਂ ਬਾਰੇ ਬਹੁਤ ਵੱਡੇ ਵੱਡੇ ਚਾਰਜਿਜ਼ ਲਗਾਏ ਸੀ। ਉਸ ਬਾਰੇ ਇਨ੍ਹਾਂ ਨੇ ਕੁਝ ਨਹੀਂ ਦਸਿੱਆ।

(ਇਸ ਵੇਲੇ ਮਾਨਯੋਗ ਸਹਿਕਾਰਤਾ ਮੰਤਰੀ, ਸਰਦਾਰ ਜਸਵਿੰਦਰ ਸਿੰਘ ਬਰਾੜ, ਬੋਲਣ ਲਈ ਖੜੇ ਹੋਏ)

**ਸ੍ਰੀ ਸਪੀਕਰ:** ਬਰਾੜ ਸਾਹਿਬ, ਤੁਸੀਂ ਇਕੱਠੇ ਹੀ ਸਵਾਲਾਂ ਦਾ ਜਵਾਬ ਦੇ ਦੇਣਾ। ਇਸ ਨਾਲ ਹਾਊਸ ਦਾ ਸਮਾਂ ਬਚ ਜਾਵੇਗਾ।

**ਕਾਮਰੇਡਸ ਦਰਸ਼ਨ ਸਿੰਘ ਕਨੇਡੀਅਨ:** ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਅਸੀਂ ਗਰੀਬਾਂ ਦੇ ਖਿਲਾਫ ਨਹੀਂ ਹਾਂ। ਸਰਕਾਰ ਨੇ ਜੋ ਤਜਵੀਜ਼ ਰੱਖੀ ਹੈ ਉਸ ਦੇ ਵਿਚ ਕੀ 10,000 ਰੁਪਏ ਤਕ ਛੋਟ ਦੇਣ ਲਈ ਤਿਆਰ ਹਨ?

**ਚੌਧਰੀ ਬਲਰਾਮ ਜਾਖੜ:** ਪੁਆਇੰਟ ਆਫ ਇਨਫਰਮੇਸ਼ਨ, ਸਰ। ਸਪੀਕਰ ਸਾਹਿਬ, ਮੈਂ ਸਿਰਫ ਇਤਨੀ ਹੀ ਗੁਜ਼ਾਰਿਸ਼ ਕਰਨੀ ਹੈ ਕਿ ਸਜ਼ਾ ਜੋ ਮਰਜ਼ੀ ਮਿਲੇ ਪਰ ਕਿਸੇ ਦੀ ਜ਼ਮੀਨ ਨੂੰ ਨਿਲਾਮ ਨਾ ਕੀਤਾ ਜਾਵੇ।

**ਸ੍ਰੀ ਸਪੀਕਰ:** ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਅਰਜ਼ ਕਰਦਾ ਹਾਂ ਕਿ ਉਹ ਮਨਿਸਟਰ ਸਾਹਿਬ ਦਾ ਹੁਣ ਜਵਾਬ ਸੁਣ ਲੈਣ।

**ਸਹਿਕਾਰਤਾ ਮੰਤਰੀ** (ਸਰਦਾਰ ਜਸਵਿੰਦਰ ਸਿੰਘ ਬਰਾੜ) : ਮੈਨੂੰ ਤਾਂ ਪਤਾ ਨਹੀਂ ਕਿ ਕਿਹੜੇ ਕਿਹੜੇ ਕਾਂਗਰਸੀ ਸਨ। ਸ੍ਰੀ ਬਲਵਿੰਦਰ ਸਿੰਘ, ਸ੍ਰੀ ਮਰਿੰਦਰ ਕੁਮਾਰ ਅਗਰਵਾਲ ਅਤੇ ਸ੍ਰੀ ਅਵਤਾਰ ਸਿੰਘ ਬਰਾੜ ਨੇ ਮਤਾ ਮੂਵ ਕੀਤਾ ਹੈ, ਦੂਜਿਆਂ ਨੇ ਵਿਰੋਧਤਾ ਕੀਤੀ ਹੈ। ਜਿਨ੍ਹਾਂ ਦੇ ਮੈਂ ਨਾਂ ਲਏ ਹਨ, ਉਹ ਸਭ ਕਾਂਗਰਸੀ ਹਨ। ਮੈਂ ਬੇਨਤੀ ਕਰਾਂਗਾ ਕਿ ਚੇਅਰਮੈਨ ਜੋ ਸੀ ਅਤੇ ਉਸ ਦੇ ਮੈਂਬਰ ਜੋ ਸਨ, ਮੈਂ ਉਨ੍ਹਾਂ ਦਾ ਨਾਂ ਨਹੀਂ ਲੈਣਾ ਚਾਹੁੰਦਾ ਕਿਉਂਕਿ ਉਹ ਹੁਣ ਇਥੇ ਹਾਜ਼ਰ ਨਹੀਂ ਹਨ। ਹੁਣ ਇਨ੍ਹਾਂ ਦਾ ਸਾਡੇ ਤੇ ਇਤਰਾਜ਼ ਕਰਨਾ ਵਾਜਬ ਨਹੀਂ ਬਣਦਾ। ਬਾਕੀ ਜੋ ਸੁਸਾਇਟੀਆਂ ਹਨ ਉਨ੍ਹਾਂ ਨੂੰ ਕਿਉਂ ਨਹੀਂ ਲਿਆ ਗਿਆ ? ਉਸ ਦੇ ਬਾਰੇ, ਸਪੀਕਰ ਸਾਹਿਬ, ਅਰਜ਼ ਹੈ ਕਿ ਅਸੀਂ ਹਾਲ ਦੀ ਘੜੀ ਕੁਝ ਸੁਸਾਇਟੀਆਂ ਹੀ ਲਈਆਂ ਹਨ। ਜੇ ਕਰ ਅਸੀਂ ਇਨ੍ਹਾਂ ਵਿਚ ਕਾਮਯਾਬ ਹੋ ਗਏ ਤਾਂ ਫਿਰ ਬਾਕੀ ਸਾਰੀਆਂ ਸੁਸਾਇਟੀਆਂ ਨੂੰ ਲੈ ਲਵਾਂਗੇ, ਸਾਰੀਆਂ ਸੁਸਾਇਟੀਆਂ ਤੇ ਹੀ ਲਾਗੂ ਕਰਾਂਗੇ। ਇਸ ਤੋਂ ਇਲਾਵਾ ਜੋ ਚੌਧਰੀ ਬਲਰਾਮ ਜੀ ਨੇ ਸ਼ੰਕਾ ਪਰਗਟ ਕੀਤੀ ਹੈ ਇਸ ਦੇ ਵਾਸਤੇ ਮੈਂ ਬੇਨਤੀ ਕਰਾਂਗਾ ਕਿ ਇੱਕ ਕਮੇਟੀ ਬਣਾਈ ਹੈ ਜਿਸ ਦੇ ਸਰਦਾਰ ਉਮਰਾਓ ਸਿੰਘ ਵੀ ਮੈਂਬਰ ਹਨ ਅਤੇ ਹੋਰ ਵੀ ਕਈ ਮੈਂਬਰ ਹਨ। ਇਨ੍ਹਾਂ ਸਾਰਿਆਂ ਨੂੰ ਪੂਰੇ ਇਖਤਿਆਰਾਤ ਦਿੱਤੇ ਹਨ। ਜੋ ਵੀ ਕਮੇਟੀ ਗਾਈਡ ਲਾਈਨ ਦੇਵੇਗੀ ਉਸ ਤੇ ਅਮਲ ਕੀਤਾ ਜਾਵੇਗਾ।

**Mr. Speaker** : Question is—

That this House disapproves the Punjab Co-operative Societies (Amendment) Ordinance, 1977 (Punjab Ordinance No. 8 of 1977).

*The motion was lost*

**Mr. Speaker** : Question is—

That the Punjab Co-operative Societies (Amendment) Bill be taken into consi- deration at once.

*The motion was carried.*

**Mr. Speaker** : Now the House will proceed to consider the Bill Clause by Clause.

## SUB-CLAUSE(2) OF CLAUSE 1

**Mr. Speaer** : Question is—

That Sub-Clause (2) of Clause 1 stand part of the Bill.

*The motion was carried.*

## CLAUSE 2

**Mr. Speaker** : Question is—

That Clause 2 stand part of the Bill.

*The motion was carried.*

## CLAUSE 3

**Mr. Speaker** : Quesion is—

That Clause 3 stand part of the Bill.

*The motion was carried.*

## CLAUSE 4

**Mr. Speaker** : Now Clause 4 is before the House. There are some notices of amendments to this Clause.

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ ਆਰਡਰ, ਸਰ। ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਸ ਦਾ ਨੋਟਿਸ ਅੱਜ ਹੀ ਮਿਲਿਆ ਹੈ ਜਦ ਕਿ ਇਹ ਦੋ ਦਿਨ ਪਹਿਲਾਂ ਮਿਲਣਾ ਚਾਹੀਦਾ ਸੀ। (ਵਿਘਨ) ਇਸ ਸਬੰਧੀ ਰੂਲ 127 ਹੈ।

Rule 127 (1) reads as under :—

"If notice of a proposed amendment has not been given two clear days before the day on which the consideration of the clause to which the amendment is proposed is commenced any member may object to the moving of the amendment and such objection shall prevail unless the Speaker allows the amendment to be moved."

**Mr. Speaker** : The amendment was received in time.

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਇਹ ਟਾਈਮ ਸਿਰ ਸਰਕੂਲੇਟ ਹੋਣਾ ਚਾਹੀਦਾ ਸੀ।

**ਸ਼੍ਰੀ ਸਪੀਕਰ** : ਇਹ ਤਾਂ ਠੀਕ ਹੈ ਕਿ ਇਹ ਟਾਈਮ ਸਿਰ ਸਰਕੂਲੇਟ ਹੋਣਾ ਚਾਹੀਦਾ ਸੀ।

**Shri Manmohan Kalia** (Jullundur Central) : Sir, I beg to move—

That in sub-section (3) of the proposed section 67-A, lines 1-2, *for* "The certificate granted by the Registrar under sub-section (2) shall be final" *substitute* "Subject to the order, if any, that may be passed in appeal under section 68, the certificate granted by the Registrar under sub-section (2) shall be final."

**Mr. Speaker** : Motion moved—

That in sub-section (3) of the proposed section 67-A, lines 1-2, *for* "The certificate granted by the Registrar under sub-section (2) shall be final" *substitute* "Subject to the order, if any, that may be passed in appeal under section 68, the certificate granted by the Registrar under sub-section (2) shall be final".

**ਸਰਦਾਰ ਉਮਰਾਓ ਸਿੰਘ** (ਨਕੋਦਰ) : ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਇਹ ਜਿਹੜੀ ਅਮੈਂਡਮੈਂਟ ਹੈ ਇਸ ਨਾਲ ਮਕਸਦ ਹੀ ਸਾਰਾ ਆਲਟਰ ਹੋ ਜਾਂਦਾ ਹੈ। ਅੰਡਰ ਦੀ ਰੂਲਜ਼ ਜਦੋਂ ਵੀ ਕੋਈ ਨਵਾਂ ਸਬਜੈਕਟ ਮੈਟਰ ਆਵੇ ਤਾਂ ਉਹ ਉਰਿਜਨਲ ਬਿਲ ਵਿੱਚ ਐਡਮਿਸੇਬਲ ਨਹੀਂ ਹੁੰਦਾ। ਇਹ ਹੁਣ ਇਕ ਹੋਰ ਅਮੈਂਡਮੈਂਟ ਲਿਆ ਰਹੇ ਹਨ ਜੋ ਕਿ ਐਡਮਿਸੇਬਲ ਨਹੀਂ ਹੈ। ਇਸ ਲਈ ਇਸ ਬਾਰੇ ਦੁਬਾਰਾ ਗੌਰ ਕਰਕੇ ਦੇਖੋ ਕਿ ਇਸ ਦੀ ਐਡਮਿਸੇਬਿਲਟੀ ਬਣਦੀ ਹੈ ਜਾਂ ਨਹੀਂ।

**Mr. Speaker** : The matter has been very thoroughly examined and after a lot of deliberation I have given the permission.

**ਸਰਦਾਰ ਉਮਰਾਓ ਸਿੰਘ** : ਤੁਸੀਂ ਤਾਂ ਪਰਮਿਸ਼ਨ ਦੇ ਦਿੱਤੀ ਪਰ ਸਾਨੂੰ ਦੱਸਿਆ ਜਾਵੇ ਕਿ ਕਿਸ ਰੂਲ ਤਹਿਤ ਇਹ ਤੁਸੀਂ ਕੀਤਾ ਹੈ (ਵਿਘਨ)।

**Mr. Speaker** : Question is—

That in sub-section (3) of the proposed section 67-A, lines 1-2, *for* "The certificate granted by the Registrar under sub-section (2) shall be final" *substitute* "Subject to the order, if any, that may be passed in appeal under section 68, the certificate granted by the Registrar under sub-section (2) shall be final".

*The motion was carried.*

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ): ਸਪੀਕਰ ਸਾਹਿਬ, ਮੈਂ ਕੁਝ ਕਹਿਣਾ ਚਾਹੁੰਦਾ ਸੀ। ਇਹ ਮੇਰਾ ਰਾਈਟ ਹੈ (ਵਿਘਨ)।

**ਸ਼੍ਰੀ ਮਨਮੋਹਨ ਕਾਲੀਆ**: ਇਸ ਕਲਾਜ਼ ਤੇ ਮੈਂ ਪਹਿਲਾਂ ਅਮੈਂਡਮੈਂਟ ਮੂਵ ਕੀਤੀ ਹੈ, ਇਸ ਲਈ ਇਸ ਤੇ ਬੋਲਣਾ ਮੇਰਾ ਹੱਕ ਪਹਿਲਾਂ ਬਣਦਾ ਹੈ।

**ਸ਼੍ਰੀ ਸਪੀਕਰ** : ਤੁਸੀਂ ਪਹਿਲਾਂ ਖੜੇ ਨਹੀਂ ਹੋਏ । ਮੈਂ ਪਹਿਲਾਂ ਹੀ ਕਨੇਡੀਅਨ ਸਾਹਿਬ ਨੂੰ ਕਾਲ ਅਪਾਨ ਕਰ ਚੁਕਾ ਹਾਂ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਜਿਸ ਵੇਲੇ ਵਜ਼ੀਰ ਸਾਹਿਬ ਨੇ ਜਵਾਬ ਦਿੱਤਾ ਉਸ ਵੇਲੇ ਮੈਂ ਪ੍ਰਸ਼ਨ ਕੀਤਾ ਸੀ ਪਰ ਉਸ ਦਾ ਜਵਾਬ ਨਹੀਂ ਦਿੱਤਾ ਗਿਆ। ਉਨ੍ਹਾਂ ਨੇ ਸਾਨੂੰ ਐਸ਼ਿਉਰ ਕਰਾਇਆ ਹੈ। ਉਹਦੇ ਵਿੱਚ ਮੈਨੂੰ ਕੋਈ ਸ਼ੱਕ ਨਹੀਂ ਹੈ ਕਿ ਇਹ ਕਲਾਜ਼ ਗਰੀਬ ਹਰੀਜਨਾਂ ਦੇ ਵਿਰੁਧ ਨਹੀਂ ਵਰਤੀ ਜਾਵੇਗੀ । ਉਨ੍ਹਾਂ ਦੀਆਂ ਕੁਰਕੀਆਂ ਕਰਕੇ ਮਾਲੀਆ ਉਗਰਾਹਿਆ ਜਾਂਦਾ ਹੈ । ਫਿਰ ਕੀ ਪਤਾ ਹੈ ਕਿ ਇਹ ਗਰੀਬ ਆਦਮੀਆਂ ਦੇ ਵਿਰੁੱਧ ਨਹੀਂ ਵਰਤਿਆ ਜਾਵੇਗਾ। ਪੱਠਿਆਂ ਦੀ ਮਸ਼ੀਨ ਨੇ ਪੱਠੇ ਤਾਂ ਵਢਣੇ ਹਨ ਅਤੇ ਨਾਲ ਕਪਾਹ ਵੀ ਵੱਢ ਦੇਣੀ ਹੈ । ਇਸ ਕਾਨੂੰਨ ਤੇ ਅਮਲ ਕਰਾਉਣਾ ਹੈ ਬਿਉਰੋਕਰੇਸੀ ਨੇ ਅਮੀਰ ਆਦਮੀਆਂ ਦੇ ਵਿਰੁੱਧ ਕਾਨੂੰਨ ਸੱਟ ਨਹੀਂ ਮਾਰਦਾ ਔਰ ਗਰੀਬਾਂ ਤੇ ਇਸਦੀ ਸੱਟ ਇੰਜਣ ਵਾਂਗ ਵਜਦੀ ਹੈ । ਕਰੋੜਾਂ ਰੁਪਏ ਅਮੀਰ ਲੋਕ ਹੜੱਪ ਕਰ ਜਾਂਦੇ ਹਨ, ਨਾ ਉਨ੍ਹਾਂ ਨੂੰ ਜੇਲ੍ਹ ਹੁੰਦੀ ਹੈ ਔਰ ਨਾ ਹੀ ਉਨ੍ਹਾਂ ਨੂੰ ਕੋਈ ਹੋਰ ਸਜ਼ਾ ਮਿਲਦੀ ਹੈ। ਪਰ ਗਰੀਬ ਆਦਮੀਆਂ ਦੀ ਜਦੋਂ ਵਾਰੀ ਆਉਂਦੀ ਹੈ ਤਾਂ ਉਹ ਕੁਚਲੇ ਜਾਂਦੇ ਹਨ। ਸਾਨੂੰ ਖਦਸ਼ਾ ਹੈ ਕਿ ਕਿਤੇ ਕਿਸਾਨਾਂ ਦੀਆਂ ਫਸਲਾਂ ਨਾ ਵਿੱਕ ਜਾਣ, ਇਨ੍ਹਾਂ ਗਰੀਬਾਂ ਦੀਆਂ ਜ਼ਮੀਨਾਂ ਨਾ ਕੁਰਕ ਹੋ ਜਾਣ। ਇਸ ਦੀ ਲਪੇਟ ਵਿੱਚ ਗਰੀਬ ਹਰੀਜਨ ਹੀ ਆਉਣਗੇ। ਇਸ ਲਈ ਮੈਂ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਸ ਬਿੱਲ ਨੂੰ ਸਿਲੈਕਟ ਕਮੇਟੀ ਕੋਲ ਭੇਜ ਦਿੱਤਾ ਜਾਵੇ ਔਰ ਜਿਸ ਤਰ੍ਹਾਂ ਸਰਦਾਰ ਸੰਪੂਰਣ ਸਿੰਘ ਹੋਰਾਂ ਨੇ ਕਿਹਾ ਹੈ ਦਸ ਹਜ਼ਾਰ ਰੁਪਏ ਤਕ ਕੁਰਕੀਆਂ ਨਹੀਂ ਹੋਣੀਆਂ ਚਾਹੀਦੀਆਂ ਹਨ (ਵਿਘਨ) ਵਜ਼ੀਰ ਸਾਹਿਬ ਨੂੰ ਇਹ ਮਨਜ਼ੂਰ ਕਰ ਲੈਣਾ ਚਾਹੀਦਾ ਹੈ।

**Mr. Speaker** : Question is—

**That Clause 4, as amended, stand part of the Bill.**

*(After taking the sense of the House by voices, Mr. Speaker said 'I think Ayes have it, This opinion was challenged. The bells were sounded. The question was put again and the Members were asked to rise in their places. Sixty-eight Members rose in support of the motion and fifteen against the motion. The motion was declared carried.)*

*The motion was carried.*

**ਸਰਦਾਰ ਉਮਰਾਓ ਸਿੰਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਜਦੋਂ ਵੋਟਿੰਗ ਹੋ ਰਹੀ ਸੀ ਤਾਂ ਜਿਹੜੇ ਆਨਰੇਬਲ ਮੈਂਬਰਜ਼ ਆਪਣੀਆਂ ਸੀਟਾਂ ਤੇ ਨਹੀਂ ਸਨ ਬੈਠੇ ਅਤੇ ਦੂਸਰੀਆਂ ਸੀਟਾਂ ਤੇ ਬੈਠੇ ਸਨ ਉਨ੍ਹਾਂ ਦੀ ਵੋਟ ਵੀ ਗਿਣੀ ਗਈ ਜਦ ਕਿ ਉਨ੍ਹਾਂ ਦੀ ਵੋਟ ਨਹੀਂ ਸੀ ਗਿਣੀ ਜਾਣੀ

[ਸਰਦਾਰ ਉਮਰਾਓ ਸਿੰਘ]

ਚਾਹੀਦੀ । ਵੈਲਫੇਅਰ ਮਨਿਸਟਰ ਸਾਹਿਬ ਅਪਣੀ ਸੀਟ ਤੇ ਨਹੀਂ ਸਨ ਬੈਠੇ। ਉਹ ਗਿਣਤੀ ਸਮੇਂ ਦੂਸਰੀ ਸੀਟ ਤੇ ਬੈਠੇ ਸਨ। ਇਸ ਕਰਕੇ ਇਹ ਵੋਟਿੰਗ ਗਲਤ ਹੋਈ ਹੈ ।

## NEW CLAUSE

**Mr. Speaker** : Since the amendment to Clause 4 has been passed by the House and Clause 4, as amended, has also been passed, I am allowing the motion to ask for leave to insert new clause as a special case in exercise of powers vested in me under Rule 113 of the Rules of Procedure and Conduct of Business in the Punjab Vidhan Sabha (Punjab Legislative Assembly). This will not form a precedent for the future.

**Sardar Shashpal Singh** : Sir, I beg to ask for leave to move the following new clause :—

"That after clause 4, the following new clause shall be inserted and the existing clauses be re-numbered accordingly :—

| Amendment of Section 68 of Punjab Act 25 of 1961. | 5. In section 68 of the principal Act, after sub-section (1)(k), the following shall be inserted, namely:— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon." "".

**Mr. Speaker** : Motion moved—

That leave be granted to move the following new clause:—

"That after cause 4, the following new clause shall be inserted and the existing clauses be re-numbered accordingly :—

| Amendment of section 68 of Punjab Act 25 of 1961. | 5. In section 68 of the principal Act, after sub-section (1)(k), the following shall be inserted, namely :— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon." ".

---

## EXTENSION OF TIME OF THE SITTING

**Mr. Speaker** : If the hon. Members agree, the time of the sitting be extended upto 2.00 P.M.

**Is it the pleasure of the House ?**

*Voices* : Yes, yes.

**Mr. Speaker** : The time of the sitting is extended upto 2.00 P.M.

## RESOLUTION UNDER CLAUSE (2)(a) OF ARTICLE 213 OF THE CONSTITUTION DISAPPROVING THE PUNJAB COOPERATIVE SOCIETIES (AMENDMENT) ORDINANCE, 1977 (PUNJAB ORDINANCE NO. 8 OF 1977) AND THE PUNJAB COOPERATIVE SOCIETIES (AMENDMENT) BILL

*(Resumption of Consideration)*

**ਸਰਦਾਰ ਉਮਰਾਓ ਸਿਘ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਮੇਰੀ ਗੁਜ਼ਾਰਿਸ਼ ਇਹ ਹੈ ਕਿ ਤੁਸੀਂ ਜਿਹੜੀ ਰੂਲ 113 ਦੇ ਥੱਲੇ ਆਗਿਆ ਦਿੱਤੀ ਹੈ, ਇਹ ਬਹੁਤ ਰੇਅਰ ਇਸਤੇਮਾਲ ਹੁੰਦੀ ਹੈ। ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਕਿਹਾ ਹੈ ਕਿ ਇਹ ਪਰੈਸੀਡੈਂਟ ਨਹੀਂ ਬਣੇਗਾ। ਇਹ ਉਸ ਕੇਸ ਵਿਚ ਦਿੱਤੀ ਜਾਂਦੀ ਹੈ ਜਿੱਥੇ ਕੋਈ ਪਰੋਵੀਜ਼ਨ ਨਾ ਹੋਵੇ। ਇਥੇ ਸਾਡੇ ਰੂਲ 127 ਵਿੱਚ ਬੜੀ ਕਲੀਅਰ ਪਰੋਵੀਜ਼ਨ ਹੈ ਕਿ ਅਮੈਂਡਮੈਂਟ ਕਿਸ ਸ਼ਕਲ ਵਿੱਚ ਆ ਸਕਦੀ ਹੈ। ਉਹ ਇਸ ਤਰ੍ਹਾਂ ਹੈ :—

If notice of a proposed amendment has not been given two clear days before the day on which the consideration of the clause to which the amendment is proposed is commenced any member may object to the moving of the amendment ...This relates to the notice of amendment. Rule 128 *ibid* provides that the following conditions shall govern the admissibility of amendments to clauses or schedules of a Bill........

ਜਿਹੜੇ ਬਿੱਲ ਦੀ ਕਲਾਜ਼ ਦੀਆਂ ਅਮੈਂਡਮੈਂਟਸ ਦੀਆਂ ਸ਼ਰਤਾਂ ਇਸ ਰੂਲ ਵਿੱਚ ਦਿੱਤੀਆਂ ਹਨ ਔਰ ਇਹ ਜਿਹੜੀ ਗੱਲ ਹੈ ਕਿ ਇਹ ਪ੍ਰੋਵਾਈਡ ਨਹੀਂ ਕੀਤਾ ਗਿਆ, ਮੈਂ ਸਮਝਦਾ ਹਾਂ ਕਿ ਸਪੈਸੀ-ਫੀਕਲੀ ਇਹ ਚੀਜ਼ ਪ੍ਰੋਵਾਈਡ ਕੀਤੀ ਗਈ ਹੈ। ਪਰ ਇਸ ਸਬੰਧੀ ਜਾਣਕਾਰੀ ਛੱਡੀ ਗਈ ਹੈ ਕਿ ਇਹ ਪਾਵਰ ਇਸ ਹਾਊਸ ਨੂੰ ਹੈ ਜਾਂ ਨਹੀਂ ਪਰ ਇਹ ਤਰੀਕਾ ਨਵੀਂ ਕਲਾਜ਼ ਇੰਟਰੋਡਿਊਸ ਕਰਨ ਦਾ ਠੀਕ ਨਹੀਂ ਹੈ। ਸਾਨੂੰ ਇਸ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ।

**ਸ੍ਰੀ ਸਪੀਕਰ** : ਸਰਦਾਰ ਉਮਰਾਓ ਸਿੰਘ ਜੀ, ਹਾਊਸ ਨੇ ਉਹ ਅਮੈਂਡਮੈਂਟ ਅਪਰੂਵ ਕਰ ਲਈ ਹੈ। ਉਸ ਅਮੈਂਡਮੈਂਟ ਨੂੰ ਅਪਰੂਵ ਕਰਨ ਤੋਂ ਇਲਾਵਾ ਹੋਰ ਕੋਈ ਚਾਰਾ ਨਹੀਂ ਸੀ ਰਿਹਾ। ਜੇ ਹਾਊਸ ਇਸ ਨੂੰ ਡਿਸਅਪਰੂਵ ਕਰ ਦਿੰਦਾ ਤਾਂ ਇਸ ਦਾ ਕੋਈ ਚਾਰਾ ਨਹੀਂ ਸੀ ਅਤੇ ਇਸ ਕਰਕੇ ਮੈਂ ਰੂਲ 113 ਵਰਤਿਆ ਹੈ। ਤੁਸੀਂ ਇਸ ਦੀ ਸ਼ਲਾਘਾ ਕੀਤੀ ਹੈ, ਇਹ ਠੀਕ ਹੈ। It will not be a precedent in future.

**ਸ੍ਰੀ ਮਨਮੋਹਨ ਕਾਲੀਆ** : ਪੁਆਇੰਟ ਆਫ ਆਰਡਰ, ਸਰ। ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਜਿਹੜੀ ਜਨਰਲ ਡਿਸਕੱਸ਼ਨ ਹੋਈ ਹੈ ਬਿੱਲ ਨੂੰ ਮੂਵ ਕਰਨ ਦੇ ਉਪਰ, ਉਸ ਬਾਰੇ ਰੂਲ 124 ਹੈ ਜਿਸ ਦੀ ਲਾਸਟ ਲਾਈਨ ਵਿਚ ਲਿਖਿਆ ਹੈ :—

"The principle of the Bill and its general provisions may be discussed but the details of the Bill shall not be discussed further than is necessary to explain its principles."

ਜਿਹੜੇ ਛੋਟੇ ਛੋਟੇ ਬਿੱਲ ਹਨ ਜਿਨ੍ਹਾਂ ਦੇ ਵਿਚ ਜਨਰਲ ਡਿਸਐਪਰੂਵਲ ਜਾਂ ਐਪਰੂਵਲ ਆਫ ਦੀ ਮੇਨ ਬਿੱਲ ਨਹੀਂ ਆਉਂਦਾ, ਹਾਊਸ ਦਾ ਸਾਰਾ ਟਾਈਮ ਉਸ ਉਤੇ ਲੱਗ ਜਾਂਦਾ ਹੈ। ਜਿਹੜੀ ਕਲਾਜ਼ ਹੈ ਅਮੈਂਡਮੈਂਟ ਦੇ ਬਾਰੇ, ਉਸ ਦੀ ਐਕਸਪਲੇਨੇਸ਼ਨ ਦੇ ਬਾਰੇ ਜਿਸ ਤਰ੍ਹਾਂ ਮੈਂ ਪਹਿਲਾਂ ਦੱਸਿਆ ਹੈ ਮੈਂ ਉਸ ਦਾ ਮੂਵਰ ਹਾਂ। ਮੈਂ ਬੋਲਣ ਲਈ ਖੜਾ ਹੋਇਆ ਸੀ, ਪਰ ਮੈਨੂੰ ਇਸ ਕਰਕੇ ਟਾਈਮ ਨਹੀਂ ਦਿੱਤਾ ਗਿਆ ਕਿਉਂਕਿ ਮੈਨੂੰ ਕਲਾਜ਼ ਦੇ ਉਪਰ ਟਾਈਮ ਮਿਲੇਗਾ। ਸਾਰਾ ਟਾਈਮ ਜਨਰਲ ਡਿਸਕੱਸ਼ਨ ਤੇ ਲੱਗ ਗਿਆ ਹੈ। ਰੂਲ 113 ਦੀ ਜ਼ਰੂਰਤ ਨਹੀਂ ਸੀ। ਰੂਲ 127 ਵਿਚ ਬੜਾ ਕਲੀਅਰ ਹੈ :

"If notice of a proposed amendment has not been given two clear days before....."

[ਸ਼੍ਰੀ ਮਨਮੋਹਨ ਕਾਲੀਆ]

ਇਥੇ ਲਫਜ਼ ਮੂਵ ਨਹੀਂ, ਇਥੇ ਗਿਵਨ ਹੈ। ਇਹ ਦੋ ਦਿਨ ਪਹਿਲੇ ਚੈਂਬਰ ਅਸਿਸਟੈਂਟ ਨੂੰ ਜਾਂ ਤੁਹਾਨੂੰ ਦਿੱਤੀ ਜਾ ਸਕਦੀ ਸੀ। ਇਸ ਕਰਕੇ ਰੂਲ 113 ਦੀ ਲੋੜ ਨਹੀਂ ਸੀ। In rule 127 amendment has been validly given. ਮੇਰੀ ਸਬਮਿਸ਼ਨ ਹੈ ਕਿ ਰੂਲ 127 ਥੱਲੇ ਕਲਾਜ਼ ਦੀ ਵਰਬਲ ਅਮੈਂਡਮੈਂਟ ਦੀ ਪਰੋਵੀਜ਼ਨ ਹੈ। ਐਕਸਪਲੇਨੇਸ਼ਨ ਨੰਬਰ 1 ਦੇ ਥੱਲੇ ਜਿਹੜੀ ਸਰਦਾਰ ਸ਼ਸ਼ਪਾਲ ਸਿੰਘ ਨੇ ਅਮੈਂਡਮੈਂਟ ਪੇਸ਼ ਕੀਤੀ ਹੈ ਇਸ ਦੀ ਇੰਪਲੀਕੇਸ਼ਨ ਫਾਰ ਰੀਚਿੰਗ ਹੈ ਜਿਹੜੀ ਕਿ ਰਿਕਵਰੀ ਆਫ ਲੋਨ ਦੇ ਬਾਰੇ ਹੈ। ਉਸ ਦੇ ਵਿੱਚ ਇਕ ਸੇਫਟੀ ਅਪੀਲ ਦਾ ਹੱਕ ਰੱਖਿਆ ਹੈ ਅਤੇ ਇਸ ਤਰ੍ਹਾਂ ਰਿਕਵਰੀ ਸਪੀਡੀ ਹੋਵੇਗੀ। ਸਿਵਿਲ ਕੋਰਟ ਦੇ ਬਾਰੇ ਕਿਹਾ ਗਿਆ ਹੈ ਕਿ ਕੁਰਕੀਆਂ ਹੁੰਦੀਆਂ ਹਨ ਉਨ੍ਹਾਂ ਨੂੰ ਡਿਟੇਨ ਕੀਤਾ ਜਾਂਦਾ ਹੈ, ਇਥੇ ਵੀ ਇਸ ਦੀ ਪਰੋਵੀਜ਼ਨ ਹੈ। ਮੇਰੀ ਹੋਰ ਵਰਬਲ ਅਮੈਂਡਮੈਂਟ ਇਹ ਹੈ ਕਿ ਜਿਹੜੇ 60 ਦਿਨ ਅਪੀਲ ਦੇ ਰੱਖੇ ਹਨ, ਉਸ ਵਿੱਚ ਅਪੀਲ ਦਾ ਉਬਜੈਕਟ ਡਿਫੀਟ ਹੋ ਜਾਂਦਾ ਹੈ।

**ਸਰਦਾਰ ਉਮਰਾਓ ਸਿੰਘ**: ਇਹ ਐਬਸੋਲਿਊਟਲੀ ਇਰਰੈਲੇਵੈਂਟ ਹੈ।

**ਸ਼੍ਰੀ ਮਨਮੋਹਨ ਕਾਲੀਆ**: ਜਿਹੜੀ ਹੁਣ ਸਰਦਾਰ ਸ਼ਸ਼ਪਾਲ ਸਿੰਘ ਨੇ ਅਮੈਂਡਮੈਂਟ ਮੂਵ ਕੀਤੀ ਹੈ ਉਸ ਦੇ ਵਿੱਚ ਅਪੀਲ ਦਾ ਪੀਰੀਅਡ 60 ਦਿਨ ਦਾ ਹੈ। ਮੇਰੀ ਵਰਬਲ ਅਮੈਂਡਮੈਂਟ ਹੈ ਕਿ ਇਹ ਪੀਰੀਅਡ 60 ਦਿਨ ਦੀ ਬਜਾਏ 30 ਦਿਨ ਦਾ ਪੀਰੀਅਡ ਹੋ ਜਾਵੇ। (ਵਿਘਨ) ਮਨਿਸਟਰ ਸਾਹਿਬ ਇਹ ਮੰਨ ਲੈਣ।

**ਸ਼੍ਰੀ ਸਪੀਕਰ**: ਕਾਲੀਆ ਸਾਹਿਬ, ਪਹਿਲੀ ਗਲ ਤਾਂ ਇਹ ਹੈ ਕਿ ਸਰਦਾਰ ਸ਼ਸ਼ਪਾਲ ਸਿੰਘ ਜੀ ਨੇ ਵੀ ਕਲਾਜ਼ ਇੰਟਰੋਡਿਊਸ ਕਰਨ ਦੀ ਲੀਵ ਮੰਗੀ ਹੈ। ਜੇ ਹਾਊਸ ਲੀਵ ਦੇ ਦਿੰਦਾ ਹੈ ਤਾਂ ਸਰਦਾਰ ਸ਼ਸ਼ਪਾਲ ਸਿੰਘ ਨਵੀਂ ਕਲਾਜ਼ ਮੂਵ ਕਰਨਗੇ। ਫਿਰ ਤੁਸੀਂ ਉਸ ਤੇ ਆਪਣੀ ਅਮੈਂਡਮੈਂਟ ਮੂਵ ਕਰ ਸਕਦੇ ਹੋ। This is the position with regard to your last observation. As regards Rules 127 and 113, Residuary Powers come under Rule 113 ਅਤੇ ਇਸਦੇ ਥੱਲੇ ਮੈਂ ਨਵੀਂ ਕਲਾਜ਼ ਮੂਵ ਕਰਨ ਦੀ ਪ੍ਰਮਿਸ਼ਨ ਦਿੱਤੀ ਹੈ। ਇਸ ਦੇ ਵਿੱਚ ਬਹਿਸ ਦੀ ਲੋੜ ਨਹੀਂ। ਜੇ ਐਸੀ ਕੋਈ ਸ਼ੰਕਾ ਹੈ ਤਾਂ ਤੁਸੀਂ ਮੇਰੇ ਚੈਂਬਰ ਵਿੱਚ ਆ ਜਾਓ ਮੈਂ ਤੁਹਾਨੂੰ ਸੈਟਿਸਫਾਈ ਕਰ ਦੇਵਾਂਗਾ।

**ਸਰਦਾਰ ਉਮਰਾਓ ਸਿੰਘ**: ਸਪੀਕਰ ਸਾਹਿਬ, ਕਾਲੀਆ ਸਾਹਿਬ ਤਾਂ ਬੜੇ ਸਿਆਣੇ ਮੈਂਬਰ ਹਨ। ਪਹਿਲੀ ਅਮੈਂਡਮੈਂਟ ਦੇ ਬਾਰੇ ਅਸੀਂ ਗੱਲ ਕਰ ਰਹੇ ਹਾਂ ਇਨ੍ਹਾਂ ਨੇ ਇਕ ਹੋਰ ਨਵੀਂ ਵਰਬਲ ਅਮੈਂਡਮੈਂਟ ਮੂਵ ਕਰ ਦਿੱਤੀ ਹੈ, ਇਹ ਠੀਕ ਨਹੀਂ। (ਵਿਘਨ)

**Mr. Speaker** : I have taken notice of this.

**Mr. Speaker** : Question is—

That leave be granted to move the following new clause :—

"That after clause 4, the following new clause shall be inserted and the existing clauses be re-numbered accordingly :—

| Amendment of section 68 of Punjab Act 25 of 1961. | 5. In section 68 of the principal Act, after sub-section (1) (k), the following shall be inserted, namely:— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon". ' "

*The motion was carried.*

**Sardar Shashpal Singh** (Ajnala) : Sir, I beg to move—

"That after clause 4, the following new clause shall be inserted and the existing clauses be re-numbered accordingly :—

| Amendment of section 68 of Punjab Act 25 of 1961. | 5. In section 68 of the principal Act, after sub-section(1) (k), the following shall be inserted, namely :— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon." ' "

**Mr. Speaker** : Motion moved—

"That after clause 4, the following new clause shall be inserted and the existing clauses be re-numbered accordingy :—

| Amendment of section 68 of Punjab Act 25 of 1961. | 5. In section 68 of the principal Act, after sub-section (1) (k), the following shall be inserted, namely :— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon." ' "

**Mr. Speaker** : Question is—

"That after clause 4, the following new clause shall be inserted and the existing clauses be re-numbered accordingly :—

| Amendment of section 68 of Punjab Act 25 of 1961. | 5. In section 68 of the principal Act, after sub-section (1) (k), the following shall be inserted namely :— |
|---|---|

"(l) grant of a certificate under sub-section (2) of section 67-A for the recovery of the amount due from a member on account of loan and interest thereon." ' "

*The motion was carried.*

## EXISTING CLAUSE 5 (Renumbered Clause 6)

**Mr. Speaker** : Question is—

That existing clause 5 (Renumbered Clause 6) stand part of the Bill.

*The motion was carried.*

## EXISTING CLAUSE 6 (Renumbered Clause 7)

**Mr. Speaker** : Question is—

That existing Clause 6 (Renumbered Clause 7) stand part of the Bill.

*The motion was carried.*

## SUB-CLAUSE (1) OF CLAUSE 1

**Mr. Speaker** : Question is—

That sub-clause (1) of Clause 1 stand part of the Bill.

*The motion was carried.*

## TITLE

**Mr. Speaker** : Question is—

That Title be the Title of the Bill.

*The motion was carried.*

**Cooperation Minister** (Sardar Jaswinder Singh Brar) : Sir, I beg to move—

That the Punjab Cooperative Societies( Amendment) Bill, as amended, be passed.

**Mr. Speaker** : Motion moved—

That the Punjab Cooperative Societies( Amendment) Bill, as amended, be passed.

**ਸ਼੍ਰੀ ਚਮਨ ਲਾਲ (ਸੁਜਾਨਪੁਰ )**: ਸਪੀਕਰ ਸਾਹਿਬ, ਇਹ ਜਿਹੜਾ ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਮਜ਼ਦੂਰਾਂ ਅਤੇ ਕਿਸਾਨਾਂ ਨੂੰ ਮੱਝਾਂ ਦਿੱਤੀਆਂ ਗਈਆਂ ਹਨ ਔਰ ਦਿੱਤੀਆਂ ਜਾਣਗੀਆਂ, ਮੈਂ ਸਾਬਤ ਕਰ ਸਕਦਾ ਹਾਂ ਕਿ ਜਿਹੜੀਆਂ ਮੱਝਾਂ ਹਨ ਮੇਰੇ ਇਰਦ ਗਿਰਦ, ਮੇਰੀ ਕੰਸਟੀਚਿਊਐਂਸੀ ਵਿੱਚ ਕਿਧਰੇ ਵੀ ਨਹੀਂ ਦਿੱਤੀਆਂ ਗਈਆਂ।

**Shri Manmohan Kalia** : ** ** **

**Mr. Speaker** : This is no Point of Order.

**Mr. Speaker** : Question is—

That the Punjab Cooperative Societies (Amendment) Bill as amended be passed.

*The motion was carried.*

---

## RAISING OF SLOGANS AND THROWING OF LEAFLETS BY A STRANGER FROM THE VISITORS' GALLERY

**ਆਬਕਾਰੀ ਤੇ ਕਰ ਮੰਤਰੀ (ਸ੍ਰੀ ਹਿੱਤ ਅਭਿਲਾਸ਼ੀ)** : ਸਪੀਕਰ ਸਾਹਿਬ, ਥੋੜ੍ਹੀ ਦੇਰ ਪਹਿਲਾਂ ਇਥੇ ਹਾਊਸ ਵਿਚ ਵਿਜ਼ਿਟਰਜ਼ ਗੈਲਰੀ ਵਿੱਚ ਇਕ ਵਾਕਿਆ ਹੋਇਆ ਹੈ, ਕੁਝ ਨਾਹਰੇ ਲਗੇ ਹਨ ਅਤੇ ਕੁਝ ਪੈਮਫਲੈਟ ਵੀ ਸੁੱਟੇ ਗਏ ਹਨ। ਉਸ ਦੇ ਨਾਲ ਸਦਨ ਦੀ ਮਰਿਯਾਦਾ ਭੰਗ ਹੋਈ ਹੈ ਔਰ ਇਹ ਬੜੀ ਗਲਤ ਚੀਜ਼ ਹੋਈ ਹੈ। ਕਿਸੇ ਵੀ ਮੈਂਬਰ ਸਾਹਿਬ ਨੇ ਜਿਸ ਨੇ ਉਸ ਨੂੰ ਵਿਜ਼ਿਟਰਜ਼ ਗੈਲਰੀ

---

**Expunged as ordered by the Chair.

ਦਾ ਪਾਸ ਦਿੱਤਾ ਹੈ ਉਸ ਨੂੰ ਧਿਆਨ ਰਖਣਾ ਚਾਹੀਦਾ ਹੈ। ਮੈਂ ਸਮਝਦਾ ਹਾਂ ਕਿ ਮੈਂਬਰਾਂ ਵਾਸਤੇ ਇਹ ਬੜੀ ਮੁਸ਼ਕਲ ਵੀ ਹੈ ਕਿ ਉਹ ਵੈਰੀਫਾਈ ਕਰ ਸਕਣ। ਲੇਕਿਨ ਫਿਰ ਵੀ ਇਸ ਦੀ ਜ਼ਰੂਰਤ ਹੈ ਕਿ ਇਸ ਕਿਸਮ ਦੇ ਵਾਕਿਆਤ ਨੂੰ ਰੋਕਣ ਵਾਸਤੇ ਮੈਂਬਰ ਸਾਹਿਬਾਨ ਨੂੰ ਧਿਆਨ ਦੇਣਾ ਚਾਹੀਦਾ ਹੈ। ਮੈਂ ਇਸ ਦੇ ਵਾਸਤੇ ਇਕ ਮਤਾ ਪੇਸ਼ ਕਰ ਰਿਹਾ ਹਾਂ।

I beg to move—

"This House resolves that a person calling himself Comrade Mohan Lal Zakhmi son of Shri Ishwar Dass, resident of House No. EN 128, Rasta Mohalla, Jullundur City, who raised slogans and threw printed leaflets from the Visitors' Gallery on the floor of the House at 12.20 P.M. today and whom the Watch and Ward Staff took into custody immediately has committed a grave offence and is guilty of the contempt of the House.

This House, further, resolves that he be sentenced to simple imprisonment till 1.00 P.M. on Friday, the 13th January, 1978 and sent to Sub-Jail, Ropar."

**Mr. Speaker** : Motion moved—

"This House resolves that a person calling himself Comrade Mohan Lal Zakhmi son of Shri Ishwar Dass, resident of House No. EN 128, Rasta Mohalla, Jullundur City, who raised slogans and threw printed leaflets from the Visitors' Gallery on the floor of the House at 12.20 P.M. today and whom the Watch and Ward Staff took into custody immediately has committed a grave offence and is guilty of the contempt of the House.

This House, further, resolves that he be sentenced to simple imprisonment till 1.00 P.M. on Friday, the 13th January, 1978 and sent to Sub-Jail, Ropar."

**ਚੌਧਰੀ ਬਲਰਾਮ** ਜਾਖੜ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੱਲ ਦੀ ਬਜਾਏ till the rising of the House ਕਰ ਦਿਤਾ ਜਾਵੇ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਪ੍ਰੰਪਰਾ ਇਹੀ ਰਹੀ ਹੈ ਔਰ ਅਸੀਂ ਸਾਰੇ ਸਹਿਮਤ ਹਾਂ ਕਿ ਹਾਊਸ ਦੀ ਡਿਗਨਿਟੀ ਨੂੰ ਕਾਇਮ ਰਖਿਆ ਜਾਵੇ ਪਰ ਸਾਰੇ ਸੈਕਸ਼ਨਜ਼ ਨਾਲ ਸਲਾਹ ਮਸ਼ਵਰਾ ਕਰ ਲਿਆ ਜਾਂਦਾ, ਜਿਸ ਤਰ੍ਹਾਂ ਅੱਗੇ ਹੁੰਦਾ ਰਿਹਾ ਹੈ ਔਰ ਇਹ ਚੀਜ਼ ਸਰਬ ਸੰਮਤੀ ਨਾਲ ਪਾਸ ਕਰ ਲਈ ਜਾਂਦੀ। ਹੁਣ ਜਿਹੜੀ ਗਲ ਚੌਧਰੀ ਬਲਰਾਮ ਜੀ ਨੇ ਕਹੀ ਹੈ ਉਹ ਮੰਨ ਲਈ ਜਾਵੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਸੀ ਕਿ ਕਈ ਸਾਲਾਂ ਦੀ ਟਰੈਡੀਸ਼ਨ ਚਲੀ ਆ ਰਹੀ ਹੈ, ਜਦੋਂ ਇਹੋ ਜਿਹਾ ਵਾਕਿਆ ਹੋਵੇ ਕੋਈ ਵੀ ਪਾਰਟੀ ਅਪਰੂਵ ਨਹੀਂ ਕਰਦੀ ਹੁੰਦੀ। ਪਰ ਜਿਹੜੇ ਵੱਖ ਵੱਖ ਪਾਰਟੀਆਂ ਦੇ ਲੀਡਰ ਹੁੰਦੇ ਹਨ ਉਨ੍ਹਾਂ ਦੀ ਇਸ ਗਲ ਵਿਚ ਰਾਏ ਲਈ ਜਾਂਦੀ ਰਹੀ ਹੈ। ਮੈਂ ਕਹਿੰਦਾ ਹਾਂ ਕਿ ਅੱਗੇ ਨੂੰ ਟਰੈਡੀਸ਼ਨ ਕਾਇਮ ਰਖੀ ਜਾਇਆ ਕਰੇ।

**ਆਬਕਾਰੀ ਤੇ ਕਰ ਮੰਤਰੀ** : ਅਸੀਂ ਇਸ ਨਾਲ ਸਹਿਮਤ ਹਾਂ ਜੀ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਇਹ ਜਿਹੜਾ ਵਾਕਿਆ ਹੋਇਆ ਹੈ ਇਹ ਬੜਾ ਮਾੜਾ ਵਾਕਿਆ ਹੈ। ਅਸੀਂ ਰਾਤੀਂ ਚੀਫ਼ ਮਨਿਸਟਰ ਸਾਹਿਬ ਨੂੰ ਉਨ੍ਹਾਂ ਦਾ ਮੈਮੋਰੰਡਮ ਦਿਵਾਇਆ ਸੀ। ਮੌਜੂਦਾ ਪ੍ਰਾਈਮ ਮਨਿਸਟਰ ਸਾਹਿਬ ਇੰਗਲੈਂਡ ਗਏ ਸਨ ਉਨ੍ਹਾਂ ਨੇ ਉਥੇ ਕੁਝ ਐਸੀ ਚੀਜ਼ ਕਹੀ ਕਿ ਉਨ੍ਹਾਂ ਤੇ ਸੰਤਰੇ ਵਗੈਰਾ ਮਾਰੇ ਗਏ। ਮੈਂ ਕਹਿੰਦਾ ਹਾਂ ਕਿ ਇਹ ਜਿਹੜੇ ਨਾਹਰੇ ਇਥੇ ਮਾਰੇ ਗਏ ਹਨ ਇਹ ਠੀਕ ਨਹੀਂ ਕੀਤਾ।

**Mr. Speaker** : Question is—

'This House resolves that a person calling himself Comrade Mohan Lal Zakhmi son of Shri Ishwar Dass, resident of House No. EN 128 Rasta Mohalla, Jullundur City, who raised slogans and threw printed leaflets from the Visitors' Gallery on the floor of the House at 12.20 P.M. today and whom the Watch and Ward Staff took into custody immediately has committed a grave offence and is guilty of the contempt of the House

This House, further, resolves that he be sentenced to simple imprisonment till 1.00 P.M. on Friday, the 13th January, 1978 and sent to Sub-Jail, Ropar.'

*The motion was carried.*

---

## EXTENSION OF TIME OF THE SITTING

**Mr. Speaker** : Is it the pleasure of the House that the time be extended by another 15 minutes ?

*Voices* : Yes, yes.

**Mr. Speaker** : The time of the House is extended by another 15 minutes.

---

## RESOLUTION UNDER CLAUSE (2) (a) OF ARTICLE 213 OF THE CONSTITUTION DISAPPROVING THE PUNJAB GENERAL SALES TAX (AMENDMENT AND VALIDATION) ORDINANCE, 1977 (PUNJAB ORDINANCE NO. 6 OF 1977)

## AND

## THE PUNJAB GENERAL SALES TAX (AMENDMENT AND VALIDATION) BILL, 1978

**Sardar Umrao Singh** (Nakodar) : Sir, I beg to move—

That this House disapproves the Punjab General Sales Tax (Amendment and Validation) Ordinance, 1977 (Punjab Ordinance No. 6 of 1977).

ਸਪੀਕਰ ਸਾਹਿਬ, ਮੈਂ ਜ਼ਿਆਦਾ ਨਹੀਂ ਕਹਿਣਾ, ਇਕ ਪ੍ਰਿੰਸੀਪਲ ਦੀ ਗਲ ਕਰਨੀ ਹੈ। ਜਨਤਾ ਪਾਰਟੀ ਔਰ ਅਕਾਲੀ ਪਾਰਟੀ ਦੀ ਸਰਕਾਰ ਦੀ ਅਨਾਊਂਸਮੈਂਟ ਸੀ ਕਿ ਜਿਹੜਾ ਸੇਲਜ਼ ਟੈਕਸ ਹੈ ਇਹ ਪਹਿਲੇ ਮਰਹਲੇ ਤੇ ਲਾਇਆ ਜਾਏਗਾ। ਅਗਰ ਇਹ ਸਰਕਾਰ ਇਸ ਗਲ ਲਈ ਸੀਰੀਅਸ ਹੈ ਤਾਂ ਉਹ ਇਹ ਬਿਲ ਲਿਆਉਣ, ਅਮੈਂਡਮੈਂਟਸ ਦਾ ਕੋਈ ਫਾਇਦਾ ਨਹੀਂ, ਤਾਂਕਿ ਇਹ ਜੋ ਇਸ ਕਿਸਮ ਦੇ ਵਾਇਦੇ ਵਪਾਰੀਆਂ ਨਾਲ ਇਲੈਕਸ਼ਨ ਵੇਲੇ ਵੀ ਅਤੇ ਇਲੈਕਸ਼ਨਾਂ ਤੋਂ ਪਹਿਲਾਂ ਵੀ ਕਰਕੇ ਆਏ ਹਨ ਉਹ ਪੂਰੇ ਹੋ ਸਕਣ। ਮੈਂ ਕਹਿੰਦਾ ਹਾਂ ਕਿ ਉਹ ਐਸਾ ਬਿਲ ਲਿਆਉਣ ਜਿਸ ਮੁਤਾਬਕ ਸਾਰਾ ਸੇਲਜ਼ ਟੈਕਸ ਪਹਿਲੇ ਮਰਹਲੇ ਤੇ ਲੱਗੇ ਅਤੇ ਪ੍ਰੈਜ਼ੈਂਟ ਸਿਸਟਮ ਖਤਮ ਹੋ ਜਾਵੇ।

**Excise and Taxation Minister (Shri Hit Abhilashi)** : Sir, I beg to move—

That the Punjab General Sales Tax (Amendment and Validation) Bill be taken into consideration at once.

ਸਪੀਕਰ ਸਾਹਿਬ, ਮੈਂ ਨਹੀਂ ਸਮਝਦਾ ਸੀ ਕਿ ਇਸ ਮਤੇ ਦੇ ਵਿਚ ਕੋਈ ਅਮੈਂਡਮੈਂਟ ਆ ਸਕਦੀ ਹੈ। ਜੋ ਗਲ ਸਰਦਾਰ ਉਮਰਾਓ ਸਿੰਘ ਨੇ ਕਹੀ ਹੈ ਉਹ ਠੀਕ ਨਹੀਂ। ਛੋਟੇ ਛੋਟੇ ਵਿਉਪਾਰੀਆਂ ਦੀ ਬਜਾਏ ਚੰਦ ਇਕ ਮਿਲਾਂ ਤੇ ਸੇਲਜ਼ ਟੈਕਸ ਲਗ ਜਾਏ ਇਹ ਗੱਲ ਬਿਲਕੁਲ

ਸਹੀ ਹੋਵੇਗੀ । ਮੇਰਾ ਖਿਆਲ ਹੈ ਕਿ ਸਰਦਾਰ ਉਮਰਾਓ ਸਿੰਘ ਨੇ ਧਿਆਨ ਨਾਲ ਇਸ ਅਮੈਂਡਮੈਂਟ ਨੂੰ ਪੜ੍ਹਿਆ ਨਹੀਂ ਜਾਂ ਆਉਂਦੇ ਆਉਂਦੇ ਕਿਸੇ ਨੇ ਕਹਿ ਦਿੱਤਾ ਕਿ ਇਹ ਗਲ ਮਾੜੀ ਹੈ ਅਤੇ ਇਸ਼ ਦਾ ਵਿਰੋਧ ਕਰਨਾ ਹੈ। ਮੈਂ ਕਹਿੰਦਾ ਹਾਂ ਕਿ ਉਹ ਸੋਚ ਸਮਝ ਕੇ ਵਿਰੋਧ ਕਰਦੇ ਤਾਂ ਠੀਕ ਸੀ। ਮੈਂ ਦਸਦਾ ਹਾਂ ਕਿ ਇਹ ਮਾਰਗਰੀਨ ਜਿਹੜਾ ਹੈ ਜੋ ਕਿ ਘੀ ਦੇ ਨਾਲ ਮਿਲਦਾ ਜੁਲਦਾ ਹੈ, ਜਦੋਂ ਘੀ ਦੀ ਸ਼ਾਰਟੇਜ ਹੋਈ ਸ਼ੀ ਤਾਂ ਇਨ੍ਹਾਂ ਮਿੱਲ ਵਾਲਿਆਂ ਨੇ ਇਕ ਨਵਾਂ ਤਰੀਕਾ ਕਢਿਆ ਸੀ ਜਿਸ ਨੂੰ ਇਹ ਮੱਖਣ ਕਹਿੰਦੇ ਹਨ ਉਹ ਬਣਾ ਕੇ ਇਨ੍ਹਾਂ ਨੇ ਮਹਿੰਗੇ ਭਾਅ ਵੇਚਿਆ ਸੀ ਅਤੇ 1973 ਵਿਚ ਜਦੋਂ ਘੀ ਉਤੇ ਮਿੱਲ ਵਿਚ ਪਹਿਲੀ ਸਟੇਜ ਤੇ ਸੇਲਜ਼ ਟੈਕਸ ਲਗਦਾ ਸੀ ਉਨ੍ਹਾਂ ਨੇ ਇਹ ਸੇਲਜ਼ ਟੈਕਸ ਕੁਲੈਕਟ ਕਰ ਲਿਆ ਸੀ ਜਿਹੜੀ ਕਿ 50 ਲੱਖ ਰੁਪਏ ਦੀ ਰਕਮ ਸੀ। ਇਸ ਦੇ ਨਾਲ 20 ਹਜ਼ਾਰ ਛੋਟੇ ਡੀਲਰਜ਼ ਦਾ ਸਬੰਧ ਸੀ। ਉਸ ਦੇ ਲਈ ਇਸ ਸਰਕਾਰ ਨੇ ਚੰਗਾ ਬਿਲ ਲਿਆਂਦਾ ਹੈ ਕਿ 20 ਹਜ਼ਾਰ ਡੀਲਰਾਂ ਨੂੰ ਤੰਗ ਕਰਨ ਦੀ ਬਜਾਏ ਜਿਹੜੇ ਮਿੱਲ ਵਾਲਿਆਂ ਨੇ 50 ਲੱਖ ਰੁਪਏ ਵਸੂਲ ਕਰ ਲਏ ਸਨ ਉਹ ਵਸੂਲ ਕੀਤੇ ਜਾਣ। ਮੈਂ ਕਹਿੰਦਾ ਹਾਂ ਕਿ ਇਸ ਬਿਲ ਨੂੰ ਸਰਵਸੰਮਤੀ ਨਾਲ ਪਾਸ ਕੀਤਾ ਜਾਵੇ।

**Mr. Speaker:** Motion moved—

(i) That this House disapproves the Punjab General Sales Tax (Amendment and Validation) Ordinance, 1977 (Punjab Ordinance No. 6 of 1977).

(ii) That the Punjab General Sales Tax (Amendment and Validation), Bill be taken into consideration at once.

**Mr. Speaker** : The practice in the past has been that the resolution disapproving the Ordinance and the Bill seeking replacement of the Ordinance are discussed together though voting takes place on each item separately. If the House approves, the resolution disapproving the Ordinance and the Bill seeking its replacement may be discussed together.

*Voices* : Yes, Yes.

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ): ਸਪੀਕਰ ਸਾਹਿਬ, ਮੈਂ ਤਾਂ ਸਿਰਫ ਇੰਨੀ ਗਲ ਹੀ ਕਹਿਣੀ ਹੈ ਕਿ ਜਿਹੜਾ ਸੇਲਜ਼ ਟੈਕਸ ਹੈ ਇਹ ਵੱਧ ਤੋਂ ਵੱਧ ਪਹਿਲੇ ਮਰਹਲੇ ਤੇ ਲੱਗੇ, ਇਹ ਤਾਂ ਸਰਦਾਰ ਉਮਰਾਓ ਸਿੰਘ ਦੀ ਗਲ ਠੀਕ ਹੈ। ਅਗੇ ਬਨਾਸਪਤੀ ਵਿਚ ਕੋਈ ਫਰਕ ਹੈ ਜਾਂ ਨਹੀਂ, ਜਿਹੜਾ ਇਨ੍ਹਾਂ ਨੇ ਬਿਲ ਵਿਚ ਦਸਿਆ ਹੈ, ਮੈਂ ਉਸ ਵਿਚ ਨਹੀਂ ਜਾਂਦਾ ਪਰ ਜੋ ਪ੍ਰੈਜ਼ੈਂਟ ਸਿਸਟਮ ਟੈਕਸ ਵਸੂਲ ਕਰਨ ਦਾ ਹੈ ਉਸ ਨਾਲ ਜਿਹੜਾ ਸਮਾਲ ਟਰੇਡਰ ਹੈ ਉਹ ਬਹੁਤ ਦੁਖੀ ਸੀ। ਮੈਨੂੰ ਹੁਣ ਦੁੱਖ ਇਸ ਗਲ ਦਾ ਹੈ ਕਿ ਸਰਦਾਰ ਉਮਰਾਓ ਸਿੰਘ ਨੇ ਕਿਉਂ ਡਿਸਅਪਰੂਵ ਕੀਤਾ ਹੈ? ਗਲ ਹਮੇਸ਼ਾ ਮੈਰਿਟ ਤੇ ਹੋਣੀ ਚਾਹੀਦੀ ਹੈ। ਇਹ ਜਿਹੜਾ ਆਰਡੀਨੈਂਸ ਇਨ੍ਹਾਂ ਨੇ ਕੀਤਾ ਔਰ ਇਨ੍ਹਾਂ ਨੇ ਜਿਹੜਾ ਬਣਾ ਕੇ ਅਪਰੂਵ ਕੀਤਾ ਸੀ ਉਹ ਹੁਣ ਇਹ ਆਪ ਹੀ ਡਿਸਅਪਰੂਵ ਕਰ ਰਹੇ ਹਨ। ਇਹ ਹੋਣਾ ਨਹੀਂ ਸੀ ਚਾਹੀਦਾ।

**ਡਾਕਟਰ ਕੇਵਲ ਕ੍ਰਿਸ਼ਨ** (ਮੁਕੇਰੀਆਂ): ਸਪੀਕਰ ਸਾਹਿਬ, ਇਹ ਬਿਲ ਜਿਹੜਾ ਸੇਲਜ਼ ਟੈਕਸ ਫ਼ਸਟ ਸਟੇਜ ਤੇ ਲਾਉਣ ਦਾ ਲਿਆਂਦਾ ਗਿਆ ਹੈ ਇਹ ਜਨਤਾ ਅਕਾਲੀ ਪਾਰਟੀ ਸਰਕਾਰ ਦਾ ਸ਼ਲਾਘਾਯੋਗ ਕਦਮ ਹੈ, ਅਸੀਂ ਇਸ ਦੀ ਪ੍ਰਸ਼ੰਸਾ ਕਰਦੇ ਹਾਂ। ਮੈਂ ਇਹ ਕਹਿਣਾ ਚਾਹਵਾਂਗਾ ਕਿ

[ਡਾਕਟਰ ਕੇਵਲ ਕ੍ਰਿਸ਼ਨ]

ਬਾਕੀ ਚੀਜ਼ਾਂ ਤੇ ਵੀ ਪਹਿਲੀ ਸਟੇਜ ਤੇ ਸੇਲਜ਼ ਟੈਕਸ ਲਗੇ ਔਰ ਐਸ਼ਾ ਵੀ ਨਾ ਹੋਵੇ ਕਿ ਸੇਲਜ਼ ਟੈਕਸ ਵੱਧ ਜਾਏ ਔਰ ਅੱਛੀ ਤਰ੍ਹਾਂ ਕੰਟਰੋਲ ਨਾ ਕੀਤਾ ਜਾਏ। ਅਸੀਂ ਇਸ ਬਿਲ ਦਾ ਸਮਰਥਨ ਕਰਦੇ ਹਾਂ।

**ਸ਼੍ਰੀ ਓਮ ਪ੍ਰਕਾਸ਼ ਗੁਪਤਾ** (ਲੁਧਿਆਣਾ ਪੂਰਬ) : ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਵੀ ਮਿੱਲ ਨੇ ਮਾਰਗਰੀਨ ਬਣਾਉਣ ਦਾ ਕੋਈ ਲਾਇਸੈਂਸ ਨਹੀਂ ਲਿਆ ਹੋਇਆ ਅਤੇ ਇਹ ਨਾਜਾਇਜ਼ ਤੌਰ ਤੇ ਬਣਾਇਆ ਸੀ ਅਤੇ ਉਸ ਨੂੰ ਘੀ ਦੇ ਭਾਅ ਵੇਚਣ ਦੀ ਬਜਾਏ ਉਸ ਤੇ ਚੈਕ ਲਗਾਇਆ ਜਾਵੇ। ਇਹ ਸਾਰੀ ਚੀਜ਼ ਬਲੈਕ ਕਰਨ ਵਾਸਤੇ ਕੀਤੀ ਜਾ ਰਹੀ ਹੈ। ਸਪੀਕਰ ਸਾਹਿਬ, ਜਨਤਾ ਪਾਰਟੀ ਦੇ ਮੈਨੀਫੈਸਟੋ ਵਿਚ ਸੀ ਪਰ ਅਕਾਲੀ ਪਾਰਟੀ ਦੇ ਮੈਨੀਫੈਸਟੋ ਵਿਚ ਨਹੀਂ ਸੀ ਕਿ ਅਸੀਂ ਸੇਲਜ਼ ਟੈਕਸ ਬੰਦ ਕਰ ਦਿਆਂਗੇ। ਦੋ ਦਿਨ ਹੋਏ ਇਨ੍ਹਾਂ ਦੇ ਸੈਂਟਰਲ ਮਨਿਸਟਰ ਨੇ ਇਹ ਸਟੇਟਮੈਂਟ ਦਿੱਤੀ ਕਿ ਇਹ ਸੇਲਜ਼ ਟੈਕਸ ਬੰਦ ਨਹੀਂ ਕੀਤਾ ਜਾ ਸਕਦਾ। ਵਪਾਰੀ ਤਾਂ ਪਹਿਲੇ ਮਰਹਲੇ ਤੇ ਰਾਜ਼ੀ ਸਨ ਕਿਉਂਕਿ ਐਕਸਾਈਜ਼ ਡਿਊਟੀ ਜਿਹੜੀ ਹੈ ਉਹ ਪਹਿਲੇ ਮਰਹਲੇ ਤੇ ਲਗਦੀ ਹੈ। ਇਸ ਤਰ੍ਹਾਂ ਐਕਸਾਈਜ਼ ਅਤੇ ਸੇਲਜ਼ ਟੈਕਸ ਦੀ ਚੋਰੀ ਹੋ ਜਾਂਦੀ ਹੈ। ਮੈਂ ਬੇਨਤੀ ਕਰਾਂਗਾ ਕਿ ਇਹ ਟੈਕਸ ਬਿਲਕੁਲ ਬੰਦ ਕਰਕੇ ਕਿਸੇ ਹੋਰ ਸ਼ਕਲ ਵਿਚ ਇਹ ਲਾਉਣਾ ਚਾਹੀਦਾ ਹੈ ਤਾਂ ਕਿ ਇਸ ਨਾਲ ਸਰਕਾਰ ਨੂੰ ਰੇਵਿਨਊ ਆਵੇ ਅਤੇ ਜਿਹੜੀ ਚੋਰੀ ਹੁੰਦੀ ਹੈ, ਉਹ ਵੀ ਬੰਦ ਹੋ ਜਾਵੇ।

**ਆਬਕਾਰੀ ਤੇ ਕਰ ਮੰਤਰੀ** (ਸ੍ਰੀ ਹਿਤ ਅਭਿਲਾਸ਼ੀ) : ਸਪੀਕਰ ਸਾਹਿਬ, ਮੈਂ ਕਿਸੇ ਕਿਸਮ ਦੀ ਕੋਈ ਕੰਟਰੋਵਰਸ਼ੀ ਨਹੀਂ ਬਣਾਉਣਾ ਚਾਹੁੰਦਾ ਸੀ ਲੇਕਿਨ ਜਿਸ਼ ਪਾਰਟੀ ਨੂੰ ਮੇਰੇ ਦੋਸਤ ਬਿਲਾਂਗ ਕਰਦੇ ਹਨ, ਇਨ੍ਹਾਂ ਨੂੰ ਪਤਾ ਹੈ ਕਿ ਕਿਸ ਕਿਸਮ ਦੇ ਇਲਜ਼ਾਮ ਅਤੇ ਚਰਚਾ ਉਸ ਵੇਲੇ ਦੇ ਮਨਿਸਟਰਾਂ ਦੇ ਬਾਰੇ ਵਿਚ ਹੁੰਦੀ ਰਹੀ ਹੈ ਅਤੇ ਹੋ ਰਹੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਮਾਰਗਰੀਨ ਲਾਇਸੈਂਸ ਤੋਂ ਬਿਨਾਂ ਬਣਦਾ ਰਿਹਾ ਹੈ। ਇਸ਼ ਦੀ ਜ਼ਿਮੇਵਾਰੀ ਉਸ ਵੇਲੇ ਦੀ ਸ਼ਰਕਾਰ ਤੇ ਹੈ, ਹੁਣ ਦੀ ਸਰਕਾਰ ਤੇ ਨਹੀਂ ਇਨ੍ਹਾਂ ਨੇ ਮਿੱਲ ਵਲਿਆਂ ਤੋਂ ਪੈਸੇ ਲੈ ਕੇ ਜਾਂ ਕਿਸੇ ਹੋਰ ਕੰਸਿਡਰੇਸ਼ਨ ਕਰਕੇ ਉਨ੍ਹਾਂ ਨੂੰ ਇਹ ਇਜਾਜ਼ਤ ਦਿੱਤੀ ਮੈਂ ਸਮਝਦਾ ਹਾਂ ਕਿ ਇਸ ਸ਼ਰਕਾਰ ਦਾ ਜੋ ਇਹ ਚੰਗਾ ਕਦਮ ਹੈ ਇਸ਼ ਦੀ ਸਰਾਹਨਾ ਕਰਨੀ ਚਾਹੀਦੀ ਹੈ ਅਤੇ ਇਸ ਨੂੰ ਕੰਟਰੋਵਰਸੀ ਨਾ ਬਣਾਉਂਦੇ ਹੋਏ, ਇਸ਼ ਬਿਲ ਨੂੰ ਪਾਸ ਕੀਤਾ ਜਾਵੇ।

**Mr. Speaker** : Question is—

**That this House disapproves the Punjab General Sales Tax (Amendment and Validation) Ordinance, 1977 (Punjab Ordinance No. 6 of 1977).**

*The motion was lost.*

**Mr. Speaker** : Question is—

**That the Punjab General Sales Tax (Amendment and Validation) Bill be taken into consideration at once.**

*The motion was carried.*

DISAPPROVING THE PUNJAB GENERAL SALES TAX (AMENDMENT AND VALIDATION) ORDINANCE 1977 (PUNJAB ORDINANCE NO. 6 OF 1977) AND THE PUNJAB GENERAL SALES TAX (AMENDMENT AND VALIDATION) BILL

**Mr. Speaker** : Now the House will proceed to consider the Bill Clause by Clause.

## SUB-CLAUSE (2) OF CLAUSE 1

**Mr. Speaker** : Question is—

That sub-clause (2) of Clause 1 stand part of the Bill.

*The motion was carried.*

## CLAUSE 2

**Mr. Speaker** : Question is—

That Clause 2 stand part of the Bill.

*The motion was carried.*

## CLAUSE 3

**Mr. Speaker** : Question is—

That Clause 3 stand part of the Bill.

*The motion was carried.*

## CLAUSE 4

**Mr. Speaker** : Question is—

That Clause 4 stand part of the Bill.

*The motion was carried.*

## CLAUSE 5

**Mr. Speaker** : Question is—

That Clause 5 stand part of,the Bill.

*The motion was carried.*

## CLAUSE 6

**Mr. Speaker** : Question is—

That Clause 6 stand part of the Bill

*The motion was carried.*

## CLAUSE 7

**Mr. Speaker** : Question is—

That Clause 7 stand part of the Bill.

*The motion was carried.*

*Voices* : All the remaining clauses be put together.

**Mr. Speaker** : Is it the pleasure of the House ?

*Voices* : Yes, yes.

**CLAUSES 8, 9 AND SUB-CLAUSE (1) OF CLAUSE 1**

**Mr. Speaker** : Question is—

That Clauses 8, 9 and Sub-Clause (1) of Clause 1 stand part of the Bill.

*The motion was carried.*

TITLE

**Mr. Speaker** : Question is—

That Title be the Title of the Bill.

*The motion was carried.*

**Excise and Taxation Minister** (Shri Hit Abhilashi) : Sir, I beg to move—

That the Punjab General Sales Tax (Amendment and Validation) Bill be passed.

**Mr. Speaker** : Motion moved—

That the Punjab General Sales Tax (Amendment and Validation) Bill be passed.

**Mr. Speaker** : Question is—

That the Punjab General Sales Tax (Amendment and Validation) Bill be passed.

*The motion was carried.*

**Mr. Speaker** : The House stands adjourned till 3.30 in the afternoon today, the 12th January, 1978.

*2.15 P.M. (*The Sabha then adjourned* till* 3.30 *P.M. the same afternoon*)

# Punjab Vidhan Sabha Debates

*12th January, 1978*

*(Afternoon Sitting)*

*Vol. I—No. 7*

## OFFICIAL REPORT

CONTENTS

*Thursday, the 12th January*, 1978

*(Afternoon Sitting)*



Punjab Vidhan Sabha Secretariat, Chandigarh.

Price : **Rs 25.70 Paise**

## PUNJAB VIDHAN SABHA

*Thursday, the 12th January, 1978*

(*Afternoon Sitting*)

*The Vidhan Sabha met in the Punjab Vidhan Sabha Hall, Vidhan Bhavan, Chandigarh at* 3-30 *P.M. of the Clock. Mr. Speaker (Sardar Ravi Inder Singh) in the Chair.*

### STARRED QUESTIONS AND ANSWERS

**ਰਾਜਿੰਦਰਾ ਹਸਪਤਾਲ ਪਟਿਆਲਾ ਵਿਚ ਚਲ ਰਹੀਆਂ ਗੱਡੀਆਂ ਦੀ ਗਿਣਤੀ**

*78. **ਮਾਸਟਰ ਚੰਦ ਸਿੰਘ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ——

(ੳ) ਇਸ ਵਕਤ, ਰਾਜਿੰਦਰਾ ਹਸਪਤਾਲ ਵਿਚ ਮਰੀਜ਼ਾਂ ਨੂੰ ਲੈ ਜਾਣ ਲਈ ਵਰਤੀਆਂ ਜਾ ਰਹੀਆਂ ਐਂਬੂਲੈਂਸ ਗੱਡੀਆ ਕਿੰਨੀਆਂ ਹਨ ;

(ਅ) ਇਸ ਵਕਤ ਉਕਤ ਹਸਪਤਾਲ ਵਿਚ ਸੰਸਕਾਰ ਨਮਿਤ ਗੱਡੀਆਂ, ਜੇਕਰ ਕੋਈ ਹੋਣ, ਕਿੰਨੀਆਂ ਹਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਸਾਰੀਆਂ ਸੰਸਕਾਰ ਨਮਿਤ ਗੱਡੀਆਂ ਇਸ ਵਕਤ ਠੀਕ ਹਾਲਤ ਵਿਚ ਹਨ ?

**ਸਰਦਾਰ ਆਤਮਾ ਸਿੰਘ** (ਵਿਕਾਸ ਤੇ ਪੰਚਾਇਤ ਮੰਤਰੀ) : (ੳ) ਇਕ (1) ।
(ਅ) ਕੋਈ ਨਹੀਂ ਹੈ ਜੀ ।
(ੲ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਐਡੇ ਵਡੇ ਰਾਜਿੰਦਰਾ ਹਸਪਤਾਲ ਵਿਚ ਐਂਬੂਲੈਂਸ ਗੱਡੀ ਇਕ ਹੀ ਹੋਵੇ, ਜਿਥੇ ਕਿ ਮਰੀਜ਼ਾਂ ਨੂੰ ਲਿਆਉਣ ਅਤੇ ਲੈ ਜਾਣ ਵਿਚ ਇਤਨੀਂ ਭੀੜ ਲੱਗੀ ਰਹਿੰਦੀ ਹੈ, ਆਇਆ ਇਹ ਇਸ ਚੀਜ਼ ਨੂੰ ਮੱਦੇ ਨਜ਼ਰ ਰੱਖਦੇ ਹੋਏ ਉਸ ਹਸਪਤਾਲ ਵਿਚ ਹੋਰ ਗੱਡੀਆਂ ਦੇਣਗੇ ? ਨਾਲ ਹੀ ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਸੰਸਥਾ ਵਲੋਂ ਗੱਡੀਆਂ ਪਹਿਲਾਂ ਦਿੱਤੀਆਂ ਗਈਆਂ ਸਨ ਉਨ੍ਹਾਂ ਨੂੰ ਚੰਗੀਆਂ ਭਲੀਆਂ ਨੂੰ ਰਾਈਟ ਆਫ਼ ਕੀਤਾ ਹੋਇਆ ਹੈ, ਕੀ ਇਹ ਇਸ ਦੀ ਵੀ ਇਨਕੁਆਇਰੀ ਕਰਾਉਣਗੇ ?

**ਮੰਤਰੀ** : ਸਿਹਤ ਵਿਭਾਗ ਵਲੋਂ ਜੋ ਗੱਡੀ ਮਿਲੀ ਹੈ ਉਹ ਮਰੀਜ਼ਾਂ ਨੂੰ ਲਿਆਉਣ ਅਤੇ ਲੈ ਜਾਣ ਵਿੱਚ ਲਗੀ ਹੋਈ ਹੈ। ਅਗਰ ਹੋਰ ਗੱਡੀ ਦੀ ਲੋੜ ਮਹਿਸੂਸ ਹੋਈ ਤਾਂ ਸਰਕਾਰ ਸਿਹਤ ਵਿਭਾਗ ਨੂੰ ਵੀ ਬੇਨਤੀ ਕਰ ਸਕਦੀ ਹੈ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਜਿਹੜੀ ਗੱਡੀ ਦਿੱਤੀ ਹੋਈ ਹੈ, ਉਹ ਵੀ ਖ਼ਰਾਬ ਹੈ। ਕੀ ਵਜ਼ੀਰ ਸਾਹਿਬ ਲੋਕਾਂ ਦੀ ਮੰਗ ਨੂੰ ਮੁੱਖ ਰਖਦੇ ਹੋਏ ਹੋਰ ਕਿਸੇ ਗੱਡੀ ਦਾ ਪ੍ਰਬੰਧ ਕਰਨ ਨੂੰ ਤਿਆਰ ਹਨ ਕਿਉਂਕਿ ਟੈਕਸੀਆਂ ਵਾਲੇ ਤਾਂ ਲੁੱਟਦੇ ਹਨ। ਕੀ ਇਹ ਹੋਰ ਗੱਡੀਆਂ ਖਰੀਦਣ ਦਾ ਪ੍ਰਬੰਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਮੇਰੀ ਇਤਲਾਹ ਮੁਤਾਬਿਕ ਗੱਡੀ ਚਾਲੂ ਹਾਲਤ ਵਿਚ ਹੈ। ਠੀਕ ਕੰਮ ਕਰ ਰਹੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਹੈਲਥ ਸੈਂਟਰ ਦੀਆਂ ਗੱਡੀਆਂ ਜਿਹੜੀਆਂ ਹਨ, ਉਨ੍ਹਾਂ ਦੇ ਵੀ ਰੇਟ ਇਤਨੇ ਜ਼ਿਆਦਾ ਹਨ ਕਿ ਉਨ੍ਹਾਂ ਤੋਂ ਪ੍ਰਾਵੀਵੇਟ ਕਾਰਾਂ ਸਸਤੀਆਂ ਪੈਂਦੀਆਂ ਹਨ, ਉਨ੍ਹਾਂ ਦੇ ਚਾਰਜਿਜ਼ ਜ਼ਿਆਦਾ ਹਨ, ਕੀ ਇਹ ਰੇਟ ਘਟਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਸਪਲੀਮੈਂਟਰੀ ਦਾ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੇਕਰ ਜ਼ਰੂਰਤ ਪਈ ਤਾਂ ਗੌਰਮਿੰਟ ਸਿਹਤ ਵਿਭਾਗ ਨੂੰ ਕਹੇਗੀ, ਮੈਂ ਇਨ੍ਹਾਂ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਸਿਹਤ ਵਿਭਾਗ ਗੌਰਮਿੰਟ ਆਫ ਇੰਡੀਆ ਦਾ ਹੈ ? ਕੀ ਇਹ ਇਨ੍ਹਾਂ ਦਾ ਵਿਭਾਗ ਨਹੀਂ ਹੈ ?

**ਮੰਤਰੀ** : ਇਸ ਸਵਾਲ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦੀ।

---

ਨਿਸ਼ਾਨ ਵਾਲਾ ਸਵਾਲ ਨੰਬਰ 92

**ਸ੍ਰੀ ਸਪੀਕਰ** : ਇਹ ਸਵਾਲ ਅਗਾਂਹ ਪਾਉਣ ਲਈ ਕਿਹਾ ਗਿਆ ਹੈ।

ਅ. ਸ. ਪੱਤਰ ਨੰ :
ਸਿਹਤ ਅਤੇ ਪ੍ਰੀਵਾਰ ਕਲਿਆਣ ਮੰਤਰੀ,
ਪੰਜਾਬ, ਚੰਡੀਗੜ੍ਹ।

ਮਿਤੀ 11 ਜਨਵਰੀ, 1978

ਵਿਸ਼ਾ :—ਤਾਰਾ ਅੰਕਿਤ ਵਿਧਾਨ ਸਭਾ ਸਵਾਲ ਨੰ. 92 ਵਲੋਂ ਸ੍ਰੀ ਹਰਬੰਸ ਲਾਲ ਖੰਨਾ, ਐਮ.ਐਲ.ਏ., ਗੁਰੂ ਤੇਗ ਬਹਾਦੁਰ ਹਸਪਤਾਲ, ਅੰਮ੍ਰਿਤਸਰ ਬਾਰੇ।

ਪਿਆਰੇ ਰਵੀ ਇੰਦਰ ਸਿੰਘ ਜੀ,

ਪੰਜਾਬ ਵਿਧਾਨ ਸਭਾ ਦ ਸਟਾਰਡ ਸਵਾਲ ਨੰ. 92, ਜੋ ਮਿਤੀ 12 ਜਨਵਰੀ, 1978 ਲਈ ਸੁਆਲਾਂ ਦੀ ਸੂਚੀ ਵਿਚ ਸ੍ਰੀ ਹਰਬੰਸ ਲਾਲ ਖੰਨਾ, ਐਮ. ਐਲ. ਏ, ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾਂ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸਵਾਲ ਨੂੰ ਮਿਤੀ 13 ਜਨਵਰੀ, 1978 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕਿਰਪਾ ਕੀਤੀ ਜਾਵੇ।

ਹਿਤੂ,
ਸਹੀ/-
ਦੇਸ ਰਾਜ।

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

## Complaint regarding the aerial spray in the State

***150. Chaudhri Bal Ram Jakhar** : Will the Minister for Agriculture and Forests be pleased to state —

(a) whether it is a fact that 82.5 Fenitrothion was used for aerial spray in the State during the last four years with a dose of 250 ml. per acre;

(b) the reason why the dose of 50 ml. per acre of the medicine referred to in part (a) above, has been used in the State this year;

(c) whether the Government received complaints from any of the districts against the aerial spray of 82.5 Fenitrothion during 1974, 1975 and 1976 and the ineffectiveness of this pesticide;

(d) if the reply to part (c) above be in the affirmative, the action taken by the Government to increase the dose of this medicine ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ਏ) ਹਾਂ ਜੀ ।

(ਬੀ) ਨਹੀਂ ਵਰਤੀ ਗਈ ।

(ਸੀ) ਨਹੀਂ ਜੀ ।

(ਡੀ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਇਸ ਤਰ੍ਹਾਂ ਲਗਦਾ ਹੈ ਕਿ ਜਿਹੜਾ ਜਵਾਬ ਵਿਚ ਦਿੱਤਾ ਗਿਆ ਹੈ ਕਿ 50 ਮਿਲੀਲਿਟਰ ਦੇ ਹਿਸਾਬ ਨਾਲ ਪੈਸਟੀਸਾਈਡ ਨਹੀਂ ਵਰਤਿਆ ਗਿਆ ਹੈ ਇਹ ਗਲਤ ਛਪ ਗਿਆ ਹੈ। ਇਸ ਲਈ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਕਿਸ ਹਿਸਾਬ ਨਾਲ ਯੂਜ਼ ਕੀਤਾ ਗਿਆ ਹੈ?

**ਮੰਤਰੀ** : ਸਪੀਕਰ ਸਾਹਿਬ, ਇਹ 500 ਮਿਲੀਲਿਟਰ ਦੇ ਹਿਸਾਬ ਨਾਲ ਵਰਤਿਆ ਗਿਆ ਹੈ ਜੀ। ਇਹ ਯੂਨੀਵਰਸਿਟੀ ਦੀ ਰਿਕੁਮੈਂਡੇਸ਼ਨ ਦੇ ਮੁਤਾਬਿਕ ਹੀ ਵਰਤਿਆ ਗਿਆ ਹੈ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਪਿਛਲੇ ਸਾਲਾਂ ਵਿਚ ਇਹ ਦਵਾਈ 250 ਮਿਲੀਲਿਟਰ ਦੇ ਹਿਸਾਬ ਨਾਲ ਵਰਤੀ ਜਾਂਦੀ ਰਹੀ ਹੈ ਲੇਕਿਨ 250 ਮਿਲੀਲਿਟਰ ਦੇ ਹਿਸਾਬ ਨਾਲ ਵਰਤਣ ਤੋਂ ਬਾਅਦ ਇਸ ਨੂੰ ਅਪਰੂਵਡ ਲਿਸਟ ਵਿਚੋਂ ਕੱਢ ਦਿੱਤਾ ਗਿਆ ਸੀ। ਲੇਕਿਨ ਫਿਰ ਪਤਾ ਨਹੀਂ ਹੈ ਕਿ ਯੂਨੀਵਰਸਿਟੀ ਦੇ ਕਹਿਣ ਤੇ ਜਾਂ ਵੈਸੇ ਹੀ ਉਸ ਕੰਪਨੀ ਪਾਸੋਂ 50 ਹਜ਼ਾਰ ਲਿਟਰ ਦਵਾਈ ਖਰੀਦੀ ਗਈ ਹੈ ਔਰ ਇਸ ਵਿਚ 37 ਲੱਖ ਰੁਪਏ ਦਾ ਘੱਪਲਾ ਹੈ। ਕਿਸੇ ਕਿਸਾਨ ਨੇ ਇਸ ਨੂੰ ਖਰੀਦਣ ਵਾਸਤੇ ਕਿਹਾ ਨਹੀਂ ਹੈ, ਨਾ ਹੀ ਐਕਸਪੇਰੀਮੈਂਟ ਕੀਤਾ ਗਿਆ ਹੈ, ਪਹਿਲਾਂ ਇਸ ਨੂੰ ਰਿਜੈਕਟ ਕੀਤਾ ਗਿਆ ਸੀ, ਉਸ ਨੂੰ ਫਿਰ ਕਿਸ ਤਰ੍ਹਾਂ ਅਪਰੂਵ ਕੀਤਾ ਗਿਆ ਹੈ ? ਕੀ ਸਰਕਾਰ ਇਸ ਦੀ ਘੋਖ ਕਰਨ ਵਾਸਤੇ ਇਸ ਹਾਊਸ ਦੀ ਇਕ ਕਮੇਟੀ ਬਣਾਉਣ ਵਾਸਤੇ ਤਿਆਰ ਹੈ ?

**ਮੰਤਰੀ** : ਸਪੀਕਰ ਸਾਹਿਬ, ਜਿਹੜੀ ਦਵਾਈ ਖਰੀਦੀ ਜਾਂਦੀ ਹੈ ਜਾਂ ਲਈ ਜਾਂਦੀ ਹੈ, ਉਹ ਮਹਿਕਮਾਂ ਆਪ ਨਹੀਂ ਖਰੀਦਦਾ, ਜਿਸ ਤਰ੍ਹਾਂ ਕਿ ਇਨ੍ਹਾਂ ਨੇ ਕਿਹਾ ਹੈ। ਦਵਾਈ ਦੇ ਖਰੀਦਣ ਵਾਸਤੇ ਇਕ ਪੈਸਟੀਸਾਈਡ ਕਮੇਟੀ ਬਣੀ ਹੋਈ ਹੈ। ਉਸ ਕਮੇਟੀ ਦੇ ਵਿਚ ਮਹਿਕਮੇ ਦੇ, ਯੂਨੀਵਰਸਿਟੀ ਦੇ ਮਾਹਿਰ ਹੁੰਦੇ ਹਨ।

[ਖੇਤੀਬਾੜੀ ਮੰਤਰੀ]

ਜਦੋਂ ਦੂਸਰੀ ਦਵਾਈ ਮਾਰਕਿਟ ਵਿਚ ਅਵੇਲੇਬਲ ਨਹੀਂ ਸੀ ਤਾਂ ਪੈਸਟੀਸਾਈਡ ਕਮੇਟੀ ਜਿਹੜੀ ਹੈ, ਉਸ ਨੇ ਆਪਣੇ ਪਿਛਲੇ ਤਜਰਬੇ ਦੇ ਆਧਾਰ ਤੇ ਇਸ ਨੂੰ ਰਿਕੁਮੈਂਡ ਕੀਤਾ ਹੈ, ਇਸ ਕਰਕੇ ਅਗਲੀ ਕਾਰਵਾਈ ਦੀ ਲੋੜ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਜਿਹੜਾ ਐਲੀਗੇਸ਼ਨ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਲਗਾਇਆ ਹੈ, ਉਸ ਦੇ ਬਾਰੇ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮਨਿਸਟਰ ਸਾਹਿਬ ਨੂੰ ਵੀ ਪਤਾ ਹੋਣਾ ਹੈ ਕਿ ਇਥੇ ਦੇ ਇਕ ਲੋਕਲ ਪੇਪਰ ਨੇ ਵੀ ਇਸ ਤਰ੍ਹਾਂ ਦਾ ਐਲੀਗੇਸ਼ਨ ਲਗਾਇਆ ਸੀ, ਜੇਕਰ ਉਸ ਦਾ ਐਲੀਗੇਸ਼ਨ ਗਲਤ ਸੀ ਤਾਂ ਉਸ ਨੂੰ ਪ੍ਰਾਸੀਕਿਊਟ ਕਿਉਂ ਨਹੀਂ ਕੀਤਾ ਗਿਆ ਔਰ ਜੇਕਰ ਠੀਕ ਹੈ ਤਾਂ ਕਾਰਵਾਈ ਹੋਣੀ ਚਾਹੀਦੀ ਹੈ। ਕੀ ਇਹ ਇਸ ਮਾਮਲੇ ਦੀ ਪੜਤਾਲ ਵਾਸਤੇ ਹਾਊਸ ਦੀ ਕਮੇਟੀ ਬਣਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਦੇ ਬਾਰੇ ਸਾਰੀ ਬੈਕਗਰਾਊਂਡ ਦੱਸ ਦੇਵਾਂ। ਮੈਨੂੰ ਕੋਈ ਗੱਲ ਲੁਕਾਉਣ ਵਿਚ ਇੰਟਰੈਸਟ ਨਹੀਂ ਹੈ। ਸਪੀਕਰ ਸਾਹਿਬ, ਮੈਂ ਜਿਸ ਤਰ੍ਹਾਂ ਕਿ ਪਹਿਲਾਂ ਵੀ ਕਈ ਵਾਰ ਕਿਹਾ ਹੈ ਕਿ ਜੇਕਰ ਕਿਤੇ ਵੀ ਠੱਗੀ ਹੋਈ ਹੋਵੇ ਤਾਂ ਸਰਕਾਰ ਹਰ ਟਾਈਮ ਕਾਰਵਾਈ ਕਰਨ ਨੂੰ ਤਿਆਰ ਰਹਿੰਦੀ ਹੈ। ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਜੋ ਦਵਾਈਆਂ ਦੇ ਰੇਟ ਕੰਟਰੈਕਟ ਹੋਏ ਸਨ, ਉਨ੍ਹਾਂ ਰੇਟਸ ਤੇ ਦਵਾਈ ਨਹੀਂ ਮਿਲ ਸਕੀ। ਜੋ ਯੂਨੀਵਰਸਿਟੀ ਦੀਆਂ ਰਿਕੁਮੈਂਡੇਸ਼ਨਜ਼ ਹੋਈਆਂ ਸਨ, ਜੋ ਕਿ ਉਨ੍ਹਾਂ ਦੀ ਪ੍ਰੈਕਟਿਸ ਅਨੁਸਾਰ ਹੁੰਦਾ ਹੈ, ਉਸ ਦੇ ਸ਼ਡਿਊਲ ਵਿਚ ਇਹ ਦਵਾਈ ਸੀ। ਲੇਕਿਨ ਜਿਸ ਤਰ੍ਹਾਂ ਕਿ ਮੈਂ ਪਹਿਲਾਂ ਵੀ ਦੱਸਿਆ ਹੈ, ਆਰ. ਸੀ. ਐਸ. ਦਾ ਨੁਮਾਇੰਦਾ, ਮਾਰਕਫੈਡ ਦਾ ਨੁਮਾਇੰਦਾ, ਐਗਰੀਕਲਚਰ ਦੇ ਮਹਿਕਮੇ ਦਾ ਨੁਮਾਇੰਦਾ ਔਰ ਯੂਨੀਵਰਸਿਟੀ ਦਾ ਨੁਮਾਇੰਦਾ ਔਰ ਸਟੇਟ ਦੇ ਮਾਹਰੀਨ ਦੀ ਇਕ ਪੈਸਟੀਸਾਈਡ ਕਮੇਟੀ ਬਣੀ ਹੋਈ ਹੈ, ਉਹ ਰਿਪੋਰਟ ਕਰਦੀ ਹੈ। ਰਿਪੋਰਟ ਦੇ ਆਧਾਰ ਤੇ ਐਗਰੀਕਲਚਰ ਡਿਪਾਰਟਮੈਂਟ ਕੁਆਂਟਿਟੀ ਦੀ ਮੰਗ ਕਰਦਾ ਹੈ, ਪਰ ਉਸ ਪਾਸ ਪਰਚੇਜ਼ਿੰਗ ਪਾਵਰ ਨਹੀਂ ਹੈ। ਉਹ ਆਰ. ਸੀ. ਐਸ. ਪਾਸ ਹੈ। ਆਰ. ਸੀ. ਐਸ. ਪਾਸ ਹੀ ਪੈਸਾ ਹੁੰਦਾ ਹੈ। ਉਹ ਵੀ ਆਪ ਨਹੀਂ ਖਰੀਦਦਾ। ਕੰਟ੍ਰੋਲਰ ਆਫ ਸਟੋਰਜ਼ ਖਰੀਦਦਾ ਹੈ। ਸੋ, ਇਸ ਵਿਚ ਕੋਈ ਵੀ ਐਸੀ ਗੱਲ ਨਹੀਂ ਹੈ। ਹਾਂ, ਜੇਕਰ ਫਰਮ ਸਪਲਾਈ ਨਹੀਂ ਕਰ ਸਕੀ, ਜੇਕਰ ਉਸ ਵਿਚ ਫਰਕ ਹੋਵੇਗਾ ਤਾਂ ਕੰਟਰੋਲਰ ਆਫ ਸਟੋਰਜ਼ ਜੋ ਕਾਨੂੰਨੀ ਕਾਰਵਾਈ ਬਣਦੀ ਹੈ, ਉਹ ਪਹਿਲਾਂ ਹੀ ਕਰ ਲੈਂਦਾ ਹੈ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਜੋ ਰੇਟ ਕਟ੍ਰੈਕਟ ਸੀ ਉਸ ਦੇ ਮੁਤਾਬਿਕ ਦਵਾਈ ਨਹੀਂ ਮਿਲ ਸਕੀ। ਕੀ ਵਜ਼ੀਰ ਸਾਹਿਬ ਉਸ ਫਰਮ ਦੇ ਖਿਲਾਫ ਕਾਰਵਾਈ ਕਰਨ ਨੂੰ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਕਾਨੂੰਨੀ ਕਾਰਵਾਈ ਬਣਦੀ ਹੈ, ਉਹ ਕੰਟ੍ਰੋਲਰ ਆਫ ਸਟੋਰਜ਼ ਉਸ ਫਰਮ ਦੇ ਖ਼ਿਲਾਫ ਕਰ ਰਿਹਾ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਸੰਨ 1971 ਵਿਚ ਰੇਟ ਕੰਟ੍ਰੈਕਟ ਹੋਇਆ ਸੀ ਕਿ 41 ਹਜ਼ਾਰ ਰੁਪਏ ਮੀਟ੍ਰਿਕ ਟਨ ਦੇ ਹਿਸਾਬ ਨਾਲ ਦਵਾਈ ਲੈਣੀ ਹੈ ਪਰ ਫਿਰ 68 ਹਜ਼ਾਰ ਰੁਪਏ ਮੀਟ੍ਰਿਕ ਟਨ ਦੇ ਹਿਸਾਬ ਨਾਲ ਖਰੀਦੀ ਗਈ ਹੈ। ਇਹ ਬੜਾ ਡਿਫਰੈਂਸ ਹੈ। ਭਾਵੇਂ ਕੰਟ੍ਰੋਲਰ ਆਫ ਸਟੋਰਜ਼ ਤੇ ਭਾਵੇਂ ਹੋਰ ਕੋਈ ਹੋਵੇ, ਇਸ ਦੇ ਬਾਰੇ ਇਨਕੁਆਇਰੀ ਕਰਨ ਵਾਸਤੇ ਹਾਊਸ ਦੀ ਇਕ ਕਮੇਟੀ ਬਣਾਉਣੀ ਚਾਹੀਦੀ ਹੈ। ਕੀ ਇਹ ਕਮੇਟੀ ਬਣਾਉਣ ਵਾਸਤੇ ਤਿਆਰ ਹਨ ?

**ਮੰਤਰੀ :** ਸਪੀਕਰ ਸਾਹਿਬ, ਇਸ ਸਰਕਾਰ ਦੇ ਆਉਣ ਤੋਂ ਪਹਿਲਾਂ ਦਾ ਇਹ ਮਸਲਾ ਹੈ। (ਵਿਘਨ) ਮੈਂ ਇਹ ਗੱਲ ਫਿਰ ਦੱਸ ਦੇਣਾ ਚਾਹੁੰਦਾ ਹਾਂ ਕਿ ਜਿਹੜੀ ਦਵਾਈ ਫੈਨੀਟਰੋਥੀਨ ਦੇ ਅਗੇਂਸਟ ਖਰੀਦੀ ਗਈ ਹੈ ਉਸ ਦੇ ਮੁਕਾਬਲੇ ਇਹ ਦਵਾਈ ਮਾੜੀ ਨਹੀਂ ਹੈ। ਉਸ ਦਾ ਰੇਟ ਸੀ 37 ਪੁਆਇੰਟ ਕੁਝ ਰੁਪਏ ਅਤੇ ਇਸ ਦਾ ਰੇਟ ਹੈ 34 ਪੁਆਇੰਟ ਕੁਝ ਰੁਪਏ, ਇਹ ਖਰਚਾ ਪਿਆ ਹੈ। ਇਹ ਫਿੱਗਰਜ਼ ਹਨ ਜੀ। ਬਾਕੀ ਜਿਹੜੀ ਰੇਟ ਕੰਟ੍ਰੈਕਟ ਤੋਂ ਬੈਕਆਊਟ ਕਰਨ ਦੀ ਗੱਲ ਹੈ ਉਸ ਬਾਰ ਕੰਟ੍ਰੋਲਰ ਆਫ ਸਟੋਰਜ਼ ਫਰਮ ਦੇ ਖ਼ਿਲਾਫ ਕਾਰਵਾਈ ਕਰ ਰਿਹਾ ਹੈ।

**ਮਾਸਟਰ ਬਾਬੂ ਸਿੰਘ :** ਸਪੀਕਰ ਸਾਹਿਬ, ਏਰੀਅਲ ਸਪਰੇ ਜਿਹੜਾ ਕੀਤਾ ਗਿਆ ਹੈ ਉਹ ਉਸ ਮੌਕੇ ਤੇ ਨਹੀਂ ਹੋਇਆ ਜਦੋਂ ਕਿ ਹੋਣਾ ਚਾਹੀਦਾ ਸੀ। ਇਕ ਟਾਈਮ ਸਪਰੇ ਦਾ ਲੰਘ ਗਿਆ ਸੀ। ਕੀ ਵਜ਼ੀਰ ਸਾਹਿਬ ਜੋ ਕਿਸਾਨਾਂ ਦਾ ਨੁਕਸਾਨ ਦਵਾਈ ਨਾ ਮਿਲਣ ਕਰਕੇ ਹੋਇਆ ਹੈ, ਉਨ੍ਹਾਂ ਨੂੰ ਉਸ ਲਈ ਕੰਪੈਨਸੇਟ ਕਰਨ ਵਾਸਤੇ ਪੈਸੇ ਦੇਣਗੇ ?

**ਮੰਤਰੀ :** ਸਪੀਕਰ ਸਾਹਿਬ, ਦਵਾਈ ਟਾਈਮ ਤੇ ਨਹੀਂ ਖਰੀਦੀ ਗਈ, ਮੈਂ ਇਸ ਗੱਲ ਨਾਲ ਇਨ੍ਹਾਂ ਨਾਲ ਮੁਕੰਮਲ ਤੌਰ ਤੇ ਸਹਿਮਤ ਨਹੀਂ ਹਾਂ। ਇਹ ਜ਼ਰੂਰ ਹੋਇਆ ਹੈ ਕਿ ਪਹਿਲੇ ਸਮੇਂ ਦੇ ਮੁਤਾਬਿਕ ਪਹਿਲਾਂ ਦਵਾਈ ਖਰੀਦ ਕੇ ਨਹੀਂ ਰੱਖੀ ਗਈ। ਲੇਕਿਨ ਜਿਸ ਸਮੇਂ ਯੂਨੀਵਰਸਿਟੀ ਨੇ ਕਿਹਾ ਕਿ ਹੁਣ ਸਪਰੇ ਹੋਣਾ ਚਾਹੀਦਾ ਹੈ, ਉਸ ਸਮੇਂ ਦਵਾਈ ਆ ਗਈ ਸੀ।

**ਚੌਧਰੀ ਬਲਰਾਮ ਜ਼ਾਖੜ :** ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ। ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਨ ਵਾਸਤੇ ਅਸੀਂ ਸਾਰੇ ਵਚਨਬਧ ਹਾਂ। ਜਿਸ ਤਰ੍ਹਾਂ ਕਿ ਢਿੱਲੋਂ ਸਾਹਿਬ ਨੇ ਵੀ ਕਿਹਾ ਹੈ, ਇਹ ਜਾਇਜ਼ ਮੰਗ ਹੋਵੇਗੀ ਕਿ ਇਕ ਹਾਊਸ ਦੀ ਕਮੇਟੀ ਬਣਾ ਦਿੱਤੀ ਜਾਵੇ ਜਿਹੜੀ ਕਿ ਇਸ ਸਾਰੀ ਗੱਲ ਦੀ ਘੋਖ ਕਰੇ । ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ 500 ਮਿਲੀਲਿਟਰ ਸਪਰੇ ਕੀਤਾ ਹੈ, ਇਸ ਨਾਲ ਤਾਂ ਸਪੀਕਰ ਸਾਹਿਬ, ਨੁਕਸਾਨ ਹੋਇਆ ਹੈ। ਜਿਸ ਤਰ੍ਹਾਂ ਕਿ ਮਾਸਟਰ ਬਾਬੂ ਸਿੰਘ ਜੀ ਨੇ ਵੀ ਕਿਹਾ ਹੈ ਕਿ ਦਵਾਈਆਂ ਵੀ ਟਾਈਮ ਸਿਰ ਨਹੀਂ ਮਿਲੀਆਂ ਸਨ ?, ਜਿਸ ਕਰਕੇ ਕਿਸਾਨਾਂ ਦਾ ਨੁਕਸਾਨ ਹੋਇਆ ਹੈ। ਇਸ ਲਈ ਹਾਊਸ ਦੀ ਇਕ ਕਮੇਟੀ ਬਣਾ ਦੇਣੀ ਚਾਹੀਦੀ ਹੈ।

**ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਦੋਵੇਂ ਗਲਾਂ ਫਿਰ ਚੌਧਰੀ ਸਾਹਿਬ ਨੂੰ ਸਾਫ ਕਰ ਦਿੰਦਾ ਹਾਂ। ਇਹ ਵੀ ਔਰ ਇਧਰੋਂ ਵੀ ਕਹਿ ਰਹੇ ਹਨ, ਮੈਂ ਸਾਰਿਆਂ ਦੇ ਜਜ਼ਬਾਤ ਨਾਲ ਪੂਰੀ ਤਰ੍ਹਾਂ ਸਹਿਮਤ ਹਾਂ । ਸਾਡੀ ਸਰਕਾਰ ਦਾ ਨਿਸ਼ਾਨਾ ਹੈ ਕਿ ਕਿਸਾਨਾਂ ਦੇ ਹਿੱਤਾਂ ਦੀ ਰਾਖੀ ਕਰਨੀ ਹੈ। ਫੈਨੀਟਰੋਥੀਨ ਦਵਾਈ ਦਾ ਕੁਐਸਚਨ ਆਇਆ ਹੈ। ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਦਵਾਈ ਉਤਨੀ ਹੀ ਖਰੀਦੀ ਗਈ ਹੈ ਔਰ ਡੋਜ਼ ਉਤਨੀ ਹੀ ਦਿੱਤੀ ਗਈ ਹੈ ਜਿਤਨੀਂ ਕਿ ਯੂਨੀਵਰਸਿਟੀ ਦੇ ਮਾਹਿਰਾਂ ਨੇ ਰਿਕੁਮੈਂਡ ਕੀਤੀ ਸੀ । ਕਿਉਂਕਿ 250 ਮਿਲੀ ਲਿਟਰ ਇਤਨੀ ਇਫੈਕਟਿਵ ਨਹੀਂ ਸੀ। ਜਿਸ ਤਰ੍ਹਾਂ ਨਾਲ ਕਿ ਮੱਛਰ ਮਾਰਨ ਦੀ ਦਵਾਈ ਦਾ ਅਸਰ ਹੋਣਾ ਹਟ ਗਿਆ ਸੀ, ਇਸ ਕਰਕੇ ਜ਼ਿਆਦਾ ਵਰਤਣ ਦੀ ਲੋੜ ਪੈ ਰਹੀ ਹੈ। ਇਸੇ ਤਰ੍ਹਾਂ ਹੀ ਇਥੇ ਹੋਇਆ ਹੈ। ਯੂਨੀਵਰਸਿਟੀ ਰਿਕੁਮੈਂਡਸ਼ਨ ਕਰਦੀ ਹੈ ਉਸ ਆਧਾਰ ਤੇ ਇਹ ਦਵਾਈ ਵਰਤਦੇ ਹਾਂ। ਜੇਕਰ ਅਸੀਂ ਇਸ ਤਰ੍ਹਾਂ ਨਹੀਂ ਕਰਾਂਗੇ ਤਾਂ ਸਾਡੇ ਤੇ ਸਾਰੀ ਜ਼ਿਮੇਵਾਰੀ ਆ ਜਾਵੇਗੀ। ਇਸ ਲਈ ਯੂਨੀਵਰਸਿਟੀ ਦੇ ਕਹੇ ਅਨੁਸਾਰ ਹੀ ਅਸੀਂ ਸਭ ਕੁਝ ਕਰ ਰਹੇ ਹਾਂ। ਇਸ ਕਰਕੇ ਐਕਸ਼ਨ ਲੈਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਨਾਲ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਜੇ ਇਸ ਤੇ ਅੱਧਾ ਘੰਟਾ ਡਿਸਕਸ਼ਨ ਹੋ ਜਾਵੇ ਤਾਂ ਚੰਗਾ ਹੈ। ਹਾਊਸ ਦੇ ਮੈਂਬਰਾਂ ਨੇ ਵੀ ਇਸ ਵਾਸਤੇ ਕਮੇਟੀ ਬਣਾਉਣ ਲਈ ਕਿਹਾ ਹੈ ਤਾਕਿ ਜਿਹੜੀ ਹੇਰਾਫੇਰੀ ਹੋਈ ਹੈ, ਉਸ ਦਾ ਪਤਾ ਲਗ ਸਕੇ। ਕੀ ਮਨਿਸਟਰ ਸਾਹਿਬ ਇਸ ਦੇ ਲਈ ਤਿਆਰ ਹਨ ?

**ਸ੍ਰੀ ਸਪੀਕਰ** : ਤੁਸੀਂ ਕੋਈ ਸਵਾਲ ਤਾਂ ਕਰੋ।

**ਚੌਧਰੀ ਬਲ ਰਾਮ ਜਾਖੜ** : ਕੀ ਇਹ ਇਨਕੁਆਇਰੀ ਕਰਾਉਣ ਵਾਸਤੇ ਤਿਆਰ ਹਨ ?

**Mr. Speaker** : The Minister has said so. It is on record. Let him clarify the point again.

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰਜ਼ ਸਾਹਿਬਾਨ ਦੀ ਜੋ ਭਾਵਨਾ ਹੈ ਉਸ ਦੇ ਨਾਲ ਸਹਿਮਤ ਹਾਂ। ਸਾਡੀ ਸਰਕਾਰ ਕਿਸਾਨਾਂ ਵਾਸਤੇ ਕੁਝ ਵੀ ਕਰਨ ਲਈ ਤਿਆਰ ਹੈ। ਪਰ ਜੋ ਇਹ ਸਪੈਸਿਫਿਕ ਗਲ ਕਹਿੰਦੇ ਹਨ, ਇਸ ਵਿਚ ਅਜਿਹਾ ਕੋਈ ਪੁਆਇੰਟ ਨਹੀਂ ਹੈ। ਜੋ ਡੋਜ਼ ਦਿੱਤੀ ਗਈ ਸੀ ਉਹ ਯੂਨੀਵਰਸਿਟੀ ਦੀ ਰਿਕੁਮੈਂਡਸ਼ਨ ਦੇ ਮੁਤਾਬਕ ਦਿੱਤੀ ਗਈ ਸੀ। ਰੇਟ ਆਫ ਕੰਟਰੈਕਟ ਜਿਹੜਾ ਹੈ ਉਹ ਇਕ ਫਰਮ ਨੇ ਬੈਕ ਆਊਟ ਕੀਤਾ ਸੀ ਉਸ ਦੇ ਖਿਲਾਫ ਕੰਟਰੋਲਰ ਆਫ ਸਟੋਰਜ਼ ਐਕਸ਼ਨ ਲੈ ਰਿਹਾ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, 250 ਮਿਲੀ ਲਿਟਰ ਦੇ ਬਜਾਏ 500 ਮਿਲੀ ਲਿਟਰ ਦੀ ਮਾਤਰਾ ਹੋ ਗਈ ਬੇਸ਼ਕ ਇਹ ਯੂਨੀਵਰਸਿਟੀ ਨੇ ਰਿਕੁਮੈਂਡ ਕੀਤੀ, ਪਰ ਜ਼ਿਮੀਦਾਰ ਇਹ ਮਹਿਸੂਸ ਕਰਦੇ ਹਨ ਕਿ ਦਵਾਈ ਜ਼ਿਆਦਾ ਛਿੜਕਣ ਨਾਲ ਨਰਮੇ ਤੇ ਫਰਕ ਪਿਆ ਹੈ। ਕੀ ਮਨਿਸਟਰ ਸਾਹਿਬ ਇਸ ਦੀ ਇਨਕੁਆਇਰੀ ਕਰਾਉਣ ਲਈ ਤਿਆਰ ਹਨ ?

**ਮੰਤਰੀ** : ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਨੇ ਕਿਹਾ ਹੈ ਸਾਨੂੰ ਇਸ ਤੇ ਕੋਈ ਇਤਰਾਜ਼ ਨਹੀਂ ਹੈ ਪਰ ਜਿਥੋਂ ਤਕ ਦਵਾਈ ਛਿੜਕਣ ਦਾ ਸਵਾਲ ਹੈ ਉਸ ਵਾਸਤੇ ਜੇ ਹੁਣ ਵੀ ਅਗਲੇ ਸਾਲ ਯੂਨੀਵਰਸਿਟੀ 500 ਮਿਲੀਲਿਟਰ ਦੇ ਬਜਾਏ 600 ਮਿਲੀ ਲਿਟਰ ਦੀ ਡੋਜ਼ ਰਿਕੁਮੈਂਡ ਕਰ ਦੇਵੇ ਤਾਂ ਸਾਨੂੰ 600 ਲਿਮੀ-ਲਿਟਰ ਹੀ ਕਰਨੀ ਪਵੇਗੀ।

**ਸ੍ਰੀ ਸਪੀਕਰ** : ਮੈਂ ਵੀ ਕਲੈਰੀਫਿਕੇਸ਼ਨ ਤੁਹਾਡੇ ਕੋਲੋਂ ਲੈਣਾ ਚਾਹੁੰਦਾ ਹਾਂ ਕਿ ਜਿਹੜੀ ਦਵਾਈ ਦੀ ਸਟਰੈਂਥ ਸੀ ਉਸ ਦੇ ਵਿਚ ਕੋਈ ਫਰਕ ਤਾਂ ਨਹੀਂ ਸੀ ਆਇਆ, ਕੀ ਉਹ ਅਡੱਲਟਰੇਟਿਡ ਤਾਂ ਨਹੀਂ ਸੀ ?

**Minister** : Sir, question does not arise. ਸਪੀਕਰ ਸਾਹਿਬ, ਇਨਕੁਆਇਰੀ ਕਰਨ ਵਾਸਤੇ ਕੋਈ ਇਹੋ ਜਿਹੀ ਗਲ ਨਹੀਂ। ਅਸੀਂ ਇਨਕੁਆਇਰੀ ਕਰਾਉਣ ਵਾਸਤੇ ਤਿਆਰ ਹਾਂ। ਜੇ ਕੋਈ ਕੋਤਾਹੀ ਹੋਈ ਹੈ, ਤਾਂ ਇਹ ਪਿਛਲੀ ਸਰਕਾਰ ਦੀ ਗਲਤੀ ਹੈ। ਸਾਨੂੰ ਇਸ ਵਿਚ ਕੀ ਹਰਜ ਹੋ ਸਕਦਾ ਹੈ।

**ਸ੍ਰੀ ਸਪੀਕਰ** : ਫਿਰ ਤੁਸੀਂ ਸਾਰੇ ਫੈਕਟਸ ਐਂਡ ਫਿਗਰਜ਼ ਲੈ ਕੇ ਮੈਂਬਰਜ਼ ਸਾਹਿਬਾਨ ਨੂੰ ਸਾਰੀ ਗਲ ਦੱਸ ਦਿਓ।

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਓਰਿਜਨਲ ਰੇਟ ਕੰਟਰੈਕਟ ਸੀ ਉਸ ਦੇ ਮੁਤਾਬਿਕ ਕਿੰਨੀ ਦਵਾਈ ਆਉਣੀ ਸੀ ਅਤੇ ਕਿੰਨੀ ਆਈ ਇਸ ਬਾਰੇ ਦੱਸ ਦੇਣ ਤਾਕਿ ਹਾਊਸ ਨੂੰ ਪਤਾ ਲਗ ਜਾਵੇ ਕਿ ਕੀ ਫਰਕ ਪਿਆ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਾਡੀ ਸਰਕਾਰ ਕਿਸਾਨਾਂ ਦੀ ਬਹੁਤ ਹਮਦਰਦ ਹੈ। ਇਸ ਲਈ ਅਗਰ ਵਿਰੋਧੀ ਧੜੇ ਨੂੰ ਥੋੜੀ ਜਿਹੀ ਵੀ ਸ਼ਿਕਾਇਤ ਹੋਵੇ ਤਾਂ ਅਸੀਂ ਉਨ੍ਹਾਂ ਨੂੰ ਸੈਟਿਸਫਾਈ ਕਰਨ ਨੂੰ ਤਿਆਰ ਹਾਂ। ਇਸ ਲਈ ਮੈਂ ਐਗਰੀਕਲਚਰ ਮਨਿਸਟਰ ਨੂੰ ਨਾਲ ਲੈ ਕੇ ਫਾਈਲ ਵੇਖ ਲਵਾਂਗਾ ਅਤੇ ਜੋ ਲੀਡਰ ਆਫ ਦੀ ਆਪੋਜ਼ੀਸ਼ਨ ਵੀ ਚਾਹੁੰਣ ਤਾਂ ਉਨ੍ਹਾਂ ਨੂੰ ਵੀ ਬੁਲਾ ਕੇ ਉਨ੍ਹਾਂ ਨੂੰ ਸੈਟਿਸਫਾਈ ਕਰ ਦੇਵਾਂਗੇ।

**Purchase of Phendal (Phenthoate) by the Agricultural Department**

***151. Chaudhri Bal Ram Jakhar** : Will the Minister for Agriculture and Forests be pleased to state—

(a) the quantity of Phendal (Phenthoate) purchased by the Department of Agriculture during the year 1977 for the aerial spray of cotton in the State;

(b) whether any trial of the pesticide, referred to in part (a) above, was conducted by the Punjab Agriculture Department or Punjab Agricultural University for its inclusion in the Aerial Spray Schedule; if so, the result thereof ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ਏ) ਖਰੀਦੀਆਂ ਨਹੀਂ ।

(ਬੀ) ਪੰਜਾਬ ਖੇਤੀ ਬਾੜੀ ਯੂਨੀਵਰਸਿਟੀ ਵਲੋਂ ਫੈਨਥੋਏਟ (ਫੈਨਡਲ 50% ਈ. ਸ਼ੀ.) ਦੇ ਉਤੇ ਕੁਝ ਪਿਛਲੇ ਸਾਲਾਂ ਵਿੱਚ ਤਜਰਬੇ ਕੀਤੇ ਅਤੇ ਪਿੰਕ ਬਾਲ ਵਰੋਮ ਜੋ ਕਪਾਹ ਦਾ ਬਹੁਤ ਹਾਨੀ-ਕਾਰਕ ਕੀੜਾ ਹੈ, ਦੇ ਵਿਰੁਧ ਅਸਰਦਾਇਕ ਸਾਬਤ ਹੋਈ ਹੈ ।

---

ਫ਼ਿੱਜੀ ਦੇ ਵਿਦਿਆਰਥੀ ਦਾ ਪੰਜਾਬ ਰੋਡਵੇਜ਼ ਬੱਸ ਹੇਠ ਆਉਣਾ

*60. **ਕਾਮਰੇਡ ਸੱਤ ਪਾਲ ਡਾਂਗ** : ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ--

(ੳ) ਕੀ ਡੀ.ਏ. ਵੀ. ਕਾਲਜ ਦੇ ਇਕ ਫਿੱਜੀ ਵਿਦਿਆਰਥੀ ਨੂੰ ਚੰਡੀਗੜ੍ਹ ਵਿਖੇ 15 ਅਗਸਤ, 1977 ਨੂੰ ਪੰਜਾਬ ਰੋਡਵੇਜ਼ ਦੀ ਬੱਸ ਨੇ ਹੇਠ ਲੈ ਲਿਆ ਸੀ, ਜੇਕਰ ਅਜਿਹਾ ਹੋਵੇ ਤਾਂ ਬੱਸ ਦਾ ਰਜਿਸਟਰੇਸ਼ਨ ਨੰ : ਕੀ ਹੈ ;

(ਅ) ਕੀ ਵਿਦਿਆਰਥੀ ਦੀ ਮੌਤ ਹੋ ਗਈ ਹੈ ;

(ੲ) ਕੀ ਇਹ ਠੀਕ ਹੈ ਕਿ ਸਬੰਧਤ ਬੱਸ ਨੂੰ ਪਹਿਲਾਂ ਹੀ ਕੰਡਮ ਕੀਤਾ ਹੋਇਆ ਸੀ ; ਜੇਕਰ ਅਜਿਹਾ ਹੋਵੇ, ਤਾਂ ਕਿਨ੍ਹਾਂ ਹਾਲਾਤ ਅਧੀਨ ਇਸ ਨੂੰ ਚਲਾਇਆ ਗਿਆ ;

(ਸ) ਕੰਡਮ ਬੱਸ ਨੂੰ ਦੁਬਾਰਾ ਚਲਾਉਣ ਲਈ ਜ਼ਿਮੇਵਾਰ ਅਫ਼ਸਰ/ਕਰਮਚਾਰੀ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ;

(ਹ) ਡਿਪੋਵਾਰ ਬੱਸਾਂ ਦੀ ਗਿਣਤੀ ਕੀ ਹੈ ਜੋ ਕੰਡਮ ਹੋਈਆਂ ਸਨ ਅਤੇ ਜੋ 15 ਅਗਸਤ, 1977 ਤੱਕ ਚਲਦੀਆਂ ਰਹੀਆਂ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਹਾਂ ਜੀ । ਬੱਸ ਦਾ ਰਜਿਸਟਰਡ ਨੰਬਰ ਪੀ.ਯੂ.ਆਰ. 655 ਹੈ ।

(ਅ) ਹਾਂ ਜੀ ।

(ੲ) ਹਾਂ ਜੀ । ਬਦਲੇ ਵਿਚ ਬਸ ਨਹੀਂ ਮਿਲੀ ਸੀ ।

[ਅਵਾਂਜਾਈ ਅਤੇ ਖੇਡਾਂ ਦੇ ਰਾਜ ਮੰਤਰੀ]

(ਸ) ਪੜਤਾਲੀਆ ਅਫ਼ਸਰ ਦੀਆਂ ਰਿਪੋਰਟਾਂ ਪ੍ਰਾਪਤ ਹੋ ਗਈਆਂ ਹਨ ਅਤੇ ਜ਼ਿਮੇਵਾਰ ਅਫਸਰਾਂ/ਕਰਮਚਾਰੀਆਂ ਜਿਨ੍ਹਾਂ ਨੇ ਨਕਾਰਾ ਬੱਸ ਨੂੰ ਦਰੁੱਸਤੀ ਪੱਤਰ ਐਮ. ਵੀ. ਆਈ. ਵਲੋਂ ਨਾ ਹੋਣ ਤੇ ਚਲਾਇਆਂ ਵਿਰੁਧ ਕਾਰਵਾਈ ਕੀਤੀ ਜਾ ਰਹੀ ਹੈ।

| | |
|---|---|
| (ਹ) ਪੰਜਾਬ ਰੋਡਵੇਜ਼, ਚੰਡੀਗੜ੍ਹ--1 | 1 |
| ਪੰਜਾਬ ਰੋਡਵੇਜ਼, ਹੁਸ਼ਿਆਰਪੁਰ | 6 |
| ਪੰਜਾਬ ਰੋਡਵੇਜ਼, ਫਿਰੋਜ਼ਪੁਰ | -- |
| ਪੰਜਾਬ ਰੋਡਵੇਜ਼, ਮੁਕਤਸਰ | -- |
| ਪੰਜਾਬ ਰੋਡਵੇਜ਼, ਨਵਾਂ ਸ਼ਹਿਰ | 3 |
| ਪੰਜਾਬ ਰੋਡਵੇਜ਼, ਜਲੰਧਰ | 8 |
| ਪੰਜਾਬ ਰੋਡਵੇਜ਼, ਮੋਗਾ | 12 |
| ਪੰਜਾਬ ਰੋਡਵੇਜ਼, ਤਰਨਤਾਰਨ | 1 |
| ਪੰਜਾਬ ਰੋਡਵੇਜ਼, ਅੰਮ੍ਰਿਤਸਰ | 19 |
| ਪੰਜਾਬ ਰੋਡਵੇਜ਼, ਲੁਧਿਆਣਾ | 1 |
| ਪੰਜਾਬ ਰੋਡਵੇਜ਼, ਪਠਾਨਕੋਟ | 20 |
| ਪੰਜਾਬ ਰੋਡਵੇਜ਼, ਬਟਾਲਾ | -- |

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਗਵਰਨਰ ਐਡਰਸ ਤੇ ਭਾਸ਼ਣ ਦਿੰਦੇ ਹੋਏ ਵੀ ਕਿਹਾ ਸੀ ਕਿ ਡਰਾਈਵਰ ਸ਼ਰਾਬ ਪੀਂਦੇ ਹਨ ਅਤੇ ਇਸ ਕਰਕੇ ਐਕਸੀਡੈਂਟ ਹੁੰਦੇ ਹਨ। ਪਰ, ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛੇ ਜਦੋਂ ਚੰਡੀਗੜ੍ਹ ਵਿਚ ਐਕਸੀਡੈਂਟ ਹੋਇਆ ਸੀ ਅਤੇ ਇਕ ਫਾਰਨ ਸਟੂਡੈਂਟ ਮਾਰਿਆ ਗਿਆ ਸੀ, ਉਹ ਇਸ ਕਰਕੇ ਐਕਸੀਡੈਂਟ ਹੋਇਆ ਕਿਉਂਕਿ ਉਹ ਬਸ ਕੰਡਮ ਸੀ। ਇਸ ਤਰ੍ਹਾਂ ਫਿਰ ਬਟਾਲੇ ਵਿਚ ਐਕਸੀਡੈਂਟ ਹੋਇਆ ਉਸ ਦਾ ਵੀ ਕਾਰਨ ਕੰਡਮ ਬਸ ਸੀ। ਫਿਰ ਇਕ ਐਕਸੀਡੈਂਟ ਅੰਮ੍ਰਿਤਸਰ ਵਿਚ ਹੋਇਆ ਅਤੇ 2 ਆਦਮੀ ਮਾਰੇ ਗਏ, ਉਹ ਵੀ ਬਸ ਕੰਡਮ ਸੀ। ਹੁਣ ਵੀ 80 ਨਾਲੋਂ ਵੱਧ ਬਸਾਂ ਕੰਡਮ ਚਲ ਰਹੀਆਂ ਹਨ ਜਿਹੜੀਆਂ ਕਿ ਮੌਤ ਨੂੰ ਦਾਵਤ ਦੇਣ ਵਾਲੀ ਗਲ ਹੈ। ਇਸ ਲਈ ਕੀ ਮਨਿਸਟਰ ਸਾਹਿਬ ਇਨ੍ਹਾਂ ਕੰਡਮ ਬਸਾਂ ਨੂੰ ਸੜਕ ਤੇ ਚਲਾਉਣਾ ਬੰਦ ਕਰਨਗੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਬਸ ਕੰਡਮ ਕਰਨ ਵਾਸਤੇ ਡਿਪਾਰਟਮੈਂਟ ਨੇ ਇਕ ਲਿਮਿਟ ਫਿਕਸ ਕੀਤੀ ਹੋਈ ਹੈ। ਲੇਕਿਨ ਜੇਕਰ ਕੰਡਮ ਬਸ ਨੂੰ ਮੋਟਰ ਵਹੀਕਲ ਐਕਟ ਦੇ ਤਹਿਤ ਐਮ. ਵੀ. ਆਈ. ਫਿਟਨੈਸ ਸਰਟੀਫਿਕੇਟ ਦੇ ਦੇਵੇ ਤਾਂ ਉਹ ਬਸ ਚਲਾਈ ਜਾ ਸਕਦੀ ਹੈ। ਇਸ ਕੰਮ ਵਾਸਤੇ ਇਕ ਕਮੇਟੀ ਬਣੀ ਹੋਈ ਹੈ ਜੋ ਦੇਖਦੀ ਹੈ ਕਿ ਇਹ ਬਸ ਕੰਡਮ ਕੀਤੀ ਜਾਵੇ ਜਾਂ ਨਾ ਕੀਤੀ ਜਾਵੇ।

**ਕਾਮਰੇਡ ਸੱਤ ਪਾਲ ਡਾਂਗ** : ਮੈਂ ਮਨਿਸਟਰ ਸਾਹਿਬ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਐਮ. ਵੀ. ਆਈ. ਜੇ ਕੰਡਮ ਬਸ ਨੂੰ ਫਿਟਨੈਸ ਸਰਟੀਫਿਕੇਟ ਦੇ ਦੇਵੇ ਤਾਂ ਉਹ ਬਸ ਚਲ ਸਕਦੀ ਹੈ। ਕੀ ਮਨਿਸਟਰ ਸਾਹਿਬ ਪਿਛਲੇ 2 ਸਾਲਾਂ ਦੇ ਅੰਕੜੇ ਦੇਣ ਲਈ ਤਿਆਰ ਹਨ ਕਿ ਜਿੰਨੇ ਵੀ ਫੈਟਲ ਐਕਸੀਡੈਂਟ ਹੋਏ ਉਨ੍ਹਾਂ ਵਿਚੋਂ ਕਿਨੇ ਕੰਡਮ ਬਸਾਂ ਦੇ ਕਾਰਨ ਹੋਏ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਕਿਹਾ ਹੈ ਕਿ ਜੇ ਐਮ. ਵੀ. ਆਈ. ਸਰਟੀਫਿਕੇਟ ਦੇ ਦੇਵੇ ਤਾਂ ਉਹ ਬਸ ਚਲਾਈ ਜਾਂਦੀ ਹੈ। ਉਹ ਸਾਰੀ ਬਸ ਨੂੰ ਚੈਕ ਕਰਕੇ ਹੀ ਸਰਟੀਫਿਕੇਟ ਦਿੰਦਾ ਹੈ।

ਬਸ ਨੂੰ ਕੰਡਮ ਕਰਨ ਵਾਸਤੇ ਇਕ ਨਾਰਮ ਫਿੱਕਸ ਕੀਤਾ ਹੋਇਆ ਹੈ ਅਗਰ ਬਸ ਨੂੰ 8 ਸਾਲ ਹੋ ਗਏ ਹੋਣ ਜਾਂ 4 ਲੱਖ ਕਿਲੋਮੀਟਰ ਬਸ ਚਲ ਚੁੱਕੀ ਹੋਵੇ ਤਾਂ ਉਹ ਬਸ ਕੰਡਮ ਕੀਤੀ ਜਾਂਦੀ ਹੈ।

**ਸ਼੍ਰੀ ਸਪੀਕਰ :** ਕੀ ਡਾਂਗ ਸਾਹਿਬ, ਤੁਹਾਡਾ ਕੰਡਮ ਲਫਜ਼ ਕੁਝ ਵਖਰਾ ਹੈ ?

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਰਾਜ ਮੰਤਰੀ :** ਸਪੀਕਰ ਸਾਹਿਬ, ਅਗਰ ਇਹ ਨੋਟਿਸ ਦੇ ਦੇਣ ਤਾਂ ਮੈਂ ਅੰਕੜੇ ਦੇ ਦੇਵਾਂਗਾ। ਲੇਕਿਨ ਮੈਂ ਇਹ ਕਹਿੰਦਾ ਹਾਂ ਕਿ ਕੰਡਮ ਤਾਂ ਕਰਦੇ ਹਨ ਜੇ ਨਾਰਮ ਪੂਰਾ ਹੋ ਚੁੱਕਾ ਹੋਵੇ। ਉਸ ਤੋਂ ਬਾਅਦ ਅਗਰ ਐਮ. ਵੀ. ਆਈ. ਉਸ ਨੂੰ ਫਿਟਨੈਸ ਸਰਟੀਫਿਕੇਟ ਦੇ ਦੇਵੇ ਤਾਂ ਹੀ ਉਹ ਸੜਕ ਤੇ ਜਾ ਸਕਦੀ ਹੈ।

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਬਸਾਂ ਦੀ ਬਰੇਕਡਾਊਨ ਹੁੰਦੀ ਹੈ ਉਹ ਵੀ ਕੰਡੈਮਡ ਬਸਾਂ ਦੇ ਵਿਚ ਨਹੀਂ ਆਉਂਦੀਆਂ। ਕੀ ਮਨਿਸਟਰ ਸਾਹਿਬ, ਇਨ੍ਹਾਂ ਕੰਡੈਮਡ ਬਸਾਂ ਨੂੰ ਚਲਾਉਣ ਤੋਂ ਬੰਦ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਮੈਨੂੰ ਵੱਖਰਾ ਨੋਟਿਸ ਦੇ ਦੇਣ, ਮੈਂ ਇਨ੍ਹਾਂ ਨੂੰ ਦੱਸ ਦੇਵਾਂਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਪੈਪਸੂ ਰੋਡਵੇਜ਼ ਅਤੇ ਪੰਜਾਬ ਰੋਡਵੇਜ਼ ਦੀਆਂ ਬਹੁਤ ਸਾਰੀਆਂ ਬਸਾਂ ਦਾ ਨਾ ਕੋਈ ਸਪੇਅਰ ਵੀਲ ਹੁੰਦਾ ਹੈ ਅਤੇ ਨਾ ਲਾਈਟਾਂ ਠੀਕ ਹੁੰਦੀਆਂ ਹਨ । ਕੀ ਕੋਈ ਸਪੈਸ਼ਲ ਸਟਾਫ ਲਗਾ ਕੇ ਇਨ੍ਹਾਂ ਬਸਾਂ ਦੀ ਮੁਰੰਮਤ ਕਰਵਾਉਣ ਲਈ ਮਨਿਸਟਰ ਸਾਹਿਬ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈ ਪਹਿਲਾਂ ਹੀ ਇਸ ਤਰ੍ਹਾਂ ਦੀਆਂ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਕੋਈ ਵੀ ਬਸ ਬਾਹਰ ਵਰਕਸ਼ਾਪ ਤੋਂ ਨਾ ਕੱਢੀ ਜਾਵੇ ਜਦ ਤੱਕ ਉਸ ਦਾ ਫਿਟਨੈਸ ਸਰਟੀਫਿਕੇਟ ਨਾ ਲੈ ਲਿਆ ਜਾਵੇ। ਬਸ ਵਰਕਸ਼ਾਪ ਤੋਂ ਬਾਹਰ ਨਿਕਲਣ ਤੋਂ ਪਹਿਲਾਂ ਬਸ ਪਾਸ ਕੀਤੀ ਜਾਂਦੀ ਹੈ।

**ਸ਼੍ਰੀ ਚਮਨ ਲਾਲ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਧਾਰੀਵਾਲ ਦੇ ਕੋਲ ਰੇਲਵੇ ਫਾਟਕ ਤੇ ਬਸ ਦੀ ਬਰੇਕ ਫੇਲ੍ਹ ਹੋ ਗਈ ਜਿਸ ਦੇ ਨਾਲ 3 ਸਵਾਰੀਆਂ ਮਰ ਗਈਆਂ। ਆਇਆ ਵਜ਼ੀਰ ਸਾਹਿਬ ਉਨ੍ਹਾਂ ਦੇ ਖਿਲਾਫ ਕੋਈ ਐਕਸ਼ਨ ਲੈਣ ਲਈ ਤਿਆਰ ਹਨ ਜਿਹੜੇ ਇਸ ਦੇ ਜ਼ਿੰਮੇਂਵਾਰ ਸਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਡਾਂਗ ਸਾਹਿਬ ਨੇ ਦਸਿਆ ਸੀ ਕਿ ਉਹ ਬਸ ਬਿਲਕੁਲ ਨਵੀਂ ਸੀ। ਇਸ ਐਕਸੀਡੈਂਟ ਦੀ ਮੈਜਿਸਟ੍ਰੇਟ ਤੋਂ ਇਨਕੁਆਇਰੀ ਹੋ ਰਹੀ ਹੈ। ਜਿਸ ਦਾ ਵੀ ਉਸ ਦੇ ਵਿਚ ਕਸੂਰ ਹੋਵੇਗਾ ਉਸ ਨੂੰ ਸਜ਼ਾ ਦਿਤੀ ਜਾਵੇਗੀ।

**ਸਰਦਾਰ ਗੁਰਧਾਰਾ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਮੋਟਰ ਵਹੀਕਲ ਕਾਨੂੰਨ ਦੇ ਅਨੁਸਾਰ ਡਰਾਈਵਰ ਭਰਤੀ ਕਰਨ ਲਈ ਕੀ ਕੁਆਲੀਫੀਕੇਸ਼ਨ ਹੁੰਦੀ ਹੈ ? ਆਇਆ ਇਹ ਡਰਾਈਵਰਜ਼ ਮੋਟਰ ਵਹੀਕਲ ਰੂਲਜ਼ ਦੇ ਮੁਤਾਬਿਕ ਰੱਖੇ ਹੋਏ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਗੱਲ ਇਹ ਹੈ ਕਿ ਮੈਂ ਤਾਂ ਕੋਈ ਹਾਲੇ ਤਕ ਡਰਾਈਵਰ ਰੱਖਿਆ ਨਹੀਂ ਹੈ। ਇਹ ਮੈਨੂੰ ਇਕ ਵੱਖਰਾ ਨੋਟਿਸ ਦੇ ਦੇਣ ਤਾਂ ਮੈਂ ਇਨ੍ਹਾਂ ਨੂੰ ਡਰਾਈਵਰਾਂ ਦੀ ਕੁਆਲੀਫੀਕੇਸ਼ਨ ਦੇ ਬਾਰੇ ਦਸ ਦੇਵਾਂਗਾ।

**ਸ੍ਰੀ ਰਮੇਸ਼ ਚੰਦਰ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਟਰਾਂਸਪੋਰਟ ਦੀਆਂ 90 ਪ੍ਰਤੀਸ਼ਤ ਬਸਾਂ ਜਿਹੜੀਆਂ ਸੜਕਾਂ ਤੇ ਚਲ ਰਹੀਆਂ ਹਨ ਉਨ੍ਹਾਂ ਸਾਰੀਆਂ ਨੂੰ ਲੱਕਵਾ ਹੋਇਆ ਹੈ। ਕਿਸੇ ਬਸ ਦਾ ਇਕ ਪਾਸਾ ਮੁੜਿਆ ਹੁੰਦਾ ਹੈ, ਤੇ ਕਿਸੇ ਦਾ ਦੂਜਾ ਪਾਸਾ। ਆਇਆ ਮਨਿਸਟਰ ਸਾਹਿਬ ਇਸ ਦਾ ਕੋਈ ਪ੍ਰਬੰਧ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ**: ਸਪੀਕਰ ਸਾਹਿਬ, ਸਾਨੂੰ ਪਿਛਲੀ ਸਰਕਾਰ ਦੇ ਕੋਲੋਂ ਸਾਰੀਆਂ ਲੱਕਵੇ ਵਾਲੀਆਂ ਬਸਾਂ ਮਿਲੀਆਂ ਸਨ। ਹੁਣ ਕੋਸ਼ਿਸ਼ ਕੀਤੀ ਜਾ ਰਹੀ ਹੈ ਕਿ ਇਨ੍ਹਾਂ ਬਸਾਂ ਵਿਚ ਸੁਧਾਰ ਲਿਆਂਦਾ ਜਾ ਸਕੇ।

### Route Permits allowed to Sutlej Transport Company

*138. **Doctor Sadhu Ram** : Will the Minister of State for Transport and Civil Aviation be pleased to state the number of routes of Sutlej Transport Company operating from Batala to Ludhiana during the period from 1972 to date ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਦੋ ਪਰਮਿਟ ਸਮੇਤ ਇਕ ਵਾਪਸੀ ਟਰਿਪ ਰੋਜ਼ਾਨਾ।

**ਡਾਕਟਰ ਸਾਧੂ ਰਾਮ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ 1972 ਤੱਕ ਕਿੰਨੇ ਰੂਟ ਪਰਮਿਟ ਇਸ ਕੰਪਨੀ ਨੂੰ ਦਿੱਤੇ ਗਏ ਸਨ ਅਤੇ ਕਿੰਨੇ ਕਿੰਨੇ ਪੈਸੇ ਲਏ ਗਏ ਸਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਕ 1968 ਦੇ ਵਿਚ ਦਿੱਤਾ ਗਿਆ ਸੀ। ਜੇ ਹੋਰ ਕੁਝ ਪੁੱਛਣਾ ਚਾਹੁੰਦੇ ਹਨ ਤਾਂ ਇਹ ਵੱਖਰਾ ਨੋਟਿਸ ਦੇ ਦੇਣ ਤਾਂ ਦੱਸ ਦੇਵਾਂਗਾ।

**ਸ੍ਰੀ ਮਨਮੋਹਨ ਕਾਲੀਆ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਨਿਊ ਸੱਤਲੁਜ ਟਰਾਂਸਪੋਰਟ ਕੰਪਨੀ ਅਤੇ ਡੀਲੈਕਸ ਟਰਾਂਸਪੋਰਟ ਕੰਪਨੀ ਨੂੰ ਕਿੰਨੇ ਕਿੰਨੇ ਰੂਟ ਦਿੱਤੇ ਹੋਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦਾ ਸਬੰਧ ਇਸ ਸਵਾਲ ਦੇ ਨਾਲ ਨਹੀਂ ਹੈ ਇਸ ਲਈ ਨਵਾਂ ਨੋਟਿਸ ਦੇ ਦੇਣ, ਦੇਖ ਕੇ ਦੱਸ ਦੇਵਾਂਗਾ। ਸਵਾਲ ਤਾਂ ਸਿਰਫ ਬਟਾਲਾ ਤੋਂ ਲੁਧਿਆਣੇ ਦੇ ਰੂਟਾਂ ਬਾਰੇ ਸੀ।

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤਾਂ ਸਿਰਫ 1972 ਤੋਂ ਹੁਣ ਤਕ ਕਿੰਨੇ ਕਿੰਨੇ ਰੂਟ ਦਿੱਤੇ ਗਏ ਹਨ ਇਸ ਦੇ ਬਾਰੇ ਵਿਚ ਪੁੱਛਿਆ ਸੀ ਪਰ ਇਹ ਗੱਲ ਨੂੰ ਦੂਸਰੀ ਤਰਫ ਲੈ ਗਏ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਵਾਲ ਦੇ ਵਿਚ ਬਟਾਲਾ ਤੋਂ ਲੁਧਿਆਣੇ ਦੇ ਰੂਟਾਂ ਬਾਰੇ ਪੁੱਛਿਆ ਸੀ। ਉਹ ਮੈਂ ਦੱਸ ਦਿੱਤਾ ਹੈ। ਜੇ ਹੋਰ ਕੋਈ ਗੱਲ ਪੁੱਛਣੀ ਹੈ ਤਾਂ ਇਹ ਵੱਖਰਾ ਨੋਟਿਸ ਦੇ ਦੇਣ, ਦੱਸ ਦੇਵਾਂਗਾ।

### Memorandum regarding difficulties of owners of the Atta Chakies and Tubewells in rural areas of District Gurdaspur.

*38. **Comrade Satya Pal Dang** : Will the Chief Minister be pleased to state whether he received a Memorandum dated 2nd September, 1977 regarding 'difficulties of the owners of the Atta Chakkies and Tubewells in rural areas' from the President of the Pathankot, Tehsil Chakki owners Association, H.B. Kirian, P.O. Sundar Chak, Tehsil Pathankot, District Gurdaspur regarding irregular power Supply, if so, the details thereof with the details of the action taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ**: ਹਾਂ, ਇਸ ਯਾਦ ਪੱਤਰ ਵਿੱਚ ਦਿਹਾਤੀ ਇਲਾਕਿਆਂ ਵਿੱਚ ਬਿਜਲੀ ਸਪਲਾਈ ਦੇ ਸਬੰਧ ਵਿਚ ਆਟਾ ਚੱਕੀ ਅਤੇ ਟਿਊਬਵੈੱਲ ਮਾਲਕਾਂ ਨੂੰ ਪੇਸ਼ ਆ ਰਹੀਆਂ ਕਠਿਨਾਈਆਂ ਦਾ ਜ਼ਿਕਰ ਕੀਤਾ ਗਿਆ ਸੀ। ਉਨ੍ਹਾਂ ਵਿੱਚ ਮੁੱਖ ਮੁੱਖ ਕਠਿਨਾਈਆਂ ਇਹ ਸਨ :—

(i) ਪੇਂਡੂ ਇਲਾਕਿਆਂ ਵਿੱਚ ਬਿਜਲੀ ਸਪਲਾਈ ਬੇਤਰਤੀਬੀ ਅਤੇ ਅਨਿਪੁੰਨ ਹੈ ;

(ii) ਬਿਜਲੀ ਸਪਲਾਈ ਦੇ ਮਾਮਲੇ ਵਿੱਚ ਦਿਹਾਤੀ ਤੇ ਸ਼ਹਿਰੀ ਖੇਤਰਾਂ ਵਿੱਚ ਵਿੱਤਕਰਾ ਰੱਖਿਆ ਜਾਂਦਾ ਹੈ ਜੋ ਕਿ ਇਸ ਗੱਲ ਤੋਂ ਸਪਸ਼ਟ ਹੈ ਕਿ ਜਦ ਕਿ ਸ਼ਹਿਰੀ ਇਲਾਕਿਆਂ ਵਿੱਚ 24 ਘੰਟੇ ਬਿਜਲੀ ਮਿਲਦੀ ਹੈ, ਪੇਂਡੂ ਇਲਾਕਿਆਂ ਵਿੱਚ ਬਿਜਲੀ ਦੀ ਸਪਲਾਈ ਕੇਵਲ 4—5 ਘੰਟੇ ਪ੍ਰਤਿ ਦਿਨ ਹੈ ;

(iii) ਦਿਹਾਤੀ ਇਲਾਕਿਆਂ ਵਿਚ ਬਿਜਲੀ ਦੇ ਰੇਟ ਸ਼ਹਿਰੀ ਇਲਾਕਿਆਂ ਨਾਲੋਂ ਜ਼ਿਆਦਾ ਹਨ ;

(iv) ਰਾਤ ਦੀ ਬਿਜਲੀ ਸਪਲਾਈ ਬਿਜਲੀ ਖਪਤਕਾਰਾਂ ਲਈ ਢੁੱਕਵੀਂ ਨਹੀਂ।

2. ਪੁਜ਼ੀਸ਼ਨ ਇਸ ਤਰ੍ਹਾਂ ਹੈ ਕਿ ਬਿਜਲੀ ਦੀ ਘਾਟ ਕਾਰਨ, ਦਿਹਾਤੀ ਤੇ ਸ਼ਹਿਰੀ ਫੀਡਰਾਂ ਤੇ ਪਾਬੰਦੀ ਲਗਾਉਣੀ ਪਈ ਸੀ ਐਪਰ ਨਵੰਬਰ, 1977 ਤੋਂ ਸਥਿਤੀ ਸੁਧਰ ਗਈ ਹੈ ਅਤੇ ਹੁਣ ਬਿਜਲੀ ਤੇ ਕੋਈ ਕਟੌਤੀ ਨਹੀਂ। ਇਹ ਕਹਿਣਾ ਠੀਕ ਨਹੀਂ ਕਿ ਕੇਵਲ ਦਿਹਾਤੀ ਇਲਾਕਿਆਂ ਲਈ ਹੀ ਬਿਜਲੀ ਦੀ ਕਟੌਤੀ ਕੀਤੀ ਗਈ ਸੀ। ਸ਼ਹਿਰੀ ਫੀਡਰਾਂ ਤੇ ਵੀ ਪਾਬੰਦੀਆਂ ਲਗਾਈਆਂ ਗਈਆਂ ਸਨ। ਇਹ ਵੀ ਗਲਤ ਹੈ ਕਿ ਦਿਹਾਤੀ ਇਲਾਕਿਆਂ ਵਿੱਚ ਬਿਜਲੀ ਦੇ ਰੇਟ ਸ਼ਹਿਰਾਂ ਨਾਲੋਂ ਜ਼ਿਆਦਾ ਹਨ। ਇਕੋ ਜਿਹੀ ਸ਼੍ਰੇਣੀ ਦੇ ਖਪਤਕਾਰਾਂ ਲਈ ਪੇਂਡੂ ਜਾਂ ਸ਼ਹਿਰੀ ਇਲਾਕਿਆਂ ਵਿੱਚ ਇਕੋ ਜਿਹੇ ਰੇਟ ਹਨ। ਜਿਥੋਂ ਤਕ ਰਾਤ ਨੂੰ ਦਿੱਤੀ ਜਾਣ ਵਾਲੀ ਬਿਜਲੀ ਦਾ ਸਬੰਧ ਹੈ, ਇਹ ਦੱਸਿਆ ਜਾਂਦਾ ਹੈ ਕਿ ਦਿਹਾਤੀ ਇਲਾਕਿਆਂ ਵਿੱਚ ਬਿਜਲੀ ਸਪਲਾਈ ਪਾਵਰ ਹਾਊਸਾਂ ਤੇ ਰਾਤ ਤੇ ਦਿਨ ਦੇ ਲੋਡ ਨੂੰ ਜਿਥੋਂ ਤਕ ਹੋ ਸਕੇ, ਸੰਤੁਲਤ ਰੱਖਣ ਲਈ ਤਕਨੀਕੀ ਕਾਰਨਾਂ ਕਰਕੇ ਦੇਣੀ ਪੈਂਦੀ ਸੀ।

---

## Agreement on Thein Dam

***177. Dr. Kewal Krishan** : Will the Chief Minister be pleased to state—

(a) whether it is a fact that an agreement for constructing the Thein Dam has been entered into with other States; if so, the terms and conditions thereof;

(b) the percentage of total expenditure on the Thein Dam to be paid by the Punjab Government;

(c) the details of benefits which the State Government will get on the completion of the said Thein Dam?

**Sardar Parkash Singh Badal**: (a) An agreement has been reached by Punjab Government with the Governments of J&K and Himachal Pradesh by the minutes of the meeting held on 17th January, 1976 between Chief Ministers of Punjab and J&K and through a 'memo of Understanding' recorded on 25th August, 1977 with H.P. Government respectively. The Minutes and memo of understanding have been confirmed by Governments

[Chief Minister]

concerned. Salient features of the joint Minutes with J&K and memo of understanding with H.P. are placed on the table of the House. Formal agreement deeds are yet to be executed.

(b) The expenditure to be borne by Punjab will be as follows:—

(i) 100% of the cost chargeable to Power on allocation of entire power to Punjab;

(ii) 90% of the total cost chargeable to irrigation will be shared by Punjab and Rajasthan *prorata* according to the quantum of water utilization by each;

(c) (i) Additional irrigation in Punjab will be 1 to 1.5 lac hectares;

(ii) Additional firm power generation available to Punjab at 100% load factor will be 189 MW less shares agreed to be allotted to J&K and H.P. which are 20% and 4.6% respectively on allocation of entire Power to Punjab.

**Thein Dam Project**

Salient Features of

1. Minutes of meeting on 17th January, 1976 between Chief Minister Punjab and Chief Minister J. & K.

2. Memorandum of nuderstanding with Himachal Pradesh Government as a result of discussions on 25th August, 1977.

1. Minutes of meeting on 17th January, 1976 between Chief Minister Punjab and Chief Minister, J & K.

(i) J & K would be a partner in the costs and benefits of the irrigation component of the project to the extent of 10%.

(ii) Land required for the project lying in J&K territory would be acquired by J&K Government. J&K Government would have the title to the land, but the land would be made available to the project on long-term lease. The cost of the land would be borne by the project.

(iii) J&K would take off Ravi Canal from Shahpurkandi Barrage and would contribute towards the cost of the Barrage an amount that would otherwise be required for constructing regulation works on the river downstream of Thein Dam and carrier channel therefrom upto the Barrage. A mutually agreed estimate of the amount would be prepared and, in case of any difference arising, the estimate would be got vetted by C.W.C.

(iv) The oustees from the Project would in addition to compensation due under the laws of the States concerned, be rehabilitated either on land or alternative avocations on such terms as would generally be expected to better their prospects in future.

(v) J&K would get 20 per cent of the power generated at Thein Dam at bus bar rate. If J&K is unable to use its share of Power, it would be sold back to Punjab at mutually acceptable rate.

(vi) Agreement could not be reached regarding the claim put forward by J&K that they should have a share in the profits that P.S.E.B. would take by selling power from Thein Dam. It was agreed that this matter would be discussed further.

2. Memorandum of Understanding with Himachal Pradesh Government as a result of discussions on 25th August, 1977.

(i) Himachal Pradesh would get free of cost 4.6 per cent of power generated at Thein Dam in full settlement of its claims.

(ii) In case Himachal Pradesh does not wish to use all or any part of its share of power, it would be sold to Punjab. If the entire 4.6 per cent of the share is sold back to Punjab, it would be valued at Rs. 82.5 lac .If a lesser quantity of power is sold to Punjab, the payment would be reduced *pro-rata*.

(iii) Himachal Pradesh Government agrees to use their good offices to ensure that Punjab proceeds with the construction work and complete the same as speedily as possible and operates the Project to achieve the envisaged objectives of the Project in the most efficient manner.

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਚੀਫ਼ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਦੱਸਿਆ ਹੈ ਕਿ ਹਿਮਾਚਲ ਪ੍ਰਦੇਸ਼ ਅਤੇ ਜੇ. ਐਂਡ ਕੇ. ਸਰਕਾਰਾਂ ਦੇ ਨਾਲ ਅਲਗ ਅਲਗ ਮੀਟਿੰਗਾਂ ਹੋਈਆਂ ਸਨ ਪਰ ਰਾਜਿਸਥਾਨ ਸਰਕਾਰ ਦੇ ਨਾਲ ਕੋਈ ਮੀਟਿੰਗ ਨਹੀਂ ਹੋਈ । ਥੀਨ ਡੈਮ ਦੇ ਮੁੱਤਲਿਕ ਇਨ੍ਹਾਂ ਨੇ ਦੱਸਿਆ ਹੈ ਕਿ ਕੋਈ ਫਾਰਮਲ ਐਗਰੀਮੈਂਟ ਅਜੇ ਤੱਕ ਨਹੀਂ ਹੋਇਆ ਹੈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਫਾਰਮਲ ਐਗਰੀਮੈਂਟ ਦੇ ਵਿਚ ਕੋਈ ਰੁਕਾਵਟ ਹੈ ਜਾਂ ਕਦੋਂ ਤੱਕ ਹੋ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਸਾਡੀਆ ਤਿੰਨ ਗੌਰਮਿੰਟਾਂ, ਜਿਸ ਵਿਚ ਹਿਮਾਚਲ ਪ੍ਰਦੇਸ਼, ਜੇ. ਐਂਡ ਕੇ. ਅਤੇ ਪੰਜਾਬ ਸ਼ਾਮਲ ਹਨ, ਦੀਆਂ ਮੀਟਿੰਗਾਂ ਹੋਈਆਂ ਹਨ। ਉਸ ਮੀਟਿੰਗ ਦੀਆਂ ਪ੍ਰੋਸੀਡਿੰਗਾਂ ਕਨਫਰਮ ਕਰ ਦਿੱਤੀਆਂ ਗਈਆਂ ਹਨ। ਹੁਣ ਸਿਰਫ ਐਗਰੀਮੈਂਟ ਹੀ ਹੋਣਾ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਹਿਮਾਚਲ ਸਰਕਾਰ ਦੇ ਜ਼ਿਮੇਵਾਰ ਅਧਿਕਾਰੀਆਂ ਨੇ ਕਿਹਾ ਹੈ ਕਿ ਜਿਹੜੀ ਪਾਵਰ ਹੈ, ਉਸ ਦੇ ਉਹ ਹਿੱਸੇਦਾਰ ਹਨ। ਰਾਜਿਸਥਾਨ ਵਾਲੇ ਰਾਵੀ ਤੋਂ ਪਾਣੀ ਮੰਗਦੇ ਹਨ। ਇਸ ਚੀਜ਼ ਬਾਰੇ ਮੁੱਖ ਮੰਤਰੀ ਸਾਹਿਬ ਸਪੱਸ਼ਟੀਕਰਣ ਕਰਨ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਿਮਾਚਲ ਗੌਰਮਿੰਟ ਨਾਲ ਸਾਡਾ ਫੈਸਲਾ ਹੋ ਚੁੱਕਿਆ ਹੈ ਉਨ੍ਹਾਂ ਦਾ 4.6 ਪ੍ਰਤੀਸ਼ਤ ਹਿੱਸਾ ਹੈ। ਜਿਥੋਂ ਤਕ ਰਾਜਿਸਥਾਨ ਦਾ ਸਵਾਲ ਹੈ। ਉਨ੍ਹਾਂ ਨੂੰ ਅਸੀਂ ਕੋਈ ਬਿਜਲੀ ਨਹੀਂ ਦੇਣੀ। ਇਹ ਗੱਲ ਵੱਖਰੀ ਹੈ ਕਿ ਜੋ ਬਿਜਲੀ ਸਾਡੇ ਪੰਜਾਬ ਦੇ ਸ਼ੇਅਰ ਤੋਂ ਫਾਲਤੂ ਨਿਕਲਦੀ ਹੋਵੇਗੀ ਤੇ ਕਨਜ਼ਿਊਮ ਨਾ ਹੁੰਦੀ ਹੋਵੇਗੀ ਉਹ ਅਸੀਂ ਦੇ ਦੇਈਏ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਸੈਂਟਰਲ ਗੌਰਮਿੰਟ ਨੇ ਕੋਈ ਮੀਟਿੰਗ ਬੁਲਾਈ ਹੈ ਇਸ ਗੱਲ ਨੂੰ ਇਨਸੈਂਟਿਵ ਦੇਣ ਲਈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੀਟਿੰਗ ਹੋਈ ਹੈ।

**ਸਰਦਾਰ ਨੱਥਾ ਸਿੰਘ ਦਾਲਮ**: ਪਿਛਲੀ ਕਾਂਗਰਸ ਸਰਕਾਰ ਵੇਲੇ ਐਗਰੀਕਲਚਰ ਅਤੇ ਸਨਅਤੀ ਖੇਤਰ ਵਿਚ ਡੈਮ ਨਾ ਬਣਾਉਣ ਦੇ ਕਾਰਨ ਕਿੰਨਾ ਨੁਕਸਾਨ ਪਹੁੰਚਿਆ ਹੈ? ਸਪੀਕਰ ਸਾਹਿਬ, ਮੈਂ ਇਹ ਚੀਜ਼ ਮੁੱਖ ਮੰਤਰੀ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ?

**ਮੁੱਖ ਮੰਤਰੀ**: ਸਪੀਕਰ ਸਾਹਿਬ, 15 ਕਰੋੜ ਰੁਪਏ ਦਾ ਨੁਕਸਾਨ ਪੰਜਾਬ ਸਰਕਾਰ ਨੂੰ ਪਹੁੰਚਿਆ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**: ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕਿਤਨੀ ਦੇਰ ਵਿਚ ਥੀਨ ਡੈਮ ਦਾ ਕੰਮ ਪੂਰਾ ਹੋ ਜਾਵੇਗਾ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਬੜੀ ਤੇਜ਼ੀ ਨਾਲ ਕੰਮ ਸ਼ੁਰੂ ਹੋ ਰਿਹਾ ਹੈ। ਤਿੰਨ ਕਰੋੜ ਰੁਪਿਆ ਖਰਚਿਆ ਗਿਆ ਹੈ ਔਰ ਇੰਜੀਨੀਅਰਾਂ ਨੂੰ ਕਹਿ ਦਿੱਤਾ ਗਿਆ ਹੈ ਕਿ ਜਿਤਨਾ ਪੈਸਾ ਇਕ ਸਾਲ ਦੇ ਵਿਚ ਖਰਚ ਕਰ ਸਕਦੇ ਹਨ ਉਹ ਕਰ ਲੈਣ। ਪੰਜਾਬ ਸਰਕਾਰ ਉਤਨਾ ਹੀ ਪੈਸਾ ਦੇਵੇਗੀ। ਵਾਰ ਲੈਵਲ ਤੇ ਇਹ ਕੰਮ ਕੀਤਾ ਜਾਵੇਗਾ ਪਰ ਮੈਂ ਇਹ ਨਹੀਂ ਕਹਿ ਸਕਦਾ ਕਿ ਕਦ ਤਕ ਖ਼ਤਮ ਹੋ ਜਾਵੇਗਾ।

**ਗਿਆਨੀ ਅਰਜਨ ਸਿੰਘ ਲਿੱਟ**: ਸਪੀਕਰ ਸਾਹਿਬ, ਮੈ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਨੁਕਸਾਨ ਪਿਛੇ ਕਾਂਗਰਸੀਆਂ ਨੇ ਕੀਤਾ ਹੈ ਕੀ ਜਿਹੜਾ ਕਮਿਸ਼ਨ ਬਣਾਇਆ ਹੈ ਉਸ ਦੇ ਵਿਚ ਇਹ ਗੰਭੀਰ ਮਸਲਾ ਵੀ ਲਿਆ ਜਾਵੇਗਾ।

(ਕੋਈ ਜਵਾਬ ਨਹੀਂ ਆਇਆ।)

**ਚੌਧਰੀ ਬਲ ਰਾਮ ਜਾਖੜ**: ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਕੱਲ੍ਹ ਹਾਊਸ ਵਿਚ ਕਿਹਾ ਸੀ, ਉਸ ਮਸਲੇ ਬਾਰੇ ਮੈਂ ਪੁੱਛਣਾ ਚਾਹਾਂਗਾ। ਸਪੀਕਰ ਸਾਹਿਬ, ਦਿੱਲੀ ਵਿਚ ਜਦੋਂ ਮੀਟਿੰਗ ਹੋਈ ਤਾਂ ਕੀ ਉਸ ਵਿਚ ਹੈਡ ਵਰਕਸ ਦਾ ਵੀ ਮਾਮਲਾ ਉਠਾਇਆ ਗਿਆ ਸੀ। ਜੇ ਉਠਾਇਆ ਗਿਆ ਸੀ ਤਾਂ ਕੀ ਸੀ. ਐਮ. ਸਾਹਿਬ ਦੱਸਣਗੇ ਕਿ ਉਥੇ ਕੀ ਫੈਸਲਾ ਹੋਇਆ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਲੀਡਰ ਆਫ ਦੀ ਆਪੋਜ਼ੀਸ਼ਨ ਜਿਤਨੇ ਵੀ ਪ੍ਰਸ਼ਨ ਪੁੱਛਣ ਮੈਂ ਉਨ੍ਹਾਂ ਨੂੰ ਕਲੀਅਰ ਜਵਾਬ ਦੇਵਾਂਗਾ। ਜੋ ਮੀਟਿੰਗ ਦਿੱਲੀ ਰੱਖੀ ਗਈ ਸੀ। ਉਸ ਮੀਟਿੰਗ ਵਿਚ ਪਹਿਲਾਂ ਹੈਡ ਵਰਕਸ ਬਾਰੇ ਕੋਈ ਜ਼ਿਕਰ ਨਹੀਂ ਹੋਇਆ ਸੀ। ਪਰ ਮੀਟਿੰਗ ਖ਼ਤਮ ਹੋਣ ਮਗਰੋਂ ਦੂਜੀਆਂ ਸਟੇਟਾਂ ਨੇ ਆਪਣੇ ਵਿਊ ਪੁਆਇੰਟਸ ਦਿੱਤੇ ਸਨ। ਉਨ੍ਹਾਂ ਨੇ ਕਿਹਾ ਕਿ ਪਿਛੇ ਕਾਂਗਰਸ ਸਰਕਾਰ ਵੇਲੇ ਇਹ ਫੈਸਲਾ ਹੋਇਆ ਸੀ ਕਿ ਹੈਡ ਵਰਕਸ ਦਾ ਪਾਣੀ ਪਹਿਲੇ ਦੱਸ ਸਾਲ ਸਾਨੂੰ ਮਿਲਦਾ ਰਹੇਗਾ।

**ਸ੍ਰੀ ਰਮੇਸ਼ ਚੰਦਰ**: ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਥੀਨ ਡੈਮ ਬਾਰੇ ਸੈਂਟਰ ਦੀ ਸਰਕਾਰ ਕਿਤਨਾ ਰੁਪਿਆ ਦੇਵੇਗੀ; ਕੀ ਮੁੱਖ ਮੰਤਰੀ ਜੀ ਇਹ ਦੱਸਣ ਲਈ ਤਿਆਰ ਹਨ?

**ਮੁੱਖ ਮੰਤਰੀ**: ਸਪੀਕਰ ਸਾਹਿਬ ਥੀਨ ਡੈਮ ਲਈ ਤਿੰਨ ਕਰੋੜ ਰੁਪਿਆ ਦੇ ਦਿਤਾ ਹੈ। ਬਾਕੀ ਮੈ ਥੋੜੇ ਦਿਨਾਂ ਤੱਕ ਡਿਸਕਸ ਕਰਨ ਲਈ ਦਿੱਲੀ ਜਾ ਰਿਹਾ ਹਾਂ। ਸੈਂਟਰ ਦੀ ਸਰਕਾਰ ਇਸ ਪ੍ਰਾਜੈਕਟ ਨੂੰ ਬਣਾਉਣ ਲਈ ਵੱਧ ਤੋਂ ਵੱਧ ਸਾਡੀ ਮੱਦਦ ਕਰੇਗੀ। ਥੀਨ ਡੈਮ ਨੂੰ ਅਸੀਂ ਸਮੇਂ ਸਿਰ ਕੰਪਲੀਟ ਕਰਨ ਦੇ ਯਤਨ ਕਰਾਂਗੇ।

**ਸਰਦਾਰ ਬੇਅੰਤ ਸਿੰਘ**: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੱਲ ਹੀ ਪਰਾਈਮ ਮਨਿਸਟਰ ਨੇ ਕਿਹਾ ਹੈ ਕਿ ਸਟੇਟਾਂ ਆਪਣਾ ਖਰਚ ਆਪ ਕਰਨ। ਜੇਕਰ ਸੈਂਟਰ ਸਰਕਾਰ ਵਲੋਂ ਕੋਈ ਮਦਦ ਨਾ ਮਿਲੀ ਤਾਂ ਕੀ ਥੀਨ ਡੈਮ ਨੂੰ ਪੂਰਾ ਕਰਨ ਲਈ ਹੋਰ ਸੈਸ ਲਗਾਏ ਜਾਣਗੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਨੂੰ ਨਹੀਂ ਲਗਦਾ ਕਿ ਇਸ ਤਰ੍ਹਾਂ ਹੋਵੇਗਾ ਪਰ ਫਿਰ ਵੀ ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਹੋ ਜਿਹੀ ਗੱਲ ਹੋਵੇਗੀ ਤਾਂ ਵੀ ਪੰਜਾਬ ਸਰਕਾਰ ਇਸ ਥੀਨ ਡੈਮ ਦੇ ਕੰਮ ਨੂੰ ਜ਼ਰੂਰ ਪੂਰਾ ਕਰੇਗੀ। (ਤਾੜੀਆਂ)

---

**Flat Rate for Canal Water**

***130. Sardar Shashpal Singh**: Will the Chief Minister be pleased to state whether the question of charging a flat rate for the canal water supplied to the farmers in the State is under the active consideration of the Government; if so, the time by which a final decision thereon is likely to be taken ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਇਸ ਜ਼ਰੂਰੀ ਵਿਸ਼ੇ ਨੂੰ ਘੋਖਣ ਲਈ ਅਤੇ ਸਰਕਾਰ ਨੂੰ ਸਿਫਾਰਸ਼ਾਂ ਕਰਨ ਲਈ ਇਕ ਕਮੇਟੀ ਬਣਾਈ ਜਾ ਰਹੀ ਹੈ।

**ਸਰਦਾਰ ਸ਼ਸ਼ਪਾਲ ਸਿੰਘ**: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਫਲੈਟ ਰੇਟ ਤੇ ਕਿਸਾਨਾਂ ਨੂੰ ਪਾਣੀ ਦੇਣ ਵੇਲੇ ਕੀ ਇਸ ਗੱਲ ਦਾ ਵੀ ਧਿਆਨ ਰਖਿਆ ਜਾਵੇਗਾ ਕਿ ਬਿਜਲੀ ਵਾਂਗ ਨਹਿਰੀ ਪਾਣੀ ਕਿਸਾਨਾਂ ਨੂੰ ਦੇਣ ਵਿੱਚ ਸਹੂਲਤ ਦੇਣੀ ਚਾਹੀਦੀ ਹੈ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਇਕ ਕਮੇਟੀ ਬਣਾਈ ਜਾ ਰਹੀ ਹੈ। ਇਹ ਕਮੇਟੀ ਕਿਸਾਨਾਂ ਨਾਲ ਤਅਲੁੱਕ ਰਖਦੀ ਹੈ। ਮੈਂ ਇਤਨਾ ਕਹਿ ਸਕਦਾ ਹਾਂ ਕਿ ਸਰਦਾਰ ਸ਼ਸ਼ਪਾਲ ਸਿੰਘ ਉਸ ਕਮੇਟੀ ਦੇ ਜ਼ਰੂਰ ਮੈਂਬਰ ਹੋਣਗੇ।

---

**ਗਰਾਮ ਪੰਚਾਇਤ ਜੈਮਲ ਸਿੰਘ ਵਾਲਾ, ਬਲਾਕ ਸਹਿਣਾ, ਜ਼ਿਲਾ ਸੰਗਰੂਰ ਦੇ ਸਰਪੰਚ ਵਿਰੁੱਧ ਦੋਸ਼**

*79. **ਮਾਸਟਰ ਚੰਦ ਸਿੰਘ**: ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਗਰਾਮ ਪੰਚਾਇਤ ਜੈਮਲ ਸਿੰਘ ਵਾਲਾ, ਬਲਾਕ: ਸਹਿਣਾ, ਜ਼ਿਲ੍ਹਾ ਸੰਗਰੂਰ ਦੇ ਸਰਪੰਚ ਨੂੰ ਸਾਲ 1976 ਦੇ ਦੌਰਾਨ ਕਿਨ੍ਹਾਂ ਦੋਸ਼ਾਂ ਦੇ ਅਧਾਰ ਤੇ ਮੁਅੱਤਲ ਕੀਤਾ ਗਿਆ ਸੀ ?

(ਅ) ਕੀ ਉਕਤ ਸਰਪੰਚ ਨੂੰ ਉਸ ਵਿਰੁੱਧ ਲਗਾਏ ਗਏ ਦੋਸ਼ਾਂ ਲਈ ਦੋਸ਼ੀ ਪਾਇਆ ਗਿਆ ਸੀ, ਜੇਕਰ ਅਜਿਹਾ ਹੋਵੇ ਤਾਂ ਉਸ ਨੂੰ ਬਹਾਲ ਕਰਨ ਦੇ ਕੀ ਕਾਰਨ ਸਨ ?

**ਸਰਦਾਰ ਆਤਮਾ ਸਿੰਘ**: (ੳ) ਸਰਪੰਚ, ਗਰਾਮ ਪੰਚਾਇਤ, ਜੈਮਲ ਸਿੰਘ ਵਾਲਾ ਨੂੰ ਹੇਠ ਲਿਖੇ ਦੋਸ਼ਾਂ ਦੇ ਅਧਾਰ ਤੇ ਮਿਤੀ 3 ਨਵੰਬਰ, 1976 ਨੂੰ ਮੁਅੱਤਲ ਕੀਤਾ ਗਿਆ ਸੀ:—

(1) ਪੰਚਾਇਤ ਦੀ ਸ਼ਾਮਲਾਤ ਜ਼ਮੀਨ ਦੇ ਠੇਕੇ ਦੇ ਪੈਸਿਆਂ ਦਾ ਹਿਸਾਬ ਕਿਤਾਬ ਠੀਕ ਨਹੀਂ ਰੱਖਿਆ ਹੋਇਆ।

[ਵਿਕਾਸ ਮੰਤਰੀ ]

(2) ਪੰਚਾਇਤ ਦਾ ਹਾੜੀ-ਸਾਉਣੀ ਦਾ ਕੋਈ ਇਜਲਾਸ ਨਹੀਂ ਕੀਤਾ।

(3) ਸ਼ਾਮਲਾਤ ਭੂਮੀ ਵਿਚੋਂ ਲੋਕਾਂ ਨੂੰ ਦਰਖਤ ਮੁਫਤ ਕਟਵਾ ਦਿੱਤੇ ਤੇ ਇਸ ਪੰਚਾਇਤ ਦੇ ਨੁਕਸਾਨ ਬਾਰੇ ਕੋਈ ਕਾਰਵਾਈ ਨਹੀਂ ਕੀਤੀ।

(4) ਸਰਪੰਚ ਨੇ 320 ਰੁਪਏ ਜੋ ਸ੍ਰੀ ਚਤਰ ਸਿੰਘ, ਪਿੰਡ ਅਲੀਕੇ ਤੋਂ ਸਾਵਣ 2031 ਤੇ ਹਾੜ, 2032 ਤੱਕ ਹੱਡਾ ਰੋੜੀ ਦੇ ਠੇਕੇ ਦੇ ਲਿਤੇ ਸਨ। ਉਸਦਾ ਇੰਦਰਾਜ ਕੈਸ਼-ਬੁੱਕ ਵਿਚ ਨਹੀਂ ਕੀਤਾ ਤੇ ਗਬਨ ਕਰ ਲਿਆ।

(5) ਸਰਕਾਰ ਦੀਆਂ ਹਦਾਇਤਾਂ ਤੋਂ ਵੱਧ ਪੰਚਾਇਤ ਫੰਡ ਆਪਣੇ ਹੱਥ ਵਿਚ ਰੱਖ ਕੇ ਨਿੱਜੀ ਵਰਤੋਂ ਕੀਤੀ।

(ਅ) ਇਸ ਕੇਸ ਦੀ ਅਜੇ ਪੜਤਾਲ ਹੋ ਰਹੀ ਹੈ ਕਿਉਂਕਿ ਪੜਤਾਲ ਰਿਪੋਰਟ ਜ਼ਿਲ੍ਹਾ ਵਿਕਾਸ ਤੇ ਪੰਚਾਇਤ ਅਫਸਰ, ਸੰਗਰੂਰ ਨੇ ਸਮੇਂ ਸਿਰ ਨਹੀਂ ਭੇਜੀ। ਇਸ ਲਈ ਸਰਪੰਚ ਨੂੰ ਮਿਤੀ 14 ਮਾਰਚ, 1977 ਨੂੰ ਇਸ ਸ਼ਰਤ ਨਾਲ ਬਹਾਲ ਕੀਤਾ ਗਿਆ ਸੀ ਕਿ ਇਸ ਦਾ ਪੜਤਾਲ ਉਤੇ ਕੋਈ ਅਸਰ ਨਹੀਂ ਹੋਵੇਗਾ।

**ਮਾਸਟਰ ਚੰਦ ਸਿੰਘ**: ਸਪੀਕਰ ਸਾਹਿਬ, ਜੈਮਲ ਸਿੰਘ ਵਾਲਾ ਦੇ ਗਰਾਮ ਪੰਚਾਇਤ ਦੇ ਸਰਪੰਚ ਦੇ ਖਿਲਾਫ ਸੰਗੀਨ ਦੋਸ਼ ਹਨ। ਪੈਸੇ ਦਾ ਹਿਸਾਬ ਕਿਤਾਬ ਠੀਕ ਨਹੀਂ ਰਖਿਆ, ਦਰਖਤ ਮੁਫਤ ਕਟਵਾ ਦਿੱਤੇ ਅਤੇ ਸਾਉਣੀ ਦੀ ਫਸਲ ਤੇ ਕੋਈ ਇਜਲਾਸ ਨਹੀਂ ਕੀਤਾ। ਡੀ. ਡੀ. ਪੀ. ਓ. ਨੇ ਇਨਕੁਆਇਰੀ ਮੁਕੰਮਲ ਨਹੀਂ ਕੀਤੀ। ਸਪੀਕਰ ਸਾਹਿਬ, ਡੀ. ਡੀ. ਪੀ. ਓ. ਨੇ ਪੈਸੇ ਲੈ ਲਏ ਜਿਸ ਕਰਕੇ ਉਹ ਸਾਰੀ ਕਾਰਵਾਈ ਮੁਕੰਮਲ ਨਾ ਹੋ ਸਕੀ ਅਤੇ ਸਰਪੰਚ ਨੂੰ ਬਹਾਲ ਕਰ ਦਿਤਾ ਗਿਆ। ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਇਆ ਇਹ ਪੜਤਾਲ ਕਰਕੇ ਕਦੋਂ ਤਕ ਉਸਨੂੰ ਦੁਬਾਰਾ ਸਸਪੈਂਡ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, 14 ਮਾਰਚ, 1977 ਨੂੰ ਤਾਰ ਦਿੱਤੀ ਹੈ ਕਿ ਉਸਦੀ ਰਿਪੋਰਟ ਭੇਜੀ ਜਾਵੇ। ਪੜਤਾਲ ਉਪਰੰਤ ਕਾਰਵਾਈ ਕੀਤੀ ਜਾਵੇਗੀ।

**ਮਾਸਟਰ ਬਾਬੂ ਸਿੰਘ**: ਕੀ ਮਨਿਸਟਰ ਸਾਹਿਬ ਦੱਸਣ ਦੀ ਕ੍ਰਿਪਾ ਕਰਨਗੇ ਕਿ ਉਸ ਬੰਦੇ ਨੂੰ ਸਸਪੈਂਡ ਕਰਨਾ ਐਕਸ਼ਨ ਕੋਈ ਨਹੀਂ ਹੈ। ਉਸ ਤੇ ਸੀਰੀਅਸ ਚਾਰਜਿਜ਼ ਸਨ। ਇਸ ਲਈ ਕੀ ਉਸਨੂੰ ਡਿਸਮਿਸ ਕੀਤਾ ਜਾਏਗਾ ?

**ਮੰਤਰੀ**: ਇਨਕੁਆਇਰੀ ਮੁਕੰਮਲ ਹੋਣ ਵਾਲੀ ਹੈ ਔਰ ਅਗਰ ਦੋਸ਼ ਸਾਬਤ ਹੋ ਗਏ ਤਾਂ ਉਸ ਨੂੰ ਡਿਸਮਿਸ ਕਰਾਂਗੇ ਔਰ ਅੱਗੇ ਨੂੰ ਵੀ ਡਿਸਕੁਆਲੀਫਾਈ ਕਰਾਂਗੇ ਤਾਂ ਕਿ ਉਹ ਅੱਗੇ ਨੂੰ ਵੀ ਚੋਣਾਂ ਨਾ ਲੜ ਸਕੇ।

**ਗਿਆਨੀ ਅਰਜਣ ਸਿੰਘ ਲਿੱਟ**: ਸਪੀਕਰ ਸਾਹਿਬ, ਬਹੁਤ ਸਾਰੇ ਸਰਪੰਚਾਂ ਦੇ ਖਿਲਾਫ ਕੁਰਪਸ਼ਨ ਦੇ ਕੇਸਿਜ਼ ਚਲ ਰਹੇ ਹਨ। ਕਿਸੇ ਦਾ ਚਲਾਨ 109 ਅਧੀਨ ਕਰ ਦਿੱਤਾ ਜਾਂਦਾ ਹੈ ਔਰ ਜਿਨ੍ਹਾਂ ਦੀ ਰਿਆਇਤ ਕਰਨੀ ਹੁੰਦੀ ਹੈ ਉਨ੍ਹਾਂ ਦਾ ਚਲਾਨ 105 ਹੇਠ ਕਰ ਦਿੱਤਾ ਜਾਂਦਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕੀ ਹਰ ਇੱਕ ਨਾਲ ਇੱਕੋ ਜਿਹਾ ਸਲੂਕ ਕੀਤਾ ਜਾਵੇਗਾ ?

**ਮੰਤਰੀ** : ਪੰਚਾਇਤੀ ਰਾਜ ਕਾਨੂੰਨ ਤਹਿਤ ਜੋ ਰੂਲਜ਼ ਹਨ ਉਸਦੇ ਮੁਤਾਬਿਕ ਹੀ ਕੰਮ ਕਰਨਾ ਪੈਂਦਾ ਹੈ।

**ਸਰਦਾਰ ਨੱਥਾ ਸਿੰਘ ਦਾਲਮ** : ਪਿਛਲੀ ਕਾਂਗਰਸ ਸਰਕਾਰ ਨੇ ਬਹੁਤ ਸਾਰੇ ਪੰਚਾਂ/ਸਰਪੰਚਾਂ ਨੂੰ ਸਿਆਸੀ ਬਿਨਾ ਤੇ ਮੁਅੱਤਲ ਕੀਤਾ ਹੋਇਆ ਸੀ। ਇਸ ਚੀਜ਼ ਦੀ ਪੜਤਾਲ ਕਰਕੇ ਕੀ ਜੇ ਉਸ ਵਿਚ ਕੋਈ ਸਚਾਈ ਹੋਵੇ ਤਾਂ ਕੀ ਉਨ੍ਹਾਂ ਨੂੰ ਮੁੜ ਬਹਾਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ ?

**ਮੰਤਰੀ** : ਕਾਂਗਰਸ ਸਰਕਾਰ ਦੇ ਸਮੇਂ ਬਦਲਾ ਲਊ ਨੀਤੀਆਂ ਨਾਲ ਕਈ ਸਰਪੰਚਾਂ ਨੂੰ ਮੁਅੱਤਲ ਕੀਤਾ ਗਿਆ ਸੀ। ਇਸ ਬਾਰੇ ਜਲਦੀ ਤੋਂ ਜਲਦੀ ਇਨਕੁਆਇਰੀਆਂ ਮੁਕੰਮਲ ਕਰਾਕੇ ਐਕਸ਼ਨ ਲਿੱਤਾ ਜਾਏਗਾ।

**ਸਰਦਾਰ ਦਲੀਪ ਸਿੰਘ ਪਾਂਧੀ** : ਕੋਈ 3,000 ਜਾਂ 4,000 ਦੇ ਕਰੀਬ ਪੰਚਾਂ ਔਰ ਸਰਪੰਚਾਂ ਦੇ ਖਿਲਾਫ ਸਰਕਾਰ ਕੋਲ ਕੰਪਲੇਂਟਸ ਪੈਂਡਿੰਗ ਪਈਆਂ ਹਨ। ਕਿਉਂਕਿ ਦੂਜੀਆਂ ਚੋਣਾਂ ਆਉਣ ਵਾਲੀਆਂ ਹਨ, ਇਸ ਲਈ ਕੀ ਦੂਜੀਆਂ ਚੋਣਾਂ ਆਉਣ ਤੋਂ ਪਹਿਲਾਂ ਇਨ੍ਹਾਂ ਕੇਸਾਂ ਬਾਰੇ ਫੈਸਲਾ ਕਰ ਦਿਤਾ ਜਾਏਗਾ ਤਾਂ ਕਿ ਲੋਕ ਨਵੀਆਂ ਇਲੈਕਸ਼ਨਾਂ ਲੜ ਸਕਣ ?

**ਮੰਤਰੀ** : ਨਾ 3,000 ਔਰ ਨਾ ਹੀ 4,000 ਸ਼ਿਕਾਇਤਾਂ ਦਾ ਬਲਿਕ ਜਿੰਨੀਆਂ ਵੀ ਸ਼ਿਕਾਇਤਾਂ ਹਨ ਉਨ੍ਹਾਂ ਨੂੰ ਮੁਕੰਮਲ ਕਰਨ ਦਾ ਬਹੁਤ ਜਲਦੀ ਯਤਨ ਕਰ ਰਹੇ ਹਾਂ।

---

**Status of 'A' Class Offices in the State**

***153. 1. Comrade Sarwan Singh Cheema**
**2. Sardar Sant Singh Dhuri**
**3. Sardar Chitwant Singh Kauhrian** : Will the Minister for Finance be pleased to state—

(a) whether the status of 'A' Class offices in the State is the same; if not, the reasons therefor;

(b) whether the grades of different common categories of the staff such as Superintendents, Deputy Superintendents, Personal Assistants, Assistants and Stenographers are the same as in all the 'A' Class offices including the Punjab Civil Secretariat, if not; the reasons therefor;

(c) whether the scales of such categories were revised during the emergency only in respect of some 'A' Class offices, if so, the reasons therefor ?

**ਸ੍ਰੀ ਹਿਤ ਅਭਿਲਾਸ਼ੀ, (ਆਬਕਾਰੀ ਤੇ ਕਰ ਮੰਤਰੀ)** : (ੳ) ਹਾਂ ਜੀ ਤਕਨੀਕੀ ਤੌਰ ਤੇ ਸਮੂਹ 'ਏ' ਕਲਾਸ ਦਫਤਰਾਂ ਦਾ ਦਰਜਾ ਸਮਾਨ ਹੋਣਾ ਚਾਹੀਦਾ ਹੈ।

(ਅ) ਨਹੀਂ ਜੀ। ਹੁਣੇ ਜਿਹੇ ਪਦ-ਉਨਿਤ ਕੀਤੇ ਗਏ ਦਫ਼ਤਰਾਂ ਅਤੇ ਪਹਿਲੇ 'ਏ' ਕਲਾਸ ਦਫ਼ਤਰਾਂ ਵਿਚ ਕੁਝ ਸਾਂਝੇ ਵਰਗ ਦੀਆਂ ਅਸਾਮੀਆਂ ਦੇ ਤਨਖਾਹ ਸਕੇਲਾਂ ਵਿਚ ਸਮਾਨਤਾ ਨਹੀਂ ਹੈ। ਜਿਸ ਸਮੇਂ ਇਨ੍ਹਾਂ 13 ਦਫ਼ਤਰਾਂ ਦੇ ਪਦ-ਉਨੱਤ ਕਰਨ ਸਬੰਧੀ ਹੁਕਮ ਜਾਰੀ ਕੀਤੇ ਗਏ ਸਨ ਉਸ ਵੇਲੇ ਦੂਜੇ ਦਫ਼ਤਰਾਂ ਵਲੋਂ ਅਜਿਹਾ ਦਰਜਾ ਦੇਣ ਸਬੰਧੀ ਪ੍ਰਤੀਬੇਨਤੀਆਂ ਪਰਾਪਤ ਹੋਈਆਂ ਸਨ। ਵਧੇਰੇ ਵਿੱਤੀ ਦੇਣਦਾਰੀਆਂ ਹੋਣ ਕਾਰਨ ਅਜ ਮਾਮਲਾ ਵਿਚਾਰਿਆ ਜਾ ਰਿਹਾ ਸੀ ਜਦ ਕਿ ਅਪਰੈਲ, 1977 ਵਿਚ ਉਸ ਵੇਲੇ ਦੀ ਸਰਕਾਰ ਨੇ ਤਨਖਾਹ ਕਮਿਸ਼ਨ ਦੀ ਸਥਾਪਨਾ ਕਰਨ ਦਾ ਫੈਸਲਾ ਕੀਤਾ। ਇਸ ਤੋਂ ਮਗਰੋਂ ਇਸ ਬਾਰੇ ਕੋਈ ਫੈਸਲਾ ਨਹੀਂ ਸੀ ਕੀਤਾ ਗਿਆ।

[ਆਬਕਾਰੀ ਤੇ ਕਰ ਮੰਤਰੀ]

(ਏ) ਹਾਂ ਜੀ। ਮਿਤੀ 7 ਜੁਲਾਈ, 1976 ਤੋਂ ਪੰਜਾਬ ਸਿਵਲ ਸਕੱਤਰੇਤ ਅਤੇ ਵਿੱਤੀ ਕਮਿਸ਼ਨਰਜ਼ ਦੇ ਦਫ਼ਤਰਾਂ ਦੇ ਸੁਪਰਡੈਂਟਾਂ ਲਈ ਸਿਲੈਕਸ਼ਨ ਗਰੇਡ ਮਨਜ਼ੂਰ ਕੀਤਾ ਗਿਆ ਸੀ। ਮਿਤੀ 11 ਮਈ, 1976 ਤੋਂ ਪੰਜਾਬ ਵਿਧਾਨ ਸਭਾ ਦੇ ਰਿਪੋਰਟਰਾਂ ਅਤੇ ਪੰਜਾਬ ਸਿਵਲ ਸਕੱਤਰੇਤ ਅਤੇ ਵਿੱਤੀ ਕਮਿਸ਼ਨਰਜ਼ ਦੇ ਦਫ਼ਤਰਾਂ ਦੇ ਉਪ ਸੁਪਰਡੈਂਟਾਂ, ਸਹਾਇਕ ਸੈਕਸ਼ਨ ਅਫਸਰਾਂ ਅਤੇ ਨਿਜੀ ਸਹਾ-ਇਕਾਂ ਦੇ ਤਨਖਾਹ ਸਕੇਲਾਂ ਵਿਚ ਸੋਧ ਕੀਤੀ ਗਈ ਸੀ। ਦੂਜੇ ਵਿਭਾਗਾਂ ਵਿਚ ਇਸ ਤਰ੍ਹਾਂ ਦੀਆਂ ਦੂਜੀਆਂ ਸ਼੍ਰੇਣੀਆਂ ਬਾਰੇ ਮਾਮਲਾ ਅਜੇ ਵਿਚਾਰਿਆ ਜਾ ਰਿਹਾ ਸੀ ਜਦ ਕਿ ਅਪਰੈਲ, 1977 ਵਿਚ ਤਨਖਾਹ ਕਮਿਸ਼ਨ ਦੀ ਸਥਾਪਨਾ ਬਾਰੇ ਹੁਕਮ ਜਾਰੀ ਹੋ ਗਏ।

**ਕਾਮਰੇਡ ਸਰਵਣ ਸਿੰਘ ਚੀਮਾ**: ਜੋ ਹੋਰ 'ਏ' ਕਲਾਸ ਦਫਤਰਾਂ ਦੇ ਅਮਲੇ ਦੇ ਗਰੇਡ ਹਨ ਜਾਂ ਵਿਧਾਨ ਸਭਾ ਸਕੱਤਰੇਤ ਵਿਚ 'ਏ' ਕਲਾਸ ਦਫਤਰ ਦੇ ਅਮਲੇ ਦੇ ਗਰੇਡ ਹਨ ਉਨ੍ਹਾਂ ਦੇ ਗਰੇਡ ਸਕੱਤਰੇਤ ਵਿਚ ਕੰਮ ਕਰਦੇ ਮੁਲਾਜ਼ਮਾਂ ਜਿੰਨੇ ਨਹੀਂ ਹਨ, ਇਸਦਾ ਕੀ ਕਾਰਣ ਹੈ? ਕੀ ਇਹ ਇਨ੍ਹਾਂ 'ਏ' ਕਲਾਸ ਦਫਤਰਾਂ ਦੇ ਅਮਲੇ ਨਾਲ ਧੱਕਾ ਨਹੀਂ ਕੀਤਾ ਗਿਆ ਹੈ? ਕੀ ਇਨ੍ਹਾਂ 'ਏ' ਕਲਾਸ ਦਫਤਰਾਂ ਅਤੇ ਵਿਧਾਨ ਸਭਾ ਸਕੱਤਰੇਤ ਵਿਚ ਕੰਮ ਕਰ ਰਹੇ ਅਮਲੇ ਜੋ ਕਿ ਸਕਤਰੇਤ ਦੇ ਅਮਲੇ ਨਾਲੋਂ ਘੱਟ ਗਰੇਡ ਲੈ ਰਹੇ ਹਨ, ਨਾਲ ਹੋ ਰਹੇ ਧੱਕੇ ਨੂੰ ਦੂਰ ਕਰਨਗੇ?

**ਮੰਤਰੀ**: ਪੇ ਕਮਿਸ਼ਨ ਮੁਕੱਰਰ ਹੋ ਗਿਆ ਹੈ ਔਰ ਜੋ ਵੀ ਫਰਕ ਹੈ, ਉਹ ਪੇ ਕਮਿਸ਼ਨ ਵੱਲੋਂ ਦੂਰ ਕੀਤਾ ਜਾਵੇਗਾ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ**: ਪੇ ਕਮਿਸ਼ਨ ਦੇ ਫੈਸਲੇ ਤੋਂ ਪਹਿਲਾਂ 13 ਹੋਰ ਦਫਤਰਾਂ ਨੂੰ 'ਏ' ਕਲਾਸ ਬਣਾਇਆ ਗਿਆ ਸੀ। ਇਨ੍ਹਾਂ ਨੂੰ ਕਿਸੇ ਨੂੰ ਸਿਲੈਕਸ਼ਨ ਗਰੇਡ ਨਹੀਂ ਦਿੱਤਾ ਗਿਆ ਹੈ। ਕੀ ਬਾਕੀ ਰਹਿੰਦੇ 'ਏ' ਕਲਾਸ ਦਫਤਰਾਂ ਦੇ ਮੁਲਾਜ਼ਮਾਂ ਨੂੰ ਸਕੱਤਰੇਤ ਦੇ ਮੁਲਾਜ਼ਮਾਂ ਦੇ ਬਰਾਬਰ ਅਤੇ ਉਸੀ ਤਾਰੀਖ ਤੋਂ ਗਰੇਡ ਅਤੇ ਤਨਖਾਹ ਦਿਵਾਉਣਗੇ? ਇਸ ਚੀਜ਼ ਦਾ ਪੇ ਕਮਿਸ਼ਨ ਨਾਲ ਕੋਈ ਤਾਲੁੱਕ ਨਹੀਂ ਹੈ। ਪਹਿਲਾਂ ਇਨ੍ਹਾਂ ਨੂੰ ਉਹ ਉਸੀ ਤਾਰੀਖ ਤੋਂ ਤਨਖਾਹ ਮਿਲਣੀ ਚਾਹੀਦੀ ਹੈ ਜਿਸ ਤਾਰੀਖ ਤੋਂ ਹੋਰ ਸਕੱਤਰੇਤ ਦੇ ਅਮਲੇ ਨੂੰ ਮਿਲੀ ਹੈ ਅਤੇ ਬਾਅਦ ਵਿਚ ਪੇ ਕਮਿਸ਼ਨ ਨੂੰ ਇਹ ਕੰਮ ਕਰਨਾ ਚਾਹੀਦਾ ਹੈ।

**ਮੰਤਰੀ**: 13 ਦਫ਼ਤਰਾਂ ਨੂੰ ਅਪ ਗਰੇਡ ਕੀਤਾ ਗਿਆ ਸੀ 'ਏ' ਕਲਾਸ ਵਿਚ ਪਰ ਉਨ੍ਹਾਂ ਦੇ ਅਪ ਗਰੇਡ ਕਰਨ ਦੇ ਬਾਰੇ ਵਿਚ ਤਨਖਾਹ ਬਾਰੇ ਫੈਸਲਾ ਹੋਣਾ ਰਹਿੰਦਾ ਸੀ। ਜਿਨ੍ਹਾਂ ਦਫਤਰਾਂ ਨੂੰ ਅਪ-ਗਰੇਡ ਕਰਕੇ 'ਏ' ਕਲਾਸ ਨਹੀਂ ਕੀਤਾ ਗਿਆ ਸੀ ਉਹ ਦਫਤਰ ਵੀ ਕਹਿਣ ਲਗੇ ਕਿ ਉਨ੍ਹਾਂ ਨੂੰ ਵੀ ਕਲਾਸ 'ਏ' ਕੀਤਾ ਜਾਏ। ਹਾਲੇ ਇਹ ਗਲ ਚਲ ਰਹੀ ਹੈ ਕਿ ਅਪ੍ਰੈਲ ਦੇ ਮਹੀਨੇ ਵਿਚ ਪੇ ਕਮਿਸ਼ਨ ਬਣਾਉਣ ਦਾ ਫੈਸਲਾ ਕਰ ਦਿਤਾ ਗਿਆ। ਹੁਣ ਜੋ ਵੀ ਫੈਸਲਾ ਕਿਸੇ ਡੇਟ ਤੋਂ ਲਾਗੂ ਹੋਣਾ ਹੈ ਉਸ ਬਾਰੇ ਪੇ ਕਮਿਸ਼ਨ ਨੇ ਫੈਸਲਾ ਕਰਨਾ ਹੈ।

**ਕਾਮਰੇਡ ਸੱਤ ਪਾਲ ਡਾਂਗ**: ਜਿਹੜਾ ਪੇ ਕਮਿਸ਼ਨ ਬਣਾਇਆ ਗਿਆ ਹੈ ਉਹ ਪੇ-ਸਕੇਲ ਦੀ ਰਿਵੀਜ਼ਨ ਵਾਸਤੇ ਬਣਾਇਆ ਗਿਆ ਹੈ। ਪਰ ਇਹ ਜਿਹੜੇ ਦਫਤਰ 'ਬੀ' ਤੋਂ 'ਏ' ਕੈਟੇਗਰੀ ਵਿਚ ਕਰਨੇ ਹਨ, ਇਸ ਗਲ ਦਾ ਜੋ ਟਰਮਜ਼ ਆਫ ਰੈਫਰੈਂਸ ਪੇ ਕਮਿਸ਼ਨ ਦੀਆਂ ਹਨ ਉਸਦੇ ਨਾਲ ਕੋਈ ਤਾਲੁੱਕ ਨਹੀਂ ਹੈ। ਚੋਣਾਂ ਦਾ ਐਲਾਨ ਹੋ ਗਿਆ ਸੀ ਔਰ ਉਸ ਸਮੇਂ ਇਹ ਕਈ ਕਿਸਮ ਦੇ ਐਲਾਨ ਪਹਿਲੀ ਸਰਕਾਰ ਨੇ ਕੀਤੇ। ਮੁਖਤਲਿਫ ਮਹਿਕਮਿਆਂ ਦੇ ਡਾਇਰੈਕਟੋਰੇਟ ਦੇ ਦਫ਼ਤਰ ਚੰਡੀਗੜ੍ਹ

ਵਿਚ ਮੌਜੂਦ ਹਨ। ਇਨ੍ਹਾਂ ਨੂੰ 'ਏ' ਕਲਾਸ ਵਿਚ ਤਬਦੀਲ ਕਰਨ ਦਾ ਤਅਲੱਕ ਜੇ ਪੇ ਕਮਿਸ਼ਨ ਨਾਲ ਨਾ ਹੋਵੇ ਤਾਂ ਕੀ ਮਨਿਸਟਰ ਸਾਹਿਬ ਇਨ੍ਹਾਂ ਬਾਕੀ ਰਹਿੰਦੇ ਦਫ਼ਤਰਾਂ ਨੂੰ 'ਏ' ਕਲਾਸ ਦਿਵਾਉਣਗੇ ਔਰ ਇਸ ਵਿਤਕਰੇ ਨੂੰ ਖਤਮ ਕਰਨਗ ?

**ਮੰਤਰੀ:** ਜੇ ਇਹ ਚੀਜ਼ ਪੇ ਕਮਿਸ਼ਨ ਦੇ ਦਾਇਰੇ ਅਖਤਿਆਰ ਵਿਚ ਨਹੀਂ ਹੋਵੇਗੀ ਤਾਂ ਇਹ ਜ਼ਰੂਰ ਕਰਵਾਵਾਂਗੇ।

**ਸਰਦਾਰ ਉਮਰਾਓ ਸਿੰਘ** : ਮਾਰਚ, 1977 ਵਿਚ ਪੇ ਕਮਿਸ਼ਨ ਬਨਾਉਣ ਦਾ ਫੈਸਲਾ ਹੋਇਆ ਸੀ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਉਹ ਫੈਸਲਾ 8 ਮਹੀਨਿਆਂ ਬਾਅਦ ਕਿਉਂ ਲਾਗੂ ਕੀਤਾ ਗਿਆ ?

(ਕੋਈ ਉੱਤਰ ਨਹੀਂ ਦਿੱਤਾ ਗਿਆ)

---

**ਪਿੰਡ ਬਸਰਾਵਾਂ, ਤਹਿਸੀਲ ਬਟਾਲਾ ਵਿੱਚ ਭਾਰੀ ਵਰਖਾ ਕਾਰਨ ਢਹੇ ਮਕਾਨ**

*158. **ਸਰਦਾਰ ਨੱਥਾ ਸਿੰਘ ਦਾਲਮ:** ਕੀ ਮਾਲ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਫਰਵਰੀ, 1977 ਦੇ ਦੌਰਾਨ ਪਿੰਡ ਬਸਰਾਵਾਂ, ਤਹਿਸੀਲ ਬਟਾਲਾ, ਬਲਾਕ ਸ੍ਰੀ ਹਰਗੋਬਿੰਦਪੁਰ, ਵਿੱਚ ਭਾਰੀ ਵਰਖਾ ਕਾਰਨ ਢਹਿ ਗਏ ਮਕਾਨਾਂ ਲਈ ਕੋਈ ਗਰਾਂਟ ਵੰਡੀ ;

(ਅ) ਕੀ ਸਰਕਾਰ ਨੂੰ ਪਿੰਡ ਬਸਰਾਵਾਂ ਦੇ ਨਿਵਾਸੀਆਂ ਵਲੋਂ ਉਪਰੋਕਤ ਭਾਗ (ੳ) ਵਿੱਚ ਵਰਣਿਤ ਗਰਾਂਟ ਵੰਡਣ ਸਬੰਧੀ ਕੋਈ ਸ਼ਿਕਾਇਤ ਮਿਲੀ ਹੈ ਜੇਕਰ ਅਜਿਹਾ ਹੋਵੇ, ਤਾਂ ਉਸਤੇ ਕੀ ਕਾਰਵਾਈ ਕੀਤੀ ਗਈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ:** (ੳ) ਜੀ ਹਾਂ।

(ਅ) ਜੀ ਹਾਂ। ਇਸ ਸਬੰਧ ਵਿਚ ਸ਼ਿਕਾਇਤਾਂ ਮਾਰਚ, 1977 ਵਿਚ ਪ੍ਰਾਪਤ ਹੋਈਆਂ ਸਨ, ਜੋ ਕਿ ਉਪ-ਮੰਡਲ ਅਫਸਰ (ਸਿਵਲ) ਬਟਾਲਾ, ਨੇ ਪੜਤਾਲ ਉਪਰੰਤ ਫਾਈਲ ਕਰ ਦਿੱਤੀਆਂ ਸਨ।

**ਸਰਦਾਰ ਨੱਥਾ ਸਿੰਘ ਦਾਲਮ** : ਕੀ ਮੰਤਰੀ ਮਹੋਦੇਯ ਇਹ ਦੱਸਣ ਦੀ ਕ੍ਰਿਪਾ ਕਰਨਗੇ ਕਿ ਉਪ ਮੰਡਲ ਅਫਸਰ, ਬਟਾਲਾ ਨੇ ਕਿਨ੍ਹਾਂ ਕਾਰਣਾਂ ਕਰਕੇ ਸ਼ਿਕਾਇਤਾਂ ਨੂੰ ਫਾਈਲ ਕੀਤਾ ਹੈ ?

**ਮੰਤਰੀ:** ਉਪ ਮੰਡਲ ਅਫਸਰ ਨੇ ਲਿਖਿਆ ਸੀ ਕਿ ਪਾਰਟੀਬਾਜ਼ੀ ਕਰਕੇ ਝੂਠੀਆਂ ਸ਼ਿਕਾਇਤਾਂ ਕੀਤੀਆਂ ਗਈਆਂ ਸਨ।

**ਸਰਦਾਰ ਨੱਥਾ ਸਿੰਘ ਦਾਲਮ:** ਇਸ ਚੀਜ਼ ਨੂੰ ਮੁੱਖ ਰਖਦੇ ਹੋਏ ਕਿ ਬਸਰਾਵਾਂ ਪਿੰਡ ਵਿਚ ਧੜੇ ਬਾਜੀ ਨਹੀਂ ਹੈ, ਕੀ ਵਜੀਰ ਸਾਹਿਬ ਖੁਦ ਮੌਕੇ ਤੇ ਜਾਕੇ ਪੜਤਾਲ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ:** ਸਪੀਕਰ ਸਾਹਿਬ, ਇਹ ਜੋ ਵੀ ਘਾਲਾ ਮਾਲਾ ਹੋ ਰਿਹਾ ਹੈ ਇਹ ਕਾਂਗਰਸ ਸਰਕਾਰ ਦੀ ਕ੍ਰਿਪਾ ਕਰਕੇ ਹੈ। ਕਿਸੇ ਪਟਵਾਰੀ ਦੇ ਗਲਤ ਅੰਦਰਾਜ਼ ਕਰਕੇ ਇਹ ਚੀਜ਼ ਹੋਈ ਹੈ। ਮੈਂ ਉਸ ਪਿੰਡ ਵਿਚ ਜਾਕੇ ਇਨਕੁਆਇਰੀ ਕਰਾਂਗਾ।

**ਕਾਮਰੇਡ ਸੱਤ ਪਾਲ ਡਾਂਗ:** ਕੀ ਮਨਿਸਟਰ ਸਾਹਿਬ ਦੇ ਨਾਲਿਜ ਵਿਚ ਇਹ ਚੀਜ਼ ਹੈ ਕਿ ਹੋਰ ਘਾਲੇ ਮਾਲੇ ਤੋਂ ਇਲਾਵਾ ਇਕ ਇਹ ਗਲ ਵੀ ਹੋਈ ਹੈ ਕਿ ਗਰੀਬ ਹਰੀਜਨਾਂ ਦੇ ਕੋਠੇ ਢਾਹੇ ਗਏ। ਪਿੰਡਾਂ ਵਾਲਿਆਂ ਵਾਸਤੇ ਇਹ ਐਲਾਨ ਕੀਤਾ ਗਿਆ ਸੀ ਕਿ ਜਿਨ੍ਹਾਂ ਦੇ ਕਚੇ ਕੋਠੇ ਹੋਣਗੇ ਉਨ੍ਹਾਂ ਨੂੰ ਸਾਢੇ ਚਾਰ ਸੌ ਰੁਪਏ ਔਰ ਜਿਨ੍ਹਾਂ ਦੇ ਪੱਕੇ ਕੋਠੇ ਹੋਣਗੇ ਉਨ੍ਹਾਂ ਨੂੰ 800 ਰੁਪਏ ਤਕ ਦਿਤੇ ਜਾਣਗੇ।

[ਕਾਮਰੇਡ ਸੱਤ ਪਾਲ ਡਾਂਗ]

ਸ਼ਹਿਰਾਂ ਵਿਚ ਵੀ ਜਿਨ੍ਹਾਂ ਦੇ ਕੱਚੇ ਜਾਂ ਪਕੇ ਕੋਠੇ ਢਹਿ ਗਏ ਉਨ੍ਹਾਂ ਨੂੰ ਵੀ ਕੁਝ ਨਹੀਂ ਦਿਤਾ ਗਿਆ। ਕੀ ਹੁਣ ਦੀ ਸਰਕਾਰ ਜਿਨ੍ਹਾਂ ਨੂੰ ਘਟ ਮੁਆਵਜ਼ਾ ਮਿਲਿਆ ਹੈ ਜਾਂ ਨਹੀਂ ਮਿਲਿਆ ਹੈ, ਉਨ੍ਹਾਂ ਨੂੰ ਰਹਿੰਦੀ ਰਕਮ ਦੇਣ ਬਾਰੇ ਐਲਾਨ ਕਰੇਗੀ ?

**ਮੰਤਰੀ**: ਜੇ ਕੋਈ ਐਸਾ ਕੇਸ ਹੈ ਜਿਥੇ ਵਿਤਕਰਾ ਹੋਇਆ ਹੈ ਤਾਂ ਇਹ ਨੋਟਿਸ ਵਿਚ ਲਿਆ ਦੇਣ, ਅਸੀਂ ਦੇਖ ਲਵਾਂਗੇ।

**ਸਰਦਾਰ ਸਵਰਣ ਸਿੰਘ (ਧਾਰੀਵਾਲ)**: ਸਪੀਕਰ ਸਾਹਿਬ, ਮੈਂ ਆਪ ਦੇ ਰਾਹੀਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਲੈਂਡ ਸੀਲਿੰਗ ਐਕਟ, 1972 ਦੇ ਖਿਲਾਫ ਜ਼ਿਮੀਦਾਰਾਂ ਨੇ ਪੰਜਾਬ ਹਾਈ ਕੋਰਟ ਵਿਚ ਰਿਟ ਕੀਤੀ ਸੀ। ਹਾਈ ਕੋਰਟ ਨੇ ਕਿਸਾਨਾਂ ਦੇ ਹਕ ਵਿਚ ਫੈਸਲਾ ਦੇ ਦਿਤਾ ਸੀ ਪਰ ਇਸ ਤੇ ਪਿਛਲੀ ਪੰਜਾਬ ਸਰਕਾਰ ਨੇ ਹਾਈ ਕੋਰਟ ਦੇ ਉਸ ਫੈਸਲੇ ਨੂੰ ਸੁਪਰੀਮ ਕੋਰਟ ਵਿਚ ਚੈਲੇਂਜ ਕੀਤਾ ਹੋਇਆ ਹੈ। ਜੇ ਸਰਕਾਰ ਉਸ ਵੱਲ ਧਿਆਨ ਦੇਵੇ ਤਾਂ ਇਸ ਦਾ ਪੰਜਾਬ ਦੇ ਕਿਸਾਨਾਂ ਨੂੰ ਬਹੁਤ ਫਾਇਦਾ ਹੋ ਸਕਦਾ ਹੈ।

**ਮੰਤਰੀ**: ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ।

**ਕਾਮਰੇਡ ਸੱਤ ਪਾਲ ਡਾਂਗ**: ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਜੇ ਕਿਤੇ ਕੋਈ ਇਹੋ ਜਿਹੇ ਵਿਤਕਰੇ ਦੀ ਗਲ ਹੋਵੇ ਤਾਂ ਉਹ ਮੈਨੂੰ ਲਿਖਕੇ ਦੇਣ। ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਗਲ ਮੈਂ ਕਹੀ ਹੈ ਉਹ ਜਨਰਲ ਹੈ। ਸ਼ਹਿਰਾਂ ਵਿਚ ਜਿੰਨੇ ਗਰੀਬਾਂ ਦੇ ਕੋਠੇ ਢਹਿ ਜਾਂਦੇ ਹਨ ਉਨ੍ਹਾਂ ਨੂੰ ਪੈਸੇ ਨਹੀਂ ਦਿਤੇ ਜਾਂਦੇ। ਪਿੰਡਾਂ ਵਾਸਤੇ ਵਾਅਦਾ ਕੀਤਾ ਗਿਆ ਸੀ ਕਿ ਐਨਾ ਦਿਆਂਗੇ। ਹੁਣ ਇਹ ਕਹਿੰਦੇ ਹਨ ਕਿ ਲਿਖਕੇ ਦਿਓ। ਮੈਂ ਇਨ੍ਹਾਂ ਨੂੰ ਦੋ ਚਿਠੀਆਂ ਲਿਖੀਆਂ। ਇਨ੍ਹਾਂ ਨੇ ਕਿਹਾ ਕਿ ਹਮਦਰਦੀ ਨਾਲ ਗੌਰ ਕਰਾਂਗੇ। ਇਹ ਕਿਸ ਕਿਸਮ ਦੀ ਹਮਦਰਦੀ ਵਾਲਾ ਗੌਰ ਕਰਨਗੇ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਨੇ ਉਥੇ ਕਿਸੇ ਖਾਸ ਮਕਾਨ, ਪਿੰਡ, ਛੱਤ ਦਾ ਨਾਮ ਨਹੀਂ ਦਿਤਾ। ਇਹ ਕਿਹਾ ਕਿ ਅੰਮ੍ਰਿਤਸਰ ਸ਼ਹਿਰ ਵਿਚ ਨੁਕਸਾਨ ਹੋ ਗਿਆ। ਇਸ ਤੋਂ ਕੀ ਪਤਾ ਲਗ ਸਕਦਾ ਹੈ ਜਦ ਤਕ ਇਹ ਨਾ ਦਸਿਆ ਜਾਵੇ ਕਿ ਫਲਾਣਾ ਮਕਾਨ ਗਿਰ ਗਿਆ ਹੈ, ਫਲਾਣੀ ਛੱਤ ਗਿਰ ਗਈ ਹੈ। ਇਸ ਲਈ ਇਸ ਤਰ੍ਹਾਂ ਪੂਰਾ ਵੇਰਵਾ ਦਸਿਆ ਜਾਵੇ ਤਾਂ ਫਿਰ ਅਸੀਂ ਪਤਾ ਕਰ ਲਵਾਂਗੇ।

**ਸਰਦਾਰ ਗੁਰਦੇਵ ਸਿੰਘ ਬਾਦਲ**: ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1977 ਵਿਚ ਗੜ੍ਹੇ ਮਾਰ ਨਾਲ ਨੁਕਸਾਨ ਹੋਇਆ। ਉਸ ਦਾ ਰਿਲੀਫ ਦਿਤਾ ਗਿਆ ਪਰ ਉਹ ਵੰਡਿਆ ਠੀਕ ਨਹੀਂ ਗਿਆ। ਉਹ ਇਸ ਕਰਕੇ ਨਹੀਂ ਵੰਡਿਆ ਗਿਆ ਕਿਉਂਕਿ ਕੁਝ ਅਮਲੇ ਦੀਆਂ ਸ਼ਿਕਾਇਤਾਂ ਹਨ। ਇਸ ਲਈ ਇਸ ਸਬੰਧੀ ਰਿਕਾਰਡ ਵਿਜੀਲੈਂਸ ਨੇ ਆਪਣੇ ਕਬਜ਼ੇ ਵਿਚ ਕਰ ਲਿਆ। ਮੇਰੇ ਹਲਕੇ ਵਿਚ ਇਕ ਪਿੰਡ ਦੋਧਰ ਹੈ। ਉਥੇ ਦਾ 2 ਲਖ ਰੁਪਿਆ ਨਹੀਂ ਵੰਡਿਆ ਗਿਆ। ਇਸ ਲਈ ਮੈਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੁਪਿਆ ਕਦੋਂ ਤਕ ਉਥੇ ਪਹੁੰਚਾ ਦੇਣਗੇ ਅਤੇ ਉਨ੍ਹਾਂ ਵਿਚ ਵੰਡਿਆ ਜਾਵੇਗਾ ?

**ਮੰਤਰੀ**: ਜਿਥੋਂ ਕਿਤੋਂ ਸ਼ਿਕਾਇਤਾਂ ਆਈਆਂ ਹਨ ਉਥੇ ਮੈਂ ਆਪਣੇ ਅਫਸਰਾਂ ਨੂੰ ਨਾਲ ਲੈ ਕੇ ਇਨਸਾਫ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਹ ਜਿਹੜਾ ਇਨ੍ਹਾਂ ਦੋਧਰ ਪਿੰਡ ਦਾ ਜ਼ਿਕਰ ਕੀਤਾ ਹੈ ਇਸ ਬਾਰੇ ਇਹ ਨੋਟਿਸ ਦੇਣ।

------

**1976 ਵਿਚ ਹੜ੍ਹ ਕਾਰਣ ਫਸਲਾਂ ਨੂੰ ਹੋਇਆ ਨੁਕਸਾਨ।**

*159. **ਸਰਦਾਰ ਨੱਥਾ ਸਿੰਘ** ਦਾਲਮ: ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਸਾਲ 1976 ਦੇ ਹੜ੍ਹਾਂ ਨਾਲ ਭੂਮੀ ਦੇ ਕੁਲ ਕਿੰਨੇ ਕਿੰਨੇ ਰਕਬੇ ਦਾ ਨੁਕਸਾਨ ਹੋਇਆ ਅਤੇ ਫਸਲਾਂ ਨੂੰ ਅਨੁਮਾਨਤ ਕਿੰਨਾ ਨੁਕਸਾਨ ਹੋਇਆ ;

(ਅ) ਉਪਰੋਕਤ ਭਾਗ (ੳ) ਵਿਚ ਵਰਣਤ ਨੁਕਸਾਨ ਦੇ ਸਿਟੇ ਵਜੋਂ ਮੁਆਵਜ਼ੇ ਦੀ ਕਿੰਨੀ ਰਕਮ ਦਿਤੀ ਗਈ ਅਤੇ ਇਸ ਸਬੰਧੀ ਕੀ ਕਸੌਟੀ ਅਪਣਾਈ ਗਈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ**: (ੳ) ਅਤੇ (ਅ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰਖੀ ਜਾਂਦੀ ਹੈ।

1976 ਵਿਚ ਹੜ੍ਹਾਂ ਕਾਰਣ ਫਸਲਾਂ ਨੂੰ ਹੋਏ ਨੁਕਸਾਨ ਸਬੰਧੀ ਸਰਦਾਰ ਨੱਥਾ ਸਿੰਘ ਐਮ. ਐਲ. ਏ., ਵਲੋਂ ਕੀਤੇ ਸਟਾਰਡ ਵਿਧਾਨ ਸਭਾ ਸਵਾਲ ਨੰ: 159 ਦੇ ਉੱਤਰ ਵਿਚ ਸੂਚਨਾ।

(ੳ) 3,56,435 ਹੈਕਟੇਅਰ ਭੂਮੀ ਹੜ੍ਹਾਂ ਨਾਲ ਪ੍ਰਭਾਵਿਤ ਹੋਈ ਅਤੇ 36,40,11,150 ਰੁਪਏ ਦੀ ਮਾਲੀਅਤ ਦੀਆਂ ਫਸਲਾਂ ਦਾ ਨੁਕਸਾਨ ਹੋਇਆ।

(ਅ) 4,08,02,972 ਰੁਪਏ ਹੜ੍ਹ ਪੀੜਤਾਂ ਪੁਰਸ਼ਾਂ ਨੂੰ ਸਹਾਇਤਾ ਦੇ ਰੂਪ ਵਿਚ ਉਨ੍ਹਾਂ ਨੂੰ ਆਪਣੇ ਸਹਾਰੇ ਤੇ ਖੜ੍ਹੇ ਹੋਣ ਲਈ ਨੀਚੇ ਦਰਸਾਏ ਸਕੇਲਾਂ ਅਨੁਸਾਰ ਵੰਡੇ ਗਏ ਸੀ ਪਰ ਸਰਕਾਰ ਵਲੋਂ ਉਨ੍ਹਾਂ ਨੂੰ ਹੋਏ ਨੁਕਸਾਨ ਤੇ ਮੁਆਵਜ਼ਾ ਨਹੀਂ ਦਿਤਾ ਜਾਂਦਾ ਹੈ:

1. ਖੜੀਆਂ ਫਸਲਾਂ ਨੂੰ ਹੜ੍ਹਾਂ ਨਾਲ 25 ਤੋਂ ਵਧ ਨੁਕਸਾਨ ਹੋਣ ਵਾਲੇ ਪਿੰਡਾਂ ਵਿਚ ਮਿਲਣ ਯੋਗ ਸਹਾਇਤਾ।

(ੳ) ਗੁਜ਼ਾਰਾ ਗਰਾਂਟ:--40 ਰੁਪਏ ਪ੍ਰਤੀ ਪੁਰਸ਼ ਪ੍ਰਤੀ ਮਹੀਨਾ ਵਧ ਤੋਂ ਵਧ 2 ਮਹੀਨੇ ਲਈ।

(ਅ) ਮਰੇ ਪਸ਼ੂਆਂ ਲਈ ਗਰਾਂਟ:--650 ਰੁਪਏ ਪ੍ਰਤੀ ਬੈਲ/ਮਝ, 400 ਰੁਪਏ ਪ੍ਰਤੀ ਗਾਂ, 100 ਰੁਪਏ ਪ੍ਰਤੀ ਬਕਰੀ/ਭੇਡ।

(ੲ) ਚਾਰਾ ਗਰਾਂਟ:--30 ਰੁਪਏ ਪ੍ਰਤੀ ਪਸ਼ੂ ਵਧ ਤੋਂ ਵਧ 8 ਪਸ਼ੂ ਪ੍ਰਤੀ ਪਰਿਵਾਰ।

(ਸ) ਉਕਮਾ ਜੀਅ ਦੇ ਮਰਨ ਤੇ ਗਰਾਂਟ:--5 000 ਰੁਪਏ ਮਰੇ ਕਮਾਊ ਜੀਅ ਦੇ ਵਾਰਸਾਂ ਨੂੰ।

(ਹ) ਆਰਜ਼ੀ ਪਨਾਹ ਲਈ ਗਰਾਂਟ:--50 ਰੁਪਏ ਪ੍ਰਤੀ ਪਰਿਵਾਰ।

[ਮਾਲ ਮੰਤਰੀ]

2. 15% ਤੋਂ ਵਧ ਬਾਰਸ਼ਾਂ/ਹੜ੍ਹਾਂ ਨਾਲ ਟੁੱਟੇ ਭਜੇ ਕਚੇ ਮਕਾਨਾਂ ਵਾਲੇ ਪਿੰਡਾਂ ਵਿਚ ਟੁੱਟੇ ਭਜੇ/ਨਸ਼ਟ ਹੋਏ ਮਕਾਨਾਂ ਦੇ ਮਾਲਕਾਂ ਨੂੰ ਮਕਾਨ ਮੁਰੰਮਤ ਗਰਾਂਟ:--

(ੳ) 800 ਰੁਪਏ ਤਕ: ਪ੍ਰਤੀ ਪੂਰੀ ਤਰ੍ਹਾਂ ਟੁੱਟਿਆ ਭਜਿਆ ਪਕਾ ਮਕਾਨ।

400 ਰੁਪਏ ਤਕ: ਪ੍ਰਤੀ ਅਧ ਪਚਧ ਟੁੱਟਿਆ ਭਜਿਆ ਪਕਾ ਮਕਾਨ।

(ਅ) 400 ਰੁਪਏ ਤਕ: ਪ੍ਰਤੀ ਪੂਰੀ ਤਰ੍ਹਾਂ ਟੁੱਟਿਆ ਭਜਿਆ ਕੱਚਾ ਮਕਾਨ।

200 ਰੁਪਏ ਤੱਕ: ਪ੍ਰਤੀ ਅੱਧ ਪਚੱਧ ਟੁੱਟਿਆ ਭੱਜਿਆ ਕੱਚਾ ਮਕਾਨ।

(ੲ) 100 ਰੁਪਏ ਤੱਕ: ਪ੍ਰਤੀ ਪੂਰੀ ਤਰ੍ਹਾਂ ਟੁੱਟੀ ਭੱਜੀ ਝੌਂਪੜੀ।

50 ਰੁਪਏ ਤੱਕ: ਪ੍ਰਤੀ ਅੱਧ ਪਚੱਧ ਟੁੱਟੀ ਭੱਜੀ ਝੌਂਪੜੀ।

15% ਤੋਂ ਵੱਧ ਬਾਰਸ਼ਾਂ/ਹੜ੍ਹਾਂ ਨਾਲ ਟੁੱਟੇ ਭੱਜੇ ਕੱਚੇ ਮਕਾਨਾਂ ਵਾਲੇ ਕਸਬਿਆਂ/ਸ਼ਹਿਰਾਂ ਵਿੱਚ ਟੁਟੇ ਭੱਜੇ/ਨਸ਼ਟ ਹੋਏ ਕੱਚੇ ਮਕਾਨਾਂ ਦੇ ਮਾਲਕਾਂ ਨੂੰ ਮਕਾਨ ਮੁਰੰਮਤ ਗਰਾਂਟ:--

(ੳ) 400 ਰੁਪਏ ਤੱਕ: ਪ੍ਰਤੀ ਪੂਰਾ ਟੁੱਟਿਆ ਭੱਜਿਆ ਕੱਚਾ ਮਕਾਨ।

200 ਰੁਪਏ ਤੱਕ: ਪ੍ਰਤੀ ਅੱਧ ਪਚੱਧ ਟੁੱਟਿਆ ਭੱਜਿਆ ਕੱਚਾ ਮਕਾਨ।

ਸਰਦਾਰ ਨੱਥਾ ਸਿੰਘ ਦਾਲਮ : ਕੀ ਇਹ ਵਜ਼ੀਰ ਸਾਹਿਬ ਦੇ ਨੋਟਿਸ ਵਿਚ ਹੈ ਕਿ 1976 ਵਿਚ ਆਏ ਹੜ੍ਹਾਂ ਕਾਰਣ ਜਿਨ੍ਹਾਂ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਹੋਇਆ ਉਨ੍ਹਾਂ ਲੋਕਾਂ ਨੂੰ ਪਟਵਾਰੀਆਂ ਦੀਆਂ ਗਲਤ ਗਿਰਦਾਵਰੀਆਂ ਕਾਰਣ ਮੁਆਵਜ਼ਾ ਨਹੀਂ ਮਿਲਿਆ। ਕਈ ਗਲਤ ਲੋਕ ਮੁਆਵਜ਼ਾ ਲੈ ਗਏ ਅਤੇ ਕਈਆਂ ਨੂੰ ਜਾਇਜ਼ ਵੀ ਨਹੀਂ ਮਿਲਿਆ। ਕੀ ਇਹ ਅਜਿਹੀ ਗਲਤੀ ਨੂੰ ਰੈਕਟੀਫਾਈ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ :** ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਸਥਾਨਾਂ ਤੋਂ ਨੁਕਸਾਨ ਦੀਆਂ ਰਿਪੋਟਾਂ ਪਹੁੰਚੀਆਂ ਹਨ ਉਨ੍ਹਾਂ ਥਾਵਾਂ ਤੇ 4,08,02,972 ਰੁਪਏ ਵੰਡੇ ਗਏ ਹਨ। ਇਸ ਤੋਂ ਇਲਾਵਾ ਜੇ ਮੇਰੇ ਨੋਟਿਸ ਵਿਚ ਕੋਈ ਗਲਤ ਰਿਪੋਰਟ ਆਈ ਤਾਂ ਮੈਂ ਖੁਦ ਉਥੇ ਜਾ ਕੇ ਅਫਸਰਾਂ ਨੂੰ ਨਾਲ ਲੈ ਕੇ ਉਨ੍ਹਾਂ ਨੂੰ ਇਨਸਾਫ ਦੇਣ ਦੀ ਕੋਸ਼ਿਸ਼ ਕੀਤੀ ਹੈ। ਇਸ ਤੋਂ ਇਲਾਵਾ ਜੇ ਕੋਈ ਹੋਰ ਸਰਦਾਰ ਨੱਥਾ ਸਿੰਘ ਨੂੰ ਇਤਰਾਜ਼ ਹੋਵੇ ਤਾਂ ਉਸ ਦੀ ਇਨਕੁਆਇਰੀ ਵੀ ਕਰਵਾਈ ਜਾ ਸਕਦੀ ਹੈ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਜਿਹੜੇ ਨੁਕਸਾਨ ਹੋਏ ਦਾ ਅੰਦਾਜ਼ਾ ਪਟਵਾਰੀ ਲਗਾਉਂਦੇ ਹਨ ਉਹ ਅੰਦਾਜ਼ਾ ਠੀਕ ਲਗਾ ਕੇ ਨਹੀਂ ਭੇਜਦੇ ਜਿਸ ਦਾ ਨਤੀਜਾ ਇਹ ਹੁੰਦਾ ਹੈ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋ ਜਾਂਦਾ ਹੈ ਉਨ੍ਹਾਂ ਲੋਕਾਂ ਨੂੰ ਪੂਰਾ ਮੁਆਵਜ਼ਾ ਨਹੀਂ ਮਿਲਦਾ। ਫਰਜ਼ ਕਰੋ ਕਿਸੇ ਕਿਸਾਨ ਦੇ 4 ਖੇਤ ਹਨ ਅਤੇ ਉਸ ਦਾ 100 ਪ੍ਰਤੀਸ਼ਤ ਨੁਕਸਾਨ ਹੋ ਜਾਂਦਾ ਹੈ ਤਾਂ ਉਸ ਨੂੰ 100 ਪ੍ਰਤੀਸ਼ਤ ਮੁਆਵਜ਼ਾ ਨਹੀਂ ਮਿਲਦਾ। ਇਸ ਲਈ ਮੈਂ ਕਹਾਂਗਾ ਕਿ ਖੇਤ ਨੂੰ ਆਧਾਰ ਮੰਨ ਕੇ ਹੀ ਇਹ ਮੁਆਵਜ਼ਾ ਦੇਣ ਦਾ ਕੋਈ ਫੈਸਲਾ ਕਰਨਗੇ ?

**ਮੰਤਰੀ** : ਬਾਦਲ ਸਾਹਿਬ ਦੀ ਸਰਕਾਰ ਨੇ ਇਹ ਫੈਸਲਾ ਕੀਤਾ ਹੈ ਕਿ ਪਿਛਲੀਆਂ ਸ਼ਰਤਾਂ ਉਡਾ ਦਿਤੀਆਂ ਜਾਣ ਅਤੇ ਜਿਥੇ ਕੋਈ ਨੁਕਸਾਨ ਹੋਵੇ ਉਸ ਦਾ ਛੇਤੀ ਪਤਾ ਕਰ ਲਿਆ ਜਾਵੇ। ਇਸ ਤੋਂ ਵੱਧ ਹੋਰ ਵੀ ਗੱਲ ਕੀਤੀ ਹੈ ਜਿਹੜੀ ਕਿ ਇਨ੍ਹਾਂ ਦੀ ਸਰਕਾਰ ਆਪਣੇ 30 ਸਾਲਾਂ ਦੇ ਰਾਜ ਵਿਚ ਨਹੀਂ ਕਰ ਸਕੀ। ਪਟਵਾਰੀਆਂ ਨੂੰ ਹਦਾਇਤ ਕੀਤੀ ਗਈ ਹੈ ਕਿ ਜਿਨ੍ਹਾਂ ਏਰੀਆਜ਼ ਵਿਚ ਨੁਕਸਾਨ ਹੋਵੇ ਉਸਦਾ ਅਸੈਸਮੈਂਟ ਪਰਚਾ ਬਣਾ ਕੇ ਮਾਲਿਕ ਨੂੰ 15 ਦਿਨ ਵਿਚ ਦਿਓ। ਉਸ ਦੇ ਬਾਅਦ ਜੇ ਲੋਕ ਸਮਝਦੇ ਹਨ ਕਿ ਪਰਚਾ ਨਹੀਂ ਮਿਲਦਾ ਤਾਂ ਉਹ ਸ਼ਿਕਾਇਤ ਕਰ ਸਕਦੇ ਹਨ। (ਤਾੜੀਆਂ) ਇਸ ਤੋਂ ਅੱਗੇ ਕੋਈ ਸ਼ਿਕਾਇਤ ਆਉਣ ਦਾ ਮੌਕਾ ਨਹੀਂ ਮਿਲੇਗਾ।

**ਸਰਦਾਰ ਗੁਰਦੇਵ ਸਿੰਘ ਬਾਦਲ** : ਮੈਂ ਵਜ਼ੀਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਫਰੀਦਕੋਟ ਵਿਚ ਪਿੰਡ ਸੈਦੋਕੇ ਵਿਚ 22 ਸੌ ਕਿਲੇ ਦੇ ਰਕਬੇ ਵਿਚੋਂ ਢਾਈ ਸੌ ਕਿਲੇ ਜ਼ਮੀਨ ਵਿਚ ਫਸਲ ਦੀ ਬਿਜਾਈ ਹੋਈ ਹੈ ਅਤੇ ਦੂਜੀ ਸਾਰੀ ਜ਼ਮੀਨ ਹੜ੍ਹਾਂ ਨਾਲ ਬਰਬਾਦ ਹੋ ਗਈ ਹੈ। ਉਥੇ ਦੀ ਜ਼ਮੀਨ ਬੇਕਾਰ ਪਈ ਹੈ। ਉਥੇ ਨਵੀਂ ਨਹਿਰ ਬਣ ਰਹੀ ਹੈ ਅਤੇ ਉਥੇ ਦੇ ਜ਼ਿਮੀਂਦਾਰ ਟੋਕਰੀਆਂ ਢੋਹ ਕੇ ਮਿੱਟੀ ਪਾ ਕੇ ਆਪਣਾ ਗੁਜ਼ਾਰਾ ਕਰਦੇ ਹਨ। ਬਾਦਲ ਸਾਹਿਬ ਨੇ ਵੀ ਆਖਿਆ ਸੀ ਕਿ ਅਸੀਂ ਸਾਰਾ ਮਾਮਲਾ ਮੁਆਫ ਕਰਾਂਗੇ। ਉਹ ਸਾਰੇ ਲੋਕੀਂ ਆਏ ਸੀ ਅਤੇ ਪਤਾ ਲੱਗਾ ਕਿ ਡੀ. ਸੀ. ਅਤੇ ਤਹਿਸੀਲਦਾਰ ਉਸ ਪਿੰਡ ਨੂੰ ਵਾਹਣੀ ਪਾਈ ਫਿਰਦੇ ਹਨ। ਇਸ ਲਈ ਵਜ਼ੀਰ ਸਾਹਿਬ ਬਿਆਨ ਦੇਣ ਕਿ ਕੀ ਉਨ੍ਹਾਂ ਦਾ ਮਾਮਲਾ ਮੁਆਫ ਕੀਤਾ ਜਾਵੇਗਾ ?

**ਮੰਤਰੀ** : ਬਾਦਲ ਸਾਹਿਬ ਨੇ ਮੇਰੇ ਨੋਟਿਸ ਵਿਚ ਅਜੇ ਤੱਕ ਇਹ ਗੱਲ ਨਹੀਂ ਲਿਆਂਦੀ। ਇਹ ਮੈਨੂੰ ਲਿਖ ਕੇ ਦੇਣ ਮੈਂ ਇਸ ਦਾ ਪਤਾ ਕਰ ਲਵਾਂਗਾ।

**ਸਰਦਾਰ ਬੇਅੰਤ ਸਿੰਘ** : ਕੀ ਵਜ਼ੀਰ ਸਾਹਿਬ ਦੱਸਣਗੇ ਕਿ ਆਏ ਦਿਨ ਹੜ੍ਹਾਂ ਨਾਲ, ਗੜ੍ਹਿਆਂ ਨਾਲ ਅਤੇ ਬਾਰਿਸ਼ਾਂ ਆਦਿ ਨਾਲ ਕਿਸਾਨਾਂ ਦੀਆਂ ਫਸਲਾਂ ਖਰਾਬ ਹੋ ਜਾਂਦੀਆਂ ਹਨ ਅਤੇ ਹੋਰ ਨੁਕਸਾਨ ਹੋ ਜਾਂਦਾ ਹੈ। ਕੀ ਕੋਈ ਐਸੀ ਸ਼ਕੀਮ ਇਨ੍ਹਾਂ ਦੇ ਵਿਚਾਰ ਅਧੀਨ ਹੈ ਜਿਸ ਦੇ ਨਾਲ ਕੋਈ ਵੱਡਾ ਸਾਰਾ ਫੰਡ ਇਕੱਠਾ ਕੀਤਾ ਜਾਵੇ, ਜਿਸ ਤਰ੍ਹਾਂ ਐਗਰੀਕਲਚਰ ਮਨਿਸਟਰ ਨੇ ਕਿਹਾ ਸੀ ਕਿ ਇਸ ਤਰ੍ਹਾਂ ਵੱਡਾ ਸਾਰਾ ਫੰਡ ਇਕੱਠਾ ਕਰਕੇ ਉਨ੍ਹਾਂ ਨੂੰ ਇਸ ਵਿਚੋਂ ਪੈਸੇ ਦਿਆਂਗੇ। ਇਸ ਲਈ ਮੈਂ ਪੁਛਣਾ ਚਾਹੁੰਦਾ ਹਾਂ ਕਿ ਕੀ ਕੋਈ ਐਸੀ ਸਕੀਮ ਇਨ੍ਹਾਂ ਦੇ ਵਿਚਾਰ ਅਧੀਨ ਹੈ ?

**ਮੰਤਰੀ** : ਸਪੀਕਰ ਸਾਹਿਬ, ਫਲੱਡਜ਼, ਹੜ੍ਹਾਂ, ਗੜ੍ਹਿਆਂ ਅਤੇ ਬਾਰਿਸ਼ਾਂ ਆਦਿ ਨਾਲ ਜਿਹੜਾ ਨੁਕਸਾਨ ਹੋਇਆ ਹੈ ਇਹ ਇਨ੍ਹਾਂ (ਕਾਂਗਰਸੀ ਪਾਰਟੀ ਵੱਲ ਇਸ਼ਾਰਾ) ਦੀ ਕਿਰਪਾ ਕਰਕੇ ਹੀ ਹੁੰਦਾ ਹੈ। ਬਾਦਲ ਸਾਹਿਬ ਨੇ ਮੇਰੀ ਡਿਊਟੀ ਲਗਾਈ ਅਤੇ ਮੈਂ ਅੰਮ੍ਰਿਤਸਰ ਦੀਆਂ ਡਰੇਨਾਂ ਦਾ ਮੁਲਾਹਜ਼ਾ ਕੀਤਾ। ਜਦ ਉਥੇ ਜਾ ਕੇ ਪਤਾ ਕੀਤਾ ਤਾਂ ਉਨ੍ਹਾਂ ਲੋਕਾਂ ਨੇ ਸ਼ਿਕਾਇਤ ਕੀਤੀ ਕਿ ਇਥੇ ਡਰੇਨ ਵਿਚ 10—12 ਮੱਝਾਂ ਡੁਬ ਕੇ ਮਰ ਗਈਆਂ ਹਨ। ਮੈਂ ਉਨ੍ਹਾਂ ਨੂੰ ਪੁਛਿਆ ਕਿ ਇਹ ਡਰੇਨ ਕਦੋਂ ਦੀ ਬਣੀ ਹੋਈ ਹੈ, ਝਬਾਲ ਜੀ ਵੀ ਮੇਰੇ ਨਾਲ ਸੀ, ਤਾਂ ਉਨ੍ਹਾਂ ਨੇ ਦੱਸਿਆ ਕਿ ਇਹ ਡਰੇਨ 1958 ਦੀ ਬਣੀ ਹੋਈ ਹੈ। ਜਦ ਪੁਛਿਆ ਗਿਆ ਕਿ ਇਸ ਦੀ ਖੁਦਾਈ ਕਦੋਂ ਹੋਈ ਹੈ ਤਾਂ ਉਨ੍ਹਾਂ ਦੱਸਿਆ ਕਿ ਖੁਦਾਈ ਨਹੀਂ ਹੋਈ। ਫਿਰ ਦੂਸਰੀ ਡਰੇਨ ਬਾਰੇ ਪੁਛਿਆ ਕਿ ਇਹ ਕਦੋਂ ਦੀ ਬਣੀ ਹੋਈ ਹੈ ਤਾਂ ਉਨ੍ਹਾਂ ਦੱਸਿਆ ਕਿ ਇਹ 1962 ਵਿਚ ਪੁੱਟੀ ਗਈ ਸੀ। ਜਦ ਪੁੱਛਿਆ ਕਿ ਇਸ ਦੀ ਖੁਦਾਈ ਕਦੋਂ ਹੋਈ ਹੈ ਤਾਂ ਉਨ੍ਹਾਂ ਦੱਸਿਆ ਕਿ ਖੁਦਾਈ ਨਹੀਂ ਹੋਈ। ਜਦ ਅਫਸਰਾਂ ਨੂੰ ਪੁੱਛਿਆ ਤਾਂ ਉਨ੍ਹਾਂ ਨੇ ਕਿਹਾ ਕਿ ਉਨ੍ਹਾਂ ਦੀ ਖੁਦਾਈ 3-3 ਵਾਰੀ ਕਾਗਜ਼ਾਂ ਵਿਚ ਪਾਈ ਗਈ ਹੈ। ਇਹ ਕੁਝ ਇਨ੍ਹਾਂ ਦੇ ਕਾਂਗਰਸ

[ਮਾਲ ਮੰਤਰੀ]

ਰਾਜ ਵਿਚ ਹੁੰਦਾ ਰਿਹਾ ਹੈ। ਇਨ੍ਹਾਂ ਦੇ ਵੇਲੇ ਦੀਆਂ ਫਾਈਲਾਂ ਫਰੋਲ ਕੇ ਦੇਖ ਲਵੋ ਉਨ੍ਹਾਂ ਵਿਚੋਂ ਕੁਰੱਪਸ਼ਨ ਦੀ ਬੂ ਆਉਂਦੀ ਹੈ। (ਤਾੜੀਆਂ) (ਵਿਘਨ) ਇਨ੍ਹਾਂ ਦੇ ਵਜ਼ੀਰ ਅਫਸਰਾਂ ਨਾਲ ਮਿਲ ਕੇ ਪੰਜਾਬ ਦਾ ਡਰੇਨਾਂ ਵਾਸਤੇ ਜਿਹੜਾ ਬਜਟ ਸੀ ਉਹ ਛੱਕ ਗਏ। ਇਹ ਕੋਈ ਪੰਜਾਬ ਦੇ ਬਜਟ ਦਾ 50 ਪ੍ਰਤੀਸ਼ਤ ਬਣਦਾ ਹੈ। ਇਨ੍ਹਾਂ ਨੇ ਇਹ ਨਹੀਂ ਛੱਡਿਆ। (ਤਾੜੀਆਂ) (ਵਿਘਨ) ਮੈਂ ਹਾਊਸ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਇਸ ਦੀ ਇਨਕੁਆਇਰੀ ਕਰਵਾਵਾਂਗੇ। ਡਰੇਨਾਂ ਅਤੇ ਖਾਲਿਆਂ ਆਦਿ ਦਾ ਪਰਬੰਧ ਬਾਦਲ ਸਾਹਿਬ ਦੀ ਸਰਕਾਰ ਨੇ ਹੁਣੇ ਸ਼ੁਰੂ ਕਰ ਦਿਤਾ ਹੈ। ਮੈਂ ਭਰੋਸੇ ਨਾਲ ਕਹਿ ਸਕਦਾ ਹਾਂ ਕਿ ਅੱਗੇ ਵਾਸਤੇ ਪੰਜਾਬ ਦੀ ਜ਼ਮੀਨ ਦਾ ਇਸ ਤਰ੍ਹਾਂ ਕੋਈ ਹਿੱਸਾ ਮਾਰਿਆ ਨਹੀਂ ਜਾਵੇਗਾ।

**ਸ਼੍ਰੀ ਸਪੀਕਰ** : ਸਵਾਲਾਂ ਦਾ ਸਮਾਂ ਖਤਮ ਹੋ ਗਿਆ ਹੈ। ਬਾਕੀ ਦੇ ਸਵਾਲਾਂ ਦੇ ਜਵਾਬ ਰੂਲ 38 ਦੇ ਅਧੀਨ ਦਿਤੇ ਗਏ ਸਮਝੇ ਜਾਣਗੇ।

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਨਿਕਾਸੀ ਜ਼ਮੀਨ ਦਾ ਕੁੱਲ ਰਕਬਾ

*160. **ਸਰਦਾਰ ਦਰਸ਼ਨ ਸਿੰਘ ਕੇ ਪੀ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਹਰੀਜਨਾਂ ਵਿਚਕਾਰ ਨਿਕਾਸੀ ਭੂਮੀ ਦਾ ਕੁਲ ਕਿੰਨਾਂ ਰਕਬਾ ਵੰਡਿਆ ਜਾਣਾ ਸੀ;

(ਅ) ਉਕਤ ਭੂਮੀ ਦਾ ਕਿੰਨਾਂ ਰਕਬਾ ਹੁਣ ਤੱਕ ਹਰੀਜਨਾਂ ਵਿਚਕਾਰ ਵੰਡਿਆਂ ਗਿਆ;

(ੲ) ਕੀ ਕੋਈ ਨਿਕਾਸੀ ਭੂਮੀ ਅਜੇ ਵੀ ਵੰਡੀ ਜਾਣੀ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਨਾ ਵੰਡਣ ਦੇ ਕੀ ਕਾਰਨ ਹਨ?

(ੳ) **ਜਥੇਦਾਰ ਜੀਵਨ ਸਿੰਘ ਉਮਰਾਨੰਗਲ** : ਵਾਫਰ ਪੇਂਡੂ ਨਿਕਾਸੀ ਜ਼ਮੀਨ ਹਰੀਜਨਾਂ ਨੂੰ ਰਬੀ, 1972 ਤੋਂ ਕਬਜ਼ੇ ਦੇ ਆਧਾਰ ਤੇ ਮੁੰਤਕਿਲ ਕੀਤੀ ਗਈ ਹੈ ਤੇ ਸੀਮਤ ਬੋਲੀਆਂ ਵਿਚ ਵੇਚੀ ਗਈ ਹੈ। 'ੳ' ਦੇ ਆਧਾਰ ਤੇ ਜੋ ਜ਼ਮੀਨ ਹਰੀਜਨਾਂ ਨੂੰ ਵੰਡੀ ਜਾ ਸਕਦੀ ਹੈ ਉਸ ਦੇ ਅੰਕੜੇ ਵਖਰੇ ਤੌਰ ਤੇ ਉਪਲਭਧ ਨਹੀਂ ਹਨ।

(ਅ) ਹੁਣ ਤਕ, 1,08,863 ਏਕੜ 8 ਕਨਾਲ 11 ਮਰਲੇ ਨਿਕਾਸੀ ਜ਼ਮੀਨ ਅਨੁਸੂਚਿਤ ਜਾਤੀ ਦੇ ਮੈਂਬਰਾਂ ਨੂੰ ਦਿਤੀ ਜਾ ਚੁਕੀ ਹੈ।

(ੲ) ਬਕਾਇਆ ਅਰਜ਼ੀਆਂ ਜਿਹੜੀਆਂ ਕਬਜ਼ੇ ਦੇ ਆਧਾਰ ਤੇ ਵਿਭਾਗ ਪਾਸ ਆ ਚੁੱਕੀਆਂ ਹਨ ਉਨ੍ਹਾਂ ਦਾ ਨਿਪਟਾਰਾ ਤਕਰੀਬਨ ਹੋ ਚੁਕਿਆ ਹੈ। ਸੀਮਤ ਬੋਲੀਆਂ ਸਰਕਾਰ ਦੇ ਹੁਕਮ ਅਨੁਸਾਰ ਹਾਲ ਦੀ ਘੜੀ ਰੋਕੀਆਂ ਹੋਈਆਂ ਹਨ।

### ਨਿਸ਼ਾਨ ਵਾਲਾ ਸਵਾਲ ਨੰ: 137

(ਨਿਸ਼ਾਨ ਵਾਲਾ ਸਵਾਲ ਨੰਬਰ 137 ਅਗਾਂਹ ਪਾਉਣ ਲਈ ਕਿਹਾ ਗਿਆ ਹੈ)

ਰਣਧੀਰ ਸਿੰਘ ਚੀਮਾ,
ਮੰਤਰੀ,
ਲੋਕ ਨਿਰਮਾਣ, ਵਿਭਾਗ, ਪੰਜਾਬ,
ਚੰਡੀਗੜ੍ਹ।

ਅ ਸ ਪ ਨੰ: 49—ਏਕਿਯੂ—ਏਸ2(5)—78 ਮਿਤੀ

ਵਿਸ਼ਾ : ਨਿਸ਼ਾਨ ਵਾਲਾ ਪ੍ਰਸ਼ਨ ਨੰ: 137 ਵਲੋਂ ਡਾਕਟਰ ਸਾਧੂ ਰਾਮ, ਐਮ. ਐਲ. ਏ.।

ਪਿਆਰੇ ਰਵੀ ਇੰਦਰ ਸਿੰਘ ਜੀ,

ਪੰਜਾਬ ਵਿਧਾਨ ਸਭਾ ਦਾ ਨਿਸ਼ਾਨ ਵਾਲਾ ਪ੍ਰਸ਼ਨ ਨੰ: 137 ਜੋ ਕਿ ਮਿਤੀ 12 ਜਨਵਰੀ, 1978 (ਬਾਅਦ ਦੁਪਹਿਰ ਦੀ ਸੂਚੀ ਵਿਚ) ਨੂੰ ਲਗਾ ਹੋਇਆ ਹੈ ਅਤੇ ਮੇਰੇ ਨਾਂ ਹੇਠ ਦਰਜ਼ ਹੈ ਦਾ ਸਬੰਧ ਗ੍ਰਹਿ ਵਿਭਾਗ ਨਾਲ ਹੈ ਅਤੇ ਉਨ੍ਹਾਂ ਦੀ ਅਗਲੇਰੀ ਕਾਰਵਾਈ ਵਾਸਤੇ ਟਰਾਂਸਫਰ ਕੀਤਾ ਜਾ ਰਿਹਾ ਹੈ। ਗ੍ਰਹਿ ਵਿਭਾਗ ਇਸ ਬਾਰੇ ਅਗਲੇਰੀ ਕਾਰਵਾਈ ਕਰਨ ਲਈ ਸਹਿਮਤ ਹੋ ਗਿਆ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਉਤਰ ਦੇਣ ਦੀ ਮਿਆਦ ਵਿਚ ਵਾਧਾ ਕੀਤਾ ਜਾਵੇ।

ਸਹੀ......,
(ਰਣਧੀਰ ਸਿੰਘ ਚੀਮਾ)

ਸਰਦਾਰ ਰਵੀ ਇੰਦਰ ਸਿੰਘ,
ਸਪੀਕਰ, ਪੰਜਾਬ ਵਿਧਾਨ ਸਭਾ।

---

**ਗੁਰੂ ਤੇਗਬਹਾਦਰ ਹਸਪਤਾਲ, ਅੰਮ੍ਰਿਤਸਰ ਵਿਚ ਮਰੀਜ਼ਾਂ ਦੇ ਰਹਿਣ ਸਬੰਧੀਆਂ ਲਈ ਰਹਿਣ ਦੀ ਜਗ੍ਹਾ**

*93. **ਸ੍ਰੀ ਹਰਬੰਸ ਲਾਲ ਖੰਨਾ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਵਿਚ ਦਾਖਲ ਮਰੀਜ਼ਾਂ ਦੇ ਸਬੰਧੀ ਉਥੇ ਰਾਤ ਰਹਿਣ ਲਈ ਜਗ੍ਹਾ ਨਾ ਹੋਣ ਕਾਰਨ ਬਹੁਤ ਬੇਅਰਾਮੀ ਅਤੇ ਅਸੁਵਿਧਾ ਮਹਿਸੂਸ ਕਰ ਰਹੇ ਹਨ ;

(ਅ) ਕੀ ਸਬੰਧੀਆਂ ਨੂੰ ਰਹਿਣ ਲਈ ਥਾਂ ਦੇਣ ਲਈ ਹਸਪਤਾਲ ਦੇ ਇਹਾਤੇ ਵਿਚ ਸਰਾਂ/ਹਾਲ ਬਣਾਉਣ ਦੀ ਸਰਕਾਰ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਉਸ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

ਸਰਦਾਰ ਆਤਮਾ ਸਿੰਘ (ਵਿਕਾਸ ਅਤੇ ਪੰਚਾਇਤ ਮੰਤਰੀ) : (ੳ) ਜੀ ਹਾਂ।

(ਅ) ਮੈਟਰਨਟੀ ਵਾਰਡ, ਈ. ਐਨ. ਟੀ. ਅਤੇ ਅਖਾਂ ਦੇ ਹਸਪਤਾਲ ਦੇ ਮਰੀਜ਼ਾਂ ਲਈ ਸਰਾਵਾਂ ਇਕ ਇਕ ਪਹਿਲਾਂ ਹੀ ਮੌਜੂਦ ਹਨ। ਇਸ ਹਸਪਤਾਲ ਲਈ ਦੋ ਸਰਾਵਾਂ ਇਕ ਮੇਨ ਕੈਂਪਸ ਲਈ ਅਤੇ ਦੂਜੀ ਬਚਿਆਂ ਦੇ ਵਿਭਾਗ ਵਿਚ ਬਣਾਉਣ ਵਾਸਤੇ ਲੋਕ ਨਿਰਮਾਣ ਵਿਭਾਗ ਪਾਸੋਂ ਐਸਟੀਮੇਟ ਇਸ ਸਬੰਧੀ ਪਹਿਲਾਂ ਹੀ ਮੰਗੇ ਜਾ ਚੁਕੇ ਹਨ। ਐਸਟੀਮੇਟ ਪ੍ਰਾਪਤ ਹੋਣ ਉਪਰੰਤ ਅਗਲੇਰੀ ਕਾਰਵਾਈ ਕੀਤੀ ਜਾਵੇਗੀ।

---

**Nationalisation of 10 Per cent Routes**

*154. **Shri Romesh Chander** : Will the Minister of State for Transport and Civil Aviation be pleased to state:—

(a) whether there is any agreement between the Government and the private Transport Operators to nationalise 10 per cent more routes from 1977 bringing the ratio of nationalised and non-nationalised routes to 50:50;

(b) if the reply to part (a) above be in the affirmative, whether the Government has nationalised the 10 per cent routes due for nationalisation in 1977, if not, the reasons therefor ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :**

(ੳ) ਨਹੀਂ ਜੀ।

(ਅ) ਸਵਾਲ ਪੈਦਾ ਨਹੀਂ ਹੁੰਦਾ।

**Loss to the Punjab Roadways**

***155. Shri Ramesh Chander** : Will the Minister of State for Transport and Civil Aviation be pleased to state:—

(a) whether the Punjab Roadways incurred any losses during the year 1976-77; if so, the details thereof;

(b) the position of profit or loss incurred by the Roadways during the first half of the year 1977-78 ?

**Sardar Sukhdev Singh Dhindsa**: (a) Yes Sir. The Punjab Roadways suffered a loss of Rs. 2.32 crores in the year 1976-77.

(b) The Punjab Roadways has suffered a loss of Rs. 17,08,150 during the period from 4/77 to 9/77.

---

**Number of P.C.S. Officers in the state.**

***149. Sardar Darshan Singh K. P**: Will the Chief Minister be pleased to state the total number of P.C.S. Officers in the State at present alongwith the number as well as percentage of the persons belonging to the Scheduled Castes amongst them ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਰਾਜ ਵਿੱਚ (ਕਾਰਜਕਾਰੀ ਅਤੇ ਅਦਾਲਤੀ ਸ਼ਾਖਾਵਾਂ) ਵਿੱਚ ਪੀ.ਸੀ.ਐਸ. ਅਫਸਰਾਂ ਦੀ ਕੁਲ ਗਿਣਤੀ 359 ਹੈ, ਜਿਨ੍ਹਾਂ ਵਿਚੋਂ 305 ਸਿੱਧੀ ਭਰਤੀ ਰਾਹੀਂ ਲਏ ਗਏ ਹਨ । ਅਨੁਸੂਚਿਤ ਜਾਤੀਆਂ ਦੇ 60 ਅਫਸਰ ਹਨ, ਜਿਸ ਮੂਜਬ ਸਿੱਧੀ ਭਰਤੀ ਵਿੱਚ ਇਨ੍ਹਾਂ ਦਾ ਅਨੁਪਾਤ 20% ਬਣਦਾ ਹੈ ਅਤੇ ਸਮੁੱਚੀ ਨਫਰੀ ਵਿਚ 16% ।

**ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਹੜਾਂ ਨਾਲ ਬਰਬਾਦ ਹੋਈ ਜ਼ਮੀਨ**

*157 **ਪ੍ਰਿੰਸੀਪਲ ਓਮ ਪ੍ਰਕਾਸ਼ ਬੱਗਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੇ ਜ਼ਿਲਾ ਹੁਸ਼ਿਆਰਪੁਰ ਦੇ ਉਨ੍ਹਾਂ ਕਿਸਾਨਾਂ ਜਿਨ੍ਹਾਂ ਦੀਆਂ ਜ਼ਮੀਨਾਂ ਸਾਲ 1977 ਦੇ ਹੜ੍ਹਾਂ ਨਾਲ ਬਰਬਾਦ ਹੋ ਗਈਆਂ ਸਨ, ਨੂੰ ਕੋਈ ਸਹਾਇਤਾ ਮੰਨਜ਼ੂਰ ਕੀਤੀ ਹੈ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉਤਰ 'ਹਾਂ' ਵਿਚ ਹੋਵੇ, ਤਾਂ ਕਿਹੜੇ ਕਿਹੜੇ ਵਿਅੱਕਤੀ ਮਾਲੀ ਸਹਾਇਤਾ ਲਈ ਚੁਣੇ ਗਏ ਸਨ ਅਤੇ ਹਰ ਇਕ ਕੇਸ ਵਿਚ ਅਸਲ ਕਿੰਨੀ ਰਕਮ ਨਿਰਧਾਰਤ ਕੀਤੀ ਗਈ ;

(ੲ) ਕੀ ਇਸ ਤਰ੍ਹਾਂ ਨਿਰਧਾਰਤ ਕੀਤੀ ਰਕਮ ਅਸਲ ਵਿਚ ਹੀ ਉਕਤ ਵਿਅਕਤੀਆਂ ਨੂੰ ਵੰਡੀ ਗਈ ਹੈ ; ਜੇਕਰ ਨਹੀਂ, ਤਾਂ ਉਸਦੇ ਕਾਰਨ ਕੀ ਹਨ ?

ਜਥੇਦਾਰ ਜੀਵਨ ਸਿੰਘ ਉਮਰਾਨੰਗਲ : ਇਹ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ ।

## UNSTARRED QUESTIONS AND ANSWERS

**ਰਾਜ ਵਿਚ ਕਤਲ, ਸਤਭੰਗ, ਡਾਕੇ ਅਤੇ ਚੋਰੀਆਂ ਕਰਨ ਦੇ ਕੇਸ**

18. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵੱਖ ਵੱਖ ਜੁਲਾਈ ਅਤੇ ਅਗਸਤ, 1976 ਅਤੇ ਜੁਲਾਈ ਅਤੇ ਅਗਸਤ, 1977 ਮਹੀਨਿਆਂ ਦੇ ਦੌਰਾਨ ਰਾਜ ਵਿਚ ਕਤਲ, ਸਤਭੰਗ, ਡਾਕੇ ਅਤੇ ਚੋਰੀਆਂ ਦੇ ਜ਼ਿਲਾਵਾਰ ਕਿੰਨੇ ਕੇਸ ਹੋਏ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹਰ ਮਹੀਨੇ ਰਾਜ ਵਿਚ ਕਿੰਨੀਆਂ ਜਵਾਨ ਵਿਆਹੀਆਂ ਲੜਕੀਆਂ ਦਾ ਉਨ੍ਹਾਂ ਦੇ ਸਹੁਰਿਆਂ ਦੁਆਰਾ ਕਤਲ ਕੀਤਾ ਗਿਆ ਜਾਂ ਕਿੰਨੀਆਂ ਲੜਕੀਆਂ ਨੇ ਆਤਮ ਘਾਤ ਕੀਤਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ੲ) ਵੱਖ ਵੱਖ ਜੁਲਾਈ ਅਤੇ ਅਗਸਤ, 1976 ਅਤੇ ਜੁਲਾਈ ਤੇ ਅਗਸਤ, 1977 ਮਹੀਨਿਆਂ ਦੇ ਦੌਰਾਨ ਰਾਜ ਵਿਚ ਕਤਲ, ਸੱਤਭੰਗ, ਡਾਕੇ ਅਤੇ ਚੋਰੀਆਂ ਦੇ ਕੇਸਾਂ ਦੀ ਜ਼ਿਲ੍ਹਾਵਾਰ ਸੂਚੀ

| | | ਜੁਲਾਈ | | | | | | | |
|---|---|---|---|---|---|---|---|---|---|
| | | ਕਤਲ | | ਸਤਭੰਗ | | ਡਾਕੇ | | ਚੋਰੀਆਂ | |
| | | 1976 | 1977 | 1976 | 1977 | 1976 | 1977 | 1976 | 1977 |
| 1 | ਫਿਰੋਜ਼ਪੁਰ .. | 4 | 9 | 2 | 1 | .. | .. | 15 | 27 |
| 2 | ਫਰੀਦਕੋਟ .. | 6 | 5 | 1 | 1 | .. | .. | 13 | 17 |
| 3 | ਜਲੰਧਰ .. | 6 | 1 | .. | 1 | .. | .. | 52 | 47 |
| 4 | ਬਠਿੰਡਾ .. | 3 | 9 | .. | .. | .. | .. | 23 | 31 |
| 5 | ਸੰਗਰੂਰ .. | 5 | 4 | 1 | .. | .. | .. | 4 | 17 |
| 6 | ਪਟਿਆਲਾ .. | 3 | 4 | .. | .. | .. | .. | 14 | 37 |
| 7 | ਰੂਪ ਨਗਰ .. | 1 | .. | .. | 1 | .. | .. | 4 | 12 |
| 8 | ਕਪੂਰਥਲਾ .. | 2 | 1 | 1 | 1 | .. | .. | 4 | 9 |
| 9 | ਹੁਸ਼ਿਆਰਪੁਰ .. | 4 | 3 | .. | .. | .. | .. | 11 | 15 |
| 10 | ਅੰਮ੍ਰਿਤਸਰ .. | 11 | 8 | 2 | 3 | .. | .. | 39 | 4 |
| 11 | ਗੁਰਦਾਸਪੁਰ .. | 2 | 6 | 1 | 1 | .. | .. | 18 | 12 |
| 12 | ਲੁਧਿਆਣਾ .. | 4 | 7 | 1 | .. | .. | .. | 44 | 55 |
| | ਜੋੜ .. | 51 | 57 | 9 | 9 | .. | .. | 241 | 283 |

(ੳ) ਵੱਖ ਵੱਖ ਜੁਲਾਈ ਅਤੇ ਅਗਸਤ, 1976 ਅਤੇ ਜੁਲਾਈ ਅਤੇ ਅਗਸਤ, 1977 ਮਹੀਨਿਆਂ ਦੇ ਦੌਰਾਨ ਰਾਜ ਵਿਚ ਕਤਲ, ਸਤਭੰਗ ਡਾਕੇ ਅਤੇ ਚੋਰੀਆਂ, ਦੇ ਕੇਸਾਂ ਦੀ ਗਿਣਤੀ ਜਿਲਾਵਾਰ ਸੂਚੀ

| | | ਅਗਸਤ | | | | | | | |
|---|---|---|---|---|---|---|---|---|---|
| | | ਕਤਲ | | ਸਤਭੰਗ | | ਡਾਕੇ | | ਚੋਰੀਆਂ | |
| | | 1976 | 1977 | 1976 | 1977 | 1976 | 1977 | 1976 | 1977 |
| 1. ਫਿਰੋਜ਼ਪੁਰ | .. | 7 | 11 | 1 | 1 | .. | .. | 12 | 22 |
| 2. ਫਰੀਦਕੋਟ | .. | 9 | 7 | 2 | 1 | .. | .. | 9 | 7 |
| 3 ਜਲੰਧਰ | .. | 5 | 6 | 2 | 3 | .. | .. | 32 | 47 |
| 4 ਬਠਿੰਡਾ | .. | 6 | 7 | .. | 1 | .. | .. | 24 | 59 |
| 5 ਸੰਗਰੂਰ | .. | 2 | 2 | 1 | .. | .. | .. | 9 | 25 |
| 6 ਪਟਿਆਲਾ | .. | 3 | 3 | .. | 2 | .. | .. | 16 | 34 |
| 7. ਰੂਪ ਨਗਰ | .. | 2 | 1 | .. | 1 | .. | .. | 9 | 17 |
| 8. ਕਪੂਰਥਲਾ | .. | 2 | .. | .. | .. | .. | .. | 6 | 10 |
| 9. ਹੁਸ਼ਿਆਰਪੁਰ | .. | 1 | 3 | .. | .. | .. | .. | 19 | 11 |
| 10 ਅੰਮ੍ਰਿਤਸਰ | .. | 9 | 13 | .. | 3 | .. | .. | 39 | 54 |
| 11 ਗੁਰਦਾਸਪੁਰ | .. | 2 | 2 | .. | 2 | .. | .. | 13 | 21 |
| 12 ਲੁਧਿਆਣਾ | .. | 4 | 13 | 1 | .. | .. | .. | 38 | 42 |
| ਜੋੜ | .. | 52 | 68 | 7 | 14 | .. | .. | 226 | 349 |

(ਅ) ਕੇਸਾਂ ਦੀ ਜ਼ਿਲ੍ਹਾਵਾਰ ਸੂਚੀ ਜਿਨ੍ਹਾਂ ਵਿਚ ਜੁਲਾਈ ਅਤੇ ਅਗਸਤ, 1976 ਅਤੇ 1977 ਦੇ ਮਹੀਨਿਆਂ ਵਿਚ ਜਵਾਨ ਵਿਆਹੀਆਂ ਲੜਕੀਆਂ ਦਾ ਉਨ੍ਹਾਂ ਦੇ ਸਹੁਰਿਆਂ ਦੁਆਰਾ ਕਤਲ ਕੀਤਾ ਗਿਆ ਜਾਂ ਲੜਕੀਆਂ ਨੇ ਆਤਮ ਘਾਤ ਕਰ ਲਿਆ ।

| | | ਜੁਲਾਈ | | | | ਅਗਸਤ | | | |
|---|---|---|---|---|---|---|---|---|---|
| | | ਕਤਲ | | ਆਤਮਘਾਤ | | ਕਤਲ | | ਆਤਮਘਾਤ | |
| | | 1976 | 1977 | 1976 | 1977 | 1976 | 1977 | 1976 | 1977 |
| 1. ਫਿਰੋਜ਼ਪੁਰ | .. | .. | .. | .. | .. | .. | .. | .. | .. |
| 2. ਫਰੀਦਕੋਟ | .. | .. | .. | .. | .. | .. | .. | .. | .. |
| 3. ਜਲੰਧਰ | .. | .. | .. | .. | .. | 1 | 1 | .. | .. |
| 4. ਬਠਿੰਡਾ | .. | .. | .. | .. | 1 | .. | .. | .. | 1 |
| 5. ਸੰਗਰੂਰ | .. | .. | .. | .. | .. | .. | .. | .. | .. |
| 6. ਪਟਿਆਲਾ | .. | .. | .. | .. | .. | .. | .. | .. | .. |
| 7. ਰੂਪ ਨਗਰ | .. | .. | .. | .. | .. | .. | .. | .. | .. |
| 8. ਕਪੂਰਥਲਾ | .. | 1 | .. | .. | .. | .. | .. | .. | .. |
| 9. ਹੁਸ਼ਿਆਰਪੁਰ | .. | .. | .. | .. | .. | .. | .. | .. | 1 |
| 10. ਗੁਰਦਾਸਪੁਰ | .. | 1 | .. | .. | .. | .. | .. | .. | .. |
| 11. ਅੰਮ੍ਰਿਤਸਰ | .. | 1 | 1 | .. | .. | .. | .. | .. | .. |
| 12. ਲੁਧਿਆਣਾ | .. | 1 | 1 | .. | .. | 2 | 2 | .. | .. |
| ਜੋੜ | .. | 4 | 2 | .. | 1 | 3 | 3 | .. | 2 |

ਵਰਤਮਾਨ ਮੰਤਰੀ ਮੰਡਲ ਦੇ ਅਹੁਦੇ ਸੰਭਾਲਣ ਤੋਂ ਬਾਅਦ ਜੇਲ੍ਹਾਂ ਵਿੱਚੋਂ ਦੋਸ਼ੀਆਂ ਦੀ ਰਿਹਾਈ

29. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਵਰਤਮਾਨ ਮੰਤਰੀ ਮੰਡਲ ਨੇ ਆਹੁਦਾ ਸੰਭਾਲਣ ਤੋਂ ਬਾਅਦ ਪੰਜਾਬ ਦੀਆਂ ਜੇਲ੍ਹਾਂ ਵਿਚੋਂ ਕੁਝ ਦੋਸ਼ੀਆਂ ਨੂੰ ਉਨ੍ਹਾਂ ਦੁਆਰਾ ਅਜੇ ਕੱਟੀ ਜਾਣ ਵਾਲੀ ਸਜ਼ਾ ਕੁੱਲ ਮਿਲਾ ਕੇ/ਮੁਆਫ ਕਰਕੇ ਰਿਹਾ ਕੀਤਾ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਨਾਂ ਕੀ ਕੀ ਹਨ ਅਤੇ ਜੁਰਮ ਕਿਸ ਤਰ੍ਹਾਂ ਦੇ ਹਨ ਅਤੇ ਕਾਨੂੰਨ ਦੇ ਕਿਨ੍ਹਾਂ ਉਪਬੰਧਾਂ ਅਧੀਨ ਉਨ੍ਹਾਂ ਨੂੰ ਦੋਸ਼ੀ ਠਹਿਰਾਇਆ ਗਿਆ ਸੀ;

(ਅ) ਹਰ ਇਕ ਕੈਦੀ ਦੇ ਕੇਸ ਵਿਚ ਕਿੰਨੀ ਸਜ਼ਾ ਮੁਆਫ ਕੀਤੀ ਗਈ ਅਤੇ ਉਹ ਰਿਹਾ ਕਰਨ ਦੇ ਸਮੇਂ ਕਿਸ ਕਿਸ ਜੇਲ੍ਹ ਵਿਚ ਕੈਦ ਸਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਜੀ ਹਾਂ । ਲੋੜੀਂਦੀ ਸੂਚਨਾ ਅਨੁਲੱਗ I ਅਤੇ II ਵਿਚ ਦਰਜ਼ ਹੈ। ਅਨੁਲੱਗ I ਉਨ੍ਹਾਂ 67 ਦੋਸ਼ੀਆਂ ਦੀ ਸੂਚੀ ਹੈ ਜਿਨ੍ਹਾਂ ਨੂੰ ਪੰਜਾਬ ਜੇਲ੍ਹ ਮੈਨੂਅਲ ਦੇ ਪੈਰਾ 516-ਬੀ ਅਧੀਨ ਰਿਹਾ ਕੀਤਾ ਗਿਆ ਹੈ । ਅਨੁਲੱਗ II ਵਿਚ ਉਨ੍ਹਾਂ 17 ਕੈਦੀਆਂ ਦੀ ਤਫਸੀਲ ਦਰਜ ਹੈ ਜਿਨ੍ਹਾਂ ਦੀ ਬਾਕੀ ਰਹਿੰਦੀ ਸਜ਼ਾ ਦਾ ਸਮਾਂ ਰਹਿਮ ਦਿਲੀ ਹੇਠ ਮੁਆਫ ਕਰਦੇ ਹੋਏ ਰਿਹਾ ਕੀਤਾ ਗਿਆ ਹੈ ।

ਇਸ ਤੋਂ ਇਲਾਵਾ, 30 ਸਤੰਬਰ, 1977 ਤੱਕ, ਰਾਜ ਸਰਕਾਰ ਵੱਲੋਂ ਦਿਤੀ ਸਪੈਸ਼ਲ ਜਨਰਲ ਕਮਿਸ਼ਨ ਅਧੀਨ 246 ਛੋਟੀ ਸਜ਼ਾ ਵਾਲੇ ਕੈਦੀਆਂ ਦੀ ਰਿਹਾਈ ਹੋਈ ।

## Annexure I

### STATEMENT OF PRISONERS WHO HAVE BEEN RELEASED AFTER COMPLETING THE PRESCRIBED PERIOD OF SENTENCE UNDER PARA 516-B OF THE PUNJAB JAIL MANUAL

(Up to 30th September, 1977)

| Serial No. | Name and parentage of the convict | Name of Jail from which released | Provision of IPC/ACT under which convicted period of sentence awarded with date of conviction | Period of Substantive sentence completed | Total period of sentence completed inclusive of remission | Date of release | Remarks |
|---|---|---|---|---|---|---|---|
| 1 | 2 | 3 | 4 | 5 | 6 | 7 | 8 |
| 1. | Sat Pal son of Nihal Chand .. | District Jail, Ludhiana | U/S 302/34 IPC, Life imprisonment, 18-5-66 | 11-1-9<br>U.T. 0-8-9<br>11-9-18 | 20-0-0 | 27-6-77 | *Vide* Punjab Government order No. 7474-5-JJ/77-22088, 14-6-77 |
| 2. | Pargat Singh son of Chanan Singh | District Jail, Bhatinda | U/S 302/34 IPC, 20 years R.I., 2-7-68 | 9-5-12 | 18-5-12 | 4-8-77 | |
| 3. | Banta Singh son of Jaila Singh | Ditto | U/S 302, 324, 325/34 IPC, 20 years R.I., 17-3-69 | 8-8-12 | 17-0-19 | 4-8-77 | |
| 4. | Dev Singh son of Chand Singh | Ditto | U/S 302, 307/34 IPC, 20 years R.I., 27-11-69 | 9-0-3 | 15-4-25 | 12-8-77 | |
| 5. | Natha Singh son of Prem Singh | Ditto | U/S 302 IPC, 27 A.A., 20 years R.I., 18-1-69 | 9-1-11 | 17-5-8 | 15-9-77 | |

[Chief Minister]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 6. | Kishan Chand son of Walaiti Ram | District Jail, Nabha | Life imprisonment U/S 302 IPC, 12-11-69 | 8-8-11 | 16-2-13 | 23-7-77 | |
| 7. | Gurbachan Singh son of Wirsa Singh | Ditto | Life imprisonment U/S 302 IPC, 4-5-68 | 9-2-9 | 17-7-2 | 13-7-77 | |
| 8. | Dyal Singh son of Arjan Singh | B.I. & J. Jail, Faridkot | U/S 302/48/452/IPC, 20 years R.I., 15-6-71 | 7-4-15 | 12-4-22 | 1-7-77 | |
| 9. | Mehla Singh son of Dara Singh | Ditto | U/S 302, IPC, 20 years R.I. on 15-1-72 | 6-2-27 | 11-1-22 | 18-7-77 | |
| 10. | Jarnail Singh son of Amar Singh | Ditto | U/S 302/34, 324/34 IPC, 20 years R.I. on 13-5-71 | 8-4-29 | 13-4-5 | 23-7-77 | |
| 11. | Ranjit Singh son of Gajjan Singh | Ditto | U/S 302/34, 324/34 IPC, 20 years R.I. on 13-5-71 | 8-4-29 | 13-3-26 | 23-7-77 | |
| 12. | Akattar Singh, son of Arjan Singh | Ditto | U/S 302/201 IPC, 20 years R.I. on 18-12-69 | 8-5-20 | 4-3-1 | 8-8-77 | |
| 13. | Ram Lal son of Amin Chand | Ditto | U/S 302 IPC, 20 years R.I. on 20-8-71 | 6-9-13 | 12-1-9 | 24-8-77 | |
| 14. | Ravinder Kumar son of Sat Pal | Ditto | U/S 302/323/149/148/452 IPC, 20 years R.I. on 30-11-71 | 6-3-15 | 10-10-22 | 19-8-77 | |
| 15. | Billu *alias* Lachman son of Gurbax Singh | Ditto | U/S 302 IPC, 20 years R.I. on 21-12-71 | 6-9-15 | 11-10-4 | 15-9-77 | |
| 16. | Bira Singh son of Kehar Singh | Ditto | U/S 302 IPC, 20 years R.I. on 17-3-71 | 7-2-27 | 12-6-3 | 28-9-77 | |
| 17. | Harnam Singh son of Bahadur Singh | District Jail, Sangrur | U/S 320/307/323/324/148 IPC, Life imprisonment, 29-6-67 | 18-9-15 | Undergone 10-3-75 Remission 8-0-0 | 18-8-77 | |

| | | | | | | |
|---|---|---|---|---|---|---|
| 18. | Kakana Singh son of Arjan Singh | Open Air Jail, Nabha | U/S 302 IPC, Life imprisonment, 23-7-68 | 9-4-28 | 17-10-22 | 22-6-77 |
| 19. | Mittu son of Lakha Singh | Ditto | U/S 302 IPC, Life imprisonment, 30-10-70 | 7-7-25 | 12-5-28 | 24-6-77 |
| 20. | Jarnail Singh son of Lakha Singh | Ditto | U/S 302 IPC, Life imprisonment, 30-10-70 | 7-5-29 | 13-4-11 | 28-6-77 |
| 21. | Jagtar Singh son of Isher Singh | Ditto | U/S 302 IPC, Life imprisonment, 4-11-69 | 7-11-8 | 15-5-1 | 29-6-77 |
| 22. | Sukhdev Singh son of Bhag Singh | Ditto | U/S 302/149, Life Imprisonment, 5-1-71 | 7-5-4 | 13-0-12 | 2-7-77 |
| 23. | Ram Singh son of Jang Singh | Ditto | U/S 302/34, Life Imprisonment, 29-12-69 | 7.9-12 | 15-2-21 | 26-8-77 |
| 24. | Hardev Singh son of Sewa Singh | Ditto | U/S 302/34, Life Iimprisonment, 29-12-69 | 7-10.13 | 15-0-27 | 29-8-77 |
| 25. | Gurdev Singh son of Sewa Singh | Ditto | U/S 302/34, Life Imprisonment, 29-12-69 | 7-7-21 | 14-11-10 | 1-9-77 |
| 26. | Sher Singh son of Isher Singh | Ditto | U/S 302 IPC, Life Imprisonment, 29-1-70 | 8-0-4 | 15-2-7 | 10-9-77 |
| 27. | Hazura Singh son of Jagir Singh | Ditto | U/S 302 IPC, Life imprisonment, 4-6-68 | 9-5-6 | 18-10-12 | 22-9-77 |
| 28. | Santokh Singh son of Tara Singh | Central Jail, Ferozepur | U/S 302/149 IPC, 20 years, 26-3-68 | 9-2-27 | 18-0-0 | 25-6-77 |
| 29. | Gurnam Singh son of Lachaman Singh | Ditto | U/S 302 324-323 149, IPC, 20 years, 3-3-67 | 10-3-25 | 19-4-2 | 28-6-77 |
| 30. | Bhajan Singh son of Sunder Singh | Ditto | U/S 302/IPC 20 years, 5-1-70 | 7-5-29 | 15-5-22 | 4-7-77 |
| 31. | Ranjit Singh son of Ralla Singh | Ditto | U/S 302/IPC, 20 years, 24-11-64 | 12-7-12 | 21-1-18 | 6-7-77 |

[Chief Minister]

| 1 | 2 | 3 | 4 | 5 | 6 | 7 | 8 |
|---|---|---|---|---|---|---|---|
| 32. | Jit Singh son of Chattar Singh | Central Jail, Ferozepur | 302/39 IPC, 20 years, 25-3-69 | 8-3-28 | 16-5-2 | 23-7-77 | |
| 33. | Gurmukh Singh son of Hukam Singh | Ditto | 302 IPC, 20 vears, 12-8-68 | 8-11-16 | 18-2-6 | 28-7-77 | |
| 34. | Gurdip Singh son of Jhanda Singh | Ditto | 302/IPC, 20 years, 24-2-69 | 8-5-9 | 15-2-18 | 2-8-77 | |
| 35. | Dewan Chand son of Sewa Ram | District Jail, Gurdaspur | U/S 302 IPC, (R.I. for 20 years) (life), 27-11-68 | 8-8-5 | 16-10-22 | 1-8-77 | |
| 36. | Gurnam Singh son of Lakha Singh | Ditto | U/S 302/34 IPC, R.I. for 20 years (life), 8-11-68 | 8-10-21 | 17-5-8 | 29-9-77 | |
| 37. | Harbans Singh son of Bahadur Singh | Distt. Jail, Jullundur | U/S 302/307 I.P.C., Life Imprisonment, 22-12-69 | 7-6-13 | 14-3-3 | 5-7-77 | |
| 38. | Jit Singh son of Chint Ram .. | Ditto | U/S 302 I.P.C., Life Imprisonment, 18-11-67 | 9-9-28 | 19-10-21 | 15-9-77 | |
| 39. | Karman *alias* Karam Singh son of Santokh Singh | Ditto | U/S 302, 307, I.P.C., Life Imprisonment 28-4-74 | 7-0-7 | 12-1-18 | 17-9-77 | |
| 40. | Ganda Singh son of Bagga Singh | Central Jail, Patiala | 302 I.P.C., Life Imprisonment on 3-5-69 | 8-1-26 | 16-7-23 | 29-6-77 | |
| 41. | Jarnail Singh son of Fauja Singh | Ditto | 302 I.P.C., Life Imprisonment on 4-5-68 | 9-1-26 | 16-9-15 | 30-6-77 | |
| 42. | Harbans Singh son of Ishar Singh | Ditto | 302 I.P.C., Life Imprisonment on 9-12-66 | 10-6-22 | 20-0-0 | 1-7-77 | |
| 43. | Surinder Singh son of Sajjan Singh | Ditto | 302 I.P.C., Life Imprisonment on 3-4-72 | 5-3-8 | 11-5-8 | 11-7-77 | |

| | | | | | | |
|---|---|---|---|---|---|---|
| 44. | Gurdial Singh son of Ajaib Singh | Central Jail, Patiala | 302 I.P.C., Life Imprisonment on 26-8-67 | 9-8-20 | 15-2-29 | 13-7-77 |
| 45. | Harbhajan Singh son of Hakam Singh | Ditto | 302 I.P.C., Life Imprisonment on 3-4-72 | 5-3-13 | 11-6-4 | 16-7-77 |
| 46. | Mukhtiar Singh son of Gulu | Ditto | 302 I.P.C., Life Imprisonment on 23-7-68 | 9-0-4 | 16-6-13 | 27-7-77 |
| 47. | Gulzar Singh son of Wasawa Singh | Ditto | 302 I.P.C., Life Imprisonment on 22-1-67 | 10-6-31 | 20-0-0 | 2-8-77 |
| 48. | Tarlok Singh son of Sham Singh | Ditto | 302 I.P.C., Life Imprisonment on 13-7-71 | 6-0-24 | 11-3-29 | 6-8-77 |
| 49. | Gurjant Singh son of Sarwan Singh | Ditto | 302 I.P.C., Life Imprisonment on 18-7-67 | 10-0-19 | 20-0-0 | 6-8-77 |
| 50. | Darshan Lal son of Kalu Ram | Ditto | 302 I.P.C., Life Imprisonment on 9-5-72 | 5-3-0 | 11-4-25 | 9-8-77 |
| 51. | Surjit Singh son of Sunder Singh | Ditto | 302 I.P.C., Life imprisonment on 16-5-1969 | 8-2-25 | 17-3-19 | 10-8-77 |
| 52. | Chhabi son of Guria | Ditto | 302 I.P.C., Life imprisonment on 31-1-68 | 9-6-11 | 17-9-17 | 11-8-77 |
| 53. | Bikar Singh son of Amar Singh | Ditto | 302 I.P.C., Life imprisonment on 30-11-65 | 11-8-9 | 18-0-0 | 16-8-77 |
| 54. | Chanan Singh son of Bhajan Singh | Ditto | 302 I.P.C., Life imprisonment, on 19-5-69 | 8-3-26 | 17-3-7 | 25-8-77 |
| 55. | Surjit Singh son of Ram Das.. | Ditto | 302 I.P.C., Life imprisonment on 28-10-68 | 8-6-4 | 17-5-29 | 1-9-77 |
| 56. | Toga Singh son of Baggar Singh | Ditto | 302 I.P.C., Life Imprisonment on 10-5-67 | 10-3-15 | 20-0-0 | 25-8-77 |
| 57. | Sardool Singh son of Naranjan Singh | Ditto | 302 I.P.C., Life Imprisonment on 4-9-67 | 10-0-3 | 20-0-0 | 7-9-77 |

[Chief Minister]

| 1 | 2 | 3 | 4 | 5 | 6 | 7 |
|---|---|---|---|---|---|---|
| 58. | Dyal Singh son of Geja Singh | Central Jail, Patiala | 302 I.P.C., Life Imprisonment on 27-9-67 | 9-11-24 | 20-0-0 | 20-9-77 |
| 59. | Prem Singh son of Lachhman Singh | Central Jail, Amritsar | 302 149 I.P.C., 20 years, 14-8-68 | 9-7-2 | 17-0-8 | 23-6-77 |
| 60. | Darbara Singh son of Munshi Singh | Ditto | 302/34 I.P.C., 20 years, 3-11-69 | 7-7-29 | 15-1-17 | 2-7-77 |
| 61. | Swarn Lal son of Rakha Ram | Ditto | 302 I.P.C., 20 years, 2-11-65 | 12-1-8 | 20-0-0 | 22-7-77 |
| 62. | Bant Singh son of Bila Singh | Ditto | 302/323 I.P.C., 20 years 31-3-70 | 7-10-1 | 13-2-0 | 30-7-77 |
| 63. | Joginder Singh son of Gurmukh Singh | Ditto | 302 I.P.C., 20 years, 26-3-69 | 8-7-9 | 15-5-25 | 13-8-77 |
| 64. | Gulzar Singh son of Harbans Singh | Ditto | 302/148/452 I.P.C., 20 years, 28-1-72 | 6-6-12 | 11-4-24 | 20-8-77 |
| 65. | Balkar Singh son of Dara Singh | Ditto | 302 I.P.C. 25/54/59-A- Act, 20 years, 22-12-69 | 7-6-29 | 14-0-5 | 25-8-77 |
| 66. | Dalip Singh son of Jagat Singh | Ditto | 302/34 I.P.C. (two counts) 20 years, 24-2-69 | 9-1-11 | 15-5-7 | 1-9-77 |
| 67. | Naranjan Singh son of Jiwan Singh | Ditto | 302/34 I.P.C., 20 years, 30-6-69 | 8-1-27 | 16-5-26 | 4-7-77 |

## ANNEXURE II

n t of prisoners who have been released after remitting the unexpired portion of sentence on mercy (upto 30-9-197

| Serial No. | Name and ~~Percentage~~ Parentage of the convict | Name of the Jail from which released | Provision of I.P.C./Act under which convicted and period of sentence awarded with date of conviction | Period of substantive sentence completed | Period of sentence completed inclusive of remission | Period of un-expired portion of sentence remitted | Date of release | Remarks |
|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 |
| 1. | Balkar Singh son of Kartar Singh | Central Jail, Patiala | 302 I.P.C., Life Imprisonment on 28-2-74 | 3-4-12 | 6-5-6 | 1-3-24 | 10-7-77 | |
| 2. | Sant Ram son of Tilka Ram | Ditto | 302 I.P.C.. Life Imprisonment on 22-1-72 | 5-5-18 | 10-6-4 | 9-5-26 | 10-7-77 | |
| 3. | Teja Singh, son of Puran Singh | Ditto | 302 I.P.G., Life Imprisonment on 4-3-73 | 4-0-6 | 7-11-24 | 12-0-6 | 10-7-77 | |
| 4. | Charan Singh son of Mehnga Singh | Ditto | 302 I.P.C., Life Imprisonment on 25-4-73 | 4-2-15 | 7-8-23 | 12-3-7 | 10-7-77 | |
| 5. | Niranjan Singh son of Surta Singh | Ditto | 302 I.P.C., Life Imprisonment on 10-9-68 | 8-10-20 | 18-4-3 | 1-7-27 | 30-7-77 | |
| 6. | Hakam Singh son of Bachan Singh | Ditto | 302 I.P.C., Life Imprisonment on 16-3-73 | 4-4-28 | 6-6-12 | 13-5-18 | 13-8-77 | |
| 7. | Bhagwan Singh son of Sham Singh | Ditto | 5 years R.I. 302 I.P.C. on 30-11-74 | 3-6-9 | 3-10-25 | 1-1-5 | 5-9-77 | |
| 8. | Lal Singh son of Hira Singh | Ditto | 302 I.P.C., Life Imprisonment on 23-7-70 | 7-1-28 | 14-9-11 | 5-2-19 | 21-9-77 | |

[Chief Minister]

| 1 | 2 | 3 | 4 | 5 | 6 | 7 | 8 | 9 |
|---|---|---|---|---|---|---|---|---|
| 9. | Pritam Singh son of Atma Singh | Central Jail, Patiala | 302 I.P.C., Life Imprisonment on 24-4-70 | 7-4-29 | 14-5-13 | 5-6-17 | 22-9-77 | |
| 10. | Santokh Singh son of Jagat Singh | Central Jail, Amritsar | 302/324 I.P.C., 20 years on 12-5-70 | 8-0-3 | 13-9-2 | 6-2-28 | 13-9-77 | |
| 11. | Mangal Singh son of Lal Singh, | District Jail, Gurdaspur | U/S 148/452/326/149/324/323/149, 325/149 5 years on 19-9-75 | 1-11-13 | 3-0-6 | 1-11-24 | 2-9-77 | |
| 12. | Jagir Singh son of Moli | Central Jail, Ferozepur | 302 I.P.C., 20 years on 30-5-70 | 7-3-21 | 12-1-18 | 7-10-12 | 20-9-77 | |
| 13. | Parabh Dayal son of Thakar Dass | Ditto | 325 I.P.C., 323/367, 34 I.P.C., 1 year, 20-6-77 | 0-3-4 | 0-9-5 | 0-2-25 | 24-9-77 | |
| 14. | Mehar Singh son of Jaimal Singh | Ditto | 302/149, 325/149, 324/149, I.P.C. 20 years, 2-7-69 | 8-2-22 | 15-9-18 | 4-2-12 | 24-9-77 | |
| 15. | Garib Singh sor of Harnam Singh | District Jail, Nabha | Life Imprisonment under section 302 I.P.C. on 27-9-69 | 7-11-18 | 15-11-28 | 4-0-2 | 15-9-77 | |
| 16. | Khajan Singh son of Wadhava Singh | Ditto | Life imprisonment u/s 302 I.P.C., on 25-2-70 | 7-6-23 | 15-5-15 | 4-6-15 | 17-9-77 | |
| 17. | Hardial Singh son of Harnam Singh | District Jail, Bhatinda | 302, 149, 148 I.P.C. 20 years R.I., 29-11-71 | 8-1-5 | 12-11-12 | 7-0-18 | 17-9-77 | |

ਰਾਜ ਵਿਚ ਕਤਲ, ਜਬਰ ਜਨਾਹ, ਅਪਹਰਣ, ਡਾਕਿਆਂ ਚੋਰੀਆਂ ਅਤੇ ਠੱਗੀਆਂ ਦੇ ਕੇਸ

30. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਜੁਲਾਈ, ਅਗਸਤ ਅਤੇ ਸਤੰਬਰ, 1976 ਦੇ ਦੌਰਾਨ ਅਤੇ 1977 ਵਿਚ ਉਪਰੋਕਤ ਹਰ ਇਕ ਮਹੀਨੇ ਵਿਚ ਹੇਠਾਂ ਦੱਸੇ ਗਏ ਜੁਰਮਾਂ ਦੇ ਵੱਖ ਵੱਖ ਕਿੰਨੇ ਕਿੰਨੇ ਕੇਸ ਹੋਏ :—

1. ਕਤਲ
2. ਜਬਰ ਜਨਾਹ
3. ਅਪਹਰਣ
4. ਡਾਕੇ
5. ਚੋਰੀਆਂ
6. ਠੱਗੀਆਂ

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੁਲਾਈ, ਅਗਸਤ ਅਤੇ ਸਤੰਬਰ, 1976 ਦੇ ਦੌਰਾਨ ਅਤੇ 1977 ਵਿਚ ਉਪਰੋਕਤ ਹਰ ਇਕ ਮਹੀਨੇ ਵਿਚ ਹੇਠਾਂ ਦੱਸੇ ਗਏ ਜੁਰਮਾਂ ਦੇ ਵੱਖ ਵੱਖ ਕੇਸ ਨਿਮਨ-ਲਿਖਤ ਹਨ :—

| | | ਜੁਲਾਈ | | ਅਗਸਤ | | ਸਤੰਬਰ | |
|---|---|---|---|---|---|---|---|
| | | 1976 | 1977 | 1976 | 1977 | 1976 | 1977 |
| ਕਤਲ | .. | 51 | 57 | 52 | 68 | 55 | 58 |
| ਜਬਰ ਜਨਾਹ | .. | 9 | 9 | 7 | 14 | 10 | 19 |
| ਅਪਹਰਣ | .. | 34 | 51 | 29 | 38 | 18 | 32 |
| ਡਾਕੇ | .. | .. | .. | .. | .. | .. | .. |
| ਚੋਰੀਆਂ | .. | 241 | 283 | 226 | 349 | 225 | 317 |
| ਠੱਗੀਆਂ | .. | 38 | 45 | 43 | 53 | 33 | 61 |

## Setting up of Sugar Mills in the State

**32. Comrade Satya Pal Dang :** Will the Minister for Agriculture and Forests be pleased to state —

(a) whether any new Sugar Mills are proposed to be set-up in the State during the year, 1977-78 and 1978-79 ; if so, the location thereof ;

[Comrade Satya Pal Dang]

(b) the number of the Mills referred to in part (a) above which are proposed to be set-up in the (i) Public Sector ; (ii) Join Sector ; (iii) Cooperative Sector ; and (iv) Private Sector ?

**ਸਰਦਾਰ ਜਸਵਿੰਦਰ ਸਿੰਘ ਬਰਾੜ (ਸਹਿਕਾਰਤਾ ਮੰਤਰੀ)** : ਪੰਜਾਬ ਵਿਚ 8 ਖੰਡ ਮਿਲਾਂ ਲਗਾਉਣ ਦੀ ਤਜਵੀਜ਼ ਹੈ। ਦੋ ਮਿਲਾਂ ਜ਼ੀਰਾ ਅਤੇ ਗੁਰਦਾਸਪੁਰ ਲਈ ਲਾਇਸੰਸ ਪਹਿਲੇ ਹੀ ਮਨਜ਼ੂਰ ਕੀਤੇ ਜਾ ਚੁਕੇ ਹਨ । ਪਟਿਆਲਾ, ਫਰੀਦਕੋਟ, ਦੋਰਾਹਾ/ਖੰਨਾ ਅਤੇ ਅਜਨਾਲਾ ਵਿਖੇ ਮਿਲਾਂ ਬਾਰੇ ਅਰਜ਼ੀਆਂ ਭਾਰਤ ਸਰਕਾਰ ਕੋਲ ਪੈਂਡਿੰਗ ਹਨ । ਬਾਕੀ ਦੀਆਂ ਰਹਿੰਦੀਆਂ ਮਿਲਾਂ ਬਾਰੇ ਅਰਜ਼ੀਆਂ ਯੋਗ ਸਮੇਂ ਸਿਰ ਭੇਜੀਆਂ ਜਾਣਗੀਆਂ ।

2. (i) ਦੋ ਪੰਜਾਬ ਰਾਜ ਉਦਯੋਗ ਵਿਕਾਸ ਨਿਗਮ ਦੁਵਾਰਾ ।

(ii) ਨਹੀਂ ।

(iii) ਚਾਰ ।

(iv) ਨਹੀਂ ।

---

## QUESTION OF PRIVILEGE

**Mr. Speaker** : Comrade Darshan Singh Canadian, Comrade Babu Singh Master and Comrade Dana Ram, M.L.As. have given notice of a privilege motion alleging that ex-Revenue Minister, Sardar Umrao Singh and the present Revenue Minister, Jathedar Jiwan Singh Umranangal, have deliberately withheld the information asked for—*vide* Starred Question No. 3487 included in the Supplementary list of Unstarred Questions (converted as such from being starred questions) for the 29th March, 1976 and despite many reminders the reply has not so far been sent. By withholding deliberately the information sought for through the aforesaid question, the ex-Revenue Minister and the present Revenue Minister are guilty of breach of privilege of the House and its members.

I am writing to the Minister for Revenue to clarify the position. On receipt of his reply, I shall give my ruling.

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੂੰ (ਸਰਦਾਰ ਉਮਰਾਓ ਸਿੰਘ ਜੀ ਵੱਲ ਇਸ਼ਾਰਾ ਕਰਦੇ ਹੋਏ) ਵੀ ਪੁਛੋ। ਡੇਢ ਸਾਲ ਇਨ੍ਹਾਂ ਨੇ ਫਾਈਲ ਦੱਬ ਕੇ ਰੱਖ ਲਈ ।

**ਸ਼੍ਰੀ ਸਪੀਕਰ** : ਉਹ ਹੁਣ ਇਸ ਵੇਲੇ ਮਨਿਸਟਰ ਨਹੀਂ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਨਵਾਬ ਮਲੇਰਕੋਟਲਾ ਨੇ ਸਰਕਾਰੀ ਕੋਠੀ ਔਰ ਲੱਖਾਂ ਰੁਪਏ ਦੀ ਜ਼ਮੀਨ ਹਾਸਲ ਕਰ ਲਈ । ਇਸ ਦੀ ਇਨਕੁਆਇਰੀ ਹੋਈ ਔਰ ਇਹ ਗੱਲ ਸਾਬਤ ਹੋ ਗਈ । ਡੇਢ ਸਾਲ ਇਹ ਫਾਈਲ ਦੱਬ ਕੇ ਬੈਠੇ ਰਹੇ । ਤੁਹਾਡਾ ਸੈਕਰੇਟੇਰੀਅਟ ਕਹਿੰਦਾ ਰਿਹਾ ਕਿ ਜਵਾਬ ਦਿਉ ਪਰ ਇਨ੍ਹਾਂ ਨੇ ਜਵਾਬ ਨਹੀਂ ਦਿਤਾ ਅਤੇ ਫਾਈਲ ਦੱਬ ਕੇ ਬੈਠੇ ਰਹੇ।

**ਸ਼੍ਰੀ ਸਪੀਕਰ** : ਇਹ ਜਵਾਬ ਦੇਣਾ ਮੌਜੂਦਾ ਵਜ਼ੀਰ ਸਾਹਿਬ ਦਾ ਕੰਮ ਹੈ ।

**ਕਾਮਰੇਡ ਸੱਤ ਪਾਲ ਡਾਂਗ** : ਇਹ ਵੀ ਵਜ਼ੀਰ ਰਹੇ ਹਨ ਜੀ ।

**ਸ਼੍ਰੀ ਸਪੀਕਰ** : ਡਾਂਗ ਸਾਹਿਬ, ਮੌਜੂਦਾ ਵਜ਼ੀਰ ਹੀ ਆਨਸਰੇਬਲ ਹੈ ।

**Comrade Satya Pal Dang** : It is a question of breach of privilege.

**Mr. Speaker** : Yes, it is a question of breach of privilege, but a breach of privilege by a Minister, not by an individual.

ਕਾਲ ਅਟੈਨਸ਼ਨ ਮੋਸ਼ਨਜ਼ । ਡਾਕਟਰ ਕੇਵਲ ਕ੍ਰਿਸ਼ਨ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਸਪੀਕਰ ਸਾਹਿਬ, ਅਰਜ਼ ਇਹ ਹੈ ਕਿ ਵਜ਼ੀਰ ਸਾਹਿਬ ਨੇ ਸਵਾਲ ਦਾ ਜਵਾਬ ਦੇਣਾ ਸੀ ਔਰ ਉਨ੍ਹਾਂ ਤੇ ਸਪਲੀਮੈਂਟਰੀ ਕਰਨੇ ਸੀ । (ਵਿਘਨ)

---

## CALL ATTENTION NOTICES UNDER RULE 66

(ਕ੍ਰਮ ਨੰ: 36)

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਪੰਜਾਬ ਰਾਜ ਵਿਚ ਇੱਟਾਂ ਦੇ 1,600 ਭੱਠਿਆਂ ਨੂੰ ਕੋਲਾ ਮਿਲਣਾ ਬੰਦ ਹੋ ਗਿਆ ਹੈ ਜਿਸ ਨਾਲ ਅੱਧੇ ਤੋਂ ਜ਼ਿਆਦਾ ਭੱਠੇ ਬੰਦ ਹੋ ਗਏ ਹਨ ਅਤੇ ਅਜਿਹੀ ਹਾਲਤ ਵਿਚ ਹੋਰ ਵੀ ਬੰਦ ਹੋ ਜਾਣਗੇ । ਇਸ ਦੇ ਸਿੱਟੇ ਵੱਜੋਂ ਲਗ ਭਗ ਇਕ ਲੱਖ ਮਜ਼ਦੂਰ ਬੇਕਾਰ ਹੋ ਜਾਣਗੇ । ਸਰਕਾਰ ਨੂੰ ਖਾਸ ਕਰਕੇ ਮਜ਼ਦੂਰਾਂ ਦੀ ਰੋਜ਼ੀ ਦਾ ਪ੍ਰਬੰਧ ਕਰਨ ਲਈ ਅਤੇ ਉਨ੍ਹਾਂ ਦੀ ਬੇਚੈਨੀ ਅਤੇ ਪਰੇਸ਼ਾਨੀ ਦੂਰ ਕਰਨ ਲਈ ਕੋਲੇ ਦਾ ਤੁਰੰਤ ਪ੍ਰਬੰਧ ਕਰਨਾ ਚਾਹੀਦਾ ਹੈ । ਇਹ ਮਾਮਲਾ ਸਰਕਾਰ ਦਾ ਧਿਆਨ ਦਿਵਾਉਣ ਲਈ ਬਹੁਤ ਹੀ ਉਚਿਤ ਹੈ । ਸਰਕਾਰ ਇਸ ਸਬੰਧ ਵਿਚ ਸਦਨ ਵਿਚ ਬਿਆਨ ਦੇਣ ਦੀ ਕਿਰਪਾ ਕਰੇ ।

**ਖੁਰਾਕ ਤੇ ਸਪਲਾਈ ਮੰਤਰੀ** (ਸਰਦਾਰ ਹਰਭਜਨ ਸਿੰਘ) : ਸਪੀਕਰ ਸਾਹਿਬ, ਪੰਜਾਬ ਰਾਜ ਦਾ ਸਲੈਕ ਕੋਲ (ਇੱਟਾਂ ਪਕਾਉਣ ਦਾ ਕੋਲਾ) ਦਾ ਕੋਟਾ 96 ਰੈਕ ਰੇਲਵੇ ਵਲੋਂ ਪ੍ਰਤੀ ਮਹੀਨਾ ਨਿਸਚਿਤ ਕੀਤਾ ਹੋਇਆ ਹੈ । ਖੁਰਾਕ ਤੇ ਸਪਲਾਈ ਵਿਭਾਗ ਵੱਲੋਂ ਇਸ ਕੋਟੇ ਦੀ ਵੰਡ ਵੱਖ ਵੱਖ ਕੋਲ ਮਰਚੈਂਟਾਂ/ਕੋਲ ਇੰਡੀਆ ਲਿਮਟਿਡ/ਭੱਠੇਦਾਰਾਂ ਦੇ ਗਰੁਪਾਂ ਵਿਚ ਹਰ ਮਹੀਨੇ ਕੀਤੀ ਜਾਂਦੀ ਹੈ । ਭੱਠੇਦਾਰ ਕੋਲ ਮਰਚੈਂਟਾਂ ਕੋਲੋਂ ਵੀ ਕੋਲਾ ਲੈ ਸਕਦੇ ਹਨ ਅਤੇ ਆਪ ਵੀ ਆਪਣੇ ਭੱਠੇ ਚਲਾਉਣ ਲਈ ਸਿੱਧਾ ਕੋਲਾ ਰੇਲਵੇ ਤੋਂ ਲੈ ਸਕਦੇ ਹਨ । ਰਾਜ ਵਿਚ ਮਹੀਨਾ ਨਵੰਬਰ, 1977 ਅਤੇ ਮਹੀਨਾ ਦਸੰਬਰ, 1977 ਵਿਚ ਸਲੈਕ ਕੋਲ ਦੇ ਕੁਲ 57 ਰੈਕ ਪ੍ਰਾਪਤ ਹੋਏ । ਕਲੇ ਦੀ ਥੁੜ ਬਾਰੇ ਕੁਝ ਜ਼ਿਲ੍ਹਿਆਂ ਤੋਂ ਰਿਪੋਰਟਾਂ ਪਹੁੰਚੀਆਂ ਸਨ ਅਤੇ ਇਸ ਬਾਰੇ ਰੇਲਵੇ ਅਤੇ ਭਾਰਤ ਸਰਕਾਰ ਦੀ ਮਨਿਸਟਰੀ ਆਫ ਐਨਰਜੀ ਨਾਲ ਗੱਲ ਬਾਤ ਕੀਤੀ ਗਈ ਹੈ । ਭੱਠੇਦਾਰਾਂ ਦੀ ਸਹੂਲਤ ਨੂੰ ਮੁੱਖ ਰੱਖ ਕੇ ਸਲੈਕ ਕੋਲ ਦੇ ਮਾਹਵਾਰੀ ਕੋਟੇ ਤੋਂ ਇਲਾਵਾ ਰਾਜ ਵਿਚ ਕੋਲ ਮਰਚੈਂਟਾਂ ਨੂੰ ਵਾਸ਼ਰੀ /ਮਿਡਲਿੰਗ/ਸਿੰਕ ਕੋਲਾ ਵੀ ਇਮਪੋਰਟ ਕਰਨ ਲਈ ਖੁਲ੍ਹ ਦਿਤੀ ਗਈ ਹੈ । ਰੇਲਵੇ ਵਿਭਾਗ ਕਲਕੱਤਾ ਨਾਲ ਨਿਜੀ ਸੰਪਰਕ ਪੈਦਾ ਕਰਨ ਲਈ ਵਿਭਾਗ ਵੱਲੋਂ ਇਕ ਉਚ ਅਧਿਕਾਰੀ ਨੂੰ ਕਲਕੱਤੇ ਵਿਖੇ ਭੇਜਿਆ ਗਿਆ ਹੈ । ਰੇਲਵੇ ਵੈਗਨਾਂ ਦੀ ਥੁੜ ਦੀ ਵਜ੍ਹਾ ਨਾਲ ਕੁਝ ਕੋਲੇ ਦੀ ਆਮਦ ਵਿਚ ਦੇਰੀ ਹੋ ਰਹੀ ਹੈ ਲੇਕਿਨ ਉਮੀਦ ਹੈ ਕਿ ਇਹ ਕਠਿਨਾਈ ਛੇਤੀ ਹੀ ਦੂਰ ਹੋ ਜਾਵੇਗੀ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਇਹ ਜਾਣਨਾ ਚਾਹਾਂਗਾ, ਉਨ੍ਹਾਂ ਨੇ ਸੈਂਟਰ ਗੌਰਮਿੰਟ ਦੇ ਨਾਲ ਸਬੰਧ ਜੋੜਿਆ ਹੈ ਔਰ ਅਫਸਰ ਵੀ ਕਲਕੱਤੇ ਵਿਚ ਭੇਜਿਆ ਹੈ ਪਰ ਕੀ ਇਸ ਸਾਰੇ ਕੇਸ ਦਾ ਸਿੱਟਾ ਇਕ ਮਹੀਨੇ ਦੇ ਅੰਦਰ ਅੰਦਰ ਕੱਢਿਆ ਜਾਵੇਗਾ ਔਰ ਮਹੀਨੇ ਦੇ ਵਿਚ ਹੀ ਇਹ ਕਮੀ ਦੂਰ ਹੋ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਅੱਜ ਹੀ ਸਾਡੇ ਮਹਿਕਮੇ ਦੇ ਆਲਾ ਅਫਸਰ ਨੇ ਰੇਲਵੇ ਬੋਰਡ ਦੇ ਐਡੀਸ਼ਨਲ ਡਾਇਰੈਕਟਰ ਨਾਲ ਟੈਲੀਫੋਨ ਤੇ ਗੱਲ ਕੀਤੀ ਹੈ ਅਤੇ ਉਨ੍ਹਾਂ ਨੇ ਦੱਸਿਆ ਹੈ ਕਿ ਪਿਛਲੇ ਕੁਝ ਦਿਨਾਂ ਵਿਚ ਪਾਵਰ ਹਾਊਸ ਨੂੰ ਜ਼ਿਆਦਾ ਕੋਲ ਦਿਤਾ ਗਿਆ ਹੈ। ਰੇਲਵੇ ਰੈਕ ਉਧਰ ਲੱਗੇ ਰਹੇ ਉਹ ਰੈਕ ਵੀ ਖਾਲੀ ਨਹੀਂ ਸਨ। ਜਿਹੜੇ ਰੈਕ ਨਾਰਦਰਨ ਇੰਡੀਆ ਨੂੰ ਗਏ ਹਨ ਸ਼ਾਇਦ ਸਰਦੀ ਦੇ ਕਰਕੇ ਖਾਲੀ ਹੋ ਕੇ ਵਾਪਸ ਨਹੀਂ ਪਹੁੰਚੇ। ਜਿਸ ਦੀ ਵਜ੍ਹਾ ਨਾਲ ਸ਼ਾਰਟੇਜ਼ ਆ ਗਈ ਹੈ, ਹੁਣ ਪੋਜੀਸ਼ਨ ਠੀਕ ਹੋ ਗਈ ਹੈ ਔਰ ਬੜੀ ਜਲਦੀ ਪੰਜਾਬ ਵਿਚ ਕੋਲੇ ਦੀ ਕਮੀ ਪੂਰੀ ਹੋ ਜਾਵੇਗੀ।

**(Serial No. 37)**

**1. Comrade Satya Pal Dang**
**2. Master Babu Singh**
**3. Comrade Dana Ram**
**4. Comrade Sarwan Singh**
**5. Comrade Baldev Singh Loomba**
**6. Comrade Mehtab Singh**
**7. Comrade Darshan Singh Canadian**

: I beg to draw the attention of the Government towards a matter of urgent public importance, namely, the Labour Department of the Government of Punjab has failed to take effective action to ensure the implementation of the Award regarding increase in D. A. rates for the workmen of the New Egerton Mills, Dhariwal, even the appeal of the management before the Supreme Court has been dismissed. There is acute discontentment amongst the workmen and they may resort to some form of direct action at any time.

In view of the obvious and urgent importance of the matter, the Government may please be asked to make a statement in the House.

**ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ** (ਸਾਥੀ ਧਰਮ ਪਾਲ ਸੱਭਰਵਾਲ) : ਸਪੀਕਰ ਸਾਹਿਬ, ਮੈਸਰਜ਼ ਨਿਊ ਇਗਰਟਨ ਵੂਲਨ ਮਿਲਜ਼, ਧਾਰੀਵਾਲ ਨੇ ਕਾਮਿਆਂ ਦੇ ਨੋਟਿਸ ਦੇ ਉਤੇ 1973 ਵਿਚ ਇੰਡਸਟਰੀਅਲ ਡਿਸਪਿਊਟਸ ਐਕਟ, 1947 ਦੀ ਧਾਰਾ 10 ਅਧੀਨ ਦੋ ਰੈਫਰੈਂਸਿਜ਼ ਕੀਤੀਆਂ ਗਈਆਂ ਜਿਨ੍ਹਾਂ ਦਾ ਫੈਸਲਾ ਇੰਡਸਟਰੀਅਲ ਟ੍ਰਿਬਿਊਨਲ ਨੇ ਆਪਣੇ ਹੁਕਮ ਮਿਤੀ 23 ਅਪਰੈਲ, 1977 ਰਾਹੀਂ ਅਤੇ ਵੇਰੀਏਬਲ ਡੀ. ਏ. ਦਾ ਰੇਟ 37 ਪੈਸ ਤੋਂ 75 ਪੈਸੇ ਕੀਮਤਾਂ ਵਿਚ ਪਰ ਪੁਆਇੰਟ ਵਾਧਾ ਹੋਣ ਤੇ ਕਰ ਦਿਤਾ। ਇਸ ਅਵਾਰਡ ਦੀ ਸਰਕਾਰੀ ਤੌਰ ਤੇ ਅਧਿਸੂਚਨਾ ਮਿਤੀ 13 ਮਈ, 1977 ਨੂੰ ਸਰਕਾਰੀ ਗਜ਼ਟ ਵਿਚ ਛਾਪੀ। ਇੰਡਸਟਰੀਅਲ ਟ੍ਰਿਬਿਊਨਲ ਨੇ ਉਪਰੋਕਤ ਮਿਲ ਦੇ ਮਾਲਕਾਂ ਨੂੰ ਇਸ ਅਵਾਰਡ ਦੀ ਪਾਲਣਾ ਕਰਨ ਵਾਸਤੇ 6 ਮਹੀਨੇ ਦਾ ਸਮਾਂ ਦਿਤਾ। ਇਸ ਤਰ੍ਹਾਂ ਇਸ ਅਵਾਰਡ ਦੀ ਪਾਲਣਾ 12 ਨਵੰਬਰ, 1977 ਤੱਕ ਹੋਣੀ ਚਾਹੀਦੀ ਸੀ। ਇਥੇ ਇਹ ਵੀ ਦੱਸਿਆ ਜਾਂਦਾ ਹੈ ਕਿ ਟ੍ਰਿਬਿਊਨਲ ਦੇ ਫੈਸਲੇ ਵਿਰੁਧ ਮਿਲ ਦੇ ਮਾਲਕਾਂ ਨੇ ਹਾਈਕੋਰਟ ਵਿਚ ਅਪੀਲ ਕਰ ਦਿਤੀ ਜਿਹੜੀ ਕਿ ਮਿਤੀ 25 ਜੁਲਾਈ, 1977 ਨੂੰ ਮਾਲਕਾਂ ਵੱਲੋਂ ਵਾਪਿਸ ਲੈਣ ਦੀ ਵਜ੍ਹਾ ਨਾਲ ਖਾਰਿਜ ਹੋ ਗਈ ਸੀ। ਇਸ ਤੋਂ ਪਹਿਲਾਂ ਮਿਤੀ 16 ਜੁਲਾਈ, 1977 ਨੂੰ ਮਿਲ ਦੇ ਮਾਲਕਾਂ ਨੇ ਸੁਪਰੀਮ ਕੋਰਟ ਵਿਚ ਪੈਟੀਸ਼ਨ ਫਾਰ ਸਪੈਸ਼ਲ ਲੀਵ ਦਾਇਰ ਕਰ ਦਿਤੀ ਜਿਹੜੀ ਕਿ ਉਚਤਮ ਅਦਾਲਤ ਵਲੋਂ ਐਡਮਿਟ ਕਰ ਲਈ ਗਈ ਹੈ ਲੇਕਿਨ ਮਿਲ ਦੇ ਮਾਲਕਾਂ ਨੂੰ ਕੋਈ ਸਟੇਅ ਆਰਡਰ ਨਹੀਂ ਦਿਤਾ ਗਿਆ।

ਇਸ ਅਵਾਰਡ ਦੀ ਪਾਲਣਾ ਕਰਵਾਉਣ ਵਾਸਤੇ ਕ੍ਰਿਤ ਕਮਿਸ਼ਨਰ ਨੇ ਕਿਰਤ ਤੇ ਸਲਾਹ ਅਫਸਰ, ਬਟਾਲਾ ਨੂੰ ਆਪਣੇ ਪੱਤਰ ਮਿਤੀ 23 ਮਈ, 1977 ਰਾਹੀਂ ਲਿਖਿਆ। ਕਿਰਤ ਤੇ ਸਲਾਹ ਅਫਸਰ, ਬਟਾਲਾ ਨੇ ਕਿਰਤ ਕਮਿਸ਼ਨਰ ਪਾਸੋਂ ਇਸ ਅਵਾਰਡ ਦੀ ਪਾਲਣਾ ਕਰਵਾਉਣ ਵਾਸਤੇ ਕੁਝ

ਸਪੱਸ਼ਟੀਕਰਣ ਮੰਗੇ । ਇਨ੍ਹਾਂ ਸਪੱਸ਼ਟੀਕਰਣਾਂ ਨੂੰ ਦੇਣ ਤੋਂ ਪਹਿਲਾਂ ਕਿਰਤ ਤੇ ਸਲਾਹਕਾਰ ਅਫਸਰ, ਬਟਾਲਾ ਪਾਸੋਂ ਕਿਰਤ ਕਮਿਸ਼ਨਰ ਦੇ ਪੱਤਰ ਮਿਤੀ 28 ਦਸੰਬਰ, 1977 ਰਾਹੀਂ ਕੁਝ ਸੂਚਨਾ ਮੰਗੀ ਗਈ ਹੈ । ਹੁਣ ਇਸ ਅਵਾਰਡ ਦੀ ਪਾਲਣਾ ਇੰਡਸਟਰੀਅਲ ਡਿਸਪਿਊਟਸ ਐਕਟ ਦੀ ਧਾਰਾ 33 ਸੀ (1) ਅਧੀਨ ਰਿਕਵਰੀ ਸਰਟੀਫੀਕੇਟ ਜਾਰੀ ਕਰਨ ਵਾਸਤੇ ਅਤੇ ਉਪਰੋਕਤ ਐਕਟ ਦੀ ਧਾਰਾ 29 ਅਧੀਨ ਮਾਲਕਾਂ ਦਾ ਫੌਜਦਾਰੀ ਅਦਾਲਤ ਵਿਚ ਚਲਾਨ ਕਰਨ ਵਾਸਤੇ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮਾਲਕ ਹਾਈ ਕੋਰਟ ਵਿਚ ਗਏ ਔਰ ਸੁਪਰੀਮ ਕੋਰਟ ਵਿਚ ਸਪੈਸ਼ਲ ਲੀਵ ਮੰਗੀ। ਉਨ੍ਹਾਂ ਨੂੰ ਸਟੇਅ ਨਹੀਂ ਮਿਲੀ ਔਰ ਸਪੈਸ਼ਲ ਲੀਵ ਰਿਫਿਊਜ਼ ਹੋਈ । ਉਨ੍ਹਾਂ ਨੇ ਝਗੜਾ ਸ਼ੁਰੂ ਕਰ ਦਿਤਾ ਕਿ ਪਤਾ ਨਹੀਂ ਲਗਦਾ ਕਿ ਇਹ, ਅਵਾਰਡ ਕਿਹੜੀ ਤਾਰੀਖ ਤੋਂ ਲਾਗੂ ਹੋਣੇ ਹਨ, ਮਹਿਕਮੇ ਨੇ ਵੀ ਉਨ੍ਹਾਂ ਦੀ ਪ੍ਰੋੜਤਾ ਕੀਤੀ ਕਿ ਇਹ ਕਲੀਅਰ ਨਹੀਂ । ਮੈਂ ਦੱਸਣਾ ਚਾਹੁੰਦਾ ਹਾਂ ਕਿ ਅਵਾਰਡ ਕਦੋਂ ਤੋਂ ਲਾਗੂ ਹੋਣੇ ਹਨ, ਉਸ ਦਾ ਕੋਈ ਝਗੜਾ ਨਹੀਂ ਹੈ । ਮਾਲਕ ਜਦੋਂ ਹਾਈਕੋਰਟ ਵਿਚ ਅਤੇ ਸੁਪਰੀਮ ਕੋਰਟ ਵਿਚ ਗਏ ਤਾਂ ਉਨ੍ਹਾਂ ਨੇ ਉਥੇ ਕਿਹਾ ਕਿ ਫਲਾਣੀ ਤਾਰੀਖ ਤਾਂ ਅਵਾਰਡ ਲਾਗੂ ਹੋਣਾ ਹੈ ਅਤੇ ਇਸ ਦੇ ਨਾਲ ਸਵਾ ਦੋ ਕਰੋੜ ਰੁਪਿਆ ਦੇਣਾ ਬਣਦਾ ਹੈ, ਇਸ ਲਈ ਇਹ ਅਵਾਰਡ ਰੱਦ ਕਰ ਦਿਉ, ਉਨ੍ਹਾਂ ਦੀ ਇਹ ਗੱਲ ਨਹੀਂ ਮੰਨੀ ਗਈ । ਮੈਂ ਸਪੀਕਰ ਸਾਹਿਬ, ਸਰਕਾਰ ਤੋਂ ਅਤੇ ਲੇਬਰ ਡਿਪਾਰਟਮੈਂਟ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਅਗਰ ਅਫਸਰ ਨਾਲ ਨਹੀਂ ਰਲੇ ਹੋਏ ਤਾਂ ਫੌਰੀ ਤੌਰ ਤੇ ਉਨ੍ਹਾਂ ਕੋਲੋਂ ਪੈਸੇ ਕਿਉਂ ਨਹੀਂ ਦਿਵਾਏ ਗਏ, ਨਾਲੇ ਜਿਹੜੀ ਕਾਰਵਾਈ ਕਰਨੀ ਚਾਹੀਦੀ ਸੀ ਉਹ ਫੌਰੀ ਤੌਰ ਤੇ ਕਿਉਂ ਨਹੀਂ ਕੀਤੀ ਗਈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਮੈਂਬਰ ਸਾਹਿਬ ਨੂੰ ਧਾਰਾ 29 ਅਤੇ 33 (ਸੀ) ਦੇ ਬਾਰੇ ਕੋਈ ਗਿਆਨ ਨਹੀਂ । ਧਾਰਾ 33 ਦੇ ਅਧੀਨ ਵਰਕਰਾਂ ਨੂੰ ਲਿਖ ਕੇ ਦੇਣਾ ਪੈਂਦਾ ਹੈ ਕਿ ਸਾਡਾ ਇਹ ਮੁਆਵਜ਼ਾ ਬਣਦਾ ਹੈ, ਉਹ ਦਿਲਾਇਆ ਜਾਏ । ਪਰ ਵਰਕਰਾਂ ਨੇ ਲਿਖ ਕੇ ਨਹੀਂ ਦਿਤਾ । ਸਰਕਾਰ ਧਾਰਾ 29 ਅਧੀਨ ਫੌਜਦਾਰੀ ਚਲਾਨ ਪੇਸ਼ ਕਰ ਰਹੀ ਹੈ ਪਰ ਵਰਕਰਾਂ ਨੇ ਕੁਝ ਨਹੀਂ ਲਿਖਕੇ ਦਿਤਾ । ਇਸ ਤੋਂ ਸਰਕਾਰ ਦੀ ਪਾਲਿਸੀ ਜਿਹੜੀ ਹੈ ਉਹ ਸਪਸ਼ਟ ਹੋ ਜਾਂਦੀ ਹੈ ਕਿ ਕਿੰਨੀ ਮਜ਼ਦੂਰਾਂ ਦੇ ਹੱਕ ਵਿਚ ਹੈ ।

**Comrade Darshan Singh Canadian** : I may be allowed to ask a question.

**Mr. Speaker** : Not allowed.

**Comrade Satya Pal Dang** : Seven Members have given notice of the Call Attention Notice.

**Mr. Speaker**: Sorry, I cannot allow him. I can allow only first three.

(ਕ੍ਰਮ ਨੰ : 39)

1. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ**
2. **ਕਾਮਰੇਡ ਦਾਨਾ ਰਾਮ**

} : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਹਲਕਾ ਗੜ੍ਹਸ਼ੰਕਰ ਦੇ ਕੰਢੀ ਇਲਾਕੇ ਵਿਚ ਪੰਜਾਬ ਸਰਕਾਰ ਦੇ ਮਹਿਕਮਾ ਟਿਊਬਵੈਲ ਤੇ ਟਿਊਬਵੈਲ ਕਾਰਪੋਰੇਸ਼ਨ ਵਲੋਂ ਕੋਈ ਪੰਜਾਹ ਦੇ ਕਰੀਬ

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਡੂੰਘੇ ਟਿਊਬਵੈੱਲ ਲਾਏ ਗਏ ਹਨ ਜਿਨ੍ਹਾਂ ਉਤੇ ਸਰਕਾਰ ਦਾ ਲੱਖਾਂ ਰੁਪਏ ਖਰਚ ਆਇਆ ਹੈ। ਇਸ ਸਮੇਂ ਇਨ੍ਹਾਂ ਵਿਚੋਂ ਲਗ ਭਗ ਅੱਧੇ ਟਿਊਬਵੈੱਲ ਜਾਂ ਤਾਂ ਵਿਗੜੇ ਪਏ ਹਨ ਤੇ ਜਾਂ ਅਜੇ ਤੱਕ ਉਨ੍ਹਾਂ ਦਾ ਬਿਜਲੀਕਰਣ ਨਹੀਂ ਹੋਇਆ ਭਾਵੇਂ ਇਨ੍ਹਾਂ ਵਿਚੋਂ ਕਈ ਟਿਊਬਵੈੱਲ 1972--74 ਦੇ ਲੱਗੇ ਹੋਏ ਹਨ। ਕਈ ਟਿਊਬਵੈੱਲਾਂ ਦੇ ਖਾਲਿਆਂ ਦਾ ਅਜੇ ਫੈਸਲਾ ਨਹੀਂ ਹੋਇਆ। ਜਿਹੜੇ ਟਿਊਬਵੈੱਲ ਚਲਦੇ ਹਨ, ਭਾਵੇਂ ਉਨ੍ਹਾਂ ਦਾ ਕਮਾਂਡ 250 ਤੋਂ 400 ਏਕੜ ਤਕ ਹੈ ਪਰ ਸਿੰਜਾਈ ਬਹੁਤੇ ਟਿਊਬਵੈੱਲਾਂ ਉਤੇ ਕੇਵਲ 25 ਤੋਂ 30 ਏਕੜ ਦੀ ਹੁੰਦੀ ਹੈ। ਇਸ ਹਾਲਤ ਵਿਚ ਇਸ ਇਲਾਕੇ ਵਿਚ ਕਿਸਾਨਾਂ ਦੀ ਸਿੰਜਾਈ ਦੀ ਲੋੜ ਨਾ ਪੂਰੀ ਹੋਣ ਕਾਰਨ ਉਨ੍ਹਾਂ ਵਿਚ ਭਾਰੀ ਬੇਚੈਨੀ ਪੈਦਾ ਹੋ ਰਹੀ ਹੈ ਜੋ ਐਜੀਟੇਸ਼ਨ ਦਾ ਰੂਪ ਧਾਰ ਸਕਦੀ ਹੈ। ਮਾਮਲਾ ਫੌਰੀ ਲੋਕ ਮਹੱਤਤਾ ਦਾ ਹੈ ਇਸ ਲਈ ਸਰਕਾਰ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ।

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਗੜ੍ਹਸ਼ੰਕਰ ਤਹਿਸੀਲ ਦੇ ਪੁਰਾਣੇ ਸਰੋਇਆ ਬਲਾਕ ਵਿਚ ਕੁਲ 64 ਡੂੰਘੇ ਟਿਊਬਵੈੱਲ ਲਾਏ ਗਏ ਹਨ ਜਿਨ੍ਹਾਂ ਵਿਚੋਂ 24 ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਨੇ 1972 ਤੋਂ 1975 ਦੇ ਦੌਰਾਨ ਲਗਾਏ ਸਨ ਅਤੇ 40 ਪੰਜਾਬ ਸਰਕਾਰ ਨੇ। ਇਨ੍ਹਾਂ 64 ਟਿਊਬਵੈੱਲਾਂ ਵਿਚੋਂ 55 ਟਿਊਬਵੈੱਲ ਚਲ ਰਹੇ ਹਨ, 4 ਟਿਊਬਵੈੱਲਾਂ ਦਾ ਬਿਜਲੀਕਰਨ ਕਰਨਾ ਰਹਿੰਦਾ ਹੈ। ਜਿਸ ਲਈ ਪੰਜਾਬ ਰਾਜ ਬਿਜ਼ਲੀ ਬੋਰਡ ਨੂੰ ਲੋੜੀਂਦੀ ਰਕਮ ਜਮ੍ਹਾਂ ਕਰਵਾ ਦਿਤੀ ਗਈ ਹੈ। ਇਕ ਟਿਊਬਵੈੱਲ ਤੇ ਵਿਕਾਸ ਸਟੇਜ ਤੇ 0.5 ਕਿਊਸਿਕਸ ਤੋਂ ਘੱਟ ਡਿਸਚਾਰਜ ਪਾਇਆ ਗਿਆ ਸੀ ਅਤੇ ਇਸ ਦਾ ਬਿਜਲੀਕਰਨ ਨਹੀਂ ਕੀਤਾ ਗਿਆ ਸੀ ਕਿਉਂਕਿ ਇਸ ਦਾ ਚਲਣਾ ਘਾਟੇਬੰਧ ਸਮਝਿਆ ਗਿਆ ਸੀ। ਬਾਕੀ 4 ਟਿਊਬਵੈੱਲ ਚਲਦੇ ਹੋਏ ਖਰਾਬ ਹੋ ਗਏ ਸਨ ; ਇਕ ਭਰਤਪੁਰ ਪਿੰਡ ਵਿਖੇ ਅਕਤੂਬਰ, 75 ਵਿਚ ਲਗਾਇਆ ਗਿਆ ਖਰਾਬ ਹੋਇਆ ਸੀ ; ਇਕ ਨਗਲੀਆਂ ਪਿੰਡ ਵਿਖੇ ਜੂਨ, 77 ਵਿਚ ਲਗਾਇਆ ਹੋਇਆ ਖਰਾਬ ਹੋ ਗਿਆ ਅਤੇ ਬਾਕੀ ਦੋਵੇਂ 1975 ਵਿੱਚ ਵਿਗੜ ਗਏ ਸਨ। ਇਨ੍ਹਾਂ ਚਾਰੇ ਟਿਊਬਵੈੱਲਾਂ ਦੀ ਮੁਰੰਮਤ ਅਸੰਭਵ ਹੈ ਅਤੇ ਇਸ ਲਈ ਛੱਡ ਦਿਤੇ ਗਏ ਹਨ। ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਵਲੋਂ ਲਗਾਏ ਗਏ ਟਿਊਬਵੈੱਲਾਂ ਦੁਆਰਾ 1976-77 ਵਿਚ ਸਿੰਜੇ ਗਏ ਰਕਬੇ ਦੀ ਔਸਤ 50 ਤੋਂ 60 ਏਕੜ ਪ੍ਰਤੀ ਟਿਊਬਵੈੱਲ ਸੀ ਜਦੋਂ ਕਿ ਟੀਚਾ 400 ਏਕੜ ਪ੍ਰਤੀ ਸਾਲ ਸੀ ਜਿਹੜਾ ਕਿ ਕੇਵਲ ਸਿੰਜਾਈ ਦੇ ਪੂਰਨ ਵਿਕਾਸ ਉਪਰੰਤ ਹੀ ਪ੍ਰਾਪਤ ਹੋ ਸਕਦਾ ਹੈ ਜਿਸ ਨੂੰ ਕਿ 5 ਤੋਂ 6 ਸਾਲ ਲਗਦੇ ਹਨ ਕਿਉਂਕਿ ਜ਼ਿਮੀਦਾਰ ਅਜਿਹੀ ਸਿੰਜਾਈ ਲਈ ਆਪਣੀ ਜ਼ਮੀਨ ਨੂੰ ਤਿਆਰ ਕਰਨ ਲਈ ਸਮਾਂ ਲੈਂਦੇ ਹਨ। ਪੰਜਾਬ ਰਾਜ ਟਿਊਬਵੈੱਲ ਕਾਰਪੋਰੇਸ਼ਨ ਦੇ ਚਾਲੂ 19 ਟਿਊਬਵੈੱਲਾਂ ਦੁਆਰਾ 1976-77 ਵਿਚ ਸਿੰਜਿਆ ਗਿਆ ਰਕਬਾ 1,096 ਏਕੜ ਸੀ ਜਿਹੜਾ ਕਿ ਔਸਤ ਪ੍ਰਤੀ ਟਿਊਬਵੈੱਲ 60 ਏਕੜ ਬਣਦਾ ਹੈ। ਇਹ ਘੱਟ ਸਿੰਜਾਈ ਦਾ ਕਾਰਨ ਜ਼ਮੀਨ ਦਾ ਰੇਤਲਾ, ਉਚਾ ਨੀਵਾਂ ਅਤੇ ਜ਼ਮੀਨਦੋਜ਼ ਕੈਰੀਅਰ ਖਾਲਿਆਂ ਦਾ ਨਾ ਹੋਣਾ ਹੈ। ਇਹ ਜ਼ਮੀਨ ਦੋਜ਼ ਕੈਰੀਅਰ ਖਾਲੇ 5 ਟਿਊਬਵੈੱਲਾਂ ਤੇ ਲੰਬਾਈ ਦੇ ਕੁਝ ਹਿੱਸੇ ਤੱਕ ਬਣਾ ਦਿਤੇ ਗਏ ਹਨ। ਸਾਰੇ ਟਿਊਬਵੈੱਲਾਂ ਤੇ ਜ਼ਮੀਨ ਦੋਜ਼ ਕੈਰੀਅਰ ਖਾਲੇ ਬਣਾਉਣ ਦੀ ਕਾਰਵਾਈ ਕੀਤੀ ਜਾ ਰਹੀ ਹੈ ਅਤੇ ਆਰ. ਸੀ. ਸੀ. ਨਾਲੀਆਂ ਦੇ ਲਈ ਆਰਡਰ ਦੇ ਦਿੱਤੇ ਗਏ ਹਨ। ਅਗਲੇ ਵਿੱਤੀ ਸਾਲ ਵਿਚ ਇਹ ਕੰਮ ਪੂਰਾ ਹੋ ਜਾਵੇਗਾ। ਇਹ ਕੰਮ ਪਹਿਲਾਂ ਇਸ ਲਈ ਪੂਰਾ ਨਹੀਂ ਕੀਤਾ ਜਾ ਸਕਿਆ ਕਿਉਂਕਿ ਕਾਰਪੋਰੇਸ਼ਨ ਨੇ ਫੰਡਜ਼ ਦੂਜੀਆਂ ਜ਼ਰੂਰੀ ਸਕੀਮਾਂ ਵਲ ਲਗਾ ਦਿਤੇ ਸਨ ਜਿਸ ਕਾਰਨ ਵਿੱਤੀ ਹਾਲਤ ਵਿਚ ਸਮੁੱਚੇ ਤੌਰ ਤੇ ਅਸਰ ਪਿਆ।

ਪੰਜਾਬ ਰਾਜ ਦੇ ਸਿੰਜਾਈ ਵਿਭਾਗ ਵਲੋਂ ਚਲਾਏ ਗਏ ਟਿਊਬਵੈੱਲਾਂ ਦਾ ਕੋਈ ਰਿਕਾਰਡ ਨਹੀਂ ਰਖਿਆ ਗਿਆ ਕਿਉਂਕਿ ਇਨ੍ਹਾਂ ਤੇ ਬਿਜਲੀ ਦੀ ਯੂਨਿਟ-ਵਾਈਜ਼ ਖਪਤ ਅਨੁਸਾਰ ਚਾਰਜ ਕੀਤਾ ਜਾਂਦਾ ਸੀ। ਸਿੰਜਾਈ

ਦੇ ਘੱਟ ਵਿਕਾਸ ਦਾ ਕਾਰਨ ਜ਼ਮੀਨ ਦੋਜ਼ ਲੋੜੀਂਦੇ ਕੈਰੀਅਰ ਖਾਲਿਆਂ ਦੀ ਅਣਹੋਂਦ, ਜ਼ਮੀਨ ਦਾ ਰੇਤਲਾ ਅਤੇ ਉਚਾ ਨੀਵਾਂ ਹੋਣਾ ਤੇ ਰਸਤੇ ਵਿਚ ਪਾਣੀ ਜ਼ਾਇਆ ਜਾਣਾ ਹੈ। ਇਸ ਖੇਤਰ ਵਿਚ ਲਾਭਵੰਦ ਲੋਕੀਂ ਪਾਣੀ ਪਹੁੰਚ ਤਕ ਖਾਲੇ ਨਹੀਂ ਬਣਾ ਰਹੇ ਹਨ ਅਤੇ ਸਰਕਾਰੀ ਖਰਚੇ ਤੇ ਜ਼ਮੀਨ ਦੋਜ਼ ਖਾਲੇ ਬਣਾਉਣ ਦੀ ਸਕੀਮ ਵਿਚਾਰ ਅਧੀਨ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਮੇਰਾ ਸੁਆਲ ਸੀ ਸਿੰਜਾਈ ਦਾ ਜਿਹੜਾ ਬੜਾ ਅਹਿਮ ਮਸਲਾ ਹੈ। ਸੁਆਲ ਤਾਂ ਸੀ ਗੜ੍ਹਸ਼ੰਕਰ ਬਾਰੇ ਪਰ ਇਹ ਜਵਾਬ ਸਰੋਇਆ ਬਲਾਕ ਦਾ ਦੇ ਦਿਤਾ ਜਿਥੇ ਕਿ 64 ਟਿਊਬਵੈਲ ਲਗਾਏ ਗਏ ਔਰ ਇਹ ਵੀ ਕਹਿ ਦਿਤਾ ਕਿ 5, 7 ਵਿਗੜੇ ਹਨ ਔਰ ਬਾਕੀ ਚਲਦੇ ਹਨ। ਮੇਰੇ ਏਰੀਏ ਵਿਚ ਪੰਜਾਬ ਟਿਊਬਵੈਲ ਕਾਰਪੋਰੇਸ਼ਨ ਨੇ ਕੋਈ 15 ਟਿਊਬਵੈਲ ਲਗਾਏ ਅਤੇ ਜਿਹੜਾ ਮਾਹਲਪੁਰ ਬਲਾਕ ਹੈ ਉਥੇ 40 ਟਿਊਬਵੈਲ ਲਗਾਏ। ਲਖਾਂ ਰੁਪਏ ਟਿਊਬਵੈਲਾਂ ਤੇ ਖਰਚ ਕੀਤੇ ਗਏ ਇਹ ਇਨਕੁਆਇਰੀ ਕਰਾ ਕੇ ਵੇਖ ਲੈਣ ਕਿ ਉਥੇ ਦੇ ਕਿਸਾਨਾਂ ਨੂੰ ਕਿੰਨਾ ਕੁ ਫਾਇਦਾ ਹੋਇਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਖਰਾਬ ਹੋਏ ਪਏ ਹਨ ਕੀ ਉਨ੍ਹਾਂ ਨੂੰ ਠੀਕ ਕਰਾ ਕੇ ਕਿਸਾਨਾਂ ਨੂੰ ਪਾਣੀ ਪੂਰਾ ਦਿਤਾ ਜਾਏਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਮੈਂ ਕਾਰਨ ਦਸੇ ਹਨ ਕਿ ਜ਼ਮੀਨ ਰੇਤਲੀ ਹੈ, ਜ਼ਮੀਨ ਦੋਜ਼ ਕੈਰੀਅਰ ਖਾਲਿਆਂ ਦੀ ਅਣਹੋਂਦ ਅਤੇ ਜ਼ਮੀਨ ਦਾ ਉਚਾ ਨੀਵਾਂ ਹੋਣਾ ਹੈ। ਅਸੀਂ ਇਨ੍ਹਾਂ ਸਾਰੀਆਂ ਚੀਜ਼ਾਂ ਦਾ ਪ੍ਰਬੰਧ ਕਰ ਰਹੇ ਹਾਂ ਜਿਸ ਦੇ ਨਾਲ ਜ਼ਿਆਦਾ ਫਾਇਦਾ ਹੋ ਜਾਏਗਾ। ਬਾਕੀ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਉਤੇ ਟਿਊਬਵੈਲ ਵਗੈਰਾ ਖ਼ਰਾਬ ਹੋਏ ਪਏ ਹਨ ਅਤੇ ਕਿਸਾਨਾਂ ਨੂੰ ਕੋਈ ਫਾਇਦਾ ਨਹੀਂ, ਮੈਂ ਪਰਸਨਲੀ ਇਹ ਚੀਜ਼ ਚੈਕ ਅੱਪ ਕਰ ਲਵਾਂਗਾ ਜੋ ਕਮੀ ਹੋਵੇਗੀ ਉਸਨੂੰ ਪੂਰੀ ਕਰਨ ਦੇ ਯਤਨ ਕੀਤੇ ਜਾਣਗੇ।

## ADJOURNMENT MOTIONS

**Chaudhri Bal Ram Jakhar :** Mr. Speaker, you have rejected our adjournment motion under Rule 61 of the Rules of Procedure and Conduct of Business in the Punjab Vidhan Sabha (Punjab Legislative Assembly), which reads as under :—

> The right to move the adjournmen of the Vidhan Sabha (Assembly) for the purpose of discussing a definite matter of nrgent public importance shall be subject to the following restrictions, namely :—
> (i) to (ix), xxx. xxx. xxx.
> (x) the motion shall not relate to the ordinary administration of law........'

It is not a matter of ordinary administration of law but it is a matter of extraordinary circumstances which exist in Bhatinda for the last seven days. Reign of anarchy is there and there should be some discussion about it. There is no sense of security. ਉਥੇ ਤੂਫਾਨ ਉਠਿਆ ਹੋਇਆ ਹੈ। ਸੀ. ਐਮ. ਸਾਹਿਬ ਬੈਠੇ ਹਨ ਉਹ ਇਸ ਬਾਰੇ ਉਠ ਕੇ ਜਵਾਬ ਦੇ ਦੇਣ।

**Mr. Speaker** It is a matter of ordinary administration of law.

**Chaudhri Kanshi Ram :** Sir, we are being governed by the ordinary law.

**Mr. Speaker :** I am sorry, I cannot admit the adjournment motion as the Rules have been adopted by the House. I took a decision and it is my responsibility to uphold the rules adopted by the House.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਤੁਸੀਂ ਵੀ ਸ਼ਾਇਦ ਆਪਣੀ ਉਪੀਨੀਅੱਨ ਰੀਵਿਊ ਕਰ ਲਵੋਂ। ਬਠਿੰਡੇ ਵਿਚ ਜਿਹੜੀ ਹੜਤਾਲ ਹੋਈ ਹੈ, ਉਹ ਆਰਡੀਨਰੀ ਨਹੀਂ ਹੋਈ। ਅਗਰ ਆਰਡੀਨਰੀ ਹੁੰਦੀ ਤਾਂ ਸਾਰੀਆਂ ਪਾਰਟੀਆਂ ਇਨਕਲੂਡਿੰਗ ਜਨਤਾ ਪਾਰਟੀ ਅਤੇ ਅਕਾਲੀ ਪਾਰਟੀ ਉਸ ਵਿਚ ਹਿੱਸਾ ਨਾ ਲੈਂਦੀਆਂ। ਉਥੇ ਲਾਅ ਐਂਡ ਆਰਡਰ ਦੀ ਹਾਲਤ ਖ਼ਰਾਬ ਹੋ ਗਈ ਹੈ, ਇਸ ਲਈ ਸੀ. ਐਮ. ਸਾਹਿਬ ਨੂੰ ਬੇਨਤੀ ਕਰਦੇ ਹਾਂ ਕਿ ਉਸ ਦੇ ਵੱਲ ਉਚੇਚਾ ਧਿਆਨ ਦੇ ਕੇ ਕੋਈ ਪਰਬੰਧ ਕੀਤਾ ਜਾਵੇ ਅਤੇ ਸੀ. ਐਮ. ਸਾਹਿਬ ਹਾਊਸ ਨੂੰ ਕੋਈ ਅਸ਼ੋਰੈਂਸ ਦੇ ਦੇਣ।

**ਸ੍ਰੀ ਸਪੀਕਰ :** ਤੁਸੀਂ ਤਾਂ ਐਡਜਰਨਮੈਂਟ ਮੋਸ਼ਨ ਦਿੱਤੀ ਹੈ, ਜੇ ਤਾਂ ਅਸ਼ੋਰੈਂਸ਼ ਸੀ. ਐਮ. ਸਾਹਿਬ ਤੋਂ ਲੈਣੀ ਸੀ ਤਾਂ ਉਸ ਦੇ ਲਈ ਹੋਰ ਵੀ ਬਹੁਤ ਤਰੀਕੇ ਸਨ। ਐਡਜਰਨਮੈਂਟ ਮੋਸ਼ਨ ਇਸ ਦੇ ਲਈ ਕੋਈ ਤਰੀਕਾ ਨਹੀਂ। ਜੇ ਮੇਰੀ ਰੂਲਿੰਗ ਬਾਰੇ ਕੋਈ ਸ਼ਿਕਾਇਤ ਹੈ ਤਾਂ 15 ਮਿੰਟਾਂ ਤੱਕ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ ਅਸੀਂ ਗੱਲ ਕਰ ਲਵਾਂਗੇ I am prepared to discuss this matter with you as soon as you come to my Chamber.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਜਿਹੜਾ ਪੁਆਇੰਟ ਰੇਜ਼ ਕੀਤਾ ਹੈ ਇਹ ਬੜਾ ਵਾਈਟਲ ਪੁਆਇੰਟ ਹੈ ....

**ਸ੍ਰੀ ਸਪੀਕਰ :** ਤੁਸੀਂ ਤਾਂ, ਜਿਹੜੀ ਮੈਂ ਐਡਜਰਨਮੈਂਟ ਮੋਸ਼ਨ ਤੇ ਰੂਲਿੰਗ ਦਿੱਤੀ ਹੈ, ਉਸ ਬਾਰੇ ਕੁਐਸਚਨ ਕਰਨ ਲਗੇ ਹੋ। ਸੀ. ਐਮ. ਸਾਹਿਬ ਨੂੰ ਤਾਂ ਕੋਈ ਕੁਐਸਚਨ ਹੀ ਨਹੀਂ ਕਰ ਰਹੇ।

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਅਸੀਂ ਤਾਂ ਇਜ਼ਹਾਰ ਕੀਤਾ ਹੈ ਕਿ ਵਾਕਈ ਉਥੇ ਪੋਜ਼ੀਸ਼ਨ ਖਰਾਬ ਹੈ।

**Mr. Speaker:** Do you agree with my ruling ?

**Sardar Umro Singh:** Yes.

**Comrade Satya Pal Dang :** This is a very important matter and the Adjournment Motion may please be converted into Call Attention Notice, as has been done on many occasions in the past.

**Mr. Speaker:** He should give in writing about it.

**ਸਰਦਾਰ ਉਮਰਾਓ ਸਿੰਘ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇੱਕ ਕਾਲ ਅਟੈਨਸ਼ਨ ਮੋਸ਼ਨ ਹੈ 40 ਨੰਬਰ, ਉਸ ਦੇ ਬਾਰੇ ਵਿੱਚ ਤੁਸੀਂ ਲਿਖਿਆ ਹੈ ਕਿ the mere fact cannot become the subject matter of a call attention motion.

**ਸ੍ਰੀ ਸਪੀਕਰ :** ਤੁਸੀਂ ਮੇਰੇ ਕੋਲ ਚੈਂਬਰ ਵਿੱਚ ਆ ਜਾਣਾ। ਡਿਸਕਸ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰੀ ਇੱਕ ਐਡਜਰਨਮੈਂਟ ਮੋਸ਼ਨ ਸੀ ਕਿ ਸਰਕਾਰ ਦੇ ਸਾਰੇ ਇੰਪਲਾਈਜ਼ ਵਿੱਚ ਪੇ ਕਮਿਸ਼ਨ ਦੇ ਸਵਾਲ ਉਤੇ ਬਹੁੱਤ ਜ਼ਿਆਦਾ ਡਿਸਕੰਟੈਂਟਮੈਂਟ ਹੈ ਕਿਉਂਕਿ ਕਈ ਸਾਲਾਂ ਵਿਚ ਜਾ ਕੇ ਇਸ ਦੀ ਰਿਪੋਰਟ ਆਉਣੀ ਹੈ। ਉਹ ਚਾਹੁੰਦੇ ਹਨ ਕਿ ਸਰਕਾਰ ਉਨ੍ਹਾਂ ਦੇ ਨਾਲ ਬੈਠ ਕੇ ਟੇਬਲ ਤੇ ਪੇ ਰਿਵੀਜ਼ਨ ਦੇ ਬਾਰੇ ਫੈਸਲਾ ਕਰੇ। ਇੰਪਲਾਈਜ਼ ਦੀਆਂ ਜਿਤਨੀਆਂ ਵੀ ਰਿਪਰਜ਼ੈਂਟੇਟਿਵ

ਐਸੋਸੀਏਸ਼ਨਾ ਹਨ ਉਨ੍ਹਾਂ ਨੇ ਇੱਕਠੇ ਹੋ ਕੇ ਧਰਨੇ ਲਾਏ ਹਨ । ਟੀਚਰਜ਼ ਦੀਆਂ ਐਸੋਸੀਏਸ਼ਨਾਂ ਅਤੇ ਸਬਾਰਡੀਨੇਟ ਇੰਪਲਾਈਜ਼ ਦੀਆਂ ਫੈਡਰੇਸ਼ਨਾਂ ਸਾਰੇ ਪੰਜਾਬ ਵਿੱਚ ਜ਼ਿਲ੍ਹਾ ਹੈਡਕੁਆਰਟਰਜ਼ ਦੇ ਉਤੇ ਮੁਜ਼ਾਹਰੇ ਕਰ ਰਹੇ ਹਨ । ਉਨ੍ਹਾਂ ਨੇ 8 ਫਰਵਰੀ ਨੂੰ ਹੜਤਾਲ ਤੇ ਜਾਣ ਦਾ ਨਾਹਰਾ ਦਿੱਤਾ ਹੈ । ਇਹ ਐਡਜਰਨਮੈਂਟ ਮੋਸ਼ਨ ਬਹੁੱਤ ਅਹਿਮ ਹੈ । ਜੇ ਉਨ੍ਹਾਂ ਨੇ ਹੜਤਾਲ ਕਰ ਦਿੱਤੀ ਤਾਂ ਸਾਰੀ ਸਰਕਾਰ ਦੀ ਮਸ਼ੀਨਰੀ ਖੜੀ ਹੋ ਜਾਵੇਗੀ ।

**ਸ੍ਰੀ ਸਪੀਕਰ** : ਇਹ ਇਮੀਜੀਏਟ ਪਬਲਿਕ ਇੰਪਾਰਟੈਂਸ ਦੀ ਗਲ ਨਹੀਂ ਹੈ । ਤੁਸੀਂ ਮੇਰੇ ਚੈਂਬਰ ਵਿੱਚ ਆ ਜਾਣਾ, ਮੈਂ ਤੁਹਾਨੂੰ ਦਸ ਦੇਵਾਂਗਾ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਡਾਂਗ ਸਾਹਿਬ ਨੇ ਜਿਹੜੀ ਗਲ ਆਖੀ ਹੈ ਇਹ ਬਜਾ ਹੈ । ਇਹ ਛੋਟੀ ਜਿਹੀ ਗਲ ਨਹੀਂ । ਇੰਪਲਾਈਜ਼ ਰੋਜ਼ ਰੋਜ਼ ਐਜੀਟੇਸ਼ਨ ਕਰਦੇ ਹਨ । ਉਨ੍ਹਾਂ ਦੇ ਨਾਲ ਬੈਠ ਕੇ ਚੀਫ਼ ਮਨਿਸਟਰ ਸਾਹਿਬ ਫੈਸਲਾ ਕਰ ਲੈਣ ।

**ਸ੍ਰੀ ਸਪੀਕਰ** : ਮੈਂ ਗਲ ਕਰ ਲਈ ਹੈ । ਜੇ ਇਹ ਐਡਜਰਨਮੈਂਟ ਮੋਸ਼ਨ ਐਡਮਿਟ ਹੋਣ ਦੇ ਫਿਟ ਹੋਵੇਗੀ ਤਾਂ ਮੈਂ ਜ਼ਰੂਰ ਇਸ ਨੂੰ ਐਡਮਿਟ ਕਰ ਲਵਾਂਗਾ । ਜੇ ਸਦਨ ਦੇ ਬਣਾਏ ਹੋਏ ਕਾਨੂੰਨ ਇਹ ਅਲਾਓ ਕਰਦੇ ਹਨ ਤਾਂ ਮੈਂ ਐਡਮਿਟ ਕਰ ਲਵਾਂਗਾ ।

**ਸਰਦਾਰ ਉਮਰਾਓ ਸਿੰਘ** : ਕੱਲ ਹਾਊਸ ਉਠ ਰਿਹਾ ਹੈ । ਮੁਲਾਜ਼ਮਾਂ ਦਾ ਅਹਿਮ ਮਸਲਾ ਹੈ ।

**ਸ੍ਰੀ ਸਪੀਕਰ** : ਤੁਸੀਂ ਮੇਰੇ ਕੋਲ ਆ ਜਾਣਾ । ਮੈਂ ਤੁਹਾਨੂੰ ਕਨਵਿੰਸ ਕਰਾ ਦੇਵਾਂਗਾ । The mere fact does not constitute an impending disaster.

---

## PRESENTATION OF SECOND REPORT OF THE BUSINESS ADVISORY COMMITTEE

**Mr. Speaker :** I have to present to the House the Second Report of the Business Advisory Committee. The Report reads :—

"The Committee reconsidered the programme for the sitting to be held on the 13th January. 1978 and recommended that the following items of business be transacted by the Vidhan Sabha at the aforesaid sitting :—

(i) Appropriation Bill relating to the Supplementary Estimates (1st Instalment) for the year, 1977-78.

(ii) Official Resolution under section 65(3)of Electricity (Supply) Act, 1948.

If any rule/rules of the rules of Procedure and Conduct of Basiness in the Punjab Vidhan Sabha (Punjab Legislative Assembly) is are inconsistent with the above recommendations, that rule/those rules will stand suspended to that extent."

**Sardar Sukhdev Singh Dhillon :** Sir, I beg to move—

That this House agrees with the recommendation contained in the Second Report of the Business Advisory Committee.

**Mr. Speaker :** Motion moved—

That this House agrees with the recommendation contained in the Secoud Report of the Business Advisory Committee.

**Mr. Speaker:** Question is—

That this House agrees with the recommendation contained in the Second Report of the Business Advisory Committee.

*The motion was carried.*

## RESOLUTION

**Regarding treating of agriculture at par with industry in the matter of Provision of Financial credit/assistance and other facilities.**

**ਸਾਥੀ ਰੂਪ ਲਾਲ** (ਮੋਗਾ) : ਮੈਂ ਪੇਸ਼ ਕਰਦਾ ਹਾਂ—"ਇਹ ਸਦਨ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਇਸ ਗਲ ਨੂੰ ਮੁੱਖ ਰਖਦੇ ਹੋਏ ਕਿ ਖੇਤੀ ਬਾੜੀ ਮਸ਼ੀਨਾਂ ਨਾਲ ਹੋਣ ਲਗ ਪਈ ਹੈ ਅਤੇ ਇਸ ਨੇ ਇੱਕ ਉਦਯੋਗ ਦਾ ਰੂਪ ਧਾਰਨ ਕਰ ਲਿਆ ਹੈ, ਵਿੱਤੀ ਕਰਜ਼ਾ/ਸਹਾਇਤਾ ਅਤੇ ਹੋਰ ਸਹੂਲਤਾਂ ਦੇਣ ਵਿੱਚ ਖੇਤੀ-ਬਾੜੀ ਨੂੰ ਵੀ ਉਦਯੋਗ ਵਾਂਗ ਸ਼ੁਮਾਰ ਕੀਤਾ ਜਾਵੇ।"

ਸਪੀਕਰ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਰਾਹੀਂ ਤੁਹਾਨੂੰ ਕੁਝ ਪਿਛੋਕੜ ਦੀਆਂ ਗੱਲਾਂ ਦੱਸਣਾ ਚਾਹੁੰਦਾ ਹਾਂ। ਅੰਗਰੇਜ਼ਾਂ ਦੇ ਰਾਜ ਵੇਲੇ ਕਿਸਾਨਾਂ ਦੀ ਕੋਈ ਪ੍ਰਵਾਹ ਨਹੀਂ ਕਰਦਾ ਸੀ। ਕਾਲ ਪੈਂਦਾ ਸੀ ਤਾਂ ਵੀ ਕੋਈ ਪ੍ਰਵਾਹ ਨਹੀਂ ਕੀਤੀ ਜਾਂਦੀ ਸੀ। ਫਿਰ ਆਜ਼ਾਦੀ ਆਈ। ਆਜ਼ਾਦੀ ਤੋਂ ਬਾਅਦ ਵੀ ਕਿਸਾਨ ਦੀ ਕਿਸੇ ਗਲ ਦਾ ਮੁੱਲ ਨਹੀਂ ਪਿਆ ਅਤੇ ਕਾਂਗਰਸ ਸਰਕਾਰ ਨੇ 480 ਪੀ.ਐਲ. ਏ. ਦੇ ਸੌਦਿਆਂ ਰਾਹੀਂ ਅਮਰੀਕਾ ਤੋਂ ਕਣਕ ਮੰਗਾ ਕੇ ਆਪਣਾ ਘਰ ਪੂਰਾ ਕੀਤਾ। ਜਿਹੜੇ ਕਾਂਗਰਸੀ ਦਵਾਨੀ ਦਵਾਨੀ ਦੀਆਂ ਟੋਪੀਆਂ ਵਾਲੇ ਸਨ, ਉਨ੍ਹਾਂ ਨੇ ਲੱਖਾਂ ਰੁਪਏ ਕਮਾ ਲਏ ਪਰ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ। ਕਿਸਾਨ ਮਰਦਾ ਹੀ ਚਲਾ ਗਿਆ। ਆਖਿਰ ਵਿੱਚ ਜਦੋਂ ਕੁਝ ਦੇਰ ਪੰਜਾਬ ਵਿੱਚ ਅਕਾਲੀ ਪਾਰਟੀ ਅਤੇ ਸਾਂਝੇ ਮੋਰਚੇ ਦਾ ਰਾਜ ਆਇਆ ਤਾਂ ਖੇਤੀਬਾੜੀ ਵੱਲ ਧਿਆਨ ਦਿੱਤਾ ਗਿਆ। ਕਿਸਾਨ ਨੇ ਪੈਦਾਵਾਰ ਵਧਾਈ। ਪ੍ਰੰਤੂ ਉਸਦੀ ਹਾਲਤ ਚੰਗੀ ਨਹੀਂ ਬਣੀ। ਕਿਸਾਨ ਦੇ ਜ਼ੁਮੇ ਬੇਸ਼ੁਮਾਰ ਕਰਜ਼ਾ ਹੈ। ਅੱਜ ਜੇ ਮੈਂ ਇਹ ਗਲ ਕਹਿ ਦਿਆਂ ਕਿ ਕਿਸਾਨ ਦੇ ਜ਼ੁਮੇ 6 ਅਰਬ ਰੁਪਏ ਦਾ ਕਰਜ਼ਾ ਹੈ ਅਤੇ ਕਿਸਾਨ ਦੀ ਜ਼ਮੀਨ ਦਾ ਮੁੱਲ ਵੀ 8 ਅਰਬ ਰੁਪਏ ਹੈ ਤਾਂ ਤੁਸੀਂ ਆਪ ਅੰਦਾਜ਼ਾ ਲਗਾ ਲਓ ਕਿ ਕਿਸਾਨ ਦੀ ਕੀ ਹਾਲਤ ਹੈ ? ਉਪਰੋਂ ਤਾਂ ਅਸੀਂ ਬੇਸ਼ਕ ਕਹਿ ਦੇਈਏ ਕਿ ਕਿਸਾਨ ਦੀ ਹਾਲਤ ਪੰਜਾਬ ਵਿੱਚ ਅੱਛੀ ਹੈ ਪਰ ਅਸਲ ਵਿਚ ਕਿਸਾਨ ਦੀ ਹਾਲਤ ਬਹੁੱਤ ਪਤਲੀ ਹੈ। ਛੋਟਾ ਕਿਸਾਨ ਜਿਹੜਾ ਚਾਰ ਪੰਜ ਕਿਲੇ ਦਾ ਮਾਲਕ ਹੈ ਉਸ ਦੀ ਹਾਲਤ ਇਹ ਹੈ ਕਿ ਉਹ ਆਪਣੀ ਸਾਰੀ ਜ਼ਿੰਦਗੀ ਲਾਰਿਆਂ ਨਾਲ ਹੀ ਕੱਟ ਦਿੰਦਾ ਹੈ। ਜੇ ਘਰ ਵਾਲੀ ਕਪੜਾ ਮੰਗੇ ਤਾਂ ਲਾਰਾ, ਜੇ ਬੱਚਾ ਫੱਟੀ ਅਤੇ ਬਸਤਾ ਮੰਗੇ ਤਾਂ ਵੀ ਲਾਰਾ ਅਤੇ ਇਸ ਤਰ੍ਹਾਂ ਉਸ ਦੀ ਜ਼ਿੰਦਗੀ ਲਾਰਿਆਂ ਨਾਲ ਹੀ ਕੱਟ ਜਾਂਦੀ ਹੈ। ਜਦੋਂ ਫਸਲ ਆਉਂਦੀ ਹੈ ਤਾਂ ਉਹ ਸਾਰੀ ਕਰਜ਼ੇ ਵਾਲੇ ਲੈ ਜਾਂਦੇ ਹਨ। ਚਾਹੇ ਸ਼ਾਹੂਕਾਰ ਹੋਵੇ, ਚਾਹੇ ਆੜ੍ਹਤੀ ਹੋਵੇ, ਚਾਹੇ ਕੁਆਪਰੇਟਿਵ ਦਾ ਕਰਜ਼ਾ ਹੋਵੇ, ਸਾਰਾ ਕਰਜ਼ਾ, ਉਸਦੇ ਜ਼ੁੰਮੇ ਹੈ। ਇਸ ਲਈ ਕਿਸਾਨ ਅਨੇਕਾਂ ਔਖਿਆਈਆਂ ਕੱਟਦਾ ਹੈ ਕਿਸਾਨ ਦੇ ਘਰ ਦਾ ਹਰ ਬੰਦਾ ਖੇਤੀ ਵਿੱਚ ਲਗਿਆ ਰਹਿੰਦਾ ਹੈ। 24 ਘੰਟੇ ਉਹ ਮਿਹਨਤ ਕਰਦਾ ਰਹਿੰਦਾ ਹੈ।

4.58 ਸ਼ਾਮ | (ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਪਰ ਉਸ ਦੇ ਪਲੇ ਦਵਾਨੀ ਦੀ ਦਿਹਾੜੀ ਨਹੀਂ ਪੈਂਦੀ। ਉਸ ਦੇ ਪੱਲੇ ਕੁਝ ਨਹੀਂ ਪੈਂਦਾ। ਅਗਰ ਕਿਸਾਨ ਨੂੰ ਇਹ ਸਹੂਲਤਾਂ ਦਿੱਤੀਆਂ ਜਾਣ, ਜਿਸ ਤਰੀਕੇ ਨਾਲ ਉਦਯੋਗ ਵਾਲਿਆਂ ਨੂੰ ਕਰਜ਼ੇ ਦਿੱਤੇ ਜਾਂਦੇ ਹਨ ਜਾਂ ਹੋਰ ਸਹੂਲਤਾਂ ਦਿੱਤੀਆਂ ਜਾਂਦੀਆਂ ਹਨ, ਤਾਂ ਕਿਸਾਨ ਆਪਣੇ ਪੈਰਾਂ ਤੇ ਖੜਾ ਹੋ ਸਕਦਾ ਹੈ। ਇਸ ਲਈ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਨੂੰ ਵੈਲਥ ਡਿਊਟੀ ਅਤੇ ਐਸਟੇਟ ਡਿਊਟੀ ਮੁਆਫ ਕੀਤੀ ਜਾਵੇ। ਸੈਂਟਰ ਦੀ ਸਰਕਾਰ ਕਿਸਾਨ ਨੂੰ ਖਾਦ, ਟਿਊਬਵੈੱਲ ਅਤੇ ਹੋਰ ਲੋੜੀਂਦੇ ਔਜ਼ਾਰ ਸਸਤੀਆਂ ਕੀਮਤਾਂ ਤੇ ਦੇਵੇ। ਕਿਸਾਨ ਨੂੰ ਕਰਜ਼ਾ ਸਾਢੇ ਚਾਰ ਫੀ ਸਦੀ ਵਿਆਜ ਤੇ ਦਿੱਤਾ ਜਾਵੇ। ਜੋ ਫਸਲਾਂ ਨੂੰ ਕੱਟਣ ਵਾਲੀਆਂ ਮਸ਼ੀਨਾਂ ਹਨ ਉਹ ਪੰਜਾਬ ਵਿੱਚ ਹੀ ਬਣਾ ਕੇ ਉਸ ਨੂੰ ਸੱਸਤੇ ਭਾਵਾਂ ਤੇ ਦਿੱਤੀਆਂ ਜਾਣ ਅਤੇ ਪੰਜਾਬ ਦੇ ਅੰਦਰ ਹੀ ਟਰੈਕਟਰ ਇਸ ਕਿਸਮ ਦੇ ਬਣਾ ਕੇ ਸਪਲਾਈ ਕੀਤੇ ਜਾਣ ਜਿਸ ਦੇ ਨਾਲ ਕਿਸਾਨ ਸੌਖੇ ਹੋਣ। ਮੈਂ ਇਨ੍ਹਾਂ ਗੱਲਾਂ ਰਾਹੀਂ ਸਦਨ ਨੂੰ ਇਹ ਅਪੀਲ ਕਰਦਾ ਹਾਂ ਕਿ ਕਿਸਾਨ ਦੀ ਔਖਿਆਈ ਨੂੰ ਮੁੱਖ ਰਖਦੇ ਹੋਏ ਇਹ ਸਦਨ ਸਿਫਾਰਸ਼ ਕਰੇ ਕਿ ਉਸਨੂੰ ਇਹ ਸਾਰੀਆਂ ਸਹੂਲਤਾਂ ਸਰਕਾਰ ਦੇਵੇ।

**Mr. Chairman :** Motion moved—

> "This House recommends to the Government that in view of the fact that agriculture has been mechanized and has taken the form of an Industry, both agriculture and industry should be treated at par in the matter of provision of financial credit/assistance and other facilities."

**ਜਥੇਦਾਰ ਉਜਾਗਰ ਸਿੰਘ ਸੇਖਵਾਂ** (ਕਾਹਨੂੰਵਾਂ) : ਚੇਅਰਮੈਨ ਸਾਹਿਬ, ਬੜਾ ਸ਼ਾਨਦਾਰ ਮਤਾ ਪੇਸ਼ ਕਰਕੇ ਸਾਰੇ ਸਦਨ ਦਾ ਧਿਆਨ ਕਿਸਾਨਾਂ ਵੱਲ ਦਿਵਾਇਆ ਹੈ, ਇਸ ਲਈ ਮੈਂ ਸਾਥੀ ਜੀ ਨੂੰ ਅਤੇ ਸਾਰੇ ਸਦਨ ਨੂੰ ਇਹ ਮਤਾ ਪੇਸ਼ ਹੋਣ ਤੇ ਵਧਾਈ ਦਿੰਦਾ ਹਾਂ (ਤਾੜੀਆਂ) ਇਹ ਇਕ ਹਕੀਕਤ ਹੈ ਕਿ ਅੱਜ ਜਿਹੜਾ ਕਿਸਾਨ ਹੈ..(ਵਿਘਨ) ਮੇਰੇ ਕਾਂਗਰਸੀ ਵੀਰਾਂ ਨੂੰ ਕਿਸਾਨਾਂ ਨਾਲ ਬਹੁਤ ਗੁੱਸਾ ਹੈ। ਇਨ੍ਹਾਂ ਨੂੰ ਗੁੱਸਾ ਹੈ ਕਿ ਕਿਸਾਨ ਨੇ, ਜੱਟ ਨੇ ਖਾਲ ਪੁੱਟ ਕੇ ਇਨ੍ਹਾਂ ਨੂੰ ਮੂਧੇ ਪਰਨੇ ਕਰ ਦਿੱਤਾ ਹੈ। ਇਨ੍ਹਾਂ ਵਿਚਾਰਿਆਂ ਦੇ ਵਸ ਦੀ ਗਲ ਨਹੀਂ ਹੈ। (ਸਰਦਾਰ ਦਰਸ਼ਨ ਸਿੰਘ ਕੇ. ਪੀ. ਵੱਲੋਂ ਵਿਘਨ) ਜਿਹੜੇ ਕਿਸਾਨ ਪਿੰਡਾਂ ਵਿਚ ਕਿਸਾਨੀ ਕਰਦੇ ਹਨ ਜੇਕਰ ਉਨ੍ਹਾਂ ਦੀ ਗਿਣਤੀ ਕਰੀਏ ਤਾਂ ਪਤਾ ਲਗਦਾ ਹੈ ਕਿ ਦੋ ਕਿੱਲੇ ਦੇ ਮਾਲਕਾਂ ਦੀ ਮੈਜੋਰਿਟੀ ਹੋਵੇਗੀ। ਇਹ ਜਿਹੜਾ ਮਤਾ ਹੈ, ਇੰਡਸਟਰੀ ਦੇ ਮੁਤਾਬਿਕ ਐਗਰੀਕਲਚਰ ਨੂੰ ਵੀ ਘੱਟ ਵਿਆਜ ਤੇ ਲੋਨ ਦਿੱਤਾ ਜਾਵੇ, ਇਹ ਬੜਾ ਜ਼ਰੂਰੀ ਹੋ ਗਿਆ ਹੈ। ਅੱਜ ਸਾਡੀ ਖੇਤੀਬਾੜੀ ਪੁਰਾਣਿਆਂ ਹੱਲਾਂ ਦੇ ਫਾਲਿਆਂ ਨਾਲ ਨਹੀਂ ਹੋ ਰਹੀ। ਇਸ ਵਾਰ ਵੀ ਵੇਖਿਆ ਹੈ ਕਿ ਭਾਵੇਂ ਚਾਰ ਕਿੱਲੇ ਹੀ ਕਿਸੇ ਦੀ ਕਣਕ ਸੀ ਉਸ ਨੇ ਵੀ ਹਾਰਵੈਸਟਿੰਗ ਕੰਬਾਈਨਾਂ ਨਾਲ ਕਣਕ ਕੱਟੀ ਹੈ। ਛੋਟੇ ਛੋਟੇ ਟਰੈਕਟਰਾਂ ਨਾਲ ਮਸ਼ੀਨਾਂ ਨੂੰ ਬੰਨ੍ਹ ਕੇ ਕਣਕ ਕੱਟੀ ਹੈ। ਕੰਬਾਈਨਾਂ ਤੇ ਟਰੈਕਟਰਾਂ ਦੇ ਆਉਣ ਤੋਂ ਬਾਅਦ ਇਹ ਗੱਲ ਸਾਫ ਹੋ ਜਾਂਦੀ ਹੈ ਕਿ ਪੰਜਾਬ ਦੇ ਅੰਦਰ ਜਿਹੜੀ ਖੇਤੀ ਬਾੜੀ ਹੈ ਉਹ ਇੰਡਸਟਰੀ ਦੇ ਬਣਿਆਂ ਸ਼ਸਤਰਾਂ ਨਾਲ ਕੀਤੀ ਜਾ ਰਹੀ ਹੈ ਨਾ ਕਿ ਪੁਰਾਣਿਆਂ ਤਰੀਕਿਆਂ ਨਾਲ। ਇਸ ਵੇਲੇ ਜੋ ਕਿਸਾਨ ਭਰਾ ਹਨ ਉਹ ਵੀ ਚਾਹੁੰਦੇ ਹਨ ਕਿ ਜੋ ਵੱਡੀਆਂ ਰਕਮਾਂ ਫੈਕਟਰੀਆਂ ਵੱਲ ਜਾਂਦੀਆਂ ਹਨ ਉਨ੍ਹਾਂ ਨੂੰ ਰੋਕ ਕੇ ਕਿਸਾਨ ਦੇ ਘਰ ਨੂੰ ਭੇਜੀਆ ਜਾਣ ਕਿਉਂਕਿ ਜਿਹੜੀ ਬਿਜਲੀ ਦੀ ਮੋਟਰ ਹੈ ਉਹ ਵੀ ਇੰਡਸਟਰੀ ਨਾਲ ਤੁਅੱਲਕ ਰਖਦੀ ਹੈ, ਜੇਕਰ ਕੋਈ ਇੰਜਨ ਹੈ ਤਾਂ ਉਹ ਵੀ ਇੰਡਸਟਰੀ ਨਾਲ ਤੁਅੱਲਕ ਰਖਦਾ ਹੈ। ਇਸ ਲਈ ਸਾਥੀ ਰੂਪ ਲਾਲ ਜੀ ਨੇ ਇਹ ਤਾਂ ਕਿਸਾਨਾਂ ਦੀ ਹਾਲਤ ਉਤੇ ਸੱਭ ਦੀ ਨਜ਼ਰ ਦਿਵਾਈ ਹੈ, ਇਨ੍ਹਾਂ ਨੇ ਚੰਗਾ ਕਦਮ ਚੁੱਕਿਆ ਹੈ। ਸਾਰੇ ਹਿੰਦੁਸਤਾਨ ਦੇ ਅੰਦਰ ਐਮਰਜੈਂਸੀ ਦੇ ਦੌਰਾਨ ਜਿਨ੍ਹਾਂ ਨਾਲ ਸਰਕਾਰ ਨੇ ਧੱਕੇ ਕੀਤੇ ਜੇਕਰ ਉਨ੍ਹਾਂ ਨੂੰ ਗਿਣੀਏਂ ਤਾਂ ਪਤਾ ਲਗਦਾ ਹੈ ਕਿ ਭਾਰਤ ਵਿਚ ਦੇਸ਼ ਦਾ ਕਿਸਾਨ ਹੈ ਜਿਸ ਨਾਲ ਵੱਧ ਧੱਕੇ ਹੋਏ ਹਨ ਔਰ ਜਿਸ ਨੇ ਦੇਸ਼ ਦੇ ਅੰਦਰ ਇਨਕਲਾਬ ਲਿਆਂਦਾ ਹੈ। ਇਹ ਇਕ ਐਸਾ ਇਨਕਲਾਬ ਹੈ

[ਜਥੇਦਾਰ ਉਜਾਗਰ ਸਿੰਘ ਸੇਖਵਾਂ]

ਜਿਸ ਨਾਲ ਕੋਈ ਝਗੜਾ ਨਹੀਂ ਹੋਇਆ। ਜਿਸ ਨਾਲ ਦੇਸ਼ ਦਾ ਕੋਈ ਭਾਰੀ ਨੁਕਸਾਨ ਨਹੀਂ ਹੋਇਆ ਔਰ ਦੇਸ਼ ਵਿਚ ਇਨਕਲਾਬ ਲਿਆਂਦਾ ਹੈ। ਇਨਕਲਾਬ ਲਿਆਉਣ ਵਾਲਿਆਂ ਵਿਚੋਂ ਜੇਕਰ ਗਿਣਤੀ ਕਰੀਏ ਤਾਂ ਪਤਾ ਲਗੇਗਾ ਕਿ ਵੱਡੀ ਗਿਣਤੀ ਕਿਸਾਨਾਂ ਦੀ ਹੈ ਔਰ ਜੋ ਰਾਜ ਭਾਗ ਚਲਾ ਰਹੀ ਪਾਰਟੀ ਹੈ ਉਸ ਦਾ ਇਹ ਉਚੇਚਾ ਹੱਕ ਬਣਦਾ ਹੈ ਕਿ ਜਿਸ ਨੇ ਦੇਸ਼ ਨੂੰ ਇਕ ਸੇਧ ਦਿੱਤੀ ਹੈ, ਮੁਲਕ ਦੇ ਅੰਦਰ ਇਨਕਲਾਬ ਲਿਆਂਦਾ ਹੈ, ਔਰ ਦੁਨੀਆਂ ਵਿਚੋਂ ਇਕ ਭਾਰਤ ਦੇਸ਼ ਹੈ ਜਿਸ ਦੀ ਆਬਾਦੀ ਕੋਈ 62/65 ਕਰੋੜ ਦੇ ਕਰੀਬ ਹੈ ਉਸ ਵਿਚੋਂ ਜ਼ਿਆਦਾ ਮੁਸੀਬਤਾਂ ਸਹਿਣ ਵਾਲਾ ਭਾਰਤ ਦਾ ਕਿਸਾਨ ਹੈ। ਪ੍ਰਧਾਨ ਸਾਹਿਬ, ਕਿਸਾਨ ਨੂੰ ਦੇਸ਼ ਦਾ ਅੰਨ-ਦਾਤਾ ਕਿਹਾ ਜਾਂਦਾ ਹੈ। ਭਾਰਤ ਦੇਸ਼ ਜ਼ਮੀਨਾਂ ਦਾ ਦੇਸ਼ ਹੈ, ਇਹ ਮਿੱਟੀ ਦੇ ਤੇਲ ਦਾ ਦੇਸ਼ ਨਹੀਂ ਹੈ, ਕਾਰਖਾਨਿਆਂ ਦਾ ਦੇਸ਼ ਨਹੀਂ ਹੈ, ਲੋਹੇ ਦਾ ਦੇਸ਼ ਨਹੀਂ ਹੈ, ਸੋਨੇ ਚਾਂਦੀ ਦਾ ਦੇਸ਼ ਨਹੀਂ ਹੈ, ਧਾਤਾਂ ਦਾ ਦੇਸ਼ ਨਹੀਂ ਹੈ, ਇਹ ਭਾਰਤ ਦੇਸ਼ ਜ਼ਮੀਨਾਂ ਦਾ ਦੇਸ਼ ਹੈ, ਧਰਤੀ ਦਾ ਦੇਸ਼ ਹੈ। ਜਦੋਂ ਦੇਸ਼ ਦੀ ਖੁਸ਼ਹਾਲੀ ਹੋਣੀ ਹੈ ਤਾਂ ਕਿਸਾਨ ਨੇ ਕਰਨੀ ਹੈ, ਕਿਸਾਨ ਖੁਸ਼ਹਾਲ ਹੋਵੇਗਾ ਤਾ ਦੇਸ਼ ਖੁਸ਼ਹਾਲ ਹੋਵੇਗਾ। ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਪੰਜਾਬ ਦੇ ਕਿਸਾਨ ਨੇ ਕਰਵਟ ਬਦਲ ਕੇ ਸਾਡਾ ਮਾਣ ਦੁਨੀਆਂ ਦੇ ਅੰਦਰ ਵਧਾਇਆ ਹੈ ਤੇ ਪਿੰਡਾਂ ਦੇ ਲੋਕਾਂ ਨੇ ਸੱਭ ਤੋਂ ਵੱਧ ਕਣਕ ਪੈਦਾ ਕਰਕੇ ਦੇਸ਼ ਨੂੰ ਦਿੱਤੀ ਹੈ, ਅੱਜ ਦੀਆਂ ਤਾਜ਼ਾ ਤੇ ਸੱਜਰੀਆਂ ਰਿਪੋਰਟਾਂ ਦੇ ਮੁਤਾਬਿਕ ਪੰਜਾਬ ਚੌਲਾਂ ਵਿਚ ਸਾਰੇ ਸੂਬਿਆਂ ਤੋਂ ਅੱਗੇ ਚਲਾ ਗਿਆ ਹੈ। ਇਹ ਮਾਣ ਦੀ ਗੱਲ ਹੈ। ਅਗਰ ਪੰਜਾਬ ਦੇ ਕਿਸਾਨ ਨੂੰ ਕਰਜ਼ਾ ਥੋਹੜੇ ਵਿਆਜ ਤੇ ਦਿੱਤਾ ਜਾਵੇ, ਔਰ ਜਿਸ ਤਰ੍ਹਾਂ ਕਿ ਸਾਥੀ ਜੀ ਨੇ ਹੋਰ ਸਹੂਲਤਾਂ ਦੀ ਮੰਗ ਕੀਤੀ ਹੈ, ਉਹ ਦਿੱਤੀਆਂ ਜਾਣ ਤਾਂ ਸੱਚ ਮੁੱਚ ਹੀ ਉਹ ਦੇਸ਼ ਦੇ ਅੰਦਰ ਇਨਕਲਾਬ ਲੈ ਆਵੇਗਾ। ਮੈਂ ਕਹਾਂਗਾ ਕਿ ਸਮਾਜਵਾਦ ਦੀਆਂ ਬਾਤਾਂ 30 ਸਾਲ ਤੋਂ ਹਿੰਦੁਸਤਾਨ ਵਿਚ ਚਲੀਆਂ ਆ ਰਹੀਆਂ ਹਨ ਪਰ ਕਿਸੇ ਨੇ ਸਮਾਜਵਾਦ ਨਹੀਂ ਲਿਆਂਦਾ। ਇਹ ਲਿਆਉਣਾ ਹੈ ਤਾਂ ਕਿਸਾਨ ਨੇ ਹੀ ਲਿਆਉਣਾ ਹੈ। ਕਿਉਂਕਿ ਕਾਰਖਾਨੇਦਾਰ ਹੋਵੇ ਜਾਂ ਸਰਕਾਰੀ ਮੁਲਾਜ਼ਮ ਹੋਵੇ, ਸਭ ਦੇ ਟਾਈਮ ਕੰਮ ਕਰਨ ਦੇ ਮੁਕਰਰ ਹਨ। ਕੋਈ 8 ਘੰਟੇ ਡਿਊਟੀ ਕਰਦੇ ਹਨ ਤੇ ਕੋਈ ਛੇ ਘੰਟੇ ਡਿਊਟੀ ਕਰਦਾ ਹੈ। ਕਿਸੇ ਦੀ ਛੁਟੀ ਹੁੰਦੀ ਹੈ ਪਰ ਇਹ ਬਦਕਿਸਮਤੀ ਕਿਸਾਨ ਦੀ ਹੈ ਜਿਸ ਦੀ ਕੋਈ ਛੁੱਟੀ ਨਹੀਂ ਹੈ, ਕੋਈ ਟਾਈਮ ਨਹੀਂ ਹੈ, ਨਾ ਕੋਈ ਟਾਈਮ ਕੰਮ ਕਰਨ ਦਾ ਮੁਕੱਰਰ ਹੈ। ਇਹ ਰਾਤ ਦੇ 12 ਵਜੇ ਜੇਕਰ ਜੁਟਦਾ ਹੈ ਤਾਂ ਭਾਵੇਂ ਦਿਨ ਦੇ ਬਾਰਾਂ ਵੱਜ ਜਾਣ ਇਸ ਨੂੰ ਕੋਈ ਪਰਵਾਹ ਨਹੀਂ ਹੈ। ਇਹ ਕੰਮ ਨੂੰ ਲੱਗਾ ਰਹਿੰਦਾ ਹੈ। ਜੇਕਰ ਅੱਜ ਕਿਸਾਨ ਦੇ ਕੰਮ ਦੀ ਔਸਤ ਕਢੀਏ ਤਾਂ ਮੇਰਾ ਇਹ ਵਿਚਾਰ ਗਲਤ ਨਹੀਂ ਹੋਵੇਗਾ ਕਿ 18 ਘੰਟੇ ਕੰਮ ਕਰਨ ਵਾਲਾ ਕਿਸਾਨ ਭਾਰਤ ਦੇਸ਼ ਵਿਚ ਹੋਵੇਗਾ। ਇਸ ਕਰਕੇ ਇਹ ਜਿਹੜਾ ਕਿਸਾਨ ਹੈ ਇਸ ਦੀ ਵੱਧ ਤੋਂ ਵੱਧ ਮੱਦਦ ਹੋਣੀ ਚਾਹੀਦੀ ਹੈ। ਇਹ ਵਿਚਾਰਾ ਬੱਚਿਆਂ ਨੂੰ ਪੜ੍ਹਾ ਨਹੀਂ ਸਕਦਾ, ਪਰ ਇਸ ਨੂੰ ਪਿਛਲੀ ਸਰਕਾਰ ਨੇ ਜਾਣ ਬੁਝਕੇ ਪਿੱਛੇ ਸੁਟਿਆ ਹੋਇਆ ਸੀ। ਅੱਜ ਕਿਸਾਨ ਦੇ ਦਿਮਾਗ ਦੇ ਉਪਰ ਇਹ ਗੱਲ ਹੈ ਕਿ ਉਹ ਸਮਝਦਾ ਹੈ ਕਿ ਮੈਂ ਆਪਣੀ ਵੋਟ ਨਾਲ ਹਿੰਦੁਸਤਾਨ ਵਿਚ ਤਬਦੀਲੀ ਲਿਆਂਦੀ ਹੈ। ਉਹ ਸਮੇਂ ਦੀਆਂ ਸਰਕਾਰਾਂ ਤੋਂ ਆਸ ਰਖਦਾ ਹੈ ਕਿ ਉਹ ਮੇਰੀ ਬੇਹਤਰੀ ਵਾਸਤੇ ਹਰ ਪੱਖ ਤੋਂ ਵਿਚਾਰ ਕਰਨ। ਭਾਵੇਂ ਸਾਡੇ ਮੁੱਖ ਮੰਤਰੀ ਸਾਹਿਬ ਨੇ ਖਾਲੇ ਪੱਕੇ ਕਰਨ ਦੀ ਸਕੀਮ ਬਾਰੇ ਦੱਸਿਆ ਹੈ, ਪਰ 30 ਵਰ੍ਹਿਆਂ ਦੇ ਰਾਜ ਵਿਚ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਇਸ ਬਾਰੇ ਵੀ ਨਹੀਂ ਸੋਚਿਆ। ਇਸ ਨਾਲ ਜਿਹੜਾ 45% ਪਾਣੀ ਹੈ ਉਹ ਕਿਸਾਨ ਦੇ ਖੇਤ ਤੱਕ ਪੁੱਜਣ ਤੋਂ ਪਹਿਲਾਂ ਹੀ ਖ਼ਰਾਬ ਹੋ ਜਾਂਦਾ ਸੀ, ਔਰ 55% ਹੀ ਖੇਤ ਨੂੰ ਪੁਜਦਾ ਸੀ, ਹੁਣ ਇਸ ਤਰ੍ਹਾਂ ਨਹੀਂ ਹੋਵੇਗਾ। ਹੁਣ ਖਾਲਾਂ ਪੱਕੀਆਂ ਕਰਨ ਨਾਲ 100% ਪਾਣੀ ਖੇਤਾਂ ਵਿਚ ਪੁੱਜੇਗਾ ਤੇ ਸਾਡੇ ਦੇਸ਼ ਨੂੰ ਫਾਇਦਾ ਹੋਵੇਗਾ। ਇਹ ਜਿਹੜੇ ਚੰਗੇ ਕਦਮ ਚੁੱਕੇ ਗਏ ਹਨ, ਇਹ ਸ਼ਲਾਘਾਯੋਗ ਕਦਮ ਹਨ। ਇਹ ਪਹਿਲਾ ਮੌਕਾ ਹੈ ਜਦੋਂ ਕਿ ਪਿੰਡਾਂ ਵੱਲ ਸਾਡੀ ਸਰਕਾਰ ਨੇ ਧਿਆਨ ਦਿੱਤਾ ਹੈ। ਇਹ ਖੁਸ਼ੀ ਦੀ ਬਾਤ ਹੈ। ਸਾਡਾ ਸਾਰਾ ਦੇਸ਼ ਪਿੰਡਾਂ ਵਿਚ ਵੱਸਦਾ ਹੈ। 85% ਲੋਕ ਪਿੰਡਾਂ ਵਿਚ ਵੱਸਦੇ ਹਨ। ਜੇਕਰ ਔਸਤ ਕੱਢੀ ਜਾਵੇ ਤਾਂ ਪਤਾ ਲਗੇਗਾ ਕਿ ਪਿੰਡਾਂ

ਨਾਲੋਂ ਸ਼ਹਿਰਾਂ ਵਿਚ ਆਬਾਦੀ ਦਾ ਜ਼ਿਆਦਾ ਵਾਧਾ ਹੁੰਦਾ ਹੈ। ਇਸ ਦਾ ਕੀ ਕਾਰਨ ਹੈ। ਪੇਂਡੂ ਇਨਸਾਨ ਜਿਹੜਾ ਹੈ ਉਹ ਸ਼ਹਿਰਾਂ ਨੂੰ ਜਾਂਦਾ ਸੀ। ਗੱਲ ਬੜੀ ਹੀ ਪਰਤੱਖ ਸੀ। ਤੁਸੀਂ ਵੇਖ ਲਵੋ ਕਿ ਪਿੰਡਾਂ ਨਾਲ ਕਿਸ ਤਰਾਂ ਵਿੱਤਕਰਾ ਹੁੰਦਾ ਰਿਹਾ ਹੈ। ਪਿੰਡਾਂ ਵਿਚ ਖੰਡ ਦਾ ਕੋਟਾ ਜਿਹੜਾ ਹੁੰਦਾ ਸੀ ਉਸ ਦੇ ਬਾਰੇ ਹੀ ਵੇਖ ਲਵੋ। ਜੇਕਰ ਕੋਈ ਇਸ ਤਰਾਂ ਦੀ ਗੱਲ ਕਰੀਏ ਤਾਂ ਸਰਕਾਰ ਤੇ ਜਿਹੜੇ ਉਸ ਵੇਲੇ ਕਾਬਜ਼ ਹੁੰਦੇ ਸਨ ਉਹ ਗਲੇ ਨੂੰ ਆਉਂਦੇ ਸਨ। ਜੇਕਰ ਵੇਖਿਆ ਜਾਵੇ ਤਾਂ ਸ਼ਹਿਰ ਵਿਚ ਰਹਿਣ ਵਾਲੇ ਕਿਸਾਨ ਨੂੰ ਅੱਧਾ ਕਿਲੋਂ ਖੰਡ ਮਿਲਦੀ ਸੀ ਅਤੇ ਪਿੰਡ ਵਿਚ ਰਹਿੰਦੇ ਕਿਸਾਨ ਨੂੰ ਇਕ ਪਾਈਆ ਖੰਡ ਮਿਲਦੀ ਸੀ। ਇਹ ਪਹਿਲੀ ਬਾਦਲ ਦੀ ਸਰਕਾਰ ਹੈ ਜਿਸ ਨੇ ਪਿੰਡਾਂ ਵੱਲ ਮੂੰਹ ਕਰਕੇ ਲੋਕਾਂ ਦਾ ਧਿਆਨ ਕੀਤਾ ਹੈ। ਅੱਜ ਉਸ ਕਿਸਾਨ ਦੀਆਂ ਨਜ਼ਰਾਂ ਤੁਹਾਡੇ ਵੱਲ ਲਗੀਆਂ ਹਨ। ਇਸ ਸਰਕਾਰ ਵੱਲ ਲਗੀਆਂ ਹਨ ਉਨਾਂ ਨੂੰ ਕੁਝ ਆਸ ਬੱਝੀ ਹੈ ਕਿ ਹੁਣ ਕੁਝ ਉਨ੍ਹਾਂ ਦਾ ਭੱਲਾ ਹੋ ਸਕੇਗਾ। ਚੇਅਰਮੈਨ ਸਾਹਿਬ, ਕਿਸਾਨਾਂ ਨੇ ਪਿਛੇ ਜਿਹੜੀ ਮੇਹਨਤ ਕੀਤੀ ਉਸ ਦਾ ਨਤੀਜਾ ਸਾਫ਼ ਹੈ। ਜੇ ਇਸ ਸਰਕਾਰ ਨੇ ਬਾਜ਼ਾਰ ਵਿਚ ਕਿਸਾਨ ਦੀ ਕੁੱਝ ਮਦਦ ਕੀਤੀ ਤਾਂ ਉਸ ਦਾ ਨਤੀਜਾ ਤੁਹਾਡੇ ਸਾਹਮਣੇ ਹੈ। ਜੇ ਸਰਕਾਰ ਨੇ ਕੱਲਰ ਹਟਾਉਣ ਲਈ ਜਿਪਸੱਮ ਦਿੱਤਾ ਤਾਂ ਉਸ ਦਾ ਨਤੀਜਾ ਤੁਹਾਡੇ ਸਾਹਮਣੇ ਹੈ ਔਰ ਜੇ ਸਰਕਾਰ ਨੇ ਉਨ੍ਹਾਂ ਕਿਸਾਨਾਂ ਨੂੰ ਝੋਨੇ ਦਾ ਬੀਜ ਦਿੱਤਾ ਤਾਂ ਉਸ ਦਾ ਨਤੀਜਾ ਵੀ ਤੁਹਾਡੇ ਸਾਹਮਣੇ ਹੈ, ਕਿਸਾਨ ਨੇ 34% ਜ਼ਿਆਦਾ ਝੋਨਾ ਪੈਦਾ ਕੀਤਾ। ਇਹ ਇਕ ਰਿਕਾਰਡ ਹੈ। ਇਸੇ ਤਰ੍ਹਾਂ ਹੀ ਕਣਕ ਵਿਚ ਵੀ ਸਾਡੇ ਕਿਸਾਨ ਨੇ ਰਿਕਾਰਡ ਤੋੜ ਵਾਧਾ ਕੀਤਾ ਹੈ ਅਤੇ ਹੁਣ ਵੀ ਬਾਦਲ ਸਰਕਾਰ ਨੇ ਕਿਸਾਨਾਂ ਨੂੰ ਇਕ ਨਵੀਂ ਸਕੀਮ ਕਣਕ ਦੀ ਉਪਜ ਵਿਚ ਵਾਧਾ ਕਰਨ ਲਈ ਦਿੱਤੀ ਹੈ। ਇਸ ਨਾਲ ਸਾਨੂੰ ਇਕ ਝਲਕ ਨਜ਼ਰ ਆਉਂਦੀ ਹੈ ਕਿ ਇਸ ਨਾਲ ਕਿਸਾਨਾਂ ਦਾ ਭਲਾ ਹੋਵੇਗਾ। ਮੈਂ ਸਾਫ ਕਹਿਣਾ ਚਾਹੁੰਦਾ ਹਾਂ ਕਿ ਦੇਸ਼ ਦਾ ਭਲਾ ਕਿਸਾਨ ਦਾ ਭਲਾ ਹੈ ਅਤੇ ਕਿਸਾਨ ਦਾ ਭਲਾ ਹੀ ਦੇਸ਼ ਦਾ ਭਲਾ ਹੈ। ਜੇ ਕਿਸਾਨ ਖੁਸ਼ਹਾਲ ਹੋਵੇਗਾ ਤਾਂ ਦੇਸ਼ ਖੁਸ਼ਹਾਲ ਹੋਵੇਗਾ। ਇਸ ਲਈ ਅਜਿਹੇ ਕਿਸਾਨ ਲਈ ਜਿਸ ਨੇ ਦਿਨ ਰਾਤ ਇਕ ਕਰਕੇ ਦੇਸ਼ ਲਈ ਕੰਮ ਕੀਤਾ ਹੈ, ਉਸ ਦੇ ਲਈ ਸਾਡੀ ਸਰਕਾਰ ਦਾ ਫਰਜ਼ ਹੈ ਕਿ ਉਸ ਨੂੰ ਜ਼ਿਆਦਾ ਤੋਂ ਜ਼ਿਆਦਾ ਮਦਦ ਦਿੱਤੀ ਜਾਵੇ। ਮੈਂ ਬਹੁਤ ਕੁਝ ਨਾ ਕਹਿੰਦਾ ਹੋਇਆ ਹੁਣ ਸਾਥੀ ਜੀ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਹ ਮਤਾ ਇਥੇ ਰਖ ਕੇ ਦੇਸ਼ ਦੇ ਕਿਸਾਨਾਂ ਦਾ ਭਲਾ ਕੀਤਾ ਹੈ।

(ਇਸ ਵੇਲੇ ਸ਼੍ਰੀ ਸਭਾਪਤੀ ਨੇ ਸਰਦਾਰ ਗਰਧਾਰਾ ਸਿੰਘ ਜੀ ਨੂੰ ਕਾਲ ਅਪਾਨ ਕੀਤਾ ਪਰ ਉਹ ਖੜੇ ਨਾ ਹੋਏ। ਇਸ ਤੋਂ ਬਾਅਦ ਸਰਦਾਰ ਸਵਰਣ ਸਿੰਘ ਧਾਰੀਵਾਲ ਨੂੰ ਕਾਲ ਅਪਾਨ ਕੀਤਾ)।

(ਇਸ ਵੇਲੇ ਸਰਦਾਰ ਗਰਧਾਰਾ ਸਿੰਘ ਜੀ ਆਪਣੀ ਸੀਟ ਤੇ ਬੋਲਣ ਲਈ ਉਠੇ)।

**ਸ਼੍ਰੀ ਸਭਾਪਤੀ** : ਸਰਦਾਰ ਗਰਧਾਰਾ ਸਿੰਘ ਜੀ, ਹੁਣ ਤੁਸੀਂ ਬੈਠੋ। ਤੁਹਾਨੂੰ ਦੋ ਵਾਰ ਪਹਿਲੇ ਬੁਲਾਇਆ ਹੈ। ਹੁਣ ਤੁਸੀਂ ਬੈਠੋ।

**ਸਰਦਾਰ ਸਵਰਨ ਸਿੰਘ** (ਧਾਰੀਵਾਲ) : ਚੇਅਰਮੈਨ ਸਾਹਿਬ, ਮੈਂ ਇਸ ਮਤੇ ਦੇ ਲਿਆਉਣ ਤੇ ਸਾਥੀ ਜੀ ਦਾ ਧੰਨਵਾਦ ਕਰਦਾ ਹਾਂ। ਚੇਅਰਮੈਨ ਸਾਹਿਬ, ਜਦੋਂ ਅਜ਼ਾਦੀ ਤੋਂ ਬਾਅਦ ਸਾਡੇ ਹਿੰਦੁਸਤਾਨ ਵਿਚ ਕਾਂਗਰਸ ਦਾ ਰਾਜ ਸੀ ਤਾਂ ਉਸ ਟਾਈਮ ਸਾਡੇ ਦੇਸ਼ ਵਿਚ ਇਹ ਹਾਲਤ ਸੀ ਕਿ 6 ਕਰੋੜ 50 ਲੱਖ ਪਰਿਵਾਰ ਪਿੰਡਾਂ ਵਿਚ ਰਹਿੰਦੇ ਸਨ ਜਿਨ੍ਹਾਂ ਵਿਚੋਂ ਹੁਣ ਤਕ ਸਾਰੇ ਹੀ 25 ਲੱਖ ਪਰਿਵਾਰ ਅਮੀਰ ਹੋਏ। ਸ਼ਹਿਰਾਂ ਦੇ ਵਿਚ ਉਸ ਵੇਲੇ 1 ਕਰੋੜ 25 ਲੱਖ ਪਰਿਵਾਰ ਵਸਦੇ ਸਨ ਜਿਸ ਵਿਚੋਂ 45 ਲੱਖ ਪਰਿਵਾਰ ਅਮੀਰ ਹੋਏ। ਚੇਅਰਮੈਨ ਸਾਹਿਬ, ਮੈਂ ਤੁਹਾਡੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਦੋਂ ਪਾਰਟੀਸ਼ਨ ਹੋਈ ਤਾਂ ਪੰਜਾਬ ਦਾ ਜ਼ਿਮੀਦਾਰ ਜਿਨ੍ਹਾਂ ਦੀ ਗਿਣਤੀ 6 ਕਰੋੜ ਸੀ, ਲੁਟਿਆ ਗਿਆ। ਉਸ ਨੂੰ ਕੋਈ ਜ਼ਮੀਨ ਨਾ ਮਿਲੀ। ਉਸ ਨੂੰ ਕੋਈ

[ਸਰਦਾਰ ਸਵਰਣ ਸਿੰਘ]

ਬੈਠਣ ਵਾਸਤੇ ਥਾਂ ਨਾ ਮਿਲੀ। ਇਸ ਕਰਕੇ ਮੈਨੂੰ ਬੜੇ ਅਫਸੋਸ ਦੇ ਨਾਲ ਕਹਿਣਾ ਪੈਂਦਾ ਹੈ ਕਿ ਉਸ ਵੇਲੇ ਦੀ ਜੋ ਹਕੂਮਤ ਸੀ ਉਸ ਨੇ ਪੰਜਾਬ ਦੇ ਜ਼ਿਮੀਦਾਰ ਉਤੇ ਬਹੁੱਤ ਜ਼ੁਲਮ ਕੀਤੇ ਅਤੇ ਉਨ੍ਹਾਂ ਜ਼ੁਲਮਾਂ ਦੇ ਕਾਰਨ ਉਹ ਜ਼ਿਮੀਦਾਰ ਹੁਣ ਤਕ ਕੁਚਲਿਆ ਜਾ ਰਿਹਾ ਸੀ। ਉਸ ਵੇਲੇ ਦੀ ਸਰਕਾਰ ਨੇ ਉਸ ਜ਼ਿਮੀਦਾਰ ਦੀ ਜ਼ਮੀਨ ਦੇ ਉਤੇ 25% ਤੋਂ 100% ਤਕ ਕੱਟ ਲਾ ਦਿੱਤੀ ਜਿਹੜੀ ਕਿ ਹੋਰ ਲੋਕਾਂ ਨੂੰ ਇਨਾਮ ਵਿਚ ਦਿੱਤੀ ਗਈ। ਇਹ ਹਾਲਤ ਜ਼ਿਮੀਦਾਰਾਂ ਨਾਲ ਉਸ ਵਕਤ ਦੀ ਹਕੂਮਤ ਨੇ ਕੀਤੀ। ਪਾਕਿਸਤਾਨ ਤੋਂ ਜਿਹੜੇ ਲੋਕ ਇਥੇ ਆਏ ਉਹ 67 ਲੱਖ ਏਕੜ ਜ਼ਮੀਨ ਪਾਕਿਸਤਾਨ ਵਿਚ ਛੱਡ ਕੇ ਆਏ ਸਨ ਲੇਕਿਨ ਉਸ ਦਾ ਮੁਆਵਜ਼ਾ ਉਨ੍ਹਾਂ ਨੂੰ 47 ਲੱਖ ਏਕੜ ਜ਼ਮੀਨ ਮਿਲੀ। ਉਨ੍ਹਾਂ ਨੂੰ ਜ਼ਮੀਨ ਦੇਣ ਵਾਸਤੇ ਜੋ ਕੱਟ ਲਗਾਈ, ਉਸ ਦਾ ਸਬੂਤ ਅੱਜ ਵੀ ਮੇਰੇ ਕੋਲ ਹੈ ਜੇ ਕਹੋ ਤਾਂ ਮੈਂ ਤੁਹਾਨੂੰ ਅਖ਼ਬਾਰਾਂ ਲਿਆ ਕੇ ਦਿਖਾ ਸਕਦਾ ਹਾਂ। ਸਾਡੀ ਉਸ ਵੇਲੇ ਦੀ ਸਰਕਾਰ ਨੇ ਜ਼ਮੀਨਾਂ ਤੇ ਕੱਟ ਲਾਉਣ ਵਾਸਤੇ ਇਕ ਰੈਜ਼ੋਲਿਊਸ਼ਨ ਲਿਆਂਦਾ ਸੀ ਅਤੇ ਇਹ ਕਿਹਾ ਸੀ ਕਿ ਇਹ ਜ਼ਮੀਨਾਂ ਸ਼ਰਨਾਰਥੀਆਂ ਨੂੰ ਦਿੱਤੀਆਂ ਜਾਣਗੀਆਂ ਅਤੇ ਉਨ੍ਹਾਂ ਨੇ ਉਨ੍ਹਾਂ ਜ਼ਮੀਨਾਂ ਤੇ ਆਪਣੇ ਫਾਰਮ ਬਣਾ ਲਏ ਅਤੇ ਵੱਡੀਆਂ ਵੱਡੀਆਂ ਬਿਲਡਿੰਗਾਂ ਪਾ ਲਈਆਂ।

ਮੈਂ ਇਸ ਤੋਂ ਅੱਗੇ ਦਸਦਾ ਹਾਂ ਕਿ ਅਸੀਂ ਪੰਜਾਬ ਦੇ ਜੱਟ ਤੋਂ ਬਹੁਤ ਆਸ ਕਰਦੇ ਸੀ ਪਰੰਤੂ ਉਸ ਵੇਲੇ ਦੀ ਜਿਹੜੀ ਹਿੰਦੁਸਤਾਨ ਦੀ ਸਰਕਾਰ ਸੀ, ਜਿਹੜੀ ਉਸ ਵੇਲੇ ਕੇਂਦਰ ਵਿਚ ਸਰਕਾਰ ਸੀ ਉਸ ਨੇ ਉਨ੍ਹਾਂ ਦੇ ਹੱਕਾਂ ਦੀ ਰਾਖੀ ਨਾ ਕੀਤੀ ਅਤੇ ਪੰਜਾਬ ਦੇ ਜ਼ਿਮੀਦਾਰਾਂ ਉਤੇ ਹੋਰ ਵੀ ਜ਼ੁਲਮ ਕੀਤੇ ਅਤੇ ਕਈ ਤਰ੍ਹਾਂ ਦੀਆਂ ਸੀਲਿੰਗਾਂ ਲਾ ਕੇ ਉਨ੍ਹਾਂ ਨੂੰ ਲੁੱਟਿਆ ਗਿਆ ਅਤੇ ਉਨ੍ਹਾਂ ਦੇ ਬੈਠਣ ਲਈ ਵੀ ਥਾਂ ਨਾ ਰਹਿਣ ਦਿੱਤੀ। ਜਦੋਂ ਪਾਰਟੀਸ਼ਨ ਹੋਈ ਤਾਂ (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**Mr. Chairman**: This is no point of order.

**ਸਰਦਾਰ ਸਵਰਣ ਸਿੰਘ** : ਚੇਅਰਮੈਨ ਸਾਹਿਬ, ਮੈਂ ਉਸ ਵੱਲ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਜਦੋਂ ਪਾਰਟੀਸ਼ਨ ਹੋਈ ਤਾਂ ਉਸ ਵੇਲੇ 10 ਰੁਪਏ ਮਣ ਕਣਕ ਵਿਕਦੀ ਸੀ। ਅੱਜ ਇਹ ਕਹਿੰਦੇ ਹਨ ਕਿ ਮਹਿੰਗਾਈ ਹੋ ਗਈ, ਮਹਿੰਗਾਈ ਹੋ ਗਈ। ਮੈਂ ਦਸਦਾ ਹਾਂ ਕਿ ਮਹਿੰਗਾਈ ਕਿਸ ਤਰ੍ਹਾਂ ਹੋਈ। ਮੇਰੇ ਕੋਲ ਸਬੂਤ ਹਨ। ਜਦੋਂ ਇਥੇ 75 ਰੁਪਏ ਕਣਕ ਵਿੱਕਦੀ ਸੀ ਤਾਂ ਉਸ ਵੇਲੇ ਦੀ ਹਕੂਮਤ ਨੇ ਉਹ ਕਣਕ ਕਿਸਾਨਾਂ ਕੋਲੋਂ 75 ਰੁਪਏ ਦੇ ਭਾਅ ਚੁੱਕ ਕੇ ਬਾਹਰ 100 ਰੁਪਏ ਅਤੇ 150 ਰੁਪਏ ਦੇ ਭਾਅ ਨਾਲ ਵੇਚੀ ਅਤੇ ਜੱਟਾਂ ਨੂੰ ਕਿਹਾ ਗਿਆ ਕਿ ਬੈਂਕ ਵਿਚੋਂ ਕਰਜ਼ਾ ਚੁੱਕ ਲਓ। ਇਸ ਤਰ੍ਹਾਂ ਨਾਲ ਜੱਟ ਨਾਲ ਵਿੱਤਕਰਾ ਕੀਤਾ ਜਾਂਦਾ ਰਿਹਾ। ਮੈਂ ਤੁਹਾਨੂੰ ਰਿਕਾਰਡ ਵਿਖਾ ਸਕਦਾ ਹਾਂ ਕਿ ਉਸ ਤੋਂ ਬਾਅਦ ਜੱਟ ਕਿਸ ਤਰਾਂ ਨਾਲ ਕਰਜ਼ਾਈ ਹੁੰਦਾ ਚਲਾ ਗਿਆ, ਔਰ ਉਸ ਵੇਲੇ ਦੀ ਸਰਕਾਰ ਨੇ ਉਸ ਜੱਟ ਦੀ ਕੋਈ ਪਰਵਾਹ ਨਹੀਂ ਕੀਤੀ। ਉਸ ਜੱਟ ਦਾ ਮਜ਼ਾਕ ਉਡਾਇਆ ਜਾਂਦਾ ਰਿਹਾ ਔਰ ਪਿਛਲੇ 30 ਸਾਲਾਂ ਵਿਚ ਉਸ ਨੂੰ ਕੁਝ ਨਹੀਂ ਦਿੱਤਾ ਅਤੇ ਉਸ ਨੂੰ ਰੋਟੀ ਤਕ ਖਾਣ ਲਈ ਨਾ ਦਿਤੀ ਗਈ। ਜਿਸ ਵੇਲੇ ਜਟ ਆਪਣੀ ਮੇਹਨਤ ਕਰਕੇ ਕੁਝ ਰੋਟੀ ਖਾਣ ਜੋਗਾ ਹੋਇਆ ਤਾਂ ਇਨ੍ਹਾਂ ਨੇ ਹਿੰਦੂ ਕੋਡ ਐਕਟ ਲੈ ਆਂਦਾ ਅਤੇ ਇਸ ਦੇ ਲਿਆਉਣ ਨਾਲ ਭੈਣ ਭਰਾ, ਮਾਮੇ ਚਾਚੇ ਦੇ ਝਗੜੇ ਕਰਵਾਏ। ਉਸ ਵੇਲੇ ਇਹ ਕਾਂਗ੍ਰਸ ਦੀ ਸਰਕਾਰ ਹੀ ਸੈਂਟਰ ਵਿਚ ਸੀ। ਉਸ ਨੇ ਇਹ ਹਿੰਦੂ ਕੋਡ ਐਕਟ ਲਿਆ ਕੇ ਉਨ੍ਹਾਂ ਜੱਟਾਂ ਦੇ ਆਪਸ ਵਿਚ ਝਗੜੇ ਕਰਵਾਏ ਤਾਕਿ ਉਹ ਰੋਟੀ ਨਾ ਖਾ ਸਕਣ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਕੀ ਇਹ ਰੈਲੇਵੈਂਟ ਬੋਲ ਰਹੇ ਹਨ ? ਜੋ ਕੁਝ ਇਹ ਬੋਲ ਰਹੇ ਹਨ ਕੀ ਇਹ ਰੈਜ਼ੋਲਿਊਸ਼ਨ ਦੇ ਪਰਵਿਊ ਵਿਚ ਹੈ ?

**Expunged as ordered by the Chair.

**ਸਰਦਾਰ ਸਵਰਣ ਸਿੰਘ** : ਚੇਅਰਮੈਨ ਸਾਹਿਬ, ਮੈਂ ਇਕ ਹੋਰ ਬੇਨਤੀ ਵੀ ਕਰਦਾ ਹਾਂ ਕਿ ਕਿਸ ਤਰ੍ਹਾਂ ਨਾਲ ਜੱਟ ਨੂੰ ਕੁਚਲਿਆ ਗਿਆ। 1971 ਵਿਚ ਕੇਂਦਰ ਦੀ ਸਰਕਾਰ ਨੇ ਬੈਂਕ ਨੈਸ਼ਨੇਲਾਈਜ਼ੇਸ਼ਨ ਕਰਨ ਲਈ ਬਿਲ ਲੈ ਆਂਦਾ। ਔਰ ਇਸ ਬੈਂਕ ਨੈਸ਼ਨੇਲਾਈਜ਼ੇਸ਼ਨ ਨਾਲ ਕੀ ਹੋਇਆ ? ਹੋਇਆ ਇਹ ਕਿ ਇੰਡਸਟਰੀਅਲਿਸਟ ਨੂੰ ਤਾਂ ਜਿਹੜਾ ਕਰਜ਼ਾ ਦਿੱਤਾ ਗਿਆ ਉਹ 3% ਜਾਂ ਸਵਾ 3% ਇੰਟਰੈਸਟ ਤੇ ਪਰ ਦੂਜੇ ਪਾਸ ਜੱਟ ਨੂੰ 12% ਅਤੇ ਸਾਢੇ 12% ਤੇ ਕਰਜ਼ਾ ਦਿੱਤਾ ਗਿਆ। ਇਸ ਤਰ੍ਹਾਂ ਨਾਲ ਉਸ ਜੱਟ ਨੂੰ ਹੋਰ ਜ਼ਿਆਦਾ ਕਰਜ਼ਾਈ ਕਰ ਦਿੱਤਾ ਤਾਕਿ ਜੇ ਕੋਈ ਉਸ ਦੀ ਜ਼ਿੰਦਗੀ ਰਹਿ ਗਈ ਹੈ ਤਾਂ ਉਹ ਵੀ ਰਹਿ ਨਾ ਜਾਵੇ। ਉਸ ਦੀ ਰੀੜ ਦੀ ਹੱਡੀ ਨੂੰ ਤੋੜ ਦਿੱਤਾ। ਜੱਟ ਕਰਜ਼ਾਈ ਹੁੰਦਾ ਗਿਆ ਅਤੇ ਇੰਡਸਟਰੀਅਲਿਸਟ ਅਮੀਰ ਹੁੰਦੇ ਗਏ। ਅੱਜ ਇੰਡਸਟਰੀਅਲਿਸਟ ਤਾਂ ਤਕੜਾ ਹੋ ਗਿਆ ਹੈ ਲੇਕਿਨ ਜੱਟ ਦੀ ਹਾਲਤ ਕਿੰਨੀ ਮਾੜੀ ਹੋ ਗਈ ਹੈ। ਇਹ ਵੇਖਣ ਵਾਲੀ ਗੱਲ ਹੈ। ਇਸ ਤਰ੍ਹਾਂ ਦੇ ਮਤੇ ਪਾਸ ਕਰਕੇ ਕਾਨੂੰਨ ਬਣਾਏ ਗਏ। ਮੈਂ ਕਹਿੰਦਾਂ ਹਾਂ ਕਿ ਜਿੰਨੇ ਰੁਪਏ ਦੀ ਕਵਿੰਟਲ ਖੰਡ ਹੋਵੇ ਉਤਨੇ ਰੁਪਏ ਦਾ ਕਵਿੰਟਲ ਗੰਨਾ ਹੋਣਾ ਚਾਹੀਦਾ ਹੈ। 1973 ਦੇ ਵਿਚ ਦਿੱਲੀ ਜਾਕੇ ਮੁਜ਼ਾਹਰਾ ਕੀਤਾ ਗਿਆ। ਅਸੀਂ ਇੰਦਰਾ ਸਰਕਾਰ ਦੇ ਅੱਗੇ ਪੇਸ਼ ਹੋਏ। ਜਦੋਂ 1971 ਦੇ ਵਿਚ ਇਨ੍ਹਾਂ ਨੇ ਆਪਣੀ ਸਰਕਾਰ ਬਣਾਈ ਉਸ ਵੇਲੇ 2 ਰੁਪਏ ਕਿਲੋ ਖੰਡ ਦਾ ਭਾਅ ਸੀ ਪਰ ਇਨ੍ਹਾਂ ਦੀ ਸਰਕਾਰ ਨੇ 4 ਰੁਪਏ ਕਿਲੋ ਖੰਡ ਕਰ ਦਿਤੀ ਸੀ। ਮੇਰੇ ਕੋਲ ਇਸ ਦਾ ਰਿਕਾਰਡ ਹੈ। ਹੁਣ ਤੁਸੀਂ ਦੇਖੋ ਕਿ ਜੱਟ ਦੇ ਕੋਲੋਂ ਇਨ੍ਹਾਂ ਨੇ ਕੀ ਭਾਅ ਤੇ ਗੰਨਾ ਲਿਆ ਸੀ। ਹੁਣ ਖੰਡ ਦਾ ਭਾਅ 5 ਰੁਪਏ ਤੋਂ ਘੱਟ ਨਹੀਂ ਹੈ। ਫਿਰ ਮੈਂ ਕਹਿੰਦਾ ਹਾਂ ਕਿ ਇਸ ਦੇ ਹਿਸਾਬ ਨਾਲ 500 ਰੁਪਏ ਕਵਿੰਟਲ ਗੰਨਾ ਹੋਣਾ ਚਾਹੀਦਾ ਹੈ ਕਿਉਂਕਿ ਖੰਡ 500 ਰੁਪਏ ਕਵਿੰਟਲ ਮਿਲ ਰਹੀ ਹੈ। ਪਰ ਇਹ ਜੱਟ ਦਾ ਗੰਨਾ 12 ਜਾਂ 13 ਰੁਪਏ ਕਵਿੰਟਲ ਦੇ ਹਿਸਾਬ ਨਾਲ ਲੈਂਦੇ ਰਹੇ ਹਨ। ਇਸ ਦੇ ਨਾਲ ਜੱਟ ਗਰੀਬ ਨਹੀਂ ਹੋਵੇਗਾ ਤਾਂ ਕੀ ਹੋਵੇਗਾ ? ਜੱਟ ਕਰਜ਼ਾਈ ਹੋ ਗਿਆ ਹੈ। ਇਸ ਲਈ ਮੈਂ ਕਹਿੰਦਾ ਹਾਂ ਕਿ ਉਸ ਗਰੀਬ ਕਿਸਾਨ ਦੇ ਵੱਲ ਵੀ ਧਿਆਨ ਦਿਤਾ ਜਾਵੇ। ਇਸ ਕਾਂਗਰਸ ਦੀ ਪਿਛਲੀ ਸਰਕਾਰ ਨੇ ਪਿਛਲੇ 30 ਸਾਲਾਂ ਦੇ ਵਿਚ ਇੰਡਸਟਰੀਅਲਿਸਟਾਂ ਨੂੰ ਹੀ ਫਾਇਦਾ ਦਿਤਾ ਹੈ। ਇੰਡਸਟਰੀਅਲਿਸਟ ਆਪਣੀ ਚੀਜ਼ ਨੂੰ ਆਪ ਬਣਾਉਂਦੇ ਹਨ ਅਤੇ ਆਪ ਹੀ ਆਪਣੀ ਚੀਜ਼ ਦਾ ਭਾਅ ਮੁਕੱਰਰ ਕਰਦੇ ਹਨ। ਬੰਬਈ ਦੇ ਵਿਚ ਇੰਡਸਟਰੀਅਲਿਸਟ ਚੀਜ਼ਾਂ ਬਣਾਉਂਦੇ ਹਨ ਉਹ ਹੀ ਖੁਦ ਆਪਣੀਆਂ ਚੀਜ਼ਾਂ ਦੇ ਭਾਅ ਨਿਸਚਿਤ ਕਰਦੇ ਹਨ। ਕਿਉਂਕਿ ਉਸ ਨੂੰ ਇਸ ਚੀਜ਼ ਦਾ ਹੱਕ ਹੈ ਪਰ ਗਰੀਬ ਜੱਟ ਨੂੰ ਇਹ ਹੱਕ ਨਹੀਂ ਹੈ। ਮਿਹਨਤ ਜੱਟ ਕਰਦਾ ਹੈ ਪਰ ਉਸਦੀ ਜਿਣਸ ਦੇ ਭਾਅ ਦਿੱਲੀ ਦੇ ਵਿਚ ਬੈਠੀ ਸਰਕਾਰ ਨਿਸਚਿਤ ਕਰਦੀ ਹੈ। ਮੈਨੂੰ ਇਸਦੇ ਵਿਚ ਬੜਾ ਦੁਖ ਹੁੰਦਾ ਹੈ। ਪੰਜਾਬ ਦੇ ਕਿਸਾਨ ਨੇ,ਜ਼ਿਮੀਦਾਰ ਨੇ ਅਤੇ ਜੱਟ ਨੇ, ਮੇਹਨਤ ਕਰਕੇ ਆਪਣੀ ਪੈਦਾਵਾਰ ਨੂੰ ਵਧਾਇਆ ਪਰ ਉਸ ਨੂੰ ਭਾਅ ਠੀਕ ਨਹੀਂ ਮਿਲਦੇ ਸਨ। ਉਸ ਨੂੰ ਕੁਚਲਣ ਦੀ ਨੀਤੀ ਕਾਂਗਰਸ ਦੀ ਸਰਕਾਰ ਨੇ ਅਪਣਾਈ ਸੀ ਜਿਸ ਦੇ ਕਾਰਣ ਅੱਜ ਜੱਟ ਜਿਹੜਾ ਹੈ ਉਹ ਬਹੁਤ ਗਰੀਬ ਹੋ ਗਿਆ ਹੈ। ਉਸ ਨੇ ਆਪਣੀ ਸਾਰੀ ਜ਼ਮੀਨ ਅਤੇ ਗਹਿਣੇ ਆਦਿ ਕਰਜ਼ੇ ਵਿਚ ਲਗਾ ਦਿਤੇ ਹਨ। ਮੈਂ ਅਖਬਾਰਾਂ ਦੇ ਵਿਚ ਕਾਫੀ ਖਬਰਾਂ ਦਿੰਦਾ ਰਿਹਾ ਹਾਂ ਅਤੇ ਕਾਫੀ ਰੌਲਾ ਪਾਉਂਦਾ ਰਿਹਾ ਹਾਂ ਪਰ ਇਨ੍ਹਾਂ ਨੇ ਇਕ ਵੀ ਨਹੀਂ ਸੁਣੀ ਉਸ ਜੱਟ ਦੀ, ਜਿਸ ਨੇ ਮੇਹਨਤ ਕਰਕੇ ਫਸਲ ਦੀ ਪੈਦਾਵਾਰ ਵਧਾਈ। ਉਸ ਗਰੀਬ ਜੱਟ ਦੇ ਕੋਲ ਮਾਲ ਰੱਖਣ ਲਈ ਜ਼ਮੀਨ ਨਹੀਂ, ਕੋਈ ਭੰਡਾਰ ਨਹੀਂ ਕਰ ਸਕਦਾ ਹੈ। ਸਰਕਾਰ ਭੰਡਾਰ ਕਰੇ ਨਾ, ਫਿਰ ਕਿਸਾਨ ਨੂੰ ਸਸਤੇ ਭਾਅ ਦੇ ਉਤੇ ਫਸਲ ਨੂੰ ਵੇਚਣਾ ਪੈਂਦਾ ਸੀ। ਜਿਹੜੇ ਜ਼ੁਲਮ ਇਨ੍ਹਾਂ ਦੀ ਪਿਛਲੀ ਸਰਕਾਰ ਨੇ ,ਜੱਟਾਂ ਤੇ ਕੀਤੇ ਹਨ। ਹੁਣ ਮੇਰੀ ਸਰਕਾਰ ਇਸ ਨੂੰ ਦੂਰ ਕਰਨ ਦੇ ਯਤਨ ਕਰ ਰਹੀ ਹੈ। ਜਿਹੜੀ ਸਾਨੂੰ ਖਾਦ ਸਪਲਾਈ ਕੀਤੀ ਗਈ ਸੀ ਉਹ 100% ਮਿੱਟੀ ਨਿਕਲੀ ਅਤੇ ਉਹ ਖਾਦ ਫੇਲ੍ਹ ਹੋਈ। ਫਿਰ ਅਸੀਂ ਲਿਖ ਕੇ ਦਿੱਤਾ ਤਾਂ ਕਹਿਣ ਲਗੇ ਕਿ ਉਹ ਖਾਦ ਤਾਂ ਬਾਹਰਲੇ ਮੁਲਕ ਤੋਂ ਆਈ ਸੀ। ਉਹ ਖਾਦ ਚੈਕੋਸਲਵਾਕੀਆ ਤੋਂ ਆਈ ਸੀ। ਉਹ ਇਨ੍ਹਾਂ ਦੀ ਸਰਕਾਰ

[ਸਰਦਾਰ ਸਵਰਣ ਸਿੰਘ]

ਦੇ ਬੰਦੇ ਨੇ ਭੇਜੀ ਸੀ। ਉਹ ਹੁਣ ਮਰ ਗਿਆ ਹੋਇਆ ਹੈ। ਇਸ ਦੇ ਨਾਲ ਕਿਸਾਨਾਂ ਨੂੰ ਘੱਟੋ ਘੱਟ 15 ਲੱਖ ਰੁਪਏ ਦਾ ਨੁਕਸਾਨ ਹੋਇਆ ਸੀ। ਹੁਣ ਮੇਰੀ ਬਾਦਲ ਸਾਹਿਬ ਦੀ ਸਰਕਾਰ ਨੇ ਬਿਜਲੀ ਦੇ ਰੇਟ ਵੀ ਘੱਟ ਕਰ ਦਿਤੇ ਹਨ। ਇਹ ਗਰੀਬਾਂ ਦੀ ਸਰਕਾਰ ਹੈ। ਸਰਦਾਰ ਲਛਮਣ ਸਿਘ ਗਿੱਲ ਨੇ ਫੈਸਲਾ ਕੀਤਾ ਸੀ ਜਿਸ ਵਕਤ ਉਹ ਚੀਫ਼ ਮਨਿਸਟਰ ਹੁੰਦੇ ਸਨ ਕਿ ਕਿਸਾਨ ਨੂੰ ਬਿਜਲੀ 24 ਘੰਟੇ ਦਿਤੀ ਜਾਵੇਗੀ। ਔਰ ਫਲੈਟ ਰੇਟ ਬਿਜਲੀ ਦਾ ਲਵਾਂਗੇ। ਮੈਂ ਦਸਦਾ ਹਾਂ ਕਿ ਹੁਣ ਤੁਸੀਂ ਦੇਖ ਲਉ ਕਿ ਫਲੈਟ ਰੇਟ ਵੀ ਲੈਂਦੇ ਰਹੇ ਅਤੇ ਬਿਜਲੀ ਘੱਟਾ ਕੇ 3 ਜਾਂ 4 ਘੰਟੇ ਰਹਿ ਗਈ ਹੈ। ਪਰ ਜੱਟ ਦੇ ਕੋਲੋਂ ਬਿਜਲੀ ਦੇ ਪੈਸੇ ਪੂਰੇ ਲੈਂਦੇ ਰਹੇ ਹਨ। ਸਾਡੇ ਇਕ ਜ਼ਿਮੀਂਦਾਰ ਨੇ ਰਿਟ ਕੋਰਟ ਵਿਚ ਕਰ ਦਿਤੀ ਸੀ ਕਿ ਸਰਕਾਰ ਜੱਟ ਦੇ ਕੋਲੋਂ ਫਲੈਟ ਰੇਟ ਨਾ ਲਵੇ। ਇਸ ਦੇ ਸਬੰਧ ਵਿਚ ਸਰਦਾਰ ਲਛਮਣ ਸਿੰਘ ਗਿੱਲ ਨੇ ਬਤੌਰ ਚੀਫ਼ ਮਨਿਸਟਰ ਕਿਹਾ ਸੀ ਕਿ ਬਿਜਲੀ ਪੂਰੀ ਦਿਤੀ ਜਾਵੇਗੀ ਅਤੇ ਫਲੈਟ ਰੇਟ ਲਿਆ ਜਾਵੇਗਾ। ਪਰ ਇਹ ਬਿਜਲੀ ਦੀ ਸਪਲਾਈ ਘੱਟ ਕੇ 3 ਜਾਂ 4 ਘੰਟੇ ਦੇ ਕਰੀਬ ਰਹਿ ਗਈ ਸੀ। ਮੈਂ ਅਤੇ ਮੇਰੇ ਕੁਝ ਸਾਥੀਆਂ ਨੇ ਇਸ ਲਈ ਕਾਫੀ ਰੌਲਾ ਪਾਇਆ ਸੀ। ਇਨ੍ਹਾਂ ਦੀ ਸਰਕਾਰ ਨੇ ਸਾਨੂੰ 2 ਸਾਲ ਲਈ ਮੀਸਾ ਦੇ ਅਧੀਨ ਗ੍ਰਿਫ਼ਤਾਰ ਕਰਵਾ ਦਿਤਾ ਤਾਕਿ ਕੋਈ ਰੌਲਾ ਨਾ ਪੈ ਸਕੇ। ਸਾਡੇ ਬਿਜਲੀ ਦੇ ਕੁਨੈਕਸ਼ਨ ਕੱਟ ਦਿਤੇ ਗਏ ਅਤੇ ਬਿਜਲੀ ਦੇ ਬਿਲਾਂ ਦੇ ਪੈਸੇ ਇਨ੍ਹਾਂ ਨੇ ਲੈ ਲਏ ਸਨ। ਇਸ ਤਰ੍ਹਾਂ ਦੀਆਂ ਵਧੀਕੀਆਂ, ਇੱਕ ਨਹੀਂ ਮੈਂ ਹਜ਼ਾਰਾਂ ਦੱਸ ਸਕਦਾ ਹਾਂ, ਸਾਡੇ ਨਾਲ ਕੀਤੀਆਂ ਗਈਆਂ। ਚੇਅਰਮੈਨ ਸਾਹਿਬ, ਜੱਟ ਦੇ ਉਤੇ ਤਿੰਨ ਸੀਲਿੰਗਾਂ ਲਗਾਈਆਂ ਗਈਆਂ ਸਨ। ਇਹ ਰਿਕਾਰਡ ਇਨ੍ਹਾਂ ਦਾ ਦਸੱਦਾ ਹੈ। ਪੰਜਾਬ ਦੇ ਵਿਚ 100% ਦੇ ਵਿਚੋਂ 80% ਆਦਮੀ ਜੱਟ ਹਨ ਜਿਹੜੇ ਖੇਤੀ ਬਾੜੀ ਦਾ ਕੰਮ ਕਰਦੇ ਹਨ। ਇਨ੍ਹਾਂ ਸੀਲਿੰਗਾਂ ਦੇ ਬਾਰੇ ਕਾਂਗਰਸੀ ਹੀ ਦੱਸ ਸਕਦੇ ਹਨ ਜਿਸ ਦੇ ਕਾਰਨ ਜੱਟ ਦਾ ਕਤਲ ਕੀਤਾ ਗਿਆ। (ਹਾਸਾ) 80% ਦੇ ਵਿਚੋਂ 60% ਆਦਮੀ ਐਸੇ ਹਨ ਜਿਹੜੇ ਆਪਣੀਆਂ ਜ਼ਮੀਨਾਂ ਦੇ ਉਤੇ ਕੰਮ ਕਰਦੇ ਹਨ ਔਰ ਜ਼ਮੀਨਾਂ ਦੇ ਮਾਲਕ ਹਨ। ਇਨ੍ਹਾਂ ਵਿਚੋਂ ਕੁਝ ਐਸੇ ਹੋਣਗੇ ਜਿਨ੍ਹਾਂ ਦੇ ਕੋਲ ਇਕ ਇਕ ਏਕੜ ਜ਼ਮੀਨ ਹੋਵੇਗੀ ਅਤੇ ਕੁਝ ਐਸੇ ਹੋਣਗੇ ਜਿਨ੍ਹਾਂ ਦੇ ਕੋਲ 5–5 ਏਕੜ ਜ਼ਮੀਨ ਹੋਵੇਗੀ ਅਤੇ ਕੁਝ ਐਸੇ ਹੋਣਗੇ ਜਿਨ੍ਹਾਂ ਦੇ ਕੋਲ 10–10 ਏਕੜ ਜ਼ਮੀਨ ਹੋਵੇਗੀ। ਬਾਕੀ ਥੋੜੇ ਹੀ ਐਸੇ ਜੱਟ ਹੋਣਗੇ ਜਿਨ੍ਹਾਂ ਦੇ ਕੋਲ 10 ਏਕੜ ਤੋਂ ਵੱਧ ਜ਼ਮੀਨ ਹੋਵੇਗੀ। ਇਸ ਤਰ੍ਹਾਂ ਦੀਆਂ ਸੀਲਿੰਗਾਂ ਲਗਾ ਕੇ ਜੱਟ ਦਾ ਗਲਾ ਘੁੱਟ ਦਿਤਾ ਗਿਆ ਅਤੇ ਉਹ ਦਿਨੋ ਦਿਨ ਗਰੀਬ ਹੁੰਦਾ ਰਿਹਾ ਹੈ। 60% ਦੇ ਵਿਚੋਂ ਹੀ ਐਸੇ ਜੱਟ ਸਨ ਜਿਨ੍ਹਾਂ ਕੋਲ ਬਹੁਤ ਥੋੜ੍ਹੀ ਜ਼ਮੀਨ ਸੀ ਜਿਸ ਦੇ ਕਾਰਨ ਜ਼ਮੀਨ ਨਿਕਲ ਨਹੀਂ ਸਕੀ। (ਘੰਟੀ) ਬਸ ਚੇਅਰਮੈਨ ਸਾਹਿਬ, ਮੈਂ ਖ਼ਤਮ ਹੀ ਕਰਨ ਵਾਲਾ ਹਾਂ ਥੋੜਾ ਜਿਹਾ ਹੋਰ ਕਹਿ ਲੈਣ ਦਿਉ।

**ਮਾਸਟਰ ਚੰਦ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਸਰਵਣ ਸਿੰਘ ਚੀਮਾ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸਰਦਾਰ ਸਵਰਣ ਸਿੰਘ** : ਚੇਅਰਮੈਨ ਸਾਹਿਬ, ਲੈਂਡ ਸੀਲਿੰਗ ਐਕਟ ਨੂੰ ਹਾਈ ਕੋਰਟ ਦੇ ਵਿਚ ਚੈਲੰਜ ਕੀਤਾ ਗਿਆ। ਹਾਈ ਕੋਰਟ ਦੇ ਵਿਚ ਪੰਜਾਬ ਦੀ ਸਰਕਾਰ ਕੇਸ ਹਾਰ ਗਈ ਅਤੇ ਜੱਟ ਜਿਹੜਾ ਸੀ ਉਹ ਜਿੱਤ ਗਿਆ ਪਰ ਫਿਰ ਪੰਜਾਬ ਸਰਕਾਰ ਨੇ ਰਿਟ ਸੁਪਰੀਮ ਕੋਰਟ ਦੇ ਵਿਚ ਕਰ ਦਿਤੀ ਸੀ। ਮੈਂ ਤਾਂ ਆਪਣੇ ਮਾਲ ਮੰਤਰੀ ਨੂੰ ਸਵਾਲ ਕੀਤਾ ਸੀ ਕਿ ਜ਼ਮੀਨਾ ਤਾਂ ਹੈ ਨਹੀਂ ਇਸ ਲੈਂਡ ਸੀਲਿੰਗ ਐਕਟ ਦਾ ਕੋਈ ਫਾਇਦਾ ਨਹੀਂ ਹੈ। ਇਸ ਨੂੰ ਖ਼ਤਮ ਕਰੋ। ਕਿਉਂ ਜੱਟ ਨੂੰ ਮਾਰਿਆ ਜਾ ਰਿਹਾ ਹੈ।' ਇਸ ਰਿਟ ਨੂੰ ਖ਼ਤਮ ਕਰਕੇ ਜੱਟ ਨੂੰ ਬਚਾਉ। (ਵਿਘਨ) ਮੇਰੀ ਬਾਦਲ ਸਾਹਿਬ ਦੀ ਸਰਕਾਰ ਹੁਣ ਜੱਟਾਂ ਦੇ ਵੱਲ ਖਾਸ ਧਿਆਨ ਦੇ ਰਹੀ ਹੈ ਅਤੇ ਉਨ੍ਹਾਂ ਦੀ ਇਹ ਸਰਕਾਰ ਰਾਖੀ ਕਰ ਰਹੀ ਹੈ।

ਚੇਅਰਮੈਨ ਸਾਹਿਬ, ਜਿਹੜਾ ਜੱਟ ਪਹਿਲਾਂ 100/200 ਰੁਪਿਆ ਦੇ ਦੇਵੇ (ਘੰਟੀ) ਜਾਂ ਕੁਝ ਚੰਦਾ ਆਦਿ ਦੇ ਦੇਵੇ ਤਾਂ ਉਸ ਕਿਸਾਨ ਦੀ ਗੱਲ ਤਾਂ ਸੁਣੀ ਜਾਂਦੀ ਸੀ। ਉਸ ਦਾ ਕੰਮ ਤੱਦ ਕੀਤਾ ਜਾਂਦਾ ਸੀ। ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਇਹ ਜੱਟ ਨਾਲ ਬਹੁੱਤ ਧੱਕਾ ਸੀ ਜਿਹੜਾ ਕਿ ਬਾਦਲ ਸਾਹਿਬ ਦੀ ਸਰਕਾਰ ਨੇ ਬਿਜਲੀ ਦਾ ਫਲੈਟ ਰੇਟ ਕਰਕੇ ਇਕ ਬਹੁਤ ਵਧੀਆ ਕਦਮ ਚੁੱਕਿਆ ਹੈ। ਮੈਂ ਜਨਤਾ ਪਾਰਟੀ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਦੂਜੇ ਪਾਸੇ ਚੇਅਰਮੈਨ ਸਾਹਿਬ, ਆਪ ਨੂੰ ਪਤਾ ਹੀ ਹੈ ਕਿ ਜਦ ਕਿਸਾਨ ਖਾਦ ਲੈਂਦਾ ਸੀ ਤਾਂ ਉਸ ਦਾ ਰੇਟ ਕਿਸ ਤਰ੍ਹਾਂ ਵੱਧਦਾ ਸੀ। ਦਿਨ ਨੂੰ ਖਾਦ ਦਾ ਰੇਟ 55 ਰੁਪਏ ਅਤੇ ਰਾਤੋਂ ਰਾਤ ਵਿਚ ਉਸਦਾ ਭਾਅ 105 ਰੁਪਏ ਹੋ ਜਾਂਦਾ ਸੀ। ਹੁਣ ਇਹ ਕਹਿਣਾ ਕਿ ਖਾਦ ਦਾ ਭਾਅ ਚੜ੍ਹ ਗਿਆ ਹੈ, ਇਹ ਬੜੇ ਅਫ਼ਸੋਸ ਦੀ ਗਲ ਹੈ। ਪਹਿਲਾਂ ਰਾਤੋ ਰਾਤ ਵਿਚ 50 ਰੁਪਏ ਭਾਅ ਵੱਧ ਜਾਂਦਾ ਸੀ।

**ਸ੍ਰੀ ਸਭਾਪਤੀ** : ਸਰਦਾਰ ਸਵਰਣ ਸਿੰਘ ਜੀ, ਤੁਸੀਂ ਚੇਅਰ ਦਾ ਵੀ ਖਿਆਲ ਰਖੋ ਅਤੇ ਹੁਣ ਸਮਾਪਤ ਕਰੋ।

**ਸਰਦਾਰ ਸਵਰਣ ਸਿੰਘ** : ਚੇਅਰਮੈਨ ਸਾਹਿਬ, ਮੈਂ ਸਮਾਪਤ ਹੀ ਕਰਦਾ ਹਾਂ। ਮੈਂ ਅਕਾਲੀ ਪਾਰਟੀ ਦਾ ਅਤੇ ਜਨਤਾ ਪਾਰਟੀ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਸੰਤ ਸਿੰਘ (ਪੂਰੀ)** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਇਸ ਰੈਜ਼ੋਲਿਊਸ਼ਨ ਦੇ ਬਾਰੇ ਕੁਝ ਲਾਈਨਾਂ ਕਹਾਂਗਾ, ਕੁਝ ਸੁਝਾਓ ਦਿਆਂਗਾ। ਇਨ੍ਹਾਂ ਸੁਝਾਵਾਂ ਤੇ ਮੇਰੀ ਸਰਕਾਰ ਜ਼ਰੂਰ ਗੌਰ ਕਰੇ। ਕੁਝ ਕਾਂਗਰਸੀ ਭਰਾ ਤਾਂ ਹਾਊਸ ਛੱਡ ਕੇ ਹੀ ਚਲੇ ਗਏ ਹਨ ਔਰ ਉਨ੍ਹਾਂ ਦੇ ਕੁਝ ਕੁ ਮੈਂਬਰ ਸਾਹਿਬਾਨ ਹੀ ਬੈਠੇ ਹਨ। ਕਾਮਰੇਡ ਸੱਤ ਪਾਲ ਡਾਂਗ ਜੀ ਵੀ ਹਾਊਸ ਛੱਡ ਕੇ ਚਲੇ ਗਏ ਹਨ। (ਵਿਘਨ)

**ਵਿਰੋਧੀ ਧਿਰ ਵਲੋਂ ਆਵਾਜ਼ਾਂ** : ਅਸੀਂ ਵੀ ਚਲੇ ਜਾਈਏ।

**ਸਰਦਾਰ ਸੰਤ ਸਿੰਘ** : ਚੇਅਰਮੈਨ ਸਾਹਿਬ, ਹੁਣ ਜੱਟ ਦੀ ਗੱਲ ਹੋਣ ਲਗੀ ਹੈ ਤਾਂ ਮਾਸਟਰ ਬਾਬੂ ਸਿੰਘ ਜੀ ਵੀ ਚਲੇ ਗਏ ਹਨ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਸਰਦਾਰ ਸੰਤ ਸਿੰਘ** : ਚੇਅਰਮੈਨ ਸਾਹਿਬ, ਇਹ ਰੈਜ਼ੋਲਿਊਸ਼ਨ ਖੇਤੀਬਾੜੀ ਦੇ ਨਾਲ ਸਬੰਧ ਰੱਖਦਾ ਹੈ। ਮੈਂ ਦੱਸਦਾ ਹਾਂ ਕਿ ਪੰਜਾਬ ਖੇਤੀਬਾੜੀ ਵਾਲਾ ਸੂਬਾ ਹੈ। (ਵਿਘਨ) ਮੈਨੂੰ ਨਾ ਛੇੜੋ।

**ਵਿਰੋਧੀ ਧਿਰ ਵਲੋਂ ਆਵਾਜ਼ਾਂ** : ਤੁਸੀਂ ਸਾਡੇ ਨਾਲ ਹੀ ਰਹੇ ਹੋ (ਵਿਘਨ)

**ਸ੍ਰੀ ਸਭਾਪਤੀ** : ਤੁਸੀਂ ਆਪਣਾ ਭਾਸ਼ਣ ਜਾਰੀ ਰਖੋ ਅਤੇ ਚੇਅਰ ਨੂੰ ਐਡਰੈਸ ਕਰੋ।

**ਸਰਦਾਰ ਸੰਤ ਸਿੰਘ** : ਚੇਅਰਮੈਨ ਸਾਹਿਬ, ਪੰਜਾਬ ਇਕ ਖੇਤੀਬਾੜੀ ਵਾਲਾ ਸੂਬਾ ਹੈ। ਇਥੇ ਲੱਖਾਂ ਰੁਪਏ ਦੀ ਇੰਡਸਟਰੀ ਵੀ ਹੈ। ਇਥੋਂ ਦੀ ਇੰਡਸਟਰੀ ਨੂੰ ਅਤੇ ਖੇਤੀਬਾੜੀ ਨੂੰ ਕਿਉਂ ਨਾ ਮਾਣ ਦਿੱਤਾ ਜਾਵੇ। ਮੈਂ ਸਰਦਾਰ ਉਮਰਾਓ ਸਿੰਘ ਜੀ ਨੂੰ ਕਹਾਂਗਾ ਕਿਉਂਕਿ ਉਹ ਮੇਰੇ ਪੁਰਾਣੇ ਸਾਥੀ ਹਨ। (ਵਿਘਨ) (ਘੰਟੀ) ਬਸ ਜੀ ਮੈਂ ਬੋਲਣਾ ਤਾਂ ਹੋਰ ਕੁਝ ਨਹੀਂ ਪਰ ਇਤਨਾ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਕਾਂਗਰਸੀਆਂ ਨੂੰ ਹੁਣ ਇਧਰ ਕਿਸੇ ਆਉਣ ਨਹੀਂ ਦੇਣਾ। (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਦੇ ਹੋਏ) ਇਹ ਕਿਧਰ ਦੇ ਸ਼ੇਰ-ਸ਼ਾਹ ਸੂਰੀ ਬਣ ਬੈਠੇ ਹਨ।

**ਚੌਧਰੀ ਕਾਂਸ਼ੀ ਰਾਮ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸ਼ਸ਼ਪਾਲ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਤਨੀ ਗਲਤ ਬਿਆਨੀ ਕੀਤੀ ਹੈ। ਇਨ੍ਹਾਂ ਨੇ ਸ਼ੇਰ ਨੂੰ ਸੂਰੀ ਕਿਹਾ ਹੈ।

**Chaudhri Kanshi Ram :** Mr. Chairman, the hon. Member has used abusive language. He should withdraw his words otherwise I will go on crying.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਜਿਸ ਦੇ ਬਾਰੇ ਚੌਧਰੀ ਸਾਹਿਬ ਕਹਿੰਦੇ ਹਨ, ਉਹ ਲਫਜ਼ ਐਕਸਪੰਜ ਕਰਵਾ ਦਿਉ।

**ਸ੍ਰੀ ਸਭਾਪਤੀ** : ਚੌਧਰੀ ਕਾਂਸ਼ੀ ਰਾਮ ਜੀ, ਕਿਹੜੇ ਲਫਜ਼ ਹਨ ?

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਜੋ ਕਿਹਾ ਹੈ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜ਼ੈਲਦਾਰ ਸਾਹਿਬ ਨੂੰ ਕਿਹੜਾ ਸ਼ੇਰ ਸ਼ਾਹ ਮਿਲ ਗਿਆ ਜਿਸ ਨੇ ਟੋਡਰ ਮੱਲ ਪਟਵਾਰੀ ਦੇ ਰੂਪ ਵਿਚ ਜ਼ਮੀਨ ਦਾ ਇੰਤਕਾਲ ਕੀਤਾ ਹੈ। ਇਨ੍ਹਾਂ ਨੇ ਐਬਿਊਸਿਵ ਲੈਂਗੂਏਜ ਦਾ ਇਸਤੇਮਾਲ ਕੀਤਾ ਹੈ।

Mr. Chairman : It is not abusive language.

**ਸਰਦਾਰ ਸੰਤ ਸਿੰਘ** : ਅੱਛਾ ਜੀ, ਚੇਅਰਮੈਨ ਸਾਹਿਬ, ਫੇਰ ਮੈਂ ਇਨ੍ਹਾਂ ਨੂੰ ਸ਼ੇਰ ਸ਼ਾਹ ਸੂਰੀ ਦੀ ਥਾਂ ਤੇ ਜਹਾਂਗੀਰ ਕਹਿ ਦਿੰਦਾ ਹਾਂ।

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਚੌਧਰੀ ਕਾਂਸ਼ੀ ਰਾਮ ਵਲੋਂ ਵਿਘਨ) (ਸ਼ੋਰ)

---

**Expunged as ordered by the Chair.

**ਸਰਦਾਰ ਸੰਤ ਸਿੰਘ**: ਜਿਸ ਤਰ੍ਹਾਂ ਨਾਲ ਇੰਦਰਾ ਦੇ ਰਾਜ ਵਿਚ ਤੁਹਾਨੂੰ ਇਹ ਕੁਰਸੀਆਂ ਮਿਲੀਆਂ ਸਨ (ਵਿਘਨ) ਚੇਅਰਮੈਨ ਸਾਹਿਬ, ਮੈਂ ਤੁਹਾਡੀ ਮਾਰਫਤ ਇੱਕੋ ਗੱਲ ਕਹਿਣਾ ਚਾਹੁੰਦਾ ਹਾਂ ਕਿ ਭਾਵੇਂ ਮੁਗਲ ਐਂਪਾਇਰ ਹੋਵੇ ਭਾਵੇਂ ਕੋਈ ਹੋਰ ਰਾਜ ਹੋਵੇ, ਨਾ ਇਨ੍ਹਾਂ ਨੂੰ ਆਪਣੇ ਆਪ ਨੂੰ ਰਾਜਪੂਤ ਮੰਨਣਾ ਹੈ ਔਰ ਨਾ ਕੁਝ ਹੋਰ ਮੰਨਣਾ ਹੈ। ਪਰ ਇਹ ਐਂਟੀ ਜਾਟ ਜ਼ਰੂਰ ਸੀ (ਵਿਘਨ)

**ਸਾਥੀ ਰੂਪ ਲਾਲ**: ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮਤੇ ਤੇ ਬਹਿਸ ਹੋਣੀ ਚਾਹੀਦੀ ਹੈ ਔਰ ਇਹ ਮਤਾ ਪਾਸ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਦੀਆਂ ਗੱਲਾਂ ਕਰਕੇ ਟਾਈਮ ਵੇਸਟ ਨਹੀਂ ਕਰਨਾ ਚਾਹੀਦਾ।

**ਸਰਦਾਰ ਸੰਤ ਸਿੰਘ**: ਜਿੰਨੀਆਂ ਵੀ ਪੰਜਾਬ ਵਿਚ ਗੰਨਾ ਪੀੜਨ ਦੀਆਂ ਫੈਕਟਰੀਆਂ ਹਨ, ਕਪਾਹ ਦੀਆਂ ਫੈਕਟਰੀਆਂ ਹਨ ਜਾਂ ਹੋਰ ਟਰੈਕਟਰ ਜਾਂ ਇੰਜਨ ਬਣਦੇ ਹਨ ਇਹ ਚੀਜ਼ਾਂ ਬਣਕੇ ਖੇਤੀਬਾੜੀ ਦੇ ਕੰਮ ਆਉਂਦੀਆਂ ਹਨ। ਟਰੱਕਾਂ ਦਾ ਮਾਲ ਜਿਹੜਾ ਕਿ ਕਾਰਖਾਨਿਆਂ ਵਿਚ ਢੋਇਆ ਜਾਂਦਾ ਹੈ ਉਹ ਵੀ ਖੇਤੀਬਾੜੀ ਦੇ ਕੰਮ ਆਉਂਦਾ ਹੈ। (ਵਿਘਨ)

**ਸਰਦਾਰ ਉਮਰਾਓ ਸਿੰਘ**: ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੰਤ ਸਿੰਘ**: ਜਿਹੜੇ ਵੀ ਪਰੋਡਕਟਸ ਕਣਕ ਦੇ ਬਣਦੇ ਹਨ ਜਾਂ ਸੂਜੀ ਦਾ ਫੈਕਟਰੀ ਵਿਚ ਮਾਲ ਬਣਦਾ ਹੈ ਉਸ ਤੇ ਜੋ ਟੈਕਸ ਲਗਦਾ ਹੈ, ਉਹ ਇਨਡਾਇਰੈਕਟਲੀ ਕਿਸਾਨ ਤੇ ਹੀ ਲਗਦਾ ਹੈ। ਗੰਨੇ ਦੇ ਟੈਕਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਸਾਰੇ ਟੈਕਸ ਲਗਾਕੇ ਅੱਜ ਵੀ ਜੱਟ ਕੋਈ 1350 ਰੁਪਏ ਬਤੌਰ ਟੈਕਸ ਦੇ ਦਿੰਦਾ ਹੈ। (ਵਿਘਨ) ਇਹ ਆਪਣੇ ਆਪ ਨੂੰ ਕਿਸਾਨਾਂ ਦੇ ਹਿਤੂ ਕਹਿੰਦੇ ਹਨ ਔਰ ਐਨਾ ਟੈਕਸ ਕਿਸਾਨਾਂ ਕੋਲੋਂ ਲੈਂਦੇ ਰਹੇ ਹਨ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿੰਨੇ ਵੀ ਬਾਈ ਪ੍ਰੋਡਕਟਸ ਬਣਦੇ ਹਨ ਉਨ੍ਹਾਂ ਤੇ ਜਿੰਨਾ ਵੀ ਟੈਕਸ ਲਗਦਾ ਹੈ ਉਹ ਖੇਤੀਬਾੜੀ ਤੇ ਲਗਦਾ ਹੈ ਕਿਉਂਕਿ ਸਾਰੀ ਇੰਡਸਟਰੀ ਖੇਤੀਬਾੜੀ ਤੇ ਹੀ ਨਿਰਭਰ ਹੈ (ਵਿਘਨ) ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ ਔਰ ਇਨ੍ਹਾਂ ਭਰਾਵਾਂ ਤੋਂ ਜਿਹੜੇ ਕਿ ਹੁਣ ਤੱਕ ਇਸ ਚੀਜ਼ ਨੂੰ ਲਕੋਂਦੇ ਰਹੇ ਹਨ ਇਨ੍ਹਾਂ ਤੋਂ ਛੁਟਕਾਰਾ ਦਿਲਾਉਣਾ ਚਾਹੀਦਾ ਹੈ।...

**ਸ੍ਰੀ ਸਭਾਪਤੀ**: ਸ੍ਰੀ ਓਮ ਪ੍ਰਕਾਸ਼ ਬੱਗਾ। ਜੇ ਉਹ ਹਾਊਸ ਵਿਚ ਹਾਜ਼ਰ ਨਹੀਂ ਹਨ ਤਾਂ ਫਿਰ ਸਰਦਾਰ ਗਰਧਾਰਾ ਸਿੰਘ ਜੀ ਬੋਲਣਗੇ।

**ਕਾਮਰੇਡ ਸੱਤ ਪਾਲ ਡਾਂਗ**: ਆਨ ਏ ਪੁਆਇੰਟ ਆਫ ਆਰਡਰ, ਸਰ। ਆਫੀਸ਼ਲ ਬਿਜ਼ਨੈਸ ਹੋਵੇ ਜਾਂ ਨਾਨ-ਆਫੀਸ਼ਲ ਬਿਜ਼ਨੈਸ ਹੋਵੇ, ਤਰੀਕਾ ਇਹ ਹੁੰਦਾ ਹੈ ਕਿ ਸਾਰਿਆਂ ਪਾਸਿਆਂ ਤੋਂ ਮੈਂਬਰ ਸਾਹਿਬਾਨ ਨੂੰ ਬੁਲਾਇਆ ਜਾਣਾ ਚਾਹੀਦਾ ਹੈ। ਪਰ ਤੁਸੀਂ ਤਾਂ ਟਰੇਜ਼ਰੀ ਬੈਂਚਿਜ਼ ਤੋਂ ਹੀ ਬੁਲਾਈ ਜਾਂਦੇ ਹੋ (ਵਿਘਨ) ਉਨ੍ਹਾਂ ਨੇ ਨਾਂ ਤਾਂ ਇਸ ਲਈ ਤੁਹਾਨੂੰ ਦਿੱਤੇ ਹੋਣਗੇ ਕਿ ਕੌਣ ਕੌਣ ਬੋਲਣਗੇ, ਪਰ ਤੁਸੀਂ ਉਨ੍ਹਾਂ ਨੂੰ ਹੀ ਬੁਲਾਈ ਜਾਂਦੇ ਹੋ। ਇਹ ਕੋਈ ਤਰੀਕਾ ਨਹੀਂ ਹੈ। ਚਾਰ ਮੈਂਬਰ ਸਾਹਿਬਾਨ ਨੂੰ ਤੁਸੀਂ ਪਹਿਲਾਂ ਹੀ ਉਧਰੋਂ ਬੁਲਾ ਚੁੱਕੇ ਹੋ। ਉਸ ਤੋਂ ਬਾਅਦ ਫਿਰ ਤੁਸੀਂ ਉਨ੍ਹਾਂ ਦੇ ਮੈਂਬਰ ਦਾ

**Expunged as ordered by the Chair.

[ਕਾਮਰੇਡ ਸੱਤ ਪਾਲ ਡਾਂਗ]

ਨਾਂ ਲਈ ਜਾਂਦੇ ਹੋ । (ਵਿਘਨ) ਜੇ ਤੁਸੀਂ ਇਸ ਤਰ੍ਹਾਂ ਹੀ ਕਰਨਾ ਹੈ ਤਾਂ ਅਸੀਂ ਬਾਹਰ ਚਲੇ ਜਾਂਦੇ ਹਾਂ। (ਵਿਘਨ)

**ਸਰਦਾਰ ਉਮਰਾਓ ਸਿੰਘ:** ਦੋਨੋਂ ਸਾਈਡਜ਼ ਵੱਲੋਂ ਬੁਲਾਉਣਾ ਚਾਹੀਦਾ ਹੈ (ਵਿਘਨ)

**ਸ੍ਰੀ ਸਭਾਪਤੀ:** ਮੈਂ ਸਰਦਾਰ ਗੁਰਧਾਰਾ ਸਿੰਘ ਦਾ ਨਾਂ ਲੈ ਚੁੱਕਾ ਹਾਂ, ਇਨ੍ਹਾਂ ਨੂੰ ਬੋਲਣ ਦਿਉ।

ਸਰਦਾਰ ਜਸਪਾਲ ਸਿੰਘ: ਮੈਂ ਸਪੀਕਰ ਸਾਹਿਬ ਨੂੰ ਬੇਨਤੀ ਕੀਤੀ ਸੀ ਕਿ ਟਾਈਮ ਜਿਹੜਾ ਮੈਂਬਰਾਂ ਨੂੰ ਮਿਲਣਾ ਚਾਹੀਦਾ ਹੈ ਉਹ ਪਾਰਟੀ ਦੀ ਤਾਕਤ ਨੂੰ ਵੇਖ ਕੇ ਦਿੱਤਾ ਜਾਏ। ਮੇਰੇ ਅੰਕੜੇ ਇਕੱਠੇ ਕੀਤੇ ਹੋਏ ਹਨ (ਵਿਘਨ) ਇਸ ਦੇ ਹਿਸਾਬ ਨਾਲ ਚਾਰ ਮੈਂਬਰਜ਼ ਜਿਨ੍ਹਾਂ ਵਿਚੋਂ 3 ਅਕਾਲੀ ਪਾਰਟੀ ਵਲੋਂ, 1 ਜਨਤਾ ਪਾਰਟੀ ਵਲੋਂ, 1 ਸੀ. ਪੀ. ਐਮ. ਔਰ ਇੱਕ ਇੱਕ ਇਨ੍ਹਾਂ ਦਾ ਇਸ ਹਿਸਾਬ ਨਾਲ ਟਾਈਮ ਦੇਣਾ ਚਾਹੀਦਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ** ** **

**ਸਰਦਾਰ ਉਮਰਾਓ ਸਿੰਘ :** ** ** **

**ਸ੍ਰੀ ਸਭਾਪਤੀ :** ਜੋ ਕੁਝ ਵੀ ਇਹ ਮੈਂਬਰ ਸਾਹਿਬਾਨ ਬਗੈਰ ਚੇਅਰ ਦੀ ਪਰਮਿਸ਼ਨ ਦੇ ਕਹਿ ਰਹੇ ਹਨ ਉਹ ਰਿਕਾਰਡ ਨਾ ਕੀਤਾ ਜਾਵੇ।

**ਸਰਦਾਰ ਗੁਰਧਾਰਾ ਸਿੰਘ** (ਫਿਰੋਜ਼ਪੁਰ) : ਚੇਅਰਮੈਨ ਸਾਹਿਬ, ਇਸ ਵਿਚ ਹਾਊਸ ਦੇ ਕਿਸੇ ਮੈਂਬਰ ਨੂੰ ਕੋਈ ਇਤਰਾਜ਼ ਨਹੀਂ ਹੋ ਸਕਦਾ ਹੈ ਕਿ ਜ਼ਿਮੀਦਾਰ, ਜੱਟ ਜਾਂ ਕਿਸਾਨ ਭਾਵੇਂ ਸਿੱਖ ਜਾਤ ਦਾ ਹੈ, ਭਾਵੇਂ ਮੁਸਲਮਾਨ ਹੈ ਜਾਂ ਚੌਧਰੀ ਕਾਂਸ਼ੀ ਰਾਮ ਜੈਸਾ ਹੈ ਜੋ ਕੋਈ ਵੀ ਜ਼ਮੀਨ ਦਾ ਕੰਮ ਕਰਦਾ ਹੈ ਉਸ ਨੂੰ ਜ਼ਿਮੀਦਾਰ ਕਿਹਾ ਜਾਂਦਾ ਹੈ । ਇਸ ਦੀ ਭਲਾਈ ਵਾਸਤੇ, ਬਿਹਤਰੀ ਵਾਸਤੇ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ । ਜੱਟ, ਜ਼ਿਮੀਦਾਰ ਨੂੰ ਮੁਲਕ ਦੀ ਰੀੜ੍ਹ ਦੀ ਹੱਡੀ ਕਿਹਾ ਜਾਂਦਾ ਹੈ । ਸਾਰਾ ਸੰਸਾਰ ਇਸ ਦੇ ਸਿਰ ਤੇ ਪਲਦਾ ਹੈ। ਇਸ ਨੂੰ ਬੜੀਆਂ ਤਕਲੀਫਾਂ ਝੱਲਣੀਆਂ ਪੈਂਦੀਆਂ ਹਨ। ਐਨੀਆਂ ਤਕਲੀਫਾਂ ਝੱਲਣ ਦੇ ਬਾਵਜੂਦ ਵੀ ਉਸ ਦੀ ਕੋਈ ਫਰਿਆਦ ਨਹੀਂ ਸੁਣੀ ਜਾਂਦੀ । ਜਦ ਹਿੰਦੁਸਤਾਨ ਦੀ ਵੰਡ ਹੋਈ ਤਾਂ ਉਸ ਸਮੇਂ ਪੰਜਾਬ ਦੀ ਵੀ ਵੰਡ ਹੋਈ । ਕਿਸਾਨ, ਜੱਟ ਬਦਕਿਸਮਤੀ ਨਾਲ ਉਜੜ ਕੇ ਆਇਆ । ਪਾਕਿ-ਸਤਾਨ ਤੋਂ ਉਜੜਕੇ ਆਉਂਦੇ ਹੋਏ ਜੱਟ, ਕਿਸਾਨ ਨੂੰ ਬੜੀ ਬੇਰਹਿਮੀ ਨਾਲ ਕਤਲ ਕੀਤਾ ਗਿਆ । ਜਿਹੜੇ ਵਪਾਰੀ ਲੋਕ ਉਜੜ ਕੇ ਆਏ ਤਾਂ ਉਹ ਆਪਣੇ ਜ਼ੇਵਰ, ਪੈਸੇ ਆਦਿ ਨਾਲ ਲੈ ਕੇ ਰੇਲਾਂ ਅਤੇ ਮੋਟਰਾਂ ਰਾਹੀਂ ਆ ਗਏ ਪਰ ਜੱਟ ਕਾਫਲਿਆਂ ਵਿਚ ਆਏ ਅਤੇ ਉਨ੍ਹਾਂ ਦੇ ਪਾਸ ਆਪਣਾ ਬਿਸਤਰਾ, ਬਾਲ ਬੱਚੇ ਅਤੇ ਬਲਦ ਆਦਿ ਸਨ। ਜਦ ਸਰਗੋਧੇ ਦਾ ਕਾਫਲਾ ਆਇਆ ਤਾਂ ਉਨ੍ਹਾਂ ਦਾ ਕਤਲੇ ਆਮ ਹੋਇਆ । ਉਨ੍ਹਾਂ ਨੂੰ ਬਹੁਤ ਤਕਲੀਫ ਉਠਾਉਣੀ ਪਈ। ਜੱਟ, ਕਿਸਾਨ ਜੇਹੜਾ ਉਜੜ ਕੇ ਆਇਆ ਉਸ ਨੂੰ ਪੂਰੀ ਜ਼ਮੀਨ ਨਹੀਂ ਦਿਤੀ ਗਈ। ਜਿਥੇ ਕਿਤੇ ਮਾੜੀ ਮੋਟੀ ਜ਼ਮੀਨ ਮਿਲੀ ਉਥੇ ਉਹ ਆਬਾਦ ਹੋ ਗਿਆ। ਜਿੰਨੀਆਂ ਜ਼ਮੀਨਾਂ ਉਹ ਉਸ ਪਾਸੇ ਛੱਡ ਕੇ ਆਏ ਸਨ ਸਰਕਾਰ ਨੇ ਉਨ੍ਹਾਂ ਨੂੰ ਉਤਨੀਆਂ ਜ਼ਮੀਨਾਂ ਇਥੇ ਨਹੀਂ ਦਿੱਤੀਆਂ, ਸਗੋਂ ਥੋੜ੍ਹੀਆਂ ਦਿਤੀਆਂ। ਇਸ ਥੋੜ੍ਹੀ ਜ਼ਮੀਨ ਤੇ ਉਨ੍ਹਾਂ ਨੇ ਮਿਹਨਤ ਕੀਤੀ ਅਤੇ ਹਿੰਦੁਸਤਾਨ ਨੂੰ ਉਸ ਚੋਟੀ ਤੱਕ ਪਹੁੰਚਾਇਆ ਕਿ ਜਿਸ ਦੀ ਮਿਸਾਲ ਨਹੀਂ ਮਿਲਦੀ। ਮੈਨੂੰ 1956 ਵਿਚ ਲਾਇਲਪੁਰ ਦਾ ਡਿਪਟੀ ਡਾਇਰੈਕਟਰ ਮਿਲਿਆ ਸੀ। ਉਸ ਨੇ

**Not recorded as ordered by the Chair.

ਦੱਸਿਆ ਕਿ ਮੈਂ ਕਿਤਾਬ ਲਿਖੀ ਹੈ। ਉਸ ਨੇ ਦੱਸਿਆ ਕਿ ਉਸ ਨੇ ਉਸ ਵਿਚ ਲਿਖਿਆ ਹੈ ਕਿ ਜਿਹੜਾ ਜੱਟ, ਕਿਸਾਨ ਹਿੰਦੁਸਤਾਨ ਵਿਚ ਚਲਾ ਗਿਆ, ਉਸ ਜੱਟ, ਕਿਸਾਨ ਨੇ ਹਿੰਦੁਸਤਾਨ ਵਿਚ ਜਾ ਕੇ ਹਿੰਦੁਸਤਾਨ ਦੀ ਪਰੋਡਕਸ਼ਨ ਵਧਾ ਦਿਤੀ ਹੈ। ਪਾਕਿਸਤਾਨ ਵਿਚ ਨਹਿਰਾਂ ਬਹੁਤ ਸਨ ਪਰ ਹਿੰਦੁਸਤਾਨ ਵਿਚ ਨਹਿਰਾਂ ਨਹੀਂ ਸਨ ਅਤੇ ਜ਼ਮੀਨ ਵੀ ਨਾਕਸ ਸੀ। ਪਰ ਫਿਰ ਵੀ ਜੱਟ ਨੇ ਇਥੇ ਆ ਕੇ ਬਹੁਤ ਪੈਦਾਵਾਰ ਵਧਾਈ ਹੈ। ਉਸ ਨੇ ਦੱਸਿਆ ਕਿ ਜਿਹੜਾ ਕਿਸਾਨ ਇਥੋਂ ਹਿੰਦੁਸਤਾਨ ਵਿਚ ਚਲਾ ਗਿਆ ਉਸ ਨੇ ਬਹੁਤ ਪਰੋਡਕਸ਼ਨ ਵਧਾ ਲਈ ਹੈ। ਸਾਡੇ ਕਿਸਾਨ ਨੂੰ ਆਪ ਖਾਣ ਲਈ ਭਾਵੇਂ ਰੋਟੀ ਨਾ ਮਿਲੇ ਪਰ ਉਸ ਨੇ ਬਹੁਤ ਮਿਹਨਤ ਕਰਕੇ ਦੇਸ਼ ਦੀ ਉਪਜ ਵਧਾਈ ਹੈ। ਜਿਸ ਤਰ੍ਹਾਂ ਮਾਂ ਆਪਣੇ ਬੇਟੇ ਨੂੰ ਗੰਦਾ ਹੋਣ ਤੋਂ ਬਚਾਈ ਰੱਖਦੀ ਹੈ ਭਾਵੇਂ ਆਪ ਦੇ ਉਸਦੇ ਕਪੜੇ ਬੱਚੇ ਦੇ ਪਿਸ਼ਾਬ ਨਾਲ ਖਰਾਬ ਹੀ ਹੋ ਜਾਣ। ਇਸੇ ਤਰ੍ਹਾਂ ਹੀ ਕਿਸਾਨ ਦਾ ਹਾਲ ਹੈ। ਉਹ ਕੱਪੜੇ ਆਦਿ ਦੀ ਕੋਈ ਪਰਵਾਹ ਨਹੀਂ ਕਰਦਾ। ਹਰ ਵੇਲੇ ਮਿਹਨਤ ਹੀ ਕਰਦਾ ਰਹਿੰਦਾ ਹੈ। ਉਸ ਨੇ ਦੱਸਿਆ ਕਿ ਮੁਸਲਮਾਨ ਕੰਮ ਨਹੀਂ ਕਰਦੇ ਸਗੋਂ ਹੁੱਕਾ ਹੀ ਬੈਠੇ ਪੀਂਦੇ ਰਹਿੰਦੇ ਹਨ। ਉਹ ਖੇਤੀ ਚੰਗੀ ਤਰ੍ਹਾਂ ਨਾਲ ਨਹੀਂ ਕਰਦੇ ਅਤੇ ਸ਼ਾਮ ਨੂੰ ਘਰ ਹੁੱਕਾ ਪੀਂਦੇ ਆ ਜਾਂਦੇ ਹਨ। ਕਿਸਾਨ, ਜੱਟ ਨੇ ਉਧਰੋਂ ਹਿੰਦੁਸਤਾਨ ਵਿਚ ਆਕੇ ਬਹੁਤ ਪੈਦਾਵਾਰ ਵਧਾਈ ਹੈ, ਉਸ ਨੇ ਬਹੁਤ ਮਿਹਨਤ ਕੀਤੀ ਹੈ। ਭਾਵੇਂ ਕੋਈ ਕਾਰਖਾਨਾ ਹੈ, ਭਾਵੇਂ ਗੰਨੇ ਦੀ ਮਿੱਲ ਹੈ, ਭਾਵੇਂ ਕੱਪੜੇ ਦਾ ਕਾਰਖਾਨਾ ਹੈ ਜਾਂ ਕੋਈ ਵੀ ਕਾਰਖਾਨਾ ਹੈ, ਭਾਵੇਂ ਮੈਦੇ ਦਾ ਕਾਰਖਾਨਾ ਹੈ, ਇਹ ਸਾਰੇ ਕਾਰਖਾਨੇ ਕਿਸਾਨ ਦੀ ਮਿਹਨਤ ਨਾਲ ਚੱਲਦੇ ਹਨ। ਜ਼ਿਮੀਦਾਰ ਦੀ ਪਰੋਡਕਸ਼ਨ ਆਵੇਗੀ ਤਾਂ ਕਾਰਖਾਨਾ ਚੱਲੇਗਾ। ਕਿਸਾਨ ਨੇ ਧਾਨ ਪੈਦਾ ਕੀਤਾ ਤਾਂ ਸ਼ੈਲਰ ਲੱਗੇ। ਜੇ ਕਿਸਾਨ ਨੇ ਗੰਨਾ ਪੈਦਾ ਕੀਤਾ ਤਾਂ ਖੰਡ ਦੀਆਂ ਮਿੱਲਾਂ ਲੱਗੀਆਂ। ਕਿਸਾਨ ਦੇ ਐਨੀ ਮਿਹਨਤ ਕਰਨ ਦੇ ਬਾਵਜੂਦ ਵੀ ਉਸ ਦਾ ਵਾਲੀ ਵਾਰਸ ਕੋਈ ਨਹੀਂ ਹੈ। ਜਿਸ ਤਰ੍ਹਾਂ ਸ਼ਹਿਰਾਂ ਵਿਚ ਲੋਕਾਂ ਨੂੰ ਸਹੂਲਤਾਂ ਦਿਤੀਆਂ ਜਾਂਦੀਆਂ ਹਨ ਇਸੇ ਤਰ੍ਹਾਂ ਹੀ ਪਿੰਡਾਂ ਵਿਚ ਵੀ ਉਨ੍ਹਾਂ ਨੂੰ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ। ਜ਼ਿਮੀਦਾਰ ਨੂੰ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ। ਉਸ ਦੀ ਪਰੋਡਕਸ਼ਨ ਦਾ ਉਸ ਨੂੰ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ। ਜਿਸ ਤਰ੍ਹਾਂ ਇਥੇ ਦੱਸਿਆ ਗਿਆ ਕਿ ਉਨ੍ਹਾਂ ਦਾ ਰੇਟ ਆਫ ਇੰਟਰੈਸਟ ਘੱਟ ਹੋਣਾ ਚਾਹੀਦਾ ਹੈ, ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਹਰੀਜਨਾਂ ਨੂੰ ਜ਼ਮੀਨ ਦੇਣੀ ਚਾਹੀਦੀ ਹੈ, ਇਸ ਵਿਚ ਕੋਈ ਦੋ ਰਾਵਾਂ ਨਹੀਂ ਹਨ। ਜ਼ਮੀਨ ਉਨ੍ਹਾਂ ਨੂੰ ਦੇਣੀ ਚਾਹੀਦੀ ਹੈ ਕਿਉਂਕਿ ਹਰੀਜਨਾਂ ਨੂੰ ਬਹੁਤ ਦੇਰ ਤੋਂ ਇਗਨੋਰ ਕੀਤਾ ਗਿਆ ਸੀ ਅਤੇ ਉਸ ਨੂੰ ਦੂਸਰੇ ਲੋਕਾਂ ਦੇ ਬਰਾਬਰ ਲਿਆਉਣ ਲਈ ਉਸ ਨੂੰ ਜ਼ਮੀਨ ਦੇਣੀ ਚਾਹੀਦੀ ਹੈ। ਲੇਕਿਨ ਉਸ ਨੂੰ ਜ਼ਮੀਨ ਠੀਕ ਨਹੀਂ ਦਿਤੀ ਗਈ ਅਤੇ ਨਾ ਹੀ ਉਸ ਨੂੰ ਪੂਰਾ ਮੁਆਵਜ਼ਾ ਮਿਲਦਾ ਹੈ। ਹਰ ਸ਼ਹਿਰ ਦਾ ਹਰ ਵਿਉਪਾਰੀ, ਹਰ ਦੁਕਾਨਦਾਰ ਜੱਟ ਦੇ ਸਿਰ ਤੇ ਪਲਦਾ ਹੈ। ਪਾਕਿਸਤਾਨ ਦਾ ਸ਼ਾਇਰ ਸਫਦਰ ਜਾਏ ਲਿਖਦਾ ਹੈ:

> ਜੇਕਰ ਜੱਟ ਸ਼ਰਾਬੀ ਨਾ ਜਗ ਜੰਮਦੇ,
> ਉਜੜ ਜਾਣਾ ਸੀ ਸ਼ਹਿਰ ਲਾਹੌਰ ਹੁਣ ਤੀਕ।

ਜੇ ਕਿਤੇ 107/151 ਦਾ ਕੇਸ ਹੋ ਜਾਵੇ ਤਾਂ ਪੁਲਿਸ ਵਾਲੇ ਜੱਟ ਦੇ ਸਿਰ ਤੇ ਪਲਦੇ ਹਨ। ਜੇ ਕਿਤੇ ਸੱਟ ਲੱਗ ਜਾਵੇ, ਲੜਾਈ, ਮਾਰ ਕੁਟਾਈ ਹੋ ਜਾਵੇ ਤਾਂ ਡਾਕਟਰ ਉਥੇ ਪਹੁੰਚਦਾ ਹੈ। ਜੇ ਕਿਤੇ ਸ਼ਰਾਬ ਪਕੜੀ ਜਾਵੇ ਤਾਂ ਪੁਲਿਸ ਵਾਲੇ ਉਸ ਨੂੰ ਲੱਟਦੇ ਹਨ। ਸਾਰੇ ਹੀ ਜੱਟ ਦੇ ਸਿਰ ਤੇ ਪਲਦੇ ਹਨ। ਟਰਾਂਸਪੋਰਟ ਦਾ ਮਹਿਕਮਾ ਜੱਟ ਦੇ ਸਿਰ ਤੇ ਪੱਲਦਾ ਹੈ। ਐਨਾ ਕੁਝ ਹੋਣ ਦੇ

[ਸਰਦਾਰ ਗੁਰਧਾਰਾ ਸਿੰਘ]

ਬਾਵਜੂਦ ਵੀ ਜ਼ਿਮੀਦਾਰ ਨੂੰ ਉਸ ਦਾ ਪੂਰਾ ਹਿੱਸਾ ਨਹੀਂ ਮਿਲਦਾ। ਜਟ ਨੂੰ ਲੁਟਿਆ ਜਾ ਰਿਹਾ ਹੈ। ਟਰੈਕਟਰ ਦੀ ਬਲੈਕ ਹੋ ਰਹੀ ਹੈ, ਇਸ ਵਿਚ ਵੀ ਜਟ ਨੂੰ ਲੁੱਟਿਆ ਜਾ ਰਿਹਾ ਹੈ। ਪੰਜ ਚਾਰ ਹਜ਼ਾਰ ਰੁਪਏ ਉਸ ਨੂੰ ਇੰਟਰੈਸਟ ਪੈ ਜਾਂਦਾ ਹੈ। ਉਸ ਵਾਸਤੇ ਡੀਜ਼ਲ ਦੀ ਕਿਲਤ ਹੈ। ਡੀਜ਼ਲ ਉਸ ਨੂੰ ਬਲੈਕ ਵਿਚ ਮਿਲਦਾ ਹੈ। ਜ਼ਿਮੀਦਾਰ ਦੀ ਹਾਲਤ ਬਹੁਤ ਮਾੜੀ ਹੈ। ਜਿਸ ਤਰ੍ਹਾਂ ਬੱਚੇ ਦੀ ਮਾਂ ਆਪ ਤਾਂ ਬੱਚੇ ਦੇ ਪਿਸ਼ਾਬ ਵਿਚ ਰਹੇਗੀ ਪਰ ਉਹ ਬਚੇ ਨੂੰ ਸਾਫ ਸੁਥਰਾ ਰੱਖੇਗੀ, ਠੀਕ ਇਸੇ ਤਰ੍ਹਾਂ ਹੀ ਕਿਸਾਨ ਦੀ ਹਾਲਤ ਹੈ। ਜੱਟ, ਮੁਲਕ ਦੀ, ਕੌਮ ਦੀ, ਸੂਬੇ ਦੀ ਸੇਵਾ ਕਰਦਾ ਹੈ। ਇਹ ਸਾਰੇ ਮੁਲਕ ਦੀ ਰੀੜ੍ਹ ਦੀ ਹੱਡੀ ਹੈ। ਉਸਦੀ ਸਹਾਇਤਾ ਕਰਨਾ ਸਾਡਾ ਸਾਰਿਆਂ ਦ ਫਰਜ਼ ਹੈ, ਸਾਡਾ ਸਾਰਿਆਂ ਐਮ. ਐਲ. ਏਜ਼. ਦਾ ਫਰਜ਼ ਹੈ। ਹਰ ਇਕ ਦਾ ਫਰਜ਼ ਬਣਦਾ ਹੈ ਕਿ ਉਸ ਦੀ ਵੱਧ ਤੋਂ ਵੱਧ ਸਹਾਇਤਾ ਕੀਤੀ ਜਾਵੇ ਅਤੇ ਉਸ ਨੂੰ ਵੱਧ ਤੋਂ ਵੱਧ ਸਹੂਲਤਾਂ ਦਿਤੀਆਂ ਜਾਣ। ਅਸੀਂ ਇਹ ਨਹੀਂ ਕਹਿਦੇ ਕਿ ਸ਼ਹਿਰਾਂ ਦੇ ਲੋਕਾਂ ਨੂੰ ਸਹੂਲਤਾਂ ਨਾ ਦਿਓ ਉਨ੍ਹਾਂ ਨੂੰ ਵੀ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ ਪਰ ਨਾਲ ਦੇ ਨਾਲ ਪਿਡਾਂ ਦੇ ਲੋਕਾਂ ਨੂੰ ਵੀ ਪੂਰੀਆਂ ਸਹੂਲਤਾਂ ਦਿਓ। ਪਿੰਡਾਂ ਵਿਚ ਚਲੇ ਜਾਓ। ਤੁਹਾਨੂੰ ਪਤਾ ਲਗੇਗਾ ਕਿ ਜੇ ਜ਼ਿਮੀਦਾਰ ਨੇ ਕੁਨੈਕਸ਼ਨ ਲੈਣਾ ਹੋਵੇ ਤਾਂ ਉਸ ਨੂੰ ਕਿਹਾ ਜਾਂਦਾ ਹੈ ਕਿ 1 ਹਜ਼ਾਰ ਰੁਪਿਆ ਜਮ੍ਹਾਂ ਕਰਵਾਏ। ਜੇ ਉਹ ਇਤਨਾ ਪੈਸਾ ਜਮ੍ਹਾਂ ਕਰਵਾਏਗਾ ਤਾਂ ਕੁਨੈਕਸ਼ਨ ਮਿਲਦਾ ਹੈ। ਕਿਤੇ ਪੁਲ ਬਣਨਾ ਹੋਵੇ, ਜ਼ਿਮੀਦਾਰ ਨੇ ਰਜਿਸਟਰੀ ਕਰਾਉਣੀ ਹੋਵੇ, ਉਸ ਨੇ ਇੰਤਕਾਲ ਕਰਾਉਣਾ ਹੋਵੇ ਤਾਂ ਉਸ ਨੂੰ ਪੈਸੇ ਦੇਣੇ ਪੈਂਦੇ ਹਨ। ਪੈਸੇ ਤੋਂ ਬਗੈਰ ਉਸ ਦਾ ਕੋਈ ਕੰਮ ਨਹੀਂ ਹੁੰਦਾ। ਜਿਸ ਵੇਲੇ ਪਾਕਿਸਤਾਨ ਬਣਿਆ ਸੀ ਜਿਹੜੇ ਜ਼ਿਮੀਦਾਰ ਕਿਸਾਨ ਪਾਕਿਸਤਾਨ ਤੋਂ ਉਜੜਕੇ ਆਏ ਸਨ ਤਾਂ ਉਨ੍ਹਾਂ ਨੂੰ ਪੂਰੀਆਂ ਜ਼ਮੀਨਾਂ ਨਹੀਂ ਦਿੱਤੀਆਂ ਗਈਆਂ, ਉਨ੍ਹਾਂ ਨੂੰ ਪੂਰੀਆਂ ਰਿਆਇਤਾਂ ਨਹੀਂ ਦਿੱਤੀਆਂ ਗਈਆਂ ਇਸ ਤਰ੍ਹਾਂ ਉਨ੍ਹਾਂ ਨਾਲ ਜ਼ਿਆਦਤੀ ਹੋਈ ਹੈ। ਉਨ੍ਹਾਂ ਨੂੰ ਜਮਾਬੰਦੀ ਦੇ ਅਧਾਰ ਤੇ ਜ਼ਮੀਨ ਮਿਲੀ। ਦੂਸਰੇ ਤਬਕੇ ਗੌਰਮਿੰਟ ਤੋਂ ਕਰੋੜਾਂ ਰੁਪਿਆ ਲੈਂਦੇ ਹਨ ਅਤੇ ਦੂਸਰੇ ਪਾਸੇ ਜੇ ਜ਼ਿਮੀਦਾਰ ਨੂੰ ਜ਼ਮੀਨ ਨਾ ਮਿਲੇ ਤਾਂ ਇਹ ਉਨ੍ਹਾਂ ਨਾਲ ਬੜਾ ਭਾਰੀ ਅੰਨਿਆਏ ਹੈ। ਸਾਰੇ ਇਹ ਕਹਿ ਦਿੰਦੇ ਹਨ ਕਿ ਫਲਾਣੇ ਜ਼ਿਮੀਦਾਰ ਨੇ ਖੇਤ ਵਿਚੋਂ 60 ਮਣ ਦਾਣੇ ਕੱਢੇ ਹਨ ਅਤੇ ਫਲਾਣੇ ਨੇ 40 ਮਣ ਦਾਣੇ ਕੱਢੇ ਹਨ। ਉਹ ਐਨੀ ਮਿਹਨਤ ਕਰਦਾ ਹੈ ਤਾਂ ਜਾ ਕੇ ਐਨੀ ਉਪਜ ਹੁੰਦੀ ਹੈ। ਪਰ ਸਰਕਾਰ ਵੱਲੋਂ ਉਸ ਨੂੰ ਕੋਈ ਸਹਲਤ ਨਹੀਂ ਮਿਲਦੀ। ਸਾਰੇ ਉਸ ਨੂੰ ਖਾਣ ਵਾਲੇ ਹਨ। ਜਿੰਨੇ ਵੀ ਕਾਨੂੰਨ ਹਨ ਇਹ ਜੱਟ ਦੇ ਖਿਲਾਫ ਜਾਂਦੇ ਹਨ। ਜੱਟ ਨੂੰ ਕੋਈ ਫਾਇਦਾ ਨਹੀਂ ਪਹੁੰਚਾਇਆ ਜਾਂਦਾ। ਮੈਂ ਕਹਾਂਗਾ ਕਿ ਜ਼ਿਮੀਦਾਰ ਨੂੰ ਵੱਧ ਤੋਂ ਵੱਧ ਸਹਲਤਾਂ ਦੇਣੀਆਂ ਚਾਹੀਦੀਆਂ ਹਨ। ਉਸ ਦੀ ਜ਼ਿੰਦਗੀ ਨਾਲ ਕੌਮ ਦੀ ਜ਼ਿੰਦਗੀ ਹੈ, ਉਸ ਦੀ ਜ਼ਿੰਦਗੀ ਨਾਲ ਸੂਬੇ ਦੀ ਜਿੰਦਗੀ ਹੈ, ਉਸ ਦੀ ਜ਼ਿੰਦਗੀ ਨਾਲ ਮੁਲਕ ਦੀ ਜ਼ਿੰਦਗੀ ਹੈ। ਉਸ ਦੇ ਨਾਲ ਸਾਡੀ ਜ਼ਿੰਦਗੀ ਹੈ। (ਘੰਟੀ) ਇਸ ਵਾਸਤੇ ਮੈਂ ਹਾਊਸ ਨੂੰ ਬੇਨਤੀ ਕਰਾਂਗਾ ਕਿ ਸਾਥੀ ਰੂਪ ਲਾਲ ਨੇ ਜਿਹੜਾ ਇਹ ਮਤਾ ਪੇਸ਼ ਕੀਤਾ ਹੈ ਉਸ ਨੂੰ ਪਾਸ ਕੀਤਾ ਜਾਵੇ ਅਤੇ ਜ਼ਿਮੀਦਾਰ ਨੂੰ ਵੱਧ ਤੋਂ ਵੱਧ ਸਹੂਲਤਾਂ ਦੇ ਕੇ ਉਸ ਨੂੰ ਜ਼ਿੰਦਾ ਰੱਖੋ।

**ਚੌਧਰੀ ਕਾਂਸ਼ੀ ਰਾਮ (ਫਾਜ਼ਿਲਕਾ)**: ਚੇਅਰਮੈਨ ਸਾਹਿਬ, ਮੈਂ ਇਸ ਰੈਜ਼ੋਲਿਊਸ਼ਨ ਤੇ ਬੋਲਣ ਲਈ ਖੜ੍ਹਾ ਹੋਇਆ ਹਾਂ। ਸਭ ਤੋਂ ਪਹਿਲਾਂ ਮੈਂ, ਇਸ ਹਾਊਸ ਵਿਚ ਜਿਹੜਾ ਰੈਜ਼ੋਲਿਊਸ਼ਨ ਪੇਸ਼ ਹੋਇਆ ਹੈ ਉਸ ਦੀ ਵਰਡਿੰਗ, ਲਫਜ਼ਾਂ ਵੱਲ ਆਪ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਉਸ ਵਿਚ ਸਾਫ ਲਿਖਿਆ ਹੈ ਕਿ :

> "This House recommends to the Government that in view of the fact, that agriculture has been mechanized and has taken the form of an industry, both agriculture and industry should be treated at par in the matter of provision of financial credit assistance and other facilities."

ਸਿਰਫ ਇਕ ਅੱਖਰ ਹੋਰ ਲਿਖਣ ਦੀ ਲੋੜ ਹੈ ਰੀਗਾਰਡਿੰਗ ਟੈਕਸ ਸਟਰੱਕਚਰ। (ਹਾਸਾ) ਮੈਂ ਕਹਿਣਾ ਚਾਹੁੰਦਾ ਹਾਂ ਕਿ ਬੜਾ ਦੁੱਖ ਹੋਇਆ ਜਦ ਇਸ ਹਾਊਸ ਵਿਚ ਇਹ ਰੈਜੋਲਿਊਸ਼ਨ ਮੂਵ ਹੋਇਆ। ਇਹ ਲੋਕ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ ਕਰਕੇ) ਜਿਹੜੇ ਜੱਟ ਦਾ ਨਾਮ ਤੇ ਇਹੋ ਜਿਹੀਆਂ ਗੱਲਾਂ ਕਰ ਰਹੇ ਹਨ ਮੈਂ ਦੱਸਦਾ ਹਾਂ ਕਿ ਸਰ ਛੋਟੂ ਰਾਮ ਦੇ ਵੇਲੇ ਕਰਜ਼ਾ ਬਿਲ ਪਾਸ ਹੋਇਆ ਸੀ। ਜਦੋਂ ਇਹ ਬਿੱਲ ਪਾਸ ਹੋ ਰਿਹਾ ਸੀ ਤਾਂ ਉਦੋਂ ਕਈ ਮੂਵਮੈਂਟਾਂ ਚਲ ਰਹੀਆਂ ਸਨ। ਉਦੋਂ ਯੂਨੀਅਨਿਸਟ ਪਾਰਟੀ ਸੀ। ਪਰ ਉਦੋਂ ਇਹ ਜਿਹੜੇ ਅੱਜ ਕੋਈ ਨੀਲੀ ਅਤੇ ਪੀਲੀ ਪਗੜੀ ਬੰਨੀ ਫਿਰਦੇ ਹਨ ਇਹ ਨਹੀਂ ਸਨ। ਇਹ ਪਤਾ ਨਹੀਂ ਗੁਰਦਵਾਰੇ ਜਾ ਕੇ ਸਿੱਖ ਆਏ ਹਨ।

**ਸਰਦਾਰ ਸ਼ਸ਼ਪਾਲ ਸਿੰਘ**: ਆਨ ਏ ਪੁਆਇੰਟ ਆਫ ਆਰਡਰ, ਸਰ। ਉਸ ਵਕਤ ਇਸ ਦੀ ਜੋ ਆਪੋਜ਼ੀਸ਼ਨ ਹੋਈ ਸੀ ਉਹ ਕਾਂਗਰਸ ਦੀ ਤਰਫੋਂ ਹੀ ਹੋਈ ਸੀ (ਵਿਘਨ) ਅਸੀਂ ਉਸਦੀ ਸਪੋਰਟ ਕੀਤੀ ਸੀ।

**ਚੌਧਰੀ ਕਾਂਸ਼ੀ ਰਾਮ** : ਕਰਜ਼ਾ ਭਲਾ ਨਾ ਬਾਪ ਕਾ, ਬੇਟੀ ਭਲੀ ਨਾ ਏਕ।

ਇਹ ਮੇਰੇ ਮਿੱਤਰ ਪਰਾਈ ਥਾਂ ਤੇ ਮੁੱਛਾਂ ਮੁਨਿਵਾਉਣ ਨੂੰ ਫਿਰਦੇ ਹਨ। (ਵਿਘਨ) ਮੈਨੂੰ ਚੇਅਰਮੈਨ ਸਾਹਿਬ, ਇਸ ਗਲ ਦੀ ਕੋਈ ਸਮਝ ਨਹੀਂ ਆਈ। ਬੜੇ ਅਫਸੋਸ ਦੀ ਗਲ ਹੈ ਕਿ ਕਰਜ਼ਿਆਂ ਲਈ ਇਹ ਕਿੰਨੇ ਇਛੁੱਕ ਹਨ। ਅਗਰ ਸਰ ਛੋਟੂ ਰਾਮ ਨੇ ਇਨ੍ਹਾਂ ਕਰਜ਼ਿਆਂ ਦਾ ਬਿਲ ਪਾਸ ਨਾ ਕਰਵਾਇਆ ਹੁੰਦਾ ਤਾਂ ਮੈਂ ਇਮਾਨਦਾਰੀ ਨਾਲ ਕਹਿ ਸਕਦਾ ਹਾਂ, ਇਮਾਨਦਾਰੀ ਨਾਲ ਦਾਅਵਾ ਕਰ ਸਕਦਾ ਹਾਂ ਕਿ ਜਿਹੜੇ ਸੂਦਖੋਰ ਬਣ ਕੇ ਜੱਟਾਂ ਦੇ ਹਮਦਰਦ ਬਣੀ ਫਿਰਦੇ ਹਨ ਇਹੀ ਉਨ੍ਹਾਂ ਜੱਟਾਂ ਦੇ ਗੁਮਾਸ਼ਤੇ ਹੁੰਦੇ ਔਰ ਉਨ੍ਹਾਂ ਦੀਆਂ ਜ਼ਮੀਨਾਂ ਤੇ ਵਾਹੀ ਕਰਦੇ ਹੁੰਦੇ। ਅੱਜ ਇਹ ਕਰਜ਼ਾ ਲੈਣ ਵਾਲੇ ਜੱਟ ਨੂੰ, ਜ਼ਿਮੀਦਾਰ ਨੂੰ, ਕਿਸਾਨ ਨੂੰ ਡਾਇਵਰਟ ਕਰ ਰਹੇ ਹਨ ਤਾਂ ਕਿ ਉਹ ਲੋਕ ਇਨ੍ਹਾਂ ਦੇ ਗੰਦੇ ਕੰਮਾਂ ਵਲ ਸੋਚ ਹੀ ਨਾ ਸਕਣ। ਗਾਲਿਬ ਨੇ ਬੜੇ ਸੁੰਦਰ ਲਫਜ਼ਾਂ ਵਿਚ ਕਿਹਾ ਹੈ —

'ਮੁਫਤ ਕੀ ਪੀਤੇ ਥੇ ਮੈ ਔਰ ਕਹਿਤੇ ਥੇ,
ਕਿ ਰੰਗ ਲਾਏਗੀ ਹਮਾਰੀ ਫਾਕਾ ਮਸਤੀ ਏਕ ਦਿਨ,

ਇਹ ਸਾਰੀ ਕੌਮ ਨੂੰ ਇਸ ਤਰ੍ਹਾਂ ਫਾਕਾ ਮਸਤੀ ਵਿਚ ਲਿਆਉਣਾ ਚਾਹੁੰਦੇ ਹਨ। ਅੱਜ ਇਹ ਕਿਸਾਨ ਦੇ, ਜੱਟ ਦੇ ਹਮਦਰਦ ਬਣੀ ਫਿਰਦੇ ਹਨ। ਇਹ ਜਿਹੜੇ ਜੱਟ ਦੇ, ਜ਼ਿਮੀਦਾਰ ਦੇ ਹਮਦਰਦ ਬਣੀ ਫਿਰਦੇ ਹਨ ਇਨ੍ਹਾਂ ਨੂੰ ਮੈਂ ਇਕ ਗੱਲ ਹੋਰ ਦੱਸਣੀ ਚਾਹੁੰਦਾ ਹਾਂ ਕਿ ਸਰਕਾਰ ਦੀ ਪ੍ਰੋਕਿਉਰਮੈਂਟ ਦੀ ਪਾਲਿਸੀ ਫਿਕਸਡ ਪਾਲਿਸੀ ਸੀ ਔਰ ਇਸ ਪ੍ਰੋਕਿਉਰਮੈਂਟ ਫਿਕਸਡ ਪਾਲਿਸੀ ਨੂੰ ਅਕਾਲੀ ਪਾਰਟੀ ਦੀ ਸਰਕਾਰ ਨੇ ਅਤੇ ਸੋ ਕਾਲਡ ਜਨਤਾ ਪਾਰਟੀ ਨੇ ਜਿਸ ਦੇ ਸਮਰਥਕ ਸਾਥੀ ਰੂਪ ਲਾਲ ਵੀ ਹਨ........ (ਵਿਘਨ)

**ਗਿਆਨੀ ਅਰਜਣ ਸਿੰਘ ਲਿੱਟ** : ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

---

**Expunged as ordered by the Chair.

**ਇਕ ਆਵਾਜ਼ :** ਤੁਸੀਂ ਵੀ ਉਦੋਂ ਨਾਲ ਸੀ।

**ਇੱਕ ਹੋਰ ਆਵਾਜ਼:** ਅਸੀਂ ਤਾਂ ਉਦੋਂ ਜੰਮੇ ਵੀ ਨਹੀਂ ਸੀ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਸੁਣ ਲਓ, ਇਨ੍ਹਾਂ ਦੀ ਗਲ। 70 ਸਾਲ ਦੇ ਬੁਢੇ ਹੋ ਕੇ ਵੀ ਝੂਠ ਬੋਲਦੇ ਹਨ ਕਿ ਅਸੀਂ ਉਦੋਂ ਜੰਮੇ ਵੀ ਨਹੀਂ ਸੀ। ਤੁਸੀਂ ਆਪ ਹੀ ਅੰਦਾਜ਼ਾ ਲਗਾ ਲਓ ਕਿ ਇਹ ਕਿਤਨਾ ਝੂਠ ਬੋਲ ਸਕਦੇ ਹਨ।

ਚੇਅਰਮੈਨ ਸਾਹਿਬ, ਕਿਹੜੀ ਗੱਲ ਦਾ ਇਹ ਦਮ ਭਰਦੇ ਹਨ ਕਿ ਅਸੀਂ ਕਿਸਾਨ ਦੇ, ਜੱਟ, ਜ਼ਿਮੀਦਾਰ ਦੇ ਹਮਦਰਦ ਹਾਂ। ਚੇਅਰਮੈਨ ਸਾਹਿਬ, ਜਦੋਂ ਖਾਲਸਿਆਂ ਦਾ ਦੀਵਾਨ ਲਗਾ ਹੋਇਆ ਹੋਵੇ ਅਤੇ ਇਨ੍ਹਾਂ ਦੇ ਮੂੰਹ ਅਗੇ ਸਪੀਕਰ ਲਗਾ ਹੋਇਆ ਹੋਵੇ ਤਾਂ ਫਿਰ ਇਨ੍ਹਾਂ ਦੀਆਂ ਗੱਲਾਂ ਸੁਣਨ ਵਾਲੀਆਂ ਹੁੰਦੀਆਂ ਹਨ। (ਵਿਘਨ)

**ਸਰਦਾਰ ਸ਼ਸ਼ਪਾਲ ਸਿੰਘ :** ਚੇਅਰਮੈਨ ਸਾਹਿਬ, ਇਨ੍ਹਾਂ ਨੇ ਗੁਰਦੁਆਰਿਆਂ ਦਾ ਲਫਜ਼ ਇਸਤੇ-ਮਾਲ ਕੀਤਾ ਹੈ। ਇਹ ਡੈਰੋਗੇਟਰੀ ਰਿਮਾਰਕਸ ਹਨ ਔਰ ਇਹ ਐਕਸਪੰਜ ਹੋਣੇ ਚਾਹੀਦੇ ਹਨ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਮੈਂ ਦੀਵਾਨ ਦਾ ਲਫਜ਼ ਕਿਹਾ ਹੈ ਅਤੇ ਉਥੇ ਪੋਲੀਟੀਕਲ ਸਪੀਚਾਂ ਇਨ੍ਹਾਂ ਦੀਆਂ ਹੁੰਦੀਆਂ ਹਨ। ਇਨ੍ਹਾਂ ਨੇ ਗੁਰਦੁਆਰਿਆਂ ਦਾ ਲਫਜ਼ ਆਪਣੇ ਕੋਲੋਂ ਹੀ ਕਹਿ ਦਿਤਾ ਹੈ।

**ਇਕ ਆਵਾਜ਼ :** ਸਾਡਾ ਧਰਮ ਤੇ ਸਿਆਸਤ ਇਕੱਠੇ ਹਨ।

**ਚੌਧਰੀ ਕਾਂਸ਼ੀ ਰਾਮ :** ਠੀਕ ਹੈ ਬਾਬਾ ਜੀ, ਮੁਆਫ ਕਰੋ ਜੇ ਮੈਂ ਕੁਝ ਕਹਿ ਦਿਤਾ ਹੈ। (ਵਿਘਨ)

ਚੇਅਰਮੈਨ ਸਾਹਿਬ, ਜਦੋਂ ਇਨ੍ਹਾਂ ਲੋਕਾਂ ਦੀ ਸਰਕਾਰ ਆਈ ਤਾਂ ਇਨ੍ਹਾਂ ਨੇ ਪ੍ਰੋਕਿਉਰਮੈਂਟ ਪਾਲਿਸੀ, ਨੂੰ ਰਿਵਰਸ ਕਰ ਦਿੱਤਾ। ਇਨ੍ਹਾਂ ਨੇ ਜੱਟ, ਜ਼ਿਮੀਦਾਰਾਂ ਨੂੰ ਪ੍ਰਵੋਕ ਕੀਤਾ ਹੈ। ਤੁਸੀਂ ਚੇਅਰਮੈਨ ਸਾਹਿਬ ਕੋਈ ਵੀ ਰਜਿਸਟਰ ਮਾਰਕਿਟ ਕਮੇਟੀ ਦਾ ਮੰਗਵਾ ਕੇ ਦੇਖ ਲਓ ਤਾਂ ਤੁਹਾਨੂੰ ਪੱਕਾ ਪਤਾ ਲੱਗੇਗਾ ਕਿ ਇਨ੍ਹਾਂ ਨੇ ਅਪਰੈਲ, ਮਈ, ਅਤੇ ਜੂਨ ਵਗੈਰਾ ਮਹੀਨਿਆਂ ਵਿਚ 76 ਰੁਪਏ ਵੀ ਕਣਕ ਨਹੀਂ ਲਈ। ਇਹ ਮੇਰੇ ਸਾਹਮਣੇ ਬੈਠੇ ਹਨ, ਜੇ ਮੈਂ ਗਲਤ ਗਲ ਕਹਿ ਰਿਹਾ ਹੋਵਾਂ ਤਾਂ ਮੈਨੂੰ ਤੁਸੀਂ ਜ਼ਿੰਮੇਵਾਰ ਠਹਿਰਾਓ, ਨਹੀਂ ਤਾਂ ਇਸ ਦੇ ਲਈ ਸਰਕਾਰ ਨੂੰ ਜ਼ਿੰਮੇਵਾਰ ਠਹਿਰਾਇਆ ਜਾਵੇ। ਇਹ ਕਿਸਾਨ ਦੇ ਬੜੇ ਹਮਦਰਦ ਬਣੀ ਫਿਰਦੇ ਹਨ ਔਰ ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਕਿਹਾ ਸੀ ਕਿ ਅਸੀਂ ਕਣਕ ਦਾ ਭਾਅ 150 ਰੁਪਏ ਦੇਵਾਂਗੇ। (ਵਿਘਨ) (ਆਵਾਜਾਈ ਤੇ ਖੇਡਾਂ ਦੇ ਰਾਜ ਮੰਤਰੀ ਵਲੋਂ ਵਿਘਨ) ਤੁਹਾਡਾ ਵੀ ਹਿੱਸਾ ਹੋ ਜਾਵੇਗਾ। (ਵਿਘਨ)

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ :** ਚੇਅਰਮੈਨ ਸਾਹਿਬ, ਨੇ ਚੌਧਰੀ ਸਾਹਿਬ ਜੋ ਲਫਜ਼ ਕਹੇ ਹਨ ਕਿ ਤੁਹਾਡਾ ਵੀ ਹਿੱਸਾ ਹੋ ਜਾਵੇਗਾ, ਹਿੱਸੇ ਵਾਲੇ ਤਾਂ ਹੁਣ ਚਲੇ ਗਏ ਹਨ। ਇਸ ਲਈ ਇਹ ਲਫਜ਼ ਇਨ੍ਹਾਂ ਨੂੰ ਵਾਪਸ ਲੈਣੇ ਚਾਹੀਦੇ ਹਨ। ਅਸੀਂ ਤਾਂ ਇਨ੍ਹਾਂ ਦੇ ਹਿੱਸੇ ਕੱਢਣੇ ਹਨ। (ਵਿਘਨ)

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਕਿਸਾਨ ਇਨ੍ਹਾਂ ਨੂੰ ਕਦੇ ਮੁਆਫ ਨਹੀਂ ਕਰੇਗਾ। ਸਵਾਲ ਇਹ ਹੈ ਕਿ ਇਨ੍ਹਾਂ ਨੇ ਮਹਿਕਮਾ ਬਣਾਇਆ, ਉਸ ਦੇ ਕੁਝ ਰੂਲਜ਼ ਬਣਾਏ ਪਰ ਇਹ ਪੈਡੀ ਦੀ ਖਰੀਦ ਨਹੀਂ ਕਰ ਸਕੇ। ਇਸ ਢੰਗ ਨਾਲ ਇਤਨੀ ਵੱਡੀ ਬੇਈਮਾਨੀ ਇਨ੍ਹਾਂ ਨੇ ਕਰ ਲਈ। ਇਹ ਕਿਹਾ ਗਿਆ ਹੈ ਕਿ 32 ਲੱਖ ਟਨ ਪੈਡੀ ਪੰਜਾਬ ਦੇ ਵਿਚ ਪੈਦਾ ਹੋਈ ਪਰ ਉਹ ਸਾਰੀ ਦੀ ਸਾਰੀ ਸ਼ੈਲਰਾਂ ਵਾਲਿਆਂ ਨੇ ਖਰੀਦੀ ਹੈ। (ਵਿਘਨ) ਫਿਰ ਇਹ ਕਿਸਾਨਾਂ ਦੇ ਹਿੱਤਾਂ ਦੀ ਗਲ ਕਰਦੇ ਹਨ। ਚੇਅਰਮੈਨ ਸਾਹਿਬ 24 ਕਰੋੜ ਰੁਪਿਆ ਇਨ੍ਹਾਂ ਨੇ ਸ਼ੈਲਰਾਂ ਵਾਲਿਆਂ ਨੂੰ ਦਿਤਾ। (ਵਿਘਨ) ਜੇ ਇਸ ਤੇ 14% ਵਿਆਜ ਵੀ ਲਾਇਆ ਜਾਵੇ ਤਾ ਤੁਸੀਂ ਆਪ ਅੰਦਾਜ਼ਾ ਲਗਾਓ ਕਿ ਵਿਆਜ ਦੀ ਰਕਮ ਕਿੰਨੀ ਬਣਦੀ ਹੈ। (ਵਿਘਨ)

**ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ :** ਆਨ ਏ ਪੁਆਇੰਟ ਆਫ਼ ਪ੍ਰਸਨਲ ਐਕਸਪਲਨੇਸ਼ਨ, ਸਰ। ਚੇਅਰਮੈਨ ਸਾਹਿਬ, ਗਲ ਤਾਂ ਸਰਕਾਰ ਨੇ ਚੰਗੀ ਕੀਤੀ ਹੈ। ਜੋ ਮਿਨੀਮਮ ਪ੍ਰਾਈਸ ਕਣਕ ਦੀ ਹੈ ਉਸ ਤੋਂ ਉਪਰ ਕੋਈ ਵੀ ਅਗਰ ਹਿੰਦੁਸਤਾਨ ਵਿਚ ਖਰੀਦਣਾ ਚਾਹੇ ਤਾਂ ਖਰੀਦ ਸਕਦਾ ਹੈ। (ਵਿਘਨ)

**ਸ਼੍ਰੀ ਸਭਾਪਤੀ :** ਇਹ ਕੋਈ ਪ੍ਰਸਨਲ ਐਕਸਪਲੇਨੇਸ਼ਨ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, 32 ਲੱਖ ਟਨ ਪੈਡੀ ਪੰਜਾਬ ਦੇ ਵਿਚ ਪੈਦਾ ਹੋਈ ਔਰ ਸਾਰੀ ਦੀ ਸਾਰੀ ਸ਼ੈਲਰਾਂ ਵਾਲਿਆਂ ਨੇ ਹੀ ਖਰੀਦੀ। ਅਗਰ ਬਗੈਰ ਸ਼ੈਲਰਾਂ ਵਾਲਿਆਂ ਦੇ ਇਹ ਖਰੀਦੀ ਸਾਬਤ ਕਰ ਦੇਣ ਤਾਂ ਮੈਂ ਹਾਊਸ ਵਿਚ ਅਸਤੀਫਾ ਲਿਖ ਦੇਵਾਂਗਾ। (ਵਿਘਨ) ਇਸ ਢੰਗ ਨਾਲ ਇਨ੍ਹਾਂ ਲੋਕਾਂ ਨੇ 24 ਕਰੋੜ ਰੁਪਿਆ ਸ਼ੈਲਰਾਂ ਵਾਲਿਆਂ ਨੂੰ, ਇੰਡਸਟਰੀ ਵਾਲਿਆਂ ਨੂੰ ਦਿਵਾਇਆ ਹੈ। ਔਰ ਅੱਜ ਇਹ ਐਗਰੀਕਲਚਰ ਅਤੇ ਇੰਡਸਟਰੀ ਨੂੰ ਬਰਾਬਰ ਕਰਨ ਦੀਆਂ ਗੱਲਾਂ ਕਰਦੇ ਹਨ। (ਵਿਘਨ) ਜਦੋਂ ਚੌਧਰੀ ਸਾਹਿਬ ਤੋਂ ਹਿਸਾਬ ਮੰਗਿਆ ਤਾਂ ਉਹ ਹਿਸਾਬ ਕੀ ਦੇਵੇਗਾ ਉਸ ਦਾ ਆਪਣਾ ਕੋਈ ਹਿਸਾਬ ਕਿਤਾਬ ਨਹੀਂ, ਉਹ ਹਿਸਾਬ ਕਿਤਾਬ ਕਿਥੋਂ ਦੇਵੇਗਾ (ਹਾਸਾ) ਸਾਨੂੰ ਚੇਅਰਮੈਨ ਸਾਹਿਬ, ਕੋਈ ਕਰਜ਼ਾ ਨਹੀਂ ਚਾਹੀਦਾ। ਮਾਂ ਨਾਲੋਂ ਡੈਣ ਜਿਹੜੀ ਹੁੰਦੀ ਹੈ ਉਹ ਜ਼ਿਆਦਾ ਖਤਰਨਾਕ ਹੁੰਦੀ ਹੈ। ਮੇਰਾ ਖਿਆਲ ਹੈ ਅੱਜ ਕਲ ਸਾਥੀ ਰੂਪ ਲਾਲ ਨੇ ਡੈਣ ਦਾ ਰੂਪ ਧਾਰਨ ਕੀਤਾ ਹੋਇਆ ਹੈ। ਜੱਟ ਦਾ ਨਾਮ ਲੈ ਕੇ ਇਹ ਕਹਿ ਦੇਣਾ ਕਿ ਅਸੀਂ ਸਸਤੇ ਕਰਜ਼ੇ ਦੇਵਾਂਗੇ, ਇਹ ਗਲਤ ਹੈ। ਤੁਸੀਂ ਇਨ੍ਹਾਂ ਦੀ ਹਿਸਟਰੀ ਪੜ੍ਹੋ, ਇਹ ਫਾਸਿਸਟਾਂ ਦੇ ਹਮਾਇਤੀ ਰਹੇ ਹਨ। ਹੁਣ ਪਤਾ ਨਹੀਂ ਫਾਸਿਸਟਾਂ ਦਾ ਰੂਪ ਧਾਰਨ ਕਰਕੇ ਇਹ ਲਿਆਏ ਹਨ ਤਾਂ ਮੈਂ ਕਹਿ ਨਹੀਂ ਸਕਦਾ। (ਵਿਘਨ)

ਚੇਅਰਮੈਨ ਸਾਹਿਬ, ਇਨ੍ਹਾਂ ਭੱਦਰ ਪੁਰਸ਼ਾਂ ਦੀਆਂ ਦੂਸਰੀਆਂ ਕਰਤੂਤਾਂ ਤੁਸੀਂ ਦੇਖੋ। ਜਦੋਂ ਇਨ੍ਹਾਂ ਦਾ ਰਾਜ ਨਹੀਂ ਸੀ ਤਾਂ ਇਹ ਜਲੂਸ ਕਢਿਆ ਕਰਦੇ ਸੀ। ਮੁਕਤਸਰ ਦੀ ਮੰਡੀ ਵਿਚ ...... (ਵਿਘਨ)

**ਗਿਆਨੀ ਕੁੰਦਨ ਸਿੰਘ ਪਤੰਗ :** ਆਨ ਏ ਪੁਆਇੰਟ ਆਫ਼ ਆਰਡਰ, ਸਰ। ਚੇਅਰਮੈਨ ਸਾਹਿਬ, ਮੈਂ ਤਾਂ ਸਿਰਫ ਇਨ੍ਹਾਂ ਨੂੰ ਅਰਾਮ ਕਰਵਾਉਣਾ ਚਾਹੁੰਦਾ ਸੀ ਕਿਧਰੇ ਇਨ੍ਹਾਂ ਦਾ ਦਮ ਨਾ ਟੁੱਟ ਜਾਵੇ। (ਹਾਸਾ) (ਵਿਘਨ)

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਅਗੇ ਨਰਮਾ ਸਾਢੇ ਚਾਰ ਸੌ ਰੁਪਏ ਪ੍ਰਤੀ ਕੁਇੰਟਲ ਦੇ ਭਾਅ ਵਿਕਦਾ ਸੀ। ਅੱਜ ਕਿਸਾਨ ਨੂੰ, ਜੱਟ ਜ਼ਿਮੀਦਾਰ ਨੂੰ ਇਨ੍ਹਾਂ ਨੇ ਲੁੱਟ ਲਿਆ। (ਵਿਘਨ) ਇਹ ਜੱਟਾਂ ਦੇ ਲਈ ਨਾਹਰਾ ਇਹ ਦਿੰਦੇ ਰਹੇ ਕਿ—

'ਪਗੜੀ ਸੰਭਾਲ ਜੱਟਾ, ਪਗੜੀ ਸੰਭਾਲ ਓਏ'

ਇਹ ਵਾਜੇ ਤਾਂ ਸਰ ਛੋਟੂ ਰਾਮ ਦੇ ਵੇਲੇ ਵਜਾਏ ਜਾਂਦੇ ਸਨ। ਆਪਣੀਆਂ ਮੀਟਿੰਗਾਂ ਵਿਚ ਇਹ ਕਹਿੰਦੇ ਸੀ ਕਿ ਨਰਮੇ ਦਾ ਭਾਅ 800 ਰੁਪਏ ਰੱਖਾਂਗੇ ਬਾਦਲ ਸਾਹਿਬ ਦਾ ਰਾਜ ਆਉਣ ਦਿਓ। ਹੁਣ ਤਾਂ ਉਨ੍ਹਾਂ ਦਾ ਵੀ ਰਾਜ ਆ ਗਿਆ ਹੈ ਅਤੇ ਜੱਟ ਨਿਹਾਲ ਹੋ ਗਏ ਹਨ, ਨਰਮਾ 275 ਰੁਪਏ ਵਿਕਿਆ ਹੈ।

**ਵਿਕਾਸ ਮੰਤਰੀ :** ਉਹ ਤੁਹਾਡੀ ਕਿਰਪਾ ਸੀ।

**ਚੌਧਰੀ ਕਾਂਸ਼ੀ ਰਾਮ :** ਬਾਪੂ ਜੀ, ਮੇਰੀ ਗੱਲ ਸੁਣ ਲਵੋ। ਚੇਅਰਮੈਨ ਸਾਹਿਬ, ਜੇ ਮੈਂ ਕੋਈ ਗਲ ਗਲਤ ਕਰਾਂ ਤਾਂ ਇਹ ਟੋਕਣ। ਮੈਂ ਕਹਿੰਦਾ ਹਾਂ ਕਿ ਇਹ ਅੱਜ ਕਿਸ ਮੂੰਹ ਨਾਲ ਜੱਟਾਂ ਦਾ ਦਮ ਭਰਦੇ ਹਨ।

ਚੇਅਰਮੈਨ ਸਾਹਿਬ, ਦੂਜਾ ਇਹ ਕਿਹਾ ਕਰਦੇ ਸੀ ਕਿ ਸਾਡਾ ਰਾਜ ਆ ਜਾਏਗਾ ਤਾਂ ਅਸੀਂ ਟਰੈਕਟਰਾਂ ਤੇ ਐਕਸਾਈਜ਼ ਡਿਊਟੀ ਘਟ ਕਰ ਦਿਆਂਗੇ, ਜੱਟ ਬਹਿਕਾਵੇ ਵਿਚ ਆ ਗਏ ਔਰ ਇਨ੍ਹਾਂ ਨੂੰ ਵੋਟਾਂ ਪਾ ਦਿੱਤੀਆਂ। ਜੇ ਹੁਣ ਉਹ ਕਹਿੰਦੇ ਹਨ ਕਿ ਸਾਨੂੰ ਟਰੈਕਟਰ ਦਿਓ ਤਾਂ ਇਹ ਕਹਿੰਦੇ ਹਨ ਕਿ ਕੋਈ 12 ਹਾਰਸ ਪਾਵਰ ਦਾ ਟਰੈਕਟਰ ਬਣਾਵਾਂਗੇ ਜਿਹੜਾ ਸਸਤਾ ਹੋਵੇਗਾ। ਚੇਅਰਮੈਨ ਸਾਹਿਬ, ਹੁਣ ਤੁਸੀਂ ਦਸੋ ਕਿ 12 ਹਾਰਸ ਪਾਵਰ ਵਾਲਾ ਟਰੈਕਟਰ 70 ਹਾਰਸ ਪਾਵਰ ਵਾਲੇ ਟਰੈਕਟਰ ਦਾ ਕੰਮ ਦੇ ਸਕਦਾ ਹੈ ?

**ਗਿਆਨੀ ਅਰਜਨ ਸਿੰਘ ਲਿੱਟ :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਇਨ੍ਹਾਂ ਦੀ ਅਗਲੀ ** ਸੁਣੋ।

**ਆਂਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ :** ਚੇਅਰਮੈਨ ਸਾਹਿਬ, ਇਹ ** ਲਫ਼ਜ਼ ਅਨਪਾਰਲੀਮੈਂਟਰੀ ਹੈ, ਇਹ ਕਢਾ ਦਿੱਤਾ ਜਾਵੇ।

**ਸ੍ਰੀ ਸਭਾਪਤੀ :** ਇਹ ਲਫ਼ਜ਼ ਕਾਰਵਾਈ ਵਿਚੋਂ ਕੱਢ ਦਿਤਾ ਜਾਵੇ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, * * ਲਫ਼ਜ਼ ਕੋਈ ਅਨਪਾਰਲੀਮੈਂਟਰੀ ਨਹੀਂ ਹੈ। ਤੁਸੀਂ ਡਿਕਸ਼ਨਰੀ ਕੱਢ ਕੇ ਵੇਖ ਲਵੋ, ** ਦੀ ਇੰਗਲਿਸ਼ ਪਰਫਾਰਮੈਂਸ ਹੈ। ਚੇਅਰਮੈਨ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਵਿਕਾਸ ਮੰਤਰੀ ਜੀ ਬੈਠੇ ਹਨ ਇਹ ਦੱਸਣ ਕਿ ਦੋ ਆਨੇ ਵੀ ਟਰੈਕਟਰਾਂ ਦੀ ਕੀਮਤ ਘੱਟ ਹੋਈ ਹੋਵੇ।

**ਵਿਕਾਸ ਮੰਤਰੀ :** ਘੱਟ ਰਹੀ ਹੈ, ਘੱਟ ਰਹੀ ਹੈ।

---

**Expunged as orderrd by the Chair,

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਡਿਵੈਲਪਮੈਂਟ ਮਨਿਸਟਰ ਸਾਹਿਬ ਕਹਿ ਰਹੇ ਹਨ ਕਿ ਘੱਟ ਰਹੀ ਹੈ। ਮੈਂ ਤਾਂ ਇਹ ਚਾਹੁੰਦਾ ਹਾਂ ਕਿ ਡਿਵੈਲਪਮੈਂਟ ਮਨਿਸਟਰ ਸਾਹਿਬ ਇਥੇ ਬੈਠੇ ਹਨ, ਇਹ ਹਾਊਸ ਵਿਚ ਉਠ ਕੇ ਕਹਿ ਦੇਣ ਕਿ ਕਦੋਂ ਘਟਾ ਰਹੇ ਹਨ ਅਤੇ ਕਿੰਨੀ ਘਟਾ ਰਹੇ ਹਨ ।

ਚੇਅਰਮੈਨ ਸਾਹਿਬ, ਇਹ ਕਹਿੰਦੇ ਹਨ ਕਿ ਕਾਂਗਰਸ ਵਾਲਿਆਂ ਨੇ ਸਾਡੇ ਗਲ ਬੜਾ ਪਿੱਟਣਾ ਪਾ ਦਿੱਤਾ ਹੈ, ਜਿਹੜਾ ਸਾਡਾ ਰਾਜ ਆ ਗਿਆ ਹੈ। ਅਸੀਂ ਕਹਿੰਦੇ ਹਾਂ ਕਿ ਜੇ ਇਹ ਪਿੱਟਣਾ ਹੈ ਤਾਂ ਛੱਡੋ ਰਾਜ ਨੂੰ। ਇਹੋ ਜਿਹੇ ਭਲੇ ਅਤੇ ਭਦਰ ਪੁਰਸ਼ ਹਨ ਜਿਹੜੇ ਕਿ ਰਾਜ ਨੂੰ ਪਿੱਟਣਾ ਦਸਦੇ ਹਨ। ਜੇ ਇਹ ਪਿੱਟਣਾ ਹੈ ਤਾਂ ਇਧਰ ਆ ਜਾਵੋ, ਅਸੀਂ ਸੰਭਾਲ ਲਵਾਂਗੇ ਤੁਹਾਨੂੰ ਪੈਸੇ ਦੇ ਦਿਆਂਗੇ। ਚੇਅਰਮੈਨ ਸਾਹਿਬ, ਇਕ ਆਦਮੀ ਬਾਂਸ ਘੜੀ ਬੈਠਾ ਸੀ। ਪਤਾ ਨਹੀਂ ਕਿ ਉਹ ਸ਼ੇਰ ਸ਼ਾਹ ਸੂਰੀ ਦੇ ਵਕਤ ਦਾ ਸੀ ਜਾਂ ਕਦੋਂ ਦਾ ਮੈਨੂੰ ਪਤਾ ਨਹੀਂ (ਵਿਘਨ) ਉਹ ਕਹਿੰਦਾ ਸੀ ਕਿ ਆਉ ਭਰਤੀ ਖੁਲੀ ਹੈ ਲੋਕਾਂ ਨੂੰ ਭਰਤੀ ਕਰਦੇ ਕਰਦੇ ਆਪ ਜ਼ੈਲਦਾਰ ਬਣ ਗਿਆ। ਚੇਅਰਮੈਨ ਸਾਹਿਬ, ਅਗਰ ਇਹ ਢੰਗ ਰਿਹਾ ਔਰ ਇਸ ਢੰਗ ਦੇ ਮੁਤਾਬਿਕ ਐਗਰੀਕਲਚਰ ਅਗਰ ਇੰਡਸਟਰੀ ਦੇ ਬਰਾਬਰ ਟਰੀਟ ਹੋ ਗਈ ਤਾਂ ਜੱਟ ਸਿਵਲਾਈਜੇਸ਼ਨ ਖਤਮ ਹੋ ਜਾਵੇਗੀ ਔਰ ਇਹ ਕਿਸਾਨਾਂ ਦਾ ਬੇੜਾ ਗਰਕ ਕਰ ਦੇਣਗੇ। ਸਾਨੂੰ ਕੋਈ ਕਰਜ਼ੇ ਦੀ ਲੋੜ ਨਹੀਂ। ਜਿਹੜੇ ਇਹ ਕੋਆਪਰੇਟਿਵ ਦੇ ਕਰਜ਼ੇ ਹਨ, ਬੈਂਕਾਂ ਵਾਲੇ ਪਿੱਛੇ ਪਿੱਛੇ ਭੱਜੇ ਫਿਰਦੇ ਹਨ। ਹਾਲੇ ਤਾਂ ਅਜ ਹੀ ਪਾਸ ਕੀਤਾ ਹੈ ਕਰਜ਼ੇ ਦੀ ਵਸੂਲੀ ਕਰਨ ਲਈ ਜੱਟ ਦੀ ਜ਼ਮੀਨ ਕੁਰਕ ਹੋ ਸਕਦੀ ਹੈ, ਜਟ ਦੀ ਬੀਵੀ ਦੀਆਂ ਟੂਮਾਂ ਕੁਰੱਕ ਹੋ ਸਕਦੀਆਂ ਹਨ, ਉਸਦਾ ਗੱਡਾ ਕੁਰੱਕ ਹੋ ਸਕਦਾ ਹੈ। ਅੱਜ ਸਰਕਾਰ ਇਥੇ ਜੱਟਾਂ ਦੀ ਸਹਾਇਤਾ ਦਾ ਦਮ ਭਰਦੀ ਹੈ, ਕਹਿੰਦੀ ਹੈ ਕਿ ਕਰਜ਼ੇ ਦਿਵਾਉਣੇ ਹਨ। ਅਸੀਂ ਇਹ ਕਰਜ਼ੇ ਨਹੀਂ ਲੈਣੇ।

ਇਥੇ ਕਿਹਾ ਗਿਆ ਹੈ ਕਿ ਬਾਦਲ ਸਾਹਿਬ ਦੀ ਸਰਕਾਰ ਆਈ ਹੈ ਤੇ ਖਾਲੇ ਪੱਕੇ ਕਰ ਰਹੀ ਹੈ। ਮੈਂ ਦੱਸਦਾ ਹਾਂ ਕਿ ਪੰਜਾਬ ਟਿਊਬਵੈਲ ਕਾਰਪੋਰੇਸ਼ਨ ਜਿਹੜੀ ਹੈ......

**ਖੇਤੀਬਾੜੀ ਮੰਤਰੀ:** ** ** **

**ਸ਼੍ਰੀ ਸਭਾਪਤੀ:** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ :** ਚੇਅਰਮੈਨ ਸਾਹਿਬ, ਮੈਂ ਮੰਤਰੀ ਜੀ ਨੂੰ ਦਰਖਾਸਤ ਕਰਾਂਗਾ ਕਿ ਉਹ ਸੀਰੀਅੱਸ ਹੋਣ, ਬਚਪਨਾ ਛੱਡ ਦੇਣ। ਹੁਣ ਉਹ ਅੱਖ ਮਟੱਕੇ ਤੇ ਆ ਗਏ ਹਨ । ਲੋਕਾਂ ਨੇ ਉਨ੍ਹਾਂ ਨੂੰ ਜ਼ਿਮੇਵਾਰੀ ਸੌਂਪੀ ਹੈ। ਸੋ ਮੈਂ ਕਹਿ ਰਿਹਾ ਸੀ ਕਿ ਟਿਊਬਵੈਲ ਕਾਰਪੋਰੇਸ਼ਨ ਖਾਲੇ ਪੱਕੇ ਕਰਦੀ ਹੈ ਪਰ ਇਹ ਕੋਈ ਪਤਾ ਨਹੀਂ ਕਿ ਕਿੰਨੇ ? ਇਹ ਦੱਸਣਾ ਚਾਹੀਦਾ ਹੈ ਕਿ ਕਿੰਨੇ ਕੀਤੇ ਹਨ। ਇਹ ਤਾਂ ਕੇਵਲ ਅਟੈਨਸ਼ਨ ਡਾਈਵਰਟ ਕਰਨ ਵਾਲੀ ਗਲ ਹੈ। ਇਹ ਕਹਿ ਰਹੇ ਹਨ ਕਿ ਖਾਲੇ ਪੱਕੇ ਕਰ ਰਹੇ ਹਾਂ ਅਤੇ ਕੱਸੀਆਂ ਪੱਕੀਆਂ ਕਰ ਰਹੇ ਹਾਂ। ਇਹ ਦੱਸਦੇ ਹਨ ਕਿ ਇਨ੍ਹਾਂ ਦਾ ਫਾਇਦਾ ਇਹ ਹੋਵੇਗਾ ਕਿ 25%, 30% ਪਾਣੀ ਵੱਧ ਜਾਏਗਾ। ਸਾਡੇ ਲੀਡਰ ਚੌਧਰੀ ਬਲਰਾਮ ਜੀ ਵੀ ਇਨ੍ਹਾਂ ਨਾਲ ਹੁੰਗਾਰਾ ਭਰ ਦਿੰਦੇ ਹਨ। ਚੇਅਰਮੈਨ ਸਾਹਿਬ, ਮੈਂ ਕਹਿੰਦਾ ਹਾਂ ਕਿ ਸਾਡੀ ਬਦ-ਬਖਤੀ ਹੈ। ਚੇਅਰਮੈਨ ਸਾਹਿਬ (ਵਿਘਨ)

** Expunged as ordered by the Chair.

**ਗਿਆਨੀ ਅਰਜਣ ਸਿੰਘ ਲਿੱਟ** : ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਕਾਂਸ਼ੀ ਰਾਮ**: ਚੇਅਰਮੈਨ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇੰਡੋ-ਪਾਕ ਟਰੀਟੀ ਦੇ ਤਹਿਤ ਤਿੰਨ ਦਰਿਆ ਸਤਲੁਜ, ਬਿਆਸ ਔਰ ਰਾਵੀ ਸਾਡੇ ਹਿੱਸੇ ਵਿਚ ਆਏ ਔਰ ਇਹ ਤਿੰਨੇ ਪੰਜਾਬ ਵਿਚ ਹਨ। ਇਸ ਦੇ ਬਾਵਜੂਦ ਵੀ ਪੰਜਾਬ ਦੇ ਲੋਕ ਪਾਣੀ ਵਿਚ ਸਰਫਾ ਕਰਦੇ ਹਨ। ਚੇਅਰਮੈਨ ਸਾਹਿਬ, ਤੁਸੀਂ ਸੁਣ ਲਵੋ ਕਿ ਸਰਫਾ ਕਦੋਂ ਕਰੀਦਾ ਹੈ ? ਸਰਫਾ ਉਦੋਂ ਕਰੀਦਾ ਹੈ ਜਦੋਂ ਭੁਖ ਨੰਗ ਨੇੜੇ ਹੋਵੇ। ਇਸ ਦਾ ਇਸ ਹਾਊਸ ਨੇ ਔਰ ਪੰਜਾਬ ਦੀ ਜਨਤਾ ਨੇ ਇਹ ਇਨਫਰੈਂਸ ਕਢਿਆ ਹੈ ਕਿ ਭੁਖ ਨੰਗ ਆ ਗਈ ਹੈ। ਚੇਅਰਮੈਨ ਸਾਹਿਬ, ਮੈਂ ਅਰਜ਼ ਕਰਾਂ ਕਿ ਸਾਡੀ ਸਰਕਾਰ ਦੀ ਇਕ ਆਰਗੇਨਾਈਜੇਸ਼ਨ ਹੈ ਜਿਸ ਨੂੰ ਇਹ ਪਬਲਿਕ ਰਿਲੇਸ਼ਨਜ਼ ਡਿਪਾਰਟਮੈਂਟ ਕਹਿੰਦੇ ਹਨ। ਉਹ ਸਰਕਾਰੀ ਮੁਨਿਆਦੀ ਕਰਨ ਵਾਲੇ ਹਨ। ਉਸਨੇ, ਚੇਅਰਮੈਨ ਸਾਹਿਬ, ਸਟੇਸ਼ਨਰੀ ਛਪਵਾਈ ਅਤੇ ਇਹ ਪ੍ਰਚਾਰ ਕਰ ਰਹੇ ਹਨ ਕਿ ਥੀਨ ਡੈਮ ਦੀ ਮੰਨਜ਼ੂਰੀ ਮਿਲ ਗਈ ਹੈ। ਮੈਂ ਦਸਣਾ ਚਾਹੁੰਦਾ ਹਾਂ ਕਿ ਸਰਕਾਰ ਸਾਡੇ ਵਿਚ ਭੁਲੇਖੇ ਪਾ ਰਹੀ ਹੈ। ਅਜੇ ਤੱਕ ਸਰਕਾਰ ਕੋਲ ਟੈਕਨੀਕਲ ਕਲੀਅਰੈਂਸ ਹੀ ਨਹੀਂ ਆਈ but they have said that they have procured it. ਇਹ ਸਾਰਾ ਗਲਤ ਪ੍ਰਾਪੇਗੰਡਾ ਕੀਤਾ ਜਾ ਰਿਹਾ ਹੈ ਮੈਂ ਦੋਸਤਾਂ ਨੂੰ ਕਹਾਂਗਾ ਕਿ ਝੂਠੇ ਪ੍ਰਾਪੇਗੰਡਿਆਂ ਨਾਲ ਰਾਜ ਨਹੀਂ ਹੁੰਦਾ। ਸਾਨੂੰ ਸੱਚੀ ਗੱਲ ਕਹਿਣੀ ਚਾਹੀਦੀ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਥੀਨ ਡੈਮ ਦੀਆਂ ਮਿੰਨਟਸ ਤਕ ਸਾਈਨ ਨਹੀਂ ਹੋਈਆਂ। ਸਾਡੇ ਮੁੱਖ ਮੰਤਰੀ ਜੀ ਨੇ ਇਸ ਕੰਮ ਲਈ ਰਾਜਸਥਾਨ ਅਤੇ ਹਰਿਆਣਾ ਦੇ ਚੀਫ ਮਨਿਸਟਰਜ਼ ਨੂੰ ਹੋਸਟ ਕੀਤਾ। ਰਾਜਸਥਾਨ ਦਾ ਚੀਫ ਮਨਿਸਟਰ ਤਾਂ ਪੁੱਜਿਆ ਹੀ ਨਹੀਂ ਪਰ ਸ੍ਰੀ ਕੇਦਾਰ ਨਾਥ ਸ਼ਰਮਾ ਜਿਹੜਾ ਕਿ ਹੋਮ ਮਨਿਸਟਰ ਹੈ ਰਾਜਸਥਾਨ ਦਾ ਉਸਨੇ ਸਾਫ ਗਲ ਕਹਿ ਦਿੱਤੀ ਟੇਬਲ ਟਾਕ ਤੇ ਕਿ ਜਦੋਂ ਤਕ ਹੈਡ ਵਰਕਸ ਬੀ. ਐਮ. ਬੀ. ਨੂੰ ਨਹੀਂ ਦਿੱਤੇ ਜਾਂਦੇ ਅਤੇ ਜਦ ਤੱਕ ਬੀ. ਐਮ. ਬੀ. ਦਾ ਜਨਰਲ ਮਨੇਜਰ ਇਹ ਆਕੇ ਕਹਿ ਨਹੀਂ ਦੇਂਦਾ ਕਿ ਅਸੀਂ ਚਾਰਜ ਲੈ ਲਿਆ ਹੈ ਅਸੀਂ ਇਸ ਤੇ ਦਸਖਤ ਕਰਨ ਲਈ ਤਿਆਰ ਨਹੀਂ ਹਾਂ। ਇਸਦੀ ਕਲੀਅਰੈਂਸ ਤਾਂ ਦੂਰ ਰਹੀ ਉਹ ਜਿਹੜੀਆਂ ਮਿੰਨਟਸ ਸਨ ਉਨ੍ਹਾਂ ਤੇ ਦਸਤਖਤ ਤਕ ਵੀ ਨਹੀਂ ਹੋਏ। ਚੇਅਰਮੈਨ ਸਾਹਿਬ, ਜਿਸ ਦਿਨ ਇਹ ਹੋਵੇਗਾ ਉਹ ਦਿਨ ਬੜਾ ਬਦਬਖਤੀ ਦਾ ਦਿਨ ਹੋਵੇਗਾ। ਚੇਅਰਮੈਨ ਸਾਹਿਬ, ਇਹ ਰਿਕਾਰਡ ਦੀ ਕਾਪੀ ਜਿਸ ਉਪਰ ਇਨ੍ਹਾਂ ਨੂੰ ਤਿੰਨਾਂ ਸਟੇਟਾਂ ਦੀ ਅਸੈਂਟ ਮਿਲੀ ਹੈ, ਉਹ ਟੇਬਲ ਆਫ ਦੀ ਹਾਊਸ ਤੇ ਰੱਖ ਦੇਣ। ਇਹ ਕੋਈ ਸੀਕਰਟ ਡਾਕੂਮੈਂਟ ਨਹੀਂ ਹੈ। ਇਹ ਤਾਂ ਪਬਲਿਕ ਡਾਕੂਮੈਂਟ ਹੈ। ਇਸ ਨੂੰ ਸਦਨ ਦੀ ਮੇਜ਼ ਤੇ ਰੱਖਣਾ ਚਾਹੀਦਾ ਹੈ।

(ਇਸ ਵੇਲੇ ਗਿਆਨੀ ਅਰਜਣ ਸਿੰਘ ਲਿੱਟ, ਮੈਂਬਰ, ਪੈਨਲ ਆਫ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

6.20 ਸ਼ਾਮ

ਚੇਅਰਮੈਨ ਸਾਹਿਬ, ਇਹ ਤਿੰਨ ਹੈਡ ਵਰਕਸ ਦੀਆਂ ਚਾਬੀਆਂ ਦੇ ਕੇ ਆਏ ਹਨ। ਚੇਅਰਮੈਨ ਸਾਹਿਬ, ਇਹ ਪਾਣੀ ਹੁਣ ਪੁਛ ਕੇ ਦੇਣਗੇ। 168 ਘੰਟੇ ਦੀ ਵਾਰੀ ਡਿਸਟਰੀਬਿਊਟ ਹੁੰਦੀ ਹੈ। ਜੇ ਇਮਾਨਦਾਰੀ ਨਾਲ ਚਲਾਵੇ ਤਾਂ ਇਕ ਡੇਢ ਪੈਹਿਰ ਪਾਣੀ ਦਾ ਉਸ ਕੋਲ ਬਚ ਜਾਂਦਾ ਹੈ।

**ਮਾਸਟਰ ਚੰਦ ਸਿੰਘ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੇ ਵੀ ਇੱਕ ਕਾਮਰਡ ਨੇ ਬੋਲਣਾ ਹੈ। ਹਾਊਸ ਦਾ ਟਾਈਮ ਕਦੋਂ ਤੱਕ ਚੱਲੇਗਾ? ਸਾਨੂੰ ਵੀ ਟਾਈਮ ਦਿਓ।

---

**Expunged as ordered by the Chair.

**ਸ੍ਰੀ ਸਭਾਪਤੀ** : ਕਾਂਸ਼ੀ ਰਾਮ ਜੀ, ਹੁਣ ਤੁਸੀਂ ਵਾਈਂਡ ਅੱਪ ਕਰੋ ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਤੁਹਾਨੂੰ ਪਤਾ ਹੀ ਹੋਣਾ ਹੈ ਕਿ ਮੇਹਰਾਬ ਕਿਤਨੇ ਪੈਸੇ ਖਾ ਜਾਂਦਾ ਹੈ । 168 ਘੰਟੇ ਦੀ ਵਾਰੀ ਡਿਸਟਰੀਬਿਊਟ ਕਰਦਾ ਹੈ । ਇਸ ਤਰ੍ਹਾਂ ਉਹ ਕੁਝ ਟਾਈਮ ਦਾ ਪਾਣੀ ਖਾ ਜਾਂਦਾ ਹੈ । ਜਿਹੜਾ ਵੀ ਉਹ ਕਰੇਗਾ ਉਹ ਇਹ ਸਭ ਜਾਣਤੇ ਹਨ । ਇਸ ਲਈ ਜੇ ਇਹ ਹੈਡ ਵਰਕਸ ਚਲੇ ਗਏ ਤਾਂ It would be an attack on the integrity and sovereignty of the federal system. Do you understand, my friends ? ਚੇਅਰਮੈਨ ਸਾਹਿਬ, ਮੈਂ ਪੰਜਾਬੀ ਵਿਚ ਇਸ ਦਾ ਤਰਜਮਾ ਕਰ ਦਿੰਦਾ ਹਾਂ । ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਹੈਡ ਵਰਕਸ ਦਾ ਕੰਟਰੋਲ ਬੀ. ਐਮ. ਬੀ. ਦੇ ਪਾਸ ਚਲਾ ਗਿਆ ਤਾਂ ਇਸਦਾ ਮਤਲਬ ਇਹ ਹੋਵੇਗਾ ਕਿ ਸਾਡੇ ਫੈਡਰਲ ਸਟਰੱਕਚਰ ਵਿਚ ਜ਼ਿਆਦਾ ਤੋਂ ਜ਼ਿਆਦਾ ਇੰਟਰਵੈਨਸ਼ਨ ਹੋਵੇਗੀ । ਸਮਝ ਗਏ (ਹਾਸਾ) (ਘੰਟੀ)

ਚੇਅਰਮੈਨ ਸਾਹਿਬ, ਇਨ੍ਹਾਂ ਹਾਤਮਤਾਈਆਂ ਦੀ ਗੱਲ ਸੁਣੋ । ਇਹ ਕਹਿੰਦੇ ਹਨ ਕਿ ਕਾਂਗਰਸ ਸਰਕਾਰ ਨੇ ਪੰਜਾਬ ਵਿਚ ਕੋਈ 400, 500 ਪਿੰਡਾਂ ਨੂੰ ਲਿੰਕ ਰੋਡਜ਼ ਨਹੀਂ ਬਣਾ ਕੇ ਦਿੱਤੀਆਂ। ਚੇਅਰਮੈਨ ਸਾਹਿਬ, 'ਖਾਵੇ ਪੀਵੇ ਭਰਾ ਦਾ, ਗੀਤ ਗਾਵੇ ਖਸਮ ਦੇ, ਚੇਅਰਮੈਨ ਸਾਹਿਬ, ਇਹ ਸਾਡਾ ਪੈਸਾ ਹੈ । ਐਗਰੀਕਲਚਰਲ ਪ੍ਰੋਡਿਊਸ ਤੇ ਮਾਰਕਿਟ ਫੀਸ ਜੱਟ ਦਿੰਦਾ ਹੈ । ਇਹ ਕਹਿੰਦੇ ਹਨ ਕਿ ਅਸੀਂ ਸੜਕਾਂ ਬਣਾਉਂਦੇ ਹਾਂ । ਗੌਰਮਿੰਟ ਇਸ ਵਿਚ ਕੁਝ ਵੀ ਨਹੀਂ ਕਰਦੀ । ਇਹ ਤਾਂ ਕਿਸਾਨ ਨੇ ਪੈਸਾ ਦਿਤਾ ਹੋਇਆ ਹੈ । ਉਸ ਪੈਸੇ ਨਾਲ ਹੀ ਸੜਕਾਂ ਬਣਦੀਆਂ ਹਨ । ਚੇਅਰਮੈਨ ਸਾਹਿਬ, ਮੇਰੀ ਮੌਦਬਾਨਾ ਅਰਜ਼ ਹੈ ਕਿ ਇਹ ਸਰਕਾਰ ਫਰੇਬ ਨਹੀਂ ਕਰ ਰਹੀ ਤਾਂ ਕੀ ਕਰ ਰਹੀ ਹੈ ?

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਇਹ ਸਾਰੇ ਬਹੁਤ ਸਿਆਣੇ ਆਦਮੀ ਹਨ । ਅਗਰ ਮੇਰੀ ਇਹ ਹਾਲਤ ਹੋ ਜਾਵੇਗੀ ਤਾਂ ਇਹ ਮੇਰੇ ਘਰ ਸਭ ਨਾਲੋਂ ਪਹਿਲਾਂ ਖਬਰ ਦੇਣ ਜਾਣਗੇ, ਇਹ ਮੇਰੇ ਨਾਲ ਹਮਦਰਦੀ ਰੱਖਣਗੇ ।

**ਸ੍ਰੀ ਸਭਾਪਤੀ** : ਤੁਸੀਂ ਚੇਅਰ ਨੂੰ ਐਡਰੈਸ ਕਰੋ ।

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਵਜ਼ੀਰੀ ਬੜੀ ਦੂਰ ਹੈ । ਮੈਂ ਇਨ੍ਹਾਂ ਦੀ ਫੈਸੀਨੇਸ਼ਨ ਵਿੱਚ ਐਬਸਾਰਬ ਹੋ ਗਿਆ ਸੀ । ਚੇਅਰਮੈਨ ਸਾਹਿਬ, ਇਹ ਹਾਤਮਤਾਈ ਕਹਿੰਦੇ ਹਨ ਕਿ ਅਸੀਂ ਸੜਕਾਂ ਬਣਾ ਦਿਆਂਗੇ । ਜੱਟਾਂ ਦਾ ਪੈਸਾ ਹੈ, ਇਹਨਾਂ ਨੇ ਕਿਹੜੀ ਮੁੰਗਲੀ ਫੇਰਨੀ ਹੈ । (ਘੰਟੀ)

**ਸ੍ਰੀ ਸਭਾਪਤੀ** : ਚੌਧਰੀ ਸਾਹਿਬ, ਹੁਣ ਵਾਈਂਡ ਅੱਪ ਕਰੋ ।

**ਚੌਧਰੀ ਕਾਂਸ਼ੀ ਰਾਮ** : ਮੈਂ, ਚੇਅਰਮੈਨ ਸਾਹਿਬ, ਤੁਹਾਨੂੰ ਦਰਖਾਸਤ ਕਰਾਂਗਾ ਕਿ ਪੰਜਾਬ ਦੇ ਲੋਕਾਂ ਤੇ ਰਹਿਮ ਕਰੋ । ਮੇਰੀ ਇਸ ਹਾਊਸ ਅੱਗੇ ਪ੍ਰਾਰਥਨਾ ਹੈ ਤੁਹਾਡੀ ਮਾਰਫਤ ਕਿ ਸਾਨੂੰ ਇੰਡਸਟਰੀ ਦੇ ਬਰਾਬਰ ਨਾ ਟਰੀਟ ਕੀਤਾ ਜਾਵੇ । ਸਾਨੂੰ ਮੁਫਤ ਦਾ ਦਾਰੂ ਪਿਲਾ ਕੇ ਕੰਗਾਲ ਨਾ ਬਣਾਓ ।

**Expunged as ordered by the Chair.

[ਚੌਧਰੀ ਕਾਂਸ਼ੀ ਰਾਮ]

'ਮੁਫਤ ਕੀ ਪੀਤੇ ਥੇ ਮੈਂ ਔਰ ਕਹਿਤੇ ਥੇ,
ਕਿ ਰੰਗ ਲਾਏਗੀ ਹਮਾਰੀ ਫਾਕਾ ਮਸਤੀ ਏਕ ਦਿਨ'

ਇਹ ਮਤਾ ਸਾਥੀ ਰਪ ਲਾਲ ਨੂੰ ਮੁਬਾਰਕ ਹੋਵੇ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** (ਗੜ੍ਹਸ਼ੰਕਰ) : ਚੇਅਰਮੈਨ ਸਾਹਿਬ, ਇਸ ਮਤੇ ਦਾ ਵਿਸ਼ਾ ਬੜਾ ਅਹਿਮ ਹੈ । ਜੋ ਭਾਵਨਾ ਸਾਥੀ ਸਾਹਿਬ ਦੀ ਹੈ ਮੈਂ ਉਸ ਦੇ ਨਾਲ ਸਹਿਮਤ ਹਾਂ। ਲੇਕਿਨ ਜਿਸ ਤਰੀਕੇ ਨਾਲ ਅਲਫਾਜ਼ ਲਿਖੇ ਗਏ ਹਨ, ਉਸ ਦੇ ਵਿਚ ਕਾਫੀ ਖਤਰੇ ਪੈਦਾ ਹੋ ਸਕਦੇ ਹਨ । ਮਿਸਾਲ ਦੇ ਵੱਜੋਂ ਖੇਤੀ ਨੂੰ ਵਧੇਰੇ ਸਹੂਲਤ ਹੋਵੇ, ਇਮਦਾਦ ਹੋਵੇ, ਇਸ ਦੇ ਵਿਚ ਤਾਂ ਕੋਈ ਸ਼ੰਕਾ ਦੀ ਬਾਤ ਨਹੀਂ, ਪਰ ਜੋ ਅਸੀਂ ਸਨਅੱਤ ਨਾਲ ਬਰਾਬਰ ਮੰਗੀਏ ਤਾਂ ਇਹ ਸਾਨੂੰ ਬੜੀ ਮਹਿੰਗੀ ਪਵੇਗੀ । ਇਸ ਲਈ ਮੇਰੇ ਦੂਸਰੇ ਸਾਥੀਆਂ ਨੇ ਜਿਹੜੇ ਤੌਖਲੇ ਜ਼ਾਹਰ ਕੀਤੇ ਹਨ, ਮੈਂ ਉਨ੍ਹਾਂ ਦੇ ਨਾਲ ਸਹਿਮਤ ਹਾਂ ।

(ਇਸ ਸਮੇਂ ਹਾਊਸ ਵਿਚ ਬਿਜਲੀ ਬੰਦ ਹੋ ਗਈ)

**ਚੌਧਰੀ ਕਾਂਸ਼ੀ ਰਾਮ** : ਚੇਅਰਮੈਨ ਸਾਹਿਬ, ਤੁਸੀਂ ਸਾਡੇ ਨਾਲ ਡਿਸਕਰੀਮੀਨੇਸ਼ਨ ਕਰ ਰਹੇ ਹੋ । ਜਦੋਂ ਸਾਡਾ ਕਾਮਰੇਡ ਬੋਲਣ ਲੱਗਿਆ ਤਾਂ ਤੁਸੀਂ ਬੱਤੀ ਹੀ ਬੁਝਾ ਦਿੱਤੀ ਹੈ ।

**ਸ੍ਰੀ ਸਭਾਪਤੀ** : ਤੁਸੀਂ ਇਹ ਡਿਸਕਰੀਮੀਨੇਸ਼ਨ ਦਾ ਸ਼ਬਦ ਵਿਦਡਰਾ ਕਰੋ ।

**ਕਾਮਰੇਡ ਸੱਤਪਾਲ ਡਾਂਗ** : ਚੇਅਰਮੈਨ ਸਾਹਿਬ, ਇਹ ਗੱਲ ਤਾਂ ਹਿਊਮਰ ਵਿਚ ਕਹੀ ਗਈ ਹੈ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਕਿਸਾਨਾਂ ਨੂੰ ਬਿਜਲੀ ਫਲੈਟ ਰੇਟ ਤੇ ਮਿਲਦੀ ਹੈ ਦੂਸਰੇ ਪਾਸੇ ਸਨਅੱਤਾਂ ਨੂੰ ਮੀਟਰ ਸਿਸਟਮ ਦੇ ਨਾਲ ਬਿਜਲੀ ਸਪਲਾਈ ਕੀਤੀ ਜਾਂਦੀ ਹੈ । ਮੈਂ ਨਹੀਂ ਕਹਿ ਸਕਦਾ ਕਿਸ ਤਰ੍ਹਾਂ ਕਿਸਾਨ ਫਲੈਟ ਸਿਸਟਮ ਛੱਡ ਕੇ ਮੀਟਰ ਸਿਸਟਮ ਵੱਲ ਆ ਜਾਣਗੇ। ਜਿਥੋਂ ਤੱਕ ਸਨਅੱਤ ਲਈ ਕਰਜ਼ੇ ਦਾ ਤੁਅੱਲਕ ਹੈ।

ਸਾਥੀ ਰੂਪ ਲਾਲ : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਸਨਅੱਤ ਨੂੰ ਬਹੁਤ ਜ਼ਿਆਦਾ ਰਕਮ 18 ਫ਼ੀ ਸਦੀ ਵਿਆਜ ਤੇ ਮਿਲਦੀ ਹੈ ਜਦੋਂ ਕਿ ਕਿਸਾਨ ਨੂੰ ਇਹ 13 ਪ੍ਰਤੀਸ਼ਤ ਤੇ ਮਿਲਦੀ ਹੈ । ਥੋੜ੍ਹੀ ਜਿਹੀ ਰਕਮ ਸਨਅੱਤ ਵਾਲਿਆਂ ਨੂੰ ਮਹਿਕਮੇ ਤੋਂ ਸਾਢੇ ਚਾਰ ਪ੍ਰਤੀਸ਼ਤ ਦੇ ਰੇਟ ਤੇ ਮਿਲਦੀ ਹੈ। ਅਸੀਂ ਸਨਅੱਤ ਨਾਲ ਬਰਾਬਰ ਹੋ ਕੇ ਆਪਣੇ ਸਿਰ ਜ਼ਰੂਰ ਫਾਹਾ ਪਾਉਣਾ ਹੈ । ਸਨਅੱਤ ਤੇ ਤਾਂ ਪ੍ਰਾਫਿਟ ਟੈਕਸ ਲਗਦਾ ਹੈ, ਇਨਕਮ ਟੈਕਸ ਲੱਗਦਾ ਹੈ, ਗੇਨਜ਼ ਟੈਕਸ ਲਗਦਾ ਹੈ, ਇਸ ਤਰ੍ਹਾਂ ਸਨਅੱਤ ਦੇ ਨਾਲ ਬਰਾਬਰੀ ਲੈ ਕੇ ਅਸੀਂ ਆਪਣਾ ਰਗੜਾ ਲਵਾ ਬੈਠਾਂਗੇ । ਮੈਨੂੰ ਆਪਣੇ ਸੂਬੇ ਨਾਲ ਕੋਈ ਘੱਟ ਹਮਦਰਦੀ ਨਹੀਂ ਹੈ । ਖੇਤੀ ਵਾਲਾ ਕੰਸ ਇਸ ਵੇਲੇ ਬੇਹਤਰ ਪੁਜ਼ੀਸ਼ਨ ਵਿਚ ਹੈ । ਇਸ ਸਬੰਧ ਵਿਚ ਮੈਂ ਆਪਣੇ ਵਿਚਾਰ ਤੁਹਾਡੇ ਚਰਨਾਂ ਵਿਚ ਰਖਣਾ ਚਾਹੁੰਦਾ ਹਾਂ ।

ਚੇਅਰਮੈਨ ਸਾਹਿਬ, ਸ਼੍ਰੋਮਣੀ ਅਕਾਲੀ ਦਲ ਨੇ ਆਪਣੇ ਮੈਨੀਫੈਸਟੋ ਵਿਚ ਖੇਤੀ ਦੇ ਬਾਰੇ ਵਿਚ ਸਭ ਤੋਂ ਵੱਡੀ ਅਹਿਮੀਅਤ ਵਾਲੀ ਗੱਲ ਕਹੀ ਹੈ ਕਿ ਇਹ ਆਰਥਿਕਤਾ ਦੇ ਖੇਤਰ ਵਿਚ ਇਕ ਨਬਰ 'ਤੇ ਹੈ । ਸ਼੍ਰੋਮਣੀ ਅਕਾਲੀ ਦਲ ਇਸ ਗੱਲ ਲਈ ਖੜਾ ਹੈ ਕਿ ਜਿਹੜੇ ਦਬੇ ਕੁਚਲੇ, ਕਮਜ਼ੋਰ ਲੋਕ ਹਨ, ਜਿਨ੍ਹਾਂ ਵਿਚ ਹਰੀਜਨ, ਮਜ਼ਦੂਰ, ਕਿਸਾਨ ਅਤੇ ਘੱਟ ਤਨਖਾਹ ਲੈਣ ਵਾਲੇ ਇੰਪਲਾਈਜ਼ ਹਨ, ਇਨ੍ਹਾਂ ਦੀ ਹਾਲਤ ਅਸੀਂ ਬੇਹਤਰ ਕਰਨੀ ਹੈ । ਛੋਟੇ ਦੁਕਾਨਦਾਰਾਂ ਦਾ ਵੀ ਜ਼ਿਕਰ ਹੈ ।

**Expunged as ordered by the Chair.

ਇਸ ਤੋਂ ਅੱਗੇ ਇਕੱਲੀ ਗੱਲ ਇਹ ਲਿਖੀ ਹੈ ਕਿ ਅਕਾਲੀ ਦਲ ਇਨ੍ਹਾਂ ਮੰਤਵਾਂ ਨੂੰ ਪ੍ਰਾਪਤ ਕਰਨ ਲਈ ਜ਼ਮੀਨੀ ਸੁਧਾਰ ਲਾਗੂ ਕਰੇਗਾ । ਨਾਲ ਹੀ ਜਿਹੜਾ ਫਰਕ ਹੈ ਆਮਦਨ ਵਿਚ ਜ਼ਰਈ ਖੇਤਰ ਵਿੱਚ, ਉਸ ਨੂੰ ਦੂਰ ਕਰਕੇ ਨੇੜੇ ਲਿਆਵੇਗਾ । ਸਰਪਲੱਸ ਲੈਂਡ ਨੂੰ ਵੰਡੇਗਾ । ਜਿਹੜੀ ਬੰਜਰ ਧਰਤੀ ਪਈ ਹੈ ਇਸ ਨੂੰ, ਨਜ਼ੂਲ ਜ਼ਮੀਨਾਂ ਨੂੰ ਹਰੀਜਨਾਂ ਤੇ ਰਾਇ ਸਿੱਖਾਂ ਵਿਚ ਵੰਡੇਗਾ। ਇਹ ਬਹੁਤ ਖੁਸ਼ੀ ਦੀ ਗੱਲ ਹੈ । ਮੈਂ ਇਨ੍ਹਾਂ ਦੇ ਹਰ ਇਕ ਲਫਜ਼ ਨਾਲ ਸਹਿਮਤ ਹਾਂ । ਇਥੇ ਇਸ ਹਾਊਸ ਵਿਚ ਦੋ ਵਜ਼ੀਰ ਸਾਹਿਬ ਬੋਲੇ ਹਨ । ਇਕ ਨੇ ਕਿਹਾ ਕਿ ਇਨ੍ਹਾਂ ਕਾਂਗਰਸੀਆਂ ਨੇ ਆਪਣੇ ਰਾਜ ਵਿਚ ਕੋਈ ਸਰਪਲੱਸ ਜ਼ਮੀਨ ਨਹੀਂ ਕੱਢੀ, ਅਸੀਂ ਕਿਉਂ ਕੱਢੀਏ ? ਦੂਜੇ ਵਜ਼ੀਰ ਨੇ ਕਿਹਾ ਕਿ ਜਿਹੜੀਆਂ ਇਵੈਕੁਈ ਜ਼ਮੀਨਾਂ ਹਨ, ਇਹ ਤਾਂ ਰਿਫਿਊਜੀ ਭਰਾਵਾਂ ਦੀਆਂ ਹਨ । ਪਹਿਲਾਂ ਉਨ੍ਹਾਂ ਨੂੰ ਮੁਆਵਜ਼ਾ ਦਿਓ । ਉਹ ਸਾਡੇ ਬੜੇ ਬਜ਼ੁਰਗ ਆਗੂ ਹਨ । ਉਹ ਕਿਸ ਤਰ੍ਹਾਂ ਆਪਣੇ ਹੀ ਮਤੇ ਦੇ ਵਿਰੁਧ ਚਲਦੇ ਹਨ । ਪੰਜਾਬ ਦੀ ਖੇਤੀ ਨੇ ਫਿਰ ਕਿਸ ਤਰ੍ਹਾਂ ਅੱਗੇ ਤਰੱਕੀ ਕਰਨੀ ਹੈ । ਪੰਜਾਬ ਦੇ ਵਿਚ 51 ਫ਼ੀ ਸਦੀ ਤੋਂ ਜ਼ਿਆਦਾ ਕਿਸਾਨ ਪੰਜ ਏਕੜ ਤੋਂ ਘੱਟ ਜ਼ਮੀਨ ਦੇ ਮਾਲਕ ਹਨ । ਇਨ੍ਹਾਂ 51 ਪ੍ਰਤੀਸ਼ਤ ਕਿਸਾਨਾਂ ਕੋਲ ਸਿਰਫ 9 ਪ੍ਰਤੀਸ਼ਤ ਜ਼ਮੀਨ ਹੈ । ਲੇਕਿਨ ਬੋਗਸ ਕਿਸਮਾਂ ਦੀਆਂ ਸੀਲਿੰਗਾਂ ਲੱਗੀਆਂ ਹਨ। 25 ਕਿਲੇ ਤੋਂ ਜ਼ਿਆਦਾ ਜ਼ਮੀਨ ਦੇ ਮਾਲਕਾਂ ਦੀ ਗਿਣਤੀ ਸਿਰਫ 4 ਪ੍ਰਤੀਸ਼ਤ ਹੈ । 30 ਪ੍ਰਤੀਸ਼ਤ ਜ਼ਮੀਨ ਉਹ ਲੁਕਾਈ ਬੈਠੇ ਹਨ । ਉਹ ਲੋਕ ਅਸੈਂਬਲੀ ਵਿਚ ਕਸਮਾਂ ਖਾਣਗੇ ਕਿ ਉਨ੍ਹਾਂ ਦੀ ਸਿਰਫ 16, 17 ਕਿਲੇ ਜ਼ਮੀਨ ਹੈ । ਲੇਕਿਨ ਉਹ ਲੋਕ 200, 400, 500, 1000 ਕਿਲੇ ਜ਼ਮੀਨ ਦੇ ਮਾਲਕ ਹੋਣਗੇ । ਪੰਜਾਬ ਨੇ ਹੁਣ ਤੱਕ ਖੇਤੀ ਵਿਚ ਬੜੀ ਤਰੱਕੀ ਕੀਤੀ ਹੈ । ਇਸ ਦੇ ਵਿਚ ਸਭ ਤੋਂ ਜ਼ਿਆਦਾ ਹੱਥ ਦਰਮਿਆਨੇ ਕਿਸਾਨ ਦਾ ਹੈ । ਜਿਸ ਵੇਲੇ ਉਸ ਨੂੰ ਸਹੂਲਤ ਮਿਲੀ ਪੰਜਾਬ ਦਾ ਵਿਕਾਸ ਕਰਨ ਲਈ, ਉਹ ਖੇਤੀ ਨੂੰ ਚੁਕ ਕੇ ਅਗਾਂਹ ਤੋਂ ਅਗਾਂਹ ਲੈ ਗਿਆ । ਜਿਤਨੀਆਂ ਵੀ ਸਰਕਾਰਾਂ ਇਥੇ ਰਹੀਆਂ ਉਹ ਖੇਤੀ ਦੇ ਵਿਕਾਸ ਲਈ ਕੰਮ ਕਰਦੀਆਂ ਰਹੀਆਂ ਹਨ । ਐਵੇਂ ਲਾਂਛਣ ਲਾਉਣਾ ਕੋਈ ਸੋਹਣੀ ਗੱਲ ਨਹੀਂ ਹੈ ।

ਚਾਹੇ ਕਾਂਗਰਸ ਸਰਕਾਰ ਸੀ ਚਾਹੇ ਸਾਂਝੀ ਸਰਕਾਰ ਜਿਨ੍ਹਾਂ ਨੇ ਬਹੁਤ ਸਾਰੀਆਂ ਸਹੂਲਤਾਂ ਪੈਦਾ ਕੀਤੀਆਂ, ਕਦੇ ਫਰਟੇਲਾਈਜ਼ਰ ਦੀ ਹੈ ਜਾਂ ਯੂਨੀਵਰਸਿਟੀ ਲੁਧਿਆਣਾ ਦੀ ਮੱਦਦ ਹੈ, ਉਨ੍ਹਾਂ ਦੀ ਸਹਾਇਤਾ ਨਾਲ ਪੰਜਾਬ ਦਾ ਜਿਹੜਾ ਕਿਸਾਨ ਹੈ ਉਹ ਮਿਹਨਤ ਕਰਕੇ ਅੱਗੇ ਵਧੀਆ ਹੈ । ਜਿਹੜਾ ਪੰਜ ਏਕੜ ਤੋਂ ਹੇਠਾਂ ਵਾਲਾ ਕਿਸਾਨ ਹੈ ਜਾਂ ਕਿੱਲੇ ਕਿੱਲੇ ਦਾ ਮਾਲਕ ਹੈ, ਉਨ੍ਹਾਂ ਲੋਕਾਂ ਨੂੰ ਤੁਹਾਨੂੰ ਫੈਸਿਲਿਟੀਜ਼ ਦੇਣੀਆਂ ਪੈਣਗੀਆਂ ਔਰ ਉਨ੍ਹਾਂ ਦੀ ਸਹਾਇਤਾ ਮੈਂ ਕਹਿੰਦਾ ਹਾਂ ਕਿ ਦਬਾ ਕੇ ਕਰਨੀ ਪਵੇਗੀ ਤਾਂ ਹੀ ਅਸੀਂ ਖੇਤੀ ਵਿਚ ਤਕੜਾ ਕਦਮ ਲੈ ਸਕਾਂਗੇ । ਫਸਲਾਂ ਦਾ ਸਿਲਸਿਲਾ ਜਿਹੜਾ ਹੈ, ਕਣਕ ਹੈ, ਝੋਨਾ ਹੈ ਜਾਂ ਆਲੂ ਹਨ ਇਹ ਸਿਲਸਿਲਾ ਜ਼ਿਆਦਾ ਦੇਰ ਨਹੀਂ ਚਲਣਾ ਕਿਉਂਕਿ ਦੂਸਰੇ ਸੂਬੇ ਵੀ ਇਸ ਪਾਸੇ ਨੂੰ ਅੱਗੇ ਵੱਧ ਰਹੇ ਹਨ । ਇਸ ਲਈ ਸਾਨੂੰ ਖੇਤੀ ਵਿਚ ਤਬਦੀਲੀ ਬੜੇ ਤਕੜੇ ਹੋ ਕੇ ਕਰਨੀ ਪਵੇਗੀ । ਚਾਹੇ ਸਬਜ਼ੀਆਂ ਦੇ ਰਾਹੀਂ ਆ ਜਾਵੇ ਜਾਂ ਦੁਧ ਜਿਸ ਤਰ੍ਹਾਂ ਹੈ, ਉਸ ਦੇ ਰਾਹੀਂ ਆ ਜਾਵੇ ਲੇਕਿਨ ਇਸ ਪਾਸੇ ਤਬਦੀਲੀ ਕਰਨੀ ਪਵੇਗੀ ਔਰ ਇਹ ਤਬਦੀਲੀ ਤਕੜਾ ਖਰਚ ਕਰਕੇ ਆ ਸਕਦੀ ਹੈ । ਫਿਰ ਕਿਹਾ ਗਿਆ ਹੈ ਕਿ ਜਨਤਾ ਪਾਰਟੀ ਨੇ ਮਹਾਤਮਾ ਗਾਂਧੀ ਵਾਲਾ ਸਮਾਜਵਾਦ ਲਿਆਉਣਾ ਹੈ, ਸ਼੍ਰੋਮਣੀ ਅਕਾਲੀ ਦਲ ਨੇ ਕਿਹਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਵਾਲਾ ਸਮਾਜਵਾਦ ਲਿਆਉਣਾ ਹੈ । ਉਸ ਤਰ੍ਹਾਂ ਦਾ ਸਮਾਜ ਬਣਾਉਣਾ ਹੈ।

**ਜੱਥੇਦਾਰ ਖਜ਼ਾਨ ਸਿੰਘ ਮੀਰਾਂਕੋਟ** : ਤੁਸੀਂ ਕਿਹੜਾ ਲਿਆਉਣਾ ਹੈ ? (ਹਾਸਾ) (ਵਿਘਨ)

**ਸ੍ਰੀ ਸਭਾਪਤੀ** : ਬੈਠੇ ਬੈਠੇ ਨਾ ਬੋਲੋ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਚੇਅਰਮੈਨ ਸਾਹਿਬ, ਜਦੋਂ ਗੁਰੂ ਗੋਬਿੰਦ ਸਿੰਘ ਜੀ ਤੋਂ ਖਾਲਸੇ ਬਾਰੇ ਪੁਛਿਆ ਗਿਆ ਤਾਂ ਉਨ੍ਹਾਂ ਨੇ ਕਿਹਾ ਸੀ ਕਿ ਖਾਲਸਾ ਉਹ ਹੈ ਜਿਹੜਾ ਗਰੀਬ ਦਾ ਹਾਮੀ ਹੋਵੇ । ਇਸ ਅਕਾਲੀ ਦਲ ਨੇ ਸੀਲਿੰਗ ਨਹੀਂ ਲਗਾਉਣੀ, ਇਸ ਦੇ ਬਾਰੇ ਵੀ ਹੁਣ ਮੈਂ, ਚੇਅਰਮੈਨ ਸਾਹਿਬ, ਦੱਸ ਦਿੰਦਾ ਹਾਂ । ਸਰਦਾਰ ਖਜ਼ਾਨ ਸਿੰਘ ਜੀ ਮੈਨੂੰ ਪੁਛਦੇ ਹਨ ਕਿ ਅਸੀਂ ਸਮਾਜ ਕਿਸ ਤਰ੍ਹਾਂ ਦਾ ਬਣਾਉਣਾ ਹੈ ? ਉਨ੍ਹਾਂ ਨੂੰ ਵੀ ਪਤਾ ਹੈ ਕਿ ਜਦੋਂ ਮਨਿਸਟਰ ਸਾਹਿਬ ਨੇ ਕਿਹਾ ਸੀ ਕਿ ਜ਼ਮੀਨਾਂ ਗਰੀਬਾਂ ਨੂੰ ਦੇਣ ਬਾਰੇ ਵੇਖਾਂਗੇ । ਇਸ ਮਤੇ ਵਿਚ ਕਿਹਾ ਗਿਆ ਹੈ ਕਿ ਖੇਤੀ ਮੱਕੇਨਾਈਜ਼ਡ ਹੋਵੇ । ਇਹ ਮਸ਼ੀਨੀਕਰਨ ਵੱਲ ਨੂੰ ਕਦਮ ਰੱਖਿਆ ਗਿਆ ਹੈ । ਪਰ ਮਸ਼ੀਨਾਂ ਕਿਤਨਿਆਂ ਪਾਸ ਹਨ, 15/20 ਤੋਂ ਵੱਧ ਆਦਮੀਆਂ ਪਾਸ ਨਹੀਂ ਹਨ । ਟਿਊਬਵੈਲਾਂ ਵਾਲਾ ਵੀ ਇਕ ਅੰਗ ਹੈ ਜਿਹੜਾ ਕਿ 20 ਪ੍ਰਤੀਸ਼ਤ ਦੇ ਕਰੀਬ ਹੈ ਪਰ ਬਾਕੀ ਖੇਤੀ ਤਾਂ ਬਲਦਾਂ ਨਾਲ ਹੀ ਹੁੰਦੀ ਹੈ ਜਿਸ ਵਿਚ ਫਰਟੇਲਾਈਜ਼ਰ ਆਇਆ ਹੈ, ਕੀੜੇ ਮਾਰ ਦਵਾਈਆਂ ਆਈਆਂ ਹਨ । ਪਰ ਇਸ ਨਾਲ ਕਿਸਾਨ ਦਾ ਖਰਚਾ ਵੱਧ ਹੁੰਦਾ ਹੈ । ਪਹਿਲਾਂ ਖੇਤੀ ਜਿਹੜੀ ਸੀ ਉਹ ਤਿੰਨ ਸੌ ਰੁਪਏ ਕਿੱਲਾ ਦੀ ਲਾਗਤ ਨਾਲ ਫਸਲ ਪਲਦੀ ਹੁੰਦੀ ਸੀ ਪਰ ਹੁਣ 1830 ਰੁਪਏ ਲਗਦੇ ਹਨ । ਇਸ ਤਰ੍ਹਾਂ ਨਾਲ ਹਿਸਾਬ ਲਗਾ ਲਓ ਕਿ ਕਿਸਾਨ ਨੂੰ ਪਹਿਲਾਂ ਨਾਲੋਂ ਕਿਤੇ ਵਧੇਰਾ ਪੈਸਾ ਚਾਹੀਦਾ ਹੈ । ਲੇਕਿਨ ਕਿਸਾਨ ਨੂੰ ਖੇਤੀ ਤੇ ਲਗਾਉਣ ਲਈ ਲੋੜ ਕਿਤਨੇ ਦੀ ਹੈ। 2587 ਰੁਪਏ ਦੀ ਔਰ ਚੌਲਾਂ ਲਈ 2297 ਰੁਪਏ ਇਕ ਕਿੱਲੇ ਲਈ ਚਾਹੀਦੇ ਹਨ । ਇਹ ਯੂਨੀਵਰਸਿਟੀ ਦੀਆਂ ਫਿੱਗਰਜ਼ ਹਨ । ਜਿੱਥੇ ਕਿਸਾਨ ਨੇ ਪੀ. ਐਲ. 480 ਨੂੰ ਬੰਦ ਕਰ ਦਿਤਾ ਹੈ, ਹਰਿਆਣਾ ਤੇ ਪੰਜਾਬ ਦੇ ਕਿਸਾਨ ਨੇ ਦੇਸ਼ ਦੇ ਢਿੱਡ ਵਿਚ ਰੋਟੀ ਪਾਈ ਹੈ । ਪਰ ਜੇਕਰ ਅਸੀ ਵੇਖੀਏ ਕਿ ਜਿਹੜੇ ਸਰਕਾਰੀ ਅਦਾਰੇ ਹਨ ਉਨ੍ਹਾਂ ਨੇ ਕਿਸਾਨ ਦੀ ਕਿਤਨੀ ਮੱਦਦ ਕੀਤੀ ਹੈ ਤਾਂ ਪਤਾ ਲਗਦਾ ਹੈ ਕਿ ਬੈਂਕਾਂ ਨੇ ਕੇਵਲ 9 ਫ਼ੀ ਸਦੀ ਸਹਾਇਤਾ ਕੀਤੀ ਹੈ । ਮੈਂ ਕਹਿੰਦਾ ਹਾਂ ਕਿ ਜੇਕਰ ਆਮਦਨ ਦਾ ਹਿਸਾਬ ਲਗਾਈਏ ਤਾਂ ਖੇਤੀ ਸਭ ਤੋਂ ਵੱਡੀ ਇੰਡਸਟਰੀ ਹੈ ਜਿਸ ਤੋਂ ਵੱਧ ਆਮਦਨ ਹੁੰਦੀ ਹੈ । ਲੇਕਿਨ ਇਸ ਨੂੰ ਕਰਜ਼ਾ ਜਿਹੜਾ ਦਿਤਾ ਜਾਂਦਾ ਹੈ ਉਹ ਹੈ 9 ਪ੍ਰਤੀਸ਼ਤ । 50 ਪ੍ਰਤੀਸ਼ਤ ਤੋਂ ਵੱਧ ਤਾਂ ਵਪਾਰੀਆਂ ਨੂੰ ਜਾਂ ਐਕਸਪੋਰਟਸ ਵਾਸਤੇ ਦਿਤਾ ਜਾਂਦਾ ਹੈ ਜਾਂ ਦੂਸਰਿਆਂ ਨੂੰ ਦਿਤਾ ਜਾਂਦਾ ਹੈ, ਉਹ ਮੈਂ ਨਹੀਂ ਗਿਣਦਾ । ਇਹ ਵੀ ਉਸ ਵੇਲੇ ਦੀ ਪੁਜ਼ੀਸ਼ਨ ਹੈ ਜਦੋਂ ਦੇ ਬੈਂਕ ਨੈਸ਼ਨੇਲਾਈਜ਼ ਹੋਏ ਹਨ । ਇਸ ਤੋਂ ਪਹਿਲਾਂ ਕੀ ਸੀ ਕਿ ਸਿਰਫ 5 ਪ੍ਰਤੀਸ਼ਤ । ਇਸ ਲਈ ਲੋੜ ਹੈ, ਵੇਲਾ ਹੈ ਕਿਸਾਨ ਨੂੰ ਵੱਧ ਤੋਂ ਵੱਧ ਕਰਜ਼ੇ ਦੇਣ ਦੀ । ਚੇਅਰਮੈਨ ਸਾਹਿਬ, ਇਸ ਵੇਲੇ ਪੁਜ਼ੀਸ਼ਨ ਇਹ ਹੈ ਕਿ ਸਾਰਾ 57 ਅਰਬ ਰੁਪਿਆ ਬੈਂਕਾਂ ਦਾ ਹੈ ਔਰ ਸਨ 1970-71 ਦੇ ਅੰਕੜੇ ਹਨ ਕਿ 550 ਅਰਬ ਰੁਪਿਆ ਖਰਚ ਹੋਵੇਗਾ ਤਾਂ ਜਾ ਕੇ ਵਧੀਆ ਢੰਗ ਨਾਲ ਖੇਤੀ ਕੀਤੀ ਜਾ ਸਕਦੀ ਹੈ । ਹੁਣ ਮੈਂ ਕੁਝ ਥੋੜੀ ਜਿਹੀ ਗੱਲ ਮਸ਼ੀਨਾਂ ਬਾਰੇ ਤੇ ਖਾਦ ਬਾਰੇ ਵੀ ਕਹਿਣੀ ਚਾਹੁੰਦਾ ਹਾਂ ਕਿ ਖਾਦ ਤੇ ਮਸ਼ੀਨਰੀ ਦੋ ਚੀਜ਼ਾਂ ਜਿਹੜੀਆਂ ਹਨ ਇਹ ਖੇਤੀ ਲਈ ਜ਼ਰੂਰੀ ਹਨ ਲੇਕਿਨ ਦੋਵੇਂ ਹੀ ਕਿਸਾਨ ਦੀ ਸ਼ਕਤੀ ਤੋਂ ਬਾਹਰ ਹਨ । ਤਾਂ ਫਿਰ ਕਿਸ ਤਰ੍ਹਾਂ ਉਹ ਇਨ੍ਹਾਂ ਨੂੰ ਵਰਤੇਗਾ ? ਖਾਦ ਦਾ ਮਸਲਾ ਹੀ ਲੈ ਲਵੋ । ਪੰਜਾਬ ਦਾ ਜਿਹੜਾ ਕਿਸਾਨ ਹੈ ਇਕ ਹੈਕਟੇਅਰ ਪਿਛੇ ਸਾਢੇ 90 ਕਿਲੋ ਖਾਦ ਪਾਉਂਦਾ ਹੈ, ਪਰ ਚਾਹੀਦੀ ਕਿੰਨੀ ਹੈ ? ਚਾਹੀਦੀ ਹੈ ਮਾਹਿਰਾਂ ਦੇ ਹਿਸਾਬ ਨਾਲ 194 ਕਿਲੋ। ਚੇਅਰਮੈਨ ਸਾਹਿਬ, 194 ਕਿਲੋ ਪਰ ਹੈਕਟੇਅਰ ਖਾਦ ਚਾਹੀਦੀ ਹੈ । ਜੇਕਰ ਪੂਰੀ ਫਸਲ ਲੈਣੀ ਹੋਵੇ ਤਾਂ ਇਸ ਹਿਸਾਬ ਨਾਲ ਖਾਦ ਪਾਉਣੀ ਪਵੇਗੀ । ਇਸ ਤੋਂ ਇਲਾਵਾ ਫਾਸਫੇਟਿਕ ਖਾਦ ਥੋੜੀ ਵਰਤੀ ਜਾਂਦੀ ਹੈ, ਪੋਟਾਸ਼ ਖਾਦ ਘੱਟ ਵਰਤੀ ਜਾਂਦੀ ਹੈ । ਇਸ ਦੇ ਨਾਲ ਦੀ ਨਾਲ ਕਿਸਾਨ ਨੂੰ ਖਾਦ ਵਰਤਣ ਦਾ ਪੂਰਾ ਪੂਰਾ ਪਤਾ ਹੋਵੇ । ਫਿਰ ਚੇਅਰਮਨ ਸਾਹਿਬ, ਖਾਦ ਦੀਆਂ ਕੀਮਤਾਂ ਦੀ ਗੱਲ ਲੈ ਲਓ । ਸੰਨ 1970 ਦੀਆਂ ਕੀਮਤਾਂ ਨਾਲ ਅਜ ਦੀਆਂ ਕੀਮਤਾਂ ਮਿਲਾਓ ।

ਮੈਂ ਕਹਾਂਗਾ ਕਿ ਤੁਸੀਂ ਸੈਂਟਰ ਦੀ ਸਰਕਾਰ ਤੇ ਜ਼ੋਰ ਪਾ ਕੇ ਇਨ੍ਹਾਂ ਕੀਮਤਾਂ ਨੂੰ ਹੇਠਾਂ ਲਿਆ ਸਕਦੇ ਹੋ । ਮੈਂ ਕਹਿੰਦਾ ਹਾਂ ਕਿ ਤੁਹਾਨੂੰ ਇਸ ਮਾਮਲੇ ਵਿਚ ਪਿੱਛੇ ਨਹੀਂ ਹੱਟਣਾ ਚਾਹੀਦਾ । ਜੇਕਰ ਦਿੱਲੀ ਦੀ ਸਰਕਾਰ ਨਾਲ ਟੱਕਰ ਵੀ ਲੈਣੀ ਪਵੇ ਤਾਂ ਵੀ ਅਸੀਂ ਤੁਹਾਡੇ ਨਾਲ ਹਾਂ । ਮੇਰੇ ਪਾਸ ਸੰਨ 1973 ਅਤੇ ਸੰਨ 1975 ਦੇ ਅੰਕੜੇ ਹਨ । ਸੰਨ 1972 ਵਿਚ ਜਿਹੜੀ ਯੂਰੀਆ ਖਾਦ ਕਿਸਾਨ ਪਾਉਂਦਾ ਸੀ ਉਹ ਸੀ ਇਕ ਕਿਲੋ ਔਰ ਦੂਜੀ ਖਾਦ ਚਾਰ ਕਿਲੋ ਪਾਉਂਦਾ ਸੀ । ਸੰਨ 1975 ਵਿਚ ਸਾਢੇ 5 ਕਿਲੋ ਪਾਈ । ਜਿਹੜੀਆਂ ਦਵਾਈਆਂ ਪਾਈਆਂ ਉਹ ਅਲਹਿਦਾ ਸਨ । ਸੰਨ 1973 ਵਿਚ ਜੇਕਰ 146 ਰੁਪਏ ਕੀਮਤ ਸੀ ਤਾਂ ਸੰਨ 1975 ਵਿਚ ਉਹ ਵੱਧ ਕੇ 217 ਰੁਪਏ ਹੋ ਗਈ ਸੀ । ਇਸ ਲਿਹਾਜ਼ ਨਾਲ ਕਿਸਾਨ ਤੇ ਕਾਫੀ ਜ਼ਿਆਦਾ ਭਾਰ ਪਿਆ ਹੈ ਔਰ ਕਿਸਾਨ ਦੀ ਖੇਤੀ ਨੂੰ ਪੈਰੋਂ ਕੱਢ ਦਿਤਾ ਹੈ । ਇਸ ਲਈ ਖਾਦ ਦੀਆਂ ਕੀਮਤਾਂ ਨੂੰ ਹੇਠਾਂ ਲਿਆਉਣ ਲਈ ਲਾਜ਼ਮੀ ਤੌਰ ਤੇ ਸਾਨੂੰ ਤਕੜੇ ਉਦਮ ਕਰਨੇ ਪੈਣਗੇ । ਇਸ ਲਈ ਇਹ ਬੇਨਤੀ ਕਰਨੀ ਹੈ ਚੇਅਰਮੈਨ ਸਾਹਿਬ, ਕਿ ਥੋੜੇ ਹੀ ਲੋਕ ਹਨ ਜਿਹੜੇ ਕਿ ਮਹਿੰਗੀਆਂ ਖਾਦਾਂ ਖਰੀਦ ਸਕਦੇ ਹਨ । ਆਮ ਕਿਸਾਨ ਤਾਂ ਥੋੜੀ ਜਿਹੀ ਹੀ ਖਾਦ ਪਾਉਂਦਾ ਹੈ । ਪੰਜਾਬ ਵਿਚ ਮੈਨੂੰ ਪਤਾ ਹੈ ਕਿ ਟਰੈਕਟਰ ਬਹੁਤ ਘੱਟ ਲੋਕਾਂ ਪਾਸ ਹਨ । ਉਹ ਉਨ੍ਹਾਂ ਲੋਕਾਂ ਪਾਸ ਹਨ ਜਿਨ੍ਹਾਂ ਦੀਆਂ ਜ਼ਮੀਨਾਂ ਬਹੁਤ ਹਨ ਜਾਂ ਉਨ੍ਹਾਂ ਨੇ ਲਏ ਹਨ ਜਿਨਾਂ ਦੇ ਆਦਮੀ ਕਨੇਡਾ ਤੇ ਇੰਗਲੈਂਡ ਗਏ ਹੋਏ ਹਨ, ਜਿਸ ਤਰ੍ਹਾਂ ਕਿ ਦੁਆਬੇ ਦੇ ਲੋਕ ਹਨ । ਜਿਸ ਤਰ੍ਹਾਂ ਕਿ ਸਰਦਾਰ ਬਲਵਿੰਦਰ ਸਿੰਘ ਜੀ ਨੇ ਦੱਸਿਆ ਹੈ ਕਿ ਛੋਟੇ ਟਰੈਕਟਰ ਦਾ ਮੁਲ 30 ਹਜ਼ਾਰ ਹੈ ਔਰ ਵੱਡੇ ਦਾ 50/57 ਹਜ਼ਾਰ ਬਿਨਾਂ ਸੰਦਾਂ ਤੋਂ ਮੁਲ ਹੈ । ਜਦੋਂ ਸੂਬੇ ਵਿਚ ਸੀਲਿੰਗ ਲੱਗੀ ਹੋਈ ਹੋਵੇ ਤਾਂ 50/60 ਹਜ਼ਾਰ ਵਾਲਾ ਟਰੈਕਟਰ ਕੌਣ ਲਵੇਗਾ । ਇਸ ਲਈ ਇਨ੍ਹਾਂ ਨੂੰ ਇਸ ਪਾਸੇ ਵੱਲ ਸੋਚਣਾ ਪਵੇਗਾ । ਮੈਂ ਤਾਂ ਇਹ ਉਸ ਦਿਨ ਵੀ ਕਿਹਾ ਸੀ ਔਰ ਹੁਣ ਵੀ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਦੋ ਗੱਲਾਂ ਕਰਨੀਆਂ ਪੈਣਗੀਆਂ । ਅਕਾਲੀ ਦਲ ਦੇ ਚੋਣ ਮੈਨੀਫੈਸਟੋ ਵਿਚ ਇਹ ਗੱਲ ਸੀ ਕਿ ਐਗਰੀਕਲਚਰ ਇਨਪੁਟਸ ਨੂੰ ਪ੍ਰੋਤਸਾਹਨ ਦੇਣਾ ਹੈ ਤੇ ਮਸ਼ੀਨਰੀ ਹੇਠ ਲਿਆਉਣਾ ਹੈ। ਪਰ ਇਸ ਨੂੰ ਮਸ਼ੀਨਾਂ ਹਠ ਤਾਂ ਹੀ ਲਿਆਂਦਾ ਜਾਵੇਗਾ ਜੇਕਰ ਇਸ ਵੇਲੇ ਟਰੈਕਟਰਾਂ ਤੇ ਲਗੀਆਂ ਐਕਸਾਈਜ਼ ਡਿਊਟੀਆਂ ਵਰਗੀਆਂ ਚੀਜ਼ਾਂ ਹਟਾਈਆਂ ਜਾਣ । ਇਸ ਲਈ ਤੁਹਾਨੂੰ ਛੋਟੇ ਟਰੈਕਟਰ ਆਪ ਪ੍ਰੋਡਿਊਸ ਕਰਨੇ ਪੈਣਗੇ । ਚੇਅਰਮੈਨ ਸਾਹਿਬ, ਪਹਿਲਾਂ ਇਕ ਰਸ਼ੀਅਨ ਟਰੈਕਟਰ 12 ਘੋੜਿਆਂ ਦੀ ਪਾਵਰ ਦਾ ਸੀ ਉਸ ਨੂੰ ਕਿਸਾਨ ਪਸੰਦ ਕਰਦੇ ਸਨ ਔਰ ਉਸ ਦੀ ਕੀਮਤ ਵੀ ਕੋਈ 9 ਤੋਂ 12 ਹਜ਼ਾਰ ਦੇ ਕਰੀਬ ਸੀ । ਪਰ ਮੈਂ ਸਮਝਦਾ ਹਾਂ ਕਿ ਲਾਜ਼ਮੀ ਤੌਰ ਤੇ ਕੋਈ ਇਸ ਤਰ੍ਹਾਂ ਦੀ ਗਲ ਹੋਈ ਹੋਵੇਗੀ ਕਿ ਸਰਮਾਏਦਾਰਾਂ ਨੇ ਹੰਭਲਾ ਮਾਰਿਆ ਹੋਵੇਗਾ ਜਿਸ ਨਾਲ ਕਿ ਉਹ ਟਰੈਕਟਰ ਇੰਪੋਰਟ ਹੋਣਾ ਬੰਦ ਹੋ ਗਿਆ ਹੈ । ਇਸ ਲਈ ਅਸੀਂ ਆਪ ਮਸ਼ੀਨਰੀ ਪੈਦਾ ਕਰੀਏ । ਜਿਸ ਕਿਸਾਨ ਦੀ ਇਹ ਹਾਲਤ ਬਣੀ ਹੈ ਉਸ ਨੂੰ ਕੁਝ ਸਹਾਇਤਾ ਦਿਤੀ ਜਾਣੀ ਚਾਹੀਦੀ ਹੈ ਅਤੇ ਇਹ ਜਿਹੜੇ ਟਰੈਕਟਰ ਉਨ੍ਹਾਂ ਨੇ ਲੈਣੇ ਹਨ ਇਹ ਉਨ੍ਹਾਂ ਨੂੰ ਹਾਇਰ ਪਰਚੇਜ਼ ਬੇਸਿਜ਼ ਤੇ ਦੇਣੇ ਚਾਹੀਦੇ ਹਨ ।

ਇਸ ਤੋਂ ਬਾਅਦ, ਚੇਅਰਮੈਨ ਸਾਹਿਬ, ਅੱਜ ਯੂਨੀਵਰਸਿਟੀ ਦੇ ਮਾਹਿਰ ਇਹ ਕਹਿੰਦੇ ਹਨ ਕਿ ਜੇ ਅੱਜ ਹਲ ਦੀ ਥਾਂ ਤਵੀਆਂ ਵਰਤੀਆਂ ਜਾਣ ਤਾਂ 10 ਪ੍ਰਤੀਸ਼ਤ ਪੈਦਾਵਾਰ ਵੱਧ ਸਕਦੀ ਹੈ ਔਰ ਜੇ ਚੰਗੀ ਖਾਦ ਵਰਤੀ ਜਾਵੇ ਤਾਂ 15 ਪ੍ਰਤੀਸ਼ਤ ਪੈਦਾਵਾਰ ਵੱਧ ਸਕਦੀ ਹੈ ਅਤੇ ਇਸ ਦੇ ਨਾਲ ਹੀ ਜਿਹੜੇ ਸੰਦ ਹਨ, ਮੈਂ ਕਹਿੰਦਾ ਹਾਂ ਕਿ ਇਹ ਵੀ ਸਟੈਂਡਰਡ ਦੇ ਹੋਣੇ ਚਾਹੀਦੇ ਹਨ । ਇੰਡੀਅਨ ਸਟੈਂਡਰਡ ਇੰਸਟੀਚਿਊਟ ਨੂੰ ਇਹ ਸੰਦ ਚੰਗੀ ਤਰ੍ਹਾਂ ਚੈਕ ਕਰਕੇ ਹੀ ਪਾਸ ਕਰਨੇ ਚਾਹੀਦੇ ਹਨ ਅਤੇ ਠੀਕ ਸੰਦ ਵਰਤਣ ਨਾਲ ਖੇਤੀ ਦੀ ਪੈਦਾਵਾਰ ਵਿਚ ਕਾਫੀ ਵਾਧਾ ਹੋ ਸਕਦਾ ਹੈ । ਇਸ **ਲਈ**

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਸ ਪਾਸੇ ਵੱਲ ਵੀ ਤੇਜ਼ੀ ਨਾਲ ਧਿਆਨ ਦੇਵੇ ਤਾਂ ਕਿ ਸੰਦਾਂ ਦੀ ਦਰੁਸਤ ਵਰਤੋਂ ਕਰਨ ਨਾਲ ਉਨ੍ਹਾਂ ਦੀ ਪੈਦਾਵਾਰ ਵੱਧ ਸਕੇ ।

ਚੇਅਰਮੈਨ ਸਾਹਿਬ, ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਅੱਜ ਖੇਤੀ ਅਤੇ ਇੰਡਸਟਰੀ ਦੋਨੋਂ ਖੇਤਰਾਂ ਵਿਚ ਮਨਾਪਲਿਸਟਾਂ ਦਾ ਕੰਟਰੋਲ ਹੈ ਔਰ ਇਨ੍ਹਾਂ ਨੇ ਇਸ ਖੇਤਰ ਵਿਚ ਲੁਟ ਖਸੁਟ ਮਚਾਈ ਹੋਈ ਹੈ । ਇਸ ਲਈ ਸਰਕਾਰ ਨੂੰ ਇਸ ਪਾਸੇ ਵੀ ਧਿਆਨ ਦੇਣਾ ਚਾਹੀਦਾ ਹੈ । ਅੱਜ ਕਿਸਾਨ ਆਪਣੀ ਖੇਤੀ ਦੀ ਪੈਦਾਵਾਰ ਵਾਸਤੇ ਮਸ਼ੀਨਰੀ ਦਾ ਯੂਜ਼ ਨਹੀਂ ਕਰ ਸਕਦਾ । ਲੁਧਿਆਣਾ ਐਗਰੀਕਲਚਰ ਯੂਨੀਵਰਸਿਟੀ ਨੇ ਕਈ ਮਸ਼ੀਨਾਂ ਤਿਆਰ ਕੀਤੀਆਂ ਹਨ । ਕਿਸਾਨ ਉਨ੍ਹਾਂ ਨੂੰ ਯੂਜ਼ ਤਾਂ ਹੀ ਕਰ ਸਕਦਾ ਹੈ ਜੇ ਸਰਕਾਰ ਉਸ ਦੀ ਮੱਦਦ ਕਰੇ ਅਤੇ ਇਸ ਤਰ੍ਹਾਂ ਨਾਲ ਉਨ੍ਹਾਂ ਦਾ ਭਲਾ ਹੋ ਸਕਦਾ ਹੈ ।

ਹੁਣ ਮੈਂ ਥੋੜ੍ਹੀ ਜਿਹੀ ਗੱਲ ਇਰੀਗੇਸ਼ਨ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ । ਪੰਜਾਬ ਇਕ ਐਸਾ ਸੂਬਾ ਹੈ ਜਿਥੇ ਸਭ ਤੋਂ ਵੱਧ ਇਰੀਗੇਸ਼ਨ ਦੇ ਸਾਧਨ ਹਨ । ਮੇਰੇ ਕੋਲ ਇਹ ਇਕ ਕਿਤਾਬ ਹੈ, ਇਸ ਵਿਚ ਅੰਕੜੇ ਦਿਤੇ ਗਏ ਹਨ । ਇਸ ਵਿਚ ਲਿਖਿਆ ਹੈ ਕਿ ਭਾਖੜਾ ਨਹਿਰ ਜਿਹੜੀ ਹੈ ਇਸ ਦੀ ਸਿੰਜਾਈ ਦੀ ਸਮਰੱਥਾ ਬਹੁਤ ਹੈ ਪਰ ਜਿਹੜੀ ਸਿੰਜਾਈ ਕੀਤੀ ਜਾਂਦੀ ਹੈ ਉਹ ਸਿਰਫ 54 ਪ੍ਰਤੀਸ਼ਤ ਹੈ । ਇਸੇ ਤਰ੍ਹਾਂ ਇਕ ਦੋਆਬਾ ਕੈਨਾਲ ਹੈ ਉਸ ਰਾਹੀਂ ਵੀ ਸਿਰਫ 49 ਪ੍ਰਤੀਸ਼ਤ ਏਰੀਆ ਸੈਰਾਬ ਕੀਤਾ ਜਾਂਦਾ ਹੈ । ਅੱਜ ਸਾਡੇ ਕਿਸਾਨ ਨੂੰ ਪਾਣੀ ਦੀ ਲੋੜ ਹੈ । ਪਰ ਇਨ੍ਹਾਂ ਨਹਿਰਾਂ ਦਾ ਪਾਣੀ ਠੀਕ ਤਰ੍ਹਾਂ ਨਾਲ ਨਹੀਂ ਵਰਤਿਆ ਜਾਂਦਾ । ਇਹ ਠੀਕ ਹੈ ਕਿ ਲਾਈਨਿੰਗ ਕੀਤੀ ਗਈ ਹੈ ਪਰ ਫਿਰ ਵੀ ਹਾਲੇ ਸਾਡੇ ਕਿਸਾਨਾਂ ਨੂੰ ਪਾਣੀ ਦੀ ਬਹੁਤ ਥੁੜ੍ਹ ਹੈ । ਇਸ ਕਰਕੇ ਜੇ ਠੀਕ ਢੰਗ ਨਾਲ ਪਾਣੀ ਦੇ ਸਾਧਨ ਵਰਤੇ ਜਾਣ ਤਾਂ ਇਹ ਸਮੱਸਿਆ ਹੱਲ ਹੋ ਸਕਦੀ ਹੈ ।

ਕਲ੍ਹ ਹੀ ਮੈਂ ਇਕ ਕਿਤਾਬ ਪੜ੍ਹ ਰਿਹਾ ਸੀ । ਉਸ ਵਿਚ ਲਿਖਿਆ ਸੀ ਕਿ ਪੰਜਾਬ ਸਿੰਜਾਈ ਦੇ ਮਾਮਲੇ ਵਿਚ ਸ਼੍ਰੋਮਣੀ ਸੂਬਾ ਹੈ । ਇਸ ਦੇ 12 ਜਿਲ੍ਹੇ ਹਨ ਅਤੇ ਉਸ ਵਿਚੋਂ 11 ਜਿਲ੍ਹਿਆਂ ਵਿਚ ਹਿੰਦੁਸਤਾਨ ਦੇ ਹੋਰ ਸਟੇਟਾਂ ਦੇ ਮੁਕਾਬਲੇ ਸਭ ਤੋਂ ਜ਼ਿਆਦਾ ਸਿੰਜਾਈ ਹੁੰਦੀ ਹੈ । ਮੈਂ ਸੋਚਿਆ ਕਿ ਉਹ ਕਿਹੜਾ ਜ਼ਿਲ੍ਹਾ ਹੋ ਸਕਦਾ ਹੈ ਇਸ ਪੰਜਾਬ ਵਿਚ ਜਿਥੇ ਸਿੰਜਾਈ ਬਾਕੀ ਜ਼ਿਲ੍ਹਿਆਂ ਨਾਲੋਂ ਘੱਟ ਹੈ ? ਸਾਰੇ ਜ਼ਿਲ੍ਹੇ ਵੇਖਣ ਤੋਂ ਬਾਅਦ ਪਤਾ ਲੱਗਿਆ ਇਹ ਮੇਰਾ ਹੀ ਜ਼ਿਲ੍ਹਾ ਹੁਸ਼ਿਆਰਪੁਰ ਦਾ ਹੈ । ਜਿਥੇ ਸਿੰਜਾਈ ਦਾ ਬਹੁਤ ਘੱਟ ਪ੍ਰਬੰਧ ਹੈ । ਸਾਰੇ ਜ਼ਿਲ੍ਹਿਆਂ ਵਿਚ ਪਾਣੀ ਦੀਆਂ ਸਹੂਲਤਾਂ ਦਿਤੀਆਂ ਗਈਆਂ ਹਨ ਪਰ ਇਕ ਹੁਸ਼ਿਆਰਪੁਰ ਐਸਾ ਜ਼ਿਲ੍ਹਾ ਹੈ ਜਿਥੇ ਕੋਈ ਸਹੂਲਤ ਨਹੀਂ । ਇਸ ਸਬੰਧ ਵਿਚ ਮੈਂ ਇਕ ਸਵਾਲ ਦਿਤਾ ਸੀ । ਸਰਕਾਰ ਨੇ ਉਸ ਦਾ ਜਵਾਬ ਦਿਤਾ ਕਿ ਹੁਸ਼ਿਆਰ-ਪੁਰ ਦੀ ਸਾਢੇ ਚਾਰ ਲੱਖ ਏਕੜ ਐਸੀ ਜ਼ਮੀਨ ਹੈ ਜਿਥੇ ਪਾਣੀ ਦਾ ਕੋਈ ਪ੍ਰਬੰਧ ਨਹੀਂ । ਚੇਅਰਮੈਨ ਸਾਹਿਬ, ਮੈਂ ਤੁਹਾਨੂੰ ਦੱਸਦਾ ਹਾਂ ਕਿ ਹੁਸ਼ਿਆਰਪੁਰ ਇਕ ਐਸਾ ਜ਼ਿਲ੍ਹਾ ਹੈ ਜਿਥੇ ਹਰ ਸਾਲ ਸੋਕਾ ਪੈਂਦਾ ਹੈ ਅਤੇ ਇਸ ਸੋਕੇ ਦੇ ਨਾਲ ਉਥੇ ਇਹ ਹਾਲ ਹੁੰਦਾ ਹੈ ਕਿ ਸਾਗ ਤੱਕ ਜਿਹੜਾ ਕਿ ਪੰਜਾਬ ਦੇ ਗਰੀਬ ਤੋਂ ਗਰੀਬ ਆਦਮੀ ਨੂੰ ਵੀ ਮੁਨਹਸਰ ਹੋ ਜਾਂਦਾ ਹੈ ਪਰ ਇਹ ਸਾਗ ਵੀ ਉਥੇ ਸੋਕੇ ਦੇ ਦਿਨਾਂ ਵਿਚ ਨਹੀਂ ਮਿਲਦਾ । ਪਸ਼ੂਆਂ ਲਈ ਤੂੜੀ ਬਾਹਰੋਂ ਮੰਗਾਉਣੀ ਪੈਂਦੀ ਹੈ ਔਰ ਲੋਕ ਅੱਧ ਭੁਖਮਰੀ ਦੀ ਹਾਲਤ ਵਿਚ ਰਹਿੰਦੇ ਹਨ ।

ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਸਮਾਂ ਆ ਗਿਆ ਹੈ ਹੁਣ ਉਸ ਇਲਾਕੇ ਨੂੰ ਕੁਝ ਰਾਹਤ ਦਿਤੀ ਜਾਵੇ ਔਰ ਲੱਖਾਂ ਏਕੜ ਜ਼ਮੀਨ ਜਿਸ ਨੂੰ ਪਾਣੀ ਨਹੀਂ ਮਿਲਦਾ ਉਥੇ ਪਾਣੀ ਦਿਤਾ

ਜਾਵੇ । ਮੈਨੂੰ ਵਿਸ਼ਵਾਸ ਹੈ ਕਿ ਜੇ ਉਥੇ ਪਾਣੀ ਪੂਰਾ ਦਿਤਾ ਜਾਵੇ ਤਾਂ ਉਥੇ ਕਈ ਕਿਸਮ ਦੇ ਫਰੂਟ ਦੇ ਦਰਖਤ ਲੱਗ ਸਕਦੇ ਹਨ । ਬੇਰ ਤੋਂ ਲੈ ਕੇ ਆੜੂ ਤੱਕ ਉਥੇ ਹੋ ਸਕਦਾ ਹੈ ਲੇਕਿਨ ਇਸ ਵਾਸਤੇ ਪਾਣੀ ਦੀ ਕਿੱਲਤ ਹੈ । ਇਸ ਲਈ ਉਥੇ ਜਿੰਨੀ ਜਲਦੀ ਹੋ ਸਕੇ ਪਾਣੀ ਦੇਣ ਦਾ ਪ੍ਰਬੰਧ ਕਰਨਾ ਚਾਹੀਦਾ ਹੈ ।

ਹੁਣ ਇਸ ਸਰਕਾਰ ਨੇ ਉਥੇ ਇਕ ਨਹਿਰ ਬਣਾਉਣ ਲਈ ਫੈਸਲਾ ਕੀਤਾ ਹੈ ਅਤੇ ਉਸ ਦਾ ਨਾਂ ਕੰਡੀ ਕੈਨਾਲ ਰੱਖਿਆ ਹੈ । ਇਸ ਤੇ ਕਰੋੜਾਂ ਰੁਪਏ ਖਰਚ ਕੀਤੇ ਜਾਣੇ ਹਨ । ਲੇਕਿਨ ਚੇਅਰਮੈਨ ਸਾਹਿਬ, ਐਨਾ ਰੁਪਿਆ ਖਰਚ ਕਰਨ ਤੋਂ ਬਾਅਦ ਉਹ ਕੰਡੀ ਦਾ ਏਰੀਆ ਜਿਹੜਾ ਸੈਰਾਬ ਹੋਣਾ ਹੈ ਉਹ 37 ਲੱਖ ਏਕੜ ਹੈ । ਬਾਕੀ ਦਾ ਸਾਰਾ ਪਾਣੀ ਮੈਦਾਨੀ ਇਲਾਕੇ ਵਿਚ ਚਲਾ ਜਾਣਾ ਹੈ । ਇਸ ਨਹਿਰ ਦੇ ਨਾਲ ਕੰਡੀ ਦੇ ਏਰੀਏ ਨੂੰ ਜ਼ਿਆਦਾ ਫਾਇਦਾ ਨਹੀਂ ਹੋਣਾ । ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਜੇ ਦੇਸ਼ ਵਾਸਤੇ ਕੁਰਬਾਨੀਆਂ ਕਰਨ ਦਾ ਟਾਈਮ ਆਵੇ ਤਾਂ ਉਹ ਇਸ ਇਲਾਕੇ ਦੇ ਲੋਕ ਹੀ ਕੁਰਬਾਨੀਆਂ ਕਰਦੇ ਹਨ, ਪਰ ਪਾਣੀ ਦੇਣ ਵਾਸਤੇ ਇਸ ਇਲਾਕੇ ਨੂੰ ਸਭ ਤੋਂ ਪਿਛੇ ਰੱਖਿਆ ਗਿਆ ਹੈ । ਇਸ ਲਈ ਗੁਜ਼ਾਰਿਸ਼ ਹੈ ਕਿ ਸਭ ਤੋਂ ਪਹਿਲੇ ਇਸ ਇਲਾਕੇ ਨੂੰ ਪਾਣੀ ਦਿਤਾ ਜਾਵੇ ਤਾਂ ਹੀ ਉਨ੍ਹਾਂ ਦੀ ਸਹੀ ਮਾਹਨਿਆਂ ਵਿਚ ਮੱਦਦ ਹੋ ਸਕੇਗੀ ।

ਚੇਅਰਮੈਨ ਸਾਹਿਬ, ਇਕ ਪੁਆਇੰਟ ਹੋਰ ਕਹਿ ਕੇ ਮੈਂ ਖਤਮ ਕਰਾਂਗਾ । ਇਸ ਸਰਕਾਰ ਨੇ ਇਕ ਸਕੀਮ ਬਣਾਈ 5, 5 ਪਿੰਡਾਂ ਨੂੰ ਇਕਠਾ ਕਰਕੇ ਉਨ੍ਹਾਂ ਦੀ ਡਿਵੈਲਪਮੈਂਟ ਕਰਨ ਲਈ । ਇਸ ਸਕੀਮ ਦਾ ਨਾਂ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਹੈ । ਮੈਂ ਅਰਜ਼ ਕਰਦਾ ਹਾਂ ਕਿ ਮੇਰੀ ਕਾਂਸਟੀਚਿਊਐਂਸੀ ਹਮੇਸ਼ਾਂ ਹੀ ਪਛੜੀ ਰਹੀ ਹੈ । ਉਸ ਪਾਸੇ ਕਿਸੇ ਸਰਕਾਰ ਨੇ ਕੋਈ ਧਿਆਨ ਨਹੀਂ ਦਿਤਾ । ਹੁਣ ਵੀ ਜਿਹੜੀ ਸਕੀਮ ਬਣੀ ਹੈ ਇਸ ਵਿਚ ਮੇਰੇ ਹਲਕੇ ਦਾ ਇਕ ਵੀ ਪਿੰਡ ਨਹੀਂ ਲਿਆ ਗਿਆ । ਇਨ੍ਹਾਂ ਪਿੰਡਾਂ ਵਿਚ ਡਿਸਪੈਂਸਰੀਆਂ ਖੋਲਣੀਆਂ ਹਨ, ਬੈਂਕ ਬਣਨੇ ਹਨ ਔਰ ਸਨਅਤ ਦੇ ਕਈ ਸਾਧਨ ਬਣਨੇ ਹਨ । ਪਰ ਜਿਹੜਾ ਮੇਰਾ ਇਲਾਕਾ ਇਨ੍ਹਾਂ ਸਾਧਨਾਂ ਤੋਂ ਹਮੇਸ਼ਾਂ ਹੀ ਪਛੜਿਆ ਹੋਇਆ ਰਿਹਾ ਹੈ ਉਸ ਵੱਲ ਕੋਈ ਖਿਆਲ ਹੁਣ ਵੀ ਨਹੀਂ ਕੀਤਾ ਜਾ ਰਿਹਾ ਹੈ । ਹੁਣ ਮੈਂ ਬੇਨਤੀ ਕਰਦਾ ਹਾਂ ਕਿ ਇਸ ਸਕੀਮ ਵਾਸਤੇ ਜਿਹੜੇ ਪਿੰਡ ਚੁਣੇ ਗਏ ਹਨ ਉਸ ਵਿਚ ਇਕ ਪਿੰਡ ਮੇਰੇ ਵੀ ਹਲਕੇ ਦਾ ਲੈ ਲੈਣਾ ਸੀ । ਪਰ ਇਹ ਕਹਿੰਦੇ ਹਨ ਕਿ ਇਹ ਤਾਂ ਦਰਸ਼ਨ ਸਿੰਘ ਦਾ ਇਲਾਕਾ ਹੈ । ਇਸ ਨੂੰ ਕਿਸ ਤਰ੍ਹਾਂ ਲੈ ਸਕਦੇ ਹਾਂ । ਭਲਾ ਇਨ੍ਹਾਂ ਨੂੰ ਪੁਛੋ ਉਥੇ ਕੋਈ ਮੇਰੇ ਰਿਸ਼ਤੇਦਾਰ ਰਹਿੰਦੇ ਹਨ । ਉਥੇ ਤਾਂ ਕਾਂਗਰਸੀ ਵੀ ਰਹਿੰਦੇ ਹਨ, ਅਕਾਲੀ ਵੀ ਰਹਿੰਦੇ ਹਨ ਸੋਸ਼ਲਿਸਟ ਵੀ ਰਹਿੰਦੇ ਹਨ, ਹਰ ਕਿਸਮ ਦੇ ਲੋਕ ਉਥੇ ਰਹਿੰਦੇ ਹਨ । ਇਹ ਉਨ੍ਹਾਂ ਸਭ ਨਾਲ ਬਹੁਤ ਜ਼ਿਆਦਾ ਧੱਕਾ ਹੈ । ਇਸ ਨਾਲ ਅਕਾਲੀ ਜਨਤਾ ਸਰਕਾਰ ਦਾ ਕੋਈ ਚੰਗਾ ਇੰਪਰੈਸ਼ਨ ਨਹੀਂ ਪਵੇਗਾ । ਹੋਰਾਂ ਦਾ ਵੀ ਖਿਆਲ ਰੱਖੋ । ਮੁੜ ਮੁੜ ਕੜਾਹ ਪ੍ਰਸ਼ਾਦ ਆਪਣੇ ਘਰ ਵਾਲਿਆਂ ਨੂੰ ਹੀ ਨਾ ਦਿਤੀ ਜਾਵੇ । ਇਸ ਕਰਕੇ ਮੈਂ ਇਹ ਬੇਨਤੀ ਬਾਦਲ ਸਾਹਿਬ ਨੂੰ ਕਰਾਂਗਾ ਕਿ ਉਹ ਇਸ ਵੱਲ ਧਿਆਨ ਦੇਣ ਅਤੇ ਇਨ੍ਹਾਂ ਪਛੜੇ ਹੋਏ ਇਲਾਕਿਆਂ ਨੂੰ ਵੀ ਆਪਣੀ ਨਜ਼ਰ ਵਿਚ ਰੱਖਣ । ਠੀਕ ਹੈ 19--21 ਦਾ ਫਰਕ ਹੋ ਸਕਦਾ ਹੈ ਪਰ ਇਹ ਤਾਂ ਨਾ ਹੋਵੇ ਕਿ ਸਾਰੇ ਡਿਵੈਲਪਮੈਂਟ ਦੇ ਕੰਮ ਆਪਣੇ ਇਲਾਕਿਆਂ ਵਿਚ ਹੀ ਕਰਨੇ ਹਨ ।

ਚੇਅਰਮੈਨ ਸਾਹਿਬ, ਇਕ ਹੋਰ ਆਖਰੀ ਬਾਤ ਕਹਿ ਕੇ ਮੈਂ ਖਤਮ ਕਰਾਂਗਾ । ਪਰ ਇਸ ਤੋਂ ਪਹਿਲੇ ਮੈਂ ਇਕ ਗੱਲ ਰੂਰਲ ਇੰਟੈਗਰੇਟਿਡ ਡਿਵੈਲਪਮੈਂਟ ਸਕੀਮ ਦੇ ਬਾਰੇ ਵੀ ਹੋਰ ਕਹਿ ਦੇਣੀ ਚਾਹੁੰਦਾ ਹਾਂ ।

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਜਦੋਂ ਇਸ ਸਕੀਮ ਦਾ ਉਦਘਾਟਨ ਸ੍ਰੀ ਮੋਰਾਰਜੀ ਡੇਸਾਈ ਨੇ ਕੀਤਾ ਸੀ ਤਾਂ ਉਨ੍ਹਾਂ ਨੇ ਐਲਾਨ ਕੀਤਾ ਸੀ ਕਿ ਇਨ੍ਹਾਂ 42 ਪਿੰਡਾਂ ਦੇ ਵਿਕਾਸ ਦਾ ਕੰਮ ਬੜੇ ਬੜੇ ਸਰਮਾਏਦਾਰ ਸੰਭਾਲਣਗੇ। ਇਹ ਪਿੰਡ ਵਿਕਾਸ ਵਾਸਤੇ ਉਨ੍ਹਾਂ ਨੂੰ ਦਿਤੇ ਹਨ। ਇਨ੍ਹਾਂ ਦੇ ਵਿਕਾਸ ਵਾਸਤੇ ਕੁਝ ਪੈਸਾ ਤਾਂ ਸਰਕਾਰ ਦੇਵੇਗੀ ਅਤੇ ਬਾਕੀ ਦਾ ਪੈਸਾ ਇਹ ਸਰਮਾਏਦਾਰ ਹੀ ਖਰਚ ਕਰਨਗੇ। ਇਸ ਲਈ ਇਨ੍ਹਾਂ ਪਿੰਡਾਂ ਦੇ ਵਿਕਾਸ ਲਈ ਸਭ ਕੁਝ ਇਨ੍ਹਾਂ ਦੇ ਰਾਹੀਂ ਹੀ ਕੀਤਾ ਜਾਵੇਗਾ। ਚੇਅਰਮੈਨ ਸਾਹਿਬ, ਮੈਂ ਵੀ ਕਿਸਾਨ ਹਾਂ ਅਤੇ ਤੁਸੀਂ ਵੀ ਕਿਸਾਨ ਹੋ। ਤੁਹਾਨੂੰ ਪਤਾ ਹੈ ਕਿ ਇਹ ਸਰਮਾਏਦਾਰ ਕਿਸ ਤਰ੍ਹਾਂ ਚੰਨ ਚਾੜ੍ਹਦੇ ਹਨ ਜਾਂ ਕਿਹੋ ਜਿਹਾ ਚੰਨ ਚਾੜ੍ਹਦੇ ਹਨ। ਵੱਡੇ ਵੱਡੇ ਸ਼ਹਿਰਾਂ ਦੇ ਵਿਚ ਇਨ੍ਹਾਂ ਦੀਆਂ ਵੱਡੀਆਂ ਵੱਡੀਆਂ ਫੈਕਟਰੀਆਂ ਲੱਗੀਆਂ ਹੋਈਆਂ ਹਨ ਜਿੱਥੇ ਹਜ਼ਾਰਾਂ ਲੱਖਾਂ ਆਦਮੀ ਕੰਮ ਕਰਦੇ ਹਨ ਅਤੇ ਉਥੇ ਇਨ੍ਹਾਂ ਦੀਆਂ ਆਪਣੀਆਂ ਬਸਤੀਆਂ ਬਣੀਆਂ ਹੋਈਆਂ ਹਨ। ਪਰ ਉਨ੍ਹਾਂ ਬਸਤੀਆਂ ਵਿਚ ਉਨ੍ਹਾਂ ਦੀ ਮਨਜ਼ੂਰੀ ਤੋਂ ਬਿਨਾਂ ਕੋਈ ਵੜ ਨਹੀਂ ਸਕਦਾ। ਕੋਈ ਜਲਸਾ ਨਹੀਂ ਕਰ ਸਕਦਾ। ਉਨ੍ਹਾਂ ਟਾਟਾ ਅਤੇ ਬਿਰਲੇ ਵਰਗਿਆਂ ਸਰਮਾਏਦਾਰਾਂ ਦੇ ਹੱਥ ਵਿਚ ਹੁਣ ਇਹੋ ਜਿਹੀ ਸਕੀਮ ਦੇ ਦਿੱਤੀ ਹੈ। ਇਹ ਤਾਂ ਵੱਡੇ ਵੱਡੇ ਲੈਂਡ ਲਾਰਡਾਂ ਨੂੰ ਪਾਲਣਗੇ, ਵੱਡੇ ਵੱਡੇ ਇੰਡਸਟਰੀਅਲਿਸਟਾਂ ਨੂੰ ਪਾਲਣਗੇ। ਇਹ ਜਿਹੜਾ ਤਰੀਕਾ ਹੈ, ਠੀਕ ਨਹੀਂ ਹੈ। ਜਿਹੜੇ ਸਰਕਾਰੀ ਅਦਾਰੇ ਹਨ ਉਸ ਦੇ ਵਿਚ ਲੋਕਾਂ ਦਾ ਸਹਿਯੋਗ ਲੈਣਾ ਚਾਹੀਦਾ ਹੈ। ਲੋਕਾਂ ਦੀਆਂ ਕਮੇਟੀਆਂ ਬਣਾਈਆਂ ਜਾਣ ਅਤੇ ਪੰਚਾਇਤਾਂ ਦੇ ਰਾਹੀਂ ਲੋਕਾਂ ਨੂੰ ਨੁਮਾਂਇੰਦਗੀਆਂ ਦਿਤੀਆਂ ਜਾਣ। ਇਹ ਜਿਹੜਾ ਮਤਾ ਸਾਥੀ ਰੂਪ ਲਾਲ ਨੇ ਪੇਸ਼ ਕੀਤਾ ਹੈ ਅਸੀਂ ਇਸ ਦੇ ਖਿਲਾਫ ਨਹੀਂ ਹਾਂ ਸਗੋਂ ਅਸੀਂ ਇਸ ਦੇ ਹੱਕ ਵਿਚ ਹਾਂ। ਅਸੀਂ ਚਾਹੁੰਦੇ ਹਾਂ ਕਿ ਪਿੰਡਾਂ ਦੇ ਵਿਚ ਵੀ ਸ਼ਹਿਰਾਂ ਦੇ ਵਾਂਗ ਤਰੱਕੀ ਹੋਵੇ। ਜਿਸ ਦੇ ਨਾਲ ਪੰਜਾਬ ਦੇ ਵਿਚ ਬਹੁਤ ਭਾਰੀ ਚੇਂਜ ਆਵੇਗੀ। ਸਾਰੀਆਂ ਗੱਲਾਂ ਕਿਸਾਨਾਂ ਦੇ ਗਲ ਵਿਚ ਰੱਸਾ ਪਾਉਣ ਵਾਲੀਆਂ ਨਹੀਂ ਹੋਣੀਆਂ ਚਾਹੀਦੀਆਂ। ਸਗੋਂ ਲੋਕਾਂ ਦੀ ਭਲਾਈ ਦੇ ਵੱਲ ਧਿਆਨ ਦੇਣ ਲਈ ਜ਼ੋਰ ਦੇਣਾ ਚਾਹੀਦਾ ਹੈ। (ਘੰਟੀ)

**ਕਾਮਰੇਡ ਹਰਬੰਸ ਸਿੰਘ ਬੀਕਾ** (ਬੰਗਾ, ਐਸ. ਸੀ.) : ਚੇਅਰਮੈਨ ਸਾਹਿਬ, ਇਹ ਜਿਹੜਾ ਮਤਾ ਇਸ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ ਮੈਂ ਇਸ ਦੀ ਮਹਾਨਤਾ ਨੂੰ ਸਮਝਦਾ ਹੋਇਆ ਕੁਝ ਅਰਜ਼ ਸਰਕਾਰ ਨੂੰ ਕਰਨੀ ਚਾਹੁੰਦਾ ਹਾਂ। ਪਿਛਲੇ 30 ਸਾਲਾਂ ਦੇ ਵਿਚ ਕਾਂਗਰਸ ਰਾਜ ਨੇ ਮੁਲਕ ਦੀ ਆਰਥਿਕਤਾ ਨੂੰ ਤਬਾਹ ਕਰਕੇ ਰੱਖ ਦਿਤਾ ਹੈ ਅਤੇ ਮੁਲਕ ਦੇ ਉਤੇ 10 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਹੈ। ਇਤਨੀ ਵੱਡੀ ਰਕਮ ਮੁਲਕ ਦੇ ਉਤੇ ਕਰਜ਼ੇ ਦੇ ਤੌਰ ਤੇ ਹੈ ਇਸ ਗੱਲ ਤੋਂ ਕਾਂਗਰਸੀ ਭਰਾ ਇਨਕਾਰ ਨਹੀਂ ਕਰ ਸਕਦੇ। ਇਸ ਦੇ ਨਾਲ ਜਿਥੇ ਮੁਲਕ ਕਰਜ਼ਈ ਹੋਇਆ ਹੈ ਉਥੇ ਪੰਜਾਬ ਦੀ ਪਿਛਲੀ ਸਰਕਾਰ ਨੇ ਪੰਜਾਬ ਦੀ ਆਰਥਿਕਤਾ ਨੂੰ ਤਬਾਹ ਕੀਤਾ ਹੈ। ਇਹ ਤੁਹਾਨੂੰ ਬਜਟ ਦੇ ਵਿਚ ਪਤਾ ਚਲ ਜਾਵੇਗਾ ਕਿ ਕਿਨਾਂ ਆਰਥਿਕ ਨੀਤੀਆਂ ਦੇ ਕਾਰਣ ਸਰਕਾਰ ਨੂੰ ਘਾਟਾ ਹੋਇਆ ਹੈ। ਇਨ੍ਹਾਂ ਕਾਂਗਰਸੀਆਂ ਨੇ ਪੰਜਾਬ ਦੇ ਖਜ਼ਾਨੇ ਨੂੰ ਲੁਟਿਆ ਹੈ, ਪੰਜਾਬ ਦੇ ਕਿਸਾਨ ਨੂੰ ਲੁਟਿਆ ਹੈ। ਤੁਸੀਂ ਦੇਖੋ, ਕਿਸ ਤਰ੍ਹਾਂ ਪੰਜਾਬ ਦੇ ਕਿਸਾਨ ਦੀਆਂ ਪਰੇਸ਼ਾਨੀਆਂ ਵਧੀਆਂ ਹਨ ਅਤੇ ਉਹ ਕਰਜ਼ੇ ਦੇ ਥੱਲੇ ਦਬ ਗਿਆ ਹੈ ਕਿਉਂਕਿ ਸਰਕਾਰ ਨੇ ਪਿਛਲੇ 30 ਸਾਲਾਂ ਦੇ ਵਿਚ ਵੱਡੇ ਵੱਡੇ ਜਾਗੀਰਦਾਰਾਂ ਨੂੰ, ਸਰਮਾਏਦਾਰਾਂ ਨੂੰ, ਟਾਟਿਆਂ ਅਤੇ ਬਿਰਲਿਆਂ ਦੀ ਮੱਦਦ ਕੀਤੀ ਸੀ ਨਾ ਕਿ ਛੋਟੇ ਅਤੇ ਗਰੀਬ ਕਿਸਾਨਾਂ ਨੂੰ ਕੋਈ ਰਿਆਇਤ ਦਿਤੀ। ਕਾਂਗਰਸ ਸਰਕਾਰ ਨੇ ਗਰੀਬਾਂ ਦੀ ਕੋਈ ਮੱਦਦ ਨਹੀਂ ਕੀਤੀ। ਨਾ ਕੋਈ ਸੇਵਾ ਕੀਤੀ ਹੈ। ਮੈਂ ਕਹਿੰਦਾ ਹਾਂ ਕਿ ਜਿਹੜੀਆਂ ਰਿਆਇਤਾਂ ਛੋਟੇ ਸੱਨਅਤਕਾਰਾਂ ਨੂੰ ਦਿਤੀਆਂ ਜਾਂਦੀਆਂ ਹਨ ਉਹ ਹੀ ਰਿਆਇਤਾਂ ਛੋਟੇ ਕਿਸਾਨਾਂ ਨੂੰ ਮਿਲਣੀਆਂ ਚਾਹੀਦੀਆਂ ਹਨ। ਜਿਵੇਂ ਘੱਟ ਸੂਦ ਤੇ ਕਰਜ਼ਾ ਛੋਟੇ ਸਨਅੱਤਕਾਰਾਂ ਨੂੰ ਦਿਤਾ ਜਾਂਦਾ ਹੈ। ਉਹੀ

ਸੂਦ ਦੀ ਦਰ ਛੋਟੇ ਕਿਸਾਨ ਤੇ ਲੱਗਣੀ ਚਾਹੀਦੀ ਹੈ ਤਾਂ ਹੀ ਇਨ੍ਹਾਂ ਗਰੀਬ ਕਿਸਾਨਾਂ ਦਾ ਕੋਈ ਭਲਾ ਹੋ ਸਕੇਗਾ । ਮੈਂ ਛੋਟੇ ਸਨਅੱਤਕਾਰਾਂ ਦੀਆਂ ਰਿਆਇਤਾਂ ਦੇ ਹੱਕ ਵਿਚ ਹਾਂ । ਜਿਹੜੇ ਕਿਸਾਨ ਦਸਤਕਾਰੀ ਕਰ ਰਹੇ ਹਨ ਜਾਂ ਖੇਤੀ ਬਾੜੀ ਕਰ ਰਹੇ ਹਨ ਉਨ੍ਹਾਂ ਨੂੰ ਵੀ ਇਹ ਘੱਟ ਸੂਦ ਵਾਲੀਆਂ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਕਿਉਂਕਿ ਮਸ਼ੀਨੀਕਰਣ ਬੜੀ ਤੇਜ਼ੀ ਨਾਲ ਵੱਧ ਰਿਹਾ ਹੈ । ਪੰਜਾਬ ਦੇ ਕਿਸਾਨ ਨੂੰ ਇਕ ਇੰਜਣ ਤੋਂ ਲੈ ਕੇ ਟਰੈਕਟਰ ਤੱਕ ਖਰੀਦਣ ਲਈ ਕਰਜ਼ਾ ਲੈਣਾ ਪੈਂਦਾ ਹੈ। ਜਿਸ ਕਰਜ਼ੇ ਦੀ ਦਰ 12 ਪ੍ਰਤੀਸ਼ਤ ਤੋਂ ਲੈ ਕੇ 15 ਪ੍ਰਤੀਸ਼ਤ ਹੈ । ਜਦੋਂ ਕਿਸਾਨ ਛੋਟੇ ਮੋਟੇ ਕਰਜ਼ੇ ਲਈ ਪਿੰਡ ਦੀਆਂ ਕੋਆਪ੍ਰੇਟਿਵ ਸੋਸਾਇਟੀਆਂ ਦੇ ਕੋਲ ਜਾਂਦਾ ਹੈ ਤਾਂ ਉਸ ਤੇ ਉਸੇ ਤਰ੍ਹਾਂ ਉਸ ਨੂੰ ਸੂਦ ਦੇਣਾ ਪੈਂਦਾ ਹੈ । ਇਹ ਕਰਜ਼ੇ ਦੀ ਰਕਮ ਇਕ ਸਾਲ ਦੇ ਅੰਦਰ ਅੰਦਰ ਵਾਪਿਸ ਕਰਨੀ ਹੁੰਦੀ ਹੈ । ਜੇ ਉਹ ਕਰਜ਼ਾ ਵਾਪਿਸ ਨਹੀਂ ਕਰਦਾ ਹੈ ਤਾਂ ਫਿਰ ਉਸ ਦੇ ਉਪਰ ਸੂਦ ਦੀ ਦਰ ਵੱਧ ਜਾਂਦੀ ਹੈ । ਨਵੇਂ ਸਿਰੇ ਤੋਂ ਪੂਰੀ ਰਕਮ ਦੇ ਉਪਰ ਵੱਧ ਸੂਦ ਲਿਆ ਜਾਂਦਾ ਹੈ । ਕੋਆਪਰੇਟਿਵ ਮਹਿਕਮਾ ਇਹ ਗੱਲ ਭੁੱਲ ਜਾਂਦਾ ਹੈ ਕਿ ਇਸ ਦੇ ਨਾਲ ਸੱਭ ਤੋਂ ਜ਼ਿਆਦਾ ਲੁੱਟ ਖਸੁੱਟ ਕਿਸਾਨਾਂ ਦੀ ਹੋ ਰਹੀ ਹੈ । ਪੰਜਾਬ ਦਾ ਕਿਸਾਨ ਜਦੋਂ ਆਪਣੀ ਫਸਲ ਮੰਡੀਆਂ ਦੇ ਵਿਚ ਲਿਆਂਦਾ ਹੈ ਤਾਂ ਭਾਵੇਂ ਉਹ ਝੋਨਾ ਹੋਵੇ ਜਾਂ ਕਣਕ ਹੋਵੇ, ਕਪਾਹ ਹੋਵੇ, ਮੂੰਗਫਲੀ ਦੀ ਫਸਲ ਹੋਵੇ, ਦਾਲਾਂ ਹੋਣ, ਬਾਸਮਤੀ ਹੋਵੇ ਤਾਂ ਉਸ ਦੀਆਂ ਕੀਮਤਾਂ ਦੀ ਕੋਈ ਗਰੰਟੀ ਹੋਣੀ ਚਾਹੀਦੀ ਹੈ। ਕਾਂਗਰਸੀ ਭਰਾ ਬੜੀਆਂ ਡੀਂਗਾਂ ਮਾਰਦੇ ਰਹੇ ਹਨ ਕਿ ਅਸੀਂ ਕਿਸਾਨਾਂ ਦੇ ਬੜੇ ਹਿਮਾਇਤੀ ਹਾਂ, ਜਿਸ ਫਰਾਡ ਕਰਕੇ ਇਹ ਅਸਫਲ ਹੋਏ ਹਨ । ਹੁਣ ਨਵੀਂ ਸਰਕਾਰ ਬਣੀ ਹੈ ਉਸ ਦੇ ਉਪਰ ਕਾਫੀ ਉਮੀਦਾਂ ਮੇਰੇ ਕਿਸਾਨ ਭਰਾਵਾਂ ਨੂੰ ਹਨ ਅਤੇ ਉਮੀਦ ਰੱਖਦਾ ਹਾਂ ਕਿ ਉਚਿੱਤ ਭਾਅ ਕਿਸਾਨਾਂ ਨੂੰ ਦਿੱਤੇ ਜਾਇਆ ਕਰਨਗੇ। ਇਹ ਸਰਕਾਰ ਮੈਂ ਸਮਝਦਾ ਹਾਂ ਕਿ ਕਿਸਾਨਾਂ ਦੇ ਬਾਰੇ ਸੋਚ ਰਹੀ ਹੈ । ਮੰਡੀਆਂ ਦੇ ਵਿਚ ਐਫ. ਸੀ. ਆਈ. ਦੇ ਇਨਸਪੈਕਟਰਾਂ ਦੇ ਨਾਲ ਮਿਲ ਮਾਲਕ ਮਿਲ ਜਾਂਦੇ ਹਨ ਅਤੇ ਆਪਣੀ ਮਰਜ਼ੀ ਨਾਲ ਉਨ੍ਹਾਂ ਨੂੰ ਭਾਅ ਦਿੰਦੇ ਹਨ । ਇਸ ਤਰ੍ਹਾਂ ਨਹੀਂ ਹੋਣਾ ਚਾਹੀਦਾ ਹੈ । ਸਰਕਾਰ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ । ਪੰਜਾਬ ਦੇ ਕਿਸਾਨਾਂ ਨੂੰ ਅੱਜ ਕਲ ਬੜੀ ਭਾਰੀ ਪਰੇਸ਼ਾਨੀ ਦਾ ਸਾਹਮਣਾ ਕਰਨਾ ਪੈ ਰਿਹਾ ਹੈ । ਇਸ ਦਾ ਕੋਈ ਉਚਿੱਤ ਪ੍ਰਬੰਧ ਸਰਕਾਰ ਵੱਲੋਂ ਹੋਣਾ ਚਾਹੀਦਾ ਹੈ । ਖਾਦ ਦੇ ਬਾਰੇ ਮੈਂ ਜ਼ਿਕਰ ਕਰਦਾ ਹਾਂ ਕਿ ਇਸ ਦੇ ਵਿਚ ਕਾਫੀ ਮਾਤਰਾ ਵਿਚ ਮਿੱਟੀ ਘੱਟਾ ਮਿਲਿਆ ਹੁੰਦਾ ਹੈ। ਇਸ ਖਾਦ ਦੀ ਚੰਗੀ ਤਰ੍ਹਾਂ ਪਹਿਲਾਂ ਜਾਂਚ ਹੋਣੀ ਚਾਹੀਦੀ ਹੈ । ਫਾਸਫੇਟ ਖਾਦ ਕਿਸਾਨਾਂ ਨੂੰ ਜਿਹੜੀ ਮੰਡੀਆਂ ਦੇ ਵਿਚ ਮਿਲਦੀ ਹੈ, ਕੋਆਪਰੇਟਿਵ ਮਾਰਕੀਟਿੰਗ ਸੁਸਾਇਟੀਆਂ ਦੇ ਰਾਹੀਂ ਕਿਸਾਨਾਂ ਨੂੰ 28 ਰੁਪਏ ਬੈਗ ਮਿਲਦਾ ਹੈ ਜਦੋਂ ਕਿ ਪ੍ਰਾਈਵੇਟ ਡੀਲਰ ਇਸ ਦਾ ਭਾਅ 33–34 ਰੁਪਏ ਬੈਗ ਦਾ ਲਗਾਉਂਦੇ ਹਨ । ਜੇ ਕਿਸਾਨ ਇਸ ਬਾਰੇ ਕਹਿੰਦੇ ਹਨ ਤਾਂ ਡੀਲਰ ਕਹਿੰਦੇ ਹਨ ਕਿ ਇਸ ਦੇ ਉਪਰ ਕੋਈ ਕੰਟਰੋਲ ਨਹੀਂ ਹੈ, ਇਸ ਲਈ ਭਾਅ ਸਾਡੀ ਮਰਜ਼ੀ ਦਾ ਲੱਗੇਗਾ । ਕਿਸਾਨਾਂ ਨੂੰ ਪਿਛਲੇ 30 ਸਾਲਾਂ ਦੇ ਵਿਚ ਚੰਗੇ ਭਾਅ ਫਸਲਾਂ ਦੇ ਨਹੀਂ ਮਿਲ ਸਕੇ ਹਨ । ਜਿਸ ਦੇ ਕਾਰਣ ਪਿੰਡਾਂ ਦੇ ਵਿਚ ਗਰੀਬੀ ਵਧੀ ਹੈ । ਸਾਰਾ ਬੋਝ ਕਿਸਾਨ ਦੇ ਉਪਰ ਪੈ ਰਿਹਾ ਹੈ । ਜਦੋਂ ਖੇਤ ਮਜ਼ਦੂਰ ਵੱਧ ਮਜ਼ਦੂਰੀ ਦੀ ਕਿਸਾਨ ਦੇ ਕੋਲੋਂ ਮੰਗ ਕਰਦਾ ਹੈ ਤਾਂ ਕਿਸਾਨ ਦੇ ਨਹੀਂ ਸਕਦਾ । ਭਾਵੇਂ ਦਿਹਾੜੀ ਦੇ ਰੇਟ ਸਰਕਾਰ ਨੇ ਫਿਕਸ ਕੀਤੇ ਹਨ । ਉਹ ਕਿਸਾਨ ਖੇਤ ਮਜ਼ਦੂਰ ਨੂੰ ਪੂਰੀ ਦਿਹਾੜੀ ਨਹੀਂ ਦੇ ਸਕਦਾ ਹੈ । ਹੁਣ ਤੁਸੀਂ ਅੰਦਾਜ਼ਾ ਲਗਾ ਸਕਦੇ ਹੋ ਕਿ ਕਿਸ ਤਰ੍ਹਾਂ ਕਿਸਾਨ ਦੀ ਲੁੱਟ ਖਸੁੱਟ ਕੀਤੀ ਗਈ ਸੀ। ਇਸ ਲਈ ਮੈਂ ਕਹਿੰਦਾ ਹਾਂ ਕਿ ਜਿਹੜਾ ਕਿਸਾਨ 5 ਏਕੜ ਦਾ ਮਾਲਕ ਹੈ ਉਸ ਨੂੰ ਬਿਨਾਂ ਸੂਦ ਤੇ ਕਰਜ਼ਾ ਮਿਲਣਾ ਚਾਹੀਦਾ ਹੈ ਤਾਂ ਉਹ ਤਰੱਕੀ ਕਰ ਸਕਦਾ ਹੈ । ਬਲਕਿ ਜਿਹੜਾ 10 ਏਕੜ ਦਾ ਮਾਲਕ ਹੈ, ਜੇ ਹੋ ਸਕੇ ਉਸ ਨੂੰ ਵੀ ਰਿਆਇਤ ਦੇਣੀ ਚਾਹੀਦੀ ਹੈ। ਨਹੀਂ ਤਾਂ ਉਸ ਨੂੰ ਛੋਟੇ

[ਕਾਮਰੇਡ ਹਰਬੰਸ ਸਿੰਘ ਬੀਕਾ]

ਸਨਅੱਤਕਾਰ ਵਾਂਗ ਘੱਟ ਰੇਟ ਤੇ ਕਰਜ਼ਾ ਮਿਲਣਾ ਚਾਹੀਦਾ ਹੈ ਤਾਂ ਹੀ ਜਾ ਕੇ ਪਿੰਡ ਦਾ ਕਿਸਾਨ ਤਰੱਕੀ ਦੇ ਰਸਤੇ ਤੇ ਆ ਸਕਦਾ ਹੈ ।

ਪੰਜਾਬ ਦੇ ਵਿਚ 20 ਤੋਂ ਘੱਟ ਵੱਡੇ ਸਨਅੱਤਕਾਰ ਐਸੇ ਹਨ ਜਿਨ੍ਹਾਂ ਦੀਆਂ ਫੈਕਟਰੀਆਂ ਦੇ ਵਿਚ ਹਜ਼ਾਰ ਹਜ਼ਾਰ ਦੇ ਕਰੀਬ ਮਜ਼ਦੂਰ ਕੰਮ ਕਰਦੇ ਹਨ । ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਸਰਕਾਰ ਨੂੰ ਇਨ੍ਹਾਂ ਗਰੀਬ ਕਿਸਾਨਾਂ ਦੀ ਮੱਦਦ ਲਈ ਛੋਟੇ ਸਨਅੱਤਕਾਰਾਂ ਦੇ ਵਾਂਗ ਰਿਆਇਤਾਂ ਦੇ ਦੇਣੀਆਂ ਚਾਹੀਦੀਆਂ ਹਨ । ਅੱਜ ਪਿੰਡਾਂ ਦੇ ਵਿਚ ਕਿਸਾਨਾਂ ਨੂੰ ਲੈਂਡ ਮਾਰਟਗੇਜ ਬੈਂਕਾਂ ਤੋਂ ਅਤੇ ਕਮਰਸ਼ੀਅਲ ਬੈਂਕਾਂ ਦੇ ਵਿਚੋਂ ਕਰਜ਼ਾ ਦਿਤਾ ਜਾ ਰਿਹਾ ਹੈ । ਇਹ ਬੈਂਕ ਕਿਸਾਨਾਂ ਨੂੰ 12 ਪ੍ਰਤੀਸ਼ਤ ਤੋਂ 15 ਪ੍ਰਤੀਸ਼ਤ ਸੂਦ ਦੀ ਦਰ ਤੇ ਕਰਜ਼ਾ ਦਿੰਦੇ ਹਨ । ਇਥੋਂ ਤੱਕ ਕਿ 18 ਪ੍ਰਤੀਸ਼ਤ ਕਮਰਸ਼ੀਅਲ ਬੈਂਕ ਸੂਦ ਦੀ ਦਰ ਲੈ ਰਹੇ ਹਨ । ਇਹ ਸੂਦ ਦੀ ਰਕਮ ਉਸ ਨੂੰ ਇਕ ਸਾਲ ਦੇ ਵਿਚ ਦੇਣੀ ਪੈਂਦੀ ਹੈ ਅਤੇ ਜੇ ਸਾਲ ਤੋਂ ਵੱਧ ਹੋ ਜਾਵੇ ਤਾਂ ਸੂਦ ਦੀ ਦਰ ਵੀ ਵੱਧ ਜਾਂਦੀ ਹੈ । ਜਿਹੜਾ ਪੰਜਾਬ ਦਾ ਕਿਸਾਨ ਹੈ ਉਹ ਛੋਟੀ ਮੋਟੀ ਮਸ਼ੀਨਰੀ ਖਰੀਦ ਰਿਹਾ ਹੈ। ਮਸ਼ੀਨੀਕਰਣ ਬਹੁਤ ਜਲਦੀ ਹੋ ਰਿਹਾ ਹੈ। ਮਿਸਾਲ ਦੇ ਤੌਰ ਤੇ ਕਣਕ ਕੱਟਣ ਦੀ ਮਸ਼ੀਨ ਹੈ । ਉਸ ਨੂੰ ਇਸ ਦੇ ਵਾਸਤੇ ਕਰਜ਼ੇ ਲਈ 15 ਪ੍ਰਤੀਸ਼ਤ ਸੂਦ ਦੇਣਾ ਪੈਂਦਾ ਹੈ । ਇਹ ਘੱਟ ਹੋਣਾ ਚਾਹੀਦਾ ਹੈ । ਇਹ ਵਧ ਤੋਂ ਵੱਧ 3 ਪ੍ਰਤੀਸ਼ਤ ਜਾਂ 4 ਪ੍ਰਤੀਸ਼ਤ ਸੂਦ ਦੀ ਦਰ ਹੋਣੀ ਚਾਹੀਦੀ ਹੈ । ਛੋਟੇ ਕਿਸਾਨ ਨੂੰ ਅਤੇ ਖੇਤ ਮਜ਼ਦੂਰਾਂ ਨੂੰ ਛੋਟੇ ਕਾਰਖਾਨੇਦਾਰ ਨੂੰ ਇਕੋ ਰੇਟ ਆਫ ਇਨਟਰੈਸਟ ਦੇ ਉਤੇ ਕਰਜ਼ਾ ਦਿੱਤਾ ਜਾਣਾ ਚਾਹੀਦਾ ਹੈ। ਅੱਗੇ ਹੀ ਕਿਸਾਨਾਂ ਦੇ ਉਪਰ ਕਾਫ਼ੀ ਟੈਕਸਾਂ ਦਾ ਬੋਝ ਹੈ ਇਸ ਲਈ ਹੋਰ ਕਿਸਾਨਾਂ ਦੇ ਉਤੇ ਟੈਕਸਾਂ ਦਾ ਬੋਝ ਨਹੀਂ ਪਾਉਣਾ ਚਾਹੀਦਾ ਹੈ । ਇਹ ਟੈਕਸ ਜਿਹੜਾ ਹੈ ਉਹ ਆਮਦਨੀ ਦੇ ਲਿਹਾਜ਼ ਨਾਲ ਲਗਣਾ ਚਾਹੀਦਾ ਹੈ। ਇਹ ਵੱਡੇ ਵੱਡੇ ਜਗੀਰਦਾਰਾਂ ਦੇ ਉਪਰ ਲਗਣਾ ਚਾਹੀਦਾ ਹੈ ਜਿਹੜੇ ਟੈਕਸ ਦੇਣ ਦੇ ਯੋਗ ਹਨ । ਇਹ ਮੁੱਖ ਗੱਲ ਹੈ ਅਤੇ ਮੰਗ ਹੈ ਜਿਹੜੀ ਅੱਜ ਕਿਸਾਨ ਕਰ ਰਿਹਾ ਹੈ । ਇਸ ਵੱਲ ਧਿਆਨ ਦੇਣ ਦੀ ਲੋੜ ਹੈ ।

ਇਸੇ ਤਰ੍ਹਾਂ ਜਦੋਂ ਤੱਕ ਕਿਸਾਨਾਂ ਦੀਆਂ ਫਸਲਾਂ ਦਾ ਬੀਮਾ ਨਹੀਂ ਹੁੰਦਾ ਉਦੋਂ ਤੱਕ ਕਿਸਾਨਾਂ ਦਾ ਪੂਰਾ ਭਲਾ ਨਹੀਂ ਹੋ ਸਕਦਾ । ਇਸ ਬਾਰੇ ਹਾਊਸ ਦੇ ਵਿਚ ਵੀ ਬਹਿਸ ਹੋਈ ਸੀ ਕਿ ਕਿੰਨੀਆਂ ਫਸਲਾਂ ਸੋਕੇ ਨਾਲ ਮਾਰੀਆਂ ਗਈਆਂ ਹਨ । ਕਿੰਨੀਆਂ ਫਸਲਾਂ ਹੜ੍ਹਾਂ ਨਾਲ ਮਾਰੀਆਂ ਗਈਆਂ ਹਨ ਅਤੇ ਗੜ੍ਹਿਆਂ ਨਾਲ ਮਾਰੀਆਂ ਗਈਆਂ ਹਨ । ਇਸ ਲਈ, ਚੇਅਰਮੈਨ ਸਾਹਿਬ, ਫਸਲਾਂ ਦਾ ਬੀਮਾਂ। ਜ਼ਰੂਰ ਕਰਾਉਣਾ ਚਾਹੀਦਾ ਹੈ । ਇਸ ਦੇ ਲਈ ਮੈਂ ਸਰਕਾਰ ਦਾ ਬੜਾ ਸ਼ੁਕਰ ਗੁਜ਼ਾਰ ਹੋਵਾਂਗਾ । ਚੇਅਰਮੈਨ ਸਾਹਿਬ, ਬੀਮੇ ਨਾਲ ਸਰਕਾਰ ਨੂੰ ਵੀ ਫਾਇਦਾ ਹੋਵੇਗਾ ਅਤੇ ਕਿਸਾਨ ਨੂੰ ਵੀ ਫਸਲ ਦੀ ਗਰੰਟੀ ਹੋਵੇਗੀ । ਉਸ ਦਾ ਮੁਲ ਉਸ ਨੂੰ ਪੂਰਾ ਮਿਲੇਗਾ । (ਘੰਟੀ) ਦੂਜੀ ਗੱਲ ਮੈਂ ਮਾਰਕਿਟ ਕਮੇਟੀ ਦੀ ਕਰਨਾ ਚਾਹੁੰਦਾ ਹਾਂ । ਕਿਸਾਨਾਂ ਦੀ ਭਲਾਈ ਲਈ ਇਹ ਕਮੇਟੀਆਂ ਕਾਂਗਰਸ ਸਰਕਾਰ ਵੇਲੇ ਬਣਾਈਆਂ ਗਈਆਂ ਸਨ ਚੇਅਰਮੈਨ ਸਾਹਿਬ ਇਹ ਜਿਹੜੇ ਵੱਡੇ ਵੱਡੇ ਮਗਰ ਮੱਛ ਹਨ ਇਹ ਲੱਖਾਂ ਰੁਪਏ ਹੜੱਪ ਕਰ ਗਏ । (ਘੰਟੀ) ਚੇਅਰਮੈਨ ਸਾਹਿਬ, ਮੈਂ ਬੱਸ ਕਰਦਾ ਹਾਂ । ਇਨ੍ਹਾਂ ਕਾਂਗਰਸੀਆਂ ਨੇ ਕਾਗਜ਼ਾਂ ਦੇ ਵਿਚ ਹੀ ਸੜਕਾਂ ਬਣਾ ਦਿਤੀਆਂ ਪਰ ਅਸਲ ਵਿਚ ਸੜਕਾਂ ਨਹੀਂ ਬਣੀਆਂ ਹੋਈਆਂ ਹਨ । ਮੈਂ ਮੌਜੂਦਾ ਸਰਕਾਰ ਨੂੰ ਕਹਾਂਗਾ ਕਿ ਕਿਸਾਨਾਂ ਨੂੰ ਸਹੂਲਤਾਂ ਵੱਧ ਤੋਂ ਵੱਧ ਦੇਣੀਆਂ ਚਾਹੀਦੀਆਂ ਹਨ । ਚੇਅਰਮੈਨ ਸਾਹਿਬ, ਜੋ ਬੋਗਸ ਸੜਕਾਂ ਬਣੀਆਂ ਹਨ ਔਰ ਅਸਲ ਵਿਚ ਨਹੀਂ ਬਣੀਆਂ ਉਸ ਬਾਰੇ ਸਰਕਾਰ ਨੂੰ ਵੀ ਸੋਚਣਾ ਚਾਹੀਦਾ ਹੈ । ਚੇਅਰਮੈਨ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਸੂਦ ਦੀਆਂ ਰਿਆਇਤਾਂ ਫੌਰਨ ਕਿਸਾਨਾਂ ਨੂੰ ਮਿਲਣੀਆਂ ਚਾਹੀਦੀਆਂ ਹਨ । ਇਸ ਦੇ ਵਿਚ ਇਹ

ਚੀਜ਼ ਕਰ ਦੇਣੀ ਚਾਹੀਦੀ ਹੈ ਕਿ ਪੰਜ ਏਕੜ ਤੋਂ ਘੱਟ ਜਿਸ ਕਿਸਾਨ ਦੇ ਕੋਲ ਜ਼ਮੀਨ ਹੋਵੇ, ਉਸ ਦੇ ਕੋਲੋਂ ਕੋਈ ਸੂਦ ਨਾ ਲਿਆ ਜਾਵੇ । ਤਦ ਹੀ ਕਿਸਾਨ ਦਾ ਫਾਇਦਾ ਹੋਵੇਗਾ ਅਤੇ ਉਹ ਸਮਝੇਗਾ ਕਿ ਜਨਤਾ ਦਾ ਰਾਜ ਆਇਆ ਹੈ । ਅਕਾਲੀ-ਜਨਤਾ ਪਾਰਟੀ ਦਾ ਰਾਜ ਆਇਆ ਹੈ । ਬੱਸ ਇਤਨਾ ਕਹਿ ਕੇ ਚੇਅਰਮੈਨ ਸਾਹਿਬ, ਮੈਂ ਆਪਜੀ ਦਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿਤਾ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** (ਜਲੰਧਰ ਦੱਖਣ, ਐਸ. ਸੀ.) : ਚੇਅਰਮੈਨ ਸਾਹਿਬ, ਜੋ ਸਾਥੀ ਰੂਪ ਲਾਲ ਨੇ ਮਤਾ ਰੱਖਿਆ ਹੈ ਮੈਂ ਉਸ ਬਾਰੇ ਗੱਲ ਕਰਨਾ ਚਾਹੁੰਦਾ ਹਾਂ । ਕਿਸਾਨਾਂ ਦੇ ਸਬੰਧ ਵਿਚ ਸਾਰਿਆਂ ਨੂੰ ਹਮਾਇਤ ਹੈ ਇਸ ਦੇ ਵਿਚ ਕੋਈ ਐਸੀ ਗੱਲ ਨਹੀਂ ਹੈ ਕਿ ਸਾਨੂੰ ਕਿਸਾਨਾਂ ਨਾਲ ਪਿਆਰ ਨਹੀਂ । ਪਰ ਕਈ ਲੋਕ ਸਮਝਦੇ ਹਨ ਕਿ ਜੱਟ ਹੀ ਕਿਸਾਨ ਹੁੰਦਾ ਹੈ । ਇਕੱਲਾ ਜੱਟ ਹੀ ਕਿਸਾਨ ਨਹੀਂ ਹੈ ਬਲਕਿ ਹਰੀਜਨ ਵੀ ਹਨ, ਮਜ਼ਦੂਰ ਵੀ ਹਨ ਅਤੇ ਗਰੀਬ ਲੇਬਰ ਵੀ ਹੈ । ਅਸਲ ਵਿਚ ਖੇਤੀ ਕਰਨ ਵਾਲੇ ਇਹ ਗਰੀਬ ਲੋਕ ਹਨ ਜੋ ਦਿਹਾੜੀ ਤੇ ਕੰਮ ਕਰਦੇ ਹਨ । ਇਨ੍ਹਾਂ ਵਾਸਤੇ ਸਰਕਾਰ ਨੂੰ ਕੁਝ ਕਰਨਾ ਚਾਹੀਦਾ ਹੈ । ਹੁਣੇ ਹੀ ਮੇਰੇ ਇਕ ਸਵਾਲ ਦਾ ਮਾਲ ਅਤੇ ਪੁਨਰਵਾਸ ਮੰਤਰੀ ਸਰਦਾਰ ਉਮਰਾਨੰਗਲ ਜੀ ਨੇ ਕੋਈ ਠੀਕ ਜਵਾਬ ਨਹੀਂ ਦਿੱਤਾ । ਜਿਹੜੀ ਇਵੈਕਿਊ ਲੈਂਡ ਹੈ, ਉਹ ਕਿਤਨੀ ਵੰਡੀ ਗਈ ਹੈ ਅਤੇ ਕਿਤਨੀ ਬਾਕੀ ਰਹਿੰਦੀ ਹੈ । ਚੇਅਰਮੈਨ ਸਾਹਿਬ, ਕਿਸਾਨਾਂ ਦੇ ਕਿਸ ਤਰ੍ਹਾਂ ਹੌਸਲੇ ਵੱਧ ਸਕਦੇ ਹਨ । ਪੁਰਾਣੀ ਸਰਕਾਰ ਨੇ ਇਕ ਲੱਖ 63 ਹਜ਼ਾਰ ਏਕੜ ਜ਼ਮੀਨ ਵੰਡ ਦਿੱਤੀ ਸੀ । ਪਰ ਤੁਹਾਡੇ ਕੋਲੋਂ ਤਾਂ ਇਕ ਏਕੜ ਜ਼ਮੀਨ ਵੀ ਨਹੀਂ ਵੰਡੀ ਗਈ । ਜ਼ਮੀਨ ਹਾਲਾਂ ਵੀ ਪਈ ਹੈ ਜਿਹੜੀ ਕਿ ਤੁਸੀਂ ਵੰਡ ਸਕਦੇ ਹੋ । ਜੱਟ ਦੀ ਸਹਾਇਤਾ ਕਰਨੀ ਬੜੀ ਔਖੀ ਹੈ । ਤੁਸੀਂ ਜ਼ਮੀਨ ਵੰਡਣ ਵਿਚ ਕਿਉਂ ਰੁਕਾਵਟ ਪਾਉਂਦੇ ਹੋ । ਕਿਉਂ ਕਿਸਾਨਾਂ ਦਾ ਗਲਾ ਘੋਟਦੇ ਹੋ । ਜ਼ਿਮੀਦਾਰ ਨੂੰ ਚੰਗੀਆਂ ਸਹੂਲਤਾਂ ਦਿਓ ਤਾਂ ਕਿ ਉਹ ਉਪਜ ਵਧਾ ਸਕੇ । ਉਸ ਦੇ ਵੱਲ ਕੋਈ ਖਿਆਲ ਨਹੀਂ ਕੀਤਾ ਜਾਂਦਾ । ਪਾਰਟੀ ਦੀ ਗੱਲ ਪਹਿਲਾਂ ਕੀਤੀ ਜਾਂਦੀ ਹੈ । ਸੂਬੇ ਦੀ, ਦੇਸ਼ ਦੀ ਤਰੱਕੀ ਲਈ ਕੋਈ ਗੱਲ ਨਹੀਂ ਕੀਤੀ ਜਾ ਰਹੀ ਹੈ । ਗਰੀਬ ਆਦਮੀ ਬੇਸ਼ਕ ਮਰ ਜਾਵੇ । ਸੋ ਇਸ ਕਰਕੇ ਬੜਾ ਦੁਖ ਹੁੰਦਾ ਹੈ । ਗਰੀਬ ਲੇਬਰ ਦੀ ਮਜ਼ਦੂਰੀ ਪਹਿਲੇ ਸਾਢੇ ਅੱਠ ਰੁਪਏ ਸੀ ਪਰ ਹੁਣ ਘਟਾ ਕੇ ਪੰਜ ਰੁਪਏ ਕਰ ਦਿਤੀ ਗਈ ਹੈ ।

**ਕਾਮਰੇਡ ਹਰਬੰਸ ਸਿੰਘ ਬੀਕਾ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਤੋਖਲਾ ਨਹੀਂ ਕਰਨਾ ਚਾਹੀਦਾ, ਇਹ ਤਾਂ ਕਾਮਰੇਡ ਹਨ । ਇਹ ਤਾਂ ਮਾਲ ਮੰਤਰੀ ਨੇ ਮੈਨੂੰ ਲਿਖ ਕੇ ਦਿੱਤਾ ਹੈ । (ਵਿਘਨ) ਵੱਡੀ ਗੱਲ ਇਹ ਹੈ ਕਿ ਜਿਹੜਾ ਖੇਤ ਮਜ਼ਦੂਰ ਹੈ ਉਹ ਕਿਸਾਨਾਂ ਦਾ ਸਾਥੀ ਹੈ । ਜੇ ਖੇਤ ਮਜ਼ਦੂਰ ਨਾਲ ਉਸਦੀ ਭਾਈਵਾਲੀ ਨਾ ਹੋਵੇ ਤਾਂ ਕਿਸਾਨ ਦੀ ਇਥੇ ਕੋਈ ਗੱਲ ਨਹੀਂ ਆ ਸਕਦੀ ਹੈ । 5 ਏਕੜ ਤੋਂ ਘੱਟ ਮਾਲੀਆ ਯਾਨੀ ਸੂਦ ਨਹੀਂ ਹੋਣਾ ਚਾਹੀਦਾ, ਪਰ ਇਸ ਦੇ ਨਾਲ ਹੀ ਨਾਲ ਜਿਹੜਾ ਉਥੇ ਖੇਤ ਮਜ਼ਦੂਰ ਹੈ ਉਹ ਆਪਣੇ ਕਾਰੋਬਾਰ ਲਈ ਚਾਹੇ ਜ਼ਮੀਨ ਠੇਕੇ ਤੇ ਲੈ ਕੇ ਕੰਮ ਕਰੇ ਉਸ ਨੂੰ ਵੀ ਉਨਾਂ ਹੀ ਕਰਜ਼ਾ ਮਿਲਣਾ ਚਾਹੀਦਾ ਹੈ ਜਿਨਾਂ ਕਿ ਖੇਤ ਮਜ਼ਦੂਰ ਨੂੰ ਮਿਲਦਾ ਹੈ । ਹਰ ਇਕ ਇਨਸਾਨ

**Expunged as ordered by the Chair.

[ਸਰਦਾਰ ਦਰਸ਼ਨ ਸਿੰਘ ਕੇ. ਪੀ.]
ਗਰੀਬ ਦਾ ਨਾਂ ਲੈ ਕੇ ਅੱਗੇ ਵੱਧਦਾ ਹੈ ਪਰ ਗਰੀਬ ਦੇ ਮੂੰਹ ਵਿਚ ਕੁਝ ਨਹੀਂ ਪੈ ਰਿਹਾ। ਸਿਵਾਏ ਕਹਾਣੀਆਂ ਪਾਉਣ ਦੇ ਹੋਰ ਕੁਝ ਨਹੀਂ ਉਨ੍ਹਾਂ ਨੂੰ ਮਿਲ ਰਿਹਾ। ਬੜੇ ਬੜੇ ਸਰਦਾਰ ਜ਼ਿਮੀਦਾਰ ਤੁਸੀਂ ਇਥੇ ਬੈਠੇ ਹੋ ਤੁਸੀਂ ਕਿੰਨੇ ਮੁਜ਼ਾਰਿਆਂ ਨੂੰ ਸਰਪਲੱਸ ਜ਼ਮੀਨ ਦੇ ਦਿੱਤੀ ਹੈ।

**ਖੇਤੀਬਾੜੀ ਮੰਤਰੀ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਬੇਅੰਤ ਸਿੰਘ** : ** ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਪੰਚਾਇਤਾਂ ਦੀਆਂ ਜ਼ਮੀਨਾਂ ਤੇ ਗਾਰਡਨ ਕਾਲੋਨੀਆਂ ਬਣਾਈਆਂ ਹੋਈਆਂ ਹਨ। ਇਸ ਨਾਲ ਪਿੰਡਾਂ ਦੀ ਡਿਵੈਲਪਮੈਂਟ ਵਿਚ ਕਾਫੀ ਰੁਕਾਵਟ ਪੈ ਗਈ ਹੈ। ਜਾਂ ਤਾਂ ਜ਼ਮੀਨ ਮਿਉਨਿਸਿਪਲ ਕਮੇਟੀਆਂ ਜਾਂ ਕਾਰਪੋਰਸ਼ਨਾਂ ਤੋਂ ਲੈਣੀ ਚਾਹੀਦੀ ਹੈ ਜਾਂ ਫਿਰ ਪੰਚਾਇਤਾਂ ਦੀ ਜ਼ਮੀਨ ਉਨ੍ਹਾਂ ਨੂੰ ਵਾਪਿਸ ਮਿਲਣੀ ਚਾਹੀਦੀ ਹੈ ਤਾਂ ਕਿ ਪਿੰਡਾਂ ਦੀ ਡਿਵੈਲਪਮੈਂਟ ਦਾ ਕੰਮ ਚੱਲ ਸਕੇ। ਕਈ ਜਗ੍ਹਾ ਤੇ ਸੀਵਰੇਜ਼ ਸਿਸਟਮ ਬਣਾਏ ਹੋਏ ਹਨ ਜਿਵੇਂ ਕਿ ਭਾਰਗੋ ਕੈਂਪ ਹੈ, ਬੂਟਾ ਮੰਡੀ ਹੈ। ਦੋ ਤਿੰਨ ਇੰਡਸਟਰੀਆਂ ਹਨ ਜਿਵੇਂ ਕਿ ਬਾਵਾ ਸਪਿਨਿੰਗ ਇੰਡਸਟਰੀ ਔਰ ਪੰਜਾਬ ਟੈਨਰੀਜ਼ ਹੈ ਚਾਰ ਪੰਜ ਸਾਲ ਹੋ ਗਏ ਹਨ ਉਥੇ ਸੀਵਰੇਜ਼ ਸਿਸਟਮ ਠੀਕ ਨਹੀਂ ਹੈ। ਸੀਵਰੇਜ਼ ਵਿਚ ਕੋਈ ਕੈਮੀਕਲਜ਼ ਐਸੇ ਹਨ ਜੋ ਕਿ ਸੀਵਰੇਜ ਨੂੰ ਤੋੜ ਦੇਣਗੇ। ਸਰਕਾਰ ਦੇ ਉਥੇ ਸੀਵਰੇਜ ਦੇ ਕੰਮ ਲਈ 8 ਲੱਖ ਰੁਪਏ ਲੱਗੇ ਹਨ। ਜਾਂ ਤਾਂ ਉਥੋਂ ਦੀ ਇੰਡਸਟਰੀ ਨੂੰ ਬਾਹਰ ਲਿਜਾਇਆ ਜਾਵੇ ਜਾਂ ਫਿਰ ਸੀਵਰੇਜ ਨੂੰ ਠੀਕ ਤਰ੍ਹਾਂ ਨਾਲ ਚਲਾਇਆ ਜਾਵੇ। ਜੋ ਉਥੇ ਸੀਵਰੇਜ ਸਿਸਟਮ ਵਿਚ ਨੁਕਸ ਹੈ ਉਸ ਨੂੰ ਦੂਰ ਕੀਤਾ ਜਾਏ। (ਵਿਘਨ)

**ਸਰਦਾਰ ਬੇਅੰਤ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਾਥੀ ਰੂਪ ਲਾਲ** : ** ** **

**ਸ੍ਰੀ ਸਭਾਪਤੀ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਰਸ਼ਨ ਸਿੰਘ ਕੇ. ਪੀ.** : ਜਿਥੋਂ ਤੱਕ ਕਿਸਾਨਾਂ ਨੂੰ ਲੋਨ ਦੇਣ ਦਾ ਸਵਾਲ ਹੈ ਉਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਛੋਟੇ ਕਿਸਾਨਾਂ ਨੂੰ ਬਿਨਾਂ ਸੂਦ ਦੇ ਕਰਜ਼ਾ ਦੇਣਾ ਚਾਹੀਦਾ ਹੈ। ਇਸ ਦੇ ਨਾਲ ਹੀ ਲੇਬਰ ਨੂੰ ਜੋ ਉਥੇ ਕੰਮ ਕਰਦੀ ਹੈ ਉਸ ਵਲ ਵੀ ਧਿਆਨ

***Expunged as ordered by the Chair.

ਕਰਨਾ ਬਹੁਤ ਜ਼ਰੂਰੀ ਹੈ । ਲੇਬਰ ਤੋਂ ਬਗੈਰ ਕੋਈ ਕੰਮ ਨਹੀਂ ਚਲ ਸਕਦਾ ਹੈ । ਜਿਸ ਤਰ੍ਹਾਂ ਨਾਲ ਕਿਸਾਨਾਂ ਨੂੰ ਰਿਆਇਤਾਂ ਮਿਲਣੀਆਂ ਹਨ ਉਸੇ ਤਰ੍ਹਾਂ ਹੀ ਲੇਬਰ ਨੂੰ ਵੀ ਰਿਆਇਤਾਂ ਮਿਲਣੀਆਂ ਚਾਹੀਦੀਆਂ ਹਨ ਤਾਂ ਹੀ ਇਥੇ ਪੈਦਾਵਾਰ ਵੱਧ ਸਕੇਗੀ ਔਰ ਮੁਲਕ ਖੁਸ਼ਹਾਲ ਹੋ ਸਕੇਗਾ ।

ਐਨਾ ਕਹਿੰਦਾ ਹੋਇਆ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਵੈਦ ਕਰਤਾਰ ਸਿੰਘ** (ਮਾਹਿਲਪੁਰ, ਐਸ. ਸੀ. ): ਸਾਥੀ ਰੂਪ ਲਾਲ ਨੇ ਜੋ ਮਤਾ ਰੱਖਿਆ ਹੈ ਉਸ ਦੀ ਪਰੋੜ੍ਹਤਾ ਕਰਨ ਵਾਸਤੇ ਮੈਂ ਖੜਾ ਹੋਇਆ ਹਾਂ ਔਰ ਸਾਥੀ ਰੂਪ ਲਾਲ ਨੇ ਜੋ ਕਿਸਾਨਾਂ ਦੇ ਸਬੰਧ ਵਿਚ ਮਤਾ ਲਿਆਂਦਾ ਹੈ ਮੈਂ ਸਮਝਦਾ ਹਾਂ ਕਿ ਪਿਛਲੇ 30 ਸਾਲਾਂ ਤੋਂ ਜੋ ਕਿਸਾਨਾਂ ਨਾਲ ਧੱਕਾ ਹੋ ਰਿਹਾ ਹੈ, ਜੋ ਉਨ੍ਹਾਂ ਨਾਲ ਬੇ-ਇਨਸਾਫੀ ਹੋਈ ਹੈ ਉਸਦੀ ਕਹਾਣੀ ਵੀ ਸੁਣਾਈ ਜਾ ਸਕਦੀ ਹੈ ਪਰ ਇਥੇ ਇਹ ਮੇਰੇ ਵੀਰ ਇਸ ਵੇਲੇ ਬਹੁਤ ਥੋੜ੍ਹੇ ਹਨ (ਵਿਘਨ) ਇਸ ਤੋਂ ਸਾਫ ਜ਼ਾਹਿਰ ਹੈ ਕਿ ਇਨ੍ਹਾਂ ਮੇਰੇ ਵਿਰੋਧੀ ਧਿਰ ਦੇ ਵੀਰਾਂ ਦੀ ਦਿਲਚਸਪੀ ਕਿਸਾਨਾਂ ਦੇ ਹਿੱਤਾਂ ਨਾਲ ਬਹੁਤ ਘੱਟ ਹੈ । ਕੇ. ਪੀ. ਸਾਹਿਬ ਨੇ ਕਿਹਾ ਹੈ ਕਿ ਉਨ੍ਹਾਂ ਦੀ ਸਰਕਾਰ ਦੇ ਪਿਛਲੇ ਮੰਤਰੀ ਸਾਹਿਬ ਇਹ ਦੱਸ ਚੁਕੇ ਹਨ ਕਿ ਐਨੇ ਲੱਖ ਏਕੜ ਜ਼ਮੀਨ ਦਿਤੀ ਸੀ। ਮੈਂ ਕੇ. ਪੀ. ਸਾਹਿਬ ਦੇ ਗਿਆਤ ਲਈ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਜ਼ਮੀਨ ਹਰੀਜਨਾਂ ਜਾਂ ਸ਼ੈਡਿਊਲਡ ਕਾਸਟਸ ਜਾਂ ਦੂਸਰੇ ਲੋਕਾਂ ਨੂੰ ਮਿਲੀ ਸੀ ਇਹ 1969 ਵਿਚ ਜਦੋਂ ਬਾਦਲ ਸਾਹਿਬ ਦੀ ਅਕਾਲੀ ਸਰਕਾਰ ਸੀ ਉਸ ਵੇਲੇ ਦੀ ਇਨ੍ਹਾਂ ਲੋਕਾਂ ਨੂੰ ਮਿਲੀ ਹੋਈ ਸੀ । ਉਸ ਵੇਲੇ ਮੈਂ ਆਪ ਡਿਪਟੀ ਮਨਿਸਟਰ ਹੁੰਦਾ ਸੀ ਜਦੋਂ ਇਹ ਜ਼ਮੀਨ ਉਨ੍ਹਾਂ ਨੂੰ ਦਿੱਤੀ ਗਈ ਸੀ । ਪਰ ਪਿਛਲੇ 30 ਸਾਲਾਂ ਵਿਚ ਤੁਸੀਂ ਕੀ ਕੀਤਾ ਹੈ ? ਤਸੀਂ ਪਹਿਲਾਂ ਵੀ ਹਾ ਦਾ ਨਾਹਰਾ ਲਗਾਉਂਦੇ ਸੀ ਅਤੇ ਹੁਣ ਵੀ ਉਸ ਤਰ੍ਹਾਂ ਹੀ ਲਗਾਈ ਜਾਂਦੇ ਹੋ। ਪਰ ਹੁਣ ਉਹ ਲੋਕ ਤੁਹਾਨੂੰ ਜਾਣ ਗਏ ਹਨ ਔਰ ਉਹ ਹੁਣ ਤੁਹਾਨੂੰ ਅੱਗੇ ਨੂੰ ਕੋਈ ਵੋਟ ਨਹੀਂ ਪਾਉਣਗੇ ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਵੈਦ ਕਰਤਾਰ ਸਿੰਘ** : ਸਰਦਾਰ ਬੇਅੰਤ ਸਿੰਘ ਜੀ ਨੂੰ ਪੁਆਇੰਟ ਆਫ ਆਰਡਰ ਉਠਾਉਣ ਲਈ ਹੀ ਸ਼ਾਇਦ ਇਨ੍ਹਾਂ ਦੀ ਪਾਰਟੀ ਨੇ ਰੱਖਿਆ ਹੈ । ਹੋਰ ਇਨ੍ਹਾਂ ਨੂੰ ਕੋਈ ਕੰਮ ਨਹੀਂ ਹੈ । ਜੋ ਕੁਝ ਇਨ੍ਹਾਂ ਦੀ ਡਿਊਟੀ ਲਗਾਈ ਗਈ ਹੈ ਉਹੀ ਹੀ ਇਹ ਬਜਾ ਰਹੇ ਹਨ । ਮੈਂ ਅਰਜ਼ ਕਰਦਾ ਹਾਂ ਕਿ ਇਨ੍ਹਾਂ ਨੇ ਕਿਸੇ ਹਰੀਜਨ ਨੂੰ ਜ਼ਮੀਨ ਨਹੀਂ ਦਿਤੀ ਹੈ (ਵਿਘਨ) ਇਹ ਲਾਰੇ ਹੀ ਲਗਾਉਂਦੇ ਰਹੇ ਹਨ । ਹੁਣੇ ਹੀ ਮੇਰੇ ਵੀਰ ਕੇ. ਪੀ. ਜੀ ਗੱਲ ਕਰ ਰਹੇ ਸੀ । ਚੇਅਰਮੈਨ ਸਾਹਿਬ, ਮੈਨੂੰ ਇਹ ਗੱਲ ਕਹਿਣ ਵਿਚ ਕੋਈ ਕਿਸੇ ਕਿਸਮ ਦੀ ਝਿਜਕ ਨਹੀਂ ਕਿ ਜਿਹੜੀ ਗਰੀਬ ਲੇਬਰ ਸੀ ਉਹ ਖੇਤ ਉਤੇ ਕੰਮ ਕਰਦੀ ਸੀ ਜਿਨ੍ਹਾਂ ਨੂੰ ਤੁਸੀਂ ਮੁਜਾਰੇ ਕਹਿੰਦੇ ਹਾਂ । ਬਹੁ-ਗਿਣਤੀ ਵਿਚ ਜਿਹੜੇ ਲੋਕ ਉਨ੍ਹਾਂ ਨਾਲ ਕੰਮ ਕਰਦੇ ਸੀ ਭਾਈਵਾਲੀ ਪਾ ਕੇ, ਉਹ ਚੌਥੇ ਹਿੱਸੇ ਤੇ ਜਾਂ ਤੀਜੇ ਹਿੱਸੇ ਤੇ ਕੰਮ ਕਰਦੇ ਸੀ। ਕਾਂਗਰਸ ਦੀ ਮਿਹਰਬਾਨੀ ਹੋਈ ਅਤੇ ਇਨ੍ਹਾਂ ਨੇ ਨਵੇਂ ਨਵੇਂ ਕਾਨੂੰਨ ਬਣਾ ਦਿਤੇ ਅਤੇ ਆਖਿਆ ਗਿਆ ਕਿ ਜਿਹੜਾ ਆਦਮੀ ਖੇਤੀ ਤੇ ਕਾਬਜ਼ ਹੋਵੇਗਾ ਜਿਸ ਦੇ ਨਾਮ ਗਿਰਦਾਵਰੀ ਹੋਵੇਗੀ ਉਹ ਉਸ ਦਾ ਮਾਲਕ ਬਣੇਗਾ । ਇਸ ਕਾਰਨ ਪਿੰਡਾਂ ਵਿਚ ਵਸਣ ਵਾਲੇ ਜ਼ਿਮੀਦਾਰ ਅਤੇ ਪਿੰਡਾਂ ਵਿਚ ਵੱਸਣ ਵਾਲੇ ਹਰੀਜਨਾਂ ਵਿਚ ਬਹੁਤ ਵੱਡਾ ਪਾੜਾ ਪਾ

**Expunged as ordered by the Chair.

[ਵੈਦ ਕਰਤਾਰ ਸਿੰਘ]

ਦਿੱਤਾ । ਉਨ੍ਹਾਂ ਦੇ ਆਪਿਸ ਵਿਚ ਲੜਾਈ ਝਗੜੇ ਹੋਏ । ਜਿਹੜੇ ਲੋਕ ਖੇਤੀਬਾੜੀ ਦਾ ਕੰਮ ਕਰਕੇ ਆਪਣੇ ਬੱਚਿਆਂ ਦਾ ਪੇਟ ਪਾਲਦੇ ਸੀ ਉਨ੍ਹਾਂ ਗਰੀਬ ਲੋਕਾਂ ਨਾਲ ਇਨ੍ਹਾਂ ਨੇ ਵਿਤਕਰਾ ਕੀਤਾ । ਉਨ੍ਹਾਂ ਨੂੰ ਰੁਜ਼ਗਾਰ ਨਹੀਂ ਮਿਲ ਸਕਿਆ । ਨਾ ਤਾਂ ਉਹ ਵਿਚਾਰੇ ਦਿਹਾੜੀ ਕਰ ਸਕੇ ਅਤੇ ਨਾ ਹੀ ਉਹ ਹੋਰ ਕੋਈ ਕਾਰੋਬਾਰ ਜਾਣਦੇ ਸੀ । ਉਨ੍ਹਾਂ ਦਾ ਕੰਮ ਖੇਤੀਬਾੜੀ ਕਰਨ ਦਾ ਸੀ। ਲੇਕਿਨ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨੇ ਨਵੇਂ ਨਵੇਂ ਕਾਨੂੰਨ ਬਣਾ ਕੇ ਉਨ੍ਹਾਂ ਦਾ ਨਾਸ ਮਾਰ ਦਿਤਾ ਹੈ । ਉਹ ਵਿਚਾਰੇ ਮਾਰੇ ਨੱਠੇ ਫਿਰਦੇ ਹਨ । ਉਨ੍ਹਾਂ ਦੀ ਸੁਣਵਾਈ ਨਹੀਂ ਹੁੰਦੀ । ਦਸਰੇ ਪਾਸੇ ਕੇ. ਪੀ. ਸਾਹਿਬ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਵਾਸਤੇ ਬਹੁਤ ਕੁਝ ਕੀਤਾ ਹੈ। ਚੇਅਰਮੈਨ ਸਾਹਿਬ, ਮੈਂ ਦੱਸਦਾ ਹਾਂ ਕਿ ਮਾਰਟਗੇਜ਼ ਬੈਂਕਾਂ ਵੱਲੋਂ ਜ਼ਿਮੀਦਾਰਾਂ ਨੂੰ ਇਕ ਕਰਜ਼ਾ ਮਿਲਦਾ ਹੈ । ਜ਼ਿਮੀਦਾਰ ਉਹ ਕਰਜ਼ਾ ਲੈ ਕੇ ਟਿਊਬਵੈਲ ਲਾ ਕੇ ਚੰਗੀ ਪੈਦਾਵਾਰ ਕਰ ਸਕਦਾ ਹੈ। ਚਾਹੀਦਾ ਤਾਂ ਇਹ ਸੀ ਕਿ ਉਹ ਜਿਥੋਂ ਚਾਹੁੰਦਾ ਟਿਊਬਵੈਲ ਖਰੀਦ ਲੈਂਦਾ ਪਰ ਇਨ੍ਹਾਂ ਨੇ ਜ਼ਿਮੀਦਾਰ ਉਤੇ ਪਾਬੰਦੀ ਲਗਾ ਦਿਤੀ ਕਿ ਫਲਾਣੀ ਫਲਾਣੀ ਦੁਕਾਨ ਤੋਂ ਫਲਾਣੀ ਕੰਪਨੀ ਦਾ ਇੰਜਣ ਖਰੀਦਣਾ ਹੈ । 1969 ਵਿਚ ਜਦ ਸਾਡੀ ਸਰਕਾਰ ਬਣੀ ਤਾਂ ਉਸ ਵੇਲੇ ਅਸੀਂ ਇਹ ਪਾਬੰਦੀ ਦੂਰ ਕਰ ਦਿਤੀ ਅਤੇ ਜ਼ਿਮੀਦਾਰਾਂ ਨੂੰ ਆਗਿਆ ਦਿਤੀ ਕਿ ਜਿਥੋਂ ਮਰਜ਼ੀ ਹੈ ਉਹ ਖਰੀਦ ਲੈਣ । ਇਸ ਤਰ੍ਹਾਂ ਉਹ ਰਸੀਦਾਂ ਦਿਖਾ ਲੈਣ ਅਤੇ ਮਾਰਟਗੇਜ਼ ਬੈਂਕ ਤੋਂ ਕਰਜ਼ਾ ਲੈ ਲੈਣ । ਚੇਅਰਮੈਨ ਸਾਹਿਬ, ਜਿਹੜਾ ਇੰਜਣ 32 ਸੌ ਰੁਪਏ ਦਾ ਇਹ ਦਿੰਦੇ ਸੀ ਉਹ 11 ਸੌ ਰੁਪਏ ਦਾ ਇੰਜਣ ਜ਼ਿਮੀਦਾਰ ਲੈਂਦਾ ਰਿਹਾ ਹੈ। ਫਿਰ ਗਿਆਨੀ ਜੀ ਹੋਰਾਂ ਦੀ ਜਦ ਸਰਕਾਰ ਆਈ ਤਾਂ ਇਨ੍ਹਾਂ ਨੇ ਦੁਬਾਰਾ ਪਾਬੰਦੀ ਲਗਾ ਦਿਤੀ ਕਿ ਫਲਾਣੇ ਫਲਾਣੇ ਆਦਮੀ ਕੋਲੋਂ ਫਲਾਣੀ ਕੰਪਨੀ ਦੇ ਇੰਜਣਨ ਤੁਸੀਂ ਲੈ ਸਕਦੇ ਹੋ ਅਤੇ ਤੁਸੀਂ ਆਪਣੀ ਮਰਜ਼ੀ ਦਾ ਆਪ ਇੰਜਣ ਨਹੀਂ ਖਰੀਦ ਸਕਦੇ ਅਤੇ ਪੈਸੇ ਉਨ੍ਹਾਂ ਨੂੰ ਸਿੱਧੇ ਜਾਣਗੇ । (ਇਕ ਆਵਾਜ਼: ਉਨ੍ਹਾਂ ਨੂੰ ਖੁਲ੍ਹ ਸੀ, ਜਿਥੋਂ ਉਹ ਚਾਹੁਣ ਉਹ ਲੈ ਸਕਦੇ ਸੀ) ਉਨ੍ਹਾਂ ਨੂੰ ਕੋਈ ਖੁਲ੍ਹ ਨਹੀਂ ਸੀ । ਮੈਂ ਮਾਰਟਗੇਜ ਬੈਂਕ ਦਾ ਡਾਇਰੈਕਟਰ ਹਾਂ। ਮੈਨੂੰ ਪਤਾ ਹੈ ਕਿ ਕੀ ਕੁਝ ਹੁੰਦਾ ਰਿਹਾ ਹੈ। ਸਾਡੇ ਕੋਲੋਂ ਉਨ੍ਹਾਂ ਦੀਆਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਚਿੱਠੀਆਂ ਹਨ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਕਰਕੇ ਕਿਸਾਨ ਨਾਲ ਬੜਾ ਧੱਕਾ ਕੀਤਾ ਗਿਆ ਹੈ । ਲੱਖਾਂ ਰੁਪਿਆ ਕਿਸਾਨ ਦਾ ਜ਼ਾਇਆ ਕੀਤਾ ਗਿਆ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਇੰਜਣ ਵਾਲਿਆਂ ਨੇ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਨਾਲ ਹਿੱਸਾ ਰੱਖਿਆ ਹੋਇਆ ਸੀ । ਇਨ੍ਹਾਂ ਨੂੰ ਇਸ ਵਿਚੋਂ ਹਿੱਸਾ ਮਿਲਦਾ ਸੀ । ਇਸ ਕਰਕੇ ਇਹ ਇਸ ਤਰ੍ਹਾਂ ਦੀਆਂ ਪਾਬੰਦੀਆਂ ਲਗਾਉਂਦੇ ਰਹੇ ਹਨ ।

**ਸਰਦਾਰ ਬੇਅੰਤ ਸਿੰਘ :** ** ** **

**ਸ੍ਰੀ ਸਭਾਪਤੀ** : ਇਹ ਜੋ ਕੁਝ ਕਹਿ ਰਹੇ ਹਨ, ਇਹ ਰਿਕਾਰਡ ਨਾ ਕੀਤਾ ਜਾਵੇ । ਵੈਦ ਕਰਤਾਰ ਸਿੰਘ ਜੀ, ਤੁਸੀਂ ਬੋਲੋ ।

**ਵੈਦ ਕਰਤਾਰ ਸਿੰਘ** : ਜਿਹੜੇ ਜ਼ਿਮੀਦਾਰਾਂ ਨੂੰ ਇੰਜਣ ਦਿੱਤੇ ਗਏ ਹਨ, ਮੈਂ ਉਸ ਬਾਰੇ ਗੱਲ ਕਰ ਰਿਹਾ ਸੀ । (ਵਿਘਨ) ਸਰਦਾਰ ਬੇਅੰਤ ਸਿੰਘ ਜੀ, ਸਾਡੇ ਪਾਸ ਲਿਖਤੀ ਰੂਪ ਵਿਚ ਹੈ ਕਿ ਤੁਸੀਂ ਕੀ ਕੁਝ ਕਰਦੇ ਰਹੇ ਹੋ । ਬੈਂਕਾਂ ਵਿਚ ਇਹ ਚਿੱਠੀਆਂ ਪਈਆਂ ਹਨ । ਏ. ਆਰ. ਦੇ ਦਫਤਰ ਵਿਚ ਇਹ ਚਿੱਠੀਆਂ ਪਈਆਂ ਹਨ । ਇੰਜਣ ਵੇਚਣ ਵਾਲਿਆਂ ਪਾਸ ਪਈਆਂ ਹਨ । ਇਨ੍ਹਾਂ ਦਾ ਹੁਕਮ

**Not recorded as ordered by the Chair.

ਸੀ ਕਿ ਇੰਜਣ ਫਲਾਣੀ ਫਲਾਣੀ ਦੁਕਾਨ ਤੋਂ ਲਿਆ ਜਾ ਸਕਦਾ ਸੀ ਅਤੇ ਹੋਰ ਕਿਤਿਓਂ ਨਹੀਂ ਲਿਆ ਜਾ ਸਕਦਾ। ਚੇਅਰਮੈਨ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਦੇ ਨਾਲ ਹਰ ਪੱਖ ਤੋਂ ਧੱਕਾ ਹੋਇਆ ਹੈ। ਸ਼ਹਿਰਾਂ ਵਿਚ ਕਾਰਖਾਨੇ ਲੱਗੇ ਹੋਏ ਹਨ ਔਰ ਉਸ ਕਾਰਖਾਨੇ ਵਿਚ ਲੇਬਰ ਕੰਮ ਕਰਦੀ ਹੈ। ਰਾਤ ਨੂੰ ਬਿਜਲੀ ਦੇ ਨਾਲ ਕਾਰਖਾਨੇ ਚੱਲਦੇ ਹਨ। ਲੇਬਰ ਰਾਤ ਨੂੰ ਕਾਰਖਾਨੇ ਵਿਚ ਕੰਮ ਕਰਦੀ ਹੈ।

**Comrade Satya Pal Dang** : On a point of order, Sir. Mr. Chairman, there is no quorum in the House.

**ਸਰਦਾਰ ਬੇਅੰਤ ਸਿੰਘ** : ਮੈਂ ਤਾਂ ਅੱਗੇ ਹੀ ਕਿਹਾ ਹੈ ਕਿ ਕੋਰਮ ਨਹੀਂ ਹੈ। ਇਸ ਲਈ ਹਾਊਸ ਨੂੰ ਮੁਲਤਵੀ ਕਰ ਦਿੱਤਾ ਜਾਵੇ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਸਾਡੀ ਪਾਰਟੀ ਦੇ 7 ਮੈਂਬਰਾਂ ਵਿਚੋਂ 2 ਮੈਂਬਰ ਇਥੇ ਮੌਜੂਦ ਹਨ ਪਰ ਟਰੈਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਵੱਲ ਦੇਖੋ ਕੋਈ ਨਹੀਂ ਬੈਠਾ।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਅੱਧੇ ਘੰਟੇ ਵਾਸਤੇ ਹਾਊਸ ਮੁਲਤਵੀ ਕਰ ਦਿਓ। ਵਜ਼ੀਰ ਵੀ ਅੱਧਾ ਹੀ ਬੈਠਾ ਹੈ। ਪੂਰਾ ਵਜ਼ੀਰ ਕੋਈ ਨਹੀਂ ਬੈਠਾ।

**ਕਾਮਰੇਡ ਸੱਤ ਪਾਲ ਡਾਂਗ** : ਪਰ ਉਹ ਵਜ਼ੀਰ ਵੀ ਆਪਣੀ ਸੀਟ ਤੇ ਨਹੀਂ ਬੈਠਾ।

**ਸ੍ਰੀ ਸਭਾਪਤੀ** : ਵੈਦ ਜੀ, ਤੁਸੀਂ ਬੋਲੋ।

**ਕਾਮਰੇਡ ਸੱਤ ਪਾਲ ਡਾਂਗ** : ਨਹੀਂ ਜੀ, ਕੋਰਮ ਨਹੀਂ ਹੈ। ਇਸ ਲਈ ਤੁਸੀਂ ਘੰਟੀ ਵਜਾਓ ਕਿਉਂਕਿ ਕੋਰਮ ਪੂਰਾ ਨਹੀਂ ਹੈ।

**Mr. Chairman:** The House stands adjourned till 9-00 A. M. on Friday the 13th January, 1978.

*7.28 *P. M.* | (*The Sabha then adjourned* till* 9.00 *A.M. on Friday, the* 13*th January*, 1978).

# Punjab Vidhan Sabha Debates

13*th January*, 1978

**Vol. I—No. 8**

OFFICIAL REPORT

CONTENTS

*Friday, the 13th January, 1978*




Punjab Vidhan Sabha Secretariat, Chandigarh.

Price Rs. 33.40 Paise

# PUNJAB VIDHAN SABHA

## Friday, the 13th January, 1978

*The Vidhan Sabha met in the Punjab Vidhan Sabha Hall, Vidhan Bhavan, Chandigarh, at 9.00 A.M. of the Clock. Mr. Speaker (Sardar Ravi Inder Singh) in the Chair.*

## POSTPONED STARRED QUESTIONS AND ANSWERS

### Demands of Nurses

*3. **Comrade Satya Pal Dang :** Will the Minister for Health and Family Planning be pleased to state whether any demands of the Nurses in the Government service are pending for consideration with the Government ; if so, the details thereof together with the time by which a final decision is likely to be taken in the matter ?

**ਸ਼੍ਰੀ ਦੇਸ ਰਾਜ :** ਨਹੀਂ ਜੀ ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਨਰਸਾਂ ਦੀ ਇਹ ਮੰਗ ਸੀ ਕਿ ਉਨ੍ਹਾਂ ਦੀ ਡਿਊਟੀ ਹਫਤੇ ਵਿਚ 48 ਘੰਟੇ ਤੋਂ ਵੱਧ ਨਹੀਂ ਹੋਣੀ ਚਾਹੀਦੀ, ਦੂਸਰੀ ਉਨ੍ਹਾਂ ਦੀ ਮੰਗ ਯੂਨੀਫਾਰਮ ਅਲਾਊਂਸ ਦੇ ਬਾਰੇ ਵਿਚ ਸੀ ਅਤੇ ਤੀਸਰੀ ਜਿਹੜੀਆਂ ਡਿਫਰੈਂਟ ਟਾਈਪ ਦੀਆਂ ਛੁੱਟੀਆਂ ਹਨ ਉਨ੍ਹਾਂ ਨੂੰ ਗੌਰਮਿੰਟ ਇਮਪ- ਲਾਈਜ਼ ਦੇ ਬਰਾਬਰ ਕੀਤਾ ਜਾਵੇ, ਕੀ ਇਹ ਮੰਗਾਂ ਮੰਨ ਲਈਆਂ ਹਨ ਜਾਂ ਰੱਦ ਕਰ ਦਿਤੀਆਂ ਹਨ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਮੰਗ ਪੈਂਡਿੰਗ ਕੋਈ ਨਹੀਂ ਹੈ ?

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤਕ ਡਿਊਟੀ ਆਵਰਜ਼ ਦੀ ਮੰਗ ਸੀ ਉਸ ਦੇ ਲਈ ਮਿਤੀ 26 ਜੁਲਾਈ ਨੂੰ ਉਨ੍ਹਾਂ ਦੇ ਨੁਮਾਇੰਦਿਆਂ ਨਾਲ ਇਕ ਮੀਟਿੰਗ ਹੋਈ ਸੀ ਔਰ ਉਨ੍ਹਾਂ ਦੀ ਸੈਟਿਸਫੈਕਸ਼ਨ ਦੇ ਮੁਤਾਬਿਕ ਡਿਊਟੀ ਆਵਰਜ਼ ਮੁਕੱਰਰ ਕਰ ਦਿਤੇ ਸਨ। ਲੇਕਿਨ ਮੈਂ ਡਾਂਗ ਸਾਹਿਬ ਦੀ ਗਿਆਤ ਲਈ ਅਰਜ਼ ਕਰਨੀ ਚਾਹੁੰਦਾ ਹਾਂ ਕਿ ਉਹ ਡਿਊਟੀ ਆਵਰਜ਼ ਜਿਹੜੇ ਉਹ ਇਥੇ ਮੰਨ ਕੇ ਗਈਆਂ ਸਨ ਸਿਰਫ ਦੋ ਹਸਪਤਾਲਾਂ ਦੀਆਂ ਨਰਸਾਂ ਨੇ ਕਬੂਲ ਕੀਤੇ ਹਨ, ਇਕ ਮਾਤਾ ਕੁਸ਼ਲਿਆ ਹਸਪਤਾਲ ਅਤੇ ਦੂਸਰਾ ਗੁਰੂ ਤੇਗ ਬਹਾਦਰ ਹਸਪਤਾਲ ਅਤੇ ਬਾਕੀ ਜਗ੍ਹਾ ਤੇ ਨਰਸਿਜ਼ ਨੇ ਆਪਣੇ ਪੁਰਾਣੇ ਡਿਊਟੀ ਆਵਰਜ਼ ਤੇ ਕੰਮ ਕੀਤਾ ਹੈ।

**ਕਾਮਰੇਡ ਸੱਤ ਪਾਲ ਡਾਂਗ :** ਕੀ ਮਨਿਸਟਰ ਸਾਹਿਬ ਦੱਸਣਗੇ ਕਿ ਜਿਹੜੇ ਡਿਊਟੀ ਆਵਰਜ਼ ਰਿਵਾਈਜ਼ ਕੀਤੇ ਹਨ ਉਹ ਕਿੰਨੇ ਘੰਟੇ ਹਨ, ਆਇਆ ਉਹ 48 ਘੰਟੇ ਤੋਂ ਵੱਧ ਹਨ ਜਾਂ ਘੱਟ ? ਜੇ ਵੱਧ ਹਨ ਤਾਂ ਕੀ 48 ਘੰਟੇ ਪੂਰੇ ਕਰਨਗੇ ? ਦੂਸਰਾ ਮੈਂ ਇਹ ਪੁੱਛਿਆ ਸੀ ਕਿ ਉਨ੍ਹਾਂ ਨੂੰ ਯੂਨੀਫਾਰਮ ਅਲਾਊਂਸ ਦਿਤਾ ਗਿਆ ਹੈ ਜਾਂ ਨਹੀਂ ? ਔਰ ਤੀਸਰਾ ਮੈਂ ਇਹ ਪੁਛਿਆ ਸੀ ਕਿ ਜਿਹੜੀਆਂ ਡਿਫਰੈਂਟ ਟਾਈਪ ਦੀਆਂ ਛੁੱਟੀਆਂ ਹਨ ਉਨ੍ਹਾਂ ਦੀ ਇਹ ਮੰਗ ਸੀ ਕਿ ਛੁੱਟੀਆਂ ਨੂੰ ਗੌਰਮਿੰਟ ਮੁਲਾਜ਼ਮਾਂ ਦੇ ਬਰਾਬਰ ਕੀਤਾ ਜਾਵੇ। ਕੀ ਇਹ ਮੰਗ ਉਨ੍ਹਾਂ ਦੀ ਮੰਨ ਲਈ ਹੈ ਜਾਂ ਨਹੀਂ ? ਇਨ੍ਹਾਂ ਤਿੰਨ ਗਲਾਂ ਦਾ, ਸਪੀਕਰ ਸਾਹਿਬ, ਇਹ ਜਵਾਬ ਦੇ ਦੇਣ ਕਿਉਂਕਿ ਇਨ੍ਹਾਂ ਨੇ ਕਿਹਾ ਹੈ ਕਿ ਮੰਗ ਕੋਈ ਪੈਂਡਿੰਗ ਨਹੀਂ ਹੈ।

**ਮੰਤਰੀ :** ਸਪੀਕਰ ਸਾਹਿਬ, ਡਿਊਟੀ ਆਵਰਜ਼ ਜਿਹੜੇ ਨਰਸਿਜ਼ ਦੀ ਸੈਟਿਸਫੈਕਸ਼ਨ ਦੇ ਮੁਤਾਬਿਕ ਸੈਟਲ ਹੋਏ ਸਨ ਉਹ ਮੈਂ ਅਰਜ਼ ਕਰਨੀ ਚਾਹੁੰਦਾ ਹਾਂ। ਪਹਿਲਾ ਬੈਚ 7.00 ਏ. ਐਮ. ਤੋਂ 2.00 ਪੀ. ਐਮ.,

[ਸਿਹਤ ਮੰਤਰੀ]

ਦੂਸਰਾ ਬੈਚ 1.30 ਪੀ. ਐਮ. ਤੋਂ 8.30 ਪੀ. ਐਮ. ਅਤੇ ਤੀਸਰਾ ਬੈਚ 8.30 ਪੀ. ਐਮ. ਤੋਂ 7.30 ਏ. ਐਮ.। ਇਸ ਦੇ ਨਾਲ ਵਰਕਿੰਗ ਆਵਰਜ਼ ਜੋ ਹਨ ਉਹ ਬਿਲਕੁਲ ਵਧਾਏ ਨਹੀਂ ਗਏ ਹਨ। ਜੋ ਇਥੇ ਉਹ ਫੈਸਲਾ ਕਰਕੇ ਗਈਆਂ ਸਨ ਉਸ ਦੇ ਮੁਤਾਬਿਕ ਅਸੀਂ ਕਰ ਦਿੱਤਾ ਹੈ।

ਦੂਸਰਾ, ਸਪੀਕਰ ਸਾਹਿਬ, ਇਨ੍ਹਾਂ ਨੇ ਯੂਨੀਫਾਰਮ ਅਲਾਉਂਸ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਦੀ ਇਹ ਮੰਗ ਸੀ ਕਿ ਉਨ੍ਹਾਂ ਦੀ ਪੇ ਰਾਜਸਥਾਨ ਪੈਟਰਨ ਤੇ ਕਰ ਦਿਤੀ ਜਾਵੇ। ਇਸ ਗਲ ਦਾ ਫੈਸਲਾ ਪਹਿਲਾਂ ਹੀ ਹੋ ਗਿਆ ਸੀ ਕਿ ਜਿਥੋਂ ਤਕ ਰਿਵੀਜ਼ਨ ਆਫ ਗਰੇਡਜ਼ ਦਾ ਸਵਾਲ ਹੈ ਉਹ ਮਾਮਲਾ ਪੇ ਕਮਿਸ਼ਨ ਦੇ ਕੋਲ ਜਾਵੇਗਾ। ਅਲਬੱਤਾ ਉਨ੍ਹਾਂ ਨੇ ਰਾਜਸਥਾਨ ਪੈਟਰਨ ਦੇ ਟੋਟਲ ਅਮਾਲੂਮੈਂਟਸ ਮੰਗੇ ਸੀ, ਉਹ ਵੀ ਉਨ੍ਹਾਂ ਦੀ ਸੈਟਿਸਫੈਕਸ਼ਨ ਦੇ ਮੁਤਾਬਿਕ ਕਰਕੇ ਇਸ ਦਾ ਫੈਸਲਾ ਹੋ ਗਿਆ ਸੀ। ਕਿਉਂਕਿ ਰਾਜਸਥਾਨ ਅਤੇ ਪੰਜਾਬ ਵਿਚ ਜੇ ਦੇਖਿਆ ਜਾਵੇ ਤਾਂ ਪੰਜਾਬ ਵਿਚ ਅਮਾਲੂਮੈਂਟਸ ਜੋ ਹਨ ਉਹ ਰਾਜਸਥਾਨ ਨਾਲੋਂ ਜ਼ਿਆਦਾ ਹਨ ਸਿਰਫ ਸਟਾਫ ਨਰਸਿਜ਼ ਨੂੰ ਰਾਜਸਥਾਨ ਨਾਲੋਂ ਪੰਜਾਬ ਵਿਚ 25 ਜਾਂ 24 ਰੁਪਏ ਘੱਟ ਅਸੀਂ ਦੇ ਰਹੇ ਹਾਂ। ਉਨ੍ਹਾਂ ਦੀ ਇਹ ਕਮੀ ਪੂਰੀ ਕਰਨ ਲਈ ਅਸੀਂ ਡਾਇਟ ਅਲਾਉਂਸ ਵਿਚ ਇਕ ਰੁਪਿਆ ਰੋਜ਼ ਦਾ ਵਾਧਾ ਕਰ ਦਿਤਾ ਹੈ ਅਤੇ ਇਸ ਤਰ੍ਹਾਂ 6 ਰੁਪਏ ਮਹੀਨਾ ਰਾਜਸਥਾਨ ਨਾਲੋਂ ਉਨ੍ਹਾਂ ਦਾ ਟੋਟਲ ਵੱਧ ਹੋ ਗਿਆ ਹੈ।

**ਸ੍ਰੀ ਹਰਬੰਸ ਲਾਲ ਖੰਨਾ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਨਰਸਾਂ ਦੀ ਡੀਮਾਂਡ ਸੀ ਕਿ ਰਾਜਸਥਾਨ ਪੈਟਰਨ ਤੇ ਸਾਰੀਆਂ ਫੈਸਿਲਟੀਜ਼ ਪ੍ਰੋਵਾਈਡ ਕੀਤੀਆਂ ਜਾਣ, ਕੀ ਉਨ੍ਹਾਂ ਦੀਆਂ ਰਾਜਸਥਾਨ ਪੈਟਰਨ ਤੇ ਟੋਟਲ ਡੀਮਾਂਡਜ਼ ਮੰਨ ਲਈਆਂ ਹਨ ਜਾਂ ਨਹੀਂ ?

**ਮੰਤਰੀ :** ਸਪੀਕਰ ਸਾਹਿਬ, ਮੈਂ ਇਸ ਦਾ ਜਵਾਬ ਪਹਿਲਾਂ ਹੀ ਦੇ ਚੁਕਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ :** ਕੀ ਮਨਿਸਟਰ ਸਾਹਿਬ ਦੱਸਣ ਦੀ ਕਿਰਪਾ ਕਰਨਗੇ ਕਿ ਜਿਹੜੀਆਂ ਟਰੇਂਡ ਦਾਈਆਂ ਜਾਂ ਲੇਡੀ ਹੈਲਥ ਵਿਜ਼ਿਟਰਜ਼ ਹਨ ਉਨ੍ਹਾਂ ਦੇ ਜਿਹੜੇ ਮਸਲੇ ਹਨ ਕੀ ਉਨ੍ਹਾਂ ਨੂੰ ਹੱਲ ਕਰਨ ਲਈ ਗੌਰ ਕਰਨਗੇ ?

**ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਸਿਰਫ ਨਰਸਿਜ਼ ਨਾਲ ਤਲੱਕ ਰਖਦਾ ਹੈ ਅਤੇ ਮੈਂ ਉਸ ਦਾ ਜਵਾਬ ਦੇ ਦਿਤਾ ਹੈ।

---

## ਰਾਜ ਵਿੱਚ ਕੁਦਰਤੀ ਆਫਤਾਂ ਕਾਰਨ ਸਾਲਾਂ 1972 ਤੋਂ 1977 ਤੱਕ ਦੇ ਸਮੇਂ ਦੇ ਦੌਰਾਨ ਕਿਸਾਨਾਂ ਨੂੰ ਹੋਇਆ ਨੁਕਸਾਨ

*13. **ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਕੀ ਮਾਲ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਰਾਜ ਵਿੱਚ ਸਾਲਾਂ 1972 ਤੋਂ 1977 (ਹੁਣ ਤਕ) ਦੇ ਸਮੇਂ ਦੇ ਦੌਰਾਨ ਕੁਦਰਤੀ ਆਫਤਾਂ ਜਿਵੇਂ ਕਿ ਹੜ੍ਹਾਂ, ਗੜ੍ਹਿਆਂ, ਸੋਕੇ, ਤੂਫਾਨ ਆਦਿ ਦੇ ਕਾਰਨ ਕਿਸਾਨਾਂ ਨੂੰ ਸਾਲ-ਵਾਰ ਅਤੇ ਜ਼ਿਲ੍ਹਾਵਾਰ ਕੁੱਲ ਕਿੰਨਾ ਕਿੰਨਾ ਨੁਕਸਾਨ ਹੋਇਆ ;

(ਅ) ਉਕਤ ਸਮੇਂ ਦੇ ਦੌਰਾਨ ਸਰਕਾਰ ਦੁਆਰਾ ਕਿਸਾਨਾਂ ਨੂੰ ਸਾਲ-ਵਾਰ ਅਤੇ ਜ਼ਿਲ੍ਹਾਵਾਰ ਕਿੰਨੀ ਕਿੰਨੀ ਸਹਾਇਤਾ ਦਿੱਤੀ ਗਈ ;

(ੲ) ਸਰਕਾਰ ਦੁਆਰਾ ਕਿਸਾਨਾਂ ਅਤੇ ਹੋਰ ਲੋਕਾਂ ਨੂੰ ਭਵਿਖ ਵਿੱਚ ਅਜਿਹੀਆਂ ਆਫਤਾਂ ਤੋਂ ਬਚਾਉਣ ਲਈ ਕੀ ਕਾਰਵਾਈ ਕੀਤੀ ਗਈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

ਜੱਥੇਦਾਰ ਜੀਵਨ ਸਿੰਘ ਉਮਰਾਨੰਗਲ: (ੳ), (ਅ) ਅਤੇ (ੲ) ਲੋੜੀਂਦੀ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

ਰਾਜ ਵਿੱਚ ਕੁਦਰਤੀ ਆਫਤਾਂ ਕਾਰਨ ਸਾਲਾਂ 1972 ਤੋਂ 1977 ਤੱਕ ਦੇ ਸਮੇਂ ਦੇ ਦੌਰਾਨ ਕਿਸਾਨਾਂ ਨੂੰ ਹੋਇਆ ਨੁਕਸਾਨ

(ੳ) ਤੇ (ਅ)

| ਲੜੀ ਨੰ. | ਜ਼ਿਲ੍ਹਾ | ਸਾਲ | ਕਿਸਾਨਾਂ ਨੂੰ ਹੋਏ ਨੁਕਸਾਨ ਦੀ ਰਕਮ | ਕਿਸਾਨਾਂ ਨੂੰ ਦਿੱਤੀ ਗਈ ਸਹਾਇਤਾ ਦੀ ਰਕਮ |
|---|---|---|---|---|
| 1 | 2 | 3 | 4 | 5 |
| | | | ਰੁਪਏ | ਰੁਪਏ |
| 1. | ਹੁਸ਼ਿਆਰਪੁਰ | 1972 | 16,800 | 7,300 |
| | | 1973 | 58,160 | 15,725 |
| | | 1974 | 21,000 | 2,100 |
| | | 1975 | 18,02,000 | 5,37,769 |
| | | 1976 | 80,31,150 | 17,08,122 |
| | | 1977 | 48,71,494 | 27,675 |
| 2. | ਜਲੰਧਰ | 1972 | 20,63,375 | 12,507 |
| | | 1973 | 1,41,02,130 | 6,19,110 |
| | | 1974 | ਨਿਲ | ਨਿਲ |
| | | 1975 | 37,58,775 | 3,43,720 |
| | | 1976 | 1,32,60,895 | 23,57,279 |
| | | 1977 | 1,03,26,498 | 14,55,171 |
| 3. | ਗੁਰਦਾਸਪੁਰ | 1972 | ਨਿਲ | ਨਿਲ |
| | | 1973 | 1,25,87,285 | 2,79,563 |

| 1 | 2 | | 3 | 4 | 5 |
|---|---|---|---|---|---|
| | | | | ਰੁਪਏ | ਰੁਪਏ |
| | | | 1974 | 15,000 | *10,63,760 *ਸਾਲ 1973 ਦੇ ਪੈਂਡਿੰਗ ਕਲੇਮਾਂ ਦਾ ਭੁਗਤਾਨ ਵੀ ਇਸ ਰਕਮ ਵਿਚੋਂ ਕੀਤਾ ਗਿਆ ਸੀ |
| | | | 1975 | 4,18,73,510 | 5,30,893 |
| | | | 1976 | 1,71,00,500 | 60,53,410 |
| | | | 1977 | 1,71,00,500 | 63,84,752 |
| 4. | ਅੰਮ੍ਰਿਤਸਰ | .. | 1972 | 10,85,460 | 13,782 |
| | | | 1973 | 1,28,55,854 | 20,54,532 |
| | | | 1974 | 28,11,650 | 10,060 |
| | | | 1975 | 3,01,07,630 | 1,31,13,780 |
| | | | 1976 | 10,01,37,497 | 1,79,89,150 |
| | | | 1977 | 1,21,11,910 | 20,22,860 |
| 5. | ਕਪੂਰਥਲਾ | .. | 1972 | ਨਿਲ | ਨਿਲ |
| | | | 1973 | 12,54,599 | 2,09,000 |
| | | | 1974 | ਨਿਲ | ਨਿਲ |
| | | | 1975 | 42,07,135 | 6,20,389 |
| | | | 1976 | 35,97,300 | 8,17,560 |
| | | | 1977 | 2,23,71,320 | ਨਿਲ* |

* ਭਾਰੀ ਵਰਖਾ ਅਤੇ ਹਨੇਰੀ ਨਾਲ ਰੱਬੀ, 1977 ਦੀ ਕੱਟੀ ਹੋਈ ਫਸਲ ਦਾ ਨੁਕਸਾਨ ਹੋਇਆ ਸੀ। ਇਸ ਲਈ ਕੋਈ ਸਹਾਇਤਾ ਨਹੀਂ ਦਿੱਤੀ ਗਈ ਸੀ ਕਿਉਂਕਿ ਕੱਟੀ ਹੋਈ ਫਸਲ ਨੂੰ ਪੁੱਜੇ ਨੁਕਸਾਨ ਦੀ ਮਾਲ ਵਿਭਾਗ ਦੇ ਰਿਕਾਰਡ ਅਨੁਸਾਰ ਤਸਦੀਕ ਹੋਣੀ ਮੁਮਕਿਨ ਨਹੀਂ ਸੀ।

| 1 | 2 | | 3 | 4 | 5 |
|---|---|---|---|---|---|
| | | | | ਰੁਪਏ | ਰੁਪਏ |
| 6. | ਰੂਪ ਨਗਰ | .. | 1972 | ਨਿਲ | ਨਿਲ |
| | | | 1973 | ਨਿਲ | ਨਿਲ |
| | | | 1974 | ਨਿਲ | ਨਿਲ |
| | | | 1975 | ਨਿਲ | ਨਿਲ |
| | | | 1976 | 52,19,725 | 10,32,500 |
| | | | 1977 | 41,88,285 | *ਨਿਲ |
| 7. | ਬਠਿੰਡਾ | .. | 1972 | ਨਿਲ | ਨਿਲ |
| | | | 1973 | ਨਿਲ | ਨਿਲ |
| | | | 1974 | 29,300 | 600 |
| | | | 1975 | ਨਿਲ | ਨਿਲ |
| | | | 1976 | 2,93,51,440 | 63,76,426 |
| | | | 1977 | 1,08,05,000 | 30,64,870 |
| 8. | ਲੁਧਿਆਣਾ | .. | 1972 | ਨਿਲ | ਨਿਲ |
| | | | 1973 | 78,14,490 | 9,11,241 |
| | | | 1974 | ਨਿਲ | ਨਿਲ |
| | | | 1975 | 70,57,424 | 5,21,512 |
| | | | 1976 | 21,56,82,220 | 3,66,34,810 |
| | | | 1977 | 97,84,700 | 24,25,850 |

*ਭਾਰੀ ਵਰਖਾ ਅਤੇ ਹਨੇਰੀ ਨਾਲ ਰਬੀ, 1977 ਦੀ ਕੱਟੀ ਹੋਈ ਫਸਲ ਦਾ ਨੁਕਸਾਨ ਹੋਇਆ ਸੀ। ਇਸ ਲਈ ਕੋਈ ਸਹਾਇਤਾ ਨਹੀਂ ਦਿਤੀ ਗਈ ਸੀ ਕਿਉਂਕਿ ਕੱਟੀ ਹੋਈ ਫਸਲ ਨੂੰ ਪੁੱਜੇ ਨੁਕਸਾਨ ਦੀ ਮਾਲ ਵਿਭਾਗ ਦੇ ਰਿਕਾਰਡ ਅਨੁਸਾਰ ਤਸਦੀਕ ਹੋਣੀ ਮੁਮਕਿਨ ਨਹੀਂ ਸੀ।

[ਮਾਲ ਮੰਤਰੀ]

| 1 | 2 | 3 | 4 | 5 |
|---|---|---|---|---|
| | | | ਰੁਪਏ | ਰੁਪਏ |
| 9. | ਪਟਿਆਲਾ .. | 1972 | 56,940 | 56,940 |
| | | 1973 | 30,49,226 | 2,03,045 |
| | | 1974 | ਨਿਲ | ਨਿਲ |
| | | 1975 | 41,21,118 | 1,14,720 |
| | | 1976 | 4,41,04,813 | 1,53,09,496 |
| | | 1977 | ਨਿਲ | ਨਿਲ |
| 10. | ਸੰਗਰੂਰ .. | 1972 | ਨਿਲ | ਨਿਲ |
| | | 1973 | ਨਿਲ | ਨਿਲ |
| | | 1974 | ਨਿਲ | ਨਿਲ |
| | | 1975 | ਨਿਲ | ਨਿਲ |
| | | 1976 | 58,39,533 | 13,66,443 |
| | | 1977 | 2,31,59,080 | 56,52,096 |
| 11. | ਫਿਰੋਜ਼ਪੁਰ .. | 1972 | 1,23,94,614 | 4,20,400 |
| | | 1973 | 1,55,15,000 | 21,81,970 |
| | | 1974 | ਨਿਲ | *4,80,685 |

*ਸਾਲ 1973 ਦੇ ਪੈਂਡਿੰਗ ਕਲੇਮਾਂ ਦਾ ਭੁਗਤਾਨ ਇਸ ਰਕਮ ਵਿਚੋਂ ਕੀਤਾ ਗਿਆ ਸੀ।

| 1 | 2 | 3 | 4 | 5 |
|---|---|---|---|---|
| | | | ਰੁਪਏ | ਰੁਪਏ |
| | | 1975 | 2,45,83,100 | 28,36,895 |
| | | 1976 | 16,63,20,057 | 1,60,79,825 |
| | | 1977 | 1,60,266 | *81,19,538 |
| 12. | ਫਰੀਦਕੋਟ .. | 1972 | ਨਿਲ | ਨਿਲ |
| | | 1973 | 25,96,560 | 2,14,715 |
| | | 1974 | ਨਿਲ | ਨਿਲ |
| | | 1975 | 63,39,895 | 5,06,475 |
| | | 1976 | 3,05,96,333 | 44,35,385 |
| | | 1977 | 2,05,91,200 | 57,07,564 |

(ੲ) ਸਰਕਾਰ ਰਾਜ ਵਿਚ ਸਿੰਜਾਈ (ਜਲ ਨਿਕਾਸ) ਵਿਭਾਗ ਦੇ ਪੱਧਰ ਤੇ ਦਰਿਆਵਾਂ, ਚੋਆਂ ਅਤੇ ਨਦੀਆਂ ਤੇ ਹਿਫਾਜ਼ਤੀ ਬੰਧ ਬਣਾਉਣ ਬਾਰੇ ਕਾਰਵਾਈ ਕਰ ਰਹੀ ਹੈ। ਚਾਲੂ ਡਰੇਨਾਂ ਦੀ ਸਫਾਈ ਆਦਿ ਦਾ ਪ੍ਰਬੰਧ ਅਤੇ ਕੁੱਝ ਨਵੀਆਂ ਡਰੇਨਾਂ ਬਣਾਉਣ ਦੀ ਤਜਵੀਜ਼ ਬਾਰੇ ਵੀ ਸਿੰਜਾਈ ਵਿਭਾਗ ਕਾਰਵਾਈ ਕਰ ਰਿਹਾ ਹੈ ਅਤੇ ਇਸ ਤੋਂ ਇਲਾਵਾ ਪਹਾੜੀ ਇਲਾਕੇ ਦੇ ਚੋਆਂ ਨੂੰ ਕੈਨਾਲਾਈਜ਼ ਕੀਤਾ ਜਾ ਰਿਹਾ ਹੈ ਜਿਸ ਨਾਲ ਹੜ੍ਹਾਂ ਦੀ ਸਮਸਿਆ ਤੇ ਕਾਫੀ ਹਦ ਤਕ ਕਾਬੂ ਪਾਇਆ ਜਾ ਸਕੇਗਾ। ਪਰ ਕੁਦਰਤੀ ਆਫਤਾਂ ਅਰਥਾਤ ਗੜ੍ਹੇ, ਤੂਫਾਨ ਅਚਨਚੇਤ ਵਾਪਰਦੇ ਹਨ ਅਤੇ ਇਨ੍ਹਾਂ ਆਫਤਾਂ ਅਗੇ ਕਿਸੇ ਦੀ ਪੇਸ਼ ਨਹੀਂ ਚਲਦੀ। ਜਿਥੋਂ ਤਕ ਕੁਦਰਤੀ ਆਫਤ, ਅਰਥਾਤ, ਸੋਕੇ ਦਾ ਸਬੰਧ ਹੈ, ਪੰਜਾਬ ਪ੍ਰਦੇਸ਼ ਆਮ ਤੌਰ ਤੇ ਇਸ ਆਫਤ ਤੋਂ ਸੁਤੰਤਰ ਰਿਹਾ ਹੈ ਕਿਉਂ ਜੋ ਚੋਖੀ ਉਪਜਾਊ ਭੂਮੀ ਵਿਚ ਸਿੰਜਾਈ ਦਾ ਪ੍ਰਬੰਧ ਹੈ। ਇਸ ਕਾਰਨ ਵਰਤਮਾਨ ਪ੍ਰਦੇਸ਼ ਵਿਚ 1 ਨਵੰਬਰ, 1966 ਤੋਂ ਬਾਅਦ ਕਦੀ ਸੋਕਾ ਨਹੀਂ ਹੋਇਆ ਹੈ।

*ਸਾਲ 1976 ਦੇ ਕੁਝ ਪੈਂਡਿੰਗ ਕਲੇਮਾਂ ਦਾ ਭੁਗਤਾਨ ਵੀ ਇਸ ਰਕਮ ਵਿਚੋਂ ਕੀਤਾ ਗਿਆ ਸੀ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ :** ਸਪੀਕਰ ਸਾਹਿਬ, ਸਵਾਲ ਹੜ੍ਹਾਂ ਤੇ ਕੁਦਰਤੀ ਆਫਤਾਂ ਬਾਰੇ ਹੈ। ਜੋ ਸੂਚਨਾ ਮੰਗੀ ਗਈ ਸੀ ਉਸ ਦੀ ਲਿਸਟ ਜੋ ਦਿੱਤੀ ਗਈ ਹੈ ਉਸ ਤੋਂ ਪਤਾ ਲਗਦਾ ਹੈ ਕਿ 80—90 ਕਰੋੜ ਰੁਪਏ ਦਾ 5—6 ਸਾਲਾਂ ਵਿਚ ਨੁਕਸਾਨ ਹੋ ਗਿਆ ਹੈ। ਇਨ੍ਹਾਂ ਨੇ ਦੱਸਿਆ ਹੈ ਕਿ ਇੰਨੀ ਮਦਦ ਕੀਤੀ ਗਈ ਹੈ। ਮੈਂ ਜੋ ਸਵਾਲ ਪੁਛਿਆ ਸੀ ਉਸ ਦੇ 2 ਪਾਰਟ ਹਨ। ਇਕ ਭਾਗ ਹੈ ਕੁਦਰਤੀ ਆਫਤਾਂ ਅਰਥਾਤ ਗੜ੍ਹੇ ਅਤੇ ਤੁਫਾਨ ਦੇ ਬਾਰੇ ਅਤੇ ਦੂਸਰਾ ਭਾਗ ਹੈ ਸੋਕੇ ਦੇ ਬਾਰੇ ਵਿਚ। ਪਹਿਲੇ ਭਾਗ ਦੇ ਜਵਾਬ ਵਿਚ ਇਨ੍ਹਾਂ ਨੇ ਕਹਿ ਦਿੱਤਾ ਕਿ ਕੁਦਰਤੀ ਆਫਤਾਂ ਅਰਥਾਤ ਗੜ੍ਹੇ, ਤੁਫਾਨ ਅਚਨਚੇਤ ਵਾਪਰਦੇ ਹਨ ਅਤੇ ਇਨ੍ਹਾਂ ਆਫਤਾਂ ਅਗੇ ਕਿਸੇ ਦੀ ਪੇਸ਼ ਨਹੀਂ ਚਲਦੀ। ਜਿਥੋਂ ਤਕ ਕੁਦਰਤੀ ਆਫਤ ਅਰਥਾਤ ਸੋਕੇ ਦਾ ਸਬੰਧ ਹੈ ਇਨ੍ਹਾਂ ਨੇ ਕਿਹਾ ਹੈ ਕਿ ਪੰਜਾਬ ਪ੍ਰਦੇਸ਼ ਆਮ ਤੌਰ ਤੇ ਇਸ ਆਫਤ ਤੋਂ ਸੁਤੰਤਰ ਰਿਹਾ ਹੈ ਕਿਉਂ ਜੋ ਚੋਖੀ ਉਪਜਾਊ ਭੂਮੀ ਵਿਚ ਸਿੰਜਾਈ ਦਾ ਪ੍ਰਬੰਧ ਹੈ। ਇਸ ਕਾਰਨ ਵਰਤਮਾਨ ਪੰਜਾਬ ਪ੍ਰਦੇਸ਼ ਵਿਚ 1 ਨਵੰਬਰ, 1966 ਤੋਂ ਬਾਅਦ ਕਦੀ ਸੋਕਾ ਨਹੀਂ ਹੋਇਆ ਹੈ। ਪਹਿਲੀ ਗਲ ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਕੁਦਰਤੀ ਆਫਤਾਂ ਅਗੇ ਪੇਸ਼ ਨਹੀਂ ਜਾਂਦੀ ਇਹ ਗੱਲ ਦਰੁਸਤ ਨਹੀਂ ਹੈ। ਇਸ ਦੇ ਲਈ ਮੀਟਰੋਲਾਜੀਕਲ ਸਟੇਸ਼ਨ ਬਣ ਸਕਦਾ ਹੈ। ਕੀ ਇਸ ਦੇ ਲਈ ਕੋਈ ਮਨਿਸਟਰ ਸਾਹਿਬ ਮੀਟਰੋਲਾਜੀਕਲ ਸਟੇਸ਼ਨ ਕਾਇਮ ਕਰਨ ਦਾ ਪ੍ਰਬੰਧ ਕਰਨਗੇ ਤਾਂ ਕਿ 2–3 ਦਿਨ ਪਹਿਲਾਂ ਹੀ ਉਸ ਤੋਂ ਪਤਾ ਲਗ ਜਾਇਆ ਕਰੇ। ਇਸ ਤੋਂ ਇਲਾਵਾ ਅਗਰ 2-3 ਹਵਾਈ ਜਹਾਜ਼ ਵੀ ਹੋਣ ਤਾਂ ਇਹ ਗੜ੍ਹਿਆਂ ਦਾ ਜੋ ਸਿਸਟਮ ਹੈ ਉਹ ਖਤਮ ਕਰ ਸਕਦੇ ਹਨ। ਕੀ ਗੜ੍ਹਿਆਂ ਨੂੰ ਸੀਜ਼ ਕਰਨ ਲਈ ਦੋ ਤਿੰਨ ਜਹਾਜ਼ਾਂ ਦਾ ਪ੍ਰਬੰਧ ਕਰਨਗੇ ?

ਦੂਸਰਾ, ਸਪੀਕਰ ਸਾਹਿਬ, ਸੋਕੇ ਦੇ ਬਾਰੇ ਮੈਂ ਦਸਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਅਤੇ ਰੋਪੜ ਦਾ ਜਿਹੜਾ ਇਲਾਕਾ ਹੈ ਉਥੇ ਕੋਈ ਪਾਣੀ ਨਹੀਂ ਮਿਲਦਾ। ਕੀ ਇਨ੍ਹਾਂ ਨੇ ਜਿਹੜਾ ਸੋਕੇ ਦਾ ਪ੍ਰਬੰਧ ਕੀਤਾ ਹੋਇਆ ਹੈ ਅਤੇ ਸਿੰਜਾਈ ਦਾ ਪ੍ਰਬੰਧ ਕੀਤਾ ਹੋਇਆ ਹੈ ਕੀ ਉਸ ਸੋਕੇ ਦੇ ਪ੍ਰਬੰਧ ਵਿਚ ਸਾਨੂੰ ਵੀ ਵਿਚ ਸਾਮਲ ਕਰਕੇ ਪਾਣੀ ਦਾ ਕੋਈ ਤੁਪਕਾ ਦੇਣਗੇ ? (ਵਿਘਨ)

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਫਰਮਾਇਆ ਹੈ ਅਗਰ ਕੋਈ ਸਾਇੰਟੇਫਿਕ ਤਰੀਕੇ ਨਾਲ ਕੋਈ ਕਾਢ ਕਢੀ ਜਾ ਸਕਦੀ ਹੋਈ ਤਾਂ ਜ਼ਰੂਰ ਕਢੀ ਜਾਵੇਗੀ। (ਵਿਘਨ) ਜਿਹੜਾ ਇਨ੍ਹਾਂ ਨੇ ਹੁਸ਼ਿਆਰਪੁਰ ਦਾ ਜ਼ਿਕਰ ਕੀਤਾ ਹੈ। (ਵਿਘਨ) (ਇਕ ਆਵਾਜ਼ : ਰੋਪੜ ਵੀ ਕਿਹਾ ਹੈ) ਜਦੋਂ ਦੀ ਬਾਦਲ ਸਾਹਿਬ ਦੀ ਸਰਕਾਰ ਬਣੀ ਹੈ ਉਸ ਨੇ ਚੋਆਂ ਦੇ ਪਾਣੀ ਨੂੰ ਬੰਨ ਲਾ ਕੇ ਹੁਸ਼ਿਆਰਪੁਰ ਨੂੰ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ। 30 ਸਾਲ ਦਾ ਜਿਹੜਾ ਤੁਹਾਡਾ ਮਾੜਾ ਰਿਕਾਰਡ ਹੈ ਉਸ ਨੂੰ ਵਾਸ਼ ਕਰਨ ਦੀ ਲੋੜ ਹੈ। ਸਪੀਕਰ ਸਾਹਿਬ, ਮੈ ਤੁਹਾਨੂੰ ਇਕ ਗੱਲ ਸੁਣਾਉਣੀ ਚਾਹੁੰਦਾ ਹਾਂ। ਇਕ ਰਾਜਾ ਸ਼ਿਕਾਰ ਖੇਲਦਾ ਖੇਲਦਾ ਕਿਧਰੇ ਜੰਗਲ ਵਿਚ ਚਲਾ ਗਿਆ। ਰਾਜੇ ਨੂੰ ਪਿਆਸ ਲਗੀ ਤਾਂ ਇਕ ਕਿਸਾਨ ਉਥੇ ਰੋਅ ਕਢ ਰਿਹਾ ਸੀ। ਉਸ ਨੇ ਰਾਜੇ ਨੂੰ ਰੋਅ ਬੜੀ ਮਿਠੇ ਰਸ ਵਾਲੀ ਲਿਆ ਕੇ ਪਿਆ ਦਿਤੀ। ਇਸ ਗੱਲ ਦੀ ਬਜਾਏ ਕਿ ਰਾਜਾ ਉਸ ਕਿਸਾਨ ਨੂੰ ਕੋਈ ਅਸੀਸ ਦਿੰਦਾ ਉਹ ਔਖਾ ਹੋ ਗਿਆ ਕਿ ਇਹ ਕਿਸਾਨ ਦਾ ਜਿਹੜਾ ਰਸ ਹੈ ਇਹ ਇਤਨਾ ਮਿੱਠਾ ਅਤੇ ਗੁੜ ਇਤਨਾ ਮਿੱਠਾ ਕਿਉਂ ਹੈ ? ਪਤਾ ਨਹੀਂ ਇਸ ਦੇ ਵਿਚ ਕਿੰਨੇ ਪਦਾਰਥ ਹਨ। ਜਦੋਂ ਰਾਜਾ ਚਲਾ ਗਿਆ ਤਾਂ ਦੇਖਿਆ ਕਿ ਉਸ ਰੌਅ ਵਿਚੋਂ ਰਸ ਹੀ ਸੁਕ ਗਿਆ। ਕਿਸਾਨ ਕਹਿਣ ਲਗੇ ਕਿ ਚੰਗਾ ਭਲਾ ਉਹੀ ਕਮਾਦ ਹੈ, ਉਹੀ ਸਭ ਕੁਝ ਹੈ ਇਹ ਗਲ ਕੀ ਹੋਈ ਹੈ। ਉਸ ਨੇ ਕਿਹਾ ਕਿ ਰਾਜੇ ਦੀ ਨੀਅਤ ਮਾੜੀ ਸੀ। ਮੈਂ ਕਹਿੰਦਾ ਹਾਂ ਕਿ ਉਨ੍ਹਾਂ ਰਾਜਿਆਂ ਦੀ ਨੀਅਤ ਮਾੜੀ ਸੀ, ਪਰ ਇਸ ਰਾਜੇ ਦੀ ਨੀਅਤ ਚੰਗੀ ਹੈ।

**ਸਰਦਾਰ ਲਛਮਣ ਸਿੰਘ :** ਮੈਂ ਜਾਣਨਾ ਚਾਹਵਾਂਗਾ ਵਜ਼ੀਰ ਸਾਹਿਬ ਤੋਂ ਕਿ ਇਕ ਆਫਤ ਐਤਕੀ ਆ ਗਈ ਹੈ ਕਿ ਨਰਮੇ ਨੂੰ ਫੱਲ ਘੱਟ ਲਗਿਆ ਹੈ ਅਤੇ ਕਿਸਾਨਾਂ ਨੂੰ ਬੜੀ ਹਾਨੀ ਹੋ ਰਹੀ ਹੈ, ਕੀ ਇਸ ਦਾ ਵੀ ਕੋਈ ਪ੍ਰਬੰਧ ਕੀਤਾ ਜਾਏਗਾ ?

**ਖੇਤੀ ਬਾੜੀ ਮੰਤਰੀ :** ਸਪੀਕਰ ਸਾਹਿਬ, ਭਾਵੇਂ ਇਸ ਦਾ ਸਬੰਧ ਸੁਆਲ ਨਾਲ ਨਹੀਂ ਫਿਰ ਵੀ ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਯੂਨੀਵਰਸਿਟੀ ਦੇ ਮਾਹਰਾਂ ਦੀ ਟੀਮ ਉਥੇ ਭੇਜੀ ਹੋਈ ਹੈ ਅਤੇ ਜੋ ਉਹ ਸੁਜੈਸਟ ਕਰਨਗੇ ਉਹ ਕਰਾਂਗੇ ।

**ਸ਼੍ਰੀ ਓਮ ਪ੍ਰਕਾਸ਼ ਭਾਰਦਵਾਜ :** ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਥੇ ਕੁਦਰਤੀ ਆਫਤ ਦਾ ਜ਼ਿਕਰ ਆਇਆ ਹੈ, ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਸਰਕਾਰ ਵਲੋਂ ਉਨ੍ਹਾਂ ਦੀ ਜ਼ਮੀਨ ਦਾ ਮੁਆਵਜ਼ਾ ਠੀਕ ਨਹੀਂ ਮਿਲਿਆ, ਠੀਕ ਤਾਂ ਕੀ ਚੌਥਾ ਹਿੱਸਾ ਵੀ ਨਹੀਂ ਮਿਲਿਆ ।

**ਸ਼੍ਰੀ ਸਪੀਕਰ :** ਇਹ ਸੁਆਲ ਦੇ ਨਾਲ ਸਬੰਧਤ ਸਪਲੀਮੈਂਟਰੀ ਨਹੀਂ ਇਸ ਕਰਕੇ ਮੈਂ ਇਜਾਜ਼ਤ ਨਹੀਂ ਦੇ ਸਕਦਾ ।

---

**ਪਿੰਡ ਢਾਂਡਰੀਆਂ, ਬਲਾਕ ਚੀਮਾ, ਜ਼ਿਲ੍ਹਾ ਸੰਗਰੂਰ ਦੀ ਗਰਾਮ ਪੰਚਾਇਤ ਦੁਆਰਾ ਜ਼ਮ੍ਹਾਂ ਕਰਾਈ ਗਈ ਰਕਮ**

*144. **ਕਾਮਰੇਡ ਸੰਪੂਰਣ ਸਿੰਘ ਧੌਲਾ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ : —

(ੳ) ਕੀ ਪਿੰਡ ਢਾਂਡਰੀਆਂ, ਬਲਾਕ ਚੀਮਾ, ਜ਼ਿਲ੍ਹਾ ਸੰਗਰੂਰ ਦੀ ਗਰਾਮ ਪੰਚਾਇਤ ਨੇ ਪਹਿਲੀ ਅਪਰੈਲ, 1968 ਤੋਂ 31 ਮਾਰਚ, 1969 ਦੇ ਸਮੇਂ ਦੇ ਦੌਰਾਨ ਇਕ ਸੜਕ ਬਣਾਉਣ ਲਈ ਕੋਈ ਰਕਮ ਜਮ੍ਹਾਂ ਕਰਵਾਈ ਸੀ ;

(ਅ) ਕੀ ਉਹ ਸੜਕ ਜਿਸ ਲਈ ਉਕਤ ਰਕਮ ਜਮ੍ਹਾਂ ਕਰਵਾਈ ਗਈ ਸੀ ਹੁਣ ਤਕ ਬਣ ਗਈ ਹੈ ;

(ੲ) ਜੇਕਰ ਉਕਤ ਸੜਕ ਅਜੇ ਨਹੀਂ ਬਣਾਈ ਗਈ ਤਾਂ ਕੀ ਸਰਕਾਰ ਦਾ ਉਸਨੂੰ ਬਣਾਉਣ ਦਾ ਇਰਾਦਾ ਹੈ ;

(ਸ) ਕੀ ਸਰਕਾਰ ਦੁਆਰਾ ਉਸ ਵਿਅਕਤੀ ਵਿਰੁਧ ਕੋਈ ਕਾਰਵਾਈ ਕੀਤੀ ਗਈ ਹੈ ਜਿਸ ਦੀ ਅਣਗਹਿਲੀ ਕਾਰਨ ਕੰਮ ਮੁਕੰਮਲ ਨਹੀਂ ਕੀਤਾ ਜਾ ਸਕਿਆ ?

**ਸਰਦਾਰ ਰਣਧੀਰ ਸਿੰਘ ਚੀਮਾ :** (ੳ) ਜੀ ਹਾਂ । ਗਰਾਮ ਪੰਚਾਇਤ, ਢਾਂਡਰੀਆਂ ਨੇ ਚੀਮਾ ਝਾਰੋਂ-ਢਾਂਡਰੀਆਂ-ਕੋਟ ਦੂਨਾ ਸੜਕ ਲਈ ਲੋਕ ਨਿਰਮਾਣ ਵਿਭਾਗ ਕੋਲ ਅਗਸਤ, 1968 ਵਿਚ 16,000 ਰੁਪਏ ਆਪਣੇ ਹਿੱਸੇ ਵਜੋਂ ਜਮ੍ਹਾਂ ਕਰਵਾਏ ਸਨ ।

(ਅ) ਜੀ ਹਾਂ । ਚੀਮਾ-ਝਾਰੋਂ-ਢਾਂਡਰੀਆਂ-ਸਾਹੋਕੇ ਸੜਕ ਬਣ ਚੁਕੀ ਹੈ ਪ੍ਰੰਤੂ ਸਾਹੋਕੇ-ਕੋਟ ਦੂਨਾ ਸੜਕ ਇੰਟਰ-ਲਿੰਕਡ ਹੋਣ ਕਰਕੇ ਅਜੇ ਨਹੀਂ ਬਣਾਈ ਜਾ ਸਕੀ ।

(ੲ) ਸਾਹੋਕੇ-ਕੋਟਦੂਨਾ ਇੰਟਰ ਲਿੰਕਡ ਸੜਕ ਸਰਕਾਰ ਦੀ ਵਰਤਮਾਨ ਨੀਤੀ ਅਨੁਸਾਰ ਤਾਂ ਹੀ ਬਣਾਈ ਜਾ ਸਕਦੀ ਹੈ ਜੇਕਰ ਸਬੰਧਤ ਮਾਰਕੀਟ ਕਮੇਟੀ, ਜਿਸ ਦੇ ਹਲਕੇ ਵਿਚ ਇਹ ਸੜਕ ਆਉਂਣੀ ਹੈ, ਦੇ

[ਲੋਕ ਕਾਰਜ ਮੰਤਰੀ]

ਸਾਰੇ ਪਿੰਡਾਂ ਨੂੰ ਪਹਿਲਾਂ ਲਿੰਕ ਮਿਲ ਗਿਆ ਹੋਵੇ ਅਤੇ ਸਬੰਧਤ ਮਾਰਕੀਟ ਕਮੇਟੀ ਇਸ ਸੜਕ ਲਈ ਲੋੜੀਂਦਾ ਧਨ ਲੋਕ ਨਿਰਮਾਣ ਵਿਭਾਗ ਕੋਲ ਜਮ੍ਹਾਂ ਕਰਵਾ ਦੇਵੇ।

(ਸ) ਜੀ ਨਹੀਂ। ਇਸ ਵਿਚ ਕਿਸੇ ਕਰਮਚਾਰੀ ਨੇ ਕੋਈ ਅਣਗਹਿਲੀ ਨਹੀਂ ਕੀਤੀ ਹੈ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਕੀ ਮੰਤਰੀ ਸਾਹਿਬ ਇਹ ਦਸੱਣ ਦੀ ਖੇਚਲ ਕਰਨਗੇ ਕਿ ਢਾਂਡਰੀਆਂ ਪੰਚਾਇਤ ਨੇ ਜਿਹੜਾ 16 ਹਜ਼ਾਰ ਰੁਪਇਆ ਜਮ੍ਹਾਂ ਕਰਾਇਆ ਸੀ ਢਾਂਡਰੀਆਂ ਸੜਕ ਲਈ, ਉਸ ਨੂੰ 10 ਸਾਲ ਹੋ ਗਏ ਹਨ ਪਰ ਉਹ ਸੜਕ ਹਾਲੇ ਤਕ ਨਹੀਂ ਬਣੀ। ਮੈਂ ਪੁਛਣਾ ਇਹ ਚਾਹੁੰਦਾ ਹਾਂ ਕਿ ਆਇਆ ਉਹ ਸੜਕ ਬਣਾ ਦਿੱਤੀ ਜਾਏਗੀ ਜਾਂ ਉਹ ਰੁਪਇਆ ਮੋੜ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਹ ਸੜਕ ਫਸੱਟ ਫੇਜ਼ ਵਿਚ 13 ਕਿਲੋਮੀਟਰ ਲੰਮੀ ਸੀ ਇਸ ਦਾ ਨਾਂ ਚੀਮਾ-ਝਾਰੋਂ-ਢਾਂਡਰੀਆਂ ਕੋਟਦੂਨਾ ਸੀ। 13 ਕਿਲੋਮੀਟਰ ਵਿਚੋਂ 9.60 ਕਿਲੋਮੀਟਰ ਬਣਾ ਦਿਤੀ ਗਈ ਸੀ। ਇਨ੍ਹਾਂ ਨੇ ਜਿਹੜਾ ਰੁਪਇਆ ਜਮ੍ਹਾ ਕਰਵਾਇਆ ਸੀ ਉਸਦੇ ਮੁਤਾਬਿਕ ਕੋਈ 3 ਮੀਲ ਦਾ ਏਰੀਆ ਬਣਦਾ ਸੀ ਪਰ 9.60 ਕਿਲੋਮੀਟਰ ਤਾਂ ਬਣ ਚੁਕੀ ਹੈ ਬਾਕੀ ਜੇ ਫੰਡਜ਼ ਨੇ ਇਜਾਜ਼ਤ ਦਿਤੀ ਤਾਂ ਅਗਲੇ ਸਾਲ ਬਣਾਈ ਜਾਏਗੀ।

**ਕਾਮਰੇਡ ਸੰਪੂਰਣ ਸਿੰਘ ਧੌਲਾ** : ਵਜ਼ੀਰ ਸਾਹਿਬ ਨੇ ਫਰਮਾਇਆ ਹੈ ਕਿ ਕਿਸੇ ਕਰਮਚਾਰੀ ਦੀ ਅਣਗਹਿਲੀ ਨਹੀਂ ਹੋਈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਜੇਕਰ ਸੜਕ ਚੰਡੀਗੜ੍ਹ ਤੋਂ ਅੰਬਾਲੇ ਨੂੰ ਕਢਣੀ ਹੋਵੇ ਅਤੇ ਬਣਾ ਰਾਜਪੁਰੇ ਨੂੰ ਦਿਤੀ ਜਾਵੇ ਕੀ ਇਹ ਅਣਗਹਿਲੀ ਨਹੀਂ ਹੈ ? ਜੇ ਸੜਕ ਕੋਟਦੂਨਾ ਤੋਂ ਢਾਂਡਰੀਆਂ ਨੂੰ ਬਣਾਉਣੀ ਹੋਵੇ ਅਤੇ ਬਣ ਕਿਤੇ ਹੋਰ ਜਾਵੇ ਤਾਂ ਕੀ ਇਹ ਅਣਗਹਿਲੀ ਨਹੀਂ ਹੈ?

**ਮੰਤਰੀ** : ਸਪੀਕਰ ਸਾਹਿਬ, ਚੀਮਾ-ਝਾਰੋਂ ਢਾਂਡਰੀਆਂ ਕੋਟਦੂਨਾ ਸੜਕ ਮੰਨਜ਼ੂਰ ਹੋਈ ਸੀ। ਇਹ ਮੇਰੇ ਕੋਲ ਆ ਜਾਣ, ਗਲ ਕਰ ਲੈਣ, ਇਨ੍ਹਾਂ ਦੀ ਤਸੱਲੀ ਕਰਾ ਦਿਤੀ ਜਾਏਗੀ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਹ ਜਿਹੜੀ ਤਕਲੀਫ ਹੈ ਇਹ ਸਾਰੇ ਪੰਜਾਬ ਨੂੰ ਹੀ ਹੈ। ਇਹੀ ਤਕਲੀਫ ਅੰਮ੍ਰਿਤਸਰ ਵਿਚ ਵੀ ਆਈ ਸੀ। ਮੈਂ ਦਸਦਾ ਹਾਂ ਕਿ ਮਾਰਕੀਟ ਕਮੇਟੀ ਵਾਲੇ ਕਿਸੇ ਖਾਸ ਪਿੰਡ ਦੀ ਲਿੰਕ ਰੋਡ ਲਈ ਪੈਸੇ ਜਮ੍ਹਾਂ ਕਰਾ ਦਿੰਦੇ ਹਨ ਅਤੇ ਪੀ. ਡਬਲਿਊ. ਡੀ. ਵਾਲੇ ਕੋਈ ਹੋਰ ਸੜਕ ਬਣਾ ਦਿੰਦੇ ਹਨ। ਮੈਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਇਸ ਸਰਕਾਰ ਦੀ ਕੋਈ ਨੀਤੀ ਹੈ ਕਿ ਜਿਹੜੀ ਸੜਕ ਲਈ ਪੈਸੇ ਜਮ੍ਹਾਂ ਕਰਵਾਏ ਜਾਣ ਉਹ ਬਣਾਈ ਜਾਇਆ ਕਰੇ, ਮਹਿਕਮਾ ਪੀ ਡਬਲਿਊ. ਡੀ. ਆਪਣੀ ਮਰਜ਼ੀ ਨਾ ਵਰਤਿਆ ਕਰੇ ?

**ਮੰਤਰੀ** : ਜਿਹੜੀ ਗਲ ਡਾਂਗ ਸਾਹਿਬ ਕਰ ਰਹੇ ਹਨ ਉਹ ਪਿਛਲੀ ਸਰਕਾਰ ਦੀ ਹੈ। ਹੁਣ ਮਾਰਕੀਟ ਕਮੇਟੀ ਜਿਹੜੀ ਸੜਕ ਲਈ ਪੈਸੇ ਜਮ੍ਹਾਂ ਕਰਾਏਗੀ ਉਹੀ ਬਣਾ ਦਿਆਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮਹਿਤਾ ਰੋਡ ਜਿਹੜੀ ਅੰਮ੍ਰਿਤਸਰ ਦੀ ਹੈ ਉਸ ਬਾਰੇ ਉਨ੍ਹਾਂ ਨੇ ਕਿਹਾ ਸੀ ਕਿ 400 ਸਾਲ ਜਿਹੜੇ ਅੰਮ੍ਰਿਤਸਰ ਦੇ ਮਨਾਏ ਗਏ ਉਸ ਵਿਚ ਬਣਾ ਦਿਤੀ ਜਾਏਗੀ ਪਰ ਉਹ ਨਹੀਂ ਬਣਾਈ ਗਈ। ਉਹ ਡਬੱਲ ਵੇ ਟਰੈਫਿਕ ਹੈ ਅਤੇ ਪਿਛੇ ਜਿਹੇ ਦੋ ਐਕਸੀਡੈਂਟਾਂ ਵਿਚ ਦੋ ਬੱਚਿਆਂ ਦੀ ਮੌਤ ਹੋ ਗਈ ਹੈ, ਕੀ ਉਹ ਸੜਕ ਬਣਾ ਦਿੱਤੀ ਜਾਏਗੀ ?

**ਮੰਤਰੀ :** ਇਸ ਦਾ ਇਸ ਦੇ ਨਾਲ ਸਬੰਧ ਨਹੀਂ ਹੈ, ਜੇ ਫੰਡਜ਼ ਆ ਗਏ ਬਣਾ ਦਿਆਂਗੇ ।

**ਕਾਮਰੇਡ ਬਲਦੇਵ ਸਿੰਘ ਲੂੰਬਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਨਰੋਤਾ ਵਿਚ ਪੰਚਾਇਤ ਨੇ ਪੈਸੇ ਕਿਸੇ ਹੋਰ ਸੜਕ ਲਈ ਜਮ੍ਹਾਂ ਕਰਵਾਏ ਸੀ ਅਤੇ ਸੜਕ ਕੋਈ ਹੋਰ ਬਣਾ ਦਿਤੀ ਗਈ, ਕੀ ਉਸ ਦੀ ਇਨਕੁਆਇਰੀ ਕਰਾਈ ਜਾਏਗੀ ?

**ਮੰਤਰੀ :** ਇਹ ਲਿਖ ਕੇ ਭੇਜ ਦੇਣ ।

**ਕਾਮਰੇਡ ਸੰਪੂਰਣ ਸਿੰਘ ਧੌਲਾ :** ਸਪੀਕਰ ਸਾਹਿਬ, ਮੰਤਰੀ ਸਾਹਿਬ ਇਹ ਕਲੀਅਰ ਕਰ ਦੇਣ ਕਿ ਜੇ ਉਹ ਸੜਕ ਪੂਰੀ ਨਾ ਕੀਤੀ ਤਾਂ ਕੀ ਉਹ 16 ਹਜ਼ਾਰ ਰੁਪਏ ਜਿਹੜੇ ਕਿ ਪੰਚਾਇਤ ਨੇ ਜਮ੍ਹਾਂ ਕਰਾਏ ਸੀ ਉਹ ਵਾਪਸ ਕਰ ਦੇਣਗੇ ?

**ਮੰਤਰੀ :** ਮੈਂ ਤਾਂ ਪਹਿਲੋਂ ਹੀ ਜਵਾਬ ਦੇ ਦਿੱਤਾ ਹੈ ਕਿ ਜਿਹੜੀ ਸੜਕ ਮਨਜ਼ੂਰ ਹੋਈ ਸੀ ਉਹ ਬਣ ਚੁਕੀ ਹੈ ।

---

## Spraying of the Cotton crops

***118. Chaudhri Bal Ram Jakhar :** Will the Minister for Agriculture be pleased to state :—

(a) whether spraying of the cotton crop was done at the Government expense during 1977 ; if so, when and the total expenditure incurred on insecticides and pesticides ;

(b) whether it is a fact that the insecticides and pesticides were used much before their chemical analysis ;

(c) the result of the chemical analysis of the insecticides and pesticides used in spraying and the date when it was received ;

(d) whether the result was positive or negative, if negative, the loss sustained by the farmers due to fake spraying and the action taken for spraying ineffective pesticides and insecticides ?

**ਸਰਦਾਰ ਬਲਵਿੰਦਰ ਸਿੰਘ ਭੂੰਦੜ :** (ੳ) ਹਾਂ ਜੀ। ਕਪਾਹ ਦੀ ਫਸਲ ਉਤੇ ਹਵਾਈ ਛਿੜਕਾਉ ਜਿਸ ਤਰ੍ਹਾਂ ਪਹਿਲਾਂ ਹੁੰਦੇ ਸੀ ਇਸ ਵਾਰ ਵੀ ਉਸੇ ਤਰ੍ਹਾਂ 29 ਜੁਲਾਈ, 1977 ਤੋਂ 21 ਅਕਤੂਬਰ, 1977 ਤਕ ਕੀਤਾ ਗਿਆ ਅਤੇ ਇਸ ਉਤੇ ਖਰਚਾ ਜੋ ਦਵਾਈਆਂ ਵਰਤਣ ਵਿੱਚ ਆਇਆ ਉਹ 1,67,96,552.16 ਸੀ ।

(ਅ) ਨਹੀਂ ਜੀ ।

(ੲ) ਇਸ ਦੇ ਬਾਰੇ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਸ) ਪਰਿਣਾਮ ਪਾਜ਼ਿਟਿਵ ਸੀ ।

[ਖੇਤੀਬਾੜੀ ਮੰਤਰੀ]

(ੲ) ਕਪਾਹ ਦੇ ਛਿੜਕਾਉ ਲਈ ਜਿਹੜੀਆਂ ਦਵਾਈਆਂ ਵਰਤੀਆਂ ਗਈਆਂ, ਉਨ੍ਹਾਂ ਦਾ ਰਸਾਇਣਿਕ ਵਿਸਲੇਸ਼ਣ ਫਾਜ਼ਿਟਿਵ ਸੀ। ਵਿਸਲੇਸ਼ਣ ਦੀਆਂ ਤਾਰੀਖਾਂ ਹੇਠ ਲਿਖੇ ਅਨੁਸਾਰ ਹਨ :—

| | ਦਵਾਈ ਦਾ ਨਾਂ | ਵਿਸ਼ਲੇਸ਼ਣ ਦੀ ਮਿਤੀ | |
|---|---|---|---|
| | | ਪੁਰਾਣੀ | ਨਵੀਂ |
| 1. | ਫੈਨੀਟਰੋਥੀਅਨ 82.5% | 22.7.76, 23.7.76, 30.7.76, 21.8.76 | 3.8.77, 8.8.77, 19.8.77 22.8.77, 31.8.77 |
| 2. | ਡਾਇਮੇਥੋਰੇਟ 30 ਈ. ਸੀ. | 27.7.76, 30.7.76, 7.8.76 | 27.7.77 |
| 3. | ਕਾਰਬਰਾਇਲ 85% ਡਬਲਯੂ ਡੀ.ਪੀ. | 7.8.76, 7.10.76 | 11.8.77, 12.8.77, 16.8.77, 18.8.77, 19.8.77, 23.8.77, 25.8.77 |
| 4. | ਇੰਡੋਸਲਫਾਨ 35 ਈ.ਸੀ. | 2.8.76, 3.8.76, 4.8.76, 8.9.76 | — |
| 5. | ਫਾਸਫੋਮੀਡੋਨ 85 ਡਬਲਯੂ ਐਸ. ਈ. | — | 14/16.7.77 |
| 6. | ਮਿਥਾਇਲ ਡੈਮੀਟੋਨ 25% ਈ. ਸੀ. | — | 21.7.77 |
| 7. | ਕਾਰਬਰਾਇਲ 40 ਐਲ.ਵੀ. (ਸੇਵੀਮਲ) | — | 22.8.77, 25.8.77, 27.8.77, 7.9 77, 9.9.77 |
| 8. | ਫੈਨੀਥੋਏਟ | — | 13.8.77, 15.9.77 |

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਕਿਹਾ ਹੈ ਕਿ ਕੋਈ ਐਸੀ ਦਵਾਈਆਂ ਨਹੀਂ ਵਰਤੀਆਂ ਗਈਆਂ ਜਿਸ ਦਾ ਟੈਸਟ ਨਾ ਹੋਇਆ ਹੋਵੇ। ਮੇਰੇ ਕੋਲ

ਇਤਲਾਹ ਹੈ ਕਿ ਮੁਕਤਸਰ ਅੌਰ ਫਿਰੋਜ਼ਪੁਰ ਵਿਚ 15 ਸੌ ਲੀਟਰ ਵਿਚ ਇੰਡੋਸਲਫਾਨ 35% ਸੀ । ਉਹ ਸਿਰੀ ਰਾਮ ਲਿਬਾਰਟਾਰੀ, ਯੂਨੀਵਰਸਿਟੀ ਰੋਡ, ਦਿੱਲੀ ਨੂੰ ਰੈਫਰ ਕੀਤੀ ਗਈ ਸੀ । ਉਸ ਦਾ ਰਿਜ਼ਲਟ ਨੈਗੇਟਿਵ ਆਇਆ । ਉਸ ਦਵਾਈ ਦੀ ਕੀਮਤ ਸਾਡੇ ਤਿੰਨ ਲਖ ਸੀ ਅਤੇ ਸਪਰੇ ਤੇ ਜਿਹੜਾ ਖਰਚਾ ਆਇਆ ਉਹ ਡੇਢ ਲਖ ਸੀ ਅਤੇ ਲੋਕਾਂ ਦਾ ਨੁਕਸਾਨ ਹੋਰ ਹੋਇਆ । ਇਸ ਬਾਰੇ ਮੇਰੇ ਕੋਲ ਫੋਟੋ-ਸਟੇਟ ਕਾਪੀ ਹੈ । ਸਪੀਕਰ ਸਾਹਿਬ, ਮੈਂ ਇਸ ਨੂੰ ਹਾਊਸ ਦੀ ਟੇਬਲ ਤੇ ਲੇ ਕਰ ਦਿੰਦਾ ਹਾਂ ** । ਮੈਂ ਮਨਿਸਟਰ ਸਾਹਿਬ ਨੂੰ ਕਹਾਂਗਾ ਕਿ ਉਹ ਉਸ ਦੀ ਇਨਕੁਆਇਰੀ ਕਰਾਉਣ ਕਿ ਕੀ ਵਾਕਿਆ ਹੀ ਇਹ ਦਵਾਈ ਵਰਤੀ ਗਈ ਹੈ । ਮੇਰੇ ਕੋਲੋਂ ਇਹ ਫੋਟੋ-ਸਟੇਟ ਕਾਪੀਆਂ ਹਨ ।

**Mr. Speaker :** This must be given to me first. You cannot lay it on the Table of the House unless I permit you.

**ਮੰਤਰੀ** : ਸਪੀਕਰ ਸਾਹਿਬ, ਚੌਧਰੀ ਸਾਹਿਬ, ਨੇ ਕਿਹਾ ਹੈ ਕਿ ਇੰਡੋਸਲਫਾਨ ਦਵਾਈ ਵਰਤੀ ਗਈ ਹੈ । ਇਨ੍ਹਾਂ ਨੇ ਕੁਝ ਅੰਕੜੇ ਵੀ ਦਿਤੇ ਹਨ ਕਿ ਇਤਨੀ ਸਬ-ਸਟੈਂਡਰਡ ਦਵਾਈ ਵਰਤੀ ਗਈ । ਮੈਂ ਇਨ੍ਹਾਂ ਦੀ ਗਿਆਤ ਲਈ ਦਸਣਾ ਚਾਹੁੰਦਾ ਹਾਂ ਕਿ ਇਸ ਸੁਆਲ ਦੇ ਜਵਾਬ ਨਾਲ ਜਿਹੜੀ ਸੂਚੀ ਹੈ ਉਸ ਵਿਚ ਬਕਾਇਦਾ ਡੇਟਾਂ ਦਸੀਆਂ ਹਨ ਕਿ ਕਿਹੜੀ ਦਵਾਈ ਕਦੋਂ ਟੈਸਟ ਹੋਈ ਅਤੇ ਕਦੋਂ ਵਰਤੀ ਗਈ । ਕੁਝ ਦਵਾਈਆਂ ਪਿਛਲੇ ਸਾਲ ਦੀਆਂ ਪਈਆਂ ਸਨ । ਉਨ੍ਹਾਂ ਦਵਾਈਆਂ ਤੇ ਅਗਸਤ/ਸਤੰਬਰ, 1978 ਤਕ ਵਰਤੇ ਜਾਣ ਲਈ ਆਈ. ਐਸ. ਆਈ. ਦਾ ਮਾਰਕਾ ਲਗਿਆ ਸੀ । ਮਨਿਸਟਰ ਬਣਨ ਤੋਂ ਪਹਿਲਾਂ ਅਸੀਂ ਸੁਣਦੇ ਹੁੰਦੇ ਸੀ ਕਿ ਦਵਾਈਆਂ ਸਬ-ਸਟੈਂਡਰਡ ਵਰਤੀਆਂ ਜਾਂਦੀਆਂ ਹਨ । ਇਸ ਲਈ ਇਹ ਦੇਖਣ ਲਈ ਕਿ ਕਿਸਾਨਾਂ ਦਾ ਕੋਈ ਨੁਕਸਾਨ ਨਾ ਹੋਵੇ ਮੈਂ ਮਨਿਸਟਰ ਬਣਨ ਤੇ ਹਦਾਇਤਾਂ ਦਿਤੀਆਂ ਕਿ ਇਹ ਚੈਕ ਕਰਵਾਈਆਂ ਜਾਣ । ਮੇਰੇ ਕੋਲ ਇਨ੍ਹਾਂ ਦੀਆਂ ਰਿਪੋਰਟਾਂ ਹਨ । ਜੋ ਕੁਝ ਚੌਧਰੀ ਸਾਹਿਬ ਨੇ ਕਿਹਾ ਹੈ ਉਸ ਦੀ ਵੀ ਰਿਪੋਰਟ ਮੈਂ ਮੰਗੀ ਹੈ । ਮੇਰੇ ਕੋਲ ਡਿਪਾਰਟਮੈਂਟ ਦੇ ਹੈਡ ਦੀ ਚਿਠੀ ਵੀ ਮੌਜੂਦ ਹੈ ਜਿਸ ਵਿਚ ਇਹ ਲਿਖਿਆ ਹੈ ਕਿ ਇਹ ਕੋਈ ਸਬ-ਸਟੈਂਡਰਡ ਦਵਾਈ ਨਹੀਂ ਹੈ ਅਤੇ ਵਰਤੀ ਜਾ ਸਕਦੀ ਹੈ । ਸ੍ਰੀ ਰਾਮ ਹਾਊਸ, ਦਿਲੀ ਵਿਚੋਂ ਇਹ ਸਾਰੀਆਂ ਦਵਾਈਆਂ ਚੈਕ ਹੁੰਦੀਆਂ ਹਨ । ਉਨ੍ਹਾਂ ਦੀ ਚਿੱਠੀ ਵੀ ਮੇਰੇ ਕੋਲ ਮੌਜੂਦ ਹੈ । ਉਨ੍ਹਾਂ ਨੇ ਆਪਣੀ ਚਿੱਠੀ ਵਿੱਚ ਦਸਿਆ ਹੈ ਕਿ ਦਵਾਈ ਠੀਕ ਹੈ ਅਤੇ ਕੋਈ ਨੁਕਸਾਨ ਨਹੀਂ ਹੋਵੇਗਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਤਨੀ ਗਲ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੱਲ ਵੀ ਇਥੇ ਕਿਹਾ ਗਿਆ ਸੀ ਕਿ ਗਲਤ ਦਵਾਈਆਂ ਵਰਤੀਆਂ ਗਈਆਂ ਹਨ ਅੱਜ ਚੌਧਰੀ ਸਾਹਿਬ ਨੇ ਫੋਟੋ-ਸਟੇਟ ਕਾਪੀ ਦੇ ਦਿੱਤੀ ਹੈ ਜਿਸ ਦੇ ਵਿੱਚ ਦਵਾਈ ਦੀ ਰਿਪੋਰਟ ਨੈਗੇਟਿਵ ਹੈ । ਇਥੇ ਬਹੁੱਤ ਰੌਲਾ ਪੈ ਰਿਹਾ ਹੈ ਕਿ ਇਨ੍ਹਾਂ ਦਵਾਈਆਂ ਨੂੰ ਖਰੀਦਣ ਵਿੱਚ ਸਰਕਾਰ ਦੇ ਮਹਿਕਮੇ ਦੇ ਵਿਚੋਂ ਕੁਝ ਬੰਦਿਆਂ ਨੇ ਫਰਮਾਂ ਨਾਲ ਮਿਲ ਕੇ ਸਬ-ਸਟੈਂਡਰਡ ਦਵਾਈਆਂ ਖਰੀਦੀਆਂ । ਲੱਖਾਂ ਰੁਪਏ ਦਾ ਗਬਨ ਦਾ ਮਾਮਲਾ ਹੈ । ਇਸ ਵਿੱਚ ਕਈ ਅਫਸਰ ਇਨਵਾਲਵਡ ਹਨ । ਮੈਂ ਤੁਹਾਡੇ ਰਾਹੀਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਚੀਫ ਮਨਿਸਟਰ ਸਾਹਿਬ ਇਸ ਸਾਰੀ ਗਲ ਵਿੱਚ ਇਨਕੁਆਇਰੀ ਕਰਾਉਣ ਨੂੰ ਤਿਆਰ ਹਨ ? ਚੰਡੀਗੜ੍ਹ ਦਾ ਇੱਕ ਅਖਬਾਰ ਜਿਸ ਦਾ ਨਾਂ 'ਸੁਪਰੈਸਡ ਵਾਇਸ' ਹੈ, ਉਨ੍ਹਾਂ ਨੇ ਲੱਖਾਂ ਰੁਪਏ ਦੇ ਐਲੀਗੇਸ਼ਨ ਲਾਏ ਹਨ । ਜੇ ਉਹ ਗਲਤ ਕਹਿੰਦੇ ਹਨ ਤਾਂ ਕਿਉਂ ਨਹੀਂ ਉਨ੍ਹਾਂ ਨੂੰ ਪ੍ਰਾਸੀਕਿਊਟ ਕਰਦੇ ਅਤੇ ਜੇ ਠੀਕ ਹੈ ਤਾਂ ਇਨਕੁਆਇਰੀ ਸਰਕਾਰ ਕਰਾਵੇ ?

---

**Permission to lay it on the Table having been refused the photostat copy was returned to the Member.

**ਮੰਤਰੀ :** ਸਪੀਕਰ ਸਾਹਿਬ, ਕਲ ਚੀਫ ਮਨਿਸਟਰ ਸਾਹਿਬ ਨੇ ਕਹਿ ਦਿੱਤਾ ਸੀ। ਮੈਂ ਅੱਜ ਫਿਰ ਕਹਿੰਦਾ ਹਾਂ ਕਿ ਮੈਂ ਹਰ ਢੰਗ ਨਾਲ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ। ਇਹ ਦਵਾਈਆਂ 1976 ਦੀਆਂ ਖਰੀਦੀਆਂ ਹੋਈਆਂ ਸਨ ਅਤੇ ਮਾਰਕਫੈਡ ਕੋਲ ਪਈਆਂ ਸਨ। ਇਹ 1978 ਤਕ ਵਰਤੀਆਂ ਜਾ ਸਕਦੀਆਂ ਸਨ। ਬਾਕੀ ਇਸ ਕੁਅੱਸ਼ਚਨ ਦਾ ਜਵਾਬ ਇਹ ਹੈ ਕਿ ਇਹ ਫਾਰਮੂਲਾ ਦੋ ਸਾਲ ਤਕ ਚਲਦਾ ਹੈ ਅਤੇ ਇਸ ਤੇ ਲੇਬਲ ਲਗਿਆ ਹੁੰਦਾ ਹੈ। ਜਦੋਂ ਇਹ ਸਰਕਾਰ ਆਈ ਤਾਂ ਇਤਹਾਤ ਵਜੋਂ ਮੈਂ ਇਨ੍ਹਾਂ ਦਵਾਈਆਂ ਦੇ ਨਮੂਨੇ ਟੈਸਟ ਕਰਵਾਏ ਅਤੇ ਉਨ੍ਹਾਂ ਦੀਆਂ ਰਿਪੋਰਟਾਂ ਮੇਰੇ ਕੋਲ ਹਨ। ਹਾਊਸ ਦੇ ਵਿੱਚ ਇਹ ਸੈਂਸ ਹੈ ਕਿ ਕਿਤੇ ਇਸਦੇ ਵਿੱਚ ਕੁਝ ਗਬਨ ਹੋਇਆ ਹੈ ਅਤੇ ਇਸ ਦੀ ਇਨਕੁਆਇਰੀ ਕਰਵਾਈ ਜਾਵੇ। ਮੈਂ ਹਰ ਢੰਗ ਨਾਲ ਇਨ੍ਹਾਂ ਦੀ ਤਸੱਲੀ ਕਰਾਉਣ ਨੂੰ ਤਿਆਰ ਹਾਂ।

**ਚੌਧਰੀ ਬਲਰਾਮ ਜਾਖੜ :** ਸਪੀਕਰ ਸਾਹਿਬ, ਦੋ ਲੈਟਰਜ਼ ਡਿਪਟੀ ਡਾਇਰੈਕਟਰ, ਐਗਰੀਕਲਚਰ ਨੇ ਲਿਖੀਆਂ ਹਨ। ਇੱਕ 2 ਸਤੰਬਰ, 1977 ਅਤੇ ਦੂਜੀ 12 ਸਤੰਬਰ, 1977 ਦੀ ਹੈ। ਪਰ ਉਸਤੇ ਕੋਈ ਕਾਰਵਾਈ ਨਹੀਂ ਹੋਈ। ਕੱਲ ਦੇ ਸਵਾਲ ਦੇ ਜਵਾਬ ਵਿੱਚ ਮਨਿਸਟਰ ਸਾਹਿਬ ਨੇ ਨਾਂ ਕੀਤੀ ਸੀ ਅਤੇ ਕਿਹਾ ਸੀ ਕਿ ਕੋਈ ਦਵਾਈ ਪ੍ਰਚੇਜ਼ ਨਹੀਂ ਕੀਤੀ ਗਈ। ਮੇਰੀ ਇਨਫਰਮੇਸ਼ਨ ਇਹ ਹੈ ਕਿ ਉਹ ਦਵਾਈ ਖਰੀਦੀ ਗਈ। ਮੈਂ ਭਲਾ ਆਦਮੀ ਸੀ ਅਤੇ ਇਨ੍ਹਾਂ ਦੀ ਗਲ ਮੰਨ ਗਿਆ। ਰਜਿਸਟਰਾਰ ਕੁਆਪਰੇਟਿਵ ਸੁਸਾਇਟੀਜ਼ ਸਾਰੀਆਂ ਦਵਾਈਆਂ ਖਰੀਦਦਾ ਹੈ। ਜੋ ਇਨ੍ਹਾਂ ਨੇ ਕੱਲ ਜਵਾਬ ਦਿੱਤਾ ਸੀ ਕੀ ਇਹ ਸਾਨੂੰ ਭੂੰਬੜ ਭੂਸੇ ਵਿੱਚ ਪਾਉਣ ਲਈ ਤਾਂ ਨਹੀਂ ਸੀ ?

**ਮੰਤਰੀ :** ਸਪੀਕਰ ਸਾਹਿਬ, ਮੈਂ ਤਾਂ ਸਾਰਾ ਕੁਝ ਦਸ ਦਿੱਤਾ ਹੈ। ਜੋ ਕੁਝ ਇਨ੍ਹਾਂ ਨੇ ਸੁਆਲ ਕੀਤਾ ਸੀ ਮੈਂ ਉਸ ਦਾ ਜਵਾਬ ਦਿੱਤਾ ਸੀ ਕਿ ਐਗਰੀਕਲਚਰ ਡਿਪਾਰਟਮੈਂਟ ਨੇ ਕੋਈ ਦਵਾਈ ਨਹੀਂ ਖਰੀਦੀ ਹੈ। ਇਹ ਸਾਰੀਆਂ ਦਵਾਈਆਂ ਰਜਿਸਟਰਾਰ, ਕੁਆਪਰੇਟਿਵ ਸੁਸਾਇਟੀਜ਼ ਖਰੀਦਦਾ ਹੈ। ਇਹ ਐਗਰੀਕਲਚਰ ਡਿਪਾਰਟਮੈਂਟ ਨਹੀਂ ਖਰੀਦਦਾ।

**ਸ੍ਰੀ ਸਪੀਕਰ :** ਤੁਸੀਂ ਕਿਰਪਾ ਕਰਕੇ ਬਹਿਸ ਵਿੱਚ ਨਾ ਪਓ। ਉਨ੍ਹਾਂ ਦੇ ਸੁਆਲ ਦਾ ਜਵਾਬ ਦਿਓ।

ਮੰਤਰੀ : ਸਪੀਕਰ ਸਾਹਿਬ, ਅਸਲੀ ਤੌਰ ਤੇ ਮੈਂ ਜੋ ਕਲ ਕਿਹਾ ਸੀ ਉਹ ਠੀਕ ਕਿਹਾ ਸੀ ਅਤੇ ਜਿਹੜਾ ਅੱਜ ਜਵਾਬ ਦਿਤਾ ਉਹ ਵੀ ਠੀਕ ਹੈ। ਮੈਂ ਮਹਿਕਮੇ ਦੇ ਠੀਕ ਅਫਸਰ ਲਾ ਕੇ ਇਨਕੁਆਇਰੀ ਕਰਵਾਕੇ ਇਨ੍ਹਾਂ ਦੀ ਤਸੱਲੀ ਕਰਵਾ ਦਿਆਂਗਾ।

**ਸ੍ਰੀ ਸਪੀਕਰ :** ਚੌਧਰੀ ਬਲਰਾਮ ਜੀ, ਅਮੂਮਨ ਜੇ ਕੋਈ ਪੇਪਰ ਲੇ ਕਰਨਾ ਹੁੰਦਾ ਹੈ ਤਾਂ ਦੋ ਦਿਨ ਪਹਿਲਾਂ ਦੇਣਾ ਪੈਂਦਾ ਹੈ। ਇਸ ਨੂੰ ਤੁਸੀਂ ਅਥੈਂਟੀਕੇਟ ਕਰ ਦਿਓ। ਇਹ ਇੰਮਪਾਰਟੈਂਟ ਮੈਟਰ ਹੈ। ਇਸ ਲਈ ਤੁਸੀਂ ਇਸਨੂੰ ਅਥੈਂਟੀਕੇਟ ਕਰ ਦਿਓ, ਮੈਂ ਤੁਹਾਨੂੰ ਹਾਊਸ ਦੀ ਟੇਬਲ ਤੇ ਲੇ ਕਰਨ ਦੀ ਪਰਮਿਸ਼ਨ ਦੇ ਦਿਆਂਗਾ।

---

## ਅੰਮ੍ਰਿਤਸਰ ਵਿਖੇ ਟੀ. ਬੀ. ਸੈਨੀਟੋਰੀਅਮ

*34. **ਕਾਮਰੇਡ ਸੱਤ ਪਾਲ ਡਾਂਗ :** ਕੀ ਸਿਹਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ :—

(ੳ) ਕੀ ਸਰਕਾਰ ਅੰਮ੍ਰਿਤਸਰ ਵਿਖੇ ਕਿਸੇ ਟੀ. ਬੀ. ਸੈਨੀਟੋਰੀਅਮ ਦੀ ਦੇਖ ਭਾਲ ਕਰ ਰਹੀ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੋਂ ;

(ਅ) 1 ਜਨਵਰੀ, 1976 ਅਤੇ 1 ਜਨਵਰੀ, 1977 ਨੂੰ ਇਸ ਵਿਚ ਬਿਸਤਰਿਆਂ ਦੀ ਗਿਣਤੀ ਕਿੰਨੀ ਕਿੰਨੀ ਸੀ ;

(ੲ) ਕੀ ਉਕਤ ਸੈਨੀਟੋਰੀਅਮ ਵਿਚ ਕੋਈ ਬਿਸਤਰੇ ਜੋ ਪਹਿਲਾਂ ਤਪਦਿਕ ਦੇ ਮਰੀਜ਼ਾਂ ਲਈ ਵਰਤੇ ਜਾਂਦੇ ਸਨ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਮੈਡੀਕਲ ਵਿਭਾਗ ਲਈ ਰਿਜ਼ਰਵ ਕੀਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਤੋਂ ਅਤੇ ਇਸ ਦੇ ਕੀ ਕਾਰਨ ਹਨ;

(ਸ) ਕੀ ਕਿਸੇ ਵਿਧਾਨਕਾਰ ਨੇ 10 ਸਤੰਬਰ, 1977 ਨੂੰ ਉਕਤ ਭਾਗ (ੲ) ਵਿਚ ਵਰਣਿਤ ਬਿਸਤਰਿਆਂ ਨੂੰ ਬਦਲਣ/ਰਿਜ਼ਰਵੇਸ਼ਨ ਕਰਨ ਦੀ ਸੂਚਨਾ ਮਿਲਣ ਬਾਰੇ ਲਿਖਿਆ ਸੀ ਜੇਕਰ ਅਜਿਹਾ ਹੋਵੇ, ਤਾਂ ਇਸ ਦਾ ਵੇਰਵਾ ਕੀ ਹੈ ਅਤੇ ਇਸ ਤੇ ਕੀ ਕਾਰਵਾਈ ਕੀਤੀ ਗਈ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ) : (ੳ) ਹਾਂ ਜੀ, ਸੰਨ 1951 ਤੋਂ ।

(ਅ) 255.

(ੲ) ਹਾਂ ਜੀ, ਮਿਤੀ 12 ਜੁਲਾਈ, 1977 ਤੋਂ ਕਿਉਂਕਿ ਮੈਡੀਕਲ ਕਾਲਜ, ਅੰਮ੍ਰਿਤਸਰ ਦੇ ਮੈਡੀਸਨ ਸਪੈਸ਼ਲਿਟੀ ਵਿਭਾਗ ਵਿਚ ਮੈਡੀਕਲ ਕੌਂਸਲ ਆਫ ਇੰਡੀਆ ਦੇ ਨਾਰਮ ਅਨੁਸਾਰ ਬਿਸਤਰਿਆਂ ਦੀ ਗਿਣਤੀ ਘਟ ਸੀ, ਇਸ ਲਈ ਇਸ ਘਾਟ ਨੂੰ ਪੂਰਾ ਕਰਨ ਲਈ ਆਰਜ਼ੀ ਤੌਰ ਤੇ ਅਜਿਹਾ ਪ੍ਰਬੰਧ ਕੀਤਾ ਗਿਆ ਹੈ ।

(ਸ) ਹਾਂ ਜੀ । ਇਸ ਪੱਤਰ ਅਨੁਸਾਰ ਟੀ. ਬੀ. ਸੈਨੀਟੋਰੀਅਮ ਦੇ ਕੁਲ 200 ਬਿਸਤਰਿਆਂ ਵਿਚੋਂ 50 ਬਿਸਤਰੇ ਮੈਡੀਸਨ ਦੀ ਸਪੈਸ਼ਲਿਟੀ ਲਈ ਰਾਖਵੇਂ ਰਖਣ ਸਬੰਧੀ ਇਹ ਕਿਹਾ ਗਿਆ ਹੈ ਕਿ ਟੀ ਬੀ. ਦੇ ਮਰੀਜ਼ਾਂ ਲਈ ਪਹਿਲਾਂ ਹੀ ਬਿਸਤਰਿਆਂ ਦੀ ਮੌਜੂਦਾ ਗਿਣਤੀ ਘਟ ਹੈ ਅਤੇ ਦੂਜੇ ਮਰੀਜ਼ਾਂ ਨੂੰ ਟੀ. ਬੀ. ਦੇ ਮਰੀਜ਼ਾਂ ਦੇ ਨਜ਼ਦੀਕ ਰਖਣਾ ਠੀਕ ਨਹੀਂ ਹੈ । ਇਸ ਪੱਤਰ ਵਿਚ ਇਹ ਵੀ ਅੰਕਤ ਹੈ ਕਿ ਇਹ ਪ੍ਰਬੰਧ ਦਾਨ (ਡੋਨਰ) ਨਾਲ ਕੀਤੇ ਗਏ ਸਮਝੌਤੇ ਦੇ ਅਨੁਸਾਰ ਨਹੀਂ ਹੈ । ਇਸ ਸਬੰਧ ਵਿਚ ਸਰਕਾਰ ਨੇ ਡੋਨਰ ਨੂੰ ਯਕੀਨ ਦਿਵਾਇਆ ਹੈ ਕਿ ਇਹ ਬਿਸਤਰੇ ਕੇਵਲ ਅਸਥਾਈ ਤੌਰ ਤੇ ਹੀ ਰਾਖਵੇਂ ਰਖੇ ਹੋਏ ਹਨ ਅਤੇ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਦੀ ਨਵੀਂ ਬਿਲਡਿੰਗ ਵਿਚ ਲੋੜੀਂਦੀ ਸਹੂਲਤ ਉਪਲਬਧ ਹੋ ਜਾਵੇਗੀ ਤਾਂ ਇਹ ਬਿਸਤਰੇ ਮੁੜ ਟੀ. ਬੀ. ਦੇ ਮਰੀਜ਼ਾਂ ਲਈ ਵਰਤੇ ਜਾ ਸਕਣਗੇ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਇਨ੍ਹਾਂ ਨੇ ਇਸ ਗਲ ਤੋਂ ਇਨਕਾਰ ਨਹੀਂ ਕੀਤਾ ਕਿ ਟੀ. ਬੀ. ਹਸਪਤਾਲ ਦੇ ਬੈਡਜ਼ ਦੇ ਡੋਨਰ ਦੇ ਨਾਲ ਜਿਹੜਾ ਐਗਰੀਮੈਂਟ ਹੋਇਆ ਹੈ ਉਸ ਨੂੰ ਵਾਇਲੇਟ ਕਰਕੇ ਆਮ ਮਰੀਜ਼ਾਂ ਨੂੰ ਟੀ. ਬੀ. ਦੇ ਪੇਸ਼ੰਟਾਂ ਨਾਲ ਪਾਉਣਗੇ । ਇਸ ਕਾਰਣ ਟੀ. ਬੀ. ਦੇ ਮਰੀਜ਼ਾਂ ਨੂੰ ਦਾਖਲਾ ਨਹੀਂ ਮਿਲੇਗਾ ਅਤੇ ਦੂਜਿਆਂ ਨੂੰ ਟੀ. ਬੀ. ਲਗੇਗੀ । ਜਿਹੜਾ ਜਨਰਲ ਹਸਪਤਾਲ ਵਿੱਚ ਮੈਡੀਕਲ ਵਾਰਡ ਅਤੇ ਜਿਥੇ ਮੈਡੀਸਨ ਵਾਲਿਆਂ ਦਾ ਆਊਟ-ਡੋਰ ਹੈ ਉਹ ਟੀ. ਬੀ. ਹਸਪਤਾਲ ਤੋਂ ਦੋ ਮੀਲ ਦੀ ਦੂਰੀ ਤੇ ਹੈ । ਇਸ ਗਲ ਦੀ ਰੋਸ਼ਨੀ ਵਿੱਚ ਕੀ ਮਨਿਸਟਰ ਸਾਹਿਬ ਇਹ ਦਸਣਗੇ ਕਿ ਜਦੋਂ ਇਹ ਸਾਫ ਜ਼ਾਹਿਰ ਹੈ ਕਿ ਟੀ. ਬੀ. ਵਾਲਿਆਂ ਦਾ ਨੁਕਸਾਨ ਹੋਏਗਾ, ਮੈਡੀਸਨ ਵਾਲਿਆਂ ਦੇ 60 ਬੈਡਾਂ ਦੀ ਪਰਾਪਰ ਟਰੀਟਮੈਂਟ ਹੋ ਨਹੀਂ ਸਕਦੀ । ਇਹ ਇੰਡੀਅਨ ਮੈਡੀਕਲ ਕੌਂਸਲ ਦੀਆਂ ਅੱਖਾਂ ਵਿੱਚ ਕਿਉਂ ਧੂਲ ਝੋਂਕਦੇ ਹਨ । ਇਹ ਜਿਹੜਾ ਧੋਖਾ ਅਤੇ ਜ਼ਿਆਦਤੀ ਇਹ ਕਰ ਰਹੇ ਹਨ, ਕੀ ਇਸ ਨੂੰ ਬੰਦ ਕਰਨਗੇ ? ਇਹ ਕਹਿੰਦੇ ਹਨ ਕਿ ਬਿਲਡਿੰਗ ਬਣ ਰਹੀ ਹੈ, ਮੈਂ ਪੁੱਛਦਾ ਹਾਂ ਕਿ ਕਿਤਨੇ ਸਾਲ ਲੱਗਣਗੇ ਇਸ ਬਿਲਡਿੰਗ ਨੂੰ ਬਣਨ ਵਿੱਚ ?

**ਮੰਤਰੀ :** ਸਪੀਕਰ ਸਾਹਿਬ, ਪੰਜ ਸੌ ਬਿਸਤਰਿਆਂ ਦਾ ਨਵਾਂ ਹਸਪਤਾਲ ਬਣਾਉਣਾ ਪਿਛਲੀ ਸਰਕਾਰ ਦੇ ਵੇਲੇ ਸ਼ੁਰੂ ਹੋਇਆ ਸੀ ਜਿਸ ਦੇ ਸਹਿਯੋਗੀ ਸ਼੍ਰੀਮਾਨ ਸੱਤ ਪਾਲ ਡਾਂਗ ਜੀ ਸਨ ਅਤੇ ਜਿਸ ਸਰਕਾਰ ਦੇ ਹਰ ਐਕਸ਼ਨ ਦੀ ਇਹ ਇਸ ਹਾਊਸ ਵਿੱਚ ਪ੍ਰੋੜਤਾ ਕਰਦੇ ਰਹੇ ਹਨ। ਉਨ੍ਹਾਂ ਨੇ 1972 ਤੋਂ 1974 ਤਕ ਦੋ ਸਾਲ ਇਸ ਹਸਪਤਾਲ ਲਈ ਕੋਈ ਸੀਮੇਂਟ, ਇੱਟਾਂ, ਲੱਕੜ, ਲੋਹਾ ਆਦਿ ਨਹੀਂ ਦਿੱਤਾ ਜਿਸ ਦੀ ਵਜ੍ਹਾ ਕਾਰਣ ਇਹ ਇਮਾਰਤ ਮੁਕੰਮਲ 1976 ਵਿੱਚ ਹੋਣੀ ਸੀ, ਇਸ ਲਈ ਇਹ ਦੋ ਸਾਲ ਹੋਰ ਅਗੇ ਚਲੀ ਗਈ ਹੈ। ਗਲਤੀ ਪਿਛਲੀ ਸਰਕਾਰ ਦੀ ਸੀ। ਮੈਡੀਕਲ ਕੌਂਸਲ ਆਫ ਇੰਡੀਆ ਵਾਲੇ ਜ਼ੋਰ ਪਾ ਰਹੇ ਹਨ ਕਿ ਅੰਮ੍ਰਿਤਸਰ ਦੇ ਹਸਪਤਾਲ ਵਿੱਚ ਬਿਸਤਰੇ ਘੱਟ ਗਏ ਹਨ ਇਸ ਲਈ ਮੈਡੀਕਲ ਕਾਲਜ ਵਿੱਚ 150 ਦੀ ਥਾਂ ਤੇ 100 ਲੜਕਿਆਂ ਨੂੰ ਦਾਖਲ ਕੀਤਾ ਜਾਵੇ। ਅਸੀਂ ਭਾਰਤ ਸਰਕਾਰ ਨੂੰ ਬੇਨਤੀ ਕੀਤੀ ਹੈ। ਭਾਰਤ ਸਰਕਾਰ, ਪੰਜਾਬ ਸਰਕਾਰ ਦਾ ਸਿਹੱਤ ਵਿਭਾਗ, ਮੈਡੀਕਲ ਕਾਲਜ ਦਾ ਪ੍ਰਿੰਸੀਪਲ, ਪ੍ਰੋਫੈਸਰ, ਟੀ. ਬੀ. ਵਾਰਡ, ਸਾਰਿਆਂ ਦੇ ਸਲਾਹ ਮਸ਼ਵਰੇ ਨਾਲ ਇਹ ਬਿਸਤਰੇ ਅਸੀਂ ਟੀ. ਬੀ. ਦੇ ਹਸਪਤਾਲ ਭੇਜੇ ਹਨ। ਟੀ. ਬੀ. ਦੇ ਮਰੀਜ਼ ਵਖਰੇ ਰੱਖੇ ਜਾਂਦੇ ਹਨ। ਟੀ. ਬੀ. ਹਸਪਤਾਲ ਦੇ ਬੈਡਜ਼ ਦੇ ਡੋਨਰ ਨੇ ਦੋ ਦਸੰਬਰ, 1977 ਨੂੰ ਆਪਣੀ ਚਿੱਠੀ ਰਾਹੀਂ ਇਸਦੀ ਪ੍ਰਵਾਨਗੀ ਦੇ ਦਿੱਤੀ ਹੈ ਕਿ ਅਕਤੂਬਰ, 1979 ਤਕ ਇਹ ਬਿਸਤਰੇ ਰਖੇ ਜਾ ਸਕਦੇ ਹਨ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਦੋ ਸਾਲ ਕੰਮ ਅੱਗੇ ਚਲਾ ਗਿਆ ਹੈ। ਇਸ ਲਈ ਇਹ ਦੋ ਸਾਲ ਟੀ. ਬੀ. ਵਾਲਿਆਂ ਦੇ 60 ਬੈਡਜ਼ ਇਹ ਮੈਡੀਸਨ ਡਿਪਾਰਟਮੈਂਟ ਵਾਸਤੇ ਯੂਜ਼ ਕਰਣਗੇ। ਇਨ੍ਹਾਂ ਨੇ ਕਿਹਾ ਹੈ ਕਿ ਸਭ ਦੀ ਰਜ਼ਾਮੰਦਗੀ ਨਾਲ ਕੀਤਾ ਹੈ। ਮੈਂ ਪੁਛਣਾ ਚਾਹੁੰਦਾ ਹਾਂ ਕਿ ਟੀ. ਬੀ. ਹਸਪਤਾਲ ਦੇ ਪ੍ਰੋਫੈਸਰ ਇਨਚਾਰਜ ਦੀ ਰਿਟਨ ਕੰਸੈਂਟ ਕੀ ਇਨ੍ਹਾਂ ਕੋਲ ਹੈ? ਕੀ ਮਨਿਸਟਰ ਸਾਹਿਬ ਨੂੰ ਪਤਾ ਹੈ ਕਿ ਇੰਡੀਅਨ ਮੈਡੀਕਲ ਕੌਂਸਲ ਨੇ ਜਿਹੜਾ ਕਿਹਾ ਹੈ ਕਿ ਇਥੇ ਬੈਡਜ਼ ਖਾਲੀ ਹਨ, ਇਸ ਦੀ ਅਸਲੀ ਵਜ੍ਹਾ ਇਹ ਹੈ ਕਿ ਕੁਝ ਚੋਟੀ ਦੇ ਡਾਕਟਰ ਜਿਹੜੇ ਕਾਫੀ ਇਨਫਲੂਅੰਸ਼ਲ ਹਨ, ਉਨ੍ਹਾਂ ਨੇ ਆਪਣੀ ਪ੍ਰਾਈਵੇਟ ਪ੍ਰੈਕਟਿਸ ਵੱਧਾਉਣ ਲਈ ਟੀ. ਬੀ. ਵਾਲਿਆਂ ਦੇ ਬੈਡਜ਼ ਲੈ ਕੇ ਮੈਡੀਸਨ ਵਾਲਿਆਂ ਨੂੰ ਦਿੱਤੇ ਹਨ। ਇਹ ਅਨਹੋਣੀ ਗਲ ਕਰ ਦਿੱਤੀ ਹੈ। ਜੇ ਮਨਿਸਟਰ ਸਾਹਿਬ ਨੂੰ ਇਸ ਚੀਜ਼ ਦਾ ਪਤਾ ਹੈ ਤਾਂ ਕੀ ਇਸਨੂੰ ਰੈਕਟੀਫਾਈ ਕਰਣਗੇ?

**ਮੰਤਰੀ:** ਸਪੀਕਰ ਸਾਹਿਬ, ਬੈਡੇਜ਼ ਵਾਸਤੇ ਟੀ. ਬੀ. ਦੇ ਪ੍ਰੋਫੈਸਰ ਨੇ ਵੀ ਪਰਵਾਨਗੀ ਦੇ ਦਿੱਤੀ ਸੀ ਅਤੇ ਡੋਨਰਜ਼ ਨੇ ਵੀ ਪਰਵਾਨਗੀ ਦੇ ਦਿੱਤੀ ਸੀ। ਮੈਂ 2 ਵਾਰ ਆਪ ਵੀ ਜਾਕੇ ਉਥੇ ਮੁਆਇਨਾ ਕੀਤਾ ਹੈ। ਹੁਣ ਅਸੀਂ ਯਤਨ ਕਰ ਰਹੇ ਹਾਂ ਕਿ ਬਿਲਡਿੰਗ ਬਣਨ ਤੇ ਉਨ੍ਹਾਂ ਨੂੰ ਉਥੇ ਟਰਾਂਸਫਰ ਕਰ ਦਿੱਤਾ ਜਾਵੇਗਾ।

**ਸ੍ਰੀ ਹਰਬੰਸ ਲਾਲ ਖੰਨਾ :** ਇੰਡੀਅਨ ਮੈਡੀਕਲ ਕੌਂਸਲ ਦੇ ਮੁਤਾਬਕ 40 ਬੈਡੇਜ਼ ਡਾਕਟਰ ਦੱਤਾ ਨੂੰ ਅਲਾਟ ਹੋਏ ਸਨ। ਲੇਕਿਨ ਅੱਜ 16 ਮਹੀਨੇ ਹੋ ਗਏ ਹਨ ਐਲੋਕੇਸ਼ਨ ਹੋਈ ਨੂੰ, ਉਨ੍ਹਾਂ ਨੂੰ ਇਹ ਬੈਡਜ਼ ਨਹੀਂ ਮਿਲ ਸਕੇ। ਕੀ ਇਹ ਇੰਡੀਅਨ ਮੈਡੀਕਲ ਕੌਂਸਲ ਦੇ ਰੂਲਜ਼ ਦੀ ਵਾਇਲੇਸ਼ਨ ਨਹੀਂ ਹੋ ਰਹੀ?

**ਮੰਤਰੀ :** ਇਸ ਸਵਾਲ ਵਿਚੋਂ ਇਹ ਸਵਾਲ ਪੈਦਾ ਨਹੀਂ ਹੁੰਦਾ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਹਸਪਤਾਲ ਦੀ ਨਵੀਂ ਬਿਲਡਿੰਗ ਬਣਨੀ ਹੈ ਉਸ ਵਿਚ ਇਹ ਜਿਹੜੇ ਬੈਡਜ਼ ਹਨ ਟ੍ਰਾਂਸਫਰ ਕਰ ਦਿੱਤੇ ਜਾਣਗੇ।

**ਮੰਤਰੀ :** ਬਿਲਡਿੰਗ ਮੁਕੰਮਲ ਹੋਣ ਤੇ ਕਰ ਦੇਵਾਂਗੇ।

## STARRED QUESTIONS AND ANSWERS

### ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਘਾਟਾ

*156. **ਸ੍ਰੀ ਰਮੇਸ਼ ਚੰਦਰ :** ਕੀ ਆਵਾਜਾਈ ਅਤੇ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦਸਣਗੇ ਕਿ:—

(ੳ) ਕੀ 1976-77 ਦੇ ਦੌਰਾਨ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ ਨੂੰ ਕੋਈ ਘਾਟਾ ਪਿਆ ; ਜੇਕਰ ਅਜਿਹਾ ਹੋਵੇ, ਤਾਂ ਉਸ ਦਾ ਵੇਰਵਾ ਕੀ ਹੈ ;

(ਅ) 1977-78 ਦੇ ਪਹਿਲੇ ਅੱਧ ਦੇ ਦੌਰਾਨ ਕਾਰਪੋਰੇਸ਼ਨ ਨੂੰ ਕਿੰਨਾ ਲਾਭ ਹੋਇਆ ਜਾਂ ਘਾਟਾ ਪਿਆ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ :** (ੳ) ਹਾਂ ਜੀ, ਕਾਰਪੋਰੇਸ਼ਨ ਨੂੰ ਸਾਲ 1976-77 ਦੇ ਵਿੱਚ 173.33 ਲੱਖ ਰੁਪਏ ਦਾ ਘਾਟਾ ਹੋਇਆ ।

(ਅ) ਕਾਰਪੋਰੇਸ਼ਨ ਨੂੰ 1977-78 ਦੇ ਪਹਿਲੇ ਅੱਧ ਦੇ ਦੌਰਾਨ 64.31 ਲੱਖ ਰੁਪਏ ਦਾ ਘਾਟਾ ਹੋਇਆ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਆਂਕੜੇ ਦਿੱਤੇ ਹਨ, ਔਰ ਇਹ ਦਸਦੇ ਵੀ ਹਨ ਕਿ ਪੰਜਾਬ ਰੋਡਵੇਜ਼ ਦਾ ਘਾਟਾ ਤਾਂ ਹੁਣ 17 ਲੱਖ ਰਹਿ ਗਿਆ ਹੈ ਅਤੇ ਪੈਪਸੂ ਰੋਡਵੇਜ਼ ਦਾ ਘਾਟਾ 64.31 ਲੱਖ ਰਹਿ ਗਿਆ ਹੈ । ਇਹ ਜਿਹੜਾ ਘਾਟਾ ਪੈਪਸੂ ਰੋਡਵੇਜ਼ ਦਾ ਬਹੁਤ ਥੋੜਾ ਘਟਿਆ ਹੈ ਪੰਜਾਬ ਰੋਡਵੇਜ਼ ਦੇ ਮੁਕਾਬਲੇ, ਕੀ ਇਸ ਦਾ ਕਾਰਣ ਇਹ ਤਾਂ ਨਹੀਂ ਕਿ ਪੰਜਾਬ ਰੋਡਵੇਜ਼ ਦਾ ਘਾਟਾ ਇਸ ਕਰਕੇ ਜ਼ਿਆਦਾ ਘਟਿਆ ਹੈ ਕਿਉਂਕਿ ਪੰਜਾਬ ਰੋਡਵੇਜ਼ ਦੀਆਂ ਬਸਾਂ ਵਿਚ ਓਵਰ ਲੋਡਿੰਗ ਬਹੁਤ ਕੀਤੀ ਗਈ ਹੈ ?

**ਰਾਜ ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਰੋਡਵੇਜ਼ ਦੀ ਗਲ ਹੋਰ ਹੈ ਇਸ ਨੂੰ ਸਰਕਾਰ ਚਲਾਉਂਦੀ ਹੈ ਲੇਕਿਨ ਕਾਰਪੋਰੇਸ਼ਨ ਨੂੰ ਹਰ ਸਾਲ 1 ਕਰੋੜ 10 ਲੱਖ ਰੁਪਿਆ ਤਾਂ ਇੰਟਰਸਟ ਦਾ ਦੇਣਾ ਪੈਂਦਾ ਹੈ । ਇਸ ਤੋਂ ਇਲਾਵਾ 7946 ਬਸਾਂ ਵਿਚੋਂ 379 ਬਸਾਂ ਉਨ੍ਹਾਂ ਦੀਆਂ ਐਸੀਆਂ ਹਨ ਜਿਹੜੀਆਂ ਕਿ ਕਿਲੋਮੀਟਰ ਦੇ ਹਿਸਾਬ ਨਾਲ ਲਾਇਫ ਪੂਰੀ ਕਰ ਚੁੱਕੀਆਂ ਹਨ । ਇਸ ਦੇ ਬਾਵਜੂਦ ਵੀ ਅਸੀਂ ਕੋਸ਼ਿਸ਼ ਕੀਤੀ ਹੈ ਅਤੇ 1 ਕਰੋੜ ਰੁਪਿਆ ਪੰਜਾਬ ਗੌਰਮਿੰਟ ਨੇ ਦਿੱਤਾ ਹੈ 51 ਲੱਖ ਰੁਪਿਆ ਪੰਜਾਬ ਸਿੰਧ ਬੈਂਕ ਨੇ ਵੀ ਦੇਣਾ ਮੰਜ਼ੂਰ ਕੀਤਾ ਹੈ । ਇਸ ਤਰ੍ਹਾਂ ਨਿਊ ਬੈਂਕ ਆਫ ਇੰਡੀਆ ਵਾਲਿਆਂ ਨੇ ਵੀ 1 ਕਰੋੜ ਰੁਪਿਆ ਦੇਣਾ ਹੈ । ਇਸ ਤਰ੍ਹਾਂ ਕੋਸ਼ਿਸ਼ ਕੀਤੀ ਹੈ ਕਿ ਉਨ੍ਹਾਂ ਦਾ ਘਾਟਾ ਵੀ ਪੂਰਾ ਕੀਤਾ ਜਾਵੇ।

**ਸ੍ਰੀ ਰਮੇਸ਼ ਚੰਦਰ :** ਸਪੀਕਰ ਸਾਹਿਬ, ਮੈਂ ਇਹ ਵੀ ਪੁਛਿਆ ਸੀ ਕਿ ਇਹ ਜਿਹੜਾ ਪੰਜਾਬ ਰੋਡਵੇਜ਼ ਦੀਆਂ ਬਸਾਂ ਦਾ ਘਾਟਾ ਘੱਟਿਆ ਹੈ ਕਿ ਇਸ ਦਾ ਕਾਰਣ ਇਹ ਤਾਂ ਨਹੀਂ ਕਿ ਹੁਣ ਉਨ੍ਹਾਂ ਬਸਾਂ ਵਿਚ ਓਵਰ ਲੋਡਿੰਗ ਬਹੁਤ ਕੀਤੀ ਜਾ ਰਹੀ ਹੈ ਅਤੇ ਉਨ੍ਹਾਂ ਬਸਾਂ ਵਿਚ ਤਿਲ ਭਰ ਵੀ ਜਗ੍ਹਾ ਨਹੀਂ ਹੁੰਦੀ ਜਿਸ ਨਾਲ ਸਵਾਰੀਆਂ ਨੂੰ ਤਕਲੀਫ ਹੁੰਦੀ ਹੈ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਗਲ ਨਹੀਂ । ਹੋਰ ਵੀ ਪ੍ਰਬੰਧ ਕੀਤੇ ਹਨ । ਪਹਿਲੇ 125 ਬਸਾਂ ਐਸੀਆਂ ਸਨ ਜਿਹੜੀਆਂ 6 ਮਹੀਨੇ ਵਰਕਸ਼ਾਪ ਵਿਚ ਰਹਿੰਦੀਆਂ ਸਨ ਪਰ ਅਸੀਂ ਹੁਣ 70 ਬਸਾਂ

[ਰਾਜ ਮੰਤਰੀ, ਆਵਾਜਾਈ ਅਤੇ ਖੇਡਾਂ]

ਉਸ ਵਿਚੋਂ ਕਢ ਲਈਆਂ ਹਨ। ਬਾਕੀ 55 ਰਹਿ ਗਈਆਂ ਹਨ। ਉਨ੍ਹਾਂ ਵਿਚੋਂ ਵੀ ਰਿਪੇਅਰ ਹੋਣ ਤੋਂ ਬਾਅਦ 25—30 ਬਸਾਂ ਹੋਰ ਨਿਕਲ ਆਉਣਗੀਆਂ। ਉਨ੍ਹਾਂ ਦੇ ਰੋਡ ਤੇ ਆ ਜਾਣ ਨਾਲ ਵੀ ਇਹ ਘਾਟਾ ਜਿਹੜਾ ਰਹਿ ਗਿਆ ਹੈ ਇਹ 31 ਮਾਰਚ ਤਕ ਪੂਰਾ ਹੋ ਜਾਵੇਗਾ।

**ਸਰਦਾਰ ਚਿਤਵੰਤ ਸਿੰਘ ਕੋਹਰੀਆਂ :** ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਕ ਐਫ. ਆਈ. ਆਰ. 1 ਜਨਵਰੀ, 1976 ਨੂੰ ਦਰਜ ਹੋਈ ਸੀ ਜਿਸ ਵਿਚ ਇਸ ਕਾਰਪੋਰੇਸ਼ਨ ਵਿਚ 50 ਲੱਖ ਰੁਪਏ ਦਾ ਘੱਪਲਾ ਦਸਿਆ ਸੀ ਪਰ ਉਸ ਤੇ ਅੱਜੇ ਤਕ ਤਫਤੀਸ਼ ਵੀ ਸ਼ੁਰੂ ਨਹੀਂ ਹੋਈ। ਇਸ ਲਈ ਇਸ ਘਾਟੇ ਦਾ ਕਾਰਣ ਉਹ ਵੀ ਹੋ ਸਕਦਾ ਹੈ। ਜੇ ਮਨਿਸਟਰ ਸਾਹਿਬ ਉਸ ਦੀ ਤਫਤੀਸ਼ ਸ਼ੁਰੂ ਕਰ ਦੇਣ ਤਾਂ ਇਸ ਤਰ੍ਹਾਂ ਨਾਲ ਉਹ ਵਲਾਇਤ ਵੀ ਜਾ ਸਕਦੇ ਹਨ ਕਿਓਂਕਿ ਉਸ ਦੀ ਤਫਤੀਸ਼ ਵਲਾਇਤ ਹੋਣੀ ਹੈ। ਇਸੇ ਤਰ੍ਹਾਂ ਮੈਂ ਹੋਰ ਵੀ ਕਈ ਘਪਲੇ ਦਸ ਸਕਦਾ ਹਾਂ। ਬਿਜਲੀ ਬੋਰਡ ਵਿਚ ਵੀ ਇਸੇ ਤਰ੍ਹਾਂ ਦਾ ਘਪਲਾ ਹੋਇਆ ਹੈ ਅਤੇ ਜਿਸ ਬੰਦੇ ਨੂੰ ਕਢਿਆ ਗਿਆ ਸੀ ਉਸੇ ਨੂੰ ਫਿਰ ਲਾਇਆ ਜਾ ਰਿਹਾ ਹੈ। ਗੁਰੂ ਨਾਨਕ ਦੇਵ ਯੂਨੀਵਰਸਿਟੀ ਵਿਚ ਜਿਸਦੇ ਖਿਲਾਫ ਇਨਕੁਆਇਰੀ ਹੋ ਰਹੀ ਸੀ ਉਸ ਨੂੰ ਫਿਰ ਲਗਾਇਆ ਜਾ ਰਿਹਾ ਹੈ

**ਸ਼੍ਰੀ ਸਪੀਕਰ :** ਇਸ ਦਾ ਸਵਾਲ ਨਾਲ ਕੋਈ ਸਬੰਧ ਨਹੀਂ।

**ਰਾਜ ਮੰਤਰੀ :** ਸਪੀਕਰ ਸਾਹਿਬ, ਬਾਕੀ ਮਹਿਕਮਿਆਂ ਦਾ ਤਾਂ ਮੈਨੂੰ ਕੋਈ ਪਤਾ ਨਹੀਂ। ਲੇਕਿਨ ਜਿਹੜਾ ਕਾਰਪੋਰੇਸ਼ਨ ਵਿਚ ਘਪਲਾ ਹੋਇਆ ਸੀ ਉਸ ਦੀ ਵਿਜੀਲੈਂਸ ਵਿਚ ਇਨਕੁਆਇਰੀ ਹੋ ਰਹੀ ਹੈ ਅਤੇ ਰਿਪੋਰਟ ਆਉਣ ਤੇ ਐਕਸ਼ਨ ਲਵਾਂਗੇ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਇਹ ਗਲ ਠੀਕ ਨਹੀਂ ਕਿ ਪੈਪਸੂ ਰੋਡਵੇਜ਼ ਅਤੇ ਪੰਜਾਬ ਰੋਡਵੇਜ਼ ਵਿਚ ਬਹੁਤ ਜ਼ਿਆਦਾ ਮਿਸ-ਮੈਨੇਜਮੈਂਟ ਹੋ ਰਹੀ ਹੈ। ਇਸ ਵਿਚ ਕੰਡਕਟਰ ਤੋਂ ਲੈ ਕੇ ਸਾਰੇ ਅਫਸਰ ਕੁਰਪਸ਼ਨ ਕਰੀ ਜਾਂਦੇ ਹਨ। ਕੀ ਮਨਿਸਟਰ ਸਾਹਿਬ ਇਸ ਨੂੰ ਰੋਕਣ ਦਾ ਕੋਈ ਪ੍ਰਬੰਧ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਸ ਨੂੰ ਚੈਕ ਕਰਨ ਵਾਸਤੇ ਅਸੀਂ ਕਾਰਪੋਰੇਸ਼ਨ ਵਿਚ 3 ਸਪੈਸ਼ਲ ਸਿਕੁਐਡ ਬਣਾਏ ਹਨ ਜਿਹੜੇ ਪਹਿਲੇ ਨਹੀਂ ਸੀ ਔਰ ਇਸ ਕਾਰਪੋਰੇਸ਼ਨ ਨੂੰ 5 ਮੋਟਰ ਸਾਈਕਲ ਵੀ ਲੈ ਕੇ ਦਿੱਤੇ ਹਨ ਤਾਕਿ ਜਿਹੜੀਆਂ ਬਸਾਂ ਰਾਤ ਨੂੰ ਜਾਂ ਅਰਲੀ ਮੋਰਨਿੰਗ ਚਲਦੀਆਂ ਹਨ ਉਨ੍ਹਾਂ ਨੂੰ ਵੀ ਚੈਕ ਕੀਤਾ ਜਾ ਸਕੇ।

**ਸਰਦਾਰ ਕਿਰਪਾਲ ਸਿੰਘ :** ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਘਪਲੇ ਨੂੰ ਰੋਕਣ ਵਾਸਤੇ ਸਪੈਸ਼ਲ ਪ੍ਰਬੰਧ ਕੀਤੇ ਹਨ। ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਕੀ ਹੁਣ ਤਕ ਕੋਈ ਇਸ ਦੇ ਸਿੱਟੇ ਨਿਕਲੇ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾ ਵੀ ਕਈ ਵਾਰ ਕਿਹਾ ਹੈ ਕਿ ਜਿਹੜਾ ਘਾਟਾ ਪਹਿਲੇ 73 ਲੱਖ ਦਾ ਸੀ ਉਹ ਹੁਣ ਘੱਟ ਕੇ 32 ਲੱਖ ਦਾ ਰਹਿ ਗਿਆ ਹੈ ਔਰ ਇਹ ਵੀ ਆਸ ਹੈ ਕਿ ਇਹ ਘਾਟਾ 31 ਮਾਰਚ ਤਕ ਪੂਰਾ ਹੋ ਜਾਵੇਗਾ।

**ਡਾਕਟਰ ਭਗਤ ਸਿੰਘ :** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਤਾਂ ਠੀਕ ਹੈ ਕਿ ਇਨ੍ਹਾਂ ਨੇ ਰੋਡਵੇਜ਼ ਵਿਚ ਕਾਫੀ ਸੁਧਾਰ ਕੀਤਾ ਹੈ ਪਰ ਜਲੰਧਰ ਵਿਚ ਜਿਹੜੀਆਂ ਸਰਕਾਰੀ ਬਸਾਂ ਹਨ ਉਨ੍ਹਾਂ ਦੀ ਬਾਡੀ ਪ੍ਰਾਈਵੇਟ ਬਿਲਡਰਜ਼ ਬਣਾਉਂਦੇ ਹਨ ਅਤੇ ਉਹ ਬਹੁਤ ਘਪਲਾ ਕਰਦੇ ਹਨ।

ਕੀ ਪੰਜਾਬ ਸਰਕਾਰ ਬਸਾਂ ਦੀ ਬਾਡੀ ਬਣਾਉਣ ਵਾਸਤੇ ਆਪਣੀ ਕੋਈ ਫੈਕਟਰੀ ਲਾਉਣ ਦਾ ਯਤਨ ਕਰੇਗੀ ਤਾਕਿ ਇਹ ਘਪਲਾ ਰੁਕ ਸਕੇ।

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਫੈਸਲਾ ਕਰ ਦਿੱਤਾ ਹੈ। ਬਾਡੀ ਬਣਾਉਣ ਵਾਸਤੇ ਮਾਰਚ ਵਿਚ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

**ਮਾਸਟਰ ਚੰਦ ਸਿੰਘ :** ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬ ਤੋਂ ਇਹ ਪੁਛਣਾ ਚਾਹੁੰਦਾ ਹਾਂ ਕਿ ਇਹ ਘਾਟਾ ਜਿਹੜਾ ਕਾਰਪੋਰੇਸ਼ਨ ਵਿਚ ਵਧਦਾ ਜਾ ਰਿਹਾ ਹੈ ਉਸ ਦਾ ਕਾਰਣ ਇਕ ਇਹ ਹੈ ਕਿ ਗਲਤ ਮੈਨੇਜਮੈਂਟ ਹੋ ਰਹੀ ਹੈ। ਡੀ. ਐਮ. ਅਤੇ ਜੀ. ਐਮ. ਪਰਵਾਹ ਨਹੀਂ ਕਰਦੇ। ਮੈਂ ਦਸਦਾ ਹਾਂ ਕਿ ਇਕ ਬਸ ਜਿਹੜੀ ਫਰੀਦਾਬਾਦ ਤੋਂ ਚੰਡੀਗੜ੍ਹ ਲਈ ਚਲਦੀ ਹੈ ਉਹ 2400 ਰੁਪਏ ਰੋਜ਼ ਕਮਾਉਂਦੀ ਹੈ। ਇਸਦੇ ਬਾਵਜੂਦ ਵੀ ਇਹ ਘਾਟਾ ਵਧਦਾ ਜਾ ਰਿਹਾ ਹੈ। ਇਹ ਗਲਤ ਮੈਨੇਜਮੈਂਟ ਕਾਰਣ ਹੀ ਹੈ। ਕੀ ਇਸ ਮੈਨੇਜਮੈਂਟ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰਨਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਉਸ ਉਤੇ ਵਿਚਾਰ ਹੋ ਰਿਹਾ ਹੈ । ਕਿਉਂਕਿ ਇਹ ਜਿਹੜੇ ਡੀ. ਐਮ. ਅਤੇ ਜੀ. ਐਮ. ਹਨ ਇਹ ਕੰਡਕਟਰ ਤੋਂ ਪਰਮੋਟ ਹੋ ਕੇ ਬਣੇ ਹੁੰਦੇ ਹਨ ਇਸ ਕਰਕੇ ਇਹ ਕੰਡਕਟਰਾਂ ਨਾਲ ਮਿਲੇ ਹੁੰਦੇ ਹਨ। ਇਸ ਲਈ ਅਸੀਂ ਇਸ ਦਾ ਪ੍ਰਬੰਧ ਕਰਨ ਵਾਸਤੇ ਉਨ੍ਹਾਂ ਵਿਚੋਂ ਕੁਝ ਛਾਂਟੀ ਵੀ ਕਰਾਂਗੇ ਅਤੇ ਬਾਹਰੋ ਡਾਇਰੈਕਟ ਰਿਕਰੂਟਮੈਂਟ ਵੀ ਕਰਾਂਗੇ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਅਕਾਉਂਟਿੰਗ ਹੰਦੀ ਹੈ ਇਸ ਦੇ ਦੋ ਤਰੀਕੇ ਹਨ। ਇਕ ਤਾਂ ਪੇਡ-ਅਪ ਕੈਪੀਟਲ ਹੁੰਦਾ ਹੈ ਜਿਸ ਤੇ ਕੋਈ ਸੂਦ ਨਹੀਂ ਦਿਤਾ ਜਾਂਦਾ ਹੈ ਪਰ ਜੇ ਨਫੇ ਵਿਚ ਹੋਵੇ ਤਾਂ ਡੀਵੀਡੈਂਡ ਦਿਤਾ ਜਾਂਦਾ ਹੈ। ਪੇਡ-ਅਪ ਕੈਪੀਟਲ ਸ਼ੋ ਨਹੀਂ ਕੀਤਾ ਜਾਂਦਾ ਪਰ ਉਸ ਨੂੰ ਕਰਜ਼ਾ ਸ਼ੋ ਕੀਤਾ ਜਾਂਦਾ ਹੈ ਅਤੇ ਉਸ ਤੇ ਸੂਦ ਦਿਤਾ ਜਾਂਦਾ ਹੈ। ਉਸ ਸੂਦ ਨੂੰ ਫਿਰ ਖਰਚੇ ਵਿਚ ਪਾ ਦਿਤਾ ਜਾਂਦਾ ਹੈ। ਇਹ ਜਿਹੜਾ ਘਾਟਾ ਕੱਢਦੇ ਹਨ ਉਸਦੇ ਵਿਚ ਖਰਚਾ ਪਾਇਆ ਹੁੰਦਾ ਹੈ। ਹੁਣ ਪੈਪਸੂ ਰੋਡਵੇਜ਼ ਟਰਾਂਸਪੋਰਟ ਦੇ ਪੇਡ ਅਪ ਕੈਪੀਟਲ ਵਿਚ ਪੰਜਾਬ ਗੌਰਮਿੰਟ ਦਾ, ਰੇਲਵੇ ਵਾਲਿਆਂ ਦਾ ਲੋਨ ਦੀ ਸ਼ਕਲ ਵਿਚ ਪੈਸਾ ਲਗਾ ਹੋਇਆ ਹੈ। ਇਕ ਕਰੋੜ ਰੁਪਿਆ ਇਨ੍ਹਾਂ ਨੇ ਸੂਦ ਦੀ ਸ਼ਕਲ ਵਿਚ ਦਿਤਾ ਹੈ। ਇਹ ਜਿਹੜਾ ਸੂਦ ਨਫੇ ਵਿਚ ਨਹੀਂ ਪਾਇਆ ਜਾਂਦਾ ਇਸ ਲਈ ਕੀ ਮਨਿਸਟਰ ਸਾਹਿਬ, ਇਸ ਪੈਪਸੂ ਰੋਡਵੇਜ਼ ਕਾਰਪੋਰੇਸ਼ਨ ਦੇ ਅਕਾਉਂਟਿੰਗ ਪਰੋਸੀਜਰ ਨੂੰ ਓਵਰਹਾਲ ਕਰਨ ਲਈ ਤਿਆਰ ਹਨ ਤਾਕਿ ਕਾਰਪੋਰੇਸ਼ਨ ਨੂੰ ਨਫਾ ਹੋ ਸਕੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਇਸ ਗੱਲ ਦਾ ਜਵਾਬ ਦੇ ਦਿਤਾ ਹੈ। ਇਸ ਕਾਰਪੋਰੇਸ਼ਨ ਦੇ ਵਿਚ ਭਾਵੇਂ ਪੰਜਾਬ ਗੌਰਮਿੰਟ ਦਾ ਪੈਸ਼ਾ ਲਗਾ ਹੋਵੇ ਭਾਵੇਂ ਰੇਲਵੇ ਦਾ ਪੈਸਾ ਲਗਾ ਹੋਵੇ ਉਸ ਤੇ ਸੂਦ ਦੇਣਾ ਹੀ ਹੈ।

**ਸਰਦਾਰ ਬੇਅੰਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕਾਰਪੋਰੇਸ਼ਨ ਦਾ ਜਿਹੜਾ ਹਾਲ ਹੈ ਉਹ ਬਹੁਤ ਭੈੜਾ ਹੈ ਅਤੇ ਸਵਾਰੀਆਂ ਨੂੰ ਬੜੀ ਤਕਲੀਫ ਦਾ ਸਾਹਮਣਾ ਕਰਨਾ ਪੈਂਦਾ ਹੈ। ਕੀ ਉਨ੍ਹਾਂ ਰੂਟਸ ਨੂੰ ਕਿਸੇ ਪ੍ਰਾਈਵੇਟ ਅਦਾਰੇ ਨੂੰ ਦੇਣ ਲਈ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਹਾਲੇ ਤਾਂ ਕੋਈ ਵਿਚਾਰ ਨਹੀਂ ਹੈ। ਇਸ ਦੇ ਬਾਰੇ ਇਕ ਕੈਬਨਿਟ ਸਬ-ਕਮੇਟੀ ਬਣਾਈ ਹੋਈ ਹੈ ਉਸ ਦੀ ਰਿਪੋਰਟ ਆਉਣ ਤੋਂ ਬਾਦ ਹੀ ਕੁਝ ਦੱਸ ਸਕਦਾ ਹਾਂ।

**ਸ਼੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਸਾਡੀ ਟਰਾਂਸਪੋਰਟ ਕਾਰਪੋਰਸ਼ਨ ਦੇ ਵਿਚ ਬਹੁਤ ਘਾਟਾ ਪੈ ਰਿਹਾ ਹੈ ਪਰ ਜਿਹੜੇ ਪ੍ਰਾਈਵੇਟ ਅਦਾਰੇ ਹਨ ਉਹ ਕਾਫੀ ਮੁਨਾਫਾ ਕਮਾ ਰਹੇ ਹਨ। ਸਾਡੀ ਸਰਕਾਰ ਦੀ ਇਤਨੀ ਸਪੋਰਟ ਹੋਣ ਦੇ ਬਾਵਜੂਦ ਵੀ ਅਸੀਂ ਘਾਟੇ ਵਿਚ ਜਾ ਰਹੇ ਹਾਂ। ਕੀ ਮਨਿਸਟਰ ਸ਼ਾਹਿਬ ਇਸ ਦਾ ਪ੍ਰਬੰਧ ਕਰਨ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਪਹਿਲਾਂ ਹੀ ਦੇ ਦਿੱਤਾ ਹੈ।

**ਸਰਦਾਰ ਗੁਰਦੇਵ ਸਿੰਘ** ਗਰੇਵਾਲ : ਸਪੀਕਰ ਸਾਹਿਬ, ਮੈਂ ਮਨਿਸਟਰ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ 1976 ਦੇ ਵਿਚ ਪਟਿਆਲੇ ਬਸ ਅੱਡੇ ਦੇ ਨਾਲ ਲਗਦੀਆਂ ਦੁਕਾਨਾਂ ਵਾਲਿਆਂ ਦੇ ਕੋਲੋਂ 5--5 ਹਜ਼ਾਰ ਰੁਪਿਆ ਜੀ. ਐਮ. ਸਾਹਿਬ ਨੇ ਲਿਆ ਸੀ ਤਾਕਿ ਅੱਡਾ ਉਥੇ ਰਹੇ। ਕੀ ਮਨਿਸਟਰ ਸਾਹਿਬ, ਉਨ੍ਹਾਂ ਡਿਪੂ ਮੈਨੇਜਰਾਂ ਨੂੰ ਹਟਾ ਕੇ ਦੂਜੇ ਪੀ. ਸੀ ਐਸ. ਅਫਸਰ ਲਗਵਾਉਣ ਲਈ ਤਿਆਰ ਹਨ ਤਾਕਿ ਕੁਝ ਸੁਧਾਰ ਹੋ ਸਕੇ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਪਹਿਲਾਂ ਹੀ ਕਹਿ ਦਿੱਤਾ ਹੈ ਕਿ ਜਿਹੜੇ ਡਿਪੂ ਮੈਨੇਜਰ ਖਰਾਬ ਹਨ ਉਨ੍ਹਾਂ ਦੀਆਂ ਜਗ੍ਹਾਂ ਤੇ ਚੰਗੇ ਡਿਪੂ ਮੈਨੇਜਰ ਲਗਾ ਦਿੱਤੇ ਜਾਣਗੇ। ਜਿਹੜੇ ਚੰਗੇ ਅਫਸਰ ਹਨ ਉਨ੍ਹਾਂ ਨੂੰ ਰਹਿਣ ਦਿਤਾ ਜਾਵੇਗਾ । ਅਸੀਂ ਨਵੀਂ ਭਰਤੀ ਪੀ. ਸੀ. ਐਸ. ਅਫਸਰਾਂ ਦੇ ਵਿਚੋਂ ਰੱਖਾਂਗੇ ਜਿਹੜੇ ਖਰਾਬ ਡਿਪੂ ਮੈਨੇਜਰ ਹਨ ਉਨ੍ਹਾਂ ਨੂੰ ਹੋਰ ਥਾਂ ਲਗਾ ਦਿਤਾ ਜਾਵੇਗਾ।

**ਚੌਧਰੀ ਬਲਰਾਮ ਜਾਖੜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸ਼ਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਕੀ ਸਰਕਾਰ ਦਾ ਪੈਪਸੂ ਰੋਡਵੇਜ਼ ਟਰਾਂਸਪੋਰਟ ਕਾਰਪੋਰੇਸ਼ਨ ਅਤੇ ਪੰਜਾਬ ਰੋਡਵੇਜ਼ ਨੂੰ ਇੱਕਠਾ ਕਰਨ ਦਾ ਕੋਈ ਵਿਚਾਰ ਹੈ ?

**ਰਾਜ ਮੰਤਰੀ** : ਸਪੀਕਰ ਸਾਹਿਬ, ਹਾਲੇ ਤੱਕ ਕੋਈ ਐਸਾ ਵਿਚਾਰ ਨਹੀਂ ਹੈ।

**ਕਾਮਰੇਡ ਬਲਦੇਵ ਸਿੰਘ ਲੁੰਬਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਹੁਣੇ ਕਿਹਾ ਹੈ ਕਿ ਅਸੀਂ ਇਨਸਪੈਕਟਰਾਂ ਨੂੰ ਰਾਤ ਦੀਆਂ ਬਸਾਂ ਚੈਕ ਕਰਨ ਦੇ ਲਈ ਮੋਟਰ ਸਾਈਕਲ ਦਿਤੇ ਹੋਏ ਹਨ ਕਿਉਂਕਿ ਬਸ ਕੰਡਕਟਰ ਪੈਸੇ ਖਾ ਜਾਂਦੇ ਹਨ। ਪਰ ਮੈਂ ਕਹਿੰਦਾ ਹਾਂ ਕਿ ਸਾਡੀ ਟਰਾਂਸਪੋਰਟ ਦੀ ਰੇਸ਼ੋ 60 : 40 ਦੀ ਹੈ । ਜਿਹੜੇ 60 % ਹਨ ਉਹ ਤਾਂ 9 ਕਰੋੜ ਰੁਪਿਆ ਟੈਕਸ ਦਾ ਜਮ੍ਹਾਂ ਕਰਵਾਉਂਦੇ ਹਨ ਪਰ 40% ਵਾਲੇ ਸਿਰਫ 4 ਕਰੋੜ ਰੁਪਿਆ ਟੈਕਸ ਦਾ ਜਮ੍ਹਾਂ ਕਰਵਾਉਂਦੇ ਹਨ। ਕੀ ਇਸ ਦੇ ਨਾਲ ਤਾਂ ਘਾਟਾ ਨਹੀਂ ਪੈ ਰਿਹਾ ਹੈ ? ਇਹ ਸਾਰੀ ਹੇਰਾ ਫੇਰੀ ਜੀ. ਐਮ. ਅਤੇ ਡੀ. ਐਮ. ਮਿਲ ਕੇ ਕਰਦੇ ਹਨ। ਕੀ ਇਸ ਦੀ ਇਨਕੁਆਇਰੀ ਕਰਵਾਉਣ ਲਈ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਪ੍ਰਾਈਵੇਟ ਕੰਪਨੀ ਵਾਲਿਆਂ ਦਾ ਕਾਰਪੋਰੇਸ਼ਨ ਦੇ ਨਾਲ ਕੋਈ ਸਬੰਧ ਨਹੀਂ ਹੈ।

**ਸ਼੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਪੁਛਣਾ ਚਾਹੁੰਦਾ ਹਾਂ ਕਿ ਕਿਸੇ ਡਿਪੂ ਦੇ ਵਿਚ ਨਫਾ ਹੁੰਦਾ ਹੈ ਅਤੇ ਕਿਸ ਡਿਪੂ ਦੇ ਵਿਚ ਘਾਟਾ ਪੈਂਦਾ ਹੈ। ਕੀ ਇਸ ਦੀ ਇਨਕੁਆਇਰੀ ਕਰਵਾਉਣ ਲਈ ਮਨਿਸਟਰ ਸਾਹਿਬ ਤਿਆਰ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਗੱਲ ਇਹ ਹੈ ਕਿ ਕਿਸੇ ਡਿਪੂ ਦੇ ਕੋਲ ਚੰਗੇ ਰੂਟਸ ਹਨ ਅਤੇ ਚੰਗੀਆਂ ਨਵੀਆਂ ਬਸਾਂ ਹਨ ਅਤੇ ਕਿਸੇ ਡਿਪੂ ਦੇ ਕੋਲ ਪੁਰਾਣੀਆਂ ਬਸਾਂ ਹਨ ਅਤੇ ਰੂਟ ਵੀ ਚੰਗੇ ਨਹੀਂ ਹਨ।

ਇਸ ਕਾਰਨ ਕਿਸੇ ਡਿਪੂ ਦੇ ਵਿਚ ਜ਼ਿਆਦਾ ਨਫਾ ਆਉਂਦਾ ਹੈ ਅਤੇ ਕਿਸੇ ਡਿਪੂ ਵਿਚ ਘੱਟ ਆਉਂਦਾ ਹੈ। ਇਹੀ ਕਾਰਣ ਹੋ ਸਕਦਾ ਹੈ, ਬਾਕੀ ਇਹ ਮੈਨੂੰ ਵੱਖਰਾ ਨੋਟਿਸ ਦੇ ਦੇਣ ਤਾਂ ਮੈਂ ਦੱਸ ਦੇਵਾਂਗਾ।

## Promotions in the Employment Department

***169. Comrade Sarwan Singh :** Will the Minister of State for Labour and Employment be pleased to state —

(a) whether some promotions were made to Class I and II services in the Employment Department from 10th September, 1974 to 1st November, 1974 on the basis of the draft rules framed by the Department ; if so, the names and designations of persons so promoted to Class I service ;

(b) whether the Public Service Commission was consulted while making the said promotions ; if not, the reasons therefor ;

(c) the names and designations of persons promoted from Class II to Class I service belonging to Scheduled Castes and Scheduled Tribes against the reserved vacancies in accordance with the recent instructions issued by the Government during the period referred to in part (a) above ;

(d) if the reply to part (c) above be in the negative, whether the officers who were ignored from promotion gave any representations to the Government; if so, a copy/copies thereof be laid on the Table of the House ?

**ਸਾਥੀ ਧਰਮ ਪਾਲ ਸੱਭਰਵਾਲ :** (ੳ) ਹਾਂ ਜੀ। ਪੱਦ-ਉਨਤ ਕੀਤੇ ਗਏ ਅਫਸਰਾਂ ਦੀ ਡਿਟੇਲ ਨੀਚ ਅਨੁਸਾਰ ਹੈ :--

| ਲੜੀ ਨੰ: | ਨਾਂ | ਆਸਾਮੀ ਦਾ ਨਾਂ ਜਿਥੋਂ ਪੱਦ-ਉਨਤ ਹੋਇਆ | ਆਸਾਮੀ ਦਾ ਨਾਂ ਜਿਸ ਤੇ ਪੱਦ-ਉਨਤ ਹੋਇਆ | ਪੱਦ-ਉਨਤੀ ਦੀ ਮਿਤੀ |
|---|---|---|---|---|
| 1 | ਸ੍ਰੀ ਕੇ. ਆਰ. ਕੁੰਡਲ | ਸਹਾਇਕ ਡਾਇਰੈਕਟਰ | ਪ੍ਰਦੇਸ਼ਕ ਰੋਜ਼ਗਾਰ ਅਫਸਰ | 10-9-74 |
| 2 | ਸ੍ਰੀ ਐਚ.ਜੀ. ਖੋਸਲਾ | ,, | ,, | 1-11-74 |

(ਅ) ਹਾਂ ਜੀ। ਸ੍ਰੀ ਕੇ.ਆਰ. ਕੁੰਡਲ ਦੇ ਕੇਸ ਵਿਚ ਲੋਕ ਸੇਵਾ ਕਮਿਸ਼ਨ ਦੀ ਪ੍ਰਵਾਨਗੀ ਲਿਤੀ ਗਈ ਹੈ ਜਦ ਕਿ ਸ੍ਰੀ ਐਚ.ਜੀ. ਖੋਸਲਾ ਦੇ ਕੇਸ ਬਾਰੇ ਪੱਤਰ ਵਿਵਹਾਰ ਚਲ ਰਿਹਾ ਹੈ।

(ੲ) ਕੋਈ ਨਹੀਂ।

[ਰਾਜ ਮੰਤਰੀ, ਕਿਰਤ ਅਤੇ ਰੋਜ਼ਗਾਰ]

(ਸ) ਹਾਂ ਜੀ। ਸ੍ਰੀ ਬਸੰਤ ਰਾਮ, ਉਪ ਪ੍ਰਦੇਸ਼ਕ ਰੋਜ਼ਗਾਰ ਅਫਸਰ ਜੋ ਅਨੁਸੂਚਿਤ ਜਾਤੀ ਨਾਲ ਸਬੰਧ ਰਖਦੇ ਹਨ, ਵਲੋਂ ਕਈ ਪ੍ਰਤੀਵੇਦਨ ਦਿੱਤੇ ਗਏ ਹਨ। ਇਨ੍ਹਾਂ ਦੇ ਪ੍ਰਤੀਵੇਦਨਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

To

The Secretary to Government, Punjab,
Labour and Employment Department,
Chandigarh.

*Subject* :—Illegal promotion of Shri H. G. Khosla against reserved post.

Respected Sir,

In continuation of my earlier representation, dated 23rd June, 1976 on the subject cited above, I beg to state as under :—

(1) that as has been already pointed out in my representation, dated 23rd June, 1976, Mr. H. G. Khosla was illegally promoted against a reserved post of R.E.O. without consulting and obtaining the concurrence of the Punjab Public Service Commission, Patiala and further over and above, the claim of mine to the said post, but it is humbly stated here that no action so far has been taken in the matter inspite of the repeated requests and representations in this behalf.

(2) that it is pertinent to mention here that matter is being prolonged by some people having vested interest which is clear from the fact that my genuine case has been misrepresented to your goodself from time to time and real facts have never been explained to your goodself. A clear cut instance to support my contention is that I have learnt that my representation, dated 23rd June, 1976 (sent through proper channel) addressed to your goodself has not been forwarded to you for consideration and disposal of the matter.

(3) that the vested interest want to deprive me from my legitimate right of promotion as Regional Employment Officer and as such they are not willing to forward even my representation containing detailed facts of the case just with a view to conceal the reality from your goodself.

(4) that the vested interest tries to prevent me from pursuing my case by misrepresenting the facts to you and with a view to fulfil their inordinate desire, they have got me transferred from this place to Amritsar,—*vide* order, dated 24th June, 1976 passed by his Excellency the Governor of Punjab, but after ascertaining the real facts, his Excellency the Governor of Punjab and your goodself were pleased to cancel my transfer,—*vide* order, dated 1st July, 1976 contained in the endorsement No. 4956-I-L&E-76/34669, dated 1st July, 1976.

(5) that hostile and discriminatory attitude of the vested interest is not for any other reason, but out of malice and also with a view to get me ignored from my legitimate right of promotion and also got their persons adjusted. It is not out of place to mention here that the said post of Regional Employment Officer cannot be declared unreserved by the Punjab Government and as such Mr. H. G. Khosla who is not a member of Scheduled Caste cannot be promoted over and above the claim of mine, because I belong to Scheduled Caste.

(6) that in this Directorate, there are two posts viz. Assistant Director and Regional Employment Officer and out of these two posts, one is to be filled by promotion from the members of the service as unreserved and other is to be treated as reserved one. Consequent upon the ranking of Mr. Kundal as Deputy Director of Employment, the post of Regional Employment Officer fell vacant, which shall have to be filled by member of Scheduled Caste and thus in all probabilities, post of Regional

Employment Officer is to be considered as reserved one. Further to be more clear it is stated that since the post of Regional Employment Officer and Deputy Director of Employment are equal and transferable and are to be filled after 6th March, 1974 and whereas Supreme Court's decision with regard to solitary vacancy was in force at that time in Arti Roy Choudhry *versus* Union of India and as such post of Regional Employment Officer cannot be declared unreserved in any manner. Justice demands that Mr. Khosla should be reverted and this post may be granted to me.

(7) that the present matter requires a high level probe and if the matter is to be probed into so many facts may come to lime light and it is not out of place to mention here that promotion of Mr. Khosla is against declared policy of the Government enshrined into Twenty Points Programme launched by the Government because the promotion of Mr. Khosla has resulted in blockade the way of promotion of a Scheduled Caste. Under these circumstances, it is humbly prayed that matter may be probed into and in the circumstances, Mr. Khosla, who was holding the post of Assistant Director at the relevant time, cannot be promoted and adjusted against the post of Regional Employment Officer and he should have continued to hold his post of Assistant Director of Employment and he should have not been promoted to the post of Regional Employment Officer.

(8) that though the promotion of Mr. Khosla is purely temporary and ad-hoc on six months basis and his services cannot be regularised on this post as he has no right whatsoever to claim the reserved post. This post is to be given to a member of Scheduled Caste. Mr. Khosla has been given undue benefits, which he might got by exercising and misusing his official position and as such he may be reverted back to his post of Assistant Director and as such my claim of promotion, which is genuine may kindly be considered sympathetically at your earliest convenience.

Hoping for a favourable and immediate action in the matter and justice by your benign hands.

Yours faithfully,
(Sd.)
BASANT RAM,
Professional and Executive Employment Officer,
Directorate of Employment, Punjab,
Chandigarh.

Dated, the 6th July, 1976.

Copy in advance forwarded to the Secretary to Government, Punjab, Labour and Employment Department to send my representation, dated 23rd June, 1976 as has been done earlier (copy enclosed).

2. Copy to the Secretary, Punjab Public Service Commission Patiala with a request that promotion of Shri H. G. Khosla may not be regularised and Punjab Government should be asked to revert him.

BASANT RAM,
Professional and Executive Employment Officer,
Directorate of Employment Punjab,
Chandigarh.

Dated, the 6th July, 1976.

**ਸਰਦਾਰ ਚਰਨਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਸ ਰੂਲ ਦੇ ਅਧੀਨ ਨਿਯੁਕਤੀ ਕੀਤੀ ਗਈ ਸੀ ਕੀ ਉਸ ਪ੍ਰੋਸਸ ਦੇ ਵਿਚ ਲੀਗਲ ਫੋਰਸ ਨੂੰ ਧਿਆਨ ਵਿਚ ਰਖਿਆ ਗਿਆ ਸੀ, ਜੇ ਨਹੀਂ ਤਾਂ ਜਿਸ ਸੱਜਣ ਨੂੰ ਪ੍ਰੋਮੋਸ਼ਨ ਨਹੀਂ ਦਿਤੀ ਗਈ ਔਰ ਉਸ ਦਾ ਨੁਕਸਾਨ ਹੋਇਆ ਹੈ, ਕੀ ਉਸ ਦਾ ਹੱਕ ਦੇਣ ਲਈ ਮਨਿਸਟਰ ਸਾਹਿਬ ਤਿਆਰ ਹਨ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਸਵਾਲ ਸਰਦਾਰ ਚਰਨਜੀਤ ਸਿੰਘ ਜੀ ਦਾ ਬੜਾ ਜਾਇਜ਼ ਹੈ। ਇਹ ਧੱਕਾ 1974 ਦੇ ਵਿਚ ਕਾਂਗਰਸ ਸਰਕਾਰ ਨੇ ਹਰੀਜਨ ਦੇ ਨਾਲ ਕੀਤਾ

[ਰਾਜ ਮੰਤਰੀ, ਕਿਰਤ ਅਤੇ ਰੋਜਗਾਰ]
ਸੀ। ਸ੍ਰੀ ਬਸੰਤ ਰਾਮ, ਉਪ ਪ੍ਰਦੇਸ਼ਕ ਰੋਜ਼ਗਾਰ ਅਫਸਰ ਨੂੰ ਇਕ ਦਿਨ ਦਾ ਫਰਕ ਪਾ ਕੇ ਦੋ ਪ੍ਰਮੋਸ਼ਨਜ਼ ਦਿਤੀਆਂ ਗਈਆਂ। ਹੁਣ ਉਸ ਨੂੰ ਪ੍ਰਦੇਸ਼ਕ ਰੋਜ਼ਗਾਰ ਅਫਸ਼ਰ ਦੀ ਨਿਯੁਕਤੀ ਦਿਤੀ ਹੋਈ ਹੈ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਤੋਂ ਪੁਛਣਾ ਚਾਹੁੰਦਾ ਹਾਂ ਕਿ ਜਿਹੜਾ ਬਸੰਤ ਰਾਮ ਹਰੀਜਨ ਸੀ ਉਸ ਨੂੰ ਪ੍ਰੋਮੋਸ਼ਨ 2-3 ਸਾਲ ਪਹਿਲਾਂ ਮਿਲਣੀ ਸੀ ਜਿਸ ਨੂੰ ਕਾਂਗਰਸ ਸਰਕਾਰ ਨੇ ਨਹੀਂ ਦਿੱਤੀ ਸੀ ?

**ਰਾਜ ਮੰਤਰੀ :** ਸਪੀਕਰ ਸਾਹਿਬ, ਇਹ ਤਾਂ ਪਹਿਲਾਂ ਹੀ ਦੱਸ ਚੁਕਾ ਹਾਂ ਕਿ ਇਹ ਧੱਕਾ ਹਰੀਜਨ ਦੇ ਨਾਲ ਕਾਂਗਰਸ ਸਰਕਾਰ ਕਰਦੀ ਰਹੀ ਹੈ।

**ਵੈਦ ਕਰਤਾਰ ਸਿੰਘ :** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਤੋਂ ਤੁਹਾਡੇ ਰਾਹੀਂ ਪੁਛਣਾ ਚਾਹੁੰਦਾ ਹਾਂ ਕਿ ਸ੍ਰੀ ਬਸੰਤ ਰਾਮ ਜੋ ਕਿ ਸ਼ੈਡਿਊਲਡ ਕਾਸਟ ਨਾਲ ਸਬੰਧ ਰਖਦਾ ਹੈ, ਉਸ ਦੀ ਪਰਮੋਸ਼ਨ ਅੱਜ ਤੋਂ ਦੋ ਸਾਲ ਪਹਿਲਾਂ ਹੋਣੀ ਚਾਹੀਦੀ ਸੀ। ਜਿਹੜਾ ਆਦਮੀ ਉਸਦੀ ਜਗ੍ਹਾ ਲਗਾਇਆ ਗਿਆ ਹੈ, ਉਹ ਆਦਮੀ ਇਸ ਕਰਕੇ ਲਗਾਇਆ ਗਿਆ ਸੀ ਕਿਉਂਕਿ ਉਹ ਇਕ ਕਾਂਗਰਸੀ ਦਾ ਬਹੁਤ ਨਜ਼ਦੀਕੀ ਰਿਸ਼ਤੇਦਾਰ ਸੀ। ਕੀ ਇਹ ਸ੍ਰੀ ਬਸੰਤ ਰਾਮ ਸ਼ੈਡਿਊਲਡ ਕਾਸਟ ਨਾਲ ਧੱਕਾ ਨਹੀਂ ਹੋਇਆ ?

**ਰਾਜ ਮੰਤਰੀ :** ਸਪੀਕਰ ਸਾਹਿਬ ਵੈਦ ਕਰਤਾਰ ਸਿੰਘ ਜੀ ਨੇ ਜੋ ਕਿਹਾ ਹੈ ਕਿ ਉਹ ਕਿਸੇ ਕਾਂਗਰਸੀ ਦਾ ਰਿਸ਼ਤੇਦਾਰ ਹੈ, ਉਸ ਬਾਰੇ ਤਾਂ ਮੈਨੂੰ ਪਤਾ ਨਹੀਂ ਹੈ। ਜਦ ਤਕ 1974 ਦੇ ਡਰਾਫਟ ਰੂਲਜ਼ ਸਰਕਾਰ ਵਲੋਂ ਅਪਰੂਵ ਨਹੀਂ ਹੋ ਜਾਂਦੇ ਤਦ ਤਕ ਉਸ ਨੂੰ ਰੈਗੂਲਰ ਨਹੀਂ ਸਮਝਿਆ ਜਾ ਸਕਦਾ। ਸਪੀਕਰ ਸਾਹਿਬ, ਜਿਹੜਾ ਮੁਲਾਜ਼ਮ 1974 ਦੇ ਡਰਾਫਟ ਰੂਲਜ਼ ਦੇ ਆਧਾਰ ਤੇ ਪ੍ਰੋਮੋਟ ਕੀਤਾ ਗਿਆ ਹੋਵੇਗਾ ਉਸਨੂੰ ਰਿਵਰਟ ਕਰ ਦਿੱਤਾ ਜਾਵੇਗਾ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਜੋ ਕਿਹਾ ਹੈ ਕਿ ਡੀਪਾਰਟਮੈਂਟ ਦੇ ਵਿਭਾਗੀ ਡਰਾਫਟ ਰੂਲਜ਼ ਦੇ ਮੁਤਾਬਿਕ ਕਾਰਵਾਈ ਕੀਤੀ ਜਾਵੇਗੀ, ਜੋ ਪਿਛੇ ਕਾਂਗਰਸ ਸਰਕਾਰ ਵੇਲੇ ਗਲਤ ਕਾਰਵਾਈ ਕੀਤੀ ਗਈ ਹੈ, ਜਿਨ੍ਹਾਂ ਨੂੰ ਨੁਕਸਾਨ ਹੋਇਆ ਹੈ ਕੀ ਉਨ੍ਹਾਂ ਨੂੰ ਪਰੋਮੋਟ ਕਰਨ ਦਾ ਯਤਨ ਕੀਤਾ ਜਾਵੇਗਾ ਅਤੇ ਜਿਹੜੇ ਗਲਤ ਪਰੋਮੋਟ ਹੋ ਗਏ ਹਨ ਕੀ ਉਨ੍ਹਾਂ ਨੂੰ ਰਿਵਰਟ ਕਰਨ ਦਾ ਵੀ ਯਤਨ ਕੀਤਾ ਜਾਵੇਗਾ ?

**ਰਾਜ ਮੰਤਰੀ :** ਸਪੀਕਰ ਸਾਹਿਬ, 1974 ਦੇ ਡਰਾਫਟ ਰੂਲਜ਼, ਜੋ ਸਰਕਾਰ ਵਲੋਂ ਅਪਰੂਵਡ ਨਹੀਂ, ਉਨ੍ਹਾਂ ਦੇ ਅਨੁਸਾਰ ਜਿਨ੍ਹਾਂ ਨੂੰ ਗਲਤ ਪੱਦ-ਉੱਨਤ ਕੀਤਾ ਗਿਆ ਉਹ ਤਾਂ ਆਪਣੇ ਆਪ ਹੀ ਰਿਵਰਟ ਹੋ ਜਾਣਗੇ।

**ਸਰਦਾਰ ਦਲੀਪ ਸਿੰਘ ਪਾਂਧੀ :** ਸਪੀਕਰ ਸਾਹਿਬ, ਕੀ ਉਨ੍ਹਾਂ ਦੇ ਖਿਲਾਫ ਕਾਰਵਾਈ ਕਰਨਗੇ ?

**ਸ੍ਰੀ ਸਪੀਕਰ :** ਤੁਸੀ ਬਹਿਸ ਵਿਚ ਨਾ ਪਵੋ। ਇਸ ਤਰ੍ਹਾਂ ਹਾਊਸ ਦਾ ਟਾਈਮ ਖਰਾਬ ਹੁੰਦਾ ਹੈ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ, ਜੋ ਸ੍ਰੀ ਬਸੰਤ ਰਾਮ ਦੀ ਪੋਸਟ ਰੋਕੀ ਬੈਠਾ ਹੈ ਕੀ ਉਹ ਬੰਦਾ ਡਾਕਟਰ ਕੇਵਲ ਕ੍ਰਿਸ਼ਨ ਦਾ ਭਰਾ ਨਹੀਂ ?

ਡਾਕਟਰ ਕੇਵਲ ਕ੍ਰਿਸ਼ਨ : ਮੇਰਾ ਕੋਈ ਭਰਾ ਨਹੀਂ ਹੈ।

**ਡਾਕਟਰ ਸਾਧੂ ਰਾਮ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਸ੍ਰੀ ਬਸੰਤ ਰਾਮ ਦੀ ਜਿਸ ਨੇ ਪੋਸਟ ਰੋਕੀ ਹੋਈ ਹੈ, ਉਹ ਡਾਕਟਰ ਕੇਵਲ ਕ੍ਰਿਸ਼ਨ ਦਾ ਭਰਾ ਲਗਦਾ ਸੀ।

**ਰਾਜ ਮੰਤਰੀ :** ਸਪੀਕਰ ਸਾਹਿਬ, ਡਾਕਟਰ ਸਾਧੂ ਰਾਮ ਨੇ ਜੋ ਸਵਾਲ ਪੁਛਿਆ ਹੈ ਉਹ ਇਨ੍ਹਾਂ ਨੇ ਸ੍ਰੀ ਕੇ. ਆਰ. ਕੁੰਡਲ ਬਾਰੇ ਗੱਲ ਕੀਤੀ ਹੈ। ਮੈਂ ਇਥੇ ਇਹ ਵੀ ਦਸ ਦੇਣਾ ਚਾਹੁੰਦਾ ਹਾਂ ਕਿ ਜੇਕਰ 1963 ਦੇ ਸਰਵਿਸ ਰੂਲਜ਼ ਨੂੰ ਮੁੱਖ ਰਖਿਆ ਜਾਵੇ ਤਾਂ ਵੀ ਉਹ ਪਰੋਮੋਟ ਕੀਤੇ ਜਾ ਸਕਦੇ ਸਨ।

### Memorandum from the Molins Workers Union, S.A.S. Nagar (Mohali)

***178. Comrade Daya Singh :** Will the Minister of State for Labour and Employment be pleased to state:—

(a) whether he received any memorandum from the Molin's Workers Union, S.A.S. Nagar (Mohali) on 23rd August, 1977 and 11th October, 1977 regarding the reinstatement of workers retrenched during the Emergency ;

(b) if the reply to part (a) above be in the affirmative the action taken thereon ?

**ਸਾਥੀ ਧਰਮ ਪਾਲ ਸੱਭਰਵਾਲ :** ਮੋਲਿਨ ਵਰਕਰਜ਼ ਯੂਨੀਅਨ ਮੁਹਾਲੀ, ਵਲੋਂ ਕੇਵਲ ਇਕੋ ਮੈਮੋਰੰਡਮ ਮਿਤੀ 23 ਅਗਸਤ, 1977 ਨੂੰ ਪ੍ਰਾਪਤ ਹੋਇਆ ਸੀ। ਦੂਜਾ ਮੈਮੋਰੰਡਮ ਮਿਤੀ 11 ਅਕਤੂਬਰ, 1977 ਨੂੰ ਪ੍ਰਾਪਤ ਨਹੀਂ ਹੋਇਆ ਹੈ। ਮੈਮੋਰੰਡਮ ਵਿਚ ਦੱਸੇ ਸਾਰੇ ਕਰਮਚਾਰੀਆਂ ਦੇ ਕੇਸ ਅਕਤੂਬਰ, 1976 ਵਿਚ ਲੇਬਰ ਕੋਰਟ, ਪਟਿਆਲਾ ਨੂੰ ਨਿਆ ਨਿਰਣੇ ਲਈ ਭੇਜ਼ ਦਿੱਤੇ ਗਏ ਸਨ ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਕੋਲੋਂ ਪੁੱਛਣਾ ਚਾਹੁੰਦਾ ਹਾਂ ਕਿ ਮੋਲਿਨ ਵਰਕਰਜ਼ ਯੂਨੀਅਨ, ਮੁਹਾਲੀ ਵਿਖੇ ਜੋ ਮੁਲਾਜ਼ਮ ਸਨ ਉਨ੍ਹਾਂ ਵਿਚੋਂ ਕੁਝ ਕੁ ਗਿਆਨੀ ਜ਼ੈਲ ਸਿੰਘ ਦੇ ਚਹੇਤੇ ਨਹੀਂ ਸਨ। ਇਸ ਗਲ ਨੂੰ ਮੱਦੇਨਜ਼ਰ ਰਖਦੇ ਹੋਏ ਕੁਝ ਕੇਸ ਵਾਪਸ ਲੈ ਲਏ ਬਾਕੀ ਮੁਲਾਜ਼ਮਾਂ ਨੂੰ ਕਦੋਂ ਤਕ ਵਾਪਸ ਲੈ ਲੈਣਗੇ ?

**ਰਾਜ ਮੰਤਰੀ :** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਦਸ ਚੁੱਕਾ ਹਾਂ ਕਿ ਇਹ ਕੇਸ ਅਕਤੂਬਰ, 1976 ਵਿਚ ਲੇਬਰ ਕੋਰਟ, ਪਟਿਆਲਾ ਨੂੰ ਰੈਫਰ ਕੀਤੇ ਗਏ ਹਨ। ਜਿਸ ਬਾਰੇ ਮਾਸਟਰ ਚੰਦ ਸਿੰਘ ਜੀ ਨੇ ਜ਼ਿਕਰ ਕੀਤਾ ਹੈ, ਉਸ ਵਿਚ 18 ਦੇ ਕੇਸ ਰੈਫਰ ਹੋਏ ਹਨ ਬਾਕੀਆਂ ਬਾਰੇ ਅਜੇ ਸਰਕਾਰ ਨੂੰ ਕੋਈ ਅਧਿਕਾਰ ਨਹੀਂ ਹੈ, ਜਦ ਤਕ ਕੋਰਟ ਫੈਸਲਾ ਨਹੀਂ ਕਰਦੀ।

**श्री अ. विशवनाथन:** स्पीकर साहिब, यह सही है कि हर वर्कर को स्ट्राईक करने का अधिकार है । लेकिन पिकटिंग करके बाकी वर्करज को रोकने का कोई अधिकार नहीं है । क्या मिनिस्टर साहिब बतलाएंगे कि इस के बारे में इन्होंने क्या किया है?

**राज्य मंत्री :** मैं हाऊस की जानकारी के लिए बता देना चाहता हूं कि 7 नवम्बर को दिल्ली में आल इंडिया कानफ्रेन्स हुई थी । मैं उस में गया था। वहां पर भी मैंने प्वायंट रेज़ किया था कि मजदूरों को अधिकार है कि वह स्ट्राईक करें । परन्तु

[राज्य मन्त्री श्रम तथा रोजगार]

उन को यह अधिकार नहीं है कि वह किसी के बच्चों को स्कूल न जाने दें या कार को रोकें । स्पीकर साहिब, पंजाब सरकार ला एंड आर्डर को बरकरार रखने के लिए हर सम्भव कोशिश करेगी ।

**ਮਾਸਟਰ ਚੰਦ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮੋਲਿਨ ਵਿਖੇ ਜਿਹੜੇ ਵਰਕਰਜ਼ ਕੰਮ ਕਰਦੇ ਸਨ, ਉਨ੍ਹਾਂ ਬਾਰੇ ਮਨਿਸਟਰ ਸਾਹਿਬ ਨੇ ਤਾਂ ਕਹਿ ਦਿੱਤਾ ਹੈ ਕਿ ਕੇਸ ਕੋਰਟ ਨੂੰ ਭੇਜ ਦਿੱਤਾ ਹੈ। ਮੈਂ ਇਸ ਬਾਰੇ ਮੁੱਖ ਮੰਤਰੀ ਜੀ ਨਾਲ ਪਹਿਲਾਂ ਵੀ ਗੱਲ ਕੀਤੀ ਸੀ। ਕੀ ਮੁੱਖ ਮੰਤਰੀ ਸਾਹਿਬ ਇਹ ਦੱਸਣਗੇ ਕਿ ਉਨ੍ਹਾਂ ਦੇ ਕੇਸ ਕਦੋਂ ਤਕ ਵਾਪਿਸ ਲਏ ਜਾਣਗੇ ?

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਜਿਹੜਾ ਕੇਸ ਮਾਸਟਰ ਚੰਦ ਸਿੰਘ ਜੀ ਨੇ ਕਿਹਾ ਹੈ, ਇਸ ਬਾਰੇ ਮੇਰੇ ਕੋਲ ਐਮ. ਐਲ. ਏਜ਼ ਵਲੋਂ ਰੀਪਰੈਜ਼ੈਂਟੇਸ਼ਨ ਵੀ ਆਈ ਹੈ। ਸਪੀਕਰ ਸਾਹਿਬ, ਉਸ ਕੇਸ ਨੂੰ ਘੋਖਿਆ ਜਾ ਰਿਹਾ ਹੈ। ਕੇਸ ਘੋਖਣ ਤੋਂ ਬਾਅਦ ਜੇਕਰ ਨਜਾਇਜ਼ ਹੋਇਆ ਤਾਂ ਜ਼ਰੂਰ ਐਕਸ਼ਨ ਲਿਆ ਜਾਵੇਗਾ ਔਰ ਜੇਕਰ ਜਾਇਜ਼ ਹੋਇਆ ਤਾਂ ਠੀਕ ਹੈ।

## Power cut imposed in the Rajindra Hospital, Patiala

***112. Comrade Satya Pal Dang :** Will the Chief Minister be pleased to state :—

(a) whether arrangements for round the clock supply of electricity in the Government Rajindra Hospital at Patiala exist ;

(b) whether some patients died in the Hospital in 1977 for want of attention which could not be given to them because of the darkness resulting from power cut, if so, the names and addresses thereof ;

(c) whether the Hospital has a generator of its own ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਹਾਂ ਜੀ।

(ਅ) ਨਹੀਂ ਜੀ ।

(ੲ) ਹਾਂ ਜੀ ।

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਪਟਿਆਲੇ ਰਾਜਿੰਦਰਾ ਹਸਪਤਾਲ ਹੈ। ਉਥੇ ਬਹੁਤ ਸਾਰੇ ਬੰਦਿਆਂ ਦੀ ਮੌਤ ਹੋ ਗਈ। ਉਥੇ ਜੈਨਰੇਟਰ ਲਗਿਆ ਹੋਇਆ ਹੈ। ਜੈਨਰੇਟਰ ਕਿਉਂ ਨਹੀਂ ਚਲਾਇਆ ਗਿਆ। ਮੌਤ ਕਿਨ੍ਹਾਂ ਕਾਰਨਾਂ ਕਰਕੇ ਹੋਈ ਅਤੇ ਇਹ ਕਿਸ ਦੀ ਜ਼ਿੰਮੇਵਾਰੀ ਹੈ ?

**ਮੁੱਖ ਮੰਤਰੀ:** ਸਪੀਕਰ ਸਾਹਿਬ, ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਮੈਂ ਨਹੀਂ ਕਿਹਾ ਕਿ ਬਿਜਲੀ ਬੰਦ ਹੋਣ ਕਰਕੇ ਮੌਤ ਹੋਈ ਹੈ। ਮੈਂ ਤਾਂ ਇਹ ਕਿਹਾ ਹੈ ਕਿ ਮੌਤ ਨਹੀਂ ਹੋਈ। ਦੋ ਫੀਡਰਾਂ ਦੇ ਨਾਲ ਨਾਲ ਜਨਰੇਟਰ ਵੀ ਉਥੇ ਰਖੇ ਹੋਏ ਸਨ। ਹੁਣ ਤਾਂ ਬਿਜਲੀ ਬੰਦ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਹੈ। ਬਿਜਲੀ ਬੰਦ ਤਾਂ ਪਿਛਲੀ ਸਰਕਾਰ ਵੇਲੇ ਹੀ ਹੋਇਆ ਕਰਦੀ ਸੀ ।

ਜ਼ਿਲ੍ਹਾ ਕਪੂਰਥਲਾ ਵਿੱਚ ਖੁਲ੍ਹੀ ਜੇਲ੍ਹ

*99. **ਕਾਮਰੇਡ ਸੱਤ ਪਾਲ ਡਾਂਗ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਜ਼ਿਲ੍ਹਾ ਕਪੂਰਥਲਾ ਵਿਚ ਖੁਲ੍ਹੀ ਜੇਲ੍ਹ ਬਣਾਉਣ ਬਾਰੇ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਠੀਕ ਕਿਸ ਥਾਂ ਤੇ ;

(ਅ) ਉਕਤ ਜੇਲ੍ਹ ਲਈ ਜ਼ਮੀਨ ਦਾ ਕਿੰਨਾ ਰਕਬਾ ਪਹਿਲਾਂ ਹੀ ਪ੍ਰਾਪਤ ਕੀਤਾ ਗਿਆ/ਜਾਂ ਪ੍ਰਾਪਤ ਕੀਤਾ ਜਾਣਾ ਹੈ ;

(ੲ) ਇਸ ਜ਼ਮੀਨ ਵਿਚੋਂ ਕਿੰਨੇ ਰਕਬੇ ਤੇ ਵਾਹੀ ਹੋ ਰਹੀ ਹੈ ;

(ਸ) ਕਿੰਨੇ ਜ਼ਮੀਨ ਮਾਲਕਾਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਅਤੇ/ਜਾਂ ਪ੍ਰਾਪਤ ਕੀਤੀ ਜਾਵੇਗੀ ਅਤੇ ਉਨ੍ਹਾਂ ਮਾਲਕਾਂ ਵਿਚੋਂ ਕਿੰਨੇ ਅਨੁਸੂਚਿਤ ਜਾਤੀਆਂ ਨਾਲ ਸਬੰਧਤ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜੀ ਹਾਂ, ਪਿੰਡ ਝੱਲ ਠੀਕਰੀ ਵਾਲਾ ਵਿੱਚ।

(ਅ) 411 ਏਕੜ 1 ਕਨਾਲ ਰਕਬਾ 28 ਨਵੰਬਰ, 1977 ਨੂੰ ਪ੍ਰਾਪਤ ਕੀਤਾ ਗਿਆ।

(ੲ) ਇਹ ਜ਼ਮੀਨ ਹਾਲ ਦੀ ਘੜੀ ਕਾਸ਼ਤ ਅਧੀਨ ਨਹੀਂ ਹੈ।

(ਸ) ਸਾਰੀ ਜ਼ਮੀਨ ਸਰਕਾਰੀ ਹੈ। ਜ਼ਮੀਨ ਦਾ ਕੋਈ ਹਿੱਸਾ ਪ੍ਰਾਈਵੇਟ ਮਾਲਕਾਂ ਦਾ ਨਹੀਂ।

**ਕਾਮਰੇਡ ਸੱਤ ਪਾਲ ਡਾਂਗ** : ਚੀਫ ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਉਥੇ ਵਾਹੀ ਕਿਸੇ ਥਾਂ ਤੇ ਨਹੀਂ ਹੋ ਰਹੀ ਹੈ। ਮੈਂ ਅਰਜ਼ ਕਰਦਾ ਹਾਂ ਕਿ ਜ਼ਮੀਨ ਸਰਕਾਰ ਦੀ ਹੈ ਔਰ ਕਾਫੀ ਚਿਰ ਤੋਂ ਉਥੇ ਹਰੀਜਨ ਫੈਮਿਲੀਜ਼ ਆਬਾਦ ਹਨ। ਉਨ੍ਹਾਂ ਨੇ ਉਸ ਜ਼ਮੀਨ ਨੂੰ ਕਾਬਲੇ ਕਾਸ਼ਤ ਬਣਾਇਆ ਹੈ ਔਰ ਉਹ ਉਥੇ ਹੁਣ ਵੀ ਕਾਸ਼ਤ ਕਰ ਰਹੇ ਹਨ। ਪਰ ਇਨ੍ਹਾਂ ਨੂੰ ਉਠਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ। ਉਥੇ ਨਾਲ ਹੋਰ ਜ਼ਮੀਨ ਪਈ ਹੈ ਜਿਥੇ ਕਿ ਕੋਈ ਆਬਾਦਕਾਰ ਨਹੀਂ ਹੈ। ਕੀ ਸਪੈਸ਼ਲ ਅਫਸਰ ਭੇਜ ਕੇ ਇਨਕੁਆਇਰੀ ਕਰਾਉਣਗੇ ਕਿ ਜਿਹੜੀ ਗਲਤ ਰਿਪੋਰਟ ਜ਼ਿਲ੍ਹੇ ਦੇ ਅਫਸਰ ਨੇ ਭੇਜੀ ਹੈ ਉਸਦੇ ਵਿਚ ਕਿਥੋਂ ਤਕ ਸਚਾਈ ਹੈ। ਇਨ੍ਹਾਂ ਆਬਾਦਕਾਰਾਂ ਨੂੰ ਉਥੋਂ ਉਠਾਉਣਾ ਨਹੀਂ ਚਾਹੀਦਾ ਔਰ ਕੋਈ ਨਾਲ ਲਗਦੀ ਜਗਾਹ ਲੈ ਲੈਣੀ ਚਾਹੀਦੀ ਹੈ।

**ਮੁੱਖ ਮੰਤਰੀ** : ਜ਼ਰੂਰ ਕੋਈ ਅਫਸਰ ਉਥੇ ਭੇਜ ਦਿਆਂਗੇ ਔਰ ਜੇ ਕਿਸੇ ਨੂੰ ਕੋਈ ਜੈਨੁਅਨ ਤਕਲੀਫ ਹੋਈ ਹੋਵੇਗੀ ਉਹ ਵੀ ਦੂਰ ਕਰ ਦਿੱਤੀ ਜਾਵੇਗੀ।

---

**Mr. Speaker** : Question Hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### Decrease in the supply of Canal Water in tehsil Dhuri, district Sangrur

***102. Master Chand Singh :** Will the Chief Minister be pleased to state:—

(a) whether the supply of canal water to tehsil Dhuri, district Sangrur was decreased by the Government during the period from 1st January, 1957 to 31st December, 1957 ; if so, the reasons thereof ;

(b) whether the Government proposes to restore the same flow of water which was prior to its decrease made during the year 1957 ; if so, the time by which it is likely to be done ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** (ੳ) ਨਹੀਂ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

### Question Starred No. 182

(Extension was asked for in respect of Starred Question No. 182.)

ਅ:ਸ:ਪ: ਨੰ: -ਵਪਮ-78/ਪਪਰਖਪ-78/198

ਮੰਤਰੀ,
ਵਿਕਾਸ ਅਤੇ ਪੰਚਾਇਤ ਵਿਭਾਗ, ਪੰਜਾਬ,
ਚੰਡੀਗੜ੍ਹ ।

ਜਨਵਰੀ 12, 1978.

**ਵਿਸ਼ਾ :** ਤਾਰਾ ਅੰਕਤ ਵਿਧਾਨ ਸਭਾ ਸੁਆਲ ਨੰ : 182 ਵਲੋਂ ਡਾ : ਸਾਧੂ ਰਾਮ, ਐਮ. ਐਲ. ਏ., ਨਰੂੜ ਪਾਸ਼ਟਾ, ਬਲਾਕ ਫਗਵਾੜਾ ਵਿਖੇ ਟੂਰਨਾਮੈਂਟਸ ਬਾਰੇ।

ਪਿਆਰੇ

ਪੰਜਾਬ ਵਿਧਾਨ ਸਭਾ ਦੇ ਸਟਾਰਡ ਸੁਆਲ ਨੰ : 182, ਜੋ ਮਿਤੀ 13 ਜਨਵਰੀ, 1978 ਲਈ ਸੁਆਲਾਂ ਦੀ ਸੂਚੀ ਵਿਚ ਡਾ : ਸਾਧੂ ਰਾਮ ਦੇ ਨਾਂ ਹੇਠ (ਵਲੋਂ) ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ। ਲੋੜੀਂਦੀ ਸੂਚਨਾ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸੁਆਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਸ ਸੁਆਲ ਨੂੰ ਮਿਤੀ 13 ਜਨਵਰੀ, 1978 ਤੋਂ ਪਿਛੋਂ ਦੀ ਕਿਸੇ ਮਿਤੀ ਲਈ ਸੁਆਲਾਂ ਦੀ ਸੂਚੀ ਵਿੱਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ।

ਹਿਤੂ,
ਸਹੀ/—
(ਆਤਮਾ ਸਿੰਘ)

ਸ਼ਰਦਾਰ ਰਵੀ ਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ ।

---

**Receipt of Passenger Tax**

***167. Comrade Baldev Singh Loomba :** Will the Minister for Excise and Taxation be pleased to state:—

(a) the amount received as Passenger Tax during the year 1976-77 ;

(b) the amount out of that mentioned in part (a) above received from private transporters ?

**ਸ੍ਰੀ ਹਿੱਤ ਅਭਿਲਾਸ਼ੀ :** (ੳ) 14,73,33,290.12 ਰੁਪਏ।

(ਅ) 4,89,92,095.91 ਰੁਪਏ

---

**Starred Question No. 166**

(Extension was asked for in respect of Starred Question No. 166)

ਮਾਲ ਅਤੇ ਪੁਨਰਵਾਸ ਮੰਤਰੀ,
ਮਾਲ ਵਿਭਾਗ, ਪੰਜਾਬ,
ਚੰਡੀਗੜ੍ਹ ।

ਅ: ਸ: ਪ: ਨੰ : 1–ਭਸ(3)–78/643
ਚੰਡੀਗੜ੍ਹ ਮਿਤੀ 12 ਜਨਵਰੀ, 1978.

ਵਿਸ਼ਾ : ਸਟਾਰਡ ਸਵਾਲ ਨੰ : 166 ਵਲੋਂ ਕਾਮਰੇਡ ਬਲਦੇਵ ਸਿੰਘ ਲੂੰਬਾ, ਐਮ. ਐਲ. ਏ. ।

ਪਿਆਰੇ ਸਪੀਕਰ ਸਾਹਿਬ,

ਪੰਜਾਬ ਵਿਧਾਨ ਸ਼ਭਾ ਦੇ ਸਟਾਰਡ ਸਵਾਲ ਨੰ: 166 ਜੋ ਮਿਤੀ 13 ਜਨਵਰੀ, 1978 ਲਈ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਬਲਦੇਵ ਸਿੰਘ ਲੂੰਬਾ ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋ ਸਕਿਆ ਹੈ। ਲੋੜੀਂਦੀ ਸੂਚਨਾ ਸਬੰਧਤ ਥਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਵਾਲ ਦੇ ਜਵਾਬ ਦੇਣ ਦੀ ਮਿਆਦ ਵਿਚ ਵਾਧਾ ਕਰਨ ਅਤੇ ਇਹ ਸਵਾਲ ਮਿਤੀ 13 ਜਨਵਰੀ, 1978 ਤੋਂ ਪਿਛੋਂ ਦੀ ਕਿਸੇ ਹੋਰ ਮਿਤੀ ਲਈ ਸਵਾਲਾਂ ਦੀ ਸੂਚੀ ਵਿਚ ਸ਼ਾਮਲ ਕਰਨ ਦੀ ਕ੍ਰਿਪਾ ਕੀਤੀ ਜਾਵੇ।

ਆਦਰ ਸਹਿਤ,

ਵਿਸ਼ਵਾਸਪਾਤਰ,
ਸਹੀ/--

(ਜੀਵਨ ਸਿੰਘ ਉਮਰਾਨੰਗਲ)

ਸਰਦਾਰ ਰਵੀਇੰਦਰ ਸਿੰਘ,
ਸਪੀਕਰ,
ਪੰਜਾਬ ਵਿਧਾਨ ਸਭਾ ।

---

## 1965 ਵਿਚ ਪਾਕਿਸਤਾਨੀ ਫੌਜਾਂ ਦੁਆਰਾ ਕਬਜ਼ੇ ਵਿਚ ਲਏ ਗਏ ਖੇਮਕਰਨ ਸੈਕਟਰ ਦੇ ਪਿੰਡ

*173. **ਪ੍ਰੋਫੈਸਰ ਜਗੀਰ ਸਿੰਘ**: ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ 1965 ਦੀ ਭਾਰਤ-ਪਾਕਿ ਲੜਾਈ ਦੇ ਦੌਰਾਨ ਪਾਕਿਸਤਾਨੀ ਫੌਜਾਂ ਦੁਆਰਾ ਖੇਮਕਰਨ ਸੈਕਟਰ ਦੇ ਕੁਝ ਪਿੰਡ ਆਪਣੇ ਕਬਜ਼ੇ ਵਿਚ ਲਏ ਗਏ ਸਨ; ਜੇਕਰ ਅਜਿਹਾ ਹੋਵੇ ਤਾਂ ਕੀ ਉਨ੍ਹਾਂ ਪਿੰਡਾਂ ਦੇ ਵਸਨੀਕਾਂ ਨੂੰ ਕੋਈ ਤਕਾਵੀ ਕਰਜ਼ੇ ਦਿੱਤੇ ਗਏ;

(ਅ) ਕੀ ਇਹ ਠੀਕ ਹੈ ਕਿ ਉਪਰੋਕਤ ਵਰਣਿਤ ਪਿੰਡਾਂ ਦੇ ਵਸਨੀਕ 1971 ਦੀ ਭਾਰਤ ਪਾਕਿ ਲੜਾਈ ਦੇ ਦੌਰਾਨ ਮੁੜ ਉਜੜ ਗਏ ਸਨ ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਨੇ ਇਸ ਸਬੰਧੀ ਉਸ ਸਮੇਂ ਕੋਈ ਐਲਾਨ ਕੀਤਾ ਸੀ ਕਿ 1965 ਵਿਚ ਦਿੱਤੇ ਗਏ ਤਕਾਵੀ ਕਰਜ਼ੇ ਗਰਾਂਟਾਂ ਵਿਚ ਬਦਲੇ ਜਾਣਗੇ;

(ੲ) ਸਰਕਾਰ ਦੁਆਰਾ ਉਕਤ ਐਲਾਨ ਨੂੰ ਅਮਲੀ ਰੂਪ ਨਾ ਦੇਣ ਦੇ ਕਾਰਨ ਕੀ ਸਨ;

(ਸ) ਕੀ ਕਿਸਾਨਾਂ ਨੂੰ ਉਨ੍ਹਾਂ ਨੂੰ ਦਿੱਤੇ ਕਰਜ਼ੇ ਵਾਪਸ ਕਰਨ ਲਈ ਮਜਬੂਰ ਕੀਤਾ ਜਾ ਰਿਹਾ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ**: (ੳ) ਹਾਂ ਜੀ। ਤਕਾਵੀ ਕਰਜ਼ੇ ਨਹੀਂ ਦਿੱਤੇ ਗਏ ਸਨ। ਪਰੰਤੂ ਉਜੜੇ ਹੋਏ ਲੋਕਾਂ ਨੂੰ ਮੁੜ ਵਸਾਉਣ ਲਈ ਭਾਰਤ ਸਰਕਾਰ ਦੀ ਸਕੀਮ ਅਧੀਨ ਕਰਜ਼ੇ ਦਿੱਤੇ ਗਏ ਸਨ।

(ਅ) (i) ਹਾਂ ਜੀ ।

(ii) ਨਹੀਂ ਜੀ।

(ੲ) ਸਵਾਲ ਹੀ ਨਹੀਂ ਪੈਦਾ ਹੁੰਦਾ।

(ਸ) ਨਹੀਂ ਜੀ। ਕਰਜ਼ੇ ਦੀ ਵਸੂਲੀ 31 ਮਾਰਚ, 1978 ਤੱਕ ਮੁਲਤਵੀ ਕੀਤੀ ਹੋਈ ਹੈ।

---

## ਗੜ੍ਹਸ਼ੰਕਰ-ਹੁਸ਼ਿਆਰਪੁਰ ਸੜਕ ਤੇ ਚੋਆਂ/ਨਾਲਿਆਂ ਉਤੇ ਪੁੱਲ/ਪੁਲੀਆਂ ਬਣਾਉਣਾ

*165. **ਚੌਧਰੀ ਬਲਰਾਮ ਜਾਖੜ**: ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਗੜ੍ਹਸ਼ੰਕਰ-ਹੁਸ਼ਿਆਰਪੁਰ ਸੜਕ ਤੇ ਆਉਂਦੇ ਚੋਆਂ/ਨਾਲਿਆਂ ਤੇ ਕੁਲ ਕਿੰਨੇ ਪੁੱਲ/ ਪੁਲੀਆਂ ਬਣਾਉਣ ਦਾ ਵਿਚਾਰ ਹੈ;

(ਅ) ਕੀ ਸਰਕਾਰ ਨੇ ਉਪਰੋਕਤ ਭਾਗ (ੳ) ਵਿੱਚ ਵਰਣਿਤ ਪੁੱਲ/ਪੁਲੀਆਂ ਬਣਾਉਣ ਲਈ ਕੋਈ ਸਮਾਂ ਸੀਮਾ ਨਿਸ਼ਚਿਤ ਕੀਤੀ ਹੈ; ਜੇਕਰ ਅਜਿਹਾ ਹੋਵੇ ਤਾਂ ਇਹ ਕਿਸ ਤਾਰੀਖ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਧੀਰ ਸਿੰਘ ਚੀਮਾ**: (ੳ) 10 (ਦਸ)

(ਅ) ਇਨ੍ਹਾਂ ਪੁੱਲਾਂ ਦੀ ਉਸਾਰੀ ਲਈ ਕੋਈ ਮਿਆਦ ਨਹੀਂ ਮਿੱਥੀ ਜਾ ਸਕਦੀ ਕਿਉਂਕਿ ਇਨ੍ਹਾਂ ਵਾਸਤੇ ਫੰਡਜ਼ ਕੇਂਦਰ ਵਲੋਂ ਉਪਲੱਬਧ ਹੋਣੇ ਹਨ।

---

## ਗੜ੍ਹਸ਼ੰਕਰ ਤੋਂ ਆਦਮਪੁਰ ਤਕ ਕੈਨਾਲ ਰੋਡ ਨੂੰ ਪੱਕਾ ਕਰਨਾ

*197. **ਚੌਧਰੀ ਬਲਰਾਮ ਜਾਖੜ :** ਕੀ ਲੋਕ ਕਾਰਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਗੜ੍ਹਸ਼ੰਕਰ ਤੋਂ ਆਦਮਪੁਰ ਤੱਕ ਕੈਨਾਲ ਰੋਡ ਨੂੰ ਪੱਕਾ ਕਰਨ ਦਾ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਤੱਕ ਕੰਮ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ;

(ਅ) ਕੀ ਗੜ੍ਹਸ਼ੰਕਰ-ਹੁਸ਼ਿਆਰਪੁਰ ਸੜਕ ਨੂੰ ਚੌੜਾ ਕਰਨ ਦਾ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਕੰਮ ਨੂੰ ਕਦੋਂ ਤੱਕ ਸ਼ੁਰੂ ਕਰਨ ਦੀ ਸੰਭਾਵਨਾ ਹੈ?

**ਸਰਦਾਰ ਰਣਧੀਰ ਸਿੰਘ ਚੀਮਾ:** (ੳ) ਇਸ ਸੜਕ ਦਾ ਕੁਝ ਭਾਗ ਪੱਕਾ ਕੀਤਾ ਜਾ ਚੁੱਕਾ ਹੈ। ਬਾਕੀ ਰਹਿੰਦੇ ਭਾਗ ਨੂੰ ਪੱਕਾ ਕਰਨ ਦਾ ਅਜੇ ਕੋਈ ਪ੍ਰੋਗਰਾਮ ਨਹੀਂ ਹੈ।

(ਅ) ਜੀ ਹਾਂ, ਇਸ ਸੜਕ ਨੂੰ ਕੇਂਦਰ ਸਰਕਾਰ ਦੇ ਧੰਨ ਨਾਲ ਚੌੜਾ ਕਰਨ ਦਾ ਪ੍ਰੋਗਰਾਮ ਹੈ। ਜਦੋਂ ਵੀ ਕੇਂਦਰ ਸਰਕਾਰ ਨੇ ਇਸ ਕੰਮ ਨੂੰ ਹੱਥ ਵਿਚ ਲੈਣ ਲਈ ਫੰਡਜ਼ ਦੇ ਦਿੱਤੇ ਇਸ ਸੜਕ ਨੂੰ ਚੌੜਾ ਕਰਨ ਦਾ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ।

## ਪ੍ਰਾਈਵੇਟ ਸਕੂਲ ਅਧਿਆਪਕਾਂ ਅਤੇ ਲੈਕਚਰਾਰਾਂ ਵਿੱਚਕਾਰ ਵਿੱਤਕਰਾ ਦੂਰ ਕਰਨਾ

*94. **ਸ੍ਰੀ ਹਰਬੰਸ ਲਾਲ ਖੰਨਾ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਈਵੇਟ ਸਕੂਲਜ਼ ਅਧਿਆਪਕਾਂ ਅਤੇ ਲੈਕਚਰਾਰਾਂ ਅਤੇ ਸਰਕਾਰੀ ਸਕੂਲ ਅਧਿਆਪਕਾਂ ਅਤੇ ਲੈਕਚਰਾਰਾਂ ਵਿਚਕਾਰ ਵਿੱਤਕਰਾ ਦੂਰ ਕਰਨ ਲਈ ਸਰਕਾਰ ਨੇ ਕੀ ਕਾਰਵਾਈ ਕੀਤੀ ਹੈ?

**ਸਰਦਾਰ ਸੁਖਜਿੰਦਰ ਸਿੰਘ ਖੈਰਾ:** ਸਰਕਾਰ ਮਾਮਲੇ ਤੇ ਸੰਜੀਦਗੀ ਨਾਲ ਵਿਚਾਰ ਕਰ ਰਹੀ ਹੈ।

## ਜੇ. ਬੀ. ਟੀ. ਵਿਚ ਨਰਸਰੀ ਸਿਖਿਅਤ ਲੜਕੀਆਂ ਦਾ ਦਾਖਲਾ

*101. **ਮਾਸਟਰ ਚੰਦ ਸਿੰਘ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਨਰਸਰੀ ਸਿਖਿਅਤ ਲੜਕੀਆਂ ਜੇ. ਬੀ. ਟੀ. ਕਲਾਸ ਦੇ ਦੂਸਰੇ ਸਾਲ ਵਿੱਚ ਦਾਖਲ ਕੀਤੀਆਂ ਜਾਂਦੀਆਂ ਹਨ; ਜੇਕਰ ਅਜਿਹਾ ਹੋਵੇ ਤਾਂ ਦਾਖਲੇ ਲਈ ਕੀ ਕਸੌਟੀ ਅਪਣਾਈ ਜਾਂਦੀ ਹੈ?

**ਸਰਦਾਰ ਸੁਖਜਿੰਦਰ ਸਿੰਘ ਖੈਰਾ:** ਜੀ ਹਾਂ, ਦਾਖਲੇ ਲਈ ਇਹੋ ਹੀ ਕਸੌਟੀ ਹੈ ਕਿ ਉਮੀਦਵਾਰ ਨੇ ਮੈਟ੍ਰਿਕ ਦੀ ਪ੍ਰੀਖਿਆ ਪਾਸ ਕਰਨ ਉਪਰੰਤ ਕਿਸੇ ਦੂਜੀ ਸਟੇਟ ਤੋਂ ਨਰਸਰੀ ਟੀਚਰਜ਼ ਟ੍ਰੇਨਿੰਗ ਕੋਰਸ (ਇਕ ਸਾਲ ਦਾ) ਪਾਸ ਕੀਤਾ ਹੋਵੇ।

## ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਵਿਚ ਪ੍ਰਾਇਮਰੀ ਸਕੂਲਾਂ ਦੀਆਂ ਇਮਾਰਤਾਂ ਬਣਾਉਣਾ।

*183. **ਡਾਕਟਰ ਸਾਧੂ ਰਾਮ:** ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਾਜੀਪੁਰ ਵਰੀਆਹਾ, ਭਗਵਾਨਪੁਰ ਅਤੇ ਕਿਸ਼ਨਪੁਰ ਤਹਿਸੀਲ ਫਗਵਾੜਾ, ਜ਼ਿਲ੍ਹਾ ਕਪੂਰਥਲਾ ਦੇ ਪ੍ਰਾਇਮਰੀ ਸਕੂਲਾਂ ਦੀਆਂ ਸਕੂਲ ਇਮਾਰਤਾਂ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ?

**ਸਰਦਾਰ ਸੁਖਜਿੰਦਰ ਸਿੰਘ ਖੈਰਾ:** ਸਰਕਾਰੀ ਪ੍ਰਾਇਮਰੀ ਸਕੂਲ, ਭਗਵਾਨਪੁਰ ਅਤੇ ਕਿਸ਼ਨਪੁਰ, ਦੀਆਂ ਸਕੂਲ ਬਿਲਡਿੰਗ ਸਬੰਧਤ ਗ੍ਰਾਮ ਪੰਚਾਇਤਾਂ ਨੇ ਬਣਵਾ ਕੇ ਦਿਤੀਆਂ ਹੋਈਆਂ ਹਨ,

[ਵਿਦਿਆ ਮੰਤਰੀ]

ਬਾਕੀ ਦੇ ਸਰਕਾਰੀ ਪ੍ਰਾਇਮਰੀ ਸਕੂਲ, ਹਾਜੀਪੁਰ ਅਤੇ ਵਰੀਆਹਾਂ ਦੀਆਂ ਬਿਲਡਿੰਗਾਂ ਬਣਵਾਉਣ ਬਾਰੇ ਗ੍ਰਾਮ ਪੰਚਾਇਤਾਂ ਨੂੰ ਕਿਹਾ ਜਾ ਰਿਹਾ ਹੈ।

---

**ਅਧੀਨ ਸੇਵਾਵਾਂ ਚੋਣ ਬੋਰਡ ਨੂੰ ਖਤਮ ਕਰਨਾ**

*161. **ਸਰਦਾਰ ਦਰਸ਼ਨ ਸਿੰਘ ਕੇ.ਪੀ.**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਅਧੀਨ ਸੇਵਾਵਾਂ ਚੋਣ ਬੋਰਡ ਨੂੰ ਖਤਮ ਕਰਨ ਦੇ ਕੀ ਕਾਰਨ ਹਨ;

(ਅ) ਕੀ ਸਰਕਾਰ ਦਾ ਉਕਤ ਬੋਰਡ ਨੂੰ ਦੁਬਾਰਾ ਬਣਾਉਣ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਿਸ ਸਮੇਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਅਤੇ (ਅ) ਸਰਕਾਰ ਵਲੋਂ ਅਧੀਨ ਸੇਵਾਵਾਂ ਚੋਣ ਬੋਰਡ ਦੀ ਹੋਂਦ ਸਮਾਪਤ ਨਹੀਂ ਕੀਤੀ ਗਈ ਹੈ। ਕੇਵਲ ਇਸ ਦੇ ਚੇਅਰਮੈਨ ਅਤੇ ਮੈਂਬਰ ਸੇਵਾ ਨਵਿਰਤ ਕੀਤੇ ਗਏ ਹਨ। ਚੇਅਰਮੈਨ ਅਤੇ ਮੈਂਬਰਾਂ ਦੀ ਨਿਯੁਕਤੀ ਦਾ ਫੈਸਲਾ ਛੇਤੀ ਹੋਣ ਦੀ ਸੰਭਾਵਨਾ ਹੈ।

---

**ਮਲੇਰਕੋਟਲਾ ਦੇ ਕੁਝ ਵਿਅਕਤੀਆਂ ਵਿਰੁਧ ਕੇਸ ਦਰਜ ਕਰਨਾ**

*162. **ਹਾਜੀ ਅਨਵਰ ਅਹਿਮਦ ਖਾਨ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜੁਲਾਈ, 1973 ਤੋਂ ਦਸੰਬਰ, 1973 ਦੇ ਮਹੀਨਿਆਂ ਦੇ ਦੌਰਾਨ ਥਾਣਾ ਮਲੇਰ-ਕੋਟਲਾ ਵਿਚ ਮਲੇਰਕੋਟਲਾ ਦੇ ਕੁਝ ਵਿਅਕਤੀਆਂ ਵਿਰੁੱਧ ਭਾਰਤੀ ਦੰਡਾਵਲੀ ਦੀ ਧਾਰਾ 307 ਅਧੀਨ ਕੋਈ ਕੇਸ ਦਰਜ ਕਰਵਾਇਆ ਗਿਆ; ਜੇਕਰ ਅਜਿਹਾ ਹੋਵੇ ਤਾਂ ਉਸਦਾ ਕੀ ਸਿੱਟਾ ਨਿਕਲਿਆ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ। ਇਸ ਸਬੰਧੀ ਇਕ ਮੁਕੱਦਮਾ ਨੰ: 146, ਮਿਤੀ 8 ਅਕਤੂਬਰ, 1973 ਅ/ਧ 307/148/149/353/332/429/ਆਈ. ਪੀ. ਸੀ. ਥਾਣਾ ਮਲੇਰਕੋਟਲਾ ਵਿਚ ਸ੍ਰੀ ਅਨਵਰ ਖਾਂ ਅਤੇ 49 ਹੋਰ ਵਿਅਕਤੀਆਂ ਵਿਰੁੱਧ ਦਰਜ ਹੋਇਆ ਸੀ ਜੋ ਮਿਤੀ 18 ਸਤੰਬਰ, 1977 ਨੂੰ ਅਦਾਲਤ ਵਿਚੋਂ ਲੋਕ ਹਿਤ ਨੂੰ ਵੇਖਦੇ ਹੋਏ ਵਾਪਿਸ ਲੈ ਲਿਤਾ ਗਿਆ।

---

**ਗੌਰਮਿੰਟ ਕਾਲਜ ਫਾਰ ਵਿਮੈਨ, ਅੰਮ੍ਰਿਤਸਰ ਵਿਚ ਬੀ. ਕਾਮ. ਦੀਆਂ ਕਲਾਸਾਂ ਚਾਲੂ ਕਰਨਾ**

*128. **ਸ੍ਰੀ ਹਰਬੰਸ ਲਾਲ ਖੰਨਾ**: ਕੀ ਵਿਦਿਆ ਮੰਤਰੀ ਦੱਸਣ ਦੀ ਕਿਰਪਾ ਕਰਨਗੇ ਕਿ ਕੀ ਗੌਰਮਿੰਟ ਕਾਲਜ ਫਾਰ ਵਿਮੈਨ, ਅੰਮ੍ਰਿਤਸਰ ਵਿਚ ਬੀ. ਕਾਮ. ਦੀਆਂ ਕਲਾਸਾਂ ਸ਼ੁਰੂ ਕਰਨ ਦਾ ਕੋਈ ਪ੍ਰਸਤਾਵ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਹੁਣ ਤੱਕ ਇਸ ਸਬੰਧ ਵਿਚ ਕੀ ਕਾਰਵਾਈ ਕੀਤੀ ਗਈ ਹੈ ਅਤੇ ਇਹ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : ਨਹੀਂ ਜੀ।

---

**ਰਾਜ ਵਿਚ ਧਾਰਮਿਕ ਤਿਉਹਾਰਾਂ ਲਈ ਅਖਤਿਆਰੀ ਛੁੱਟੀਆਂ**

*163. **ਹਾਜੀ ਅਨਵਰ ਅਹਿਮਦ ਖਾਨ**: ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਇਸ ਵਕਤ ਰਾਜ ਦੇ ਸਰਕਾਰੀ ਕਰਮਚਾਰੀਆਂ ਨੂੰ ਧਾਰਮਿਕ ਤਿਉਹਾਰਾਂ ਲਈ ਕਿੰਨੀਆਂ ਅਖਤਿਆਰੀ ਛੁੱਟੀਆਂ ਦਿੱਤੀਆਂ ਜਾਂਦੀਆਂ ਹਨ;

(ਅ) ਕੀ ਸਰਕਾਰ ਲੋਕਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਮੁੱਖ ਰਖਦਿਆਂ ਹੋਇਆਂ, ਉਕਤ ਛੁੱਟੀਆਂ ਨੂੰ ਗਜ਼ਟਿਡ ਛੁੱਟੀਆਂ ਕਰਾਰ ਦੇਣ ਦਾ ਵਿਚਾਰ ਰੱਖਦੀ ਹੈ;

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ ਹਾਂ ਵਿਚ ਹੋਵੇ ਤਾਂ ਅਜਿਹੀਆਂ ਕਿਹੜੀਆਂ ਕਿਹੜੀਆਂ ਛੁੱਟੀਆਂ ਗਜ਼ਟਿਡ ਕਰਾਰ ਦਿੱਤੀਆਂ ਜਾਣੀਆਂ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਸਰਕਾਰ ਨੇ ਇਸ ਵਕਤ 12 ਧਾਰਮਿਕ ਰਾਖਵੀਆਂ ਛੁੱਟੀਆਂ ਨਿਸ਼ਚਿਤ ਕੀਤੀਆਂ ਹੋਈਆਂ ਹਨ ਅਤੇ ਸਰਕਾਰੀ ਕਰਮਚਾਰੀ ਇਨ੍ਹਾਂ ਵਿਚੋਂ ਕੋਈ ਦੋ ਛੁੱਟੀਆਂ ਆਪਣੀ ਮਰਜ਼ੀ ਦੇ ਧਾਰਮਿਕ ਤਿਉਹਾਰ ਮਨਾਉਣ ਲਈ ਲੈ ਸਕਦੇ ਹਨ।

(ਅ) ਇਹ ਛੁੱਟੀਆਂ ਗਜ਼ਟਿਡ ਛੁੱਟੀਆਂ ਘੋਸ਼ਿਤ ਕਰਨ ਦਾ ਕੋਈ ਵਿਚਾਰ ਨਹੀਂ ਹੈ।

(ੲ) ਇਹ ਪ੍ਰਸ਼ਨ ਉਤਪੰਨ ਨਹੀਂ ਹੁੰਦਾ।

---

## ਪੰਜਾਬ ਰਾਜ ਸਭਿਆਚਾਰਕ ਨਾਟ ਮੰਡਲੀ ਸਬੰਧੀ ਯਾਦ-ਪੱਤਰ

*189. **ਕਾਮਰੇਡ ਦਲੀਪ ਸਿੰਘ ਟਪਿਆਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਉਨ੍ਹਾਂ ਨੂੰ ਭਾਰਤੀ ਕਮਿਊਨਿਸਟ ਪਾਰਟੀ (ਮਾਰਕਸਵਾਦੀ) ਵਲੋਂ "ਪੰਜਾਬ ਰਾਜ ਸਭਿਆਚਾਰਕ ਨਾਟ-ਮੰਡਲੀ" ਸਬੰਧੀ ਕੋਈ ਯਾਦ ਪੱਤਰ, ਮਿਤੀ 13 ਦਸੰਬਰ, 1977 ਨੂੰ ਮਿਲਿਆ; ਜੇਕਰ ਅਜਿਹਾ ਹੋਵੇ ਤਾਂ "ਚਮਕੌਰ ਦੀ ਗੜ੍ਹੀ" ਨਾਂ ਦੇ ਨਾਟਕ ਜਿਸਦੀ ਰਿਹਰਸਲ ਤੇ ਤਿੰਨ ਮਹੀਨਿਆਂ ਦੇ ਸਮੇਂ ਦੇ ਦੌਰਾਨ 77,000 ਰੁਪਏ ਖਰਚਾ ਕੀਤਾ ਗਿਆ ਸੀ, ਦੀ ਥਾਂ ਖੇਡੇ ਗਏ ਡਰਾਮੇ "ਕੇਸਰੋ" ਨੂੰ ਖੇਡਣ ਤੋਂ ਰੋਕਣ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਗਈ ਹੈ;

(ਅ) ਉਕਤ ਨਾਟਕ 'ਚਮਕੌਰ ਦੀ ਗੜ੍ਹੀ' ਜਿਸ ਤੇ 77,000 ਰੁਪਿਆ ਖਰਚ ਹੋਇਆ ਕਿਹੜੀ ਤਾਰੀਖ ਨੂੰ ਖੇਡੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਕਮਿਊਨਿਸਟ ਪਾਰਟੀ ਆਫ ਇੰਡੀਆ (ਮਾਰਕਸਵਾਦੀ) ਵਲੋਂ ਅਜਿਹਾ ਕੋਈ ਯਾਦ-ਪੱਤਰ ਨਹੀਂ ਮਿਲਿਆ। ਕਿਉਂਕਿ ਕੋਈ ਯਾਦ-ਪੱਤਰ ਨਹੀਂ ਮਿਲਿਆ ਇਸ ਲਈ ਨਾਟਕ 'ਕੇਸਰੋ' ਨੂੰ ਬੰਦ ਕਰਨ ਬਾਰੇ ਕਾਰਵਾਈ ਨਹੀਂ ਕੀਤੀ ਗਈ। ਨਾਟਕ 'ਚਮਕੌਰ ਦੀ ਗੜ੍ਹੀ' ਦੀ ਰਿਹਾਰਸਲ ਆਦਿ ਤੇ 77,000 ਰੁਪਏ ਖਰਚ ਨਹੀਂ ਹੋਏ ਬਲਕਿ ਲਗਭਗ 6,500 ਰੁਪਏ ਖਰਚ ਹੋਏ ਹਨ।

(ਅ) ਨਾਟਕ 'ਚਮਕੌਰ ਦੀ ਗੜ੍ਹੀ' ਨੂੰ ਸਟੇਜ ਕਰਨ ਲਈ ਅਜੇ ਕੋਈ ਮਿਤੀ ਮਿਥੀ ਨਹੀਂ ਗਈ।

---

# UNSTARRED QUESTIONS AND ANSWERS

## ਰਾਜ ਦੇ ਮੈਡੀਕਲ ਕਾਲਜਾਂ ਜਾਂ ਸਰਕਾਰੀ ਸਹਾਇਤਾ ਪ੍ਰਾਪਤ ਮੈਡੀਕਲ ਕਾਲਜਾਂ ਵਿਚ ਵਿਦਿਆਰਥੀਆਂ ਦੀ ਨਾਮਜ਼ਦਗੀ

35. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਵਰਤਮਾਨ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਦ ਸਰਕਾਰ ਨੇ ਰਾਜ ਵਿਚ ਕਿਸੇ ਸਰਕਾਰੀ ਮੈਡੀਕਲ ਕਾਲਜ ਜਾਂ ਸਹਾਇਤਾ ਪ੍ਰਾਪਤ ਮੈਡੀਕਲ ਕਾਲਜ ਵਿਚ

[ਕਾਮਰੇਡ ਸੱਤ ਪਾਲ ਡਾਂਗ]

ਕਿਸੇ ਵਿਦਿਆਰਥੀ ਨੂੰ ਦਾਖਲੇ ਲਈ ਨਾਮਜ਼ਦ ਕੀਤਾ। ਜੇਕਰ ਅਜਿਹਾ ਹੋਵੇ ਤਾਂ ਇਕ ਸੂਚੀ ਜਿਸ ਵਿਚ ਅਜਿਹੇ ਵਿਦਿਆਰਥੀਆਂ ਦੇ ਕਾਲਜਵਾਰ ਨਾਂ ਅਤੇ ਪਤੇ ਸ਼ਾਮਿਲ ਹੋਣ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਕੀ ਉਕਤ ਸਾਰੇ ਵਿਦਿਆਰਥੀਆਂ ਨੂੰ ਅਸਲ ਵਿਚ ਦਾਖਲ ਕਰ ਲਿਆ ਗਿਆ ਹੈ;

(ੲ) ਉਪਰੋਕਤ ਭਾਗ (ੳ) ਵਿਚ ਦੱਸੇ ਗਏ ਵਿਦਿਆਰਥੀਆਂ ਨੂੰ ਨਾਮਜ਼ਦ ਕਰਨ ਸਮੇਂ ਕੀ ਵਿਧੀ ਅਪਣਾਈ ਗਈ;

(ਸ) ਕੀ ਵਰਤਮਾਨ ਮੰਤਰੀ ਮੰਡਲ ਦੇ ਅਹੁਦਾ ਸੰਭਾਲਣ ਤੋਂ ਬਾਅਦ ਕਿਸੇ ਹੋਰ ਰਾਜ ਸਰਕਾਰ ਨੇ ਪੰਜਾਬ ਰਾਜ ਦੇ ਮੈਡੀਕਲ ਕਾਲਜਾਂ ਵਿਚ ਦਾਖਲੇ ਲਈ ਕਿਸੇ ਵਿਦਿਆ-ਰਥੀ ਨੂੰ ਨਾਮਜ਼ਦ ਕੀਤਾ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਵਿਦਿਆਰਥੀਆਂ ਦੇ ਨਾਂ ਅਤੇ ਪਤੇ ਕੀ ਕੀ ਹਨ;

(ਹ) ਕੀ ਸਰਕਾਰ ਨੇ ਉਪਰੋਕਤ ਭਾਗ (ਸ) ਵਿਚ ਦੱਸੇ ਗਏ ਸਮੇਂ ਦੇ ਦੌਰਾਨ ਪੰਜਾਬ ਤੋਂ ਬਾਹਰ ਦੇਸ਼ ਵਿਚ ਕਿਸੇ ਮੈਡੀਕਲ ਕਾਲਜ ਵਿਚ ਕਿਸੇ ਵਿਦਿਆਰਥੀ ਦੀ ਨਾਮਜ਼ਦਗੀ ਕੀਤੀ; ਜੇਕਰ ਅਜਿਹਾ ਹੋਵੇ, ਤਾਂ ਇਕ ਸੂਚੀ ਜਿਸ ਵਿਚ ਅਜਿਹੇ ਵਿਦਿਆਰਥੀਆਂ ਦੇ ਕਾਲਜਵਾਰ ਨਾਂ ਅਤੇ ਪਤੇ ਸ਼ਾਮਲ ਹੋਣ, ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਕ) ਉਪਰੋਕਤ ਭਾਗ (ਹ) ਵਿਚ ਦੱਸੇ ਗਏ ਵਿਦਿਆਰਥੀਆਂ ਦੀ ਨਾਮਜ਼ਦਗੀ ਵੇਲੇ ਕੀ ਵਿਧੀ ਅਪਣਾਈ ਗਈ?

**ਸਰਦਾਰ ਆਤਮਾ ਸਿੰਘ**: (ੳ) ਕੋਈ ਨਹੀਂ।

(ਅ) ਅਤੇ (ੲ) ਸਵਾਲ ਹੀ ਪੈਦਾ ਨਹੀਂ ਹੁੰਦਾ।

(ਸ) ਕੋਈ ਨਹੀਂ।

(ਹ) ਕੋਈ ਨਹੀਂ।

(ਕ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਰਾਜ ਵਿਚ ਰਿਕਸ਼ਾ ਚਾਲਕਾਂ ਨੂੰ ਟ੍ਰਾਂਜ਼ਿਸਟਰ ਦੇਣ ਲਈ ਸਕੀਮਾਂ**

36. **ਕਾਮਰੇਡ ਸੱਤ ਪਾਲ ਡਾਂਗ**: ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:—

(ੳ) ਕੀ ਪਿਛਲੇ ਮੰਤਰੀ ਮੰਡਲ, ਜਿਸਦੇ ਮੁੱਖੀ ਗਿਆਨੀ ਜ਼ੈਲ ਸਿੰਘ ਸਨ ਨੇ ਇਕ ਸਕੀਮ ਬਣਾਈ ਸੀ ਜਿਸ ਅਧੀਨ ਹਰ ਇਕ ਰਿਕਸ਼ਾ ਚਾਲਕ ਨੂੰ ਟ੍ਰਾਂਜ਼ਿਸਟਰ ਲੈਣ ਲਈ ਆਪਣੇ ਸ਼ਹਿਰ ਦੀ ਨਗਰਪਾਲਕਾ ਕੋਲ ਟ੍ਰਾਂਜ਼ਿਸਟਰ ਦੀ ਕੀਮਤ ਦਾ ਥੋੜ੍ਹਾ ਹਿੱਸਾ ਜਮ੍ਹਾਂ ਕਰਾਉਣਾ ਪੈਂਦਾ ਸੀ ਅਤੇ ਬਾਕੀ ਕੀਮਤ ਨਗਰਪਾਲਕਾ ਅਤੇ ਸਥਾਨਕ ਸਰਕਾਰ

ਵਿਭਾਗ ਦੇਂਦਾ ਸੀ; ਜੇਕਰ ਅਜਿਹਾ ਹੋਵੇ ਤਾਂ ਰਾਜ ਵਿਚ ਨਗਰਪਾਲਕਾਵਾਂ ਨੂੰ ਇਸ ਸਬੰਧ ਵਿਚ ਹਦਾਇਤਾਂ ਕਿਸ ਤਰੀਖ ਨੂੰ ਜਾਰੀ ਕੀਤੀਆਂ ਗਈਆਂ ;

(ਅ) ਰਾਜ ਵਿਚ ਕਸਬਾਵਾਰ ਕਿੰਨੇ ਰਿਕਸ਼ਾ ਚਾਲਕਾਂ ਨੇ ਆਪਣਾ ਹਿੱਸਾ ਸਬੰਧਤ ਨਗਰ-ਪਾਲਕਾਂ ਕੋਲ ਜਮ੍ਹਾਂ ਕਰਵਾਇਆ ;

(ੲ) ਕੀ ਸਥਾਨਕ ਸਰਕਾਰ ਵਿਭਾਗ ਨੇ ਟ੍ਰਾਂਜਿਸਟਰ ਖਰੀਦੇ ਅਤੇ ਉਪਰੋਕਤ ਭਾਗ (ਅ) ਵਿਚ ਵਰਣਿਤ ਰਿਕਸ਼ਾ ਚਾਲਕਾਂ ਨੂੰ ਦਿੱਤੇ ਸਨ ; ਜੇਕਰ ਨਹੀਂ ਤਾਂ ਇਨ੍ਹਾਂ ਦੇ ਕਦੋਂ ਤੱਕ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਬਲਵੰਤ ਸਿੰਘ :** (ੳ) ਹਾਂ ਜੀ। ਇਸ ਸਕੀਮ ਸਬੰਧੀ ਮਿਤੀ 12 ਅਗਸਤ, 1976 ਨੂੰ ਹਦਾਇਤਾਂ ਜਾਰੀ ਕੀਤੀਆਂ ਗਈਆਂ ਸਨ। (ਹਦਾਇਤਾਂ ਦੀ ਕਾਪੀ ਨੱਥੀ ਹੈ)

(ਅ) ਰਾਜ ਵਿਚ ਅੱਜ ਤੱਕ ਕੁਲ 1,279 ਰਿਕਸ਼ਾ ਚਾਲਕ ਜੋ ਰਿਕਸ਼ਾ ਮਾਲਕ ਵੀ ਹਨ, ਨੇ ਆਪਣਾ ਹਿੱਸਾ ਇਸ ਵਿਭਾਗ ਨੂੰ ਭੇਜਿਆ ਹੈ, ਕਸਬਾਵਾਰ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਟ੍ਰਾਂਜਿਸਟਰ ਖਰੀਦਣ ਲਈ ਅਖਬਾਰ ਵਿਚ ਟੈਂਡਰ ਮੰਗੇ ਗਏ ਹਨ ਅਜਿਹੇ ਟੈਂਡਰ ਖੋਲ੍ਹਣ ਦੀ ਮਿਤੀ 20 ਜਨਵਰੀ, 1978 ਨਿਸ਼ਚਿਤ ਕੀਤੀ ਗਈ ਹੈ।

ਰਿਕਸ਼ਾ ਚਾਲਕਾਂ (ਜੋ ਰਿਕਸ਼ਾ ਮਾਲਕ ਵੀ ਹਨ) ਵਲੋਂ ਟ੍ਰਾਂਜਿਸਟਰ ਖਰੀਦਣ ਲਈ ਆਈਆਂ ਅਰਜ਼ੀਆਂ ਦਾ ਕਸਬਾਵਾਰ ਵੇਰਵਾ।

| ਜ਼ਿਲ੍ਹੇ ਦਾ ਨਾਂ | ਨਗਰਪਾਲਕਾ ਦਾ ਨਾਂ | ਕੁਲ ਅਰਜ਼ੀਆਂ |
|---|---|---|
| ਅੰਮ੍ਰਿਤਸਰ | ਅੰਮ੍ਰਿਤਸਰ | 20 |
| | ਕੁਲ | 20 |
| ਜਲੰਧਰ | ਜਲੰਧਰ | 144 |
| | ਬੰਗਾ | 10 |
| | ਨਵਾਂ ਸ਼ਹਿਰ | 3 |
| | ਕਰਤਾਰਪੁਰ | 10 |
| | ਨਕੋਦਰ | 48 |
| | ਰਾਹੋਂ | 1 |
| | ਕੁਲ | 216 |
| ਲੁਧਿਆਣਾ | ਲੁਧਿਆਣਾ | 93 |
| | ਜਗਰਾਓਂ | 41 |
| | ਖੰਨਾ | 42 |
| | ਸਮਰਾਲਾ | 5 |
| | ਕੁਲ | 181 |

[ਵਿੱਤ ਮੰਤਰੀ]

| ਜ਼ਿਲ੍ਹੇ ਦਾ ਨਾਂ | ਨਗਰਪਾਲਕਾ ਦਾ ਨਾਂ | ਕੁਲ ਅਰਜ਼ੀਆਂ |
|---|---|---|
| ਸੰਗਰੂਰ | ਸੰਗਰੂਰ | 32 |
| | ਬਰਨਾਲਾ | 17 |
| | ਧੂਰੀ | 10 |
| | ਭਦੌੜ | 5 |
| | ਮਲੇਰਕੋਟਲਾ | 29 |
| | ਸੁਨਾਮ | 6 |
| | ਅਹਿਮਦਗੜ੍ਹ | 1 |
| | ਕੁਲ | 100 |
| ਹੁਸ਼ਿਆਰਪੁਰ | ਦਸੂਹਾ | 3 |
| | ਉੜਮੁੜ-ਟਾਂਡਾ | 13 |
| | ਹੁਸ਼ਿਆਰਪੁਰ | 107 |
| | ਕੁਲ | 123 |
| ਕਪੂਰਥਲਾ | ਕਪੂਰਥਲਾ | 35 |
| | ਫਗਵਾੜਾ | 44 |
| | ਸੁਲਤਾਨਪੁਰ ਲੋਧੀ | 3 |
| | ਕੁਲ | 82 |
| ਗੁਰਦਾਸਪੁਰ | ਗੁਰਦਾਸਪੁਰ | 42 |
| | ਪਠਾਨਕੋਟ | 15 |
| | ਬਟਾਲਾ | 1 |
| | ਕੁਲ | 58 |
| ਫਿਰੋਜ਼ਪੁਰ | ਫਾਜ਼ਿਲਕਾ | 18 |
| | ਜਲਾਲਾਬਾਦ | 17 |
| | ਜ਼ੀਰਾ | 15 |
| | ਕੁਲ | 50 |

| ਜ਼ਿਲ੍ਹੇ ਦਾ ਨਾਂ | ਨਗਰਪਾਲਕਾ ਦਾ ਨਾਂ | | ਕੁਲ ਅਰਜ਼ੀਆਂ |
|---|---|---|---|
| ਬਠਿੰਡਾ | ਬਠਿੰਡਾ | | 23 |
| | ਬੁਢਲਾਡਾ | | 15 |
| | | ਕੁਲ | 38 |
| ਫਰੀਦਕੋਟ | ਫਰੀਦਕੋਟ | | 21 |
| | ਗਿਦੜਬਾਹਾ | | 7 |
| | ਕੋਟਕਪੂਰਾ | | 6 |
| | ਮਲੋਟ | | 9 |
| | ਮੁਕਤਸਰ | | 5 |
| | ਮੋਗਾ | | 60 |
| | ਜੈਤੋਂ | | 20 |
| | | ਕੁਲ | 128 |
| ਪਟਿਆਲਾ | ਸਰਹਿੰਦ | | 10 |
| | ਨਾਭਾ | | 36 |
| | ਰਾਜਪੁਰਾ | | 44 |
| | ਗੋਬਿੰਦਗੜ੍ਹ | | 17 |
| | ਪਟਿਆਲਾ | | 131 |
| | | ਕੁਲ | 238 |
| ਰੂਪ ਨਗਰ | ਨਯਾ ਨੰਗਲ | | 4 |
| | ਅਨੰਦਪੁਰ ਸਾਹਿਬ | | 2 |
| | ਖਰੜ | | 2 |
| | ਮੋਰਿੰਡਾ | | 4 |
| | ਰੂਪ ਨਗਰ | | 12 |
| | ਕੁਰਾਲੀ | | 21 |
| | | ਕੁਲ | 45 |
| | | ਕੁਲ | 1,279 |

[ਵਿੱਤ ਮੰਤਰੀ]

ਵਲੋਂ:

ਸਕੱਤਰ, ਪੰਜਾਬ ਸਰਕਾਰ,
ਸਥਾਨਕ ਸਰਕਾਰ ਵਿਭਾਗ।

ਸੇਵਾ ਵਿਖੇ

ਰਾਜ ਦੇ ਸਮੂਹ ਡਿਪਟੀ ਕਮਿਸ਼ਨਰਜ਼।

ਮੀਮੋ ਨੰ: 7877-2ਸੀ2-76/29795
ਮਿਤੀ ਚੰਡੀਗੜ੍ਹ, 12 ਅਗਸਤ, 1976

ਵਿਸ਼ਾ:—ਰਾਜ ਵਿਚ ਰਿਕਸ਼ਾ ਚਾਲਕਾਂ ਨੂੰ ਟ੍ਰਾਂਜ਼ਿਸਟਰ ਮੁਹੱਈਆ ਕਰਨਾ।

ਐਸਾ ਅਨੁਮਾਨ ਲਗਾਇਆ ਗਿਆ ਹੈ ਕਿ ਇਸ ਵਕਤ ਸਮੂਹ ਪੰਜਾਬ ਰਾਜ ਵਿਚ 20 ਹਜ਼ਾਰ ਰਿਕਸ਼ਾਚਾਲਕ ਐਸੇ ਹਨ ਜਿਹੜੇ ਕਿ ਰਿਕਸ਼ਾ ਮਾਲਕ ਵੀ ਹਨ। ਸਰਕਾਰ ਦਾ ਇਹ ਵਿਚਾਰ ਹੈ ਕਿ ਰ੍ਰਿਕਸ਼ਾਚਾਲਕਾਂ ਨੂੰ, ਜਿਹੜੇ ਕਿ ਗਰੀਬ ਅਤੇ ਪਛੜੇ ਵਰਗ ਨਾਲ ਸਬੰਧ ਰਖਦੇ ਹਨ, ਗੁਰਬਤ ਦੇ ਦਾਇਰੇ ਵਿਚੋਂ ਕੇਵਲ ਕੱਢਣਾ ਹੀ ਜ਼ਰੂਰੀ ਨਹੀਂ ਸਗੋਂ ਇਹ ਵੀ ਜ਼ਰੂਰੀ ਹੈ ਕਿ ਉਨ੍ਹਾਂ ਨੂੰ ਮੁਨਾਸਿਬ ਕਿਸਮ ਦੀ ਸਿਖਿਆ ਦਿੱਤੀ ਜਾਵੇ। ਸਰਕਾਰ ਨੇ ਇਸ ਲਈ ਇਹ ਫੈਸਲਾ ਕੀਤਾ ਹੈ ਕਿ ਹਰੇਕ ਰਿਕਸ਼ਾ ਚਾਲਕ ਨੂੰ ਜਿਹੜਾ ਰਿਕਸ਼ਾ ਮਾਲਕ ਵੀ ਹੋਵੇ, ਇੱਕ ਇਕ ਟਰਾਂਜ਼ਿਸਟਰ ਦਿੱਤਾ ਜਾਵੇ ਤਾਂ ਕਿ ਉਸ ਵੇਲੇ ਜਦੋਂ ਕਿ ਉਹ ਰਿਕਸ਼ਾ ਨਾ ਚਲਾ ਰਿਹਾ ਹੋਵੇ ਜਾਂ ਆਪਣੇ ਘਰ ਵਿਚ ਵਿਹਲਾ ਬੈਠਾ ਹੋਵੇ, ਖਬਰਾਂ ਆਦਿ ਸੁਣ ਕੇ ਆਪਣੀ ਗਿਆਤ ਵਿਚ ਵਾਧਾ ਕਰ ਸਕੇ। ਇਸ ਪ੍ਰਕਾਰ ਉਸ ਨੂੰ ਸੰਸਾਰ ਅਤੇ ਦੇਸ਼ ਦੇ ਵੱਖੋ ਵੱਖ ਹਿੱਸਿਆਂ ਵਿਚ ਜੋ ਕੁਝ ਹੋ ਰਿਹਾ ਹੈ, ਉਸ ਬਾਰੇ ਪਤਾ ਲਗ ਸਕੇ ਅਤੇ ਉਨ੍ਹਾਂ ਘਟਨਾਵਾਂ ਨੂੰ ਜਾਨਣ ਉਪਰੰਤ ਉਹ ਆਪਣੀ ਬੁਰਾਈ ਭਲਾਈ ਪੂਰੀ ਤਰ੍ਹਾਂ ਸੋਚ ਸਕੇ। ਇਸ ਲਈ ਸਰਕਾਰ ਨੇ ਇਕ ਸਕੀਮ ਲਾਗੂ ਕਰਨ ਦਾ ਫੈਸਲਾ ਕੀਤਾ ਹੈ, ਜਿਸ ਦੀਆਂ ਮੁੱਖ ਵਿਸ਼ੇਸ਼ਤਾਵਾਂ ਇਸ ਪ੍ਰਕਾਰ ਹਨ:—

(1) ਇਸ ਵਿੱਤੀ ਸਮੇਂ ਵਿਚ 15 ਹਜ਼ਾਰ ਰਿਕਸ਼ਾਚਾਲਕਾਂ ਨੂੰ ਰੇਡੀਓ ਟਰਾਂਜ਼ਿਸਟਰ ਮੁਹੱਈਆ ਕਰਨ ਦਾ ਪ੍ਰਬੰਧ ਕੀਤਾ ਗਿਆ ਹੈ। ਹਰੇਕ ਰਿਕਸ਼ਾ ਚਾਲਕ ਨੂੰ ਇਕ ਟਰਾਂਜ਼ਿਸਟਰ ਦਿਤਾ ਜਾਵੇਗਾ ਬਸ਼ਰਤੇ ਕਿ ਰਿਕਸ਼ਾਚਾਲਕ ਰਿਕਸ਼ਾ ਮਾਲਕ ਵੀ ਹੋਵੇ।

(2) ਟਰਾਂਜ਼ਿਸਟਰ ਰੇਡੀਓ ਦੀ ਕੀਮਤ ਲਗ ਭਗ 60 ਰੁਪਏ ਪ੍ਰਤੀ ਟਰਾਂਜ਼ਿਸਟਰ ਹੋਵੇਗੀ ਇਸ ਦੀ ਕੀਮਤ ਦਾ 50% ਹਿੱਸਾ ਪੰਜਾਬ ਸਰਕਾਰ ਅਤੇ 10% ਹਿੱਸਾ ਨਗਰਪਾਲਕਾ ਦੇਵੇਗੀ। ਬਾਕੀ ਦਾ 40% ਹਿੱਸਾ ਰਿਕਸ਼ਾਚਾਲਕ ਦੇਵੇਗਾ। ਜਿਹੜਾ ਹਿੱਸਾ ਨਗਰਪਾਲਕਾਵਾਂ ਨੇ ਦੇਣਾ ਹੈ, ਉਸਨੂੰ ਪੰਜਾਬ ਸਰਕਾਰ ਪੰਜਾਬ ਮਿਉਂਸਪਲ ਐਕਟ 1911 ਦੀ ਧਾਰਾ 52(2) ਐਲ ਅਧੀਨ ਨਗਰਪਾਲਕਾ ਦੇ ਖਰਚੇ ਤੇ ਸਹੀ ਬੋਝ ਕਰਾਰ ਦੇਂਦੀ ਹੈ।

(3) ਇਸ ਬਾਰੇ ਰਿਕਸ਼ਾਚਾਲਕ ਆਪਣੀਆਂ ਪ੍ਰਤੀਬੇਨਤੀਆਂ ਸਬੰਧਤ ਡਿਪਟੀ ਕਮਿਸ਼ਨਰ ਨੂੰ ਦੇਣਗੇ। ਇਸ ਪ੍ਰਤੀਬੇਨਤੀ ਦੇ ਨਾਲ ਉਹ ਟਰਾਂਜ਼ਿਸਟਰ ਦੀ ਕੀਮਤ ਦਾ 40% ਆਪਣਾ ਹਿੱਸਾ ਯਾਨੀ ਕਿ 24 ਰੁਪਏ ਡਰਾਫਟ ਦੇ ਰੂਪ ਵਿਚ ਜੋ ਕਿ ਡਾਇਰੈਕਟਰ, ਸਥਾਨਕ ਸਰਕਾਰ ਦੇ ਨਾਂ ਤੇ ਹੋਵੇਗਾ ਸਬੰਧਤ ਡਿਪਟੀ ਕਮਿਸ਼ਨਰ ਨੂੰ ਦੇਣਗੇ। ਸਬੰਧਤ ਡਿਪਟੀ ਕਮਿਸ਼ਨਰ ਨਗਰਪਾਲਕਾ ਦਾ 10% ਹਿੱਸਾ ਸਬੰਧਤ ਨਗਰਪਾਲਕਾ ਤੋਂ ਲੈ ਕੇ ਡਾਇਰੈਕਟਰ, ਸਥਾਨਕ ਸਰਕਾਰ ਨੂੰ ਡਰਾਫਟ ਦੀ ਸ਼ਕਲ ਵਿਚ ਭੇਜਣਗੇ।

ਸਰਕਾਰ ਨੇ ਟੈਂਡਰ ਮੰਗਵਾਉਣ ਅਤੇ ਮਨਜ਼ੂਰ ਕਰਨ ਵਾਸਤੇ, ਆਰਡਰ ਦੇਣ ਵਾਸਤੇ ਸਮਾਨ ਦੀ ਟੈਸਟਿੰਗ ਅਤੇ ਪੈਸੇ ਦੀ ਅਦਾਇਗੀ ਵਾਸਤੇ ਇਕ ਉਚ ਪੱਧਰੀ ਤਕਨੀਕੀ ਕਮੇਟੀ ਬਣਾਈ ਹੈ ਜਿਸ ਦੀ ਬਣਤਰ ਇਸ ਪ੍ਰਕਾਰ ਹੈ :—

(ੳ) ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ।

(ਅ) ਅੱਪਰ ਕੰਟਰੋਲਰ ਆਫ ਸਟੋਰਜ਼, ਪੰਜਾਬ।

(ੲ) ਮੈਨੇਜ਼ਿੰਗ ਡਾਇਰੈਕਟਰ, ਪੰਜਾਬ ਸਟੇਟ ਉਦਯੋਗਿਕ ਨਿਗਮ।

(ਸ) ਮੈਨੇਜ਼ਿਗ ਡਾਇਰੈਕਟਰ, ਸੈਮੀਕੰਡਕਟਰ (ਸ੍ਰੀ ਵਰਿੰਦਰ ਮੋਹਨ)

(ਹ) ਸ੍ਰੀ ਚੰਦਰ ਮੋਹਨ, ਮੈਨੇਜਿੰਗ ਡਾਇਰੈਕਟਰ, ਪੰਜਾਬ ਟਰੈਕਟਰਜ।

ਇਹ ਕਮੇਟੀ ਮੈਟੀਰੀਅਲ ਦਾ ਨਰੀਖਣ ਕਰੇਗੀ ਅਤੇ ਪੇਮੈਂਟ ਕਰਨ ਦਾ ਤਰੀਕਾ ਅਤੇ ਪੈਸੇ ਰਿਲੀਜ਼ ਕਰਨ ਬਾਰੇ ਪੂਰੀ ਵਿਧੀ ਬਣਾਏਗੀ। ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ ਨੂੰ ਲੇਖਾ ਓਪਰੇਟ ਕਰਨ ਦੇ ਅਧਿਕਾਰ ਹੋਣਗੇ ਅਤੇ ਜਿਹੜਾ ਸਰਕਾਰ ਨੇ ਆਪਣਾ ਹਿੱਸਾ ਦੇਣਾ ਹੈ, ਉਸ ਬਾਰੇ ਉਹ ਡਰਾਇੰਗ ਅਤੇ ਡਿਸਬਰਸਿੰਗ ਅਫਸਰ ਹੋਣਗੇ।

5. ਇਸ ਸਕੀਮ ਬਾਰੇ ਡਿਪਟੀ ਕਮਿਸ਼ਨਰ ਅਤੇ ਨਗਰਪਾਲਕਾ ਪੂਰੀ ਪਬਲੀਸਿਟੀ ਕਰਨਗੇ ਤਾਂ ਕਿ ਰਿਕਸ਼ਾਚਾਲਕਾਂ ਨੂੰ ਇਹ ਪਤਾ ਲੱਗ ਸਕੇ ਕਿ ਸਕੀਮ ਕਿਸ ਬਾਰੇ ਹੈ ਅਤੇ ਇਸ ਉਪਰੰਤ ਉਨ੍ਹਾਂ ਨੇ ਕੀ ਕਾਰਵਾਈ ਕਰਨੀ ਹੈ।

6. ਸਬੰਧਤ ਡਿਪਟੀ ਕਮਿਸ਼ਨਰ ਆਪਣੇ ਜ਼ਿਲ੍ਹੇ ਵਿਚ ਕੰਮ ਕਰ ਰਹੇ ਕਾਰਜ ਸਾਧਕ ਅਫ਼ਸਰਾਂ ਨੂੰ ਹਦਾਇਤ ਕਰਨਗੇ ਕਿ ਉਹ ਸਮੂਹ ਰਿਕਸ਼ਾ ਚਾਲਕਾਂ ਕੋਲੋਂ ਦਰਖਾਸਤਾਂ ਅਤੇ ਟਰਾਂਜ਼ਿਸਟਰਾਂ ਦੀ ਕੀਮਤ ਦਾ ਉਨ੍ਹਾਂ ਦਾ ਹਿੱਸਾ ਵਸੂਲ ਕਰਕੇ ਉਨ੍ਹਾਂ ਨੂੰ ਘੱਲਣ। ਇਸ ਲਈ ਇਸ ਮੰਤਵ ਵਾਸਤੇ ਹੇਠ ਲਿਖਿਆ ਟਾਈਮ ਸ਼ੈਡੂਲਡ ਅਪਣਾਇਆ ਜਾਵੇ :—

| | | |
|---|---|---|
| (1) | ਰਿਕਸ਼ਾ ਚਾਲਕਾਂ ਤੋਂ ਪ੍ਰਤੀ ਬੇਨਤੀਆਂ ਸਮੇਤ ਉਨ੍ਹਾਂ ਦੇ ਹਿਸੇ ਵਸੂਲ ਕਰਨ ਦੀ ਆਖ਼ਰੀ ਮਿਤੀ | 31-8-76 |
| (2) | ਪ੍ਰਤੀ ਬੇਨਤੀਆਂ ਦੇ ਨਿਰੀਖਣ ਦੀ ਆਖਰੀ ਤਾਰੀਖ | 7-9-76 |
| (3) | ਨਗਰਪਾਲਕਾ ਤੋਂ ਉਨ੍ਹਾਂ ਦਾ ਹਿੱਸਾ ਵਸੂਲ ਕਰਨ ਦੀ ਆਖਰੀ ਤਾਰੀਖ | 16-9-76 |

[ਵਿੱਤ ਮੰਤਰੀ]

(4) ਡਾਇਰੈਕਟਰ ਸਥਾਨਕ ਸਰਕਾਰ, ਪੰਜਾਬ ਨੂੰ ਪ੍ਰਤੀ ਬੇਨਤੀਆਂ ਸਮੇਤ ਰਿਕਸ਼ਾ ਚਾਲਕਾਂ ਅਤੇ ਨਗਰਪਾਲਕਾਵਾਂ ਦੇ ਹਿੱਸੇ ਭੇਜਣ ਦੀ ਆਖਰੀ ਮਿਤੀ 23-9-76

(5) ਟਰਾਂਜ਼ਿਸਟਰ ਮੁਹੱਈਆ ਕਰਨ ਦੀ ਆਖਰੀ ਮਿਤੀ 30-10-76

[ਆਈਟਮ 6(5) ਬਾਰੇ ਕਾਰਵਾਈ ਤਕਨੀਕੀ ਕਮੇਟੀ ਵਲੋਂ ਟਾਈਮ ਬਾਊਂਡ ਸ਼ੈਡਿਊਲ ਮੁਤਾਬਿਕ ਕੀਤੀ ਜਾਵੇਗੀ।]

ਸਰਕਾਰ ਇਹ ਚਾਹੁੰਦੀ ਹੈ ਕਿ ਇਸ ਮਾਮਲੇ ਨੂੰ ਪਰਮ ਅਗੇਤ ਦਿਤੀ ਜਾਵੇ ਅਤੇ ਉਪਰੋਕਤਨਿਰਧਾਰਤ ਮਿਤੀ ਅਤੇ ਸਮੇਂ ਅਨੁਸਾਰ ਕਾਰਵਾਈ ਕੀਤੀ ਜਾਵੇ। ਸਰਕਾਰ ਆਸ ਕਰਦੀ ਹੈ ਕਿ ਸਮੂਹ ਅਧਿਕਾਰੀ ਹਦਾਇਤਾਂ ਦੀ ਇੰਨ ਬਿੰਨ ਪਾਲਣਾ ਕਰਨਗੇ ਅਤੇ ਮਿੱਥੇ ਹੋਏ ਸਮੇਂ ਵਿਚ ਸਾਰੀ ਕਾਰਵਾਈ ਪੂਰੀ ਕਰਨਗੇ।

7. ਇਹ ਵਿੱਤ ਵਿਭਾਗ ਦੇ ਗੈਰ ਸਰਕਾਰੀ ਨੰ: 3703-3ਐਫ. ਜੀ. (2)-76, ਮਿਤੀ 20 ਜੁਲਾਈ, 1976 ਨਾਲ ਉਨ੍ਹਾਂ ਵਲੋਂ ਦਿਤੀ ਗਈ ਸਹਿਮਤੀ ਦੇ ਤਹਿਤ ਜਾਰੀ ਕੀਤਾ ਗਿਆ।

(ਸਹੀ)....

ਉਪ ਸਕੱਤਰ, ਸਥਾਨਕ ਸਰਕਾਰ, (2),
ਵਾ: ਸਕੱਤਰ ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਨੰ: 7877-2ਸੀ2-76/29796, ਮਿਤੀ 12 ਅਗਸਤ, 1976

ਇਸ ਦਾ ਇਕ ਉਤਾਰਾ ਕਮਿਸ਼ਨਰ, ਜਲੰਧਰ, ਪਟਿਆਲਾ ਅਤੇ ਫਿਰੋਜ਼ਪੁਰ ਡਵੀਜ਼ਨ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿਤ ਭੇਜਿਆ ਜਾਂਦਾ ਹੈ।

(ਸਹੀ)....

ਉਪ-ਸਕੱਤਰ, ਸਥਾਨਕ ਸਰਕਾਰ (2)
ਵਾ: ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਨੰ: 7877-2ਸੀ2-76/29797, ਮਿਤੀ 12 ਅਗਸਤ, 1977

ਇਸ ਦਾ ਇਕ ਉਤਾਰਾ :—

(1) ਡਿਪਟੀ ਡਾਇਰੈਕਟਰ, ਸਥਾਨਕ ਸਰਕਾਰ, ਅੰਮ੍ਰਿਤਸਰ, ਜਲੰਧਰ, ਲੁਧਿਆਣਾ, ਪਟਿਆਲਾ ਅਤੇ ਫਿਰੋਜ਼ਪੁਰ।

(2) ਪੰਜਾਬ ਰਾਜ ਵਿਚ ਸਮੂਹ ਐਸ. ਡੀ. ਓ. (ਸਿਵਲ) ਅਤੇ

(3) ਪੰਜਾਬ ਰਾਜ ਵਿਚ ਸਮੂਹ ਨਗਰਪਾਲਕਾਵਾਂ ਦੇ ਕਾਰਜ ਸਾਧਕ ਅਫਸਰ ਅਤੇ ਨੋਟੀ-ਫਾਈਡ ਏਰੀਆ ਕਮੇਟੀਆਂ ਦੇ ਸਕੱਤਰ/ਸਕੱਤਰਾਂ ;

ਨੂੰ ਸੂਚਨਾ ਤੇ ਜ਼ਰੂਰੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ।

(ਸਹੀ) ....

ਉਪ-ਸਕੱਤਰ, ਸਥਾਨਕ ਸਰਕਾਰ (2)
ਵਾ : ਸਕਤਰ ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਨੰ : 7877-2ਸੀ2-76/29798, ਮਿਤੀ 12 ਅਗਸਤ, 1976

ਇਸ ਦਾ ਇਕ ਉਤਾਰਾ ਨਿਰਦੇਸ਼ਕ, ਲੋਕ ਸੰਪਰਕ ਵਿਭਾਗ, ਪੰਜਾਬ ਨੂੰ ਭੇਜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਇਸ ਸਕੀਮ ਬਾਰੇ ਪਬਲੀਸਿਟੀ ਰੇਡੀਓ ਪਰੈਸ ਅਤੇ ਟੈਲੀਵੀਜ਼ਨ ਰਾਹੀਂ ਕਰਵਾਈ ਜਾਵੇ।

(ਸਹੀ) ....

ਉਪ-ਸਕੱਤਰ ਸਥਾਨਕ ਸਰਕਾਰ (2),
ਵਾ : ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਨੰ : 7877-2ਸੀ2-76/29799, ਮਿਤੀ 12 ਅਗਸਤ, 1976

ਇਸ ਦਾ ਇਕ ਉਤਾਰਾ ਨਿਮਨਲਿਖਤ ਨੂੰ ਸੂਚਨਾ ਅਤੇ ਲੋੜੀਂਦੀ ਕਾਰਵਾਈ ਹਿੱਤ ਭੇਜਿਆ ਜਾਂਦਾ ਹੈ :—

(1) ਡਾਇਰੈਕਟਰ, ਸਥਾਨਕ ਸਰਕਾਰ, ਪੰਜਾਬ, ਚੰਡੀਗੜ੍ਹ।
(2) ਅੱਪਰ ਕੰਟਰੋਲਰ ਆਫ ਸਟੋਰਜ਼, ਪੰਜਾਬ, ਚੰਡੀਗੜ੍ਹ।
(3) ਮੈਨੇਜਿੰਗ ਡਾਇਰੈਕਟਰ, ਪੰਜਾਬ ਸਟੇਟ ਉਦਯੋਗਿਕ ਨਿਗਮ, ਚੰਡੀਗੜ੍ਹ।
(4) ਸ੍ਰੀ ਵਰਿੰਦਰ ਮੋਹਨ, ਮੈਨੇਜਿੰਗ ਡਾਇਰੈਕਟਰ, ਪੰਜਾਬ ਸੈਮੀ ਕਨਡਕਟਰ ਡੀਵਾਈਸਿਜ਼, ਲਿਮਟਿਡ, ਕੋਠੀ ਨੰ : 14 ਸੈਕਟਰ-10 ਏ, ਚੰਡੀਗੜ੍ਹ।
(5) ਸ੍ਰੀ ਚੰਦਰ ਮੋਹਨ, ਮੈਨੇਜਿੰਗ ਡਾਇਰੈਕਟਰ, ਪੰਜਾਬ ਟਰੈਕਟਰਜ਼, ਸੈਕਟਰ-9, ਚੰਡੀਗੜ੍ਹ।

(ਸਹੀ) ....

ਉਪ ਸਕੱਤਰ, ਸਥਾਨਕ ਸਰਕਾਰ (2),
ਵਾ : ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ, ਵਿਭਾਗ।

ਨੰ : 7877-2ਸੀ2-76/29800, ਮਿਤੀ 12 ਅਗਸਤ, 1976

ਇਸ ਦਾ ਇਕ ਉਤਾਰਾ ਕਮਿਸ਼ਨਰ, ਵਿੱਤ ਅਤੇ ਸਕੱਤਰ, ਪੰਜਾਬ ਸਰਕਾਰ ਵਿੱਤ ਵਿਭਾਗ

[ਵਿੱਤ ਮੰਤਰੀ]

ਨੂੰ ਉਨ੍ਹਾਂ ਦੇ ਗੈ: ਸ: ਪ: ਨੰ: 3703-3 ਐਫ-ਜੀ-II-76, ਮਿਤੀ 20 ਜੁਲਾਈ 1976 ਦੇ ਹਵਾਲੇ ਵਿਚ ਸੂਚਨਾ ਹਿੱਤ ਭੇਜਿਆ ਜਾਂਦਾ ਹੈ।

(ਸਹੀ) ....

ਉਪ ਸਕੱਤਰ, ਸਥਾਨਕ ਸਰਕਾਰ (2),
ਵਾ: ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਸੇਵਾ ਵਿਖੇ

ਕਮਿਸ਼ਨਰ, ਵਿਤ ਅਤੇ ਸਕੱਤਰ, ਪੰਜਾਬ ਸਰਕਾਰ,
ਵਿੱਤ ਵਿਭਾਗ।

ਇਕ ਉਤਾਰਾ ਨਿੱਜੀ ਸਕੱਤਰ/ਮੁੱਖ ਮੰਤਰੀ, ਮੰਤਰੀ, ਰਾਜ ਮੰਤਰੀ ਅਤੇ ਉਪ ਮੰਤਰੀਆਂ ਨੂੰ ਮੁੱਖ ਮੰਤਰੀ, ਮੰਤਰੀ, ਰਾਜ ਮੰਤਰੀ ਅਤੇ ਉਪ ਮੰਤਰੀਆਂ ਦੀ ਜਾਣਕਾਰੀ ਲਈ ਭੇਜਿਆ ਜਾਂਦਾ ਹੈ।

(ਸਹੀ) ....

ਉਪ ਸਕੱਤਰ, ਸਥਾਨਕ ਸਰਕਾਰ (2),
ਵਾ: ਸਕੱਤਰ, ਪੰਜਾਬ ਸਰਕਾਰ, ਸਥਾਨਕ ਸਰਕਾਰ ਵਿਭਾਗ।

ਸੇਵਾ ਵਿਖੇ

ਨਿੱਜੀ ਸਕੱਤਰ/ਮੁੱਖ ਮੰਤਰੀ, ਮੰਤਰੀ, ਰਾਜ ਮੰਤਰੀ ਅਤੇ ਉਪ ਮੰਤਰੀ, ਪੰਜਾਬ।

ਗੈ: ਸ: ਨੰ: 7877-2ਸੀ2-76/, ਮਿਤੀ 12 ਅਗਸਤ, 1976

**ਬਿਨਾਂ ਨਿਸ਼ਾਨ ਪ੍ਰਸ਼ਨ ਨੰ: 37**

(ਇਸ ਪ੍ਰਸ਼ਨ ਨੂੰ ਅੱਗੇ ਪਾਉਣ ਲਈ ਬੇਨਤੀ ਕੀਤੀ ਗਈ ਹੈ)

ਵਿਧਾਨ ਸਭਾ ਦੇ ਸਵਾਲ ਨੰ: 37 ਜੋ ਮਿਤੀ 13 ਜਨਵਰੀ, 1978 ਲਈ ਅਨਸਟਾਰਡ ਸਵਾਲਾਂ ਦੀ ਸੂਚੀ ਵਿਚ ਕਾਮਰੇਡ ਸੱਤ ਪਾਲ ਡਾਂਗ, ਐਮ. ਐਲ. ਏ. ਦੇ ਨਾਂ ਹੇਠ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿਤਾ ਜਾਵੇਗਾ।

(ਸਹੀ) ....
ਵਿਕਾਸ ਅਤੇ ਪੰਚਾਇਤ ਮੰਤਰੀ, ਪੰਜਾਬ।

ਸਕੱਤਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ।

**ਗੈ: ਸ: ਨੰ: 476-5ਸਸ-3-78, ਮਿਤੀ ਚੰਡੀਗੜ੍ਹ, 11 ਜਨਵਰੀ, 1978।**

## ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਦੰਦਾਂ ਦੇ ਸਰਕਾਰੀ ਹਸਪਤਾਲ ਦੁਆਰਾ ਬਨਾਵਟੀ ਦੰਦ ਸਪਲਾਈ ਕਰਨਾ ।

38. **ਕਾਮਰੇਡ ਸੱਤ ਪਾਲ ਡਾਂਗ :** ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1975, 1976 ਅਤੇ 1977 ਦੇ ਦੌਰਾਨ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਅੰਮ੍ਰਿਤਸਰ ਅਤੇ ਪਟਿਆਲਾ ਵਿਖੇ ਦੰਦਾਂ ਦੇ ਸਰਕਾਰੀ ਹਸਪਤਾਲਾਂ ਨੇ ਬਨਾਵਟੀ ਦੰਦ ਮੁਫਤ ਮੁਹੱਈਆ ਕੀਤੇ ;

(ਅ) ਉਕਤ ਸਮੇਂ ਦੇ ਦੌਰਾਨ ਅਜਿਹੇ ਕੇਸਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਵਿੱਚ ਉਕੱਤ ਹਸਪਤਾਲਾਂ ਨੇ ਅਦਾਇਗੀ ਦੇ ਆਧਾਰ ਤੇ ਬਨਾਵਟੀ ਦੰਦ ਸਪਲਾਈ ਕੀਤੇ ਅਤੇ ਸਾਲ ਵਾਰ ਇਸ ਤਰ੍ਹਾਂ ਕਿੰਨੀ ਰਕਮ ਪ੍ਰਾਪਤ ਹੋਈ ?

**ਸਰਦਾਰ ਆਤਮਾ ਸਿੰਘ** (ਵਿਕਾਸ ਅਤੇ ਪੰਚਾਇਤ ਮੰਤਰੀ) :

| | | | |
|---|---|---|---|
| (ੳ) | 1975 | 558 | |
| | 1976 | 816 | |
| | 1977 | 632 | |
| (ਅ) | 1975 | 421 | ਰੁਪਏ 14,164.50 |
| | 1976 | 474 | ਰੁਪਏ 13,378.50 |
| | 1977 | 453 | ਰੁਪਏ 16,406.00 |

ਬਿਨਾਂ ਨਿਸ਼ਾਨ ਪ੍ਰਸ਼ਨ ਨੰ : 65

(ਇਸ ਪ੍ਰਸ਼ਨ ਨੂੰ ਅੱਗੇ ਪਾਉਣ ਲਈ ਬੇਨਤੀ ਕੀਤੀ ਗਈ ਹੈ)

ਵਿਸ਼ਾ :—ਅਨਸਟਾਰਡ ਸੁਆਲ ਨੰ : 65 ਵਲੋਂ ਕਾਮਰੇਡ ਦਰਸ਼ਨ ਸਿੰਘ ਝਬਾਲ, ਐਮ. ਐਲ. ਏ. ਬਾਬਤ ਪੰਜਾਬ ਭੂਮੀ ਸੁਧਾਰ ਐਕਟ, 1972 ਦੇ ਲਾਗੂ ਹੋਣ ਤੋਂ ਬਾਅਦ ਭੂੰਮੀ ਦੀ ਜੋਤ ।

ਸਭਾ ਦੇ ਸੁਆਲ ਨੰ : 65 ਜੋ ਮਿਤੀ 13 ਜਨਵਰੀ, 1978 ਲਈ ਅਨਸਟਾਰਡ ਸੁਆਲਾਂ ਦੀ ਸੂਚੀ ਵਿੱਚ ਸ੍ਰੀ ਦਰਸ਼ਨ ਸਿੰਘ ਝਬਾਲ, ਦੇ ਵਲੋਂ ਦਰਜ ਹੈ, ਦਾ ਜਵਾਬ ਅਜੇ ਤਿਆਰ ਨਹੀਂ ਹੋਇਆ ਹੈ ।

ਸਬੰਧਤ ਸੂਚਨਾ ਇਕੱਤਰ ਹੋ ਜਾਣ ਤੇ ਜਵਾਬ ਤੁਰੰਤ ਭੇਜ ਦਿੱਤਾ ਜਾਵੇਗਾ ।

(ਸਹੀ) ....

ਮਾਲ ਤੇ ਪੁਨਰਵਾਸ ਮੰਤਰੀ, ਪੰਜਾਬ ।

ਸਕੱਤਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

ਗੈ. ਸ. ਪੱਤਰ ਨੰ : 72-ਭਸ.(2)-78/604
ਚੰਡੀਗੜ੍ਹ ਮਿਤੀ 11 ਜਨਵਰੀ, 1978.

**Death of a person due to Electrocution in Tarn Taran Sub-Division**

**66. Comrade Darshan Singh Jhabal :** Will the Chief Minister be pleased to state :—

(a) whether any person died due to electrocution on the 8th August, 1976 in Tarn Taran Sub-Division of the Punjab State Electricity Board ; if so, the details of the action taken by the Government in this connection ;

(b) whether the Government received any application from the relatives of the deceased ; if so, the action, if any, taken thereon ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਸ੍ਰੀ ਕਲਿਆਨ ਸਿੰਘ ਦੀ 8-8-1976 ਨੂੰ ਬਿਜਲੀ ਦੇ ਕਰੰਟ ਲੱਗਣ ਕਾਰਨ ਮੌਤ ਹੋ ਗਈ ਸੀ। ਖਪਤਕਾਰ ਨੇ ਅਨ-ਅਧਿਕਾਰਿਤ ਤੌਰ ਤੇ 100 ਫੁੱਟ ਤਾਰ ਆਪਣੀ ਦੁਕਾਨ ਤੋਂ ਰਿਹਾਇਸ਼ੀ ਮਕਾਨ ਤੱਕ ਲਗਾਈ ਹੋਈ ਸੀ। ਵਰਖਾ ਦੇ ਕਾਰਨ ਇਹ ਅਨ-ਅਧਿਕਾਰਿਤ ਲੀਕੇਜ ਹੋਣ ਦੇ ਕਾਰਨ ਬਿਜਲੀ ਦੇ ਕਰੰਟ ਲੱਗਣ ਨਾਲ ਮੌਤ ਹੋਈ। ਪੰਜਾਬ ਰਾਜ ਬਿਜਲੀ ਬੋਰਡ ਇਸ ਹਾਦਸੇ ਦਾ ਜ਼ੰਮੇਵਾਰ ਨਹੀਂ ਹੈ।

(ਅ) ਹਾਂ ਜੀ, ਕਾਨੂੰਨੀ ਨੋਟਿਸ ਮਿਤੀ 16-8-1976 ਨੂੰ ਪ੍ਰਾਪਤ ਹੋਇਆ ਸੀ। ਇਸ ਦਾ ਪ੍ਰੇਖਣ ਕੀਤਾ ਗਿਆ। ਇਸ ਤੋਂ ਜਾਪਦਾ ਹੈ ਕਿ ਖਪਤਕਾਰ ਦੇ ਆਪਣੇ ਦੋਸ਼ ਨਾਲ ਇਹ ਹਾਦਸਾ ਹੋਇਆ। ਇਸ ਲਈ ਕਿਸੇ ਕਿਸਮ ਦੇ ਮੁਆਵਜ਼ੇ ਲਈ ਯੋਗ ਨਹੀਂ ਹੈ। ਇਕ ਪ੍ਰਤੀ ਬੇਨਤੀ ਮਰਨ ਵਾਲੇ ਦੇ ਪਿਤਾ ਵੱਲੋਂ ਮਿਤੀ 16-2-1977 ਨੂੰ ਬੋਰਡ ਨੂੰ ਪ੍ਰਾਪਤ ਹੋਈ। ਪੰਜਾਬ ਸਰਕਾਰ ਨੇ ਵੀ ਇਕ ਪ੍ਰਤੀ ਬੇਨਤੀ ਮਿਤੀ 20-7-1977 ਨੂੰ ਬਿਜਲੀ ਬੋਰਡ ਨੂੰ ਵਿਚਾਰਨ ਲਈ ਭੇਜੀ ਸੀ।

## QUESTIONS OF PRIVILEGE

**Mr. Speaker** : I have received notice of a privilege motion from Comrade Baldev Singh Loomba and three other Members of the C.P.I. group wherein it has been stated that Comrade Satya Pal Dang, Leader of the Group, while speaking in the House on 5th January, 1978, had stated that some damage had been caused to the building of the Public Library at Bhatinda and no action was taken by the Police because the culprits were influential. The Members giving the notice have alleged that the Minister for Excise and Taxation intervened to say that this was absolutely incorrect and that this is a deliberate attempt on the part of the Minister to mislead the House. As per past practice, I am writing a letter to the Minister concerned to clarify the position. On receipt of his reply, I will give my ruling.

**Mr. Speaker** : Hon. Members will kindly recall that a few days ago I had informed the House that I had received notice of a privilege motion from Comrade Darshan Singh Canadian (alongwith four other members) wherein he had alleged that the Chief Minister had committed a breach of Privilege of the members of the House by saying that the C.P.I. joined in welcoming Sanjay Gandhi when he visited Punjab during Emergency. I had then informed the house that as per past practice I was writing

a letter to the Chief Minister to clarify the position and I shall give my ruling after the clarification had been received.

I have now received the clarification from the Chief Minister in which he has stated as under :—

'Before clarifying the contents of my own statement may I draw your attention to the fact that my observations which are the basis of the proposed Privilege Motion, made by me in the context of dealing with a supplementary question which was raised by Shri Vishwanathan. Shri Vishwanathan's supplementary, as recorded in the Vidhan Sabha proceedings, reads as follows :—

"ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਸੰਜੇ ਗਾਂਧੀ ਪੰਜਾਬ ਵਿਚ ਆਉਂਦੇ ਰਹੇ ਤਾਂ ਕਿਸੇ ਮੌਕੇ ਤੇ ਸੀ. ਪੀ. ਆਈ. ਵਾਲਿਆਂ ਨੇ ਕੋਈ ਡੀਮਾਂਸਟਰੇਸ਼ਨ ਕੀਤਾ, ਪਰੋਟੈਸਟ ਕੀਤਾ ਜਾਂ ਕੋਈ ਅਖਬਾਰਾਂ ਵਿਚ ਬਿਆਨ ਦਿੱਤਾ ਹੋਵੇ ?"

Before I could give a reply to the supplementary, Shri Satya Pal Dang interrupted on a point of personal explanation and stated as follows :—

"ਆਨ ਏ ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਅਸੀਂ ਪ੍ਰੋਟੈਸਟ ਕੀਤਾ, ਡੀਮਾਂਸਟਰੇਸ਼ਨ ਕੀਤਾ (ਵਿਘਨ)"

Reverting back to the supplementary which Shri Vishwanathan addressed to the Speaker, I stated as follows :—

"ਕੋਈ ਡੀਮਾਂਸਟਰੇਸ਼ਨ ਨਹੀਂ ਕੀਤਾ ਬਲਕਿ ਜਿਥੋਂ ਤਕ ਮੇਰੀ ਇਨਫਰਮੇਸ਼ਨ ਹੈ ਉਹ ਸੰਜੇ ਗਾਂਧੀ ਦੇ ਪ੍ਰੋਗਰਾਮ ਨੂੰ ਲਾਗੂ ਕਰਾਉਣ ਲਈ ਕਾਂਗਰਸ ਦੇ ਨਾਲ ਹੱਥ ਵਟਾਉਂਦੇ ਰਹੇ।"

As far as the first part of my answer is concerned I have checked up the information available with the Government in connection with the visit of Shri Sanjay Gandhi and no where do we have any record of staging any public demonstration by C.P.I. by way of a protest against Shri Sanjay Gandhi's visit.

As regards the second part of my answer I have already on the floor of the House read out the statements of Shri Satya Pal Dang which clearly point out that C.P.I. was fully supporting the Emergency. In this context, my reference to the programme of Shri Sanjay Gandhi was in fact in relation to the overall programmes of the Congress Government undertaken during the Emergency for which Shri Sanjay Gandhi made these visits. These programmes were receiving the support of the C.P.I.

From what I have stated above, it would be seen that I have made no statement or observation which should be deemed as deliberately misleading the house.'

In view of the clarification given by the Chief Minister I do not give my consent to the question of privilege being raised.

(*Interruption by Comrade Satya Pal Dang*)

[Mr. Speaker]

On the 10th January, 1978, Dr. Kewal Krishan, M.L.A. gave notice of a privilege motion alleging that an important policy statement had been made by the Minister foı Development about the abolition of Block Samitis and introduction of changes in the Panchayati Raj system. I had, on that day, given an interim ruling that I was writing to the Minister concerned and on receipt of his reply, I would give my ruling.

I have since received the requisite clarification from the Minister wherein he has stated that he has been reported out of the context. He has denied having propounded any policy statement about the abolition of Block Samitis saying that it is common knowledge that a sub-Committee of the Cabinet is looking into the question whether the 'two tier' or the 'three tier' system would be good for the working of the Panchayati Raj Institutions in the State and that the question of abolition of the Block Samitis or otherwise could not arise till a decision is taken by the Government on the recommendation of the Cabinet Sub-Committee.

In view of the clarification given by the Minister, I do not give my consent to the question of privilege being raised.

**ਡਾਕਟਰ ਕੇਵਲ ਕ੍ਰਿਸ਼ਨ** : ਮੈਂ ਇੱਕ ਤੁਹਾਨੂੰ ਪਰਤਾਪ ਅਖਬਾਰ ਦੀ ਕਟਿੰਗ ਭੇਜੀ ਸੀ (ਵਿਘਨ)

**Mr. Speaker** : This does not form part of the privilege motion.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਸਭ ਤੋਂ ਪਹਿਲਾਂ ਇਸ ਸੈਸ਼ਨ ਵਿਚ ਸਾਡੇ ਗਰੁਪ ਵਲੋਂ ਇੱਕ ਪ੍ਰਿਵਲੇਜ ਮੋਸ਼ਨ ਦਿੱਤੀ ਗਈ ਸੀ। ਇਸ ਸਦਨ ਵਿਚ ਜਿਹੜੀਆਂ ਪ੍ਰੋਸੀਡਿੰਗਜ਼ ਹੁੰਦੀਆਂ ਰਹੀਆਂ (ਵਿਘਨ)।

**ਸ੍ਰੀ ਸਪੀਕਰ** : ਮੈਂ ਉਸ ਤੇ ਹੁਣ ਆ ਹੀ ਰਿਹਾ ਹਾਂ, ਜੇ ਤੁਸੀਂ ਮੈਨੂੰ ਇਜਾਜ਼ਤ ਦਿਓ..

---

## CALL ATTENTION NOTICES UNDER RULE 66
## (No. 58)
## (Converted from Adjournment Motion)

**Mr. Speaker** : Hon. Members will kindly re-call that in the afternoon sitting of yesterday, I had agreed to a request made by Members of the Opposition Party that the adjournment motion regarding the abnormal situation obtaining in Bhatinda should be converted into a Call Attention Notice. I have accordingly admitted the Call Attention Notice received from Shri Balram Jakhar and Sardar Beant Singh, M.L.A.s. :—

> 'To draw the attention of the Government towards an abnormal situation prevailing in Bhatinda District which is causing anxiety and resentment among the local population'.

I would request the Hon. Chief Minister to make it convenient to make a **statement in this connection during the course of this sitting.

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ, ਸਰ। ਸਪੀਕਰ ਸਾਹਿਬ, ਸਾਡੇ ਗਰੁੱਪ ਨੇ ਇਕ ਪ੍ਰਿਵਿਲਿਜ ਮੋਸ਼ਨ ਦਿਤੀ ਸੀ।

---

**The statement of the Chief Minister appears on P. 104 infra

**ਸ਼੍ਰੀ ਸਪੀਕਰ** : ਅਸੀਂ 1 ਵਜੇ ਉਸ ਦੇ ਬਾਰੇ ਗੱਲ ਕਰਾਂਗੇ ।

## POINT OF ORDER *re*: ADJOURNMENT MOTION

**ਕਾਮਰੇਡ ਸੱਤ ਪਾਲ ਡਾਂਗ** : ਪੁਆਇੰਟ ਆਫ ਆਰਡਰ ਸਰ । ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਇੰਪਲਾਈਜ਼ ਦੇ ਬਾਰੇ ਵਿਚ ਪਰ ਤੁਸੀਂ ਉਹ ਕੱਲ੍ਹ ਰਿਜੈਕਟ ਕਰ ਦਿਤੀ ਸੀ। ਤੁਸੀਂ ਐਸ਼ੋਰੇਂਸ ਦਿਤੀ ਸੀ ਕਿ ਇਸ ਨੂੰ ਫਿਰ ਕੰਸਿਡਰ ਕਰੋਗੇ ਇਸ ਕਰਕੇ ਅਸੀਂ ਫਿਰ ਦਿਤੀ ਸੀ । ਪਰ ਫਿਰ ਤੁਸੀਂ ਰਿਜੈਕਟ ਕਰ ਦਿਤੀ ਸੀ। ਸਪੀਕਰ ਸਾਹਿਬ, ਇਹ ਬੜਾ ਅਹਿਮ ਮਾਮਲਾ ਹੈ। (ਵਿਘਨ) ਜਿਹੜਾ ਪੇ ਕਮਿਸ਼ਨ ਸਰਕਾਰ ਨੇ ਮੁਕੱਰਰ ਕੀਤਾ ਹੈ ਉਸ ਨਾਲ ਇੰਪਲਾਈਜ਼ ਦੀ ਸੈਟਿਸਫੈਕਸ਼ਨ ਨਹੀਂ ਹੋਈ। ਇਸ ਲਈ ਮੈਂ ਕਹਾਂਗਾ ਕਿ ਜਿੰਨੀਆਂ ਇੰਪਲਾਈਜ਼ ਦੀਆਂ ਆਰਗੇਨਾਈਜ਼ੇਸ਼ਨਜ਼ ਹਨ ਉਨ੍ਹਾਂ ਦੇ ਰਿਪਰੀਜ਼ੈਂਟੇਟਿਵਜ਼ ਨੂੰ ਬੁਲਾਕੇ ਉਨ੍ਹਾਂ ਨਾਲ ਗੱਲ ਕੀਤੀ ਜਾਵੇ । ਉਹ ਇਸ ਪੇ ਕਮਿਸ਼ਨ ਦਾ ਬਾਈਕਾਟ ਕਰ ਰਹੇ ਹਨ। ਉਨ੍ਹਾਂ ਦੀ ਇਸ ਨਾਲ ਸੈਟਿਸਫੈਕਸ਼ਨ ਨਹੀਂ ਹੋਈ। ਉਹ 8 ਫਰਵਰੀ ਨੂੰ ਹੜਤਾਲ ਕਰ ਰਹੇ ਹਨ ਅਤੇ ਧਰਨੇ ਮਾਰੇ ਜਾ ਰਹੇ ਹਨ।

**ਸ਼੍ਰੀ ਸਪੀਕਰ** : ਮੈਂ ਇਸ ਗੱਲ ਦਾ ਅਹਿਸਾਸ ਕਰਦਾ ਹਾਂ। ਅਸੀਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗੇ ਕਿ ਇਸ ਮਸਲੇ ਉਤੇ ਵਿਚਾਰ ਕਰਕੇ ਸਮਝੌਤੇ ਦਾ ਕੋਈ ਰਾਹ ਕੱਢਿਆ ਜਾਵੇ ਤਾਕਿ ਕੋਈ ਫੈਸਲਾ ਹੋ ਜਾਵੇ । ਮੈਂ ਚੀਫ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਸ ਪੱਖ ਵਿਚ ਹਰ ਕਦਮ ਚੁੱਕਣੇ ਚਾਹੀਦੇ ਹਨ ਅਤੇ ਹਾਊਸ ਦੇ ਸਾਰੇ ਲੀਡਰਾਂ ਨੂੰ ਸੱਦ ਕੇ ਉਨ੍ਹਾਂ ਨਾਲ ਵਿਚਾਰ ਕਰ ਲਿਆ ਜਾਵੇ ਤਾਂ ਬਿਹਤਰ ਹੋਵੇਗਾ ।

**ਮੁੱਖ ਮੰਤਰੀ** : ਮੈਨੂੰ ਬੜੀ ਖੁਸ਼ੀ ਹੋਵੇਗੀ ਕਿ ਆਪੋਜ਼ੀਸ਼ਨ ਦੇ ਲੀਡਰ ਆ ਕੇ ਮੇਰੇ ਨਾਲ ਗੱਲ ਕਰ ਲੈਣ। ਮੈਂ ਉਹਨਾਂ ਨੂੰ ਵੈਲਕਮ ਕਰਾਂਗਾ। ਸਰਵਿਸ ਦੇ ਨੁਮਾਇੰਦਿਆਂ ਨੂੰ ਵੀ ਵੈਲਕਮ ਕਰਾਂਗਾ। ਉਹ ਮੇਰੇ ਨਾਲ ਗੱਲ ਕਰ ਲੈਣ। ਮੈਂ ਚਾਹੁੰਦਾ ਹਾਂ ਕਿ ਹਰ ਮਸਲਾ ਨੇਗੋਸ਼ੀਏਸ਼ਨ ਨਾਲ ਹੱਲ ਹੋਵੇ।

**ਸਰਦਾਰ ਕ੍ਰਿਪਾਲ ਸਿੰਘ** : ਇਕੱਲੇ ਆਪੋਜ਼ੀਸ਼ਨ ਦਾ ਹੀ ਸਵਾਲ ਨਹੀਂ ਹੈ। ਅਸੀਂ ਵੀ ਬੇਨਤੀ ਕੀਤੀ ਸੀ। ਸਾਨੂੰ ਵੀ ਇਸ ਵਿਚ ਐਸੋਸ਼ੀਏਟ ਕਰਨਾ ਚਾਹੀਦਾ ਹੈ।

**ਸ਼੍ਰੀ ਸਪੀਕਰ** : ਸਰਦਾਰ ਕਿਰਪਾਲ ਸਿੰਘ ਹੋਰਾਂ ਨੂੰ ਵੀ ਐਸੋਸ਼ੀਏਟ ਕਰਨਾ ਚਾਹੀਦਾ ਹੈ। (ਵਿਘਨ) ਉਹ ਤਾਂ ਕਹਿੰਦੇ ਹਨ ਕਿ ਸਾਰੇ ਆ ਜਾਣ।

**ਸਰਦਾਰ ਕਿਰਪਾਲ ਸਿੰਘ** : ਉਨ੍ਹਾਂ ਨੇ ਕਿਹਾ ਹੈ ਕਿ ਆਪੋਜ਼ੀਸ਼ਨ ਵਾਲੇ ਆ ਜਾਣ। ਉਹ ਹੀ ਉਨ੍ਹਾਂ ਦੀ ਚੌਧਰ ਦਾ ਠੇਕਾ ਲੈ ਕੇ ਨਹੀਂ ਬੈਠੇ ਹੋਏ।

## CALL ATTENTION NOTICES UNDER RULE 66
*(Resumption)*

(ਕ੍ਰਮ ਨੰ: 43)

**ਸਰਦਾਰ ਪ੍ਰਹਿਲਾਦ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ ਅਰਥਾਤ, ਮਹਿਕਮਾ ਸਹਿਕਾਰਤਾ ਵਿਚ ਹਰ ਜ਼ਿਲ੍ਹੇ ਵਿਚ ਜੋ ਸੈਂਟਰਲ ਕੋਆਪਰੇਟਿਵ ਬੈਂਕਾਂ ਵਿਚ ਜੋ ਐਗਰੀਕਲਚਰਲ ਫੀਲਡ ਅਫਸਰ ਨਿਯੁਕਤ ਕੀਤੇ ਗਏ ਸੀ ਉਨ੍ਹਾਂ ਨੂੰ ਹੁਣ ਹਟਾਇਆ ਜਾ ਰਿਹਾ ਹੈ ਜਿਸਦੇ ਕਾਰਨ ਓਨ੍ਹਾਂ ਸਾਰੇ ਲੋਕਾਂ ਵਿਚ ਬੜੀ ਬੇਚੈਨੀ ਪਾਈ ਜਾਂਦੀ ਹੈ। ਕੀ ਸਰਕਾਰ ਇਸ ਬਾਰੇ ਸਦਨ ਵਿਚ ਬਿਆਨ ਦੇਣ ਦੀ ਖੇਚਲ ਕਰੇਗੀ ?

**ਸਰਦਾਰ ਜਸਵਿੰਦਰ ਸਿੰਘ ਬਰਾੜ** (ਸਹਿਕਾਰਤਾ ਮੰਤਰੀ) : ਸਪੀਕਰ ਸਾਹਿਬ, 17 ਐਗਰੀਕਲਚਰਲ ਐਕਸਟੈਨਸ਼ਨ ਆਫੀਸਰ ਸੈਂਟਰਲ ਕੋਆਪਰੇਟਿਵ ਬੈਂਕਾਂ ਅਤੇ ਪੰਜਾਬ ਸਟੇਟ ਕੋਆਪਰੇਟਿਵ ਬੈਂਕ ਵਿਚ

[ਸਹਿਕਾਰਤਾ ਮੰਤਰੀ]

ਇਕ ਪਲੈਨ ਅਧੀਨ ਲਗੇ ਹੋਏ ਹਨ। ਸਕੀਮ ਦੇ ਅਧੀਨ ਖਰਚੇ ਦਾ ਕੁਝ ਹਿੱਸਾ ਬੈਂਕਾਂ ਨੂੰ ਸਰਕਾਰ ਦੁਆਰਾ ਸਬਸਿਡੀ ਦੇ ਤੌਰ ਤੇ ਇਨ੍ਹਾਂ ਕਰਮਚਾਰੀਆਂ ਦੇ ਲਈ ਦਿਤਾ ਜਾਂਦਾ ਹੈ। ਸਰਕਾਰ ਅਗਲੇ ਸਾਲ ਤੋਂ ਸਬਸਿਡੀ ਬੰਦ ਕਰਨ ਦਾ ਵਿਚਾਰ ਰਖਦੀ ਹੈ। ਇਸ ਲਈ ਇਨ੍ਹਾਂ ਪੋਸਟਾਂ ਦਾ ਜਾਰੀ ਰਹਿਣਾ ਬੈਂਕਾਂ ਦੇ ਬੋਰਡਾਂ ਦੇ ਫੈਸਲੇ ਤੇ ਨਿਰਭਰ ਹੈ। ਅਜੇ ਤੱਕ ਕਿਸੇ ਬੈਂਕ ਨੇ ਇਨ੍ਹਾਂ ਕਰਮਚਾਰੀਆਂ ਨੂੰ ਹਟਾਉਣ ਦਾ ਫੈਸਲਾ ਨਹੀਂ ਕੀਤਾ। ਸਪੀਕਰ ਸਾਹਿਬ, ਮੈਂ ਹਾਊਸ ਦੀਆਂ ਫੀਲਿੰਗਜ਼ ਬੈਂਕਾਂ ਨੂੰ ਕਨਵੇ ਕਰ ਦੇਵਾਂਗਾ। ਸਬਸਿਡੀ ਜਿਹੜੀ ਗੌਰਮਿੰਟ ਵਲੋਂ ਮਿਲਦੀ ਹੈ ਉਹ ਪਹਿਲੇ ਸਾਲ 75 ਪ੍ਰਤੀਸ਼ਤ, ਦੂਸਰੇ ਸਾਲ 50 ਪ੍ਰਤੀਸ਼ਤ, ਤੀਜੇ ਸਾਲ 50 ਪ੍ਰਤੀਸ਼ਤ ਅਤੇ ਚੌਥੇ ਸਾਲ 25 ਪ੍ਰਤੀਸ਼ਤ ਹੈ। ਇਕ ਡਿਪਟੀ ਡਾਇਰੈਕਟਰ ਐਗਰੀਕਲਚਰ ਵਿਭਾਗ ਤੋਂ ਡੈਪੂਟੇਸ਼ਨ ਤੇ ਲੱਗਾ ਹੋਇਆ ਸੀ ਪਰ ਉਦੋਂ ਦੀ ਗੌਰਮਿੰਟ ਨੇ, ਜੋ ਕਿ ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਲੋਕਾਂ ਦੀ ਸਰਕਾਰ ਸੀ, ਨੇ ਇਹ ਪੋਸਟ ਵਿਦਡਰਾ ਕਰ ਲਈ। ਇਸ ਸਾਰੇ ਕੰਮ ਤੇ ਜਿਹੜਾ ਖਰਚਾ ਆਉਂਦਾ ਹੈ ਉਹ 1,71,400 ਰੁਪਏ ਹੈ। ਮੈਂ ਐਨੀ ਗੱਲ ਕਹਿ ਸਕਦਾ ਹਾਂ ਕਿ ਇਹ ਮੁਲਾਜ਼ਮ ਬੈਂਕਾਂ ਨੇ ਰੱਖੇ ਹੋਏ ਹਨ ਅਤੇ ਇਹ ਅਟਾਨੋਮਸ ਅਦਾਰੇ ਹਨ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਾਰੇ ਦੇ ਸਾਰੇ 36 ਬੰਦੇ ਹਨ। ਇਹ ਜਦ ਰੱਖੇ ਗਏ ਸੀ ਤਾਂ ਉਦੋਂ ਪੋਸਟਾਂ ਐਡਵਰਟਾਇਜ਼ ਹੋਈਆਂ ਸਨ। ਉਨ੍ਹਾਂ ਨੂੰ ਲੱਗਿਆਂ ਨੂੰ 11-11 ਮਹੀਨੇ ਹੋ ਗਏ ਹਨ। ਉਨ੍ਹਾਂ ਵਿਚੋਂ ਕਈ ਓਵਰ ਏਜ ਹੋਣ ਵਾਲੇ ਹਨ ਅਤੇ ਕਈ ਹੋ ਵੀ ਗਏ ਹਨ। ਇਸ ਕਰਕੇ ਮੈਂ ਵਜ਼ੀਰ ਸਾਹਿਬ ਤੋਂ ਭਰੋਸਾ ਲੈਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕੱਢਿਆ ਨਾ ਜਾਵੇ।

**ਸਹਿਕਾਰਤਾ ਮੰਤਰੀ** : ਸਪੀਕਰ ਸਾਹਿਬ, ਜੇ ਮੇਰੇ ਇਕੱਲੇ ਦੇ ਵੱਸ ਦੀ ਗੱਲ ਹੋਵੇ ਜਾਂ ਮੇਰੇ ਮਹਿਕਮੇ ਦੇ ਇਕੱਲੇ ਦੇ ਵੱਸ ਦੀ ਗੱਲ ਹੋਵੇ ਤਾਂ ਮੈਂ ਕੋਈ ਭਰੋਸਾ ਦੇ ਸਕਦਾ ਹਾਂ। ਲੇਕਿਨ ਇਹ ਗੱਲ ਦੂਜੇ ਮਹਿਕਮੇ ਨਾਲ ਵੀ ਤੁਅੱਲਕ ਰੱਖਦੀ ਹੈ ਜਿਸ ਨੇ ਸਾਨੂੰ ਸਬਸਿਡੀ ਦੇਣੀ ਹੈ। ਮੈਂ ਬੇਨਤੀ ਕੀਤੀ ਹੈ ਕਿ ਸੈਂਟਰਲ ਕੋਆਪਰੇਟਿਵ ਬੈਂਕਾਂ ਵਿਚ ਜਿਥੇ ਇਹ ਮੁਲਾਜ਼ਮ ਲੱਗੇ ਹਨ ਸਾਡੀ ਉਨ੍ਹਾਂ ਨਾਲ ਪੂਰੀ ਹਮਦਰਦੀ ਹੈ ਕਿ ਉਨ੍ਹਾਂ ਦਾ ਕੋਈ ਨੁਕਸਾਨ ਨਾ ਹੋਵੇ। ਸਾਡਾ ਉਨ੍ਹਾਂ ਨੂੰ ਕੋਈ ਨੁਕਸਾਨ ਕਰਨ ਦਾ ਇਰਾਦਾ ਨਹੀਂ ਹੈ। ਉਨ੍ਹਾਂ ਨੂੰ ਕੱਢਣ ਬਾਰੇ ਕੋਈ ਆਰਡਰ੍ਹ ਨਹੀਂ ਹੋਏ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਅਸੀਂ ਇਸ ਬਾਰੇ ਬੈਂਕਾਂ ਨੂੰ ਵੱਧ ਤੋਂ ਵੱਧ ਰਿਕੁਮੈਂਡੇਸ਼ਨ ਕਰੀਏ ਅਤੇ ਜਿੰਨੀ ਵੱਧ ਤੋਂ ਵੱਧ ਉਨ੍ਹਾਂ ਦੀ ਹਮਦਰਦੀ ਕੀਤੀ ਜਾਵੇ ਉਹ ਕੀਤੀ ਜਾਣੀ ਚਾਹੀਦੀ ਹੈ। ਮੈਂ ਹਾਊਸ ਦੀਆਂ ਫੀਲਿੰਗਜ਼ ਉਨ੍ਹਾਂ ਨੂੰ ਕਨਵੇ ਕਰ ਦਿਆਂਗਾਂ।

(ਕ੍ਰਮ ਨੰ. 45)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਮਿਉਨਿਸਪਲ ਕਾਰਪੋਰੇਸ਼ਨ ਅੰਮ੍ਰਿਤਸਰ ਨੇ ਥੋੜ੍ਹੇ ਦਿਨਾਂ ਤੋਂ ਮਕਾਨਾਂ ਦੇ ਛੱਜਿਆਂ ਅਤੇ ਦੁਕਾਨਾਂ ਦੇ ਥੜਿਆਂ ਉਤੇ ਬਹੁਤ ਵੱਡੇ ਟੈਕਸ ਲਗਾ ਦਿਤੇ ਹਨ। ਸ਼ਹਿਰ ਵਿਚ ਨਵੇਂ ਬਣ ਰਹੇ ਜਾਂ ਮੁਕੰਮਲ ਹੋ ਰਹੇ ਮਕਾਨਾਂ ਦੇ ਢਾਉਣ ਦੇ ਨੋਟਿਸ ਦਿਤੇ ਜਾ ਰਹੇ ਹਨ। ਕਾਰਪੋਰੇਸ਼ਨ ਅਧਿਕਾਰੀ ਲੋਕਾਂ ਦੀ ਫਰਿਆਦ ਤੇ ਜਵਾਬ ਦਿੰਦੇ ਹਨ ਕਿ ਕਾਰਪੋਰੇਸ਼ਨ ਐਕਟ ਵਿਚ ਬਿਨਾਂ ਇਜਾਜ਼ਤ ਬਣ ਰਹੇ ਜਾਂ ਪੁਰਾਣੇ ਮਿਉਨਿਸਪਲ ਬਿਲਡਿੰਗ ਬਾਈਲਾਜ਼ ਦੇ ਖਿਲਾਫ ਬਣ ਰਹੀਆਂ ਇਮਾਰਤਾਂ ਨੂੰ ਜੁਰਮਾਨਾ ਲਗਾਕੇ ਸਮਝੌਤਾ ਕਰਨ ਦਾ ਕੋਈ ਕਾਨੂੰਨੀ ਅਧਿਕਾਰ ਨਹੀਂ ਰੱਖਿਆ। ਇਨ੍ਹਾਂ ਮੁਸ਼ੀਬਤਾਂ ਨੇ ਸ਼ਹਿਰੀ ਜ਼ਿੰਦਗੀ ਨਰਕ ਬਣਾਕੇ ਰੱਖ ਦਿੱਤੀ ਹੈ। ਸਰਕਾਰ ਇਨ੍ਹਾਂ ਬੇਇਨਸਾਫੀਆਂ ਨੂੰ ਖਤਮ ਕਰਨ ਲਈ ਕੀਤੀ ਜਾਣ ਵਾਲੀ ਕਾਰਵਾਈ ਦੱਸ ਕੇ ਆਪਣੀ ਪੁਜ਼ੀਸ਼ਨ ਸਪੱਸ਼ਟ ਕਰੇ।

**ਸ੍ਰੀ ਹਿੱਤ ਅਭਿਲਾਸ਼ੀ** (ਆਬਕਾਰੀ ਅਤੇ ਕਰ ਮੰਤਰੀ) : ਕਮਿਸ਼ਨਰ, ਨਗਰ ਨਿਗਮ, ਅੰਮ੍ਰਿਤਸਰ ਨੇ ਰਿਪੋਰਟ ਕੀਤੀ ਹੈ ਕਿ ਮਕਾਨਾਂ ਦੇ ਛੱਜਿਆਂ ਤੇ ਥੜ੍ਹਿਆਂ ਨੂੰ ਬਿਨਾਂ ਇਜਾਜ਼ਤ ਬਣਾਉਣ ਤੇ ਮਿਉਂਸਪਲ ਕਾਰਪੋਰੇਸ਼ਨ ਐਕਟ, 1976 ਦੇ ਸੈਕਸ਼ਨ 244 ਦੀ ਉਲੰਘਣਾ ਹੁੰਦੀ ਹੈ ਤੇ ਸੈਕਸ਼ਨ 243 ਰਾਹੀਂ ਚਲਾਨ ਪੇਸ਼ ਕੀਤੇ ਜਾਂਦੇ ਹਨ।

ਛੱਜਿਆਂ ਤੇ ਥੜ੍ਹਿਆਂ ਦੀ ਸਲਾਨਾ ਫੀਸ ਇਸ ਪ੍ਰਕਾਰ ਹੈ :—

| | | |
|---|---|---|
| ਥੜ੍ਹਿਆਂ ਤੇ | .. | 100 ਰੁਪਏ ਪ੍ਰਤੀ ਵਰਗ ਗਜ਼। |
| ਛੱਜਿਆਂ ਤੇ | .. | 25 ਰੁਪਏ ਪ੍ਰਤੀ ਵਰਗ ਗਜ਼। |

ਬਿਨਾਂ ਇਜਾਜ਼ਤ ਮਕਾਨ ਉਸਾਰੀ ਕਰਨ ਵਾਲੇ ਮਿਉਂਸਪਲ ਕਾਰਪੋਰੇਸ਼ਨ ਐਕਟ ਦੀਆਂ ਧਾਰਾਵਾਂ 258, 269 ਤੇ 270 ਦੀਆਂ ਉਲੰਘਣਾਵਾਂ ਕਰਨ ਤੇ ਚਾਲਾਨ ਪੇਸ਼ ਕੀਤੇ ਜਾਂਦੇ ਹਨ।

ਸਰਕਾਰ ਨੇ ਸਾਲ 1977 ਦੇ ਮੱਧ ਵਿਚ ਫੈਸਲਾ ਕੀਤਾ ਸੀ ਕਿ ਬਜ਼ਾਰਾਂ ਵਿਚੋਂ ਫੱਟਿਆਂ ਤੇ ਤਹਿਬ-ਜਾਰੀ ਵਸੂਲ ਕੀਤੀ ਜਾਵੇ। ਪਿਛਲੇ ਮਹੀਨੇ ਇਕ ਸੰਘਣੇ ਬਾਜ਼ਾਰ ਵਿਚ ਵਸੂਲੀ ਕਰਨ ਲਈ ਚਾਲਾਨ ਭੀ ਪੇਸ਼ ਕੀਤੇ ਸਨ। ਪਰ ਲੋਕਾਂ ਦੀ ਪ੍ਰਤੀ ਕ੍ਰੋਨਤੀ ਨੂੰ ਮੁੱਖ ਰਖਦੇ ਹੋਏ ਅਜੇ ਇਹ ਵਸੂਲੀ ਮੁਲਤਵੀ ਕੀਤੀ ਹੋਈ ਹੈ।

ਮਿਉਂਸਪਲ ਕਾਰਪੋਰੇਸ਼ਨ ਐਕਟ, 1976 ਵਿਚ ਉਲੰਘਣਾ ਨੂੰ ਕੰਪਾਉਂਡ ਕਰਨ ਬਾਰੇ ਮਾਮਲਾ ਸਰਕਾਰ ਦੇ ਵਿਚਾਰ ਅਧੀਨ ਹੈ।

**ਸਰਦਾਰ ਕਿਰਪਾਲ ਸਿੰਘ** : ਵਜ਼ੀਰ ਸਾਹਿਬ ਨੇ ਮੰਨ ਲਿਆ ਹੈ ਕਿ ਮਾਮਲਾ ਵਿਚਾਰ ਅਧੀਨ ਹੈ ਅਤੇ ਮਾਮਲੇ ਦੀ ਨਜ਼ਾਕਤ ਨੂੰ ਮੁੱਖ ਰੱਖਦੇ ਹੋਏ ਸਾਰੇ ਕੇਸ ਅਦਾਲਤ ਨੂੰ ਭੇਜੇ ਜਾ ਰਹੇ ਹਨ। ਅਦਾਲਤ ਵਿਚੋਂ ਤਾਂ ਢਾਹੁਣ ਦੇ ਆਰਡਰ ਹੋਣੇ ਹਨ। ਥੜ੍ਹਿਆਂ ਤੇ ਟੈਕਸ ਮਿਉਂਸਪਲ ਕਾਰਪੋਰੇਸ਼ਨ ਨੇ ਲਾਇਆ ਅਤੇ ਇਸੇ ਤਰ੍ਹਾਂ ਹੀ ਛੱਜਿਆਂ ਤੇ ਟੈਕਸ ਲਾਇਆ ਹੈ। ਮੇਰੀ ਕਾਲ ਅਟੈਨਸ਼ਨ ਮੋਸ਼ਨ ਦਾ ਮਤਲਬ ਇਹ ਹੈ ਕਿ ਇਸ ਮੁਸੀਬਤ ਤੋਂ ਲੋਕਾਂ ਨੂੰ ਬਚਾਉਣ ਲਈ ਸਰਕਾਰ ਕੀ ਉਪਰਾਲਾ ਕਰ ਰਹੀ ਹੈ। ਵਜ਼ੀਰ ਸਾਹਿਬ ਨੇ ਕਿਹਾ ਹੈ ਕਿ ਇਹ ਵਿਚਾਰ ਅਧੀਨ ਹੈ। ਕੀ ਇਹ ਕੋਈ ਐਸਾ ਉਪਰਾਲਾ ਕਰਨਗੇ ਕਿ ਕਾਰਪੋਰਸ਼ਨ ਉਦੋਂ ਤੱਕ ਕੋਈ ਐਕਸ਼ਨ ਨਹੀਂ ਲਵੇਗੀ ਕਿਉਂਕਿ ਮੈਜਿਸਟਰੇਟ ਦੀ ਅਦਾਲਤ ਵਿਚੋਂ ਤਾਂ ਢਾਹੁਣ ਦੇ ਹੁਕਮ ਹੋ ਜਾਣੇ ਹਨ।

**ਆਬਕਾਰੀ ਅਤੇ ਕਰ ਮੰਤਰੀ** : ਇਸ ਗੱਲ ਦੀ ਦਿੱਕਤ ਦਾ ਸਰਕਾਰ ਨੂੰ ਅਹਿਸਾਸ ਹੈ। ਇਸ ਵਾਸਤੇ ਪ੍ਰਬੰਧ ਕੀਤਾ ਜਾ ਰਿਹਾ ਹੈ ਕਿ ਕਿਸੇ ਕਿਸਮ ਦੀ ਨਜਾਇਜ਼ ਦਿੱਕਤ ਨਾ ਹੋਵੇ ਅਤੇ ਕੰਪਾਉਂਡ ਕਰਨ ਨਾਲ ਕੋਈ ਦਿੱਕਤ ਪੇਸ਼ ਨਾ ਆਵੇ।

(ਕ੍ਰਮ ਨੰ: 50)

**ਸਰਦਾਰ ਨੱਥਾ ਸਿੰਘ ਦਾਲਮ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨਾਲ ਹਰਿਆਣੇ ਦਾ ਕੋਈ ਕਾਲਜ ਐਫੀ-ਲੀਏਟਿਡ ਨਹੀਂ ਹੈ ਨਾ ਹੀ ਉਨ੍ਹਾਂ ਵਲੋਂ ਇਸ ਯੂਨੀਵਰਸਿਟੀ ਬਾਰੇ ਕੋਈ ਗਰਾਂਟ ਦਿਤੀ ਜਾਂਦੀ ਹੈ। ਪਰ ਉਸ ਰਾਜ ਦੇ ਪ੍ਰਤੀਨਿਧਾਂ ਨੂੰ ਇਸ ਯੂਨੀਵਰਸਿਟੀ ਵਿਚ ਆਪਣੇ ਸੈਨੇਟਰ ਭੇਜਣ ਦੀ ਖੁਲ੍ਹ ਹੈ।

[ਸਰਦਾਰ ਨੱਥਾ ਸਿੰਘ ਦਾਲਮ]

ਪੰਜਾਬ ਸਰਕਾਰ ਲਗ ਭੱਗ ਇਸ ਯੂਨੀਵਰਸਿਟੀ ਨੂੰ ਇਕ ਕਰੋੜ ਰੁਪਏ ਦੀ ਗਰਾਂਟ ਦਿੰਦੀ ਹੈ ਜਦੋਂ ਕਿ ਹਰਿਆਣਾ ਇਕ ਪੈਸਾ ਵੀ ਨਹੀਂ ਦਿੰਦਾ । ਇਸ ਲਈ ਜ਼ਰੂਰੀ ਹੈ ਕਿ ਸਿਖਿਆ ਮੰਤਰੀ ਇਸ ਜ਼ਰੂਰੀ ਮਾਮਲੇ ਬਾਰੇ ਸਦਨ ਵਿਚ ਬਿਆਨ ਦੇਣ ਕਿ ਉਹ ਪੰਜਾਬ ਦੇ ਹਿੱਤਾਂ ਦੀ ਰਾਖੀ ਵਾਸਤੇ ਕੀ ਕਾਰਵਾਈ ਕਰ ਰਹੇ ਹਨ ?

**ਵਿਦਿਆ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਖੈਰਾ) :** ਸਪੀਕਰ ਸਾਹਿਬ, 1966 ਵਿੱਚ ਜਦੋਂ ਪੰਜਾਬ ਦੀ ਵੰਡ ਹੋਈ ਤਾਂ ਪੰਜਾਬ ਰੀਆਰਗਾਨਾਈਜ਼ੇਸ਼ਨ ਐਕਟ, 1966 ਦੀ ਸੈਕਸ਼ਨ 72 ਵਿੱਚ ਇਹ ਉਪਬੰਧ ਕੀਤਾ ਗਿਆ ਸੀ ਕਿ ਜਿਹੜੀ ਬਾਡੀ ਕਾਰਪੋਰੇਟ ਬਨਣ ਵਾਲੇ ਰਾਜਾਂ ਵਿਚ ਇਸ ਵੇਲੇ ਕੰਮ ਕਰ ਰਹੀ ਹੈ ਉਹ ਉਦੋਂ ਤਕ ਕੰਮ ਕਰਦੀ ਰਹੇਗੀ ਜਦੋਂ ਤਕ ਕਿ ਇਸ ਬਾਰੇ ਭਾਰਤ ਸਰਕਾਰ ਅਧਿਸੂਚਨਾ ਰਾਹੀਂ ਕੋਈ ਤਬਦੀਲੀ ਨਹੀਂ ਕਰਦੀ ਕਿਉਂਕਿ ਉਸ ਵੇਲੇ ਪੰਜਾਬ ਯੂਨੀਵਰਸਿਟੀ ਦਾ ਅਧਿਕਾਰ ਖੇਤਰ ਪੰਜਾਬ, ਹਰਿਆਣਾ ਅਤੇ ਹਿਮਾਚਲ ਪ੍ਰਦੇਸ਼ ਵਿੱਚ ਸੀ ਇਸ ਲਈ ਤਿੰਨ ਰਾਜਾਂ ਦੇ ਨੁਮਾਇੰਦੇ ਇਸ ਯਨੀਵਰਸਿਟੀ ਦੀ ਸੈਨੇਟ ਤੇ ਚਲਦੇ ਰਹੇ । ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੇ ਸਥਾਪਤ ਹੋਣ ਉਪਰੰਤ, ਪਟਿਆਲਾ, ਸੰਗਰੂਰ, ਬਠਿੰਡਾ ਅਤੇ ਰੋਪੜ ਦੇ ਜ਼ਿਲ੍ਹਿਆਂ ਦੇ ਕਾਲਜ ਅਤੇ ਗਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ ਦੇ ਸਥਾਪਤ ਹੋਣ ਤੋਂ ਪਿੱਛੋਂ ਅੰਮ੍ਰਿਤਸਰ, ਗੁਰਦਾਸਪੁਰ, ਜਲੰਧਰ ਅਤੇ ਕਪੂਰਥਲਾ ਦੇ ਜ਼ਿਲ੍ਹਿਆਂ ਦੇ ਕਾਲਜ ਇਸ ਯੂਨੀਵਰਸਿਟੀ ਤੋਂ ਕੱਢ ਕੇ ਇਨ੍ਹਾਂ ਯੂਨੀਵਰਸਿਟੀਆਂ ਨਾਲ ਐਫੀਲੀਏਟ ਕਰ ਦਿੱਤੇ ਗਏ ਅਤੇ ਹਿਮਾਚਲ ਪ੍ਰਦੇਸ਼ ਵਿਖੇ ਹਿਮਾਚਲ ਯੂਨੀਵਰਸਿਟੀ ਸਥਾਪਤ ਹੋਣ ਉਪਰੰਤ ਹਿਮਾਚਲ ਪ੍ਰਦੇਸ਼ ਦੇ ਸਾਰੇ ਕਾਲਜ ਹਿਮਾਚਲ ਪ੍ਰਦੇਸ਼ ਯੂਨੀਵਰਸਿਟੀ ਨਾਲ ਐਫੀਲੀਏਟ ਹੋ ਗਏ । ਇਸ ਲਈ 25 ਅਪਰੈਲ, 1972, ਤੇ 27 ਅਪਰੈਲ, 1973 ਦੇ ਭਾਰਤ ਸਰਕਾਰ ਦੇ ਗ੍ਰਿਹ ਵਿਭਾਗ ਦੀਆਂ ਅਧਿਸੂਚਨਾਵਾਂ ਅਨੁਸਾਰ ਇਨ੍ਹਾਂ ਸਾਰੇ ਇਲਾਕਿਆਂ ਦੇ ਪ੍ਰਤੀਨਿੱਧ ਅਤੇ ਹਿਮਾਚਲ ਪ੍ਰਦੇਸ਼ ਦੇ ਸਾਰੇ ਪ੍ਰਤੀਨਿੱਧਾਂ ਜਿਸ ਵਿਚ ਉਥੇ ਦੇ ਮੁੱਖ ਮੰਤਰੀ, ਸਿਖਿਆ ਮੰਤਰੀ ਅਤੇ ਡਾਇ-ਰੈਕਟਰ ਸਿਖਿਆ ਵੀ ਸ਼ਾਮਲ ਸਨ, ਪੰਜਾਬ ਯੂਨੀਵਰਸਿਟੀ ਦੇ ਸੈਨੇਟ ਤੇ ਸਿੰਡੀਕੇਟ ਦੇ ਮੈਂਬਰ ਨਾ ਰਹੇ। ਜੂਨ 1974 ਵਿਚ ਹਰਿਆਣਾ ਪ੍ਰਾਂਤ ਨੇ ਵੀ ਆਪਣੇ ਸਾਰੇ ਕਾਲਜ ਕੁਰੂਕਸ਼ੇਤਰਾ ਜਾਂ ਰੋਹਤਕ ਯੂਨੀਵਰ-ਸਿਟੀਆਂ ਨਾਲ ਐਫੀਲੀਏਟ ਕਰ ਲਏ । ਨਤੀਜੇ ਵਜੋਂ ਹਰਿਆਣਾ ਦਾ ਹੁਣ ਕੋਈ ਕਾਲਜ ਇਸ ਯੂਨੀਵਰਸਿਟੀ ਨਾਲ ਐਫੀਲੀਏਟਿਡ ਨਹੀਂ ਅਤੇ ਨਾਂ ਹੀ ਪਿਛਲੇ ਸਾਢੇ ਤਿੰਨ ਸਾਲਾਂ ਤੋਂ ਹਰਿਆਣਾ ਕੋਈ ਗਰਾਂਟ ਇਸ ਯੂਨੀਵਰਸਿਟੀ ਨੂੰ ਦੇ ਰਿਹਾ ਹੈ । ਪੰਜਾਬ ਰੀਆਰਗਾਨਾਈਜ਼ੇਸ਼ਨ ਐਕਟ ਦੇ ਅਧੀਨ ਹਿੰਦ ਸਰਕਾਰ ਨੇ ਗਰਾਂਟ ਸਬੰਧੀ ਜੋ ਆਦੇਸ਼ ਦਿੱਤੇ ਹਨ, ਉਸ ਅਨੁਸਾਰ 60% ਗਰਾਂਟ ਯੂਨੀਅਨ ਟੈਰੀਟਰੀ, ਚੰਡੀਗੜ੍ਹ ਵੱਲੋਂ ਦਿੱਤੀ ਜਾਂਦੀ ਹੈ ਅਤੇ 40 ਫੀ ਸਦੀ ਪੰਜਾਬ ਵਲੋਂ ਪਰ ਹਰਿਆਣੇ ਦੇ ਪ੍ਰਤੀਨਿਧ ਹਾਲੇ ਵੀ ਇਸ ਯੂਨੀਵਰਸਿਟੀ ਦੀ ਸੈਨੇਟ ਅਤੇ ਦੂਜੀ ਬਾਡੀਜ਼ ਤੇ ਹਨ । ਇਸ ਸਥਿਤੀ ਬਾਰੇ ਮੈਂ ਭਾਰਤ ਸਰਕਾਰ ਦੇ ਸਿਖਿਆ ਮੰਤਰੀ ਜੀ ਨੂੰ 5 ਅਗਸਤ, 1977 ਨੂੰ ਇਕ ਅੱਧ ਸਰਕਾਰੀ ਪੱਤਰ ਲਿਖਿਆ ਕਿ ਇਹ ਅਨਿਆਂ ਤੁਰੰਤ ਦੂਰ ਹੋਣਾ ਚਾਹੀਦਾ ਹੈ ਅਤੇ ਬੇਨਤੀ ਕੀਤੀ ਕਿ ਪੰਜਾਬ ਯੂਨੀਵਰਸਿਟੀ ਦਾ ਅਧਿਕਾਰ ਹੁਣ ਕੇਵਲ ਚੰਡੀਗੜ੍ਹ ਪ੍ਰਸ਼ਾਸਨ ਅਤੇ ਪੰਜਾਬ ਦੇ ਤਿੰਨ ਜ਼ਿਲ੍ਹੇ ਭਾਵ ਲੁਧਿਆਣਾ, ਹੁਸ਼ਿਆਰਪੁਰ ਅਤੇ ਫਿਰੋਜ਼ਪੁਰ ਤੇ ਹੈ । ਇਸ ਲਈ ਜਿਵੇਂ 1972 ਵਿੱਚ ਹਿਮਾਚਲ ਪ੍ਰਦੇਸ਼ ਅਤੇ ਪੰਜਾਬ ਦੇ ਬਾਕੀ ਇਲਾਕਿਆਂ ਦੇ ਪ੍ਰਤੀਨਿੱਧਾਂ ਦੀ ਨੁਮਾਇੰਦਗੀ ਇਸ ਯੂਨੀਵਰਸਿਟੀ ਦੀ ਸੈਨੇਟ ਤੋਂ ਹਟਾ ਦਿੱਤੀ ਗਈ ਸੀ ਇਸੇ ਤਰ੍ਹਾਂ ਹਰਿਆਣੇ ਦੇ ਪ੍ਰਤੀਨਿੱਧਾਂ ਨੂੰ ਵੀ ਹੁਣ ਯੂਨੀਵਰਸਿਟੀ ਦੀ ਸੈਨੇਟ ਤੇ ਪ੍ਰਤੀਨਿੱਧਤਾ ਨਹੀਂ ਦਿੱਤੀ ਜਾਣੀ ਚਾਹੀਦੀ । ਉਨ੍ਹਾਂ ਨੂੰ ਇਸ ਮਾਮਲੇ ਬਾਰੇ ਕਈ ਵਾਰੀ ਯਾਦ-ਦਹਾਨੀ ਵੀ ਕਰਵਾਈ ਗਈ । 7 ਜਨਵਰੀ, 1978 ਨੂੰ ਭਾਰਤ ਸਰਕਾਰ

ਦੇ ਸਿੱਖਿਆ ਮੰਤਰੀ ਨੇ ਇਸ ਮਾਮਲੇ ਬਾਰੇ ਇਕ ਮੀਟਿੰਗ ਦਿੱਲੀ ਵਿਖੇ ਸੱਦੀ ਸੀ ਜਿਸ ਵਿਚ ਮੇਰੇ ਤੋਂ ਇਲਾਵਾ ਹਰਿਆਣੇ ਦੇ ਸਿਖਿਆ ਮੰਤਰੀ ਵੀ ਸ਼ਾਮਲ ਸਨ। ਉਸ ਮੀਟਿੰਗ ਵਿਚ ਮੈਂ ਪੰਜਾਬ ਦਾ ਪੱਖ ਰਖਦਿਆਂ ਇਹ ਗੱਲ ਕਹੀ ਸੀ ਕਿ ਜਦੋਂ ਜੂਨ, 1974 ਤੋਂ ਬਾਦ ਹਰਿਆਣੇ ਤੋਂ ਕੋਈ ਸਹਾਇਤਾ ਇਸ ਯੂਨੀਵਰਸਿਟੀ ਨੂੰ ਨਹੀਂ ਦਿੱਤੀ ਜਾ ਰਹੀ ਅਤੇ ਨਾ ਹੀ ਹਰਿਆਣੇ ਦਾ ਕੋਈ ਕਾਲਜ ਇਸ ਯੂਨੀਵਰਸਿਟੀ ਨਾਲ ਐਫੀਲੀਏਟਿਡ ਹੈ ਇਸ ਲਈ ਹਰਿਆਣੇ ਦੇ ਪ੍ਰਤੀਨਿੱਧ ਇਸ ਯੂਨੀਵਰਸਿਟੀ ਦੀ ਸੈਨੇਟ ਤੋਂ ਹਟਾ ਦੇਣੇ ਚਾਹੀਦੇ ਹਨ। ਮੈਂ ਇਹ ਗੱਲ ਵੀ ਕਹੀ ਸੀ ਕਿ ਪੰਜਾਬ ਦੇ ਕਾਲਜਾਂ ਦੇ ਸਲੇਬਸ ਜਾਂ ਕੈਰੀਕੁਲਮ ਦਾ ਫੈਸਲਾ ਕਿਸੇ ਤਰਾਂ ਵੀ ਹਰਿਆਣੇ ਦੇ ਪ੍ਰਤੀ–ਨਿੱਧਾਂ ਨੂੰ ਕਰਨ ਦੀ ਇਜਾਜ਼ਤ ਨਹੀਂ ਦੇਣੀ ਚਾਹੀਦੀ। ਜੇਕਰ ਹਰਿਆਣਾ ਇਸ ਯੂਨੀਵਰਸਿਟੀ ਦੀ ਸੈਨੇਟ ਤੇ ਆਪਣੇ ਪ੍ਰਤੀਨਿਧ ਰਖਣਾ ਚਾਹੁੰਦਾ ਹੈ ਤਾਂ ਜੂਨ, 1974 ਤੋਂ ਬਾਅਦ ਉਨ੍ਹਾਂ ਦੇ ਹਿੱਸੇ ਬਣਦੀ ਗਰਾਂਟ ਇਸ ਯੂਨੀਵਰਸਿਟੀ ਨੂੰ ਦੇਵੇ ਅਤੇ ਨਾਲ ਹੀ ਆਪਣੇ ਕਾਲਜ ਇਸ ਯੂਨੀਵਰਸਿਟੀ ਨਾਲ ਐਫੀਲੀਏਟ ਕਰਵਾਏ। ਉਸ ਹਾਲਤ ਵਿੱਚ ਹਰਿਆਣੇ ਦੇ ਪ੍ਰਤੀਨਿੱਧਾਂ ਨੂੰ ਇਸ ਯੂਨੀਵਰਸਿਟੀ ਦੀ ਸੈਨੇਟ ਤੇ ਰਹਿਣ ਬਾਰੇ ਸਾਨੂੰ ਕੋਈ ਇਤਰਾਜ਼ ਨਹੀਂ। ਇਹ ਦੋਵੇਂ ਗੱਲਾਂ ਕੀਤੇ ਬਿਨਾਂ ਜਿਵੇਂ 1972 ਵਿਚ ਹਿਮਾਚਲ ਪ੍ਰਦੇਸ਼ ਦੀ ਪ੍ਰਤੀਨਿੱਧਤਾ ਨੂੰ ਖ਼ਤਮ ਕੀਤਾ ਗਿਆ ਸੀ ਉਸੇ ਤਰ੍ਹਾਂ ਹਰਿਆਣਾ ਦੀ ਪ੍ਰਤੀਨਿਧੱਤਾ ਵੀ ਖ਼ਤਮ ਕੀਤੀ ਜਾਵੇ। ਪੰਜਾਬ ਯੂਨੀਵਰਸਿਟੀ ਟੀਚਰਜ਼ ਐਸੋਸੀਏਸ਼ਨ ਨੇ ਵੀ ਇਸ ਬਾਰੇ ਮੱਤੇ ਪਾਸ ਕੀਤੇ ਹੋਏ ਹਨ ਕਿ ਹਰਿਆਣੇ ਨੂੰ ਇਸ ਯੂਨੀਵਰਸਿਟੀ ਵਿੱਚ ਕੋਈ ਪ੍ਰਤੀਨਿੱਧਤਾ ਨਹੀਂ ਮਿਲਣੀ ਚਾਹੀਦੀ। ਭਾਰਤ ਸਰਕਾਰ ਦੇ ਸਿਖਿਆ ਮੰਤਰੀ ਨੇ ਇਸ ਯੂਨੀਵਰਸਿਟੀ ਦੇ ਐਕਟ ਵਿੱਚ ਤਰਮੀਮ ਕਰਨ ਸਬੰਧੀ ਇਕ ਕਮੇਟੀ ਬਣਾ ਦਿੱਤੀ ਹੈ ਅਤੇ ਮੈਨੂੰ ਆਸ ਹੈ ਕਿ ਭਾਰਤ ਸਰਕਾਰ ਇਸ ਬਾਰੇ ਛੇਤੀ ਹੀ ਫੈਸਲਾ ਕਰ ਦੇਵੇਗੀ। ਮੈਂ ਇਸ ਸਦਨ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਸਰਕਾਰ ਇਸ ਰਾਜ ਦੇ ਹਿੱਤਾਂ ਦੀ ਪੂਰੀ ਤਰਾਂ ਰਾਖੀ ਕਰੇਗੀ ਅਤੇ ਇਸ ਮਾਮਲੇ ਵਿੱਚ ਵੀ ਪੂਰਾ ਇਨਸਾਫ਼ ਕਰਵਾਇਆ ਜਾਵੇਗਾ।

**ਸਰਦਾਰ ਨੱਥਾ ਸਿੰਘ ਦਾਲਮ:** ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਇਸ ਵੇਲੇ ਇਸ ਯੂਨੀਵਰਸਿਟੀ ਦੇ ਚੁਣੇ ਹੋਏ ਫੈਲੋ ਕ੍ਰਮਵਾਰ ਪੰਜਾਬ, ਹਰਿਆਣਾ ਅਤੇ ਯੂਨੀਅਨ ਟੈਰੀਟਰੀ ਦੇ ਕਿੰਨੇ ਹਨ ਅਤੇ ਜਦੋਂ ਤੋਂ ਹਰਿਆਣਾ ਇਸ ਯੂਨੀਵਰਸਿਟੀ ਵਿਚੋਂ ਆਪਣਾ ਹਿੱਸਾ ਦੇਣੋਂ ਹਟਿਆ ਹੈ ਉਸ ਤੋਂ ਪਹਿਲਾਂ ਯੂਨੀਵਰਸਿਟੀ ਦਾ ਘਾਟਾ ਕਿਸ ਕਿਸ ਰੇਸ਼ੋ ਨਾਲ ਦਿੱਤਾ ਜਾਂਦਾ ਸੀ ?

**ਵਿਦਿਆ ਮੰਤਰੀ :** ਸਪੀਕਰ ਸਾਹਿਬ, ਜਦੋਂ 1966 ਵਿਚ ਰਾਜਾਂ ਦੀ ਵੰਡ ਹੋਈ ਸੀ ਉਸ ਵੇਲੇ ਇਸ ਯੂਨੀਵਰਸਿਟੀ ਦੇ 37 ਅਲੈਕਟਿਡ ਫੈਲੋ ਹੁੰਦੇ ਸਨ ਜਿਨ੍ਹਾਂ ਵਿਚੋਂ 17 ਪੰਜਾਬ ਦੇ, 10 ਹਰਿਆਣੇ ਦੇ ਤੇ 7 ਯੂਨੀਅਨ ਟੈਰੀਟਰੀਜ਼ ਹਿਮਾਚਲ ਪ੍ਰਦੇਸ਼ ਅਤੇ ਚੰਡੀਗੜ੍ਹ ਦੇ ਅਤੇ ਤਿੰਨ ਜਨਰਲ ਗਰੈਜੂਏਟਸ ਵੱਲੋਂ ਹੁੰਦੇ ਸਨ। ਇਸ ਵੇਲੇ ਜੋ ਸਥਿਤੀ ਹੈ ਉਹ ਇਹ ਹੈ ਕਿ 37 ਚੁਣੇ ਹੋਏ ਫੈਲੋਜ਼ ਵਿਚੋਂ 10 ਪੰਜਾਬ ਦੇ ਹਨ, 12 ਹਰਿਆਣੇ ਦੇ ਅਤੇ 5 ਯੂ. ਟੀ. ਅਤੇ 10 ਰਜਿਸਟਰਡ ਗਰੈਜੂਏਟਸ ਵਿਚੋਂ ਜਨਰਲ ਕੈਟੇਗਰੀ ਦੇ ਹਨ। ਇਸ ਤੋਂ ਸਿੱਧ ਹੁੰਦਾ ਹੈ ਕਿ ਇਸ ਵੇਲੇ ਪੰਜਾਬ ਦੀ ਨੁਮਾਇੰਦਗੀ ਯੂਨੀਵਰਸਿਟੀ ਵਿਚ ਹਰਿਆਣੇ ਤੋਂ ਘੱਟ ਹੈ। ਇਸ ਤੋਂ ਇਲਾਵਾ 2 ਮੈਂਬਰ ਪੰਜਾਬ ਅਸੰਬਲੀ ਵਲੋਂ ਅਤੇ 2 ਮੈਂਬਰ ਹਰਿਆਣਾ ਅਸੈਂਬਲੀ ਵਲੋਂ ਚੁਣ ਕੇ ਭੇਜੇ ਜਾਂਦੇ ਹਨ।

ਐਕਸ-ਆਫੀਸ਼ੋ ਮੈਂਬਰਾਂ ਵਿਚ ਸੂਬਿਆਂ ਦੇ ਮੁੱਖ ਮੰਤਰੀ, ਸਿਖਿਆ ਮੰਤਰੀ, ਡੀ.ਪੀ. ਆਈ. ਚੀਫ਼ ਕਮਿਸ਼ਨਰ, ਚੰਡੀਗੜ੍ਹ ਡੀ. ਪੀ. ਆਈ. ਚੰਡੀਗੜ੍ਹ ਅਤੇ ਚੀਫ਼ ਜਸਟਿਸ, ਪੰਜਾਬ ਅਤੇ ਹਰਿਆਣਾ ਹਾਈ ਕੋਰਟ ਹਨ।

[ਵਿਦਿਆ ਮੰਤਰੀ]

ਹਰਿਆਣਾ ਜਿਸ ਦਿਨ ਤੋਂ ਆਪਣਾ ਹਿੱਸਾ ਦੇਣੋਂ ਹਟਿਆ ਹੈ ਉਸ ਤੋਂ ਪਹਿਲਾਂ ਜੋ ਯੂਨੀ-ਵਰਸਿਟੀ ਦਾ ਘਾਟਾ ਸੀ ਉਹ ਇਸ ਅਨੁਪਾਤ ਨਾਲ ਦਿੱਤਾ ਜਾਂਦਾ ਸੀ। ਪੰਜਾਬ 39.7%, ਹਰਿਆਣਾ 20.6% ਅਤੇ ਯੂ.ਟੀ. 39.7% ਇਹ ਅਨੁਪਾਤ ਵਿਦਿਆਰਥੀ ਸੰਖਿਆ ਦੇ ਆਧਾਰ ਤੇ ਨਿਸ਼ਚਿਤ ਕੀਤੀ ਗਈ ਸੀ ।

---

## POINT OF ORDER *Re*: THREATENING OF A MEMBER

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਆਨ ਏ ਪੁਆਇੰਟ ਆਫ਼ ਆਰਡਰ, ਸਰ। ਸਪੀਕਰ ਸਾਹਿਬ, ਤੁਸੀਂ ਸਾਡੇ ਹਾਊਸ ਦੇ ਕਸਟੋਡੀਅਨ ਹੋ। ਮੈਂ ਇਕ ਇਨਸੀਡੈਂਸ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ, ਕੱਲ੍ਹ ਮੈਂ ਇਕ ਸਪਲੀਮੈਂਟਰੀ ਇਨਸੈਕਟੀਸਾਈਡ ਦੀ ਇਮਬੈਜ਼ਲਮੈਂਟ ਦੇ ਬਾਰੇ ਕੀਤਾ ਸੀ । ਉਸ ਦਾ ਜਵਾਬ ਵਿਸਥਾਰ ਵਿਚ ਨਹੀਂ ਸੀ ਦਿੱਤਾ ਗਿਆ । ਕੱਲ 2 ਸੈਸ਼ਨ ਸੀ ਅਤੇ ਅਸੀਂ ਇਥੋਂ ਲੇਟ ਗਏ ਹਾਂ । ਫਿਰ 8-00 ਵਜੇ ਸੀ.ਐਮ. ਸਾਹਿਬ ਦੀ ਕੋਠੀ ਖਾਣਾ ਸੀ ਮੈਂ ਉਥੇ ਚਲਾ ਗਿਆ। ਕੋਈ ਤਕਰੀਬਨ ਸਾਢੇ 10 ਵਜੇ ਘਰ ਗਿਆ ਤਾਂ ਮੈਨੂੰ ਕਈ ਜਣੇ ਪਿਛੋਂ ਪੁੱਛਣ ਆਏ ਸਨ । (ਵਿਘਨ) ਉਨ੍ਹਾਂ ਨੇ ਜੋ ਐਬਿਊਸਿਵ ਲੈਂਗੂਏਜ ਵਰਤੀ ਉਹ ਮੈਂ ਦੱਸ ਨਹੀਂ ਸਕਦਾ ਉਨ੍ਹਾਂ ਨੇ ਕਿਹਾ ਕਿ ਤੂੰ ਇਹ ਜੋ ਗੱਲਾਂ ਕਰਦਾ ਹੈਂ . . . .(ਵਿਘਨ) ਤੂੰ ਲੁੱਕ ਗਿਆ-(ਵਿਘਨ)।

**ਸ਼੍ਰੀ ਸਪੀਕਰ** : ਮੈਨੂੰ ਲਗਦਾ ਹੈ ਕਿ ਇਹ ਪਰਸਨਲ ਜਿਹਾ ਸਵਾਲ ਹੈ। ਜੇ ਤੁਹਾਨੂੰ ਕਿਸੇ ਕਿਸਮ ਦੀ ਤਕਲੀਫ ਹੈ ਤਾਂ ਬਜਾਏ ਅਸੀਂ ਹਾਊਸ ਦਾ ਟਾਈਮ ਲਈਏ ਤੁਸੀਂ ਮੇਰੇ ਚੈਂਬਰ ਵਿਚ ਆ ਜਾਣਾ, ਮੈਂ ਤੁਹਾਡੀ ਤਸੱਲੀ ਕਰਵਾ ਦਿਆਂ ਗਾ।

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਸਪੀਕਰ ਸਾਹਿਬ, ਜੇ ਕਿਸੇ ਮੈਂਬਰ ਨੇ ਹਾਊਸ ਵਿਚ ਕੋਈ ਗੱਲ ਕਰਨੀ ਹੈ ਤਾਂ ਉਸ ਦੀ ਪ੍ਰੋਟੈਕਸ਼ਨ ਤੁਸੀਂ ਦੇਣੀ ਹੈ। (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਮੇਰੀ ਗੱਲ ਤਾਂ ਸੁਣ ਲਓ। (ਵਿਘਨ)

**ਸਰਦਾਰ ਸੁਖਦੇਵ ਸਿੰਘ ਢਿੱਲੋਂ** : ਫਿਰ ਮੈਨੂੰ ਟੈਲੀਫੋਨ ਆਇਆ । ਮੈਨੂੰ ਪੁਛਿਆ ਗਿਆ ਕਿ ਕੀ ਤੂੰ ਮੁਕਤਸਰ ਆਏਂਗਾ ਤਾਂ ਮੈਂ ਕਿਹਾ ਕਿ ਲੋਹੜੀ ਤੇ ਸ਼ਾਇਦ ਆਵਾਂਗਾ । ਉਹ ਕਹਿਣ ਲਗਾ ਕਿ ਜਿਹੜੀਆਂ ਤੂੰ ਇਨਕੁਆਇਰੀਆਂ ਸਾਡੀਆਂ ਕਰਵਾਉਂਦਾ ਫਿਰਦਾ ਹੈ, ਤੂੰ ਇਥੇ ਆਇਆ ਤਾਂ ਤੇਰੀਆ ਹੱਡੀਆਂ ਵੀ ਨਹੀਂ ਲੱਭਣੀਆਂ । (ਵਿਘਨ) ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ। (ਵਿਘਨ)

**ਸ਼੍ਰੀ ਸਪੀਕਰ** : ਮੇਰਾ ਖਿਆਲ ਹੈ ਕਿ ਸਦਨ ਦਾ ਟਾਈਮ ਲੈਣ ਦੀ ਬਜਾਏ ਬੇਹਤਰ ਇਹ ਹੈ ਕਿ ਤੁਸੀਂ ਮੇਰੇ ਕੋਲ ਆ ਜਾਵੋ। ਇਨ ਰਾਈਟਿੰਗ ਮੈਂ ਤੁਹਾਡੇ ਕੋਲੋਂ ਲੈ ਲਵਾਂਗਾ । ਜੋ ਵੀ ਤੁਹਾਡੀ ਹਿਫਾਜ਼ਤ ਵਾਸਤੇ ਲੋੜ ਹੋਈ ਮੈਂ ਪੂਰਾ ਯਤਨ ਕਰਾਂਗਾ ਕਿ ਤੁਹਾਡੀ ਹਿਫ਼ਾਜ਼ਤ ਕਰਵਾਈ ਜਾਵੇ ।

---

## POINT OF ORDER *Re*: DISCUSSION SOUGHT UNDER RULE 50

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਰੂਲ 50 ਪੜ੍ਹਨਾ ਚਾਹੁੰਦਾ ਹਾਂ ਕਿਉਂਕਿ ਮਨਿਸਟਰ ਸਾਹਿਬ ਨੇ ਜਿਹੜਾ ਕਾਲ ਅਟੈਨਸ਼ਨ ਦਾ

ਜਵਾਬ ਦਿੱਤਾ ਹੈ ਇਹ ਬੜਾ ਪਬਲਿਕ ਇੰਪਾਰਟੈਂਸ ਦਾ ਮਸਲਾ ਹੈ । ਇਸ ਦੇ ਲਈ ਰੂਲ ਪਰਮਿਟ ਕਰਦਾ ਹੈ ਤੇ ਅੱਧਾ ਘੰਟਾ ਇਸ ਤੇ ਡਿਸਕਸ਼ਨ ਹੋ ਜਾਏ । ਰੂਲ ਵਿਚ ਲਿਖਿਆ ਹੈ :

The Speaker may allot half-an-hour for raising discussion on a matter of sufficient public importance which has been the subject of a recent question, oral or written, and the answer to which needs elucidation on a matter of fact. Such discussion shall take place after the hour of interruption or after the conclusion of the business of the day, whichever is earlier.

The proviso of this rule says—

Provided further that the Speaker may with the consent of the Minister concerned waive the requirement concerning the period of notice.

ਸਪੀਕਰ ਸਾਹਿਬ ਮੈਂ ਇਹ ਚਾਹੁੰਦਾ ਹਾਂ ਕਿ ਇਸ ਤੇ ਅੱਧਾ ਘੰਟਾ ਬਹਿਸ ਹੋ ਜਾਏ ਕਿਉਂਕਿ ਹਰਿਆਣਾ ਤਾਂ ਬਿਲਕੁਲ ਰਿਹਾ ਹੀ ਨਹੀਂ . . .

**ਸ੍ਰੀ ਸਪੀਕਰ** : ਮੈਂਬਰ ਸਾਹਿਬ ਕਾਲ ਅਟੈਨਸ਼ਨ ਤੇ ਗੱਲ ਕਰ ਰਹੇ ਹਨ, ਪਰ ਜਿਹੜਾ ਰੂਲ 50 ਹੈ ਇਹ ਕੁਐਸ਼ਚਨਜ਼ ਨੂੰ ਪਰਟੇਨ ਕਰਦਾ ਹੈ 'ਵੇਦਰ ਰਿਟਨ ਆਰ ਓਰਲ' ਪਰ ਕਾਲ ਅਟੈਨਸ਼ਨ ਨਾਲ ਸਬੰਧਤ ਨਹੀਂ ਹੈ ।

**ਸਰਦਾਰ ਦਲੀਪ ਸਿੰਘ ਪਾਂਧੀ** : ਸਪੀਕਰ ਸਾਹਿਬ, ਬਹੁਤ ਇੰਪਾਰਟੈਂਟ ਮਸਲਾ ਹੈ . . . .

**Mr. Speaker**: I am sorry, I cannot permit any discussion.

---

## PERSONAL EXPLANATION BY DR. KEWAL KRISHAN

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੈਂ ਪਰਸਨਲ ਐਕਸਪਲੇਨੇਸ਼ਨ ਦੇਣੀ ਹੈ । ਮੇਰੀ ਅਰਜ਼ ਹੈ ਕਿ ਕੁਐਸ਼ਚਨ ਆਵਰ ਵਿਚ ਮਾਨਯੋਗ ਮੈਂਬਰ ਡਾਕਟਰ ਸਾਧੂ ਰਾਮ ਨੇ ਮੇਰਾ ਨਾਮ ਲੈ ਕੇ ਕਿਹਾ ਸੀ ਪਰਮੋਸ਼ਨ ਬਾਰੇ । ਮੈਂ ਉਸ ਬਾਰੇ ਅਰਜ਼ ਕਰਨੀ ਚਾਹੁੰਦਾ ਹਾਂ ਕਿ ਮੇਰਾ ਕੋਈ ਵੀ ਭਰਾ ਗੌਰਮਿੰਟ ਸਰਵਿਸ ਵਿਚ ਨਹੀਂ ਹੈ ਤੇ ਇਸ ਲਈ ਪਰਮੋਸ਼ਨ ਦਾ ਤਾਂ ਸੁਆਲ ਹੀ ਪੈਦਾ ਨਹੀਂ ਹੁੰਦਾ । ਇਸ ਤੋਂ ਇਲਾਵਾ ਮੈਂ ਦਸਣਾ ਚਾਹੁੰਦਾ ਹਾਂ ਕਿ ਗਲਤ ਔਰ ਨਾਜਾਇਜ਼ ਕੰਮ ਲਈ ਤਾਂ ਮੈਂ ਸਪਨੇ ਵਿਚ ਵੀ ਨਹੀਂ ਸੋਚ ਸਕਦਾ, ਕਰਨਾ ਤਾਂ ਇਕ ਪਾਸੇ ਰਿਹਾ ।

**Mr. Speaker**: All right,

**Sardar Chitwant Singh Kauhrian** .. Sir, I beg to draw the attention of the Chief Minister to a matter of urgent public importance namely, that some of the Members of the Punjab State Electricity Board removed from the membership of the Board during the period from 1973 to 1974 are now proposed to be re-appointed as Members of the Board.

**Mr. Speaker** : I cannot permit. Please take your seat.

**Sardar Chitwant Singh Kauhrian**: Sir, their removal must have been on substantial grounds and their re-appointment would boost up unscrupulous practices...........

**ਸ਼੍ਰੀ ਸਪੀਕਰ** : ਮਾਨਯੋਗ ਮੈਂਬਰ ਦਾ ਕਾਲ ਅਟੈਨਸ਼ਨ ਨੋਟਿਸ ਜਿਹੜਾ ਆਇਆ ਉਹ ਅੱਜ ਆਇਆ ਹੈ । ਇਸ ਕਰਕੇ ਮੈਂ ਪਰਮਿਟ ਨਹੀਂ ਕਰ ਸਕਦਾ । ਜੇ ਟਾਈਮ ਸਿਰ ਆ ਜਾਂਦਾ ਤਾਂ ਮੈਂ ਜ਼ਰੂਰ ਐਡਮਿਟ ਕਰ ਲੈਂਦਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਨਵਾਂ ਮੈਂਬਰ ਹੈ ਅਤੇ ਨਾਲ ਹੀ ਮਾਮਲਾ ਬੜਾ ਅਹਿਮ ਹੈ । ਤੁਹਾਨੂੰ ਕੁਝ ਲੈਟੀਚੂਡ ਦੇਣਾ ਚਾਹੀਦਾ ਹੈ । ਗੱਲ ਇਹ ਹੈ ਕਿ ਪੁਰਾਣੇ ਬਿਜਲੀ ਬੋਰਡ ਦੇ ਮੈਂਬਰ ਜਿਹੜੇ ਕਿ ਭ੍ਰਿਸ਼ਟਾਚਾਰ ਕਰਕੇ ਕੱਢੇ ਗਏ ਸੀ ਉਨ੍ਹਾਂ ਨੂੰ ਫਿਰ ਲਗਾਉਣ ਲਈ ਇਹ ਸਰਕਾਰ ਸੋਚ ਰਹੀ ਹੈ.......

**ਸ਼੍ਰੀ ਸਪੀਕਰ** : ਇਹ ਗੱਲ ਮੇਰੇ ਨੋਟਿਸ ਵਿਚ ਨਹੀਂ ਹੈ, ਜੇ ਤੁਹਾਡੇ ਕੋਲ ਕੋਈ ਇਨਫਰਮੇਸ਼ਨ ਹੈ ਤਾਂ ਤੁਸੀਂ ਸੀ.ਐਮ. ਸਾਹਿਬ ਨੂੰ ਦੱਸੋ, ਇਸ ਤਰ੍ਹਾਂ ਮਾਮਲਾ ਹਾਊਸ ਵਿਚ ਉਠਾਉਣਾ ਰੂਲਜ਼ ਦੇ ਮੁਤਾਬਿਕ ਨਹੀਂ ।

**ਕਾਮਰੇਡ ਸੰਪੂਰਣ ਸਿੰਘ ਧੋਲਾ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਮਸਲਾ ਹੈ, ਇਹ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਵੋ ਜੀ ।

**Mr. Speaker**: I am sorry, I cannot permit.

## MOTION UNDER RULE 16

**Minister for Parliamentary Affairs (Shri Balramji Dass Tandon)** : Sir, I beg to move :—

That the House at its rising this day shall stand adjourned *sine die.*

**Mr. Speaker** : Motion moved—

That the House at its rising this day shall stand adjourned *sine die.*

**Mr. Speaker** : Question is—

That the House at its rising this day shall stand adjourned *sine die.*

*The motion was carried unanimously*

## PRESENTATION OF REPORT OF PUBLIC ACCOUNTS COMMITTEE

**The Chairman, Public Accounts Committee** (Shri Panna Lal Nayar) : Sir, I beg to present the Thirty-fifth Report of Public Accounts Committee on the Appropriation Accounts of the Government of Punjab for the year, 1969-70 and the Report of the Comptroller and Auditor-General of India for the year, 1969-70.

## Legislative Business

## THE PUNJAB APPROPRIATION BILL, 1978

**Mr. Speaker** : The next item on the agenda is the Punjab Appropriation Bill. A Minister to introduce the Punjab Appropriation Bill.

(No one rose to introduce the Punjab Appropriation Bill).

**Mr. Speaker :** Is there any Minister to move the Punjab Appropriation Bill ?

**Comrade Satya Pal Dang ;** There is no Minister to move the Appropriation Bill. The Bill may be deemed to have lapsed.

**ਡਾਕਟਰ ਕੇਵਲ ਕ੍ਰਿਸ਼ਨ :** ਸਪੀਕਰ ਸਾਹਿਬ, ਕੋਈ ਵੀ ਮਨਿਸਟਰ ਮੂਵ ਕਰਨ ਲਈ ਤਿਆਰ ਨਹੀਂ, ਇਸ ਲਈ ਇਹ ਬਿਲ ਲੈਪਸ ਸਮਝਿਆ ਜਾਣਾ ਚਾਹੀਦਾ ਹੈ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਤੁਸੀਂ ਮਨਿਸਟਰ ਸਾਹਿਬ ਨੂੰ ਕਾਲ ਅਪਾਨ ਕੀਤਾ, ਕੋਈ ਮਨਿਸਟਰ ਮੂਵ ਕਰਨ ਲਈ ਖੜਾ ਨਹੀਂ ਹੋਇਆ । ਤੁਸੀਂ ਮੁੜ ਕਾਲ ਕੀਤਾ ਪਰ ਕੋਈ ਨਹੀਂ ਉਠਿਆ । ਲੋਕ ਸਭਾ ਵਿਚ ਬਿਲਕੁਲ ਇਸ ਤਰ੍ਹਾਂ ਹੋਇਆ ਸੀ ਅਤੇ ਉਥੇ ਸਪੀਕਰ ਸਾਹਿਬ ਨੇ ਰੂਲਿੰਗ ਦਿੱਤਾ ਸੀ ਕਿ ਬਿਲ ਲੈਪਸ ਹੋ ਗਿਆ ਸਮਝਿਆ ਜਾਵੇ ।

**Mr. Speaker :** Sardar Atma Singh was on his legs.

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਨਾਬ ਨੇ ਦੋ ਦਫਾ ਕਾਲ ਅਪਾਨ ਕੀਤਾ ਕਿ ਕੋਈ ਮਨਿਸਟਰ ਬਿਲ ਮੂਵ ਕਰੇ ਪਰ ਕੋਈ ਵੀ ਨਹੀਂ ਉਠਿਆ । ਮੈਂ ਕਹਿੰਦਾ ਹਾਂ ਕਿ ਇਹ ਬਿਲ ਲੈਪਸਡ ਸਮਝਿਆ ਜਾਵੇ ਔਰ ਇਹ ਨਵਾਂ ਬਿਲ ਲੈ ਕੇ ਆਉਣ.......... ।

**ਸ੍ਰੀ ਸਪੀਕਰ :** ਜੇ ਤਾਂ ਕਿਸੇ ਨੇ ਕਿਹਾ ਹੋਵੇ ਮੈਂ ਮੂਵ ਨਹੀਂ ਕਰਨਾ ਫਿਰ ਤਾਂ ਮੈਂ ਮੰਨ ਲਵਾਂ । ਸਰਦਾਰ ਆਤਮਾ ਸਿੰਘ ਜੀ ਬਿਲ ਮੂਵ ਕਰਨ ਲਈ ਖੜੇ ਹੋਏ ਸਨ ।

(ਇਸ ਵੇਲੇ ਵਿੱਤ ਮੰਤਰੀ ਸਦਨ ਵਿਚ ਆ ਗਏ)

**Finance Minister** (Sardar Balwant Singh) : Sir, I beg to introduce the Punjab Appropriation Bill.

**Sir, I** also beg to move—

That the Punjab Appropriation Bill be taken into consideration at once.

**Mr. Speaker :** Motion moved—

That the Punjab Appropriation Bill be taken into consideration at once.

**ਮਾਸਟਰ ਬਾਬੂ ਸਿੰਘ** (ਰਾਮਪੁਰਾ ਫੂਲ) : ਸਪੀਕਰ ਸਾਹਿਬ, ਅੱਜ ਇਹ ਬਹੁਤ ਹੀ ਵਿਸ਼ੇਸ਼ ਮਸਲਾ ਹੈ ਜਿਹੜਾ ਕਿ ਅਸੀਂ ਸਪਲੀਮੈਂਟਰੀ ਗਰਾਂਟਸ ਪਾਸ ਕਰ ਚੁਕੇ ਹਾਂ । ਮੈਨੂੰ ਦੁੱਖ ਹੈ ਕਿ ਇੰਨੀ ਜ਼ਿੰਮੇਵਾਰੀ ਸਰਕਾਰ ਦੀ ਹੋਵੇ ਔਰ ਉਸ ਨੂੰ ਪਾਸ ਕਰਾਉਣ ਲਈ ਮੂਵ ਕਰਨ ਵਾਸਤੇ ਕੋਈ ਵੀ ਨਾਂ ਉਠੇ । ਇਸ ਗੱਲ ਤੋਂ ਉਨ੍ਹਾਂ ਦੇ ਧਿਆਨ ਦਾ ਪਤਾ ਲਗਦਾ ਹੈ ਕਿ ਇਹ ਕਿੰਨੇ ਕੁ ਪਬਲਿਕ ਵਲ ਚਿੰਤਾਤੁਰ ਹਨ ।

ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਥੀਨ ਡੈਮ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ । ਇਹ ਜਿਹੜਾ 3 ਕਰੋੜ ਰੁਪਿਆ ਇਸ ਦੇ ਲਈ ਪਾਸ ਕਰਵਾਇਆ ਹੈ ਇਹ ਬੜੀ ਮੀਗਰ ਅਮਾਊਂਟ ਹੈ । ਉਰੀਜਨਲ ਬਜਟ ਵਿਚ ਵੀ ਕੇਵਲ 8 ਕਰੋੜ ਰੁਪਿਆ ਰੱਖਿਆ ਗਿਆ । ਰੇਟਸ ਰੋਜ ਵਧਦੇ ਜਾ ਰਹੇ ਹਨ । ਇੰਨ ਦੀ ਕੋਰਸ ਆਫ ਟਾਈਮ ਹੋਰ ਖਰਚ ਵੀ ਹੋਣਾ ਹੈ । ਇਨ੍ਹਾਂ ਨੂੰ ਚਾਹੀਦਾ ਹੈ

[ਮਾਸਟਰ ਬਾਬੂ ਸਿੰਘ]

ਕਿ ਇਸ ਦੇ ਲਈ ਹੋਰ ਪੈਸਾ ਰੱਖਿਆ ਜਾਵੇ । ਇਸ ਦਾ ਟੋਟਲ ਐਕਸਪੈਂਡੀਚਰ ਜਿਹੜਾ ਹੈ ਉਹ 273 ਕਰੋੜ ਰੁਪਏ ਦਾ ਹੈ । ਇਸ ਦੇ ਨਾਲ ਹੀ ਸਕਿਲਡ ਵਰਕਰਜ਼ ਜਿਹੜੇ ਕਿ ਬਿਆਸ ਸਤਲੁਜ ਪ੍ਰੋਜੈਕਟਸ ਦੇ ਹਨ ਉਨ੍ਹਾਂ ਬਾਰੇ ਹਾਲੇ ਤੱਕ ਕੁਝ ਨਹੀਂ ਸੋਚਿਆ ਗਿਆ ਲੇਕਿਨ ਇਥੇ ਇਹ ਕਿਹਾ ਗਿਆ ਕਿ ਅਸੀਂ ਥੀਨ ਡੈਮ ਦੇ ਕੰਮ ਨੂੰ ਵਾਰ ਫੁਟਿੰਗ ਤੇ ਲੈ ਰਹੇ ਹਾਂ । ਵਾਰਫੁਟਿੰਗ ਵਾਲੀ ਕੋਈ ਗੱਲ ਨਜ਼ਰ ਨਹੀਂ ਆਉਂਦੀ। ਜੇ ਕਰ ਇਹ ਸੀਰੀਅਸ ਹੁੰਦੇ ਤਾਂ ਇਹ ਹਜ਼ਾਰਾਂ ਦੀ ਤਾਦਾਦ ਵਿਚ ਸਕਿਲਡ ਵਰਕਰਜ਼, ਜਿਹੜੇ ਸਾਡੇ ਦੇਸ਼ ਵਾਸਤੇ ਧੱਬਾ ਵੀ ਹੈ, ਉਹ ਆਇਲ ਰਿੱਚ ਕੰਟਰੀਜ਼ ਨੂੰ ਜਾ ਰਹੇ ਹਨ । ਪੰਜਾਬ ਜੇਕਰ ਇਸ ਗੱਲ ਤੇ ਸੀਰੀਅੱਸ ਹੈ ਤਾਂ ਉਨ੍ਹਾਂ ਨੂੰ ਉਥੇ ਨਹੀਂ ਜਾਣ ਦੇਣਾ ਚਾਹੀਦਾ ਬਲਕਿ ਇਥੇ ਹੀ ਉਨ੍ਹਾਂ ਨੂੰ ਕੰਮ ਦੇਣਾ ਚਾਹੀਦਾ ਹੈ ।

ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਰਿਲੀਫ਼ ਫੰਡ ਰੱਖਿਆ ਹੈ। ਹੇਲ ਸਟਾਰਮ ਵਿਕਟਮਜ਼ ਲਈ 1,18,53,000 ਰੁਪਿਆ ਰੱਖਿਆ ਹੈ । ਇਸ ਦਾ ਜਿਹੜਾ ਸਟੈਂਡਿੰਗ ਕਰਾਪਸ ਦਾ ਨੁਕਸਾਨ ਦਾ ਜਾਇਜ਼ਾ ਹੈ ਉਹ 8 ਕਰੋੜ ਰੁਪਏ ਦਾ ਹੈ ।

10.38 ਸਵੇਰ | (ਇਸ ਵਕਤ ਸ੍ਰੀ ਡਿਪਟੀ ਸਪੀਕਰ ਨੇ ਪਰਧਾਨਗੀ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਸ ਦੇ ਵਿਚ ਕਿੰਨੇ ਲੋਕ ਛੁੱਟ ਗਏ, ਇਸ ਗੱਲ ਵੱਲ ਮੈਂ ਵਜ਼ੀਰ ਸਾਹਿਬ ਦਾ ਧਿਆਨ ਦਿਲਾਉਣਾ ਚਾਹੁੰਦਾ ਹਾਂ ਔਰ ਉਹ ਸੁਣ ਲੈਣ । ਮਾਨਸਾ ਸਬ-ਡਵੀਜ਼ਨ ਵਿਚ ਗੋਹਾ ਅਤੇ ਬੁਢਲਾਡਾ ਬਹੁਤ ਜ਼ਿਆਦਾ ਇਫੈਕਟਿਡ ਏਰੀਆਜ਼ ਹਨ ਉਹ ਤਕਰੀਬਨ ਸਾਰੇ ਤਬਾਹ ਹੋ ਗਏ ਹਨ । ਉਨ੍ਹਾਂ ਵੱਲ ਕੋਈ ਧਿਆਨ ਨਹੀਂ । ਉਨ੍ਹਾਂ ਨੂੰ ਕੋਈ ਐਕਸ ਗਰੇਸ਼ੀਆ ਗਰਾਂਟ ਜਾਂ ਕੋਈ ਹੋਰ ਸਹਾਇਤਾ ਦੇਣ ਦਾ ਧਿਆਨ ਨਹੀਂ ਦਿੱਤਾ ।

ਡਿਪਟੀ ਸਪੀਕਰ ਸਾਹਿਬ, ਬਠਿੰਡੇ ਦੇ ਸਾਡੇ ਵਜ਼ੀਰ ਹਨ । ਮਾਨਸਾ ਦੇ ਤਿੰਨ ਸਬ-ਡਵੀਜ਼ਨਾਂ ਵੱਲ ਕੋਈ ਧਿਆਨ ਨਹੀਂ ਦਿੱਤਾ । ਇਸਦੇ ਵਿਚ ਉਨ੍ਹਾਂ ਨੂੰ ਸ਼ਾਮਲ ਨਹੀਂ ਕੀਤਾ ਗਿਆ। ਸਿਰਫ ਇੱਕ ਦੋ ਜ਼ਿਲ੍ਹੇ ਹੀ ਇਸ ਵਿਚ ਸ਼ਾਮਲ ਕੀਤੇ ਗਏ ਹਨ । ਗੌਰਮਿੰਟ ਖੁਦ ਮੰਨਦੀ ਹੈ ਕਿ ਕਾਲੋਸੱਲ ਲਾਸ ਹੋਇਆ ਹੈ ਹਿਊਜ ਨੁਕਸਾਨ ਹੋਇਆ ਹੈ । ਇਹ ਆਪ ਮੰਨਦੇ ਹਨ ਕਿ 1 ਲੱਖ 16 ਹਜ਼ਾਰ ਕਿੱਲਿਆਂ ਦਾ ਨੁਕਸਾਨ ਹੋਇਆ ਹੈ । ਟਰੈਜ਼ਰੀ ਬੈਂਚਿਜ਼ ਤੋਂ ਵੀ ਇਹ ਫੀਲਿੰਗ ਹੈ । ਇਨ੍ਹਾਂ ਨੇ ਸਿਰਫ ਇਹ 311 ਪਿੰਡਾਂ ਦਾ ਨੁਕਸਾਨ ਹੀ ਦੱਸਿਆ ਹੈ । ਪਿੰਡਾਂ ਦੇ ਵਿਚ ਜੇ 25 ਪ੍ਰਤੀਸ਼ਤ ਨੁਕਸਾਨ ਹੋ ਜਾਵੇ ਤਾਂ ਉਸ ਨੂੰ ਕੋਈ ਸਹਾਇਤਾ ਨਹੀਂ ਮਿਲ ਸਕਦੀ ਅਤੇ ਜੇ ਸਾਰੇ ਪਿੰਡ ਦਾ ਨੁਕਸਾਨ 50 ਪ੍ਰਤੀਸ਼ਤ ਹੋਵੇ ਅਤੇ ਕਿਸੇ ਦਾ 100 ਪ੍ਰਤੀਸ਼ਤ ਹੀ ਨੁਕਸਾਨ ਹੋਵੇ ਤਾਂ ਉਸਨੂੰ ਵੀ ਉਹੀ ਮੁਆਵਜ਼ਾ ਮਿਲੇਗਾ ਜਿਹੜਾ ਸਾਰਿਆਂ ਨੂੰ ਮਿਲਣਾ ਹੈ । ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ ਇੱਕ ਚੰਗੀ ਗੱਲ ਕੀਤੀ ਸੀ । ਮੈਂ ਹੁਣ ਵਾਲੀ ਸਰਕਾਰ ਨੂੰ ਕਹਿੰਦਾ ਹਾਂ ਕਿ ਪਹਿਲੀ ਕਾਂਗਰਸ ਦੀ ਸਰਕਾਰ ਨੇ ਜਦੋਂ ਗੜ੍ਹੇ ਮਾਰ ਹੋਈ ਸੀ ਤਾਂ 300, 400 ਰੁਪਏ ਏਕੜ ਦੇ ਹਿਸਾਬ ਨਾਲ ਸਹਾਇਤਾ ਕਿਸਾਨਾਂ ਨੂੰ ਦਿੱਤੀ ਸੀ । ਇਹ ਚੰਗੀ ਗੱਲ ਸੀ । ਇਹ ਅਡਾਪਟ ਕਰ ਲੈਣੀ ਚਾਹੀਦੀ ਹੈ । ਡਿਪਟੀ ਸਪੀਕਰ ਸਾਹਿਬ, ਸਾਨੂੰ ਦੁਖ ਹੋਇਆ । ਇਥੇ ਪ੍ਰਾਈਮ ਮਨਿਸਟਰ ਸਾਹਿਬ ਆਏ । ਉਨ੍ਹਾਂ ਨੂੰ ਕਿਸਾਨਾਂ ਦੇ ਡੈਪੂਟੇਸ਼ਨ ਮਿਲੇ । ਪ੍ਰਾਈਮ ਮਨਿਸਟਰ ਨੇ ਕਿਹਾ ਕਿ ਇਥੇ ਤਾਂ ਰੋਜ਼ ਗੜੇ ਪੈਂਦੇ ਹਨ, ਅਸੀਂ ਕਿੱਥੋਂ ਸਹਾਇਤਾ ਦੇਈਏ । ਗੌਰਮਿੰਟ ਦਾ ਫਰਜ਼ ਬਣਦਾ ਹੈ ਕਿ ਪ੍ਰਮਾਨੈਂਟ ਬਜਟ ਰੱਖੇ ਜਿਹੜਾ ਕਿ ਨੈਚੂਰਲ ਕਲੈਮਿਟੀਜ਼ ਨੂੰ ਫੇਸ ਕਰਨ ਵਾਸਤੇ ਹੋਵੇ । ਕਰਾਪ ਇਨਸ਼ੋਰੈਂਸ ਦਾ ਮਸਲਾ ਆਇਆ।

ਸਰਕਾਰ ਨੇ ਜਵਾਬ ਦਿੱਤਾ ਹੈ ਕਿ ਅਸੀਂ ਸੋਚ ਰਹੇ ਹਾਂ । ਮੈਂ ਸਮਝਦਾ ਹਾਂ ਕਿ ਨੈਚੂਰਲ ਕਲੈਮਿਟੀਜ਼ ਲਈ ਪਰਮਾਨੈਂਟ ਫੰਡ ਹੋਣਾ ਚਾਹੀਦਾ ਹੈ ਤਾਂ ਕਿ ਕਿਸਾਨਾਂ ਦੀ ਇਹੋ ਜਿਹੇ ਮੌਕੇ ਮੱਦਦ ਕੀਤੀ ਜਾ ਸਕੇ । ਜਿਹੜਾ ਇਹ ਰਿਲੀਫ ਹੈ ਇਹ ਇਨਐਡੀਕੁਏਟ ਹੈ । ਹੋਰ ਜ਼ਿਆਦਾ ਪੈਸੇ ਰੱਖਣੇ ਚਾਹੀਦੇ ਹਨ। ਜਿਨ੍ਹਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਗਰਾਂਟ ਜਾਂ ਹੋਰ ਕਿਸਮ ਦੀ ਸਹੂਲਤ ਦੇਣੀ ਚਾਹੀਦੀ ਸੀ। ਡਿਪਟੀ ਸਪੀਕਰ ਸਾਹਿਬ, ਮੈਨੂੰ ਇਹ ਜਾਣ ਕੇ ਬੜਾ ਦੁਖ ਹੋਇਆ ਕਿ ਹੁਸ਼ਿਆਰਪੁਰ ਵਿੱਚ ਚੋਆਂ ਦੇ ਪੁਲਾਂ ਦੇ ਪੁਲ ਰੁੜ ਗਏ । ਉਨ੍ਹਾਂ ਦੀ ਸਰਕਾਰ ਇਨਕੁਆਇਰੀ ਕਰੇ । ਜਿਨ੍ਹਾਂ ਬੰਦਿਆਂ ਦੀ ਜ਼ਿੰਮੇਵਾਰੀ ਬਣਦੀ ਹੈ, ਉਨ੍ਹਾਂ ਦੇ ਖਿਲਾਫ ਐਕਸ਼ਨ ਲਵੇ । ਇਹ ਕਹਿੰਦੇ ਹਨ ਕਿ ਕੁਰੱਪਸ਼ਨ ਬੰਦ ਕਰਨੀ ਹੈ । ਸਾਡੇ ਮਾਲ ਮੰਤਰੀ ਜੀ ਨੇ ਇਕ ਨੁਸਖਾ ਦਿੱਤਾ ਹੈ ਕੁਰੱਪਸ਼ਨ ਨੂੰ ਹਟਾਉਣ ਦਾ ਕਿ ਜੇ ਕੋਈ ਕੁਰੱਪਟ ਇੰਪਲਾਈ ਹੈ ਤਾਂ ਉਹ ਅੰਮ੍ਰਿਤਸਰ ਦੇ ਸਰੋਵਰ ਵਿਚ ਇਸ਼ਨਾਨ ਕਰਕੇ ਉਥੇ ਦੇ ਹੈਡ ਗਰੰਥੀ ਤੋਂ ਸਰਟੀਫਿਕੇਟ ਲੈ ਲਵੇ ਤਾਂ ਉਹ ਪਵਿੱਤਰ ਬਣ ਜਾਵੇਗਾ । ਇਹੋ ਜਿਹੇ ਨੁਸਖਿਆਂ ਨਾਲ ਕੁਰਪਸ਼ਨ ਦੂਰ ਨਹੀਂ ਹੋ ਸਕਦੀ । ਕੁਰੱਪਸ਼ਨ ਦੂਰ ਕਰਨ ਲਈ ਸਖਤੀ ਨਾਲ ਕਦਮ ਚੁਕਣੇ ਪੈਣਗੇ । ਜਿਹੜੇ ਡਰੇਨੇਜ ਅਤੇ ਪੀ. ਡਬਲਿਊ. ਡੀ. ਦੇ ਮਹਿਕਮੇ ਦੇ ਅਫਸਰ ਜ਼ਿਮੇਵਾਰ ਹਨ ਉਨ੍ਹਾਂ ਨੂੰ ਜਦੋਂ ਤਕ ਸਰਕਾਰ ਨੱਥ ਨਹੀਂ ਪਾਉਂਦੀ........

**ਸਰਦਾਰ ਸਰਵਣ ਸਿੰਘ :** ** ** **

**ਸ੍ਰੀ ਡਿਪਟੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮਾਸਟਰ ਬਾਬੂ ਸਿੰਘ :** ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਕੁਰੱਪਸ਼ਨ ਦੇ ਕੇਸ ਰਜਿਸਟਰ ਹੋ ਗਏ । ਇਨ੍ਹਾਂ ਵਿਚ ਪੜ੍ਹੇ ਲਿਖੇ ਵਜ਼ੀਰ ਵੀ ਹਨ, ਨਿਰੇ ਜੱਥੇਦਾਰ ਹੀ ਹੁੰਦੇ ਤਾਂ ਮੈਂ ਇਹ ਨਾ ਕਹਿੰਦਾ । ਕੇਸ ਰਜਿਸ਼ਟਰ ਹੋ ਜਾਣ ਤੋਂ ਬਾਅਦ ਟੇਪ ਸੁਣਾਏ ਜਾਣ । ਇਸ ਅਸੈਂਬਲੀ ਦੇ ਵਿਚ ਜੇ ਅਸੀਂ ਸੁਆਲ ਪੁਛਦੇ ਹਾਂ ਕਿ ਫਲਾਣੇ ਐਫ. ਆਈ. ਆਰ. ਦਾ ਕੀ ਬਣਿਆ ਤਾਂ ਇਹ ਜਵਾਬ ਦੇ ਦਿੰਦੇ ਹਨ ਕਿ ਇਹ ਮੈਟਰ ਸਬ-ਜੁਡਿਸ ਹੈ ਅਸੀਂ ਜਵਾਬ ਨਹੀਂ ਦੇ ਸਕਦੇ, ਕੇਸ ਕੋਰਟ ਵਿਚ ਚਲਾ ਗਿਆ ਹੈ । ਲੇਕਿਨ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਕੇਸ ਰਜਿਸਟਰ ਕਰਨ ਤੋਂ ਬਾਅਦ ਟੇਪ ਰਿਕਾਰਡ ਸੁਣਾਏ ਜਾਣ, ਇਹ ਤਾਂ ਸ਼ਿਰਫ ਪੁਲੀਟੀਕਲ ਪਾਰਟੀਆਂ ਨੂੰ ਡੈਮੇਜ ਕਰਨ ਲਈ ਹੀ ਕੀਤਾ ਜਾ ਰਿਹਾ ਹੈ । ਤੁਸੀਂ ਲੋਕਾਂ ਨੂੰ ਗੁਡਜ਼ ਡਿਲਿਵਰ ਕਰੋ । ਤੁਸੀਂ ਲੋਕਾਂ ਦੇ ਮਸਲੇ ਹੱਲ ਕਰਨ ਲਈ ਕੋਈ ਉਪਾਅ ਕਰੋ ।

ਡਿਪਟੀ ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਦਾ ਚਾਰ ਸੌ ਸ਼ਾਲਾ ਸਥਾਪਨਾ ਦਿਵਸ ਮਨਾਇਆ ਗਿਆ । ਇਹ ਬਹੁਤ ਅੱਛੀ ਗੱਲ ਹੈ । ਅਸੀਂ ਇਸਦਾ ਸੁਆਗਤ ਕਰਦੇ ਹਾਂ । ਪਰ ਇਹ ਗਲਤ ਸੋਚ ਹੈ ਕਿ ਇਕੱਲੀ ਅਕਾਲੀ ਪਾਰਟੀ ਜਾਂ ਸਰਕਾਰ ਹੀ ਇਹ ਚਾਹੁੰਦੀ ਹੈ । ਸਾਰੀਆਂ ਪਾਰਟੀਆਂ ਨੇ ਇਸ ਬਾਰੇ ਪ੍ਰੋਟੈਸਟ ਕੀਤਾ ਹੈ । ਆਪੋਜ਼ੀਸ਼ਨ ਦੇ ਲੀਡਰ ਚੌਧਰੀ ਬਲ ਰਾਮ ਨੇ ਵੀ ਫੁਰਮਾਇਆ ਹੈ ਅਤੇ ਅਖਬਾਰਾਂ ਵਿਚ ਵੀ ਆਇਆ ਹੈ ਕਿ ਸਾਰੀਆਂ ਪਾਰਟੀਆਂ ਦੀ ਬਾਕਾਇਦਾ ਮੀਟਿੰਗ ਬੁਲਾ ਕੇ ਇਹ ਕੰਮ ਕਰਦੇ । ਇਹ ਇਕੱਲੇ ਅੰਮ੍ਰਿਤਸਰ ਦਾ ਸਵਾਲ ਨਹੀਂ ਸੀ । ਸਾਰੇ ਪੰਜਾਬ ਦਾ ਸਵਾਲ ਸੀ ਇਸ ਨੂੰ ਹੋਰ ਸੁਚੱਜੇ ਢੰਗ ਨਾਲ ਮਨਾਉਂਦੇ । ਜਿਹੜੀ ਇਕ ਕਰੋੜ ਰੁਪਏ ਦੀ ਰਕਮ ਮੰਗੀ ਹੈ, ਮੈਂ ਸਮਝਦਾ ਹਾਂ ਕਿ ਇਹ ਥੋੜੀ ਰਕਮ ਹੈ । ਜਿਤਨੇ ਉਥੇ ਪ੍ਰੋਗਰਾਮ ਹੋਏ ਹਨ, ਗੇਟ ਵੇ ਆਫ ਇੰਡੀਆ ਬਣਾਇਆ ਹੈ, ਬੱਸ ਦੇ ਅੱਡੇ ਨੂੰ ਸੁਧਾਰਨਾ ਹੈ, ਸੜਕਾਂ

**Expunged as ordered by the Chair.

[ਮਾਸਟਰ ਬਾਬੂ ਸਿੰਘ]

ਬਣਾਉਣੀਆਂ ਹਨ । ਇਸ ਲਈ ਜੇ ਇਹ ਹੋਰ ਅਮਾਊਂਟ ਵੀ ਮੰਗ ਲੈਂਦੇ ਤਾਂ ਕਿਸੇ ਸਿਆਸੀ ਪਾਰਟੀ ਨੂੰ ਕੋਈ ਇਸਦੇ ਨਾਲ ਇਖਤਲਾਫ ਨਹੀਂ ਸੀ ਹੋਣਾ, ਬਲਕਿ ਸਾਥ ਦੇਣਾ ਸੀ । ਹੁਣ ਜੇ ਕੋਈ ਬਾਹਰੋਂ ਫਾਰਨਰ ਆਉਂਦਾ ਹੈ ਤਾਂ ਉਹ ਹਰਿਮੰਦਰ ਸਾਹਿਬ ਜਾ ਕੇ ਮੱਥਾ ਟੇਕਦਾ ਹੈ । ਜੇ ਉਥੇ ਦਾ ਇਨਵਾਇਰਨਮੈਂਟ ਠੀਕ ਹੋਵੇਗਾ ਤਾਂ ਉਹ ਚੰਗਾ ਇੰਪਰੈਸ਼ਨ ਲੈ ਕੇ ਜਾਵੇਗਾ । ਜਦੋਂ ਵੀ ਕੋਈ ਫਾਰਨਰ ਆਉਂਦਾ ਹੈ ਤਾਂ ਉਸ ਨੂੰ ਚੰਡੀਗੜ੍ਹ ਵਿਖਾ ਦਿੰਦੇ ਹਨ । ਭਾਵੇਂ ਸਾਡੀ ਘਰੇਲੂ ਜ਼ਿੰਦਗੀ ਕਿਹੋ ਜਿਹੀ ਹੀ ਹੋਵੇ, ਚਾਹੇ ਸਾਡੇ ਪਿੰਡ ਕਿਸੇ ਤਰ੍ਹਾਂ ਦੇ ਹੋਣ, ਪਰ ਇਸ ਸ਼ਹਿਰ ਨੂੰ ਇਕ ਨਮੂਨੇ ਦੇ ਤੌਰ ਤੇ ਵਿਖਾਇਆ ਜਾਂਦਾ ਹੈ । ਇਸੇ ਤਰ੍ਹਾਂ ਅੰਮ੍ਰਿਤਸਰ ਨੂੰ ਵੀ ਇਕ ਨਮੂਨੇ ਦਾ ਸ਼ਹਿਰ ਬਣਾਉਣਾ ਚਾਹੀਦਾ ਹੈ । ਇਹ ਪਾਕਿਸਤਾਨ ਦੇ ਬਾਰਡਰ ਤੇ ਆ ਜਾਂਦਾ ਹੈ । ਇਸ ਵਾਸਤੇ ਹੋਰ ਪੈਸੇ ਰਖਣੇ ਚਾਹੀਦੇ ਸੀ ।

ਡਿਪਟੀ ਸਪੀਕਰ ਸਾਹਿਬ, ਰਾਮਪੁਰੇ ਫੂਲ ਵਿਚ ਅਰਬਨ ਐਸਟੇਟ ਬਣਾਉਣ ਦੀ ਪਲਾਨਿੰਗ ਕਈ ਸਾਲਾਂ ਤੋਂ ਚਲਦੀ ਹੈ ਪਤਾ ਨਹੀਂ ਕਿਉਂ ਕੱਟ ਲੱਗ ਜਾਂਦੀ ਹੈ । ਉਸਦੇ ਬਾਰੇ ਇਨ੍ਹਾਂ ਨੇ ਕੋਈ ਜ਼ਿਕਰ ਨਹੀਂ ਕੀਤਾ । ਇਸ ਸ਼ਹਿਰ ਦੀ ਡਿਵੈਲਪਮੈਂਟ ਵਾਸਤੇ ਹੋਰ ਵੀ ਕੋਈ ਸਕੀਮ ਐਗਜ਼ੀਕਿਊਟ ਨਹੀਂ ਕੀਤੀ । 75 ਬੈਡ ਦਾ ਹਸਪਤਾਲ ਬਣਾਉਣਾ ਸੀ । ਬਾਦਲ ਸਾਹਿਬ ਖੁਦ ਕਹਿਕੇ ਆਏ ਹਨ ਇਲੈਕਸ਼ਨਾਂ ਤੋਂ ਪਹਿਲਾਂ ਕਿ ਸਬ-ਡਵੀਜ਼ਨ ਲੈਵਲ ਦਾ ਹਸਪਤਾਲ 75 ਬੈਡਜ਼ ਦਾ ਇਥੇ ਬਣਾਇਆ ਜਾਵੇਗਾ । ਹਾਊਸ ਰੈਂਟ ਵਾਸਤੇ ਵੀ ਕਿਹਾ ਸੀ । ਚਾਹੀਦਾ ਤਾਂ ਇਹ ਸੀ ਕਿ ਹਾਊਸ ਰੈਂਟ ਉਥੇ ਦੇ ਇੰਪਲਾਈਜ਼ ਨੂੰ ਦੇ ਦਿੰਦੇ । ਇਥੇ ਕਿਹਾ ਗਿਆ ਹੈ ਕਿ ਜਿਸ ਸ਼ਹਿਰ ਦੀ ਆਬਾਦੀ 25,000 ਤੋਂ ਟੱਪ ਜਾਵੇ ਉਥੇ ਦੇ ਮੁਲਾਜ਼ਮਾਂ ਨੂੰ ਹਾਊਸ ਰੈਂਟ ਮਿਲੇਗਾ । ਰਾਮਪੁਰੇ ਫੂਲ, ਧੂਰੀ ਅਤੇ ਤਰਨ ਤਾਰਨ ਦੀ ਆਬਾਦੀ ਇਹ ਹੱਦ ਟੱਪ ਗਈ ਹੈ । ਪਰ ਇਸ ਮਸਲੇ ਵੱਲ ਕੋਈ ਧਿਆਨ ਨਹੀਂ ਦਿੱਤਾ ਗਿਆ, ਇਸ ਵਾਸਤੇ ਕੋਈ ਸੋਚ ਵੀ ਜਾਰੀ ਨਹੀਂ ਹੈ । ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਸੀ ਕਿ ਅਨਇੰਪਲਾਇਡ ਬੰਦਿਆਂ ਨੂੰ ਅਲਾਊਂਸ ਦੇਵਾਂਗੇ (ਡਾਕਟਰ ਸਾਧੂ ਰਾਮ ਨੇ ਬੈਠੇ ਬੈਠੇ ਕਿਹਾ ਕਿ ਜਦੋਂ ਕਾਂਗਰਸ ਦੀ ਪੂੰਛ ਫੜੀ ਸੀ ਉਸ ਵੇਲੇ ਕਿਉਂ ਨਹੀਂ ਬੋਲੇ)

ਡਿਪਟੀ ਸਪੀਕਰ ਸਾਹਿਬ, ਇਹ ਖੁਦ ਵੀ ਕਾਂਗਰਸ ਵਿਚ ਰਹਿ ਕੇ ਗਏ ਹਨ। ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਕਹਾਂਗਾ ਕਿ ਚੁੱਪ ਕਰਕੇ ਸੁਣੋ । ਹੋਰ ਵੀ ਇਥੇ ਬਥੇਰੇ ਵਜ਼ੀਰ ਹਨ ਜਿਹੜੇ ਕਿ ਕਾਂਗਰਸ ਵਿਚੋਂ ਧੱਕੇ ਖਾ ਕੇ ਗਏ ਹਨ ।

**ਸਰਦਾਰ ਬੇਅੰਤ ਸਿੰਘ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਮਾਸਟਰ ਬਾਬੂ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਇਲਾਕੇ ਇਸ ਕਰਕੇ ਇਗਨੋਰ ਕੀਤੇ ਹਨ ਕਿ ਉਥੇ ਕਿਸੇ ਕਾਂਗਰਸੀ ਦਾ ਰਿਸ਼ਤੇਦਾਰ ਰਹਿੰਦਾ ਹੈ । ਪਿੰਡਾਂ ਦੀ ਉਸਾਰੀ ਵੱਲ ਬੜਾ ਅੱਛਾ ਸਟੈਪ ਇਨ੍ਹਾਂ ਨੇ ਚੁਕਿਆ ਹੈ । ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਪੱਖਪਾਤ ਨਾ ਕਰਨ । ਇਹ ਸਾਡਾ ਹੱਕ ਹੈ । ਨੈਪੋਟਿਜ਼ਮ ਅਤੇ ਫੇਵਰਟਿਜ਼ਮ ਇਸ ਵਿਚ ਨਾ ਕਰਨ । ਜਿਹੜੇ ਪਿੰਡ ਚੁਣੇ ਜਾਣੇ ਸਨ ਉਹ ਇਸ ਵਿਚ ਸ਼ਾਮਲ ਨਹੀਂ ਹਨ । ਇਕ ਪਾਸੇ ਤਾਂ ਇਹ ਸਰਕੂਲਰ ਕਰਦੇ ਹਨ ਕਿ ਅਸੀਂ ਐਮ. ਐਲ. ਏ. ਨੂੰ ਪੁੱਛ ਕੇ ਪਿੰਡਾਂ ਨੂੰ ਸਿਲੈਕਟ ਕਰਾਂਗੇ । ਪਰ ਸਾਨੂੰ ਟੋਟਲੀ ਇਗਨੋਰ ਕੀਤਾ ਜਾਂਦਾ ਹੈ । ਪੰਥ ਦੇ ਅਸੂਲ ਕੀ ਹਨ ? ਗੁਰੂਆਂ ਨੇ

**Expunged as ordered by the Chair.

ਕੀ ਸਿਖਿਆ ਬਾਨੂੰ ਦਿੱਤੀ ਹੈ ? ਉਨ੍ਹਾਂ ਨੇ ਤਾਂ ਮੁਸਲਮਾਨ ਨੂੰ ਵੀ ਅਪਣਾਇਆ, ਨਿਵਾਜਿਆ ਸੀ। ਸਾਡੇ ਆਪਸ ਵਿਚ ਸਿਆਸੀ ਤੌਰ ਤੇ ਜਿਤਨੇ ਵੀ ਡਿਫਰੈਂਸਿਜ਼ ਹੋਣ ਪਰ ਕੋਈ ਵਿਤਕਰਾ ਇਸ ਬਿਨਾਂ ਤੇ ਨਹੀਂ ਕਰਨਾ ਚਾਹੀਦਾ । ਜਿਹੜੀਆਂ ਕਾਂਗਰਸ ਦੀਆਂ ਸਰਕਾਰਾਂ ਸਨ ਉਨ੍ਹਾਂ ਨੇ ਲੋਕਾਂ ਦਾ ਸੁਧਾਰ ਨਹੀਂ ਕੀਤਾ । ਜਿਹੜੀਆਂ ਉਨ੍ਹਾਂ ਦੀਆਂ ਗਲਤੀਆਂ ਸਨ ਉਨ੍ਹਾਂ ਨੂੰ ਤੁਸੀਂ ਦਰੁਸਤ ਕਰੋ। ਫਿਰ ਡਿਪਟੀ ਸਪੀਕਰ ਸਾਹਿਬ, ਕਿਸਾਨਾਂ ਦਾ ਮਸਲਾ ਹੈ । ਕਿਸ ਤਰ੍ਹਾਂ ਇਕ 48,000 ਰੁਪਏ ਦੀ ਦਵਾਈ 59,000 ਰੁਪਏ ਵਿਚ ਖਰੀਦ ਕੇ 11,000 ਰੁਪਏ ਦਾ ਘੱਪਲਾ ਕੀਤਾ ਗਿਆ ਹੈ । ਇਹ ਤਾਂ ਇਕ ਕੇਸ ਵਿਚ ਕੀਤਾ ਹੈ । ਜੇ ਟੋਟਲ ਵੇਖੀਏ ਤਾਂ ਕਿਤਨਾ ਬਣਦਾ ਹੈ । ਇਹ ਕਿਸਾਨਾਂ ਨੂੰ ਕਹਿੰਦੇ ਰਹੇ ਹਨ ਕਿ ਅਸੀਂ ਕਪਾਹ ਦਾ 700 ਰੁਪਏ ਭਾਅ ਦਿਆਂਗੇ । ਹੁਣ ਇਥੇ ਹੁਸ਼ਿਆਰੀ ਨਾਲ ਦੱਸਦੇ ਹਨ ਕਿ ਪਿਛਲੇ ਤਿੰਨ ਚਾਰ ਸਾਲ ਵਿਚ ਕਾਂਗਰਸ ਦੇ ਵੇਲੇ ਵੀ ਇਹੀ ਭਾਅ ਰਿਹਾ ਸੀ। ਮੈਂ ਸਮਝਦਾ ਹਾਂ ਕਿ ਇਹ ਸਾਡੀ ਬੜੀ ਭਾਰੀ ਭੁੱਲ ਹੈ । ਕਿਸਾਨਾਂ ਨੂੰ ਝੋਨੇ ਦਾ ਮੁਆਵਜ਼ਾ ਇਹ ਦਿੰਦੇ ਜਿਨ੍ਹਾਂ ਨੂੰ ਠੀਕ ਭਾਅ ਨਹੀਂ ਮਿਲਿਆ । ਗੁਰਦਵਾਰੇ ਸਾਹਿਬ ਵਿਚ ਬੈਠ ਕੇ ਇਨ੍ਹਾਂ ਨੇ ਕਿਹਾ ਕਿ 700 ਰੁਪਏ ਨਰਮੇ ਦਾ ਭਾਅ ਦਿਆਂਗੇ ਪਰ ਇਹ ਤਿੰਨ ਸਾਢੇ ਤਿੰਨ ਸੌ ਤੋਂ ਟੱਪਿਆ ਹੀ ਨਹੀਂ। ਸਾਡੀ ਰਾਮਪੁਰਾਫੂਲ ਦੀ ਮੰਡੀ ਵਿੱਚ ਤਿੰਨ ਵਾਰੀ ਕਪਾਹ ਨੂੰ ਅੱਗ ਲੱਗ ਗਈ । ਕੀ ਇਹ ਸਰਕਾਰ ਦਾ ਫਰਜ਼ ਨਹੀਂ ਕਿ ਇਸ ਦੇ ਵਾਸਤੇ ਕੋਈ ਰਕਮ ਰੱਖੀ ਜਾਵੇ । ਇਸ ਲਈ ਅੱਗੋਂ ਵਾਸਤੇ ਹਰ ਇੱਕ ਸ਼ਹਿਰ ਵਿਚ, ਹਰ ਇਕ ਮਿਉਂਸਪਲ ਕਮੇਟੀ ਵਿਚ ਅਸੀਂ ਕਹਿੰਦੇ ਹਾਂ ਕਿ ਫਾਇਰ ਬਿਰਗੇਡ ਦਾ ਪ੍ਰਬੰਧ ਹੋਣਾ ਚਾਹੀਦਾ ਹੈ ਤਾਂ ਕਿ ਉਨ੍ਹਾਂ ਦਾ ਨੁਕਸਾਨ ਨਾ ਹੋਵੇ । ਇਸ ਨਾਲ ਇਸ ਤੋਂ ਬਚਾਓ ਹੋ ਸਕਦਾ ਹੈ ।

ਇਕ ਗੱਲ ਮੈਂ ਹੁਣ ਮੁਲਾਜ਼ਮਾਂ ਦੇ ਬਾਰੇ ਵੀ ਕਹਿੰਦਾ ਹਾਂ ਕਿ ਉਨ੍ਹਾਂ ਦੀਆਂ ਜਿਹੜੀਆਂ ਜਾਇਜ਼ ਮੰਗਾਂ ਹਨ, ਉਨ੍ਹਾਂ ਤੇ ਸਰਕਾਰ ਨੂੰ ਸਿੰਪੈਥੈਟੀਕਲੀ ਵਿਚਾਰ ਕਰਨਾ ਚਾਹੀਦਾ ਹੈ । ਮਹਿੰਗਾਈ ਤਾਂ ਵੱਧ ਰਹੀ ਹੈ । ਇਸ ਵਾਸਤੇ ਮੁਲਾਜ਼ਮ ਐਜੀਟੇਸ਼ਨਾਂ ਕਰਦੇ ਹਨ, ਹੜਤਾਲਾਂ ਕਰਦੇ ਹਨ ਅਤੇ ਇਸ ਤਰ੍ਹਾਂ ਨਾਲ ਕੰਮ ਠੱਪ ਹੁੰਦਾ ਹੈ । ਮੈਂ ਸਮਝਦਾ ਹਾਂ ਕਿ ਜੇ ਐਜੀਟੇਸ਼ਨਾਂ ਕਰਨ ਤੋਂ ਬਾਅਦ ਹੀ ਉਨ੍ਹਾਂ ਦੀਆਂ ਮੰਗਾਂ ਮੰਨਣੀਆਂ ਹਨ ਤਾਂ ਉਸ ਦਾ ਕੀ ਫਾਇਦਾ ਹੈ । ਜਦੋਂ ਉਨ੍ਹਾਂ ਦੀਆਂ ਡੀਮਾਂਡਜ਼ ਆਉਂਦੀਆਂ ਹਨ ਉਨ੍ਹਾਂ ਤੇ ਸਿੰਪੈਥੈਟੀਕਲੀ ਵਿਚਾਰ ਕਰਕੇ ਉਹ ਮੰਨ ਲੈਣੀਆਂ ਚਾਹੀਦੀਆਂ ਹਨ। ਮਹਿੰਗਾਈ ਤਾਂ ਵੱਧ ਰਹੀ ਹੈ ਇਸ ਵਿਚ ਤਾਂ ਕੋਈ ਸ਼ੱਕ ਨਹੀਂ । ਮੈਂ ਮਿਸਾਲ ਦਿੰਦਾ ਹਾਂ ਕਿ ਸਰ੍ਹੋਂ ਦੀ ਖੱਲ ਇਸ ਵੇਲੇ ਮਾਰਕਿਟ ਵਿਚ 225--250 ਰੁਪਏ ਕੁਇੰਟਲ ਦੇ ਭਾਅ ਵਿੱਕ ਰਹੀ ਹੈ। ਇਸੇ ਤਰ੍ਹਾਂ ਦੀ ਹੋਰ ਛੋਟੀਆਂ ਛੋਟੀਆਂ ਚੀਜ਼ਾਂ ਹਨ ਜਿਹੜੀਆਂ ਕਿ ਇਕ ਗਰੀਬ ਆਦਮੀ ਦੇ ਲੋੜ ਦੀਆਂ ਹਨ, ਉਨ੍ਹਾਂ ਦੇ ਭਾਅ ਵਧਦੇ ਹੀ ਜਾ ਰਹੇ ਹਨ। ਇਸ ਉਤੇ ਸਰਕਾਰ ਨੂੰ ਕੰਟਰੋਲ ਕਰਨਾ ਚਾਹੀਦਾ ਹੈ। ਸਾਡੀ ਸੈਂਟਰ ਦੀ ਸਰਕਾਰ ਵੀ ਕਈ ਵਾਰ ਕਹਿ ਚੁਕੀ ਹੈ ਕਿ ਜੇ ਪਰੋਫਿਟਅਰਜ਼ ਨੇ ਭਾਅ ਤੇ ਕੰਟਰੋਲ ਨਾ ਕੀਤਾ ਤਾਂ ਸਰਕਾਰ ਉਨ੍ਹਾਂ ਦੇ ਖਿਲਾਫ ਐਕਸ਼ਨ ਲਵੇਗੀ । ਪਰ ਇਹ ਐਕਸ਼ਨ ਕੁਝ ਨਹੀਂ ਲੈ ਸਕਦੇ ਕਿਉਂਕਿ ਇਨ੍ਹਾਂ ਮਨਿਸਟਰਾਂ ਨੂੰ ਖੁਸ਼ ਕਰਨ ਵਾਸਤੇ ਉਨ੍ਹਾਂ ਕੋਲ ਕਈ ਢੰਗ ਹਨ। ਉਹ ਕਹਿੰਦੇ ਹਨ ਕਿ ਅਸੀਂ ਮਨਿਸਟਰਾਂ ਨੂੰ ਪੈਸੇ ਦਿੰਦੇ ਹਾਂ, ਹੁਣ ਅਸੀਂ ਭਾਅ ਤੇ ਕਿਉਂ ਕੰਟਰੋਲ ਕਰੀਏ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਦੇ ਲੋਕਾਂ ਦਾ ਭਲਾ ਤਾਂ ਹੀ ਹੋ ਸਕਦਾ ਹੈ ਜੇ ਅਸੀਂ ਉਨ੍ਹਾਂ ਨੂੰ ਸਸਤੇ ਭਾਅ ਤੇ ਉਨ੍ਹਾਂ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਮੁਹੱਈਆ ਕਰੀਏ । ਇਹ ਜਿਹੜੀਆਂ ਪੱਨਸੱਪ ਦੀਆਂ ਦੁਕਾਨਾਂ ਖੋਲੀਆਂ ਹਨ, ਇਹ ਤਾਂ ਠੀਕ ਹੈ, ਪਰ ਇਨ੍ਹਾਂ ਦੁਕਾਨਾਂ ਤੇ ਉਨ੍ਹਾਂ ਦੇ ਜ਼ਰੂਰਤ ਦੀਆਂ ਹਰ ਚੀਜ਼ਾਂ ਮਿਲਣੀਆ ਚਾਹੀਦੀਆਂ ਹਨ ਤਾਂ ਹੀ ਉਨ੍ਹਾਂ ਗਰੀਬਾਂ ਨੂੰ ਇਨ੍ਹਾਂ ਪਨਸੱਪ ਦੀਆਂ ਦੁਕਾਨਾਂ ਦਾ ਫਾਇਦਾ ਹੋ ਸਕਦਾ ਹੈ । ਕਦੇ ਮਨਿਸਟਰ ਸਾਹਿਬ ਇਹ ਬਿਆਨ ਦਿੰਦੇ ਹਨ ਕਿ ਗੁੜ ਬਾਹਰ ਜਾ ਰਿਹਾ ਹੈ ਤਾਂ ਅਗਲੇ ਦਿਨ ਗੁੜ ਦਾ ਭਾਅ 2, 3 ਰੁਪਏ ਚੜ੍ਹ

[ਮਾਸਟਰ ਬਾਬੂ ਸਿੰਘ]

ਜਾਂਦਾ ਹੈ ਅਤੇ ਕਦੇ ਕਹਿ ਦਿੰਦੇ ਹਨ ਕਿ ਖੰਡ ਬਾਹਰ ਜਾ ਰਹੀ ਹੈ ਤਾਂ ਖੰਡ ਦਾ ਭਾਅ ਚੜ੍ਹ ਜਾਂਦਾ ਹੈ । ਫਿਰ 3—4 ਦਿਨਾਂ ਬਾਅਦ ਜਦੋਂ ਇਹ ਕਿਹਾ ਜਾਂਦਾ ਹੈ ਕਿ ਇਹ ਚੀਜ਼ਾਂ ਬਾਹਰ ਨਹੀਂ ਜਾਣੀਆਂ ਤਾਂ ਉਨ੍ਹਾਂ ਦਾ ਭਾਅ ਫਿਰ ਘੱਟ ਜਾਂਦਾ ਹੈ । ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਪ੍ਰੋਫਿਟੀਅਰਜ਼ ਮਾਲ ਇਕੱਠਾ ਕਰ ਲੈਂਦੇ ਹਨ ਅਤੇ ਉਸ ਦੇ ਨਾਲ ਭਾਅ ਵਧਦੇ ਹਨ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਲਾਅ ਐਂਡ ਆਰਡਰ ਬਾਰੇ ਵੀ ਕੁਝ ਅਰਜ਼ ਕਰਨੀ ਚਾਹੁੰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਮੈਂ ਆਨਰੇਬਲ ਮੈਂਬਰ ਨੂੰ ਬੇਨਤੀ ਕਰਾਂਗਾ ਕਿ ਉਹ ਹੁਣ ਵਾਈਂਡ ਅੱਪ ਕਰਨ ।

**ਮਾਸਟਰ ਬਾਬੂ ਸਿੰਘ** : ਬੱਸ ਜੀ ਮੈਂ ਲਾਅ ਐਂਡ ਆਰਡਰ ਬਾਰੇ ਇਕ ਗਲ ਕਹਿਣਾ ਚਾਹੁੰਦਾ ਹਾਂ । ਲਾਅ ਐਂਡ ਆਰਡਰ ਦੀ ਹਾਲਤ ਦੱਸਦਾ ਹਾਂ ਕਿ ਸਾਡੇ ਫੂਲ ਪਿੰਡ ਵਿਚ ਇਕ ਟਰਾਲੀ ਵਿਚ ਨਰਮਾ ਜਾ ਰਿਹਾ ਸੀ ਤਾਂ ਰਸਤੇ ਵਿਚ ਕੁਝ ਮਿਸਕਰੀਐਂਟਸ ਨੇ ਆਕੇ ਦਾਤਰੀ ਨਾਲ ਉਹ ਪੱਲੀ ਕੱਟ ਦਿੱਤੀ । ਟਰਾਲੀ ਵਾਲਿਆਂ ਨੇ ਉਨ੍ਹਾਂ ਵਿਚੋਂ ਇਕ ਬੰਦਾ ਫੜ ਵੀ ਲਿਆ ਅਤੇ ਉਸ ਨੂੰ ਮਾਰਿਆ ਕੁੱਟਿਆ ਵੀ, ਪਰੰਤੂ ਪੁਲਿਸ ਵਾਲਿਆਂ ਨੇ ਉਸ ਦੇ ਖਿਲਾਫ਼ ਕੋਈ ਐਕਸ਼ਨ ਨਹੀਂ ਲਿਆ । ਇਸੇ ਤਰ੍ਹਾਂ ਹੀ 29 ਤਾਰੀਖ਼ ਨੂੰ 2 ਸਿਪਾਹੀਆਂ ਨੇ ਸ਼ਰਾਬ ਪੀਕੇ ਇਕ ਛੋਟੇ ਦੁਕਾਨਦਾਰ ਨੂੰ ਕੁੱਟਿਆ । ਉਸ ਇਲਾਕੇ ਵਿਚ ਐਸ. ਪੀ. ਵੀ ਹੈ, ਡੀ. ਐਸ. ਪੀ. ਵੀ ਬੈਠਾ ਹੈ । ਪਰੰਤੂ ਕਿਸੇ ਤੇ ਕੋਈ ਕਾਰਵਾਈ ਨਹੀਂ ਹੋਈ । ਇਹ ਹਾਲਤ ਹੈ ਲਾਅ ਐਂਡ ਆਰਡਰ ਦੀ । ਇਸ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਇਹ ਜਿਹੜਾ ਪੁਲਿਸ ਦੇ 2 ਹਿੱਸੇ ਕਰ ਦਿੱਤੇ ਹਨ ਇਕ ਰਿਪੋਰਟ ਦਰਜ ਕਰੇ ਅਤੇ ਦੂਜਾ ਇਨਕੁਆਰੀ ਕਰੇ ਇਸ ਨਾਲ ਤਾਂ ਸੂਬੇ ਦਾ ਭੱਠਾ ਬੈਠ ਰਿਹਾ ਹੈ । ਲਾਅ ਐਂਡ ਆਰਡਰ ਦੀ ਹਾਲਤ ਖ਼ਰਾਬ ਹੋ ਰਹੀ ਹੈ ।

ਇਹ ਹੋਰ ਜਿਹੜਾ ਕੀਤਾ ਹੈ ਕਿ ਇਸਤਰੀਆਂ ਥਾਣੇ ਵਿੱਚ ਨਹੀਂ ਜਾਣਗੀਆਂ । ਚੀਫ਼ ਮਨਿਸਟਰ ਸਾਹਿਬ ਨੇ ਇਸ ਦਾ ਐਲਾਨ ਕੀਤਾ ਹੈ ਲੇਕਿਨ ਹੋ ਕੀ ਰਿਹਾ ਹੈ । ਅੱਜ ਵੀ ਇਸਤਰੀਆਂ ਥਾਣੇ ਵਿਚ ਲਿਜਾਈਆਂ ਜਾ ਰਹੀਆਂ ਹਨ । ਉਨ੍ਹਾ ਨੂੰ ਉਥੇ ਜ਼ਮਾਨਤਾਂ ਵਾਸਤੇ ਵੀ ਬੁਲਾਇਆ ਜਾਂਦਾ ਹੈ । ਰਾਮਪੁਰਾਫੂਲ ਵਿਚ ਕੁਝ ਇਸਤਰੀਆਂ ਨੂੰ ਫੜ ਕੇ ਲੈ ਆਂਦਾ ਅਤੇ ਇਕ ਟੱਟੀ ਦੀ ਕੰਧ ਢਾਹ ਕੇ ਉਨ੍ਹਾਂ ਤੇ 107/151 ਦੇ ਕੇਸ ਬਣਾਏ ਗਏ । ਕੀ ਇਹ ਇਨਸਾਫ਼ ਮਿਲ ਰਿਹਾ ਹੈ ? ਕੈਰੋਂ ਸਾਹਿਬ ਨੇ ਕਿਹਾ ਸੀ ਕਿ ਲਾਅ ਐਂਡ ਆਰਡਰ ਐਸਾ ਹੋਣਾ ਚਾਹੀਦਾ ਹੈ ਕਿ ਬੱਕਰੀਆਂ ਨੂੰ ਜ਼ੇਵਰ ਪਾਕੇ ਸਾਰੇ ਸ਼ਹਿਰ ਵਿਚ ਫੇਰਨਾ ਚਾਹੀਦਾ ਹੈ । ਪਰ ਹੋ ਕੀ ਰਿਹਾ ਹੈ । ਸਾਡੀ ਸਰਕਾਰ ਇਸ ਵਾਸਤੇ ਕੋਈ ਮਜ਼ਬੂਤ ਕਦਮ ਨਹੀਂ ਚੁੱਕ ਸਕੀ । ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਅੱਜ ਕਹਿੰਦੇ ਹਨ ਕਿ ਸਭ ਕੁਝ ਠੀਕ ਹੋ ਰਿਹਾ ਹੈ । ਪਰ ਗੱਲ ਇਸ ਤਰ੍ਹਾਂ ਨਹੀਂ । ਸਭ ਕੁਝ ਠੀਕ ਨਹੀਂ ਹੋ ਰਿਹਾ । ਸਾਨੂੰ ਹਰ ਗਲ ਵਾਸਤੇ ਅਫ਼ਸਰਾਂ ਤੇ ਨਿਰਭਰ ਨਹੀਂ ਹੋਣਾ ਚਾਹੀਦਾ । ਗਰੀਵੈਂਸਿਜ਼ ਕਮੇਟੀ ਵਿਚ ਵੀ ਕਈ ਮਸਲੇ ਆਉਂਦੇ ਹਨ ਅਤੇ ਉਥੇ ਵੀ ਇਹ ਕਿਹਾ ਜਾਂਦਾ ਹੈ ਕਿ ਇਹ ਕਰਾਂਗੇ ਇਹ ਕਰਾਵਾਂਗੇ, ਪਰ ਹੁੰਦਾ ਕੁਝ ਵੀ ਨਹੀਂ ਅਤੇ ਇਸ ਤਰ੍ਹਾਂ ਕਹਿ ਕੇ ਤੁਰ ਜਾਂਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਲਾਅ ਐਂਡ ਆਰਡਰ ਵਲ ਸਰਕਾਰ ਨੂੰ ਹੋਰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ । ਮੈਂ ਇਕ ਹੋਰ ਮਿਸਾਲ ਦਿੰਦਾ ਹਾਂ ਭਗਤਾ ਭਾਈ ਪਿੰਡ ਵਿਚ ਕੁਝ ਆਦਮੀ ਇਕ ਕਾਰ ਵਿੱਚ ਆਏ ਅਤੇ ਇਕ ਦੁਕਾਨਦਾਰ ਨੂੰ ਲੁੱਟ ਲਿਆ । ਇਸੇ ਤਰ੍ਹਾਂ ਮੌੜ ਮੰਡੀ ਵਿਚ ਇਕ ਬੰਦਾ ਲੁੱਟ ਲਿਆ ਅਤੇ ਬਾਦ ਵਿਚ ਉਸ ਨੂੰ ਮਾਰ ਦਿੱਤਾ । ਉਸ ਤੇ ਕੋਈ ਕਾਰਵਾਈ ਨਹੀਂ ਹੋਈ । ਇਸੇ ਤਰ੍ਹਾਂ ਹੀ ਭਿੱਖੀ ਪਿੰਡ ਵਿਚ ਹਾਲ ਹੋ ਰਿਹਾ ਹੈ । ਇਹ ਹਾਲਤ

ਹੈ ਲਾਅ ਐਂਡ ਆਰਡਰ ਦੀ । ਜੇ ਕੋਈ ਆਪਣੇ ਆਪ ਨੂੰ ਆਪ ਬਚਾ ਸਕੇ ਤਾਂ ਠੀਕ ਨਹੀਂ ਤਾਂ ਉਸ ਦਾ ਹੋਰ ਕੋਈ ਵਸੀਲਾ ਨਹੀਂ । ਅੱਜ ਸਾਡੀ ਸਰਕਾਰ ਕਹਿੰਦੀ ਹੈ ਕਿ ਅਸੀਂ ਐਡਮਨਿਰੇਸ਼ਨ ਸਵੱਛ ਦੇਣੀ ਹੈ। ਮੈਂ ਸਮਝਦਾ ਹਾਂ ਕਿ ਪੁਲਿਸ ਦੇ ਮਹਿਕਮੇ ਵਲ ਹੋਰ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ਤਾਕਿ ਸਾਡੀ ਲਾ ਐਂਡ ਆਰਡਰ ਦੀ ਹਾਲਤ ਠੀਕ ਹੋ ਸਕੇ ।

ਕਿਸਾਨਾਂ ਦੇ ਵਲ ਵੀ ਸਾਨੂੰ ਵੱਧ ਤੋਂ ਵਧ ਧਿਅਨ ਦੇਣਾ ਚਾਹੀਦਾ ਹੈ । ਉਸ ਨੂੰ ਉਸ ਦੀ ਜਿਨਸ ਦੇ ਰਿਮਨਿਊਰੇਟਿਵ ਭਾਅ ਮਿਲਣੇ ਚਾਹੁੰਦੇ ਹਨ । ਉਹ ਚਾਹੁੰਦੇ ਸਨ ਕਿ ਉਨ੍ਹਾਂ ਨੂੰ ਉਨ੍ਹਾਂ ਦੀ ਕਣਕ ਦਾ ਭਾਅ 200-250 ਰੁਪਏ ਕੁਇੰਟਲ ਮਿਲਣਾ ਚਾਹੀਦਾ ਹੈ ਪਰ ਇਨ੍ਹਾਂ ਨੇ 105 ਰੁਪਏ ਦਾ ਭਾਅ ਮੁਕੱਰਰ ਕਰ ਦਿੱਤਾ ।

**ਸ੍ਰੀ ਡਿਪਟੀ ਸਪੀਕਰ** : ਹੁਣ ਤੁਸੀਂ ਵਾਈਂਡ ਅੱਪ ਕਰੋ ।

**ਮਾਸਟਰ ਬਾਬੂ ਸਿੰਘ** : ਬੱਸ ਜੀ, ਮੈਂ ਇਕ ਮਿੰਟ ਹੋਰ ਲਵਾਂਗਾ। ਡਿਪਟੀ ਸਪੀਕਰ ਸਾਹਿਬ, ਸਰਕਾਰ ਨੇ ਕਿਹਾ ਸੀ ਕਿ ਅਸੀਂ ਸਬਸਿਡੀ ਦੇਵਾਂਗੇ ਪਰ ਉਸ ਸਬਸਿਡੀ ਦੇ ਵਿਚ ਲੱਖਾਂ ਰੁਪਏ ਦਾ ਘੱਪਲਾ ਹੋਇਆ ਹੈ । ਸਾਡੀ ਸਰਕਾਰ ਨੇ ਸੈਸ਼ਨ ਸ਼ੁਰੂ ਹੋਣ ਤੋਂ ਪਹਿਲਾਂ ਇਕ ਬਿਆਨ ਵੀ ਦਿੱਤਾ ਸੀ ਕਿ ਘਪਲਾ ਹੋਇਆ ਹੈ । ਪਰ ਕਿਉਂਕਿ ਐਗਰੋ ਇੰਡਸਟਰੀ ਡਿਪਾਰਟਮੈਂਟ ਐਗਰੀਕਲਚਰ ਡਿਪਾਰਟਮੈਂਟ ਦੇ ਥਲੇ ਨਹੀਂ ਆਉਂਦਾਂ ਹੈ ਇਸ ਕਰਕੇ ਇਹ ਕਾਰਵਾਈ ਨਹੀਂ ਕਰ ਸਕੇ । ਕੁਝ ਕੋਆਪਰੇਟਿਵ ਸੁਸਾਇਟੀਆਂ ਦਾ ਵੀ ਇਸ ਵਿਚ ਹੱਥ ਹੈ । ਇਸ ਵਾਸਤੇ ਮੈਂ ਸਮਝਦਾ ਹਾਂ ਕਿ ਸਾਡੀ ਸਰਕਾਰ ਨੇ ਸਵੱਛ ਐਡਮਿਨਸਟ੍ਰੇਸ਼ਨ ਦੇਣੀ ਹੈ ਤਾਂ ਪਾਰਟੀ ਬਾਜ਼ੀ ਤੋਂ ਉਪਰ ਉਠ ਕੇ ਇਸ ਕੁਰਪੱਸ਼ਨ ਨੂੰ ਖ਼ਤਮ ਕਰਨਾ ਚਾਹੀਦਾ ਹੈ। ਇਹ ਜਿਹੜਾ ਗੁਰਦੇਵ ਸਿੰਘ ਕਮਿਸ਼ਨ ਬਿਠਾਇਆ ਹੈ, ਇਹ ਠੀਕ ਹੈ । ਇਸ ਵਿਚ ਕਾਂਗਰਸ ਵਾਲੇ ਵੀ ਆਉਣੇ ਚਾਹੀਦੇ ਹਨ । ਕਮਿਊਨਿਸਟ ਵੀ ਆਉਣੇ ਚਾਹੀਦੇ ਹਨ ਜੇ ਕੋਈ ਹਨ ਤਾਂ , ਅਤੇ ਅਕਾਲੀ ਪਾਰਟੀ ਵਿਚ ਵੀ ਜਿਹੜੇ ਕੁਰੱਪਟ ਆਦਮੀ ਹਨ ਉਨ੍ਹਾਂ ਦੀ ਵੀ ਇਨਕੁਆਇਰੀ ਹੋਣੀ ਚਾਹੀਦੀ ਹੈ । ਜੋ ਗੁਨਾਹਗਾਰ ਹੈ ਉਸ ਨੂੰ ਜ਼ਰੂਰ ਸਜ਼ਾ ਮਿਲਣੀ ਚਾਹੀਦੀ ਹੈ ਅਤੇ ਜਿੰਨੇ ਵੀ ਕੇਸ ਆਉਂਦੇ ਹਨ ਉਨ੍ਹਾਂ ਦਾ ਫੈਸਲਾ ਛੇਤੀ ਅਤੇ ਪਾਰਟੀ ਬਾਜ਼ੀ ਤੋਂ ਉਪਰ ਉਠ ਕੇ ਇਸ ਦਾ ਨਿਪਟਾਰਾ ਕਰਨਾ ਚਾਹੀਦਾ ਹੈ । ਸਿਰਫ਼ ਐਮਰਜੈਂਸੀ ਦੇ ਦੌਰਾਨ ਹੀ ਜਿਹੜੀਆਂ ਜ਼ਿਆਦਿਤੀਆਂ ਹੋਈਆਂ ਹਨ ਚਾਹੇ ਉਹ ਕਿਸੇ ਕਿਸਮ ਦੀਆਂ ਹਨ, ਜਿਨ੍ਹਾਂ ਨੇ ਕੁਰਪਸ਼ਨ ਕੀਤੀ ਹੈ ਉਨ੍ਹਾਂ ਨੂੰ ਨੰਗਾ ਕਰਨਾ ਚਾਹੀਦਾ ਹੈ । ਐਮਰਜੈਂਸੀ ਦੇ ਵੇਲੇ ਜਦੋਂ ਸੰਜੇ ਗਾਂਧੀ ਬਠਿੰਡੇ ਦੇ ਵਿਜ਼ਿਟ ਤੇ ਆਇਆ ਤਾਂ ਸਾਡੇ 25 ਹਜ਼ਾਰ ਕਮਿਊਨਿਸਟਾਂ ਨੇ ਉਸ ਦੇ ਖ਼ਿਲਾਫ਼ ਮੁਜ਼ਾਹਿਰਾ ਕੀਤਾ। ਇਸੇ ਤਰ੍ਹਾਂ ਹੀ ਫੈਮਿਲੀ ਪਲਾਨਿੰਗ ਅਫ਼ਸਰ ਦੀਆਂ ਐਕਸੈਸਿਜ਼ ਵਾਸਤੇ ਵੀ ਅਸੀਂ ਲੜਦੇ ਰਹੇ । ਇਸ ਫੈਮਿਲੀ ਪਲਾਨਿੰਗ ਦੇ ਪ੍ਰੋਗਰਾਮ ਵਿਚ ਉਸ ਵੇਲੇ ਕਈ ਆਦਮੀ ਮਾਰੇ ਵੀ ਗਏ । ਇਸ ਸਰਕਾਰ ਨੇ ਉਨ੍ਹਾਂ ਨੂੰ ਤਾਂ ਕੁਝ ਕੰਪਨਸੇਟ ਕੀਤਾ ਜਿਨ੍ਹਾ ਦੀ ਮੌਤ ਹੋ ਗਈ ਸੀ ਉਨ੍ਹਾਂ ਦੇ ਪਰਿਵਾਰਾਂ ਨੂੰ ਤਾਂ 2000 ਜਾਂ 5000 ਰੁਪਏ ਨਾਲ ਕੰਪਨਸੇਟ ਕੀਤਾ ਪਰ ਜਿਹੜੇ ਨਾਕਾਰਾ ਹੋ ਗਏ ਸਨ ਜਿਹੜੇ ਕੋਈ ਕੰਮ ਕਰਨ ਦੇ ਕਾਬਲ ਨਹੀਂ ਰਹੇ ਉਨਾਂ ਨੂੰ ਕੁਝ ਨਹੀਂ ਦਿੱਤਾ । ਇਸ ਵਾਸਤੇ ਮੇਰੀ ਮੰਗ ਹੈ ਅਤੇ ਮੈਂ ਬੇਨਤੀ ਕਰਦਾ ਹਾਂ ਕਿ ਉਨ੍ਹਾਂ ਨੂੰ ਵੀ ਜ਼ਰੂਰ ਕੰਪਨਸੇਟ ਕਰਨਾ ਚਾਹੀਦਾ ਹੈ ।

ਜੇ ਦੇਸ਼ ਦੇ ਲੋਕਾਂ ਦੀ ਕੁਝ ਭਲਾਈ ਚਾਹੁੰਦੇ ਹੋ ਤਾਂ ਜਿਹੜੇ ਵਡੇ ਵਡੇ ਪਰਾਫਿਟੀਅਰਜ਼ ਹਨ ਉਨ੍ਹਾਂ ਤੇ ਤਕੜੇ ਹੋ ਕੇ ਕੰਟਰੋਲ ਕਰੋ । ਖੰਡ ਦੇ ਬਾਰੇ, ਗੁੜ ਦੇ ਬਾਰੇ ਜਿਹੜੇ ਭਾਅ ਵੱਧ ਰਹੇ ਹਨ ਉਨ੍ਹਾਂ ਤੇ ਕੰਟਰੋਲ ਕਰੋ ਅਤੇ ਜਿਹੜੇ ਇਹ ਚੀਜ਼ਾਂ ਸਟਾਕ ਕਰ ਲੈਂਦੇ ਹਨ ਉਨ੍ਹਾਂ ਦੇ ਖ਼ਿਲਾਫ਼ ਐਕਸ਼ਨ

ਬਾਵਜੂਦ ਇਸ ਦੀ ਪਰ ਕੈਪੀਟਾ ਇਨਕਮ 1585 ਰਹਿ ਗਈ ਸੀ। ਇਸ ਤੋਂ ਬਾਅਦ ਜਿਸ ਵੇਲੇ ਸਾਡੀ ਸਰਕਾਰ ਇਥੇ ਆਈ, ਇਸ ਸ਼ਰਕਾਰ ਨੇ ਸਾਰੀਆਂ ਪਲਾਨਜ਼ ਨੂੰ ਰੀਆਰਗੇਨਾਈਜ਼ ਕੀਤਾ, ਪਰਾਇਰਟੀਜ਼ ਨੂੰ ਚੇਂਜ ਕੀਤਾ ਔਰ ਜਿਸ ਤਰ੍ਹਾਂ ਲੈਨਿਨ ਨੇ ਕਿਹਾ ਸੀ 'ਪਾਵਰ ਇਜ਼ ਰੈਜ਼ੋਲਿਊਸ਼ਨ', ਅਸੀਂ ਉਨ੍ਹਾਂ ਲਾਈਨਜ਼ ਤੇ ਪਰਾਇਰਟੀਆਂ ਦਿੱਤੀਆਂ, ਪਲਾਨਜ਼ ਬਣਾਈਆਂ ਅਤੇ ਰੂਰਲ ਡਿਵੈਲਪਮੈਂਟ ਇੰਟੈਗਰੇਟਿਡ ਸਕੀਮ ਬਣਾਈ। ਪਿਛਲੀ ਸਰਕਾਰ ਦੇ ਵੇਲੇ ਸਰਵਿਸਿਜ਼ ਵਿਚ ਵੀ ਕਾਨਫੀਡੈਂਸ ਨਹੀਂ ਸੀ ਰਿਹਾ। ਸ਼ਾਡੀ ਸਰਕਾਰ ਨੇ ਆਉਂਦੇ ਹੀ ਸਰਵਿਸਿਜ਼ ਵਿਚ ਨਵਾਂ ਕਾਂਨਫੀਡੈਂਸ਼ ਪੈਦਾ ਕੀਤਾ ਔਰ ਲੋਕਾਂ ਵਿਚ ਵੀ ਸੈਲਫ ਕਾਨਫੀਡੈਂਸ ਪੈਦਾ ਕਰਨ ਲਈ ਇਹ ਸਰਕਾਰ ਕਾਮਯਾਬ ਰਹੀ ਹੈ। ਸਾਡਾ ਪੰਜਾਬ ਜਿਥੇ ਐਗਰੀਕਲਚਰ ਵਿਚ ਬਹੁਤ ਥੱਲੇ ਚਲਿਆ ਗਿਆ ਸੀ, ਉਸ ਦੇ ਮੈਂ ਆਂਕੜੇ ਇਥੇ ਰੱਖਾਂਗਾ।

1971-72 ਦੇ ਵਿਚ ਜਦੋਂ ਬਾਦਲ ਸਾਹਿਬ ਵਜ਼ਾਰਤ ਛੱਡ ਕੇ ਗਏ ਸਨ ਉਸ ਵੇਲੇ ਪੰਜਾਬ ਦੀ ਪੈਦਾਵਾਰ 56.18 ਲੱਖ ਮਿਲੀਅਨ ਟਨ ਸੀ। ਮੈਂ ਤੁਹਾਨੂੰ 1971-72 ਤੋਂ ਲੈ ਕੇ 1977 ਤੱਕ ਗਰੋਥ ਰੇਟ ਦੇ ਬਾਰੇ ਵੱਖ ਵੱਖ ਫਿਗਰਜ਼ ਦੱਸ ਦਿੰਦਾ ਹਾਂ। 1972 ਦੇ ਵਿਚ 56 ਲੱਖ ਮਿਲੀਅਨ ਟੱਨ ਸੀ, 1973 ਵਿੱਚ 53 ਲੱਖ ਮਿਲੀਅਨ ਟੱਨ ਸੀ, 1974 ਦੇ ਵਿੱਚ 54 ਲੱਖ ਮਿਲੀਅਨ ਟੱਨ ਸੀ, 1975 ਦੇ ਵਿਚ 52 ਲੱਖ ਮਿਲੀਅਨ ਟੱਨ ਸੀ, 1976 ਦੇ ਵਿਚ 51 ਲੱਖ ਮਿਲੀਅਨ ਟੱਨ ਸੀ ਔਰ ਹੁਣ 1977 ਦੇ ਵਿਚ 62 ਲੱਖ ਮਿਲੀਅਨ ਟੱਨ ਹੈ, ਜਿਹੜੀ ਥੋੜ੍ਹੀ ਜਿਹੀ ਵੱਧ ਗਈ ਹੈ। ਇਹ ਸਾਡੀ ਐਗਰੀਕਲਚਰਲ ਸਾਈਡ ਦੇ ਵਿਚ ਚੰਗੀ ਪਾਲਿਸੀ ਹੋਣ ਦੇ ਸਿੱਟੇ ਵਜੋਂ ਭਾਰੀ ਵਾਧਾ ਹੋਇਆ ਹੈ। । ਮੈਂ ਬੜੇ ਫਖਰ ਨਾਲ ਕਹਿ ਸਕਦਾ ਹਾਂ ਕਿ ਇਹ ਇਨ੍ਹਾਂ ਪਾਲਿਸੀਆਂ ਦੇ ਐਡਾਪਟ ਕਰਨ ਨਾਲ ਅਤੇ ਪਲਾਨ ਦੀ ਪਰਾਇਰਟੀ ਨੂੰ ਚੇਂਜ ਕਰਨ ਕਰਕੇ ਵਾਧਾ ਹੋਇਆ ਹੈ। ਪੈਡੀ ਦੇ ਵਿਚ ਅਸੀਂ 6 ਮਹੀਨਿਆਂ ਦੇ ਵਿਚ ਹੀ 42% ਦਾ ਵਾਧਾ ਕੀਤਾ ਹੈ (ਤਾੜੀਆਂ) ਇਹ ਸਾਰੀ ਕੈਲਕੁਲੇਸ਼ਨ ਮੈਂ ਆਪਣੇ ਇਕਨੌਮਿਕ ਐਡਵਾਈਜ਼ਰ ਤੋਂ ਕਰਵਾਈਆਂ ਹਨ। ਜਿਹੜਾ ਪਹਿਲਾਂ ਸਾਡਾ ਗਰੋਥ ਰੇਟ 2.4 ਸੀ, ਹੁਣ ਅਸੀਂ ਸਿਰਫ 6 ਮਹੀਨਿਆਂ ਦੇ ਵਿਚ 9% ਗਰੋਥ ਰੇਟ ਕਰ ਦਿਤਾ ਹੈ। ਡਿਪਟੀ ਸਪੀਕਰ ਸਾਹਿਬ, ਇਸ ਦੇ ਬਾਵਜੂਦ ਅਸੀਂ ਹਾਲੇ ਵੀ ਸੈਟਿਸਫਾਈਡ ਨਹੀਂ ਕਿਉਂਕਿ ਸਾਡਾ ਨਿਸ਼ਾਨਾ ਹੈ ਕਿ ਪੰਜਾਬ ਦੀ ਘੱਟੋ ਘੱਟ ਗਰੋਥ ਰੇਟ 15% ਹੋਵੇ। ਪਿਛਲੇ 30 ਸਾਲਾਂ ਦੇ ਵਿਚ ਜਦ ਕਿ ਇਹ ਘੱਟ ਰਹੀ ਹੈ। ਪਿਛੇ ਇਲੈਕਸ਼ਨਾਂ ਦੇ ਦਿਨਾਂ ਵਿਚ ਮਲੋਟ ਮੈਨੂੰ ਜਾਣ ਦਾ ਮੌਕਾ ਮਿਲਿਆ ਉਥੇ ਜੋ ਕੁਝ ਮੈਂ ਵੇਖਿਆ ਉਹ ਦੱਸਦਾ ਹਾਂ ਕਿਉਂਕਿ ਇਹ ਸਾਹਮਣੇ ਬੈਠੇ ਮੇਰੇ ਭਰਾ ਹਰੀਜਨਾਂ ਦੀਆਂ ਬੜੀਆਂ ਗੱਲਾਂ ਕਰਦੇ ਹਨ ਅਤੇ ਹਮਦਰਦੀ ਸ਼ੋ ਕਰਦੇ ਹਨ। ਮਲੋਟ ਦੇ ਰੇਲਵੇ ਪਟੜੀ ਦੇ ਨਾਲ ਉਥੇ ਹਰੀਜਨਾਂ ਨੇ ਝੌਂਪੜੀਆਂ ਬਣਾਈਆਂ ਹੋਈਆਂ ਹਨ। ਉਨ੍ਹਾਂ ਦੇ ਕੋਲ ਝੌਂਪੜੀਆਂ ਪਾਉਣ ਦੇ ਲਈ ਵੀ ਥਾਂ ਨਹੀਂ ਹੈ। ਰੇਲਵੇ ਵਾਲੇ ਉਨ੍ਹਾਂ ਨੂੰ ਉਥੋਂ ਉਠਾਉਂਦੇ ਹਨ। ਮੈਂ ਮਹਿਸੂਸ ਕਰਦਾ ਹਾਂ ਕਿ ਪਿਛਲੇ 30 ਸਾਲਾਂ ਦੇ ਵਿਚ ਇਨ੍ਹਾਂ ਕਾਂਗਰਸੀ ਭਰਾਵਾਂ ਦੇ ਰਾਜ ਵਿਚ ਉਨ੍ਹਾਂ ਨੂੰ ਰਹਿਣ ਲਈ 2 ਗਜ਼ ਜ਼ਮੀਨ ਵੀ ਨਹੀਂ ਮਿਲੀ। ਫਿਰ ਇਹ ਸੋਸ਼ਲਿਜ਼ਮ ਦੀ ਗੱਲ ਕਰਦੇ ਹਨ। ਇਸ ਦੇ ਨਾਲ ਮਲੋਟ ਦੇ ਵਿਚ ਇਕ ਧਾਨਕ ਮਹੱਲਾ ਹੈ, ਉਥੇ ਇਕ ਵੱਡੇ ਜ਼ਿਮੀਂਦਾਰ ਨੇ ਉਨ੍ਹਾਂ ਗਰੀਬਾਂ ਨੂੰ ਥੋੜ੍ਹੀ ਥੋੜ੍ਹੀ ਜ਼ਮੀਨ ਦਿਤੀ ਹੋਈ ਹੈ। ਉਨ੍ਹਾਂ ਗਰੀਬਾਂ ਨੇ ਆਪਣੇ ਪਿਛਲੇ 20-20 ਸਾਲਾਂ ਤੋਂ ਆਪਣੇ ਮਕਾਨ ਬਣਾਏ ਹੋਏ ਹਨ। ਇਤਨੇ ਅਰਸੇ ਤੋਂ ਉਥੇ ਉਹ ਰਹਿ ਰਹੇ ਹਨ। ਮਗਰ ਉਨ੍ਹਾਂ ਨੂੰ ਓਨਰਸ਼ਿਪ ਰਾਈਟ ਨਹੀਂ ਦਿੱਤਾ ਹੋਇਆ ਸੀ। ਅਸੀਂ ਹੁਣ ਉਥੇ ਮੌਕੇ ਤੇ ਓਨਰਸ਼ਿਪ ਰਾਈਟ ਦੇ ਆਰਡਰ ਕਰਕੇ ਆਏ ਹਾਂ। ਇਹ ਚੀਜ਼ਾਂ ਇਨ੍ਹਾਂ ਦੇ ਜ਼ਮਾਨੇ ਵਿਚ ਹੁੰਦੀਆਂ ਰਹੀਆਂ ਹਨ। ਇਨ੍ਹਾਂ ਨੇ ਉਨ੍ਹਾਂ ਗਰੀਬਾਂ ਨੂੰ ਓਨਰਸ਼ਿਪ ਰਾਈਟ ਨਹੀਂ ਦਿੱਤਾ ਸੀ। ਅਸੀਂ ਇਕਨੌਮਿਕ ਗਰੋਥ ਨੂੰ ਵਧਾ ਰਹੇ ਹਾਂ।

[ਵਿੱਤ ਮੰਤਰੀ]

ਕੁਝ ਮੈਂਬਰਾਂ ਨੇ ਇਥੇ ਕੀਮਤਾਂ ਦੇ ਬਾਰੇ ਜ਼ਿਕਰ ਕੀਤਾ ਹੈ। ਮੈਂ ਸਮਝਦਾ ਹਾਂ ਕਿ ਕੀਮਤਾਂ ਦਾ ਜ਼ਿਕਰ ਸਹੀ ਰੋਸ਼ਨੀ ਵਿਚ ਨਹੀਂ ਕੀਤਾ ਗਿਆ । ਜੇ ਕੀਮਤਾਂ ਦੀ ਹਿਸਟਰੀ ਨੂੰ ਵੇਖਿਆ ਜਾਵੇ ਤਾਂ ਪਿਛਲੇ 15 ਸਾਲਾਂ ਤੋਂ ਇਹ ਕੀਮਤਾਂ ਹਿੰਦੁਸਤਾਨ ਦੇ ਵਿੱਚ ਵਧੀਆਂ ਹਨ। ਸਭ ਤੋਂ ਵੱਧ ਕੀਮਤਾਂ ਜੋ ਵਧੀਆਂ ਹਨ ਉਹ 1971 ਤੋਂ ਬਾਅਦ ਵਧੀਆਂ ਹਨ। ਮੈਂ ਇਸ ਲਈ 1971 ਤੋਂ ਗੱਲ ਕਰਦਾ ਹਾਂ ਕਿਉਂਕਿ ਉਦੋਂ ਬਾਦਲ ਸਾਹਿਬ ਵਜ਼ਾਰਤ ਛੱਡ ਕੇ ਗਏ ਸਨ ਅਤੇ ਹੁਣ ਜੂਨ, 1977 ਦੇ ਵਿਚ ਵਾਪਿਸ ਆਏ ਹਨ। ਇਸ ਲਈ ਮੈਂ 1971 ਤੋਂ 1977 ਦੇ ਵਿਚ ਦੀ ਪੁਜੀਸ਼ਨ ਦਾ ਜ਼ਿਕਰ ਕਰਾਂਗਾ। 1971 ਦੇ ਵਿਚ ਪ੍ਰਾਈਸ ਇੰਡੈਕਸ 133 ਪੁਆਇੰਟ ਸੀ ਜਦ ਕਿ 1966 ਦੇ ਵਿਚ 100 ਸੀ। ਇਹ ਪ੍ਰਾਈਸ ਇੰਡੈਕਸ ਵੱਧ ਕੇ ਜੂਨ, 1977 ਤੱਕ 220 ਪੁਆਇੰਟ ਤੱਕ ਆ ਗਿਆ ਸੀ। ਇਹ ਜਿਹੜਾ 87 ਪੁਆਇੰਟ ਦਾ ਫਰਕ ਹੈ ਇਹ ਪਿਛਲੇ 5 ਸਾਲਾਂ ਦੇ ਵਿਚ ਹੋ ਗਿਆ ਹੈ। ਹੁਣ ਤੁਸੀਂ ਹਿਸਾਬ ਲਗਾ ਸਕਦੇ ਹੋ ਕਿ ਹਰ ਸਾਲ ਇਸ ਦਾ ਰੇਟ 11.3% ਦੀ ਦਰ ਨਾਲ ਵੱਧ ਗਿਆ ਸੀ ਅਤੇ ਵੱਧਦਾ ਰਿਹਾ ਹੈ। ਕਿਉਂਕਿ ਐਵਰੇਜ 11.3% ਪਰ ਈਅਰ ਬਣਦੀ ਹੈ। ਕੀਮਤਾਂ ਉਦੋਂ ਵੀ ਵੱਧੀਆਂ ਸਨ ਜਦੋਂ ਇਨ੍ਹਾਂ ਮੇਰੇ ਸਾਹਮਣੇ ਬੈਠੇ ਭਰਾਵਾਂ ਨੇ ਇਹ ਕਹਿ ਕੇ ਐਮਰਜੈਂਸੀ ਲਗਾਈ ਸੀ ਕਿ ਇਕਨੌਮਿਕ ਪੁਜੀਸ਼ਨ ਬੜੀ ਖਰਾਬ ਹੋ ਰਹੀ ਹੈ। ਉਸ ਵੇਲੇ ਇਨ੍ਹਾਂ ਨੇ ਮਜ਼ਦੂਰਾਂ ਦਾ ਬੋਨਸ ਬੰਦ ਕਰ ਦਿੱਤਾ, ਟ੍ਰੇਡ ਯੂਨੀਅਨਜ਼ ਦੇ ਰਾਈਟਸ ਨੂੰ ਖਤਮ ਕਰ ਦਿੱਤਾ ਅਤੇ ਸਿਵਲ ਲਿਬਰਟੀ ਨੂੰ ਖ਼ਤਮ ਕਰ ਦਿੱਤਾ ਸੀ। ਫਿਰ ਵੀ ਕੀਮਤਾਂ ਵਧੀਆਂ ਸਨ ਘੱਟੀਆਂ ਨਹੀਂ ਸਨ। ਉਸ ਵੇਲੇ ਵੀ 11.3% ਦੇ ਰੇਟ ਨਾਲ ਕੀਮਤਾਂ ਵੱਧੀਆਂ ਸਨ। ਇਹ ਠੀਕ ਹੈ ਕਿ ਜੂਨ, 1977 ਤੋਂ ਬਾਅਦ ਸਾਡੀ ਸਰਕਾਰ ਕਾਇਮ ਹੋਣ ਤੋਂ ਬਾਅਦ ਕੁੱਝ ਕੀਮਤਾਂ ਦੇ ਭਾਅ ਵਧੇ ਹਨ। ਜਦੋਂ ਜੂਨ, 1977 ਦੇ ਵਿਚ 220 ਪੁਆਇੰਟ ਪ੍ਰਾਈਸ ਇੰਡੈਕਸ ਸੀ ਇਹ ਵੱਧ ਕੇ ਸਤੰਬਰ, 1977 ਦੇ ਵਿਚ 228 ਪੁਆਇੰਟ ਹੋ ਗਿਆ ਸੀ। ਇਸ ਤਰ੍ਹਾਂ ਇਹ 8 ਪੁਆਇੰਟ ਦਾ ਵਾਧਾ ਹੋਇਆ ਸੀ। ਪੰਜਾਬ ਸਰਕਾਰ ਨੂੰ ਇਹ ਬੜਾ ਮਹਿ-ਸੂਸ ਹੋਇਆ ਸੀ ਕਿ ਇਸ ਤਰ੍ਹਾਂ ਕੀਮਤਾਂ ਨਹੀਂ ਵੱਧਣੀਆਂ ਚਾਹੀਦੀਆਂ। ਕਿਉਂਕਿ ਮੈਂ ਸਮਝਦਾ ਹਾਂ ਕਿ ਕੀਮਤਾਂ ਦਾ ਵਾਧਾ ਇਸ ਕਰਕੇ ਹੁੰਦਾ ਹੈ ਜਦੋਂ ਡਿਸਇਕਿਉਲੀਬਰਿਅਮ, ਇਨਫਲੇਸ਼ਨਰੀ ਇਕਾਨੌਮੀ ਹੋਵੇ ਤਾਂ ਕੀਮਤਾਂ ਵਧਦੀਆਂ ਹਨ। ਤਾਂ ਫਿਰ ਇਕਾਨੌਮੀ ਨੂੰ ਸਟੇਬੇਲਾਈਜ਼ ਨਹੀਂ ਕਰ ਸਕਦੇ। ਇਹ ਪੰਜਾਬ ਸਰਕਾਰ ਦੇਸ਼ ਦੇ ਵਿਚ ਪਹਿਲੀ ਸਰਕਾਰ ਹੈ ਜਿਸ ਨੇ ਸਬਸੀਡਾਈਜ਼ ਰੇਟ ਤੇ ਸ਼ਾਪਸ ਸਕੀਮ ਸ਼ੁਰੂ ਕੀਤੀ ਹੈ। ਅੱਜ ਤੱਕ ਪਿਛਲੇ 30 ਸਾਲਾਂ ਦੇ ਵਿਚ ਐਸੀਆਂ ਸਬਸੀਡਾਈਜ਼ਡ ਸ਼ਾਪਸ ਨਹੀਂ ਖੋਲ੍ਹੀਆਂ ਗਈਆਂ। ਇਸ ਸਦਨ ਦੇ ਵਿਚ ਪੇਸ਼ ਐਪ੍ਰੋਪਰੀਏਸ਼ਨ ਬਿਲ ਦੇ ਵਿਚ ਇਸ ਦੇ ਲਈ ਇਕ ਕਰੋੜ ਰੁਪਏ ਦੀ ਮੰਗ ਕੀਤੀ ਗਈ ਹੈ। ਮੈਨੂੰ ਬੜੀ ਖੁਸ਼ੀ ਹੈ ਕਿ ਇਨ੍ਹਾਂ ਦੁਕਾਨਾਂ ਦੇ ਖੁਲ੍ਹ ਜਾਣ ਨਾਲ ਕੀਮਤਾਂ ਸਟੇਬੇਲਾਈਜ਼ ਹੋਣਗੀਆਂ ਅਤੇ ਇਸਦੇ ਨਾਲ ਕੀਮਤਾਂ ਘੱਟਣਗੀਆਂ ਵੀ, ਮੈਂ ਅੰਕੜੇ ਦੱਸਦਾ ਹਾਂ ਕਿ ਸਤੰਬਰ, 1977 ਦੇ ਵਿਚ 228 ਪੁਆਇੰਟ ਸੀ ਫਿਰ ਅਕਤੂਬਰ, 1977 ਦੇ ਵਿਚ ਇਹ 228 ਪੁਆਇੰਟ ਰਿਹਾ ਅਤੇ ਫਿਰ ਨਵਬੰਰ, 1977 ਵਿਚ ਵੀ 228 ਪੁਆਇੰਟ ਰਿਹਾ ਸੀ ਪਰ ਇਹ ਦਸੰਬਰ, 1977 ਦੇ ਵਿਚ ਘੱਟ ਕੇ 227 ਪੁਆਇੰਟ ਹੋ ਗਿਆ ਸੀ। ਹੁਣ ਕੀਮਤਾਂ ਥੱਲੇ ਆਉਣੀਆਂ ਸ਼ੁਰੂ ਹੋ ਗਈਆਂ ਹਨ, ਇਹ ਸਾਰਾ ਕੁਝ ਹੁਣ ਦੀ ਸਰਕਾਰ ਦੀ ਮਿਹਨਤ ਦਾ ਨਤੀਜਾ ਹੈ। ਪ੍ਰਾਈਸ ਇੰਡੈਕਸ ਨੂੰ ਘੱਟ ਕਰਨ ਲਈ, ਮੈਂ ਆਪਣੇ ਡਿਪਾਰਟਮੈਂਟ ਤੋਂ 153 ਆਈਟਮਾਂ ਦੀ ਸਟੱਡੀ ਕਰਵਾਈ ਹੈ ਅਤੇ ਖਿਆਲ ਹੈ ਕਿ ਇਸ ਦੇ ਨਾਲ 4% ਪ੍ਰਾਈਸ ਇੰਡੈਕਸ ਘੱਟ ਜਾਵੇਗਾ। ਇਹ ਥੱਲੇ ਨੂੰ ਆਕੇ 223 ਪੁਆਇੰਟ ਹੋ ਜਾਵੇਗਾ। ਇਹ ਬੜੀ ਵੱਡੀ ਅਚੀਵਮੈਂਟ ਹੈ। ਜਿਸ ਤਰ੍ਹਾਂ ਪਹਿਲਾਂ ਮੈਂ ਦੱਸਿਆ ਹੈ ਕਿ ਪਿਛਲੀ ਸਰਕਾਰ ਦਾ ਪਲਾਨ 257 ਕਰੋੜ ਰੁਪਏ ਦਾ ਸੀ ਪਰ ਇਨ੍ਹਾਂ ਨੇ 97 ਕਰੋੜ ਰੁਪਏ ਦਾ ਘਾਟਾ ਸਾਨੂੰ

ਦਿੱਤਾ ਸੀ। ਮੈਨੂੰ ਇਹ ਗੱਲ ਇਥੇ ਕਹਿਣੀ ਪੈ ਰਹੀ ਹੈ ਕਿ ਪਿਛਲੀ ਸਰਕਾਰ ਦੀਆਂ ਪਲਾਨਾਂ ਕੇਵਲ ਕਾਗਜ਼ੀ ਪਲਾਨਾਂ ਸਨ। ਉਸ ਦੇ ਵਿਚ ਅਮਲ ਨਹੀਂ ਹੁੰਦਾ ਸੀ। ਜਦ ਇਨ੍ਹਾਂ ਦੇ ਕੋਲ 257 ਕਰੋੜ ਰੁਪਏ ਹੈ ਹੀ ਨਹੀਂ ਸਨ ਫਿਰ ਇਨ੍ਹਾਂ ਨੇ ਪਲਾਨ ਪਹਿਲਾਂ ਕਿਉਂ ਬਣਾ ਦਿਤੀ ਸੀ। 160 ਕਰੋੜ ਰੁਪਏ ਦੀ ਪਲਾਨ ਸਾਡੇ ਬਾਕੀ ਰਹਿ ਗਈ ਸੀ। ਹੁਣ ਅਸੀਂ ਪਲਾਨ ਦੀ ਪਰਾਇਰਿਟੀ ਨੂੰ ਚੇਂਜ ਕਰਕੇ 33 ਕਰੋੜ ਰੁਪਏ ਦੇ ਪਲਾਨ ਘਟ ਕਰ ਦਿੱਤੇ ਹਨ ਅਤੇ 11 ਕਰੋੜ ਰੁਪਏ ਦੀ ਬੱਚਤ ਵੀ ਕੀਤੀ ਹੈ। ਇਹ ਸਾਰਾ ਕੁਝ ਕਰਨ ਦੇ ਬਾਵਜੂਦ 160 ਕਰੋੜ ਰੁਪਏ ਦੀ ਪਲਾਨ ਰਹਿ ਗਈ ਸੀ ਪਰ ਕੋਸ਼ਿਸ਼ ਇਹ ਹੈ ਕਿ 212 ਕਰੋੜ ਰੁਪਏ ਦੀ ਪਲਾਨ ਨੂੰ ਇਮਪਲੀਮੈਂਟ ਕੀਤਾ ਜਾਵੇਗਾ। ਇਹ ਬੜੀ ਵੱਡੀ ਅਚੀਵਮੈਂਟ ਮੇਰੀ ਸਰਕਾਰ ਦੀ ਹੋਵੇਗੀ। ਮੈਂ ਇਥੇ ਪਲਾਨ ਅਤੇ ਰਿਸੋਰਸਿਜ਼ ਦੀ ਗੱਲ ਕਰਨੀ ਚਾਹੁੰਦਾ ਹਾਂ। ਇਸ ਸਦਨ ਦੇ ਵਿਚ ਇਸ ਬਾਰੇ ਵਿਚਾਰ ਕਰਨ ਦੀ ਲੋੜ ਹੈ। ਬਿਨ੍ਹਾਂ ਮਸਲਿਆਂ ਦੇ ਬਾਵਜੂਦ ਅਸੀਂ ਕਰਮਚਾਰੀਆਂ ਦੇ ਨਾਲ, ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰਾਂ ਨਾਲ, ਪਾਰਲੀਮੈਂਟ ਦੇ ਅਤੇ ਅਸੈਂਬਲੀ ਦੇ ਵਿਚੋਂ ਇਨਟਲੈਕਚੂਅਲਜ਼ ਨੂੰ ਆਪਣੇ ਨਾਲ ਲੈ ਕੇ ਵਿਚਾਰ ਵਟਾਂਦਰਾ ਕੀਤਾ ਹੈ ਅਤੇ ਉਨ੍ਹਾਂ ਦੀ ਡੈਲੀਬਰੇਸ਼ਨ ਹੋ ਰਹੀ ਹੈ।

ਹੁਣ ਮੈਂ ਸਟੇਟ ਅਤੇ ਸੈਂਟਰ ਦੇ ਸਬੰਧ ਫਾਈਨੈਂਸ਼ੀਅਲ ਮੈਟਰ ਦੇ ਵਿਚ ਕਿਸ ਤਰ੍ਹਾਂ ਹੋਣੇ ਚਾਹੀਦੇ ਹਨ ਇਸ ਬਾਰੇ ਦੱਸ ਦੇਣਾ ਚਾਹੁੰਦਾ ਹਾਂ। ਮੌਜੂਦਾ ਢਾਂਚੇ ਦੇ ਮੁਤਾਬਿਕ ਸਟੇਟਾਂ ਨੂੰ ਸੈਂਟਰ ਤੇ ਡੀਪੈਂਡ ਕਰਨਾ ਪੈਂਦਾ ਹੈ। ਮੈਂ ਹਾਊਸ ਦੇ ਮੈਂਬਰਾਂ ਦਾ ਧਿਆਨ ਇਸ ਪਾਸੇ ਵੱਲ ਲਿਆਉਣਾ ਚਾਹੁੰਦਾ ਹਾਂ। ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਸਾਡੇ ਦੇਸ਼ ਦੀ ਕੀ ਹਾਲਤ ਹੈ। ਸਾਡੇ ਸੰਵਿਧਾਨ ਦੇ ਵਿਚ ਇਲਾਸਟਿਕ ਰਿਸੋਰਸਿਜ਼ ਆਫ ਰੈਵਿਨਿਊ ਇਸ ਤਰ੍ਹਾਂ ਦੇ ਹੋਣੇ ਚਾਹੀਦੇ ਹਨ ਜਿਸ ਦੇ ਨਾਲ ਸਟੇਟ ਦੀ ਮਾਲੀ ਹਾਲਤ ਸੁਧਰ ਸਕੇ ਅਤੇ ਮਾਲੀ ਹਾਲਤ ਹੋਰ ਤਕੜੀ ਹੋ ਸਕੇ। ਕਿਉਂਕਿ ਸੈਂਟਰ ਦੀ ਸਰਕਾਰ ਨੂੰ ਕਾਰਪੋਰੇਸ਼ਨ ਟੈਕਸ, ਕਸਟਮ ਟੈਕਸ, ਐਕਸਾਈਜ਼ ਟੈਕਸ, ਟਰੈਫਿਕ ਅਤੇ ਰੀਮਿਟੈਂਸ ਤੇ ਆਮਦਨ ਅਤੇ ਲੌਂਗ ਟਰਮ ਬਾਰੋਇੰਗ ਕਰਦੀ ਹੈ। ਮੈਂ ਬੇਨਤੀ ਕਰਦਾ ਹਾਂ ਕਿ ਮੈਂ ਦਿੱਲੀ ਗਿਆ ਅਤੇ ਸੈਂਟਰ ਦੇ ਫਾਈਨੈਂਸ ਮਨਿਸਟਰ ਨੂੰ ਮਿਲ ਕੇ ਗੱਲ ਬਾਤ ਕੀਤੀ ਸੀ ਕਿ ਰਿਸੋਰਸਿਜ਼ ਦੀ ਖ਼ਾਤਰ ਤੁਸੀਂ ਸਾਨੂੰ ਲੌਂਗ ਟਰਮ ਲੋਨ ਦਿੰਦੇ ਹੋ। ਸਾਨੂੰ ਉਹ ਵੀ ਰਿਜ਼ਰਵ ਬੈਂਕ ਦੇ ਕੋਲੋਂ ਪੁੱਛਣਾ ਪੈਂਦਾ ਹੈ। ਕਿਉਂਕਿ ਇਸ ਤਰ੍ਹਾਂ ਦੇ ਲੋਨ ਲਈ ਸੈਂਟਰ ਦੀ ਸ਼ਰਕਾਰ ਨੂੰ ਰਿਜ਼ਰਵ ਬੈਂਕ ਤੋਂ ਇਜਾਜ਼ਤ ਲੈਣੀ ਪੈਂਦੀ ਹੈ ਜਿਹੜੀ ਸਾਨੂੰ ਇਜਾਜ਼ਤ ਨਹੀਂ ਕਿ ਸਿੱਧੀ ਇਜਾਜ਼ਤ ਲੈ ਸਕੀਏ।

ਜਦ ਤੱਕ ਕੇਂਦਰ ਪਾਸ ਵਿੱਤੀ ਅਧਿਕਾਰ ਕੇਂਦਰਤ ਰਹਿਣਗੇ ਉਤਨੀ ਦੇਰ ਤਕ ਰਾਜਾਂ ਦਾ ਵਿਕਾਸ ਹੋਣਾ ਅਸੰਭਵ ਹੈ। ਮੈਂ ਕਹਿੰਦਾ ਹਾਂ ਕਿ ਜੇ ਥੀਨ ਡੈਮ ਦੇ ਵਾਸਤੇ ਪੈਸੇ ਚਾਹੀਦੇ ਹਨ ਤਾਂ ਮੈਂ ਇਕ ਦਿਨ ਦੇ ਵਿਚ 100 ਕਰੋੜ ਰੁਪਿਆ ਇਕੱਠਾ ਕਰ ਸਕਦਾ ਹਾਂ ਪਰ ਸਾਨੂੰ ਅਖ਼ਤਿਆਰ ਨਹੀਂ ਹਨ। ਇਸ ਲਈ ਸਾਨੂੰ ਹਰ ਗੱਲ ਦੇ ਵਿਚ ਸੈਂਟਰ ਦੀ ਸਰਕਾਰ ਤੋਂ ਪਹਿਲਾਂ ਇਜਾਜ਼ਤ ਲੈਣੀ ਪੈਂਦੀ ਹੈ। ਮੈਂ ਸੈਂਟਰ ਦੇ ਫਾਈਨੈਂਸ ਮਨਿਸਟਰ ਨੂੰ ਕਿਹਾ ਕਿ ਬਾਹਰਲੇ ਮੁਲਕਾਂ ਦੇ ਵਿਚ ਸਾਡੇ ਪੰਜਾਬੀ ਰਹਿੰਦੇ ਹਨ ਜਿਹੜਾ ਪੈਸਾ ਉਹ ਸਾਨੂੰ ਭੇਜਦੇ ਹਨ ਉਸ ਨੂੰ ਰੀਮਿਟੈਂਸ ਆਖਦੇ ਹਾਂ ਉਸ ਦੇ ਵਿਚੋਂ ਸਾਨੂੰ 75 ਪ੍ਰਤੀਸ਼ਤ ਪੈਸਾ ਲੌਂਗ ਟਰਮ ਬੇਸਿਜ਼ ਤੇ ਲੋਨ ਹਾਸਲ ਕਰਨ ਦੀ ਇਜਾਜ਼ਤ ਦਿੱਤੀ ਜਾਵੇ। ਪਰ ਮੌਜੂਦਾ ਸੰਵਿਧਾਨ ਦੇ ਮੁਤਾਬਿਕ ਅਤੇ ਢਾਂਚੇ ਦੇ ਅਨੁਸਾਰ ਇਹ ਚੀਜ਼ ਫਿੱਟ ਨਹੀਂ ਹੁੰਦੀ ਹੈ। ਜਿਸ ਕਰਕੇ ਸਾਨੂੰ ਨਹੀਂ ਮਿਲ ਸਕਦਾ। ਇਸ ਦੇ ਨਾਲ ਦੂਜੇ ਪਾਸੇ ਸਾਡੇ ਇਨਇਲਾਸਟਿਕ ਰਿਸੋਰਸਿਜ਼ ਹਨ ਜਿਨ੍ਹਾਂ ਦੀਆਂ ਰੀਪਰਕਸ਼ਨਜ਼ ਹਨ। ਇਸ ਦੇ ਨਾਲ ਜਿਹੜੇ ਵਾਟਰ ਰੇਟ, ਲੈਂਡ ਰੈਵੇਨਿਊ, ਸੇਲਜ਼ ਟੈਕਸ,

[ਵਿੱਤ ਮੰਤਰੀ]

ਪੈਸੈਂਜਰ ਟੈਕਸ, ਐਂਟਰਟੇਨਮੈਂਟ ਟੈਕਸ ਹਨ ਉਹ ਸਾਡੇ ਕੋਲ ਆ ਜਾਂਦੇ ਹਨ। ਇੰਡਸਟਰੀ ਦੀ ਡਿਵੈਲਪਮੈਂਟ ਦੇ ਵਾਸਤੇ, ਡੈਮ ਬਣਾਉਣ ਦੇ ਵਾਸਤੇ, ਨਹਿਰਾਂ ਬਣਾਉਣ ਦੇ ਵਾਸਤੇ ਅਤੇ ਕੱਢਣ ਲਈ, ਅਤੇ ਹੋਰ ਕਈ ਐਸੀਆਂ ਐਜੂਕੇਸ਼ਨ ਅਤੇ ਭਲਾਈ ਸਕੀਮਾਂ ਹਨ ਜਿਨ੍ਹਾਂ ਦੇ ਲਈ ਸੂਬੇ ਦੀ ਸਰਕਾਰ ਨੂੰ ਪੈਸੇ ਖਰਚ ਕਰਨੇ ਪੈਂਦੇ ਹਨ। ਇਹ ਸਾਰੀਆਂ ਜ਼ਿੰਮੇਵਾਰੀਆਂ ਸਟੇਟ ਦੇ ਉਪਰ ਹਨ। ਇਨ੍ਹਾਂ ਫਾਈਨੈਂਸ਼ੀਅਲ ਰਿਸੋਰਸਿਜ਼ ਨਾਲ ਤਾਂ ਸੂਬੇ ਦੀ ਤਰੱਕੀ ਨਹੀਂ ਹੋ ਸਕਦੀ। ਸਟੇਟ ਇਤਨੇ ਥੋੜ੍ਹੇ ਰਿਸੋਰਸਿਜ਼ ਨਾਲ ਕਿਸ ਤਰ੍ਹਾਂ ਤਰੱਕੀ ਕਰ ਸਕਦਾ ਹੈ। ਨਹੀਂ ਤਾਂ ਫਿਰ ਮੰਗਤਿਆਂ ਵਾਂਗ ਸੈਂਟਰ ਦੀ ਸਰਕਾਰ ਦੇ ਅੱਗੇ ਹੱਥ ਅੱਡਦੇ ਰਹੀਏ ਅਤੇ ਹਾੜ੍ਹੇ ਕਢਦੇ ਰਹੀਏ। ਜਿਹੜਾ ਵੱਡਾ ਮੰਗਤਾ ਹੋਵੇਗਾ ਉਸ ਨੂੰ ਜ਼ਿਆਦਾ ਕਰਜ਼ਾ ਮਿਲ ਜਾਵੇਗਾ, ਜਿਹੜਾ ਛੋਟਾ ਮੰਗਤਾ ਹੋਵੇਗਾ ਉਸਨੂੰ ਘੱਟ ਪੈਸੇ ਮਿਲ ਜਾਣਗੇ ਇਹ ਨਹੀਂ ਰੋਣਾ ਚਾਹੀਦਾ ਹੈ। ਇਸ ਦੇ ਉਤੇ ਸਦਨ ਨੂੰ ਵਿਚਾਰ ਕਰਨ ਦੀ ਲੋੜ ਹੈ ਅਤੇ ਰਿਸੋਰ-ਸਿਜ਼ ਨੂੰ ਵਧਾਉਣ ਲਈ ਸੈਂਟਰ ਸਰਕਾਰ ਨੂੰ ਕਹਿਣਾ ਪਵੇਗਾ। ਇਸ ਤਰ੍ਹਾਂ ਸੰਵਿਧਾਨ ਦੇ ਵਿਚ ਸਾਨੂੰ ਅਖਤਿਆਰ ਘੱਟ ਹਨ। ਰਾਜ ਸਰਕਾਰਾਂ ਦੇ ਪਾਸ ਆਮਦਨੀ ਦੇ ਸਾਧਨ ਬਹੁਤ ਘੱਟ ਹਨ ਔਰ ਰਾਜਾਂ ਨੂੰ ਵਿੱਤੀ ਸਾਧਨਾਂ ਦੇ ਵਧੇਰੇ ਅਧਿਕਾਰ ਮਿਲਣੇ ਚਾਹੀਦੇ ਹਨ। (ਤਾੜੀਆਂ)

12.30 ਬਾਅਦ ਦੁਪਹਿਰ (ਇਸ ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸ਼ੀ ਸੰਭਾਲੀ)

ਸਪੀਕਰ ਸਾਹਿਬ ਸੈਂਟਰ ਦੀ ਸਰਕਾਰ ਕੋਲ ਦੋ ਫਾਰਮੂਲੇ ਹਨ ਜਿਸ ਦੇ ਰਾਹੀਂ ਡਿਵੈਲਪਮੈਂਟ ਆਫ ਰਿਸੋਰਸਿਜ਼ ਹੋ ਸਕਦੀ ਹੈ ਜਿਸ ਦੇ ਰਾਹੀਂ ਪੈਸੇ ਇਕੱਠੇ ਕੀਤੇ ਜਾ ਸਕਦੇ ਹਨ ਜਿਸ ਦੇ ਵਿਚੋਂ ਇਕ ਗੈਡਗਿੱਲ ਫਾਰਮੂਲਾ ਹੈ ਜਿਹੜਾ ਸਟੈਚਿਊਰਟੀ ਬਾਡੀ ਦਾ ਕੰਮ ਕਰਦਾ ਹੈ। ਦੂਸਰਾ ਫਾਈਨੈਂਸ ਕਮਿਸ਼ਨ ਹੈ ਜਿਸ ਦੀਆਂ ਟਰਮਜ਼ ਐਸੀਆਂ ਹਨ। ਹੁਣੇ ਹੀ ਫਾਈਨੈਂਸ ਕਮਿਸ਼ਨ ਨਵਾਂ ਬਣਾਇਆ ਗਿਆ ਹੈ ਉਸ ਦੇ ਕੋਲ ਮੈਮੋਰੈਂਡਮ ਦੇਣ ਲਈ ਤਿਆਰ ਕਰ ਰਹੇ ਹਾਂ ਜਿਹੜਾ ਉਨ੍ਹਾਂ ਦੀ ਟਰਮਜ਼ ਆਫ ਰੈਫਰੈਂਸ ਦੇ ਮੁਤਾਬਿਕ ਹੋਵੇਗਾ। ਜਿਹੜਾ ਰੈਵਿਨਿਊ ਦਾ ਘਾਟਾ ਹੰਦਾ ਹੈ ਉਸ ਦੇ ਵਿਚ ਫਾਈਨੈਂਸ ਕਮਿਸ਼ਨ ਮੱਦਦ ਕਰਦਾ ਹੈ। ਮੈਂ ਦੱਸਣਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ ਜਿਹੜਾ ਪੰਜ ਸਾਲਾ ਪਲੈਨ ਬਣਿਆ ਉਸ ਵਿਚ 179 ਕਰੋੜ ਰੁਪਿਆ ਪੰਜਾਬ ਨੂੰ ਦਿੱਤਾ। ਇਸ ਤਰ੍ਹਾਂ ਸਪੈਸ਼ਲ ਗਰਾਂਟਸ ਦੇ ਤਹਿਤ 2510 ਕਰੋੜ ਰੁਪਏ ਸਟੇਟਸ ਨੂੰ ਦਿੱਤਾ ਗਿਆ। ਮਗਰ 2510 ਕਰੋੜ ਰੁਪਏ ਵਿਚੋਂ ਪੰਜਾਬ ਗੌਰਮਿੰਟ ਨੂੰ ਇਕ ਪੈਸਾ ਵੀ ਨਹੀਂ ਮਿਲਿਆ। ਜਿਹੜਾ ਡੈਫਿਸਿਟ ਬਜਟ ਸੀ ਉਸਦੇ ਲਈ ਆਪਣੇ ਸੂਬੇ ਨੂੰ ਇਕ ਪੈਸਾ ਵੀ ਨਹੀਂ ਮਿਲਿਆ। ਪਲੈਨਿੰਗ ਕਮਿਸ਼ਨ ਨੇ ਗਰਾਂਟ ਦੇਣੀ ਸੀ। 60 ਫੀ ਸਦੀ ਪਾਪੂਲੇਸ਼ਨ ਦੇ ਬੇਸਿਜ਼ ਤੇ ਦੇਣੀ ਸੀ। ਸਪੀਕਰ ਸਾਹਿਬ, ਪੰਜਾਬ ਇਕ ਬਾਰਡਰ ਦਾ ਸੂਬਾ ਹੈ। ਇਥੇ ਸਪੈਸ਼ਲ ਪਰਾਬਲਮਜ਼ ਹਨ। ਬਹੁਤ ਸਾਰੇ ਮੈਂਬਰਜ਼ ਸਾਹਿਬਾਨ ਨੇ ਬਾਰਡਰ ਦੀਆਂ ਗੱਲਾਂ ਕੀਤੀਆਂ ਹਨ। ਬਾਰਡਰ ਨੂੰ ਬਹੁਤ ਸਹੂਲਤਾਂ ਦਿੱਤੀਆਂ ਹਨ। ਬਾਰਡਰ ਵਿਚ ਇੰਡਸਟਰੀ ਨੂੰ ਪਹਿਲ ਦਿੰਦੇ ਹਾਂ। ਬਾਰਡਰ ਵਿਚ ਵਿਦਿਆ ਅਤੇ ਹੋਰ ਜ਼ਰੂਰੀ ਸਹੂਲਤਾਂ ਦਾ ਪ੍ਰਬੰਧ ਕਰਦੇ ਹਾਂ। ਗੈਡਗਿਲ ਦਾ ਇਹ ਫਾਰਮੂਲਾ ਸੀ ਕਿ ਬਾਰਡਰ ਤੇ ਹਰ ਕਿਸਮ ਦੀਆਂ ਸਹੂਲਤਾਂ ਦਿੱਤੀਆਂ ਜਾਣ। ਇਸ ਕਰਕੇ ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਇਥੇ ਜ਼ਿਆਦਾ ਪੈਸਾ ਮਿਲਣਾ ਚਾਹੀਦਾ ਹੈ। ਬਾਹਰਡਜ਼ ਦੇ ਬਾਰੇ ਐਨੂਅਲ ਪਲੈਨ ਸੈਂਟਰ ਗੌਰਮਿੰਟ ਦਾ 26 ਕਰੋੜ ਰੁਪਏ ਦਾ ਸੀ। ਮੈਂ ਇਸ ਕਰਕੇ ਕਹਿਣਾ ਚਾਹੁੰਦਾ ਹਾਂ ਕਿ ਹੁਣ ਐਸੀ ਸਿਚੂਏਸ਼ਨ ਆ ਗਈ ਹੈ ਜਿਸ ਨੂੰ ਕਿ ਸਾਰਾ ਹਿੰਦੁਸਤਾਨ ਸਮਝਦਾ ਹੈ। ਸਟੇਟਸਮੈਨ ਦੇ ਆਰਟੀਕਲ ਵਿਚ ਇਹ ਲਿਖਿਆ ਹੋਇਆ ਹੈ :—

But the trend was discernible long ago; successive Congress regimes in New Delhi made nonsense of Dr. B.R. Ambedkar's claim that the Indian Constitution was both

unitary and federal depending on circumstances and requirements. A gradual transfer of the sources of revenue reduced State authorities to the position of appellants at the court of the Prime Minister, while many State powers listed in the Seventh Schedule have over the years been usurped by the Centre or by such institutions as the Planning Commission and the Nation Development Council which were set up by the executive order.

ਸਪੀਕਰ ਸਾਹਿਬ, ਜਿਥੇ ਉਨ੍ਹਾਂ ਨੇ ਜ਼ਿਕਰ ਕੀਤਾ ਹੈ ਕਿ ਐਮਰਜੈਂਸੀ ਦੇ ਜ਼ਮਾਨੇ ਵਿਚ ਸਟੇਟਾਂ ਕੋਲ ਜਿੰਨੀਆਂ ਵੀ ਪਾਵਰਾਂ ਸਨ, ਉਹ ਸੈਂਟਰ ਗੌਰਮਿੰਟ ਨੇ ਆਪਣੇ ਹੱਥ ਵਿਚ ਲੈ ਲਈਆਂ ਸਨ। ਸਟੇਟ ਉਨ੍ਹਾਂ ਤੇ ਨਿਰਭਰ ਹੋ ਗਈ। ਮੈਂ ਉਸ ਦਾ ਜ਼ਿਕਰ ਨਹੀਂ ਕਰਨਾ ਚਾਹੁੰਦਾ। 6 ਤਾਰੀਖ ਦੀ ਸਟੇਟਸਮੈਨ ਵਿਚ ਲਿਖਿਆ ਹੋਇਆ ਹੈ ਕਿ 30 ਸਾਲ ਵਿਚ ਕਾਂਗਰਸ ਗੌਰਮਿੰਟ ਨੇ ਬਹੁਤ ਪਰਾਬਲਮਜ਼ ਕਰੀਏਟ ਕਰ ਦਿੱਤੀਆਂ ਹਨ। ਪਲੈਨਿੰਗ ਕਮਿਸ਼ਨ ਰਾਹੀਂ ਜਾਂ ਹੋਰ ਕਿਸੇ ਤਰੀਕੇ ਨਾਲ ਸਾਰੀਆਂ ਦੀਆਂ ਸਾਰੀਆਂ ਪਾਵਰਾਂ ਸਟੇਟਾਂ ਕੋਲੋਂ ਖੋਹ ਲਈਆਂ ਹਨ। ਕਾਂਗਰਸ ਸਰਕਾਰ ਫੋਕੇ ਨਾਹਰੇ ਲਗਾਉਂਦੀ ਰਹੀ ਸੀ। ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦੇ ਵਿਚ ਲੋਕ ਫਿਰ ਗੁਲਾਮ ਹੋ ਜਾਂਦੇ ਜੇਕਰ ਸਾਡੇ ਪਰਧਾਨ ਮੰਤਰੀ ਅਤੇ ਹੋਰ ਮਹਾਨ ਨੇਤਾ ਇਕੱਠੇ ਨਾ ਹੁੰਦੇ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਅਸੀਂ ਇਕੱਠੇ ਹੋਏ ਹਾਂ। ਇਸ ਬਾਰੇ ਸਟੇਟਸਮੈਨ ਵੀ ਲਿਖਦਾ ਹੈ ਕਿ:

But, as the Prime Minister himself admits, "a strong Centre with weak States could lead to dictatorship".

**ਕਾਮਰੇਡ ਸੱਤ ਪਾਲ ਡਾਂਗ:** ਸਪੀਕਰ ਸਾਹਿਬ, ਜੋ ਤੁਸੀਂ ਬਾਕੀਆਂ ਬਾਰੇ ਰੂਲਿੰਗ ਦਿੰਦੇ ਹੋ ਉਹ ਰੂਲਿੰਗ ਇਨ੍ਹਾਂ ਨੂੰ ਵੀ ਦੇ ਦਿਓ।

**ਵਿੱਤ ਮੰਤਰੀ:** ਸਪੀਕਰ ਸਾਹਿਬ, ਇਹ ਕੁਝ ਕਹੀ ਜਾਣ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਮੈਂ ਇਸ ਕਰਕੇ ਇਹ ਗੱਲ ਰੱਖੀ ਹੈ ਜਿਸ ਤਰ੍ਹਾਂ ਕਿ ਮੈਂ ਕਿਹਾ ਸੀ ਇਸ ਵੇਲੇ ਸੁਨਿਹਰੀ ਮੌਕਾ ਹੈ। ਸਿਚੂਏਸ਼ਨ ਇਹ ਬਣ ਗਈ ਹੈ ਕਿ ਅਸੀਂ 42 ਵੀਂ ਅਮੈਂਡਮੈਂਟ ਨੂੰ ਖਤਮ ਕਰਨਾ ਹੈ। ਸਪੀਕਰ ਸਾਹਿਬ, ਸਾਡੇ ਸੂਬੇ ਦੇ ਇਕਨਾਮਿਕ ਹਾਲਾਤ ਬਹੁਤ ਖ਼ਰਾਬ ਹਨ। ਸਾਨੂੰ ਸੈਂਟਰਲ ਗੌਰਮਿੰਟ ਤੋਂ ਮੱਦਦ ਲੈਣੀ ਚਾਹੀਦੀ ਹੈ। ਸਾਡੇ ਸੂਬੇ ਦੀਆਂ ਪਰਾਬਲਮਜ਼ ਬਹੁਤ ਜ਼ਿਆਦਾ ਹਨ। ਜਦੋਂ ਤੱਕ ਫਾਇਨੈਂਸਿਜ਼ ਸਾਨੂੰ ਨਹੀਂ ਦਿੱਤੇ ਜਾਂਦੇ ਉਦੋਂ ਤੱਕ ਪੰਜਾਬ ਦਾ ਪੂਰਾ ਭਲਾ ਨਹੀਂ ਹੋ ਸਕਦਾ। ਇਸ ਲਈ ਮੈਂ ਹਾਊਸ ਦੇ ਥਰੂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਨੂੰ ਜ਼ਿਆਦਾ ਫਾਈਨਾਂਸ਼ੀਅਲ ਪਾਵਰਜ਼ ਦੀ ਲੋੜ ਹੈ। ਮੈਂ ਅਰਜ਼ ਕਰ ਦੇਣੀ ਚਾਹੁੰਦਾ ਹਾਂ ਕਿ ਅਕਾਲੀ ਦਲ ਮੁਲਕ ਵਿਚ ਪਹਿਲੀ ਪਾਰਟੀ ਸੀ ਜਿਸ ਨੇ ਰਾਜਾਂ ਵਾਸਤੇ ਗਰੇਟਰ ਫਾਈਨੈਂਸ਼ਲ ਅਟਾਨੌਮੀ ਬਾਰੇ ਸਲੋਗਨ ਰੇਜ਼ ਕੀਤਾ। ਸੀ. ਪੀ. (ਐਮ) ਵੀ ਰਾਜਾਂ ਨੂੰ ਜ਼ਿਆਦਾ ਅਖ਼ਤਿਆਰ ਦੇਣ ਦੇ ਹੱਕ ਵਿੱਚ ਸੀ। ਸ੍ਰੀ ਜੇ ਪਰਕਾਸ਼ ਨਾਰਾਇਣ ਨੇ ਪਾਵਰ ਦੀ ਡੀਸੈਂਟਰੇਲਾਈਜੇਸ਼ਨ ਬਾਰੇ ਪਲੀਡ ਕੀਤਾ ਅਤੇ ਜਨਤਾ ਪਾਰਟੀ ਨੇ ਸ੍ਰੀ ਜੇ ਪ੍ਰਕਾਸ਼ ਨਾਰਾਇਣ ਦੀ ਗੱਲ ਨੂੰ ਆਪਣੇ ਆਰਥਿਕ ਪ੍ਰੋਗਰਾਮ ਵਿਚ ਅਪਣਾਇਆ। ਹੁਣ ਰਾਜਾਂ ਨੂੰ ਵਧੇਰੇ ਪਾਵਰਾਂ ਮਿਲਣਗੀਆਂ ਅਤੇ ਇਸ ਤਰ੍ਹਾਂ ਪੰਜਾਬ ਜ਼ਿਆਦਾ ਖੁਸ਼ਹਾਲ ਹੋ ਸਕੇਗਾ।

ਬਾਕੀ ਸਾਰੀਆਂ ਚੀਜ਼ਾਂ ਹਾਊਸ ਦੇ ਸਾਹਮਣੇ ਆਈਆਂ ਹਨ। ਮੈਨੂੰ ਇਹ ਦੱਸਣ ਵਿਚ ਖ਼ੁਸ਼ੀ ਮਹਿਸੂਸ ਹੁੰਦੀ ਹੈ ਕਿ ਸਾਡੀ ਇਕਨਾਮਿਕ ਗਰੋਥ ਦਾ ਰੇਟ 9 ਪ੍ਰਤੀਸ਼ਤ ਤੱਕ ਪਹੁੰਚ ਗਿਆ ਹੈ। ਅਗਲੇ ਹੋਰ ਦੋ ਸਾਲਾਂ ਵਿਚ ਇਹ 15 ਪ੍ਰਤੀਸ਼ਤ ਤੱਕ ਲੈ ਜਾਵਾਂਗੇ। ਇਸ ਨੂੰ ਇਥੇ ਤੱਕ ਲੈ ਜਾਣ ਵਾਸਤੇ, ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਪੋਜ਼ੀਸ਼ਨ ਬੈਂਚਿਜ਼ ਨੂੰ ਅਪੀਲ ਕਰਾਂਗਾ ਕਿ ਇਥੋਂ ਡਿਵੈਲਪਮੈਂਟ ਦੇ ਕੰਮਾਂ ਨੂੰ ਸਟ੍ਰੈਂਥਨ ਕਰਨ ਦਾ ਕੰਮ ਹੈ, ਇਕਾਨੌਮੀ ਨੂੰ ਸਟ੍ਰੈਂਥਨ ਕਰਨ ਦਾ ਕੰਮ ਹੈ, ਸਾਡੇ ਦੇਸ਼ ਨੂੰ ਤਕੜਿਆਂ

[ਵਿੱਤ ਮੰਤਰੀ]

ਕਰਨ ਦਾ ਕੰਮ ਹੈ ਇਹ ਸਾਰੇ ਤਕੜੇ ਹੋ ਕੇ ਗੌਰਮਿੰਟ ਨਾਲ ਮਿਲ ਕੇ ਇਸ ਪਾਸੇ ਕੰਮ ਕਰਨ। ਇਹ ਕਹਿੰਦਾ ਹੋਇਆ ਮੈਂ ਤੁਹਾਡਾ ਸ਼ੁਕਰੀਆ ਅਦਾ ਕਰਦਾ ਹਾਂ।

**ਸਰਦਾਰ ਬੇਅੰਤ ਸਿੰਘ**: ਆਨ ਏ ਪੁਆਇੰਟ ਆਫ ਇਨਫਰਮੇਸ਼ਨ, ਸਰ। ਫਾਈਨੈਂਸ ਮਨਿਸਟਰ ਸਾਹਿਬ ਨੇ ਫੁਰਮਾਇਆ ਹੈ ਕਿ ਫੈਡਰਲ ਸਿਸਟਮ ਵਿਚ ਸਟੇਟ ਫਾਈਨੈਂਸ਼ੀਅਲੀ ਮਜ਼ਬੂਤ ਹੋਣੀ ਚਾਹੀਦੀ ਹੈ। (ਵਿਘਨ) ਮੈਂ ਤਾਂ ਸਿਰਫ ਇਹ ਪੁੱਛਣਾ ਚਾਹੁੰਦਾ ਹਾਂ ਕਿ ਫਾਈਨੈਂਸ ਮਨਿਸਟਰ ਸਾਹਿਬ ਨੇ ਇਸ ਸਬੰਧ ਵਿਚ ਜੋ ਸਟੈਪਸ ਚੁੱਕਣੇ ਹਨ ਉਸ ਬਾਰੇ ਕੀ ਇਹ ਕੋਈ ਅਸੈਂਬਲੀ ਵਿਚ ਰੈਜ਼ੋਲਿਊਸ਼ਨ ਲਿਆਉਣਗੇ ਤਾਂਕਿ ਕੰਸਟੀਚਿਊਸ਼ਨ ਅਮੈਂਡ ਹੋ ਜਾਵੇ। ਇਸ ਬਾਰੇ ਇਹ ਕਿਹੜੇ ਕਿਹੜੇ ਸਟੈਪਸ ਚੁੱਕਣਗੇ ਉਸ ਬਾਰੇ ਇਹ ਦੱਸ ਦੇਣ।

**ਵਿੱਤ ਮੰਤਰੀ**: ਇਸ ਵਾਸਤੇ ਸਾਨੂੰ ਐਟਮੌਸਫੀਅਰ ਕ੍ਰੀਏਟ ਕਰਨਾ ਚਾਹੀਦਾ ਹੈ ਤਾਕਿ ਰੀਅਲ ਫ਼ੈਡਰਲ ਸਟ੍ਰੱਕਚਰ ਹੋਵੇ ਔਰ ਸੂਬੇ ਦੀ ਤਰੱਕੀ ਹੋ ਸਕੇ (ਵਿਘਨ) ਇਹੋ ਹੀ ਇਸ ਦੀ ਮੁਖ਼ਾਲਫ਼ਤ ਕਰਦੇ ਹਨ, ਹੋਰ ਕੋਈ ਨਹੀਂ ਕਰਦਾ ਹੈ।

**Mr. Speaker:** Question is—

That the Punjab Appropriation Bill be taken into consideration at once.

*The motion was carried.*

**Mr. Speaker:** Now the House will proceed to consider the Bill Clause by Clause.

## CLAUSE 2

**Mr. Speaker:** Question is—

That Clause 2 stand part of the Bill.

*The motion was carried.*

## CLAUSE 3

**Mr. Speaker:** Question is—

That Clause 3 stand part of the Bill.

*The Motion was carried.*

## SCHEDULE

**Mr. Speaker:** Question is—

That Schedule stand part of the Bill.

*The motion was carried.*

## CLAUSE 1

**Mr. Speaker:** Question is—

That Clause 1 stand part of the Bill.

*The motion was carried.*

## TITLE

**Mr. Speaker:** Question is—

That Title be the Title of the Bill.

*The motion was carried.*

**Finance Minister** (Sardar Balwant Singh): Sir, I beg to move—

That the Punjab Appropriation Bill be passed.

**Mr. Speaker:** Motion moved—

That the Punjab Appropriation Bill be passed.

**Mr. Speaker:** Question is—

That the Punjab Appropriation Bill be passed.

*The motion was carried.*

**Chief Minister** (Sardar Parkash Singh Badal) : Sir, I beg to . . .

**ਕਾਮਰੇਡ ਸਤਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ। ਤੁਸੀਂ ਪ੍ਰਿਵਿਲੇਜ ਮੋਸ਼ਨ ਤੇ ਰੂਲਿੰਗ ਦੇਣੀ ਹੈ।

**ਸ਼੍ਰੀ ਸਪੀਕਰ** : ਉਹ ਮੈਂ ਦੇਵਾਂਗਾ।

---

## OFFICIAL RESOLUTION UNDER SECTION 65 (3) OF THE ELECTRICITY (SUPPLY) ACT, 1948.

**Chief Minister**(Sardar Parkash Singh Badal): Sir, I beg to move that—

WHEREAS in pursuance of sub-section (3) of Section 65 of the Electricity (Supply) Act, 1948 (54 of 1948), the Government of the State of Punjab had with the approval of the Punjab Vidhan Sabha, fixed by its Order No. 8268-21 & E-64, dated 28th April, 1964, the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS the aforesaid amount was increased with the approval of the Parliament, by Punjab Government to Rs. 50 crores with its Order No. 5 (GOI)-IW(7)-72/2621, dated the 3rd February, 1972, to Rs. 75 crores by its endorsement No. 5183-IW (7)-73/7405-06, dated the 17th April, 1973, and further to Rs. 100 crores, *vide* its endst. No. 14020-IW(I)-75, dated 15th January, 1976.

AND WHEREAS it has now been found necessary to increase the maximum amount to Rs. 150 crores.

NOW, THEREFORE, it is resolved that the Punjab Vidhan Sabha do accord approval to fix, under sub-section (3) of section 65 of the Electricity (Supply) Act, 1948, the sum of Rs. 150 crores (Rupees One Hundred and Fifty Crores only) as the maximum amount which the Punjab State Electricity Board may at any time, have on loan under sub-section (1) of the said section 65.

ਸਪੀਕਰ ਸਾਹਿਬ, ਇਹ ਰੇਜ਼ੋਲਿਊਸ਼ਨ ਬੜਾ ਕਲੀਅਰ ਹੈ। ਮੈਂ ਬਹੁਤ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ ਹਾਂ ਅਤੇ ਸਦਨ ਨੂੰ ਇਹ ਬੇਨਤੀ ਕਰਦਾ ਹਾਂ ਕਿ ਸਟੇਟ ਦੇ ਇੰਟ੍ਰਸਟ ਦੀ ਖਾਤਰ ਇਸ ਰੇਜ਼ੋਲਿਊਸ਼ਨ ਨੂੰ ਯੂਨਾਨੀਮਸਲੀ ਪਾਸ ਕਰ ਦੇਣਾ ਚਾਹੀਦਾ ਹੈ। ਭਾਵ ਇਸ ਦਾ ਇਹੀ ਹੈ ਕਿ ਇਸ ਨੂੰ ਕੁਝ ਫੰਡਜ਼ ਸਟੇਟ ਗੌਰਮਿੰਟ ਦਿੰਦੀ ਹੈ ਔਰ ਕੁਝ ਲੋਨ ਲੈਣਾ ਪੈਂਦਾ ਹੈ ਜੋ ਕਿ ਐਲ. ਆਈ. ਸੀ. ਤੋਂ ਜਾਂ ਰੂਰਲ਼ ਇਲੈਕਟਰੀਫਿਕੇਸ਼ਨ ਕਾਰਪੋਰੇਸ਼ਨ ਤੋਂ ਲੈਣਾ ਪੈਂਦਾ ਹੈ ਇਸ ਦੀ ਹੁਣ ਤੱਕ ਲਿਮਟ 100 ਕਰੋੜ ਰੁਪਏ ਤੱਕ ਹੈ ਪਰ ਅਸੀਂ ਇਲੈਕਟ੍ਰੀਸਿਟੀ ਬੋਰਡ ਦੀਆਂ ਐਕਟਿਵਿਟੀਜ਼ ਨੂੰ ਬਹੁਤ

[ਮੁੱਖ ਮੰਤਰੀ]

ਐਕਸਪੈਂਡ ਕਰਨਾ ਚਾਹੁੰਦੇ ਹਾਂ, ਇਸ ਲਈ ਜ਼ਰੂਰੀ ਹੈ ਕਿ ਇਸ ਦੀ ਜੋ ਲਿਮਿਟ ਹੈ ਉਹ 150 ਕਰੋੜ ਰੁਪਏ ਤੱਕ ਕਰ ਦਿੱਤੀ ਜਾਏ। ਇਹ ਵੀ ਇਥੇ ਦੱਸਣਾ ਮੈਂ ਮੁਨਾਸਿਬ ਸਮਝਦਾ ਹਾਂ ਕਿ ਬਾਕੀ ਦੇ ਦੇਸ਼ ਦੇ ਹੋਰ ਸੂਬਿਆਂ ਵਿਚ ਇਲੈਕਟ੍ਰਿਸਿਟੀ ਬੋਰਡ ਦੀ ਲਿਮਿਟ ਬਹੁਤ ਜ਼ਿਆਦਾ ਹੈ। ਹਰਿਆਣਾ ਵਿਚ ਇਸ ਦੀ ਲਿਮਟ 250 ਕਰੋੜ ਰੁਪਏ ਤਕ ਹੈ, ਬਿਹਾਰ ਵਿਚ 250 ਕਰੋੜ ਰੁਪਏ ਹੈ ਔਰ ਮਹਾਂਰਾਸ਼ਟਰਾ ਵਿਚ ਵੀ 250 ਕਰੋੜ ਰੁਪਏ ਹੈ। ਕੋਈ ਇੱਕ ਅੱਧ ਸੂਬਾ ਹੀ ਸ਼ਾਇਦ ਅਜਿਹਾ ਹੋਵੇ ਜੋ ਕਿ ਸਾਡੇ ਸੂਬੇ ਦੇ ਬਰਾਬਰ ਹੋਵੇ। ਬਾਕੀ ਸਾਰੇ ਸੂਬਿਆਂ ਵਿਚ ਇਸ ਸਬੰਧੀ ਲਿਮਟ ਸਾਡੇ ਤੋਂ ਵੱਧ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਬਹੁਤ ਸਾਰੀਆਂ ਸਕੀਮਾਂ ਮਨਜ਼ੂਰ ਹੋਈਆਂ ਪਈਆਂ ਹਨ। ਉਨ੍ਹਾਂ ਲਈ ਤਕਰੀਬਨ 20 ਕਰੋੜ ਰੁਪਏ ਦੇ ਕਰੀਬ ਹੁਣੇ ਹੀ ਡਿਫਰੈਂਟ ਏਜੰਸੀਆਂ ਤੋਂ ਅਸੀਂ ਲੈ ਸਕਦੇ ਹਾਂ। ਇਸ ਨਾਲ ਕਿਸਾਨਾਂ ਨੂੰ ਟਿਊਬਵੈਲ ਦਿੱਤੇ ਜਾ ਸਕਣਗੇ ਔਰ ਲੋਕਾਂ ਦੀਆਂ ਹੋਰ ਵੀ, ਕਈ ਤਕਲੀਫਾਂ ਦੂਰ ਹੋ ਸਕਣਗੀਆਂ।

ਸਪੀਕਰ ਸਾਹਿਬ, ਮੈਂ ਇਸ ਤੇ ਕੋਈ ਐਸਾ ਲੰਮਾ ਚੌੜਾ ਲੈਕਚਰ ਨਹੀਂ ਕਰਨਾ ਚਾਹੁੰਦਾ। ਇਹ ਚੀਜ਼ ਸਟੇਟ ਦੇ ਇੰਟ੍ਰੈਸਟ ਵਿਚ ਹੈ ਔਰ ਮੈਂ ਤੁਹਾਡੇ ਰਾਹੀਂ ਸਾਰੇ ਮੈਂਬਰਾਂ ਨੂੰ ਅਪੀਲ ਕਰਾਂਗਾ ਕਿ ਬਗੈਰ ਜ਼ਿਆਦਾ ਡਿਸਕਸ਼ਨ ਕਰਨ ਦੇ ਇਸ ਨੂੰ ਪਾਸ ਕਰ ਦਿੱਤਾ ਜਾਏ।

**Mr. Speaker:** Motion moved that—

WHEREAS in pursuance of sub-section (3) of Section 65 of the Electricity (Supply) Act, 1948 (54 of 1948), the Government of the State of Punjab had with the approval of the Punjab Vidhan Sabha, fixed by its Order No. 8268-21 & E-64, dated 28th April, 1964, the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS the aforesaid amount was increased with the approval of the Parliament, by Punjab Government to Rs. 50 crores with its Order No. 5(GOI)-IW(7)—72/2621, dated the 3rd February, 1972, to Rs. 75 crores by its endorsement No. 5183-IW (7)-7405-06, dated the 17th April, 1973, and further to Rs. 100 crores,—*vide* it endst. No. 14020-IW(I)-75, dated 15th January, 1976.

AND WHEREAS it has now been found necessary to increase the maximum amount to Rs. 150 crores.

NOW, THEREFORE, it is resolved that the Punjab Vidhan Sabha do accord approval to fix, under sub-section (3) of section 65 of the Electricity (Supply) Act, 1948, the sum of Rs. 150 crores (Rupees One Hundred and Fifty Crores Only) as the maximum amount which the Punjab State Electricity Board may at any time, have on loan under sub-section (1) of the said section 65.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ (ਗੜ੍ਹਸ਼ੰਕਰ) :** ਸਤਿਕਾਰਯੋਗ ਸਪੀਕਰ ਸਾਹਿਬ, ਇਹ ਜਿਹੜਾ ਰੈਜ਼ੋਲਿਊਸ਼ਨ ਮੁੱਖ ਮੰਤਰੀ ਜੀ ਨੇ ਰੱਖਿਆ ਹੈ ਇਹ ਬੜਾ ਮਹੱਤਵਪੂਰਨ ਰੈਜ਼ੋਲਿਊਸ਼ਨ ਹੈ। ਇਸ ਪੱਖ ਤੋਂ ਕਿ ਬਿਜਲੀ ਦਾ ਪਸਾਰ, ਵਿਸਥਾਰ ਕਰਨ ਦੀ ਲੋੜ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਕਿ ਬੋਰਡ ਨੂੰ ਪੈਸੇ ਦੀ ਲੋੜ ਹੈ। ਪੈਸਾ ਉਸ ਨੂੰ ਮਿਲਣਾ ਚਾਹੀਦਾ ਹੈ। ਜਿਸ ਵੇਲੇ ਕੋਈ ਆਦਮੀ ਇਹ ਦੇਖਦਾ ਹੈ ਕਿ ਮੈਂ ਕੋਈ ਚੀਜ਼ ਲੈਣੀ ਹੈ, ਕੋਈ ਸੌਦਾ ਲੈਣਾ ਹੈ ਅਤੇ ਉਹ ਬਜ਼ਾਰ ਸੌਦਾ ਲੈਣ ਜਾਂਦਾ ਹੈ ਤਾਂ ਪਹਿਲਾਂ ਉਹ ਦੇਖ ਲੈਂਦਾ ਹੈ ਕਿ ਜਿਹੜਾ ਮੇਰੇ ਕੋਲ ਥੈਲਾ ਜਾਂ ਬੋਰੀ ਹੈ ਇਹ ਕਿਤੇ ਫਟਿਆ ਹੋਇਆ ਤਾਂ ਨਹੀਂ। ਜੇ ਉਸ ਨੇ ਕੋਈ ਸੌਦਾ ਬਾਲਟੀ ਵਿਚ ਪਾਉਣਾ ਹੁੰਦਾ ਹੈ ਤਾਂ ਉਹ ਦੇਖ ਲੈਂਦਾ ਹੈ ਕਿ ਕਿਤੇ ਬਾਲਟੀ ਚੋਂਦੀ ਤਾਂ ਨਹੀਂ ਹੈ। ਜੇ ਥੈਲਾ ਜਾਂ ਬੋਰੀ ਫਟੇ ਹੋਏ ਹੋਣ ਜਾਂ ਬਾਲਟੀ ਚੋਂਦੀ ਹੋਵੇ ਤਾਂ ਇਸ ਵਿਚ ਕੋਈ ਚੀਜ਼ ਰਹਿ ਨਹੀਂ ਸਕਦੀ। ਇਸੇ ਤਰ੍ਹਾਂ ਸਾਡੀ

ਬਾਲਟੀ ਦਾ ਹਾਲ ਹੈ। ਇਸ ਦਾ ਥੱਲਾ ਨਹੀਂ ਹੈ। ਇਹ ਠੀਕ ਹੈ ਪੈਸਾ ਪਰਾਪਤ ਕਰਨਾ ਪਵੇਗਾ। 550 ਕਰੋੜ ਰੁਪਏ ਦਾ ਬਿਜਲੀ ਬੋਰਡ ਦਾ ਸਾਲਾਨਾ ਬਜਟ ਹੈ। ਇਸ ਬਿਜਲੀ ਬੋਰਡ ਨੂੰ ਘਾਟਾ ਵੀ ਬਹੁਤ ਪੈਂਦਾ ਹੈ। ਇਸ ਬਾਰੇ ਮੈਂ ਕੁਝ ਅੰਕੜੇ ਦੱਸਦਾ ਹਾਂ। 1975-76 ਵਿੱਚ ਇਹ ਘਾਟਾ 14 ਕਰੋੜ 76 ਲੱਖ ਰੁਪਏ ਸੀ। 1976-77 ਵਿਚ ਇਹ ਘਾਟਾ 16.20 ਲੱਖ ਰੁਪਏ ਰਿਹਾ। ਸੋ ਇਸ ਤਰ੍ਹਾਂ ਪਿਛਲੇ ਸਮੇਂ ਵਿੱਚ 13 ਸੌ ਕਰੋੜ ਰੁਪਏ ਦਾ ਘਾਟਾ ਇਸ ਬਿਜਲੀ ਬੋਰਡ ਨੂੰ ਪਿਆ ਹੈ। ਇਸ ਕਰਕੇ ਮੈਂ ਕਿਹਾ ਸੀ ਕਿ ਉਨ੍ਹਾਂ ਨੂੰ ਟਾਂਕੇ ਲਾਉਣ ਦੀ ਲੋੜ ਹੈ। ਪਹਿਲਾਂ ਉਸ ਬਾਲਟੀ ਨੂੰ ਟਾਂਕਾ ਲਵਾਓ ਅਤੇ ਫਿਰ ਉਸ ਵਿਚ ਪੈਸੇ ਪਾਓ। ਇਸ ਦਾ ਵਿਸਥਾਰ ਕਰਨਾ ਹੈ ਇਸ ਬਾਰੇ ਸਾਨੂੰ ਬੜੀ ਖੁਸ਼ੀ ਹੈ ਕਿ ਵਿਸਥਾਰ ਕਰੋ। ਇਸ ਵੇਲੇ ਪੰਜਾਬ ਵਿਚ ਬਿਜਲੀ ਘੱਟ ਹੈ। ਮੈਨੂੰ ਖੁਸ਼ੀ, ਹੈ ਕਿ ਇਨ੍ਹਾਂ ਨੇ ਰੋਪੜ ਦੇ ਥਰਮਲ ਪਲਾਂਟ ਦੀ ਮਨਜ਼ੂਰੀ ਪ੍ਰਾਪਤ ਕੀਤੀ ਹੈ, ਥੇਂਈਂ ਡੈਮ ਦੀ ਮਨਜ਼ੂਰੀ ਪ੍ਰਾਪਤ ਕੀਤੀ ਹੈ। ਪਰ ਮੈਂ ਕਹਿੰਦਾ ਹਾਂ ਕਿ ਐਨਾ ਕੁਝ ਕਰਨ ਦੇ ਬਾਅਦ ਵੀ ਘਾਟਾ ਰਹਿਣਾ ਹੈ। ਘਾਟਾ ਤਾਂ ਫਿਰ ਵੀ ਰਹੇਗਾ। ਪਰ ਐਨਾ ਜ਼ਰੂਰ ਹੈ ਕਿ ਤਿੱਖੀ ਘਾਟ ਨਹੀਂ ਹੋਵੇਗੀ। ਕਿਉਂਕਿ ਜੇ ਇਹ ਪੂਰਾ ਜ਼ੋਰ ਲਾਉਂਦੇ ਰਹੇ ਤਾਂ 1983 ਤੱਕ ਜਾਕੇ ਇਹ ਘਾਟ ਕਿਤੇ ਠੀਕ ਹੋਵੇਗੀ। ਫਿਰ ਵੀ 1983 ਤੱਕ ਜੇਕਰ ਜ਼ੋਰ ਲਾਉਂਦੇ ਰਹੇ ਤਾਂ ਕੋਈ 100 ਮੈਗਾਵਾਟ ਦੀ ਘਾਟ ਰਹੇਗੀ। ਇਹ ਕਹਿਰ ਦੀ ਗੱਲ ਹੈ। ਜਿਹੜੀ ਇਕਾਨੋਮੀ ਦੀ ਗਰੋਥ ਰੇਟ ਹੈ ਉਹ ਕੋਈ 9% ਤੋਂ 15% ਹੋ ਗਈ ਹੈ। ਇਹ ਕਹਿਰ ਹੈ। ਇਸ ਹਿਸਾਬ ਨਾਲ ਪੰਜਾਬ ਗਰੋਥ ਕਰਨ ਲੱਗ ਪਿਆ ਹੈ। ਜੇ ਇਸ ਹਿਸਾਬ ਨਾਲ ਗਰੋਥ ਹੁੰਦੀ ਰਹੀ ਤਾਂ ਫਿਰ ਤੁਹਾਨੂੰ ਪਤਾ ਨਹੀਂ ਲੱਗਣਾ ਕਿ ਅਨਾਜ ਰੱਖਣਾ ਕਿੱਥੇ ਹੈ। (ਵਿਘਨ) ਇਸ ਲਿਹਾਜ਼ ਨਾਲ ਮੈਂ ਬੇਨਤੀ ਕਰਾਂਗਾ ਕਿ ਇਹ ਜਿਹੜੇ ਸਾਨੂੰ ਪਰੋਜੈਕਟ ਮਿਲੇ ਹਨ, ਥਰਮਲ ਪਲਾਂਟ ਮਿਲੇ ਹਨ, ਪਰਾਜੈਕਟਸ ਦੀ ਮਨਜ਼ੂਰੀ ਮਿਲੀ ਹੈ, ਸਾਡੇ ਨਾਲ ਹਿਮਾਚਲ ਪ੍ਰਦੇਸ਼ ਹੈ ਉਨ੍ਹਾਂ ਨਾਲ ਗੱਲ ਕਰੋ, ਉਨ੍ਹਾਂ ਕੋਲ ਹਾਈਡਰੋ ਪਰੋਜੈਕਟ ਹੈ, ਸਾਡਾ ਉਨ੍ਹਾਂ ਨਾਲ ਗਵਾਂਢ ਹੈ, ਉਨ੍ਹਾਂ ਨਾਲ ਸਾਂਝ ਪਾਓ ਤਾਂ ਫਿਰ ਇਹ ਬਿਜਲੀ ਸਾਨੂੰ ਸਸਤੀ ਪਵੇਗੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਰੋੜਾਂ ਰੁਪਿਆ ਲਾ ਕੇ ਅਸੀਂ ਪਲਾਂਟ ਖੜ੍ਹੇ ਕਰ ਲਏ, ਬਠਿੰਡੇ ਵਾਲਾ ਪਲਾਂਟ ਖੜ੍ਹਾ ਕਰ ਲਿਆ, ਹੋਰ ਪਲਾਂਟਾਂ ਦੀ ਮਨਜ਼ੂਰੀ ਮਿਲ ਗਈ, ਸਵਾਲ ਇਹ ਹੈ ਕਿ ਉਨ੍ਹਾਂ ਨੂੰ ਚਲਾਉਣਾ ਵੀ ਠੀਕ ਤਰ੍ਹਾਂ ਹੈ। ਪਰ ਹਾਲਤ ਕੀ ਹੈ ਕਿ ਇਨ੍ਹਾਂ ਪਲਾਂਟਾਂ ਦੀ 80 ਪ੍ਰਤੀਸ਼ਤ ਕਪੈਸਿਟੀ ਇਸਤੇਮਾਲ ਹੁੰਦੀ ਹੈ। ਇਹ ਫਿੱਗਰ ਅਮਰੀਕਾ, ਰੂਸ ਅਤੇ ਪੱਛਮੀ ਜਰਮਨੀ ਦੇ ਦੇ ਰਿਹਾ ਹਾਂ। ਸਾਡੀ ਟੈਕਨਾਲੋਜੀ ਉਤਨੀ ਐਡਵਾਂਸ ਨਹੀਂ ਹੈ। ਸਾਡੇ ਪੰਜਾਬ ਦੀ ਹਾਲਤ ਬੜੀ ਨਿਰਾਸ਼ਾਜਨਕ ਹੈ। ਹਰਿਆਣਾ ਸਾਡੇ ਕੋਲ ਹੈ। ਉਸਦੇ ਪਲਾਂਟਾਂ ਦੀ ਕਪੈਸਿਟੀ 71 ਪ੍ਰਤੀਸ਼ਤ ਹੈ ਜਿਹੜੀ ਉਹ ਓਪਰੇਟ ਕਰਦੇ ਹਨ। ਪੰਜਾਬ ਦੀ ਅਗਰ ਪਿਛਲੇ ਦੋ ਤਿੰਨ ਸਾਲਾਂ ਦੀ ਔਸਤ ਦੇਖੀ ਜਾਵੇ ਤਾਂ ਉਹ 40 ਤੋਂ 47 ਪ੍ਰਤੀਸ਼ਤ ਹੈ। ਇਤਨੀ ਅਸੀਂ ਆਪਣੇ ਪਲਾਂਟਾਂ ਦੀ ਕਪੈਸਿਟੀ ਨੂੰ ਵਰਤਦੇ ਹਾਂ। (ਵਿਘਨ) ਐਫੀਸ਼ੈਂਸੀ ਹੋਵੇ ਤਾਂ ਕਪੈਸਿਟੀ ਵਧ ਜਾਂਦੀ ਹੈ।

**ਮਾਸਟਰ ਬਾਬੂ ਸਿੰਘ** : ** ** **

**ਸ਼੍ਰੀ ਸਪੀਕਰ** : ਇਹ ਮੇਰੇ ਨੋਟਿਸ ਵਿਚ ਨਹੀਂ ਆਇਆ। This is no point of order.

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਹਰਿਆਣਾ ਦਾ ਤਿੰਨ ਸਾਲਾਂ ਦਾ ਰਿਕਾਰਡ ਦੱਸਦਾ ਹੈ ਕਿ ਉਸ ਨੇ 71 ਪ੍ਰਤੀਸ਼ਤ ਦੇ ਹਿਸਾਬ ਨਾਲ ਪਲਾਂਟਾਂ ਦੀ ਕਪੈਸਿਟੀ ਓਪਰੇਟ ਕੀਤੀ ਹੈ ਪਰ ਸਾਡੇ ਘੱਟ ਕਿਉਂ ਹੈ ? ਇਸ ਦਾ ਮਤਲਬ ਹੈ ਕਿ ਸਾਡੇ ਖਾਮੀਆਂ ਹਨ। ਇਨ੍ਹਾਂ ਖਾਮੀਆਂ ਨੂੰ ਦੂਰ ਕਰਨਾ ਚਾਹੀਦਾ ਹੈ। ਜਿਹੜੀ

**Expunged as ordered by the Chair.

[ਕਾਮਰੇਡ ਦਰਸ਼ਨ ਸਿੰਘ ਕਨੇਡੀਅਨ]

ਅਸੀਂ ਬਿਜਲੀ ਪੈਦਾ ਕਰ ਰਹੇ ਹਾਂ ਕੀ ਉਹ ਸਾਰੀ ਲੋਕਾਂ ਤੱਕ ਪਹੁੰਚਦੀ ਹੈ ਜਾਂ ਪਹੁੰਚੇਗੀ ? ਮੈਂ ਦੱਸਦਾ ਹਾਂ ਕਿ ਨਹੀਂ, ਪੂਰੀ ਨਹੀਂ ਲੋਕਾਂ ਨੂੰ ਪਹੁੰਚਦੀ। ਲਾਈਨ ਲਾਸ ਬਹੁਤ ਹੁੰਦਾ ਹੈ। 25 ਪ੍ਰਤੀਸ਼ਤ ਲਾਈਨ ਲਾਸ ਲਗਾਤਾਰ ਹੁੰਦਾ ਚਲਾ ਆ ਰਿਹਾ ਹੈ। ਫਿਰ ਬਿਜਲੀ ਦੀ ਚੋਰੀ ਹੁੰਦੀ ਹੈ ਅਤੇ ਇਹ ਕੋਈ 10 ਤੋਂ 15 ਪ੍ਰਤੀਸ਼ਤ ਹੈ। ਇਸ ਦਾ ਅਸਰ ਇਕੱਲਾ ਬਿਜਲੀ ਬੋਰਡ ਤੇ ਨਹੀਂ ਪੈਂਦਾ ਸਗੋਂ ਕੰਜ਼ਿਊਮਰ ਤੇ ਵੀ ਪੈਂਦਾ ਹੈ। ਇਸ ਦਾ ਅਸਰ ਪੰਜਾਬ ਤੇ ਪੈਂਦਾ ਹੈ। ਸੋ ਇਨ੍ਹਾਂ ਚੀਜ਼ਾਂ ਨੂੰ ਦੇਖਣ ਦੀ ਜ਼ਰੂਰਤ ਹੈ, ਇਨ੍ਹਾਂ ਨੁਕਸਾਂ ਨੂੰ ਦਰੁਸਤ ਕਰਨ ਦੀ ਜ਼ਰੂਰਤ ਹੈ ਕੁਝ ਬਦਇੰਤਜ਼ਾਮੀ ਕਰਕੇ ਸਾਨੂੰ ਬਿਜਲੀ ਮਹਿੰਗੀ ਮਿਲਦੀ ਹੈ। ਜੇ ਬਿਜਲੀ ਦੀ ਸਪਲਾਈ ਦੇਖੀ ਜਾਵੇ ਕਿ ਕਿਸ ਹਿਸਾਬ ਨਾਲ ਮਿਲਦੀ ਹੈ ਤਾਂ ਇਹ ਬਿਹਾਰ ਵਿਚ 17.93 ਪੈਸੇ ਹੈ, ਗੁਜਰਾਤ ਵਿੱਚ 16.28 ਪੈਸੇ ਹੈ, ਹਰਿਆਣਾ ਵਿੱਚ 19.69 ਪੈਸੇ ਹੈ, ਹਿਮਾਚਲ ਵਿੱਚ 9.70 ਪੈਸੇ ਹੈ, ਕਰਨਾਟਕਾ ਵਿਚ 12.20 ਪੈਸੇ ਹੈ ਅਤੇ ਪੰਜਾਬ ਵਿਚ ਇਹ 21.93 ਪੈਸੇ ਹੈ, ਸਾਡੇ ਸਭ ਨਾਲੋਂ ਮਹਿੰਗੀ ਹੈ। ਜੇ ਅਸੀਂ ਐਫੀਸ਼ੈਂਸੀ ਲਿਆਉਣੀ ਹੈ ਤਾਂ ਇਸ ਦੇ ਨਾਲ ਅਸੀਂ ਬਿਜ਼ਲੀ ਦੀ ਕਾਸਟ ਵੀ ਘਟਾ ਸਕਦੇ ਹਾਂ ਅਤੇ ਇਸ ਨਾਲ ਕਨਜ਼ਿਊਮਰ ਨੂੰ ਵੀ ਰਾਹਤ ਮਿਲ ਸਕਦੀ ਹੈ। ਜਿਹੜੀ ਸਾਡੇ ਕਾਸਟ ਅਸਟੈਬਲਿਸ਼ਮੈਂਟ ਦੀ ਹੈ ਇਹ ਵੀ ਦੂਜਿਆਂ ਸੂਬਿਆਂ ਨਾਲੋਂ ਸਾਡੇ ਵੱਧ ਹੈ। ਕਈ ਸੂਬਿਆਂ ਵਿੱਚ 3 ਪ੍ਰਤੀਸ਼ਤ ਅਤੇ ਕਈ ਸੂਬਿਆਂ ਵਿਚ 4 ਪ੍ਰਤੀਸ਼ਤ ਕਾਸਟ ਆਫ ਅਸਟੈਬਲਿਸ਼ਮੈਂਟ ਪੈ ਜਾਂਦੀ ਹੈ ਪਰ ਇਥੇ ਪੌਣੇ ਛੇ ਪ੍ਰਤੀਸ਼ਤ ਹੈ। ਇਕ ਹੋਰ ਵੀ ਗੱਲ ਹੈ ਕਿ ਬਿਜਲੀ ਦੇ ਬਿੱਲ ਉਗਰਾਹੇ ਨਹੀਂ ਜਾਂਦੇ ਅਤੇ ਬਾਅਦ ਵਿੱਚ ਉਹ ਰਾਈਟ ਆਫ਼ ਕਰਨੇ ਪੈਂਦੇ ਹਨ। ਇਸ ਲਿਹਾਜ਼ ਨਾਲ ਵੀ ਸਾਨੂੰ ਘਾਟਾ ਪੈਂਦਾ ਹੈ। ਮੈਂ ਦੋ ਸਾਲਾਂ ਦੇ ਆਪ ਨੂੰ ਅੰਕੜੇ ਦਿੰਦਾ ਹਾਂ। 1973-74 ਵਿਚ 24 ਕਰੋੜ ਦੀ ਬਿਜਲੀ ਬੋਰਡ ਨੇ ਬਿਜਲੀ ਵੇਚੀ। ਇਹ ਜਿਹੜੀ ਬਿਜਲੀ ਵੇਚੀ ਇਸ ਦੇ ਵਿਚੋਂ 1 ਕਰੋੜ ਰੁਪਏ ਦੇ ਬਿਲ ਉਗਰਾਹੇ ਨਹੀਂ ਗਏ। 1974-75 ਵਿਚ ਬਿਜਲੀ 31.40 ਕਰੋੜ ਰੁਪਏ ਦੀ ਵੇਚੀ ਗਈ। ਇਸ ਵਿਚੋਂ ਜਿਹੜਾ ਸਾਨੂੰ ਘਾਟਾ ਹੋਇਆ ਉਹ 2.43 ਕਰੋੜ ਰੁਪਏ ਦਾ ਘਾਟਾ ਰਿਹਾ। ਬਹੁਤ ਸਾਰੇ ਬਿਲ ਉਗਰਾਹੇ ਨਹੀਂ ਗਏ। ਆਊਟਸਟੈਂਡਿੰਗ ਬਿਲ 4 ਪ੍ਰਤੀਸ਼ਤ ਰਹਿ ਗਏ। ਦੋ ਸਾਲ ਬਾਅਦ 8 ਪ੍ਰਤੀਸ਼ਤ ਰਹਿ ਗਏ। ਬਹੁਤ ਸਾਰੇ ਬਿਲ ਉਗਰਾਹੇ ਨਹੀਂ ਗਏ। ਪਿਛਲੇ ਕੁਝ ਅਖ਼ਬਾਰਾਂ ਨੇ ਇਸਤੇ ਟੀਕਾ ਟਿੱਪਣੀ ਕੀਤੀ ਹੈ ਕਿ ਇਹ ਸਭ ਕੁਝ ਕਿਉਂ ਹੋਇਆ। ਮੈਂ ਅੰਗਰੇਜ਼ੀ ਦੇ ਇਕ ਅਖ਼ਬਾਰ ਟ੍ਰਿਬਿਊਨ ਦੇ ਕੁਝ ਲਫਜ਼ ਤੁਹਾਡੇ ਸਾਹਮਣੇ ਪੜ੍ਹਕੇ ਸੁਣਾਉਂਦਾ ਹਾਂ। ਇਸ ਗੱਲ ਦੇ ਪਿੱਛੇ ਉਹ ਕੀ ਲਿਖਦਾ ਹੈ, ਉਹ ਇਸ ਤਰ੍ਹਾਂ ਹੈ:

'The working of the P.S.E.B. in the last two or three years has been so shoddy that it would take the present State administration a long time to clean the augean stables. Between the board's management and the then Government, the Punjab State Electricity Board is alleged to have been used more for doling out patronages than as a public utility concern involving crores of rupees of public funds. As jobs at the P.S.E.B. held-out lucrative prospects each post was said to have carried a sizable fee with it. The recruitment policy was so bent as to do away with such irksome requirements as technical qualifictions and merits.

ਸਪੀਕਰ ਸਾਹਿਬ, ਬੇੜਾ ਤਾਂ ਡੁੱਬਣਾ ਹੀ ਹੈ। ਜੇ ਮਿਤੱਰਤਾ ਹੀ ਪਾਲਣੀ ਹੈ ਤਾਂ ਬੋਰਡ ਦਾ ਭੱਠਾ ਤਾਂ ਬੈਠਣਾ ਹੀ ਹੈ। (ਸਰਦਾਰ ਕਿਰਪਾਲ ਸਿੰਘ ਜੀ ਵੱਲੋਂ ਵਿਘਨ) ਇਸ ਲਿਹਾਜ਼ ਨਾਲ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਸ ਹਾਊਸ ਦੇ ਵਿਚ ਅਸੀਂ ਇਤਨੀ ਵੱਡੀ ਬੈਟਲ ਕੀਤੀ ਹੈ। ਸਰਦਾਰ ਹਰਬੰਸ ਸਿੰਘ ਜਦੋਂ ਇਸ ਬਿਜਲੀ ਬੋਰਡ ਦਾ ਚੇਅਰਮੈਨ ਬਣਿਆ ਸੀ ਤਾਂ ਅਸੀਂ ਇਥੇ ਕਹਿੰਦੇ ਸੀ ਕਿ ਕਿੰਨਾ ਕੁਰੱਪਟ ਆਦਮੀ ਜਿਹੜਾ ਇਨ੍ਹਾਂ ਨੇ ਲਾ ਦਿੱਤਾ ਹੈ ਇਨ੍ਹਾਂ ਨੂੰ ਕੋਈ ਹੋਰ ਬੰਦਾ ਨਹੀਂ ਸੀ ਲੱਭਿਆ। ਇਸ ਮਾਮਲੇ ਵਿਚ ਅਕਾਲੀ ਭਰਾ ਸਾਡੇ ਨਾਲ ਸਨ। ਫਿਰ ਬਾਅਦ ਵਿਚ ਕੀ ਹੋਇਆ, ਕਿਧਰੇ ਮੀਟਰਾਂ ਦੀ ਚੋਰੀ, ਕਿਧਰੇ ਟਰਾਂਸਫਾਰਮਰਾਂ ਵਿਚ ਗੜਬੜ ਹੋਈ, ਬੜੇ

ਬੜੇ ਸਕੈਂਡਲ ਹੋਏ। ਮੁੱਖ ਮੰਤਰੀ ਸਾਹਿਬ ਉਸ ਵੇਲੇ ਹਾਊਸ ਵਿਚ ਨਹੀਂ ਸਨ। ਮੈਂ ਹੁਣ ਉਨ੍ਹਾਂ ਦੇ ਚਰਨਾਂ ਵਿਚ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਹੁਣ ਉਹੀ ਕੁਰੱਪਟ ਆਦਮੀ ਇਨ੍ਹਾਂ ਦੇ ਇਰਦ ਗਿਰਦ ਘੁੰਮਦੇ ਫਿਰਦੇ ਹਨ ਜਿਹੜੇ ਪੁਰਾਣੇ ਕੁਰੱਪਟ ਆਦਮੀ ਇਨ੍ਹਾਂ ਦੀ ਸਰਕਾਰ ਵੇਲੇ ਇਨ੍ਹਾਂ ਦੇ ਇਰਦ ਗਿਰਦ ਘੁੰਮਦੇ ਸਨ। ਮੈਂ ਇਨਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਕੁਰੱਪਟ ਆਦਮੀਆਂ ਤੋਂ ਸਾਵਧਾਨ ਰਹਿਣ, ਤਾਂਕਿ ਅਕਾਲੀ ਪਾਰਟੀ ਦਾ ਕੋਈ ਨੁਕਸਾਨ ਨਾ ਹੋਵੇ, ਜਨਤਾ ਦਾ ਕੋਈ ਨੁਕਸਾਨ ਨਾ ਹੋਵੇ ਅਤੇ ਜਿਹੜੇ ਵਾਇਦੇ ਇਨ੍ਹਾਂ ਨੇ ਜਨਤਾ ਨਾਲ ਕੀਤੇ ਹੋਏ ਹਨ, ਉਹ ਆਪਣੇ ਵਾਇਦੇ ਪੂਰੇ ਕਰਨ। ਮੈਂ, ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਬੇਸ਼ਕ ਬੋਰਡ ਬਣਾਓ ਪਰ ਬੋਰਡ ਦੇ, ਇਲੈਕਟ੍ਰੀਸਿਟੀ ਬੋਰਡ ਦੇ, ਵਿਚ ਜਿਹੜੇ ਬੰਦੇ ਲਾਉਣੇ ਹਨ ਉਹ ਕੰਪੀਟੈਂਟ ਹੋਣੇ ਚਾਹੀਦੇ ਹਨ, ਜਿਨ੍ਹਾਂ ਨੂੰ ਕੋਈ ਟੈਕਨੀਕਲ ਗਿਆਨ ਹੋਵੇ ਔਰ ਜਿਹੜਾ ਕੋਈ ਬਿਜਲੀ ਦਾ ਗਿਆਨ ਰੱਖਦਾ ਹੋਵੇ ਔਰ ਜਿਹੜਾ ਇਮਾਨਦਾਰ ਆਦਮੀ ਹੋਵੇ। ਇਹ ਨਹੀਂ ਹੋਣਾ ਚਾਹੀਦਾ ਕਿ ਫਲਾਣਾ ਮੇਰਾ ਯਾਰ ਹੈ ਅਤੇ ਇਸ ਨੇ ਮੇਰੀ ਇਲੈਕਸ਼ਨ ਵਿਚ ਮੱਦਦ ਕੀਤੀ ਹੈ ਉਹੀ ਲਾ ਦਿਓ। ਉਹ ਤਾਂ ਅੱਗੇ ਲਗਦੇ ਰਹੇ ਹਨ। ਉਨ੍ਹਾਂ ਬੰਦਿਆਂ ਨੇ ਤਾਂ ਪੰਜਾਬ ਦਾ ਭੱਠਾ ਬਿਠਾ ਦਿੱਤਾ ਹੈ। ਤੁਸੀਂ ਉਨ੍ਹਾਂ ਬੰਦਿਆਂ ਤੋਂ ਸਾਵਧਾਨ ਰਹਿ ਕੇ ਕਾਬਲ ਬੰਦੇ ਲਗਾਓ।

ਬਸ ਜੀ, ਸਪੀਕਰ ਸਾਹਿਬ, ਦੋ ਤਿੰਨ ਸ਼ਬਦ ਹੀ ਕਹਿ ਕੇ ਮੈਂ ਆਪਣੀ ਗੱਲ ਸਮਾਪਤ ਕਰ ਦਿਆਂਗਾ। ਹੁਣ ਸਵਾਲ ਹੈ ਬਿਜਲੀ ਦੇ ਕਰਮਚਾਰੀਆਂ ਦਾ। ਮੈਨੂੰ ਇਹ ਗੱਲ ਕਹਿਣ ਵਿਚ ਥੋੜ੍ਹਾ ਜਿਹਾ ਦੁਖ ਹੁੰਦਾ ਹੈ ਕਿ ਬਹੁਤ ਦਫ਼ਾ ਜਦੋਂ ਕਰਮਚਾਰੀਆਂ ਵੱਲੋਂ ਕੋਈ ਮੰਗ ਕੀਤੀ ਜਾਂਦੀ ਹੈ ਜਾਂ ਕੋਈ ਗਿੱਲਾ ਗੁੱਸਾ ਜਾਂ ਆਪਣਾ ਕੋਈ ਰੋਸਾ ਰੱਖਦੇ ਹਨ ਤਾਂ ਕੁਝ ਸਜਣਾਂ ਵੱਲੋਂ ਦੁਹਾਈ ਪਾਈ ਜਾਂਦੀ ਹੈ। ਉਨਾਂ ਦੀਆਂ ਜਾਇਜ਼ ਮੰਗਾਂ ਵੱਲ ਵੀ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਇਹ ਗੱਲ ਦਰੁਸਤ ਨਹੀਂ ਹੈ। ਪਹਿਲੀ ਸਰਕਾਰ ਅਤੇ ਹੁਣ ਦੀ ਸਰਕਾਰ ਵੀ ਕੀਮਤਾਂ ਤੇ ਕੰਟਰੋਲ ਕਰਨ ਵਿਚ ਅਯੋਗ ਹੈ। ਨਿਤ ਆਏ ਦਿਨ ਕੀਮਤਾਂ ਉਪਰ ਤੋਂ ਉਪਰ ਚਲੀਆਂ ਜਾਂਦੀਆਂ ਹਨ। ਕੀ ਉਸ ਹਾਲਤ ਵਿਚ ਛੋਟੀ ਜਿਹੀ ਤਨਖਾਹ ਵਾਲਾ ਕਰਮਚਾਰੀ ਉਸੇ ਪੁਰਾਣੇ ਵੇਤਨ ਵਿਚ ਆਪਣਾ ਗੁਜ਼ਰ ਕਰ ਸਕਦਾ ਹੈ? ਆਪਣੇ ਬੱਚਿਆਂ ਨੂੰ ਉਸੇ ਪੁਰਾਣੇ ਵੇਤਨ ਨਾਲ ਪਾਲ ਸਕਦਾ ਹੈ? ਕੀ ਉਹ ਇਹੋ ਜਿਹੇ ਮਹਿੰਗਾਈ ਦੇ ਹਾਲਾਤ ਵਿਚ ਮੰਗ ਨਹੀਂ ਕਰੇਗਾ ਕਿ ਸਾਡਾ ਵੇਤਨ ਵਧਾ ਦਿਓ ਜਾਂ ਸਾਨੂੰ ਇਹ ਇਹ ਸਹੂਲਤ ਦਿਓ ਤਾਂ ਕਿ ਮੈਂ ਆਪਣੇ ਬੱਚਿਆਂ ਨੂੰ ਪਾਲ ਸਕਾਂ? ਸਭ ਤੋਂ ਪਹਿਲਾਂ ਆਪਣੀਆਂ ਮੰਗਾਂ ਲਈ ਉਹ ਮਤਾ ਪਾਸ ਕਰਦਾ ਹੈ, ਫਿਰ ਜੇ ਗੱਲ ਨਾ ਬਣੇ ਤਾਂ ਧਰਨਾ ਮਾਰਦਾ ਹੈ, ਜੇ ਫਿਰ ਵੀ ਗੱਲ ਨਾ ਬਣੇ ਤਾਂ ਜਲੂਸ ਵਗੈਰਾ ਕੱਢਦਾ ਹੈ ਅਤੇ ਜੇ ਜਲੂਸ ਨਾਲ ਵੀ ਕੁਝ ਨਾ ਬਣੇ ਤਾਂ ਮਗਰੋਂ ਹਾਰ ਕੇ ਹੜਤਾਲ ਵਾਲੇ ਪਾਸੇ ਜਾਂਦਾ ਹੈ ਤਾਂ ਫਿਰ ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਹੜਤਾਲ ਕਰ ਦਿੱਤੀ ਹੈ। ਇਨ੍ਹਾਂ ਤੇ ਇਹ ਜਬਰ ਕਰੋ, ਇਨ੍ਹਾਂ ਤੇ ਉਹ ਜਬਰ ਕਰੋ। ਮੈਂ ਨਹੀਂ ਸਮਝਦਾ ਕਿ ਅਕਾਲੀ ਪਾਰਟੀ ਅਤੇ ਜਨਤਾ ਪਾਰਟੀ ਦੇ ਕਹਿਣ ਮੁਤਾਬਕ ਇਹ ਗੱਲਾਂ ਹੋਣ। ਹਮਦਰਦੀ ਨਾਲ ਗੱਲ ਬਾਤ ਕਰਨੀ ਚਾਹੀਦੀ ਹੈ। ਜਿਸ ਵੇਲੇ ਲੋੜ੍ਹੇ ਦੀ ਇਨਫਲੇਸ਼ਨ ਵੱਧ ਰਹੀ ਹੋਵੇ, ਉਨ੍ਹਾਂ ਦਾ ਕੁਝ ਸੋਚਣਾ ਚਾਹੀਦਾ ਹੈ। ਜਿਹੜੇ ਤੁਹਾਡੇ ਇੰਪਲਾਈਜ਼ ਹਨ ਜਦੋਂ ਭਾਖੜਾ ਡੈਮ ਬਣਿਆ ਸੀ ਤਾਂ ਭਾਖੜਾ ਡੈਮ ਬਣਨ ਵੇਲੇ ਦਰਜਨਾਂ ਇੰਪਲਾਈਜ਼ ਐਸੇ ਸਨ ਜਿਹੜੇ ਸ਼ਹੀਦ ਹੋਏ ਫਿਰ ਜਾ ਕੇ ਇਹ ਮਹਾਨ ਡੈਮ ਬਣਿਆ। ਇਸੇ ਤਰ੍ਹਾਂ ਬਿਆਸ ਪ੍ਰੋਜੈਕਟ ਵੇਲੇ ਵੀ ਅਤੇ ਇਸੇ ਤਰ੍ਹਾਂ ਹੀ ਥੀਨ ਡੈਮ ਜਿਹੜਾ ਬਣਨਾ ਹੈ ਉਸ ਦੇ ਵਿਚ ਵੀ ਹੋਣਾ ਹੈ। ਹਨੇਰੀ ਆਏ, ਝੱਖੜ ਆਏ, ਮੀਂਹ ਹੋਵੇ, ਸਰਦੀ ਹੋਵੇ, ਗਰਮੀ ਹੋਵੇ, ਦਿਨ ਹੋਵੇ, ਰਾਤ ਹੋਵੇ ਉਹ

[ਕਾਮਰੇਡ ਦਰਸ਼ਨ ਸਿਘ ਕਨੇਡੀਅਨ]

ਲਾਈਨਾਂ ਖਿਚਦੇ ਫਿਰਦੇ ਹਨ ਅਤੇ ਖੰਭਿਆਂ ਤੇ ਚੜ੍ਹੇ ਫਿਰਦੇ ਹਨ, ਉਨ੍ਹਾਂ ਦਾ ਕੁੱਝ ਧਿਆਨ ਕਰੋ। ਸਿੱਖ ਧਰਮ ਵਿੱਚ ਤਾਂ ਹੈ ਹੀ ਇਹ ਚੀਜ਼--ਕਿਰਤ ਕਰੋ ਤੇ ਵੰਡ ਕੇ ਛਕੋ । ਉਤਮ ਪੁਰਸ਼ ਦੀ ਨਿਸ਼ਾਨੀ ਹੀ ਇਹੀ ਹੈ--'ਘਾਲ ਖਾ ਕਿਛੁ ਹੱਥੋਂ ਦੇ ਨਾਨਕ ਰਾਹ ਪਛਾਣੇ ਸੇ' । ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜੇ ਬਿਜਲੀ ਦੇ ਕਰਮਚਾਰੀ ਹਨ ਜਾਂ ਦੂਸਰੇ ਕਰਮਚਾਰੀ ਹਨ ਉਨ੍ਹਾਂ ਦੀਆਂ ਜੋ ਡ਼ੀਮਾਂਡਜ਼ ਹਨ, ਬੋਨਸ ਦੀਆਂ ਜਾਂ ਡੀ. ਏ. ਦੀਆਂ ਉਨ੍ਹਾਂ ਗੱਲਾਂ ਨਾਲ ਤਿਲਮਲਾ ਨਹੀਂ ਜਾਣਾ ਚਾਹੀਦਾ ਜੋ ਉਨ੍ਹਾਂ ਦਾ ਯੋਗ ਪੈਸਾ ਬਣਦਾ ਹੈ ਉਹ ਉਨ੍ਹਾਂ ਨੂੰ ਦੇ ਦੇਣਾ ਚਾਹੀਦਾ ਹੈ । ਜੇ ਘਪਲੇ ਹੁੰਦੇ ਹਨ ਤਾਂ ਕਰਮਚਾਰੀ ਦਾ ਕਸੂਰ ਹੈ ? ਜੇ 40 ਪ੍ਰਤੀਸ਼ਤ ਪਲਾਂਟ ਨਹੀਂ ਚਲਦੇ ਤਾਂ ਉਸ ਦੇ ਵਿਚ ਕਰਮਚਾਰੀ ਦਾ ਕਸੂਰ ਹੈ ? ਜੇ 25 ਪ੍ਰਤੀਸ਼ਤ ਰਾਹ ਵਿਚੋਂ ਹੀ ਬਿਜਲੀ ਚੋਰੀ ਹੋ ਜਾਂਦੀ ਹੈ ਤਾਂ ਕੀ ਕਰਮਚਾਰੀ ਦਾ ਕਸੂਰ ਹੈ ? ਜੇ ਬਿਜਲੀ ਦੇ ਬਿਲ ਨਹੀਂ ਉਗਰਾਹੇ ਜਾਂਦੇ ਤਾਂ ਇਸ ਦੇ ਵਿਚ ਕਰਮਚਾਰੀ ਦਾ ਕਸੂਰ ਹੈ ? ਇਸ ਲਈ ਮੇਰੀ ਬੇਨਤੀ ਹੈ ਕਿ ਕੁਝ ਬੈਲੈਂਸ ਹੋਣਾ ਚਾਹੀਦਾ ਹੈ ਅਤੇ ਇਹ ਜਿਹੜੀ ਵਰਕਿੰਗ ਕਲਾਸ ਹੈ, ਪਿੰਡਾਂ ਵਿਚ ਜਾਂ ਸ਼ਹਿਰਾਂ ਵਿੱਚ, ਉਨ੍ਹਾਂ ਦੀ ਜੋ ਯੋਗ ਮੰਗ ਹੈ ਉਸ ਦਾ ਧਿਆਨ ਰੱਖਣਾ ਚਾਹੀਦਾ ਹੈ। ਇਸ ਹਿਸਾਬ ਨਾਲ ਚੱਲਣਾ ਚਾਹੀਦਾ ਹੈ ਕਿ ਉਸ ਨੂੰ ਰਾਹਤ ਮਿਲ ਸਕੇ। ਇਸ ਹਿਸਾਬ ਨਾਲ ਨਹੀਂ ਚੱਲਣਾ ਚਾਹੀਦਾ ਕਿ ਜਿਹੜੇ ਬੰਦੇ ਸਰਮਾਏਦਾਰ ਹਨ ਜਾਂ ਸਰਮਾਏਦਾਰਾਂ ਨਾਲ ਸਬੰਧ ਰੱਖਦੇ ਹਨ ਉਨ੍ਹਾਂ ਦੇ ਕਹਿਣ ਤੇ, ਜੇ ਕਿਸੇ ਮਜ਼ਦੂਰ ਨੇ ਕਾਰਖਾਨੇ ਦੇ ਅੱਗੇ ਖੜ੍ਹੇ ਹੋ ਕੇ ਗੇਟ ਮੀਟਿੰਗ ਕਰ ਲਈ ਤਾਂ ਉਸ ਨੂੰ ਇਹ ਕਰ ਦਿਓ। ਉਸ ਨੂੰ ਉਹ ਕਰ ਦਿਓ । (ਵਿਘਨ)

ਮੈਂ ਅੰਤਿਮ ਗੱਲ, ਸਪੀਕਰ ਸਾਹਿਬ, ਇਹੀ ਕਹਾਂਗਾ ਕਿ ਸਾਨੂੰ ਕੋਈ ਗਿਲਾ ਨਹੀਂ ਕਿ ਬਿਜਲੀ ਬੋਰਡ ਦੇ ਲਈ ਮਾਇਆ ਦੇ ਦਿਓ ਲੇਕਿਨ ਜਿਹੜੀਆਂ ਗੱਲਾਂ ਮੈ ਕਹੀਆਂ ਹਨ ਉਨ੍ਹਾਂ ਵੱਲ ਧਿਆਨ ਦਿਓ । ਤੁਸੀਂ ਦ੍ਰਿੜਤਾ ਦੇ ਨਾਲ ਚੰਗੇ ਕੰਮ ਕਰੋ ਅਸੀਂ ਤੁਹਾਡਾ ਸਾਥ ਦਿਆਂਗੇ ।

**ਸਰਦਾਰ ਬੇਅੰਤ ਸਿੰਘ** (ਪਾਇਲ) : ਸਪੀਕਰ ਸਾਹਿਬ, ਚੰਗੀ ਗੱਲ ਜਿਹੜੀ ਹੋਵੇ ਉਹ ਚੰਗੀ ਕਹਿਣੀ ਚਾਹੀਦੀ ਹੈ । ਮੈਂ ਆਪਣੀ ਪਾਰਟੀ ਵੱਲੋਂ ਚੀਫ ਮਨਿਸਟਰ ਸਾਹਿਬ ਨੇ ਜਿਹੜਾ ਰੈਜ਼ੋਲਿਊਸ਼ਨ ਲਿਆਂਦਾ ਹੈ ਇਸ ਦੀ ਸ਼ਲਾਘਾ ਕਰਦਾ ਹਾਂ। (ਥੰਪਿੰਗ) ਮੈਂ ਇਹ ਸਮਝਦਾ ਹਾਂ ਕਿ ਬੇਸਿਕ ਗੱਲ ਜਿਹੜੀ ਹੈ ਉਹ ਪਾਵਰ ਹੈ । ਜੇ ਸਾਡੇ ਕੋਲ ਕੋਈ ਐਨਰਜੀ ਨਾ ਹੋਵੇ, ਕੋਈ ਪਾਵਰ ਨਾ ਹੋਵੇ ਤਾਂ ਕੋਈ ਗੱਲ ਨਹੀਂ ਬਣਦੀ, ਅਤੇ ਕੋਈ ਵੀ ਗੱਲ ਇਸ ਮੁਲਕ ਦੇ ਵਿਚ ਕੀਤੀ ਨਹੀਂ ਜਾ ਸਕਦੀ । ਜੇ ਐਗਰੀਕਲਚਰਲ ਰੈਵੋਲਿਊਸ਼ਨ ਲਿਆਉਣਾ ਹੋਵੇ ਤਾਂ ਬਿਜਲੀ ਦੀ ਲੋੜ ਹੈ । ਨੈਚੁਅਰਲ ਗੱਲ ਹੈ ਕਿ ਐਗਰੀਕਲਚਰਲ ਰੈਵੋਲਿਊਸ਼ਨ ਤੋਂ ਇੰਡਸਟਰੀ ਰੈਵੋਲਿਊਸ਼ਨ ਆਉਂਦਾ ਹੈ ਅਤੇ ਜੇ ਇੰਡਸਟਰੀਅਲ ਰੈਵੋਲਿਊਸ਼ਨ ਲਿਆਉਣਾ ਹੋਵੇ ਤਾਂ ਵੀ ਬਿਜਲੀ ਦੀ ਲੋੜ ਹੈ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਪੰਡਿਤ ਜਵਾਹਰ ਲਾਲ ਜੀ ਨਹਿਰੂ ਨੇ ਜਦੋਂ ਪਹਿਲੀ ਪਲੈਨਿੰਗ ਸ਼ੁਰੂ ਕੀਤੀ ਤਾਂ ਉਨ੍ਹਾਂ ਦੇ ਦਿਮਾਗ ਵਿਚ ਇਹ ਬੜੀ ਭਾਰੀ ਗੱਲ ਸੀ ਕਿ ਲੋਹਾ ਅਤੇ ਬਿਜਲੀ ਜਿੰਨਾ ਚਿਰ ਸਾਡੇ ਮੁਲਕ ਵਿਚ ਪੂਰੀ ਨਹੀਂ ਹੋ ਜਾਣੀ ਉਨਾਂ ਚਿਰ ਸਾਡੇ ਮੁਲਕ ਨੇ ਤਰੱਕੀ ਨਹੀਂ ਕਰਨੀ । ਤੁਹਾਨੂੰ ਪਤਾ ਹੈ, ਸਪੀਕਰ ਸਾਹਿਬ, ਤੁਸੀਂ ਤਾਂ ਬੜੇ ਤਜਰਬਾਕਾਰ ਹੋ ਔਰ ਤੁਹਾਡੀ ਇੰਡਸਟਰੀ ਵੀ ਹੈ, ਤੁਹਾਨੂੰ ਇਹ ਪਤਾ ਹੈ ਕਿ ਪਹਿਲਾਂ ਕਿਧਰੇ ਦੀਵਾ ਵੀ ਨਹੀਂ ਸੀ ਚਲਦਾ ਔਰ ਪਿੰਡਾਂ ਦੇ ਜਿਹੜੇ ਲੋਕ ਸਨ ਉਹ ਬੱਲਦ ਅਤੇ ਫਿਰ ਮਗਰੋਂ ਊਠ ਦੀਆਂ ਅੱਖਾਂ ਤੇ ਖੋਪੇ ਰੱਖ ਕੇ ਆਪਣਾ ਕੰਮ ਚਲਾਉਂਦੇ ਸਨ । (ਵਿਘਨ) ਹੁਣ, ਸਪੀਕਰ ਸਾਹਿਬ, ਛੋਟੇ ਤੋਂ ਛੋਟੇ ਕਿਸਾਨ ਕੋਲ ਵੀ ਆਪਣੀ ਮੋਟਰ ਹੈ

ਜਿਸ ਦਾ ਬਟਨ ਦੱਬਿਆ ਤੇ ਦਬਾ ਦਬ ਪਾਣੀ ਉਸ ਦੇ ਖੇਤਾਂ ਨੂੰ ਲੱਗ ਜਾਂਦਾ ਹੈ ਅਤੇ ਉਹ ਢੋਲ ਗਾਂਦਾ ਸ਼ਾਮ ਨੂੰ ਆਪਣੇ ਘਰ ਚਲਾ ਜਾਂਦਾ ਹੈ। ਇਹ ਸਾਰੀ ਪ੍ਰੋਗਰੈਸ ਪਿਛਲੇ 30 ਸਾਲਾਂ ਵਿਚ ਹੋਈ ਹੈ। ਜਦੋਂ ਭਾਖੜਾ ਡੈਮ ਬਣਿਆ ਔਰ ਜਦੋਂ ਭਾਖੜਾ ਡੈਮ ਦੀ ਡੈਡੀਕੇਸ਼ਨ ਪੰਡਿਤ ਜਵਾਹਰ ਲਾਲ ਜੀ ਨਹਿਰੂ ਨੇ ਕੀਤੀ ਤਾਂ ਉਦੋਂ ਮੈਂ ਉਥੇ ਹਾਜ਼ਰ ਸੀ ਔਰ ਮੈਂ ਦੇਖਿਆ ਕਿ ਉਦੋਂ ਲੋਕਾਂ ਦੇ ਦਿਲ ਵਿਚ ਕਿੰਨਾਂ ਉਤਸ਼ਾਹ ਸੀ। ਪਹਿਲੇ ਇਹ ਕਹਿੰਦੇ ਸਨ ਕਿ ਬਿਜਲੀ ਜਿਹੜੀ ਹੈ ਉਹ ਪਤਾ ਨਹੀਂ ਕੀ ਹੋਵੇਗੀ ਔਰ ਕਿਸੇ ਨੇ ਤਾਂ ਇਹ ਵੀ ਗੱਲ ਕੀਤੀ ਸੀ ਕਿ ਇਸ ਪਾਣੀ ਵਿਚੋਂ ਬਿਜਲੀ ਕੱਢ ਕੇ ਜਿਵੇਂ ਦੁੱਧ ਵਿਚੋਂ ਮੱਖਣ ਕੱਢ ਲਿਆ ਜਾਵੇ ਤਾਂ ਦੁੱਧ ਵਿੱਚ ਕੁੱਝ ਨਹੀਂ ਰਹਿੰਦਾ ਇਸੇ ਤਰ੍ਹਾਂ ਜੇ ਪਾਣੀ ਵਿਚੋਂ ਬਿਜਲੀ ਕੱਢ ਲਈ ਤਾਂ ਪਾਣੀ ਵਿਚ ਕੁੱਝ ਨਹੀਂ ਰਹਿਣਾ ਔਰ ਇਹ ਪਾਣੀ ਕਿਸੇ ਕੰਮ ਦਾ ਨਹੀਂ ਰਹਿਣਾ। ਕਾਂਗਰਸ ਸਰਕਾਰ ਨੇ ਬਿਜਲੀ ਇਸ ਮੁਲਕ ਦੇ ਵਿਚ ਲਿਆਂਦੀ ਹੈ ਔਰ ਇਸ ਦੀ ਬੇਸਿਕ ਨੀਡ ਨੂੰ ਪੂਰਾ ਕੀਤਾ ਹੈ। ਮੈਂ, ਸਪੀਕਰ ਸਾਹਿਬ, ਦੱਸਣਾ ਚਾਹੁੰਦਾ ਹਾਂ ਕਿ 1972 ਵਿਚ 6,530 ਪਿੰਡਾਂ ਵਿਚ ਬਿਜਲੀ ਸੀ ਲੇਕਿਨ ਜਦੋਂ 1977 ਵਿਚ ਸਾਡੀ ਸਰਕਾਰ ਗਈ ਤਾਂ 12,188 ਪਿੰਡਾਂ ਵਿਚ ਉਦੋਂ ਬਿਜਲੀ ਸੀ। ਮੈਂ ਇਹ ਗੱਲ ਮੰਨਣ ਨੂੰ ਤਿਆਰ ਹਾਂ ਕਿ ਜਦੋਂ ਉਦੋਂ ਬਿਜਲੀ ਚਲੀ ਜਾਂਦੀ ਸੀ ਤਾਂ ਇਹ ਕੋਸ਼ਿਸ਼ ਕੀਤੀ ਜਾਂਦੀ ਸੀ ਕਿ ਇਹ ਬਿਜਲੀ ਨਾ ਜਾਵੇ ਅਤੇ ਰੈਗੂਲਰ ਰਹੇ। ਥਰਮਲ ਪਲਾਂਟ ਜਦ ਬਣਾਇਆ, ਬਠਿੰਡੇ ਵਿਚ ਕਈ ਪ੍ਰਾਬਲਮਜ਼ ਆਈਆਂ ਲੇਕਿਨ ਸਾਡੇ ਪੰਜਾਬ ਦੇ ਜਿਹੜੇ ਇੰਜਨੀਅਰਜ਼ ਹਨ ਉਨ੍ਹਾਂ ਦਾ ਬੜਾ ਦਿਮਾਗ ਹੈ। ਉਨ੍ਹਾਂ ਨੇ ਉਸ ਨੂੰ ਚਾਲੂ ਕੀਤਾ ਔਰ ਕਾਫੀ ਸਮੱਸਿਆ ਬਿਜਲੀ ਦੀ ਹੱਲ ਹੋ ਗਈ ਹੈ। ਅੱਜ ਥੀਨ ਡੈਮ ਦਾ ਪ੍ਰੋਗਰਾਮ ਇਸ ਸਰਕਾਰ ਨੇ ਬਣਾਇਆ ਹੈ, ਮੈਂ ਮੁਬਾਰਕਬਾਦ ਦਿੰਦਾ ਹਾਂ। ਲੇਕਨ ਨਾਲ ਦੀ ਨਾਲ ਇਹ ਕਹਿਣਾ ਚਾਹੁੰਦਾ ਹਾਂ ਕਿ ਕੰਮ ਸ਼ੁਰੂ ਕਰਨ ਤੋਂ ਪਹਿਲਾਂ ਇਕ ਵਾਰੀ ਫਿਰ ਸੈਂਟਰ ਦੀ ਸਰਕਾਰ ਨਾਲ ਗੱਲ ਬਾਤ ਕਰ ਲੈਣ ਕਿਤੇ ਇਹ ਨਾ ਹੋਵੇ ਕਿ ਕਿਸੇ ਸਟੇਜ ਤੇ ਕਸ਼ਮੀਰ ਦੀ ਸਰਕਾਰ ਜਾਂ ਹਿਮਾਚਲ ਔਰ ਹਰਿਆਣਾ ਦੀਆਂ ਸਰਕਾਰਾਂ ਖਾਹਮਖਾਹ ਲੱਤ ਅੜਾਉਣ ਲੱਗ ਜਾਣ। ਇਹ ਠੀਕ ਨਹੀਂ ਹੋਵੇਗਾ। ਇਸ ਦੇ ਨਾਲ ਹੀ ਮੈਂ ਇਹ ਵੀ ਅਰਜ਼ ਕਰਦਾ ਹਾਂ ਕਿ ਮੁਕੇਰੀਆਂ ਹਾਈਡਲ ਚੈਨਲ ਹਾਲੇ ਤੱਕ ਨਹੀਂ ਮੁਕੰਮਲ ਹੋਇਆ। ਆਨੰਦਪੁਰ ਸਾਹਿਬ ਹਾਈਡਲ ਦਾ ਵੀ ਕੋਈ ਫੈਸਲਾ ਨਹੀਂ ਹੋਇਆ। ਇਸੇ ਤਰ੍ਹਾਂ ਸ਼ਾਨਨ ਹਾਈਡਲ ਪ੍ਰੋਜੈਕਟ ਦਾ ਕੋਈ ਫੈਸਲਾ ਨਹੀਂ ਹੋਇਆ। ਇਨ੍ਹਾਂ ਚੀਜ਼ਾਂ ਬਾਰੇ ਖਾਸ ਧਿਆਨ ਦੇਣਾ ਚਾਹੀਦਾ ਹੈ। (ਵਿਘਨ)

ਇਸ ਤੋਂ ਅੱਗੇ ਇਹ ਅਰਜ਼ ਹੈ ਕਿ ਸਤਲੁਜ ਬਿਆਸ ਲਿੰਕ ਜੋ ਬਣਿਆ ਹੈ ਮੈਨੂੰ ਵੀ ਉਹ ਵੇਖਣ ਦਾ ਮੌਕਾ ਮਿਲਿਆ ਕਿਉਂਕਿ ਸਾਡੀ ਕਮੇਟੀ ਉਥੇ ਗਈ ਸੀ। ਉਥੇ ਜਿਹੜੀ ਲੇਬਰ ਸੀ ਔਰ ਜਿਸ ਤਰ੍ਹਾਂ ਕੰਮ ਕਰ ਰਹੀ ਸੀ ਉਹ ਇਕ ਕ੍ਰਿਸ਼ਮਾ ਹੀ ਸੀ। ਕਿਵੇਂ ਪਹਾੜ ਖੋਦ ਖੋਦ ਕੇ ਟਨਲ ਬਣਾ ਰਹੇ ਸਨ ਔਰ ਜਿੱਥੋਂ ਫਾਲ ਪੈਂਦਾ ਸੀ ਅਤੇ ਬਿਜਲੀ ਪੈਦਾ ਹੁੰਦੀ ਸੀ ਉਹ ਬਹੁਤ ਹੀ ਅੱਛਾ ਦ੍ਰਿਸ਼ ਸੀ। ਇਸ ਦੇ ਨਾਲ ਵੀ ਕਾਫੀ ਸਮੱਸਿਆ ਹੱਲ ਹੋਈ ਹੈ। ਮੈਂ ਚੀਫ਼ ਮਨਿਸਟਰ ਸਾਹਿਬ ਨੂੰ ਅਰਜ਼ ਕਰਾਂਗਾ ਕਿ ਉਥੇ ਦੇ ਜਿਹੜੇ ਕਾਮੇ ਹਨ ਅਗਰ ਉਹ ਉਥੋਂ ਵਿਹਲੇ ਹੋਣ ਤਾਂ ਉਨ੍ਹਾਂ ਨੂੰ ਨੌਕਰੀਆਂ ਤੇ ਜ਼ਰੂਰ ਲਗਾਉਣਾ ਚਾਹੀਦਾ ਹੈ। ਉਨ੍ਹਾਂ ਨੇ ਬੜਾ ਅੱਛਾ ਕੰਮ ਕੀਤਾ ਸੀ।

ਇਕ ਗੱਲ ਮੈਂ ਇਹ ਕਹਿਣੀ ਚਾਹੁੰਦਾ ਹਾਂ ਕਿ ਬਿਜਲੀ ਬੋਰਡ ਵਿਚ ਐਡਮਨਿਸਟਰੇਸ਼ਨ ਟਾਪ ਹੈਵੀ ਹੈ। ਕਈ ਜਗ੍ਹਾ ਤਾਂ ਕੰਟਰੋਲ ਤੋਂ ਬਗੈਰ ਹੀ ਐਡਮਨਿਸਟਰੇਸ਼ਨ ਚਲਦੀ ਹੈ। ਲੰਮਾ ਚੌੜਾ ਕੰਮ ਹੁੰਦਾ ਹੈ, ਉਹ ਵੇਖ ਨਹੀਂ ਸਕਦੇ। ਐਸ. ਡੀ. ਓ. ਦੂਰ ਬੈਠੇ ਹਨ, ਉਹ ਨਹੀਂ ਵੇਖ ਸਕਦੇ। ਚੀਫ਼ ਇੰਜਨੀਅਰ ਨੂੰ ਤਾਂ ਪਤਾ ਹੀ ਨਹੀਂ ਹੁੰਦਾ। ਮੁਲਾਜ਼ਮ ਆਪਣੀ ਮਨ ਮਰਜ਼ੀ ਕਰਦੇ

[ਸਰਦਾਰ ਬੇਅੰਤ ਸਿੰਘ]

ਹਨ । ਛੋਟੇ ਮੁਲਾਜ਼ਮ ਜਿਹੜੇ ਖੰਭਿਆਂ ਤੇ ਚੜ੍ਹ ਕੇ ਕੰਮ ਕਰਦੇ ਹਨ ਉਨ੍ਹਾਂ ਦਾ ਕੰਮ ਬਹੁਤ ਔਖਾ ਹੈ । ਮੇਰੇ ਹਲਕੇ ਵਿਚ ਇਕ ਮੁਲਾਜ਼ਮ ਖੰਭੇ ਤੋਂ ਡਿਗ ਕੇ ਮਰ ਗਿਆ । ਉਸ ਦੇ ਵਾਸਤੇ ਖਾਸ ਧਿਆਨ ਰੱਖਣਾ ਚਾਹੀਦਾ ਹੈ । ਉਸ ਨੂੰ ਹੈਵੀ ਕੰਪਨਸੇਸ਼ਨ ਦੇਣਾ ਚਾਹੀਦਾ ਹੈ । ਬਿਜਲੀ ਬੋਰਡ ਨੂੰ ਕਹਿਣਾ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਦਾ ਖਾਸ ਖਿਆਲ ਕਰੇ । ਸਪੀਕਰ ਸਾਹਿਬ, ਟਿਊਬਵੈਲ ਕੁਨੈਕਸ਼ਨਜ਼ ਲੈਣ ਲਈ ਲੋਕਾਂ ਨੇ ਮਾਰਟਗੇਜ ਬੈਂਕਾਂ ਤੋਂ ਲੋਨ ਲਏ, ਪਰ ਹਾਲੇ ਤੱਕ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨ ਨਹੀਂ ਮਿਲੇ ਅਤੇ ਕਰਜ਼ੇ ਦੀ ਕਿਸ਼ਤ ਦੇ ਨੋਟਿਸ ਆ ਗਏ । ਇਸ ਤਰਫ਼ ਧਿਆਨ ਦੇਣਾ ਚਾਹੀਦਾ ਹੈ । ਇਸ ਬਾਰੇ ਅਸੀਂ ਸੀ. ਈ. ਅਤੇ ਹੋਰ ਸਬੰਧਤ ਲੋਕਾਂ ਨੂੰ ਮਿਲੇ, ਉਹ ਕਹਿੰਦੇ ਹਨ ਕਿ ਕੋਈ ਛੋਟੇ ਛੋਟੇ ਪੁਰਜ਼ੇ ਹਨ ਜਿਹੜੇ ਕਿ ਨਹੀਂ ਮਿਲ ਰਹੇ, ਸਾਡਾ ਸਾਰਾ ਕੰਮ ਰੁਕਿਆ ਪਿਆ ਹੈ । ਮੈਂ ਕਹਾਂਗਾ ਕਿ ਪੰਜਾਬ ਵਿਚ ਵੀ ਇਲੈਕਟ੍ਰਿਕ ਗੁਡਜ਼ ਦੇ ਵੱਡੇ ਵੱਡੇ ਕਾਰਖਾਨੇ ਲਗਾਏ ਜਾਣ ਜਿਵੇਂ ਕਿ ਭੂਪਾਲ ਵਿਚ ਹੈਵੀ ਇਲੈਕਟ੍ਰੋਨਿਕਸ ਦਾ ਲੱਗਾ ਹੋਇਆ ਹੈ ਤਾਂ ਕਿ ਛੋਟੇ ਛੋਟੇ ਪੁਰਜ਼ਿਆ ਦੇ ਕਾਰਨ ਕੰਮ ਵਿਚ ਵਿਘਨ ਨਾ ਪਵੇ । ਨਾਲ ਹੀ ਮੈਂ ਇਹ ਅਰਜ਼ ਕਰਾਂਗਾ ਕਿ ਜਿਹੜੇ ਛੋਟੇ ਮੋਟੇ ਕੁਨੈਕਸ਼ਨਜ਼ ਹਨ ਉਹ ਕੇਬਲ ਰਾਹੀਂ ਹੀ ਦਿਤੇ ਜਾਣ ਅਤੇ ਜਿਹੜੇ ਜ਼ਿਆਦਾ ਪਾਵਰਜ਼ ਦੇ ਹਨ ਉਥੇ ਦੂਜਿਆਂ ਤਰੀਕਿਆਂ ਨਾਲ ਦਿਤੇ ਜਾਣ । ਇਹ ਚੀਜ਼ ਜ਼ਿਮੀਂਦਾਰ ਦੇ ਹੱਕ ਵਿਚ ਜਾਏਗੀ । ਇਨ੍ਹਾਂ ਸ਼ਬਦਾਂ ਨਾਲ ਮੈਂ ਆਪਣੀ ਪਾਰਟੀ ਵਲੋਂ ਇਸ ਦੇ ਲਈ ਸਹਿਯੋਗ ਦਿੰਦਾ ਹਾਂ ਅਤੇ ਅਰਜ਼ ਕਰਦਾ ਹਾਂ ਕਿ ਇਹ ਮਤਾ ਯੂਨਾਨੀਮਸਲੀ ਪਾਸ ਹੋਣਾ ਚਾਹੀਦਾ ਹੈ ।

**ਕਾਮਰੇਡ ਦਯਾ ਸਿੰਘ** (ਕੁੰਮ ਕਲਾਂ, ਐਸ. ਸੀ.) : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵਲੋਂ ਬਿਜਲੀ ਦੇ ਬਾਰੇ ਜਿਹੜਾ ਰੈਜ਼ੋਲਿਊਸ਼ਨ ਰਖਿਆ ਹੈ ਉਸ ਦੀ ਹਮਾਇਤ ਕਰਨ ਲਈ ਖੜ੍ਹਾ ਹੋਇਆ ਹਾਂ । ਜਿਸ ਤਰ੍ਹਾਂ ਥੀਨ ਡੈਮ ਬਾਰੇ ਸਾਡੀ ਪੰਜਾਬ ਦੀ ਸਰਕਾਰ ਨੇ ਖਰਚ ਕਰਨ ਲਈ 3 ਕਰੋੜ ਰੁਪਿਆ ਰੱਖਿਆ ਹੈ ਉਸ ਦੀ ਵੀ ਅਸੀਂ ਆਪਣੀ ਪਾਰਟੀ ਵੱਲੋਂ ਡੱਟ ਕੇ ਹਿਮਾਇਤ ਕਰਦੇ ਹਾਂ, ਪਰ ਜਿਹੜੇ ਕੁਝ ਨੁਕਤੇ ਰਹਿ ਗਏ ਹਨ ਉਹ ਮੈਂ ਪੇਸ਼ ਕਰਦਾ ਹਾਂ ।

ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪਿਛੇ ਜਿਹੜੇ ਕੁਨੈਕਸ਼ਨ ਕਾਂਗਰਸ ਸਰਕਾਰ ਨੇ ਦਿਤੇ ਉਨ੍ਹਾਂ ਵਿਚ ਗਰੀਬ ਕਿਸਾਨਾਂ ਨੂੰ ਬਿਲਕੁਲ ਨਹੀਂ ਪੁੱਛਿਆ ਗਿਆ ਅਤੇ ਕੇਵਲ ਜਿਹੜੇ ਧਨਾਢ ਅਤੇ ਜਾਗੀਰਦਾਰ ਸਨ ਉਨ੍ਹਾਂ ਨੂੰ ਹੀ ਦਿਤੇ ਗਏ ਜਾਂ ਜਿਨ੍ਹਾਂ ਨੇ ਰਿਸ਼ਵਤ ਦਿੱਤੀ ਉਨ੍ਹਾਂ ਨੂੰ ਦਿੱਤੇ ਗਏ । ਮੈਂ ਦੱਸਦਾ ਹਾਂ ਕਿ ਜਿਹੜੇ ਵੱਡੇ ਵੱਡੇ ਕਾਂਗਰਸੀ ਸਨ ਜਿਵੇਂ ਕਿ ਸਰਦਾਰ ਦਵਿੰਦਰ ਸਿੰਘ ਗਰਚਾ, ਕੈਪਟਨ ਰਤਨ ਸਿੰਘ ਅਤੇ ਜਨਰਲ ਮੋਹਣ ਸਿੰਘ ਨੇ ਕੌਡੀਆਂ ਦੇ ਭਾਅ ਨਿਕਾਸੀ ਜ਼ਮੀਨ ਖਰੀਦੀ.. .. ..

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਜਿਹੜਾ ਬੰਦਾ ਹਾਊਸ ਵਿਚ ਹਾਜ਼ਰ ਨਾ ਹੋਵੇ ਜਾਂ ਆਪਣੇ ਆਪ ਨੂੰ ਡਿਫੈਂਡ ਨਾ ਕਰ ਸਕਦਾ ਹੋਵੇ ਉਨ੍ਹਾਂ ਦਾ ਨਾਮ ਲੈਣ ਦੀ ਕੋਈ ਲੋੜ ਨਹੀਂ ।

**ਸ੍ਰੀ ਸਪੀਕਰ** : ਮਾਫ਼ ਕਰਨਾ ਮੈਂ ਧਿਆਨ ਨਹੀਂ ਦਿਤਾ ।

**ਕਾਮਰੇਡ ਦਯਾ ਸਿੰਘ** : ਸਪੀਕਰ ਸਹਿਬ, ਉਨ੍ਹਾਂ ਲੋਕਾਂ ਨੇ ਸਸਤੇ ਭਾਅ ਤੇ ਜ਼ਮੀਨ ਖਰੀਦ ਕੀਤੀ ਸੀ ਅਤੇ ਅੱਜ ਤੋਂ 10 ਸਾਲ ਪਹਿਲਾਂ 4,4 ਮੀਲ ਤੋਂ ਖੰਭੇ ਲਿਆ ਕੇ ਉਨ੍ਹਾਂ ਨੂੰ ਬਿਜਲੀ ਦਿੱਤੀ ਗਈ, ਪਰ ਅੱਜ ਇਧਰ ਲੋਕਾਂ ਨੇ ਇਕ ਇਕ ਹਜ਼ਾਰ ਰੁਪਏ ਜਮ੍ਹਾਂ ਕਰਵਾਏ ਪਰ ਉਨ੍ਹਾਂ ਨੂੰ ਅਜੇ ਤੱਕ ਕੁਨੈਕਸ਼ਨ ਨਹੀਂ ਦਿੱਤੇ ਗਏ । ਇਕ ਪਿੰਡ ਚੌਂਤੇ ਹੈ ਉਥੇ ਦੇ ਸਰਦਾਰ ਗੁਰਨਾਮ ਸਿੰਘ

ਨੇ 5 ਸਾਲ ਹੋ ਗਏ 4 ਹਜ਼ਾਰ ਰੁਪਏ ਜਮ੍ਹਾਂ ਕਰਾਏ ਹੋਏ ਹਨ । ਉਸ ਨੇ ਸਰਕਾਰ ਤੋਂ ਕਰਜ਼ਾ ਲੈ ਕੇ ਪੈਸੇ ਜਮ੍ਹਾਂ ਕਰਵਾਏ ਸੀ ਪਰ ਉਸ ਨੂੰ ਹੁਣ ਤੱਕ ਕੋਈ ਕੁਨੈਕਸ਼ਨ ਨਹੀਂ ਦਿੱਤਾ ਗਿਆ । ਇਸ ਤਰ੍ਹਾਂ ਕਿਸੇ ਨੇ ਚਾਰ ਹਜ਼ਾਰ ਅਤੇ ਕਿਸੇ ਨੇ ਇਕ ਹਜ਼ਾਰ ਰੁਪਿਆ ਜਮ੍ਹਾਂ ਕਰਵਾਇਆ ਹੋਇਆ ਹੈ ਪਰ ਉਨ੍ਹਾਂ ਨੂੰ ਕੁਨੈਕਸ਼ਨ ਨਹੀਂ ਮਿਲੇ ਅਤੇ ਕਰਜ਼ੇ ਦੀਆਂ ਕਿਸ਼ਤਾਂ ਆ ਗਈਆਂ ਹਨ, ਉਨ੍ਹਾਂ ਨੂੰ ਕਰਜ਼ਾ ਲੈਣ ਦਾ ਕੀ ਫਾਇਦਾ ਹੋਇਆ । ਸਪੀਕਰ ਸਾਹਿਬ, ਇਹੋ ਜਿਹੇ ਕੇਸ ਕਿਸੇ ਪਿੰਡ ਵਿਚ 30, ਕਿਸੇ ਵਿਚ 40, ਕਿਸੇ ਵਿਚ 10 ਅਤੇ ਕਿਸੇ ਵਿਚ 15 ਹਨ । ਇਸ ਲਈ ਮੈਂ ਕਹਿੰਦਾ ਹਾਂ ਕਿ ਉਨ੍ਹਾਂ ਲੋਕਾਂ ਨੂੰ ਛੇਤੀ ਤੋਂ ਛੇਤੀ ਕੁਨੈਕਸ਼ਨ ਦੇਣੇ ਚਾਹੀਦੇ ਹਨ ।

ਸਪੀਕਰ ਸਾਹਿਬ , ਬਹੁਤ ਸਾਰੇ ਹਰੀਜਨ ਬੇਟ ਵਿਚ ਨਿਕਾਸੀ ਜ਼ਮੀਨਾਂ ਤੇ ਪਿਛਲੇ 10,15 ਸਾਲਾਂ ਤੋਂ ਬੈਠੇ ਹਨ । ਉਹ ਹੁਣ ਤੱਕ ਸਰਕਾਰੀ ਜ਼ਮੀਨ ਵਾਹੁੰਦੇ ਰਹੇ ਹਨ । ਜਦ ਤੱਕ ਉਨ੍ਹਾਂ ਦੇ ਨਾਂ ਤੇ ਉਹ ਜ਼ਮੀਨਾਂ ਨਹੀਂ ਹੋ ਜਾਂਦੀਆਂ ਉਨ੍ਹਾਂ ਨੂੰ ਬਿਜਲੀ ਦੇ ਕੁਨੈਕਸ਼ਨਜ਼ ਨਹੀਂ ਦਿੱਤੇ ਜਾ ਸਕਦੇ , ਇਸ ਲਈ ਮੈਂ ਕਹਿੰਦਾ ਹਾਂ ਕਿ ਉਹ ਜ਼ਮੀਨਾਂ ਉਨ੍ਹਾਂ ਨੂੰ ਹੀ ਦੇ ਦਿੱਤੀਆਂ ਜਾਣ। 22-7-77 ਨੂੰ ਪੰਜਾਬ ਦੇ ਹਰੀਜਨਾਂ ਦੀ ਮੀਟਿੰਗ ਸੱਦੀ ਗਈ ਸੀ ਉਸ ਦੇ ਵਿਚ ਕਿਹਾ ਗਿਆ ਸੀ ਕਿ ਉਨ੍ਹਾਂ ਲੋਕਾਂ ਨੂੰ ਛੇਤੀ ਤੋਂ ਛੇਤੀ ਮਾਲਕ ਬਣਾ ਦਿੱਤਾ ਜਾਏਗਾ । ਜਿਸ ਤਰ੍ਹਾਂ ਹੋਰ ਮਹਿਕਮਿਆਂ ਵਿਚ ਵਰਕਚਾਰਜ ਛੋਟੇ ਛੋਟੇ ਮੁਲਾਜ਼ਮ ਹਨ ਇਸੇ ਤਰ੍ਹਾਂ ਪਿੰਡਾਂ ਵਿਚ ਵੀ ਖੰਭਿਆਂ ਤੇ ਚੜ੍ਹਨ ਵਾਲੇ ਮੁਲਾਜ਼ਮ ਹਨ । ਖੰਭਿਆਂ ਵਿਚ ਚੂੰਕਿ 30 ਪ੍ਰਤੀਸ਼ਤ ਬਿਜਲੀ ਰਹਿੰਦੀ ਹੈ ਜਿਸ ਕਰਕੇ ਕਈ ਵਾਰੀ ਉਨ੍ਹਾਂ ਦੀਆਂ ਮੌਤਾਂ ਵੀ ਹੋ ਜਾਂਦੀਆਂ ਹਨ, ਉਨ੍ਹਾਂ ਦੀ ਵੱਧ ਤੋਂ ਵੱਧ ਮੱਦਦ ਕੀਤੀ ਜਾਵੇ । ਮੇਰੇ ਹਲਕੇ ਦਾ ਇਕ ਬੰਦਾ ਹੈ ਉਸ਼ ਦੀ ਇਸੇ ਤਰ੍ਹਾਂ ਮੌਤ ਹੋ ਗਈ ਸੀ ਉਸ ਦੀਆਂ ਚਾਰ ਬੱਚੀਆਂ ਹਨ ਅਤੇ ਇਕ ਲੜਕਾ ਹੈ । ਉਸ ਦਾ ਕੋਈ ਭਰਾ ਨਹੀਂ ਹੈ ਬੱਚਿਆਂ ਨੂੰ ਪਾਲਣ ਵਾਲਾ । ਡੇਢ ਸਾਲ ਹੋ ਗਿਆ ਹੈ ਉਸ ਦੀ ਮੌਤ ਨੂੰ ਅਤੇ ਹੁਣ ਤੱਕ ਉਸ ਦੀ ਕੋਈ ਮੱਦਦ ਨਹੀਂ ਕੀਤੀ ਗਈ । ਇਸੇ ਤਰ੍ਹਾਂ ਜ਼ਿਲ੍ਹਾ ਸੰਗਰੂਰ ਵਿਚ ਫਲੇਵਾਲ ਪਿੰਡ ਵਿਚ ਇਕ ਮੁੰਡਾ ਮਰ ਗਿਆ ਸੀ । ਇਨ੍ਹਾਂ ਦੀ ਫੌਰੀ ਤੌਰ ਤੇ ਮੱਦਦ ਕੀਤੀ ਜਾਵੇ। ਇਹ ਜਿਹੜਾ ਮਤਾ ਹੈ ਇਹ ਸਰਬਸਮਤੀ ਨਾਲ ਪਾਸ ਕੀਤਾ ਜਾਵੇ ਤਾਂ ਕਿ ਛੋਟੇ ਕਿਸਾਨਾਂ ਦਾ ਭਲਾ ਹੋ ਸਕੇ ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ ) : ਸਪੀਕਰ ਸਾਹਿਬ, ਮੈਂ ਇਸ ਕਰਕੇ ਬੋਲਣ ਲੱਗਾ ਹਾਂ ਕਿ ਕੁੱਝ ਅੰਕੜੇ ਕਾਮਰੇਡ ਦਰਸ਼ਨ ਸਿੰਘ ਨੇ ਪੇਸ਼ ਕੀਤੇ ਸਨ । ਮੈਂ ਕਹਿੰਦਾ ਹਾਂ ਕਿ ਜੇਕਰ ਉਹ ਥਰਮਲ ਪਲਾਂਟ ਦਾ ਮੁਕਾਬਲਾ ਥਰਮਲ ਪਲਾਂਟ ਨਾਲ ਕਰਦੇ ਤਾਂ ਤੇ ਗੱਲ ਠੀਕ ਸੀ, ਪਰ ਉਨ੍ਹਾਂ ਨੇ ਤਾਂ ਟੋਟਲ ਹੀ ਲੈ ਲਿਆ ਹੈ। ਸੀ. ਐਮ. ਸਾਹਿਬ ਨੇ ਕਿਹਾ ਕਿ ਪਹਿਲਾਂ ਥਰਮਲ ਪਲਾਂਟ ਦੀ ਕਪੈਸਿਟੀ ਘੱਟ ਸੀ ਅਤੇ ਉਸ ਦੀ ਵਰਕਿੰਗ ਦਰੁਸਤ ਨਹੀਂ ਸੀ, ਉਸ ਦੀ ਵਰਕਿੰਗ ਨੂੰ ਠੀਕ ਕਰ ਦਿੱਤਾ ਹੈ :

ਹਕੀਕਤ ਖੁਦ ਕੋ ਮਨਵਾ ਲੇਤੀ ਹੈ, ਮਾਨੀ ਨਹੀਂ ਜਾਤੀ '

ਇਹ ਹਕੀਕਤ ਸਾਰੇ ਹਾਊਸ ਦੇ ਮੈਂਬਰਾਂ ਦੇ ਸਾਹਮਣੇ ਨਮੂਨਾ ਬਣ ਕੇ ਇਕ ਰੈਜ਼ੋਲਿਊਸ਼ਨ ਦੀ ਸ਼ਕਲ ਵਿਚ ਆਈ ਹੈ । ਉਹ ਰੈਜ਼ੋਲਿਊਸ਼ਨ ਜਿਹੜਾ ਕਿ ਸੀ. ਐਮ. ਸਾਹਿਬ ਨੇ ਪੇਸ਼ ਕੀਤਾ ਹੈ, ਜਿਹੜਾ ਕਿ ਸਾਰਿਆਂ ਦੀ ਪਸੰਦ ਹੈ, ਇਸ ਵਿਚ ਕੋਈ ਸ਼ੱਕ ਨਹੀਂ ਕਿ ਅਸੀਂ ਯਕੀਨੀ ਤੌਰ ਤੇ ਉਸ ਤੇ ਤੇਜ਼ੀ ਨਾਲ ਕਦਮ ਚੁੱਕ ਰਹੇ ਹਾਂ ।

' ਕਿਸੀ ਕੀ ਚਾਰ ਦਿਨ ਕੀ ਜ਼ਿੰਦਗੀ ਮੇਂ ਸੌ ਕਾਮ ਹੋਤੇ ਹੈਂ ,
ਕਿਸੀ ਕੀ ਸੌ ਬਰਸ ਕੀ ਜ਼ਿੰਦਗੀ ਮੇਂ ਕੁਛ ਨਹੀ ਹੋਤਾ ।'

[ਸਰਦਾਰ ਕਿਰਪਾਲ ਸਿੰਘ]

ਸਪੀਕਰ ਸਾਹਿਬ , 30 ਸਾਲ ਇਨ੍ਹਾਂ ਤੋਂ ਕੁਝ ਨਹੀਂ ਹੋ ਸਕਿਆ । ਜੇ ਹੁਣ ਹੋ ਰਿਹਾ ਹੈ ਤਾਂ ਵੀ ਅਫਸੋਸ ਹੈ ਕਿ ਕੋਈ ਗੱਲ ਨਹੀਂ ਕੀਤੀ ਜਾਂਦੀ । ਕਰਮਚਾਰੀਆਂ ਦੀ ਗੱਲ ਦੀ ਮੈਂ ਸਪੋਰਟ ਕਰਦਾ ਹਾਂ । ਲੇਕਿਨ ਜਿਹੜੇ ਲਾਈਨ ਲਾਸਿਜ਼ ਹੁੰਦੇ ਹਨ ਉਸ ਦੇ ਲਈ ਕਰਮਚਾਰੀ ਵੀ ਜ਼ਿੰਮੇਵਾਰ ਹੁੰਦੇ ਹਨ। ਇਸ ਚੀਜ਼ ਨੂੰ ਭੁਲਣਾ ਨਹੀਂ ਚਾਹੀਦਾ । ਜਿਨ੍ਹਾਂ ਨੂੰ ਬਿਜਲੀ ਦੇ ਕੰਮ ਦਾ ਪਤਾ ਹੈ ਉਨ੍ਹਾਂ ਨੂੰ ਪਤਾ ਹੈ ਕਿ ਕਰਮਚਾਰੀਆਂ ਅਤੇ ਚੋਰਾਂ ਦੀ ਮਿਲੀ ਭੁਗਤ ਨਾਲ ਹੀ ਇਹ ਚੋਰੀ ਹੁੰਦੀ ਹੈ । ਮੈਂ ਆਪ ਅੰਮ੍ਰਿਤਸਰ ਸ਼ਹਿਰ ਦੇ ਸਾਰੇ ਬਿਜਲੀ ਘਰ ਨੂੰ ਚਲਾਉਣ ਲਈ ਜ਼ਿੰਮੇਵਾਰ ਰਿਹਾ ਹਾਂ । ਐਕਚੁਅਲ ਲਾਈਨ ਲਾਸਿਜ਼ ਬਹੁਤ ਘੱਟ ਹੁੰਦੇ ਹਨ। ਲਾਈਨ ਲਾਸਿਜ਼ ਵਿਚ ਮੇਜਰ ਪੋਰਸ਼ਨ ਕਰਮਚਾਰੀਆਂ ਅਤੇ ਚੋਰਾਂ ਦੀ ਮਿਲੀ ਭੁਗਤ ਕਾਰਨ ਹੁੰਦਾ ਹੈ। ਜੇ ਕੋਈ ਕੁਰੱਪਟ ਕਰਮਚਾਰੀ ਹੈ ਉਨ੍ਹਾਂ ਦੀ ਵਕਾਲਤ ਕਰਨਾ ਕੋਈ ਖ਼ੂਬਸੂਰਤ ਬਾਤ ਨਹੀਂ ਹੈ ਅਤੇ ਉਹ ਬੱਚ ਵੀ ਨਹੀਂ ਸਕਦਾ । ਕੱਲ੍ਹ ਨੂੰ ਅਗਰ ਕੋਈ ਕਰਮਚਾਰੀ ਹੜਤਾਲ ਕਰਕੇ ਕਿਸੇ ਟਰਾਂਸਫਾਰਮਰ ਜਾਂ ਸਬ-ਸਟੇਸ਼ਨ ਨੂੰ ਖ਼ਰਾਬ ਕਰ ਦਿੰਦੇ ਹਨ ਤਾਂ ਉਹ ਕਿਸੇ ਵੀ ਹਮਦਰਦੀ ਦੇ ਮੁਸਤਹਿਕ ਨਹੀਂ ਹਨ । ਟਰੇਡ ਯੂਨੀਅਨਜ਼ ਵਿਚ ਇਹ ਨਹੀਂ ਹੁੰਦਾ ਕਿ ਨੁਕਸਾਨ ਕੀਤੇ ਜਾਣ ।

ਸਪੀਕਰ ਸਾਹਿਬ ਜਿੱਥੋਂ ਤੱਕ ਪੰਜਾਬ ਅਤੇ ਹਰਿਆਣੇ ਦੀ ਪਰਫ਼ਾਰਮੈਂਸ ਦਾ ਤੁਅੱਲਕ ਹੈ, ਕਪੈਸਿਟੀ ਵਿੱਚ ਅਸੀਂ ਕਿਤਨੀ ਪਰਸੈਂਟੇਜ ਲੈ ਰਹੇ ਹਾਂ । ਇਹ ਗੱਲ ਉਹ ਭੁੱਲ ਗਏ ਕਿ ਸਾਡਾ ਇਕ ਥਰਮਲ ਪਲਾਂਟ ਵੀ ਪੰਜਾਬ ਵਿਚ ਹੈ । ਇਸ ਦਾ ਯਕੀਨ ਚੀਫ਼ ਮਨਿਸਟਰ ਸਾਹਿਬ ਨੇ ਦਿੱਤਾ ਹੈ ਕਿ ਵਾਕਈ 47 ਪ੍ਰਤੀ ਸ਼ਤ ਪ੍ਰੋਡਕਸ਼ਨ ਕੋਈ ਐਸੀ ਅੱਛੀ ਪਰਫਾਰਮੈਂਸ ਨਹੀਂ ਜਿਸਦੇ ਮੁਅੱਲਕ ਸੈਟਿਸਫੈਕਸ਼ਨ ਜ਼ਾਹਰ ਕੀਤੀ ਜਾਵੇ । ਬਲਕਿ ਇਹ ਕਾਬਲ-ਇਤਰਾਜ਼ ਅਤੇ ਤਸ਼ਵੀਸ਼ਨਾਕ ਗੱਲ ਹੈ । ਇਸ ਨੂੰ ਜ਼ਰੂਰ ਵਧਾਇਆ ਜਾਵੇ । ਇਹ ਦੋ ਗੱਲਾਂ ਮੈਂ ਕਰਨੀਆਂ ਚਾਹੁੰਦਾ ਹਾਂ । ਬਹੁਤ ਸਾਰੀਆਂ ਪੁਰਾਣੀਆਂ ਬਿਮਾਰੀਆਂ ਹਨ । ਇਨ੍ਹਾਂ ਦਾ ਬਾਰ ਬਾਰ ਜ਼ਿਕਰ ਆਉਂਦਾ ਹੈ । ਜਿਸ ਤੇਜ਼ੀ ਨਾਲ ਵਰਕ ਕੀਤਾ ਜਾ ਰਿਹਾ ਹੈ ਉਹ ਕਾਬਲੇ-ਤਾਰੀਫ ਹੈ । ਮੈਂ ਉਮੀਦ ਕਰਦਾ ਹਾਂ ਕਿ ਚੀਫ਼ ਮਨਿਸਟਰ ਸਾਹਿਬ ਦੀ ਮੂਵ ਨੂੰ ਹਾਊਸ ਯੂਨਾਨੀਮਸਲੀ ਪਾਸ ਕਰੇਗਾ ।

## EXTENSION OF TIME OF THE SITTING

**ਸਰਦਾਰ ਸ਼ਸ਼ਪਾਲ ਸਿੰਘ :** ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਹਾਊਸ ਦਾ ਟਾਈਮ 20 ਮਿੰਟ ਹੋਰ ਵਧਾ ਦਿੱਤਾ ਜਾਵੇ ।

**Mr. Speaker:** Is it the pleasure of the House?

Voices: Yes, yes

**Mr. Speaker:** The time of the sitting of the House is extended upto 2.00 P.M.

## OFFICIAL RESOLUTION UNDER SECTION 65 (3) ELECTRICITY (SUPPLY) ACT, 1948. (*Resumption of Discussion*)

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਂ ਬੜਾ ਧੰਨਵਾਦੀ ਹਾਂ ਕਿ ਸਾਰੇ ਸਦਨ ਨੇ ਇਸ ਰੈਜ਼ੋਲਿਊਸ਼ਨ ਦੀ ਹਮਾਇਤ ਕੀਤੀ ਹੈ ਅਤੇ ਮੈਂ ਇਸ ਗੱਲ ਦਾ ਵੀ

ਧੰਨਵਾਦੀ ਹਾਂ ਕਿ ਜਿਨ੍ਹਾਂ ਮੈਂਬਰਾ ਨੇ ਇਸ ਬਹਿਸ ਵਿੱਚ ਹਿੱਸਾ ਲਿਆ, ਕਨੇਡੀਅਨ ਸਾਹਿਬ, ਸਰਦਾਰ ਬੇਅੰਤ ਸਿੰਘ, ਕਾਮਰੇਡ ਦਯਾ ਸਿੰਘ ਅਤੇ ਸਰਦਾਰ ਕਿਰਪਾਲ ਸਿੰਘ ਨੇ ਕੁੱਝ ਸੁਝਾਅ ਵੀ ਦਿੱਤੇ ਹਨ । ਮੈਂ ਸਮਝਦਾ ਹਾਂ ਕਿ ਕਿਸੇ ਸੂਬੇ ਜਾਂ ਦੇਸ਼ ਦੀ ਤਰੱਕੀ ਵਿੱਚ ਬਿਜਲੀ ਇੱਕ ਬਹੁਤ ਜ਼ਰੂਰੀ ਅੰਗ ਹੈ । ਤੁਸੀਂ ਆਪ ਜਾਣਦੇ ਹੋ ਕਿ ਇਸ ਕੰਮ ਲਈ ਸਰਕਾਰ ਕਿਤਨੀ ਚਿੰਤਾਜਨਕ ਹੈ । ਮੈਂ ਬਿਜਲੀ ਦੇ ਮਸਲੇ ਤੇ ਬੜੇ ਵਿਸਤਾਰ ਨਾਲ ਗਵਰਨਰ ਐਡਰੈਸ ਦਾ ਜਵਾਬ ਦਿੰਦੇ ਹੋਏ ਦੱਸਿਆ ਸੀ । ਸਾਡਾ ਯਤਨ ਹੈ ਅਤੇ ਜੋ ਸਾਡੀਆਂ ਸਕੀਮਾਂ ਹਨ ਉਨ੍ਹਾਂ ਨੂੰ ਵੇਖ ਕੇ ਮੈਂ ਤਸੱਲੀ ਨਾਲ ਕਹਿ ਸਕਦਾ ਹਾਂ ਕਿ ਹੁਣ ਪੰਜਾਬ ਦੇ ਸੂਬੇ ਵਿੱਚ ਕਦੇ ਵੀ ਬਿਜਲੀ ਦੀ ਘਾਟ ਨਹੀਂ ਆਉਣ ਦਿਆਂਗੇ (ਤਾੜੀਆਂ) ਨਾ ਟਿਊਬਵੈਲਾਂ ਤੇ ਕੱਟ ਲਗੇਗੀ ਅਤੇ ਨਾ ਹੀ ਇੰਡਸਟਰੀ ਤੇ ਕੱਟ ਲਗੇਗੀ । ਕਨੇਡੀਅਨ ਸਾਹਿਬ ਨੇ ਕਿਹਾ ਹੈ ਕਿ ਪਾਵਰ ਸ਼ਾਰਟੇਜ ਹੈ । ਉਨ੍ਹਾਂ ਦਾ ਬੜਾ ਚੰਗਾ ਸੈਕਟੇਰੀਏਟ ਹੈ, ਉਥੇ ਰਿਕਾਰਡ ਵੀ ਚੰਗਾ ਮੈਨਟੇਨ ਹੁੰਦਾ ਹੈ ਅਤੇ ਇਨਫਰਮੇਸ਼ਨ ਵੀ ਚੰਗੀ ਮਿਲਦੀ ਹੈ। ਇਸ ਸਾਲ ਸਾਡੀ ਜੋ ਡਿਮਾਂਡ ਹੈ ਉਹ 4,776 ਹੈ ਲੇਕਿਨ ਸਪਲਾਈ 5104 ਹੈ। ਇਸ ਲਈ ਸਾਡੀ ਸਪਲਾਈ ਡਿਮਾਂਡ ਨਾਲੋਂ ਵੱਧ ਹੈ। ਉਨ੍ਹਾਂ ਨੇ ਕਿਹਾ ਹੈ ਕਿ ਬਿਜਲੀ ਦੀ ਘਾਟ ਪਈ ਹੈ । ਮੈਂ ਕੋਈ ਨੁਕਤਾਚੀਨੀ ਨਹੀਂ ਕਰਦਾ । ਹਰ ਸਰਕਾਰ ਆਪਣੇ ਹਿਸਾਬ ਨਾਲ ਕੰਮ ਚਲਾਉਂਦੀ ਹੈ । ਅਸੀਂ ਯਤਨ ਕਰ ਰਹੇ ਹਾਂ ਕਿ ਬਿਜਲੀ ਬੋਰਡ ਆਪਣੇ ਪੈਰਾਂ ਤੇ ਖੜ੍ਹਾ ਕੀਤਾ ਜਾਵੇ । ਜਿਸ ਵੇਲੇ ਬਿਜਲੀ ਬੋਰਡ ਬਣਾਇਆ ਸੀ, ਉਸ ਵੇਲੇ ਇਨ੍ਹਾਂ ਦਾ ਆਪਣਾ ਕੋਈ ਪੈਸਾ ਨਹੀ ਸੀ । ਸਾਰਾ ਪੈਸਾ ਕਰੈਡਿਟ ਤੇ ਲਿਆ ਸੀ। ਇਸ ਲਈ ਇਸ ਨੂੰ ਅੱਛੀ ਤਰ੍ਹਾਂ ਚਲਾਉਣ ਲਈ ਅਤੇ ਲੋਕਾਂ ਨੂੰ ਪੂਰੀ ਸਰਵਿਸ ਦੇਣ ਲਈ ਅਸੀਂ ਇਸ ਪਾਸੇ ਯਤਨ ਕਰ ਰਹੇ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਟਾਂਕੇ ਲਗਦੇ ਰਹੇ ਹਨ । ਅਸੀਂ ਕੋਸ਼ਿਸ਼ ਕਰਾਂਗੇ ਕਿ ਸਾਰੇ ਟਾਂਕੇ ਬੰਦ ਕਰ ਦਿੱਤੇ ਜਾਣ ਅਤੇ ਕੋਈ ਲੀਕੇਜ ਨਾ ਹੋਵੇ । ਥਰਮਲ ਪਲਾਂਟ ਦੇ ਬਾਰੇ ਵਿੱਚ ਉਨ੍ਹਾਂ ਨੇ ਕਿਹਾ ਹੈ ਕਿ ਇਹ ਚੈਕ ਕਰਨਾ ਚਾਹੀਦਾ ਹੈ ਕਿ ਕੋਲਾ ਵਗੈਰਾ ਜਿਤਨਾ ਚਾਹੀਦਾ ਹੈ ਮਿਲੇਗਾ। ਜਦੋਂ ਸੈਂਟਰ ਤੋਂ ਕਲੀਅਰੈਂਸ ਮਿਲਦੀ ਹੈ ਉਸਦਾ ਮਤਲਬ ਇਹੀ ਹੁੰਦਾ ਹੈ ਕਿ ਕੋਲੇ ਦੀ ਸਪਲਾਈ ਮਿਲ ਜਾਵੇਗੀ । ਰੋਪੜ ਵਿਖੇ 1,000 ਮੈਗਾਵਾਟ ਦਾ ਥਰਮਲ ਪਲਾਂਟ ਲਾਉਣ ਵਾਸਤੇ ਅਸੀਂ ਪ੍ਰਿਲੀਮਨਰੀ ਵਰਕ ਸ਼ੁਰੂ ਕਰ ਦਿੱਤਾ ਹੈ । ਬਠਿੰਡਾ ਥਰਮਲ ਪਲਾਂਟ ਦੇ ਵੀ ਦੋ ਹੋਰ ਯੂਨਿਟ ਚਲਾਉਣ ਦਾ ਪ੍ਰੋਗਰਾਮ ਮੈਂ ਸਮਝਦਾ ਹਾਂ ਕਿ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਬਹੁਤ ਸਹੂਲਤ ਮਿਲੇਗੀ । ਮੈਂ ਉਸ ਦਿਨ ਵੀ ਦੱਸਿਆ ਸੀ ਕਿ ਅੱਜ ਤਕ ਸਾਡੇ ਕੋਲ 973 ਮੈਗਾਵਾਟ ਬਿਜਲੀ ਹੈ । ਲੇਕਿਨ ਅਸੀਂ ਦੋ ਸਾਲਾਂ ਵਿਚ 600 ਮੈਗਾਵਾਟ ਬਿਜਲੀ ਹੋਰ ਪੈਦਾ ਕਰਕੇ ਲੋਕਾਂ ਨੂੰ ਦੇਵਾਂਗੇ । ਤੁਸੀਂ ਆਪ ਅੰਦਾਜ਼ਾ ਲਗਾ ਸਕਦੇ ਹੋ ਕਿ ਇਸ ਨਾਲ ਲੋਕਾਂ ਨੂੰ ਕਿਤਨੀ ਹੋਰ ਸਹੂਲਤ ਹੋ ਜਾਵੇਗੀ । ਇਥੇ ਇੰਪਲਾਈਜ਼ ਦੀ ਗੱਲ ਕੀਤੀ ਗਈ । ਮੈਂ ਸਾਰੇ ਵੀਰਾਂ ਨੂੰ ਯਕੀਨ ਦਿਵਾਉਂਦਾ ਹਾਂ ਕਿ ਇੰਪਲਾਈਜ਼ ਦਾ ਕੋਈ ਭੀ ਮਸਲਾ ਹੋਵੇ, ਅਸੀਂ ਗੱਲ ਬਾਤ ਨਾਲ ਸੁਲਝਾਵਾਂਗੇ । ਉਨ੍ਹਾਂ ਦੇ ਨਾਲ ਬੈਠਾਂਗੇ (ਤਾੜੀਆਂ) ਤੁਹਾਨੂੰ ਪਤਾ ਹੈ ਕਿ ਕਿਤਨੇ ਮਸਲੇ ਅਸੀਂ ਗੱਲ ਬਾਤ ਨਾਲ ਹੁਣ ਤੱਕ ਸੁਲਝਾਏ ਹਨ। ਅਸੀਂ ਗੱਲ ਬਾਤ ਰਾਹੀਂ ਹੀ ਇਹ ਮਸਲੇ ਹੱਲ ਕਰਨਾ ਚਾਹੁੰਦੇ ਹਾਂ। ਇਥੇ ਕਿਹਾ ਗਿਆ ਹੈ ਕਿ ਟ੍ਰਿਬਿਊਨ ਵਿੱਚ ਕ੍ਰਿਟੀਸਿਜ਼ਮ ਆਇਆ ਹੈ । ਇਹ ਪਿਛਲੇ ਦੋ ਤਿੰਨ ਸਾਲਾਂ ਦੀ ਬਿਜਲੀ ਬੋਰਡ ਦੀ ਵਰਕਿੰਗ ਬਾਰੇ ਇਹ ਕ੍ਰਿਟੀਸਿਜ਼ਮ ਹੈ। ਜਿਹੜੇ ਪੁਆਇੰਟ ਦੱਸੇ ਗਏ ਹਨ ਉਨ੍ਹਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕਰਾਂਗੇ ।

ਸਪੀਕਰ ਸਾਹਿਬ, ਸਾਡੀ ਆਦਤ ਹੈ ਹਰੀਜਨਾਂ ਦੇ ਹਿੱਤਾਂ ਬਾਰੇ ਗੱਲ ਕਰਨ ਦੀ ਪਰ ਉਨ੍ਹਾਂ ਨੂੰ ਕਨਸੈਸ਼ਨ ਕੁੱਝ ਨਹੀਂ ਦੇਣਾ ਚਾਹੁੰਦੇ । ਮੈਂ ਬੋਰਡ ਦੇ ਅਫਸਰਾਂ ਨੂੰ ਬੁਲਾਇਆ ਸੀ ਅਤੇ ਪੁਛਿਆ ਸੀ ਕਿ ਅਖਬਾਰਾਂ ਵਿਚ ਪਿਛੇ ਛਪਦਾ ਰਿਹਾ ਹੈ ਕਿ ਹਰੀਜਨਾਂ ਨੂੰ ਕੁੱਝ ਕੁਨਸੈਸ਼ਨ ਦਿੱਤੇ ਹਨ,

[ਮੁੱਖ ਮੰਤਰੀ]

ਕੀ ਉਨ੍ਹਾਂ ਨੂੰ ਬਿਜਲੀ ਦੇ ਸਿਲਸਲੇ ਵਿਚ ਕੋਈ ਕਨਸੈਸ਼ਨ ਦਿੱਤਾ ਗਿਆ ਹੈ ਤਾਂ ਉਨ੍ਹਾਂ ਨੇ ਕਿਹਾ ਕਿ ਕੋਈ ਨਹੀਂ ਦਿੱਤਾ। ਸਾਡੀ ਅਕਾਲੀ ਅਤੇ ਜਨਤਾ ਪਾਰਟੀ ਦੀ ਸਰਕਾਰ ਗਰੀਬ ਵਰਗਾਂ ਦਾ ਖਾਸ ਧਿਆਨ ਰੱਖਣਾ ਚਾਹੁੰਦੀ ਹੈ। ਉਨ੍ਹਾਂ ਗਰੀਬਾਂ ਦੀਆਂ ਕੁਲੀਆਂ ਵਿੱਚ ਵੀ ਬਲਬ ਦੀ ਰੋਸ਼ਨੀ ਪਹੁੰਚਾਉਣਾ ਚਾਹੁੰਦੀ ਹੈ। ਜਿਨ੍ਹਾਂ ਕੋਲ ਕੰਜ਼ਮਪਸ਼ਨ ਵਾਸਤੇ, ਮੀਟਰ ਵਾਸਤੇ ਕੋਈ ਸਿਕਿਉਰਟੀ ਦੇਣ ਲਈ ਪੈਸਾ ਨਹੀਂ ਹੈ। ਮੈਂ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਸਹੂਲਤਾਂ ਦਿੱਤੀਆਂ ਜਾਣ ਤਾਂ ਕਿ ਬਿਜਲੀ ਆਮ ਆਦਮੀ ਨੂੰ ਵੀ ਮਿਲੇ। (ਤਾੜੀਆਂ) ਸਾਡੇ ਤੋਂ ਪਹਿਲਾਂ ਜਿਹੜੀ ਸਰਕਾਰ ਸੀ ਉਹ ਕੰਜ਼ਪਸ਼ਨ ਲਈ 201 ਰੁਪਏ ਸਿਕਿਉਰਟੀ ਲੈਂਦੀ ਸੀ ਅਤੇ ਮੀਟਰ ਲਈ ਵੀ 201 ਰੁਪਏ ਸਿਕਿਉਰਟੀ ਲੈਂਦੀ ਸੀ। ਇਨ੍ਹਾਂ ਗਰੀਬਾਂ ਲਈ ਕੰਜ਼ਪਸ਼ਨ ਲਈ ਸਿਕਉਰਟੀ 201 ਰੁਪਏ ਤੋਂ ਘਟਾ ਕੇ 101 ਰੁਪਏ ਕਰ ਦਿੱਤੀ ਹੈ। ਸਪੀਕਰ ਸਾਹਿਬ ਮੈਨੂੰ ਪਤਾ ਹੈ ਕਿ ਕਿਸੇ ਗਰੀਬ ਹਰੀਜਨ ਕੋਲ 50-100 ਰੁਪਏ ਜਮ੍ਹਾਂ ਨਹੀਂ ਹੁੰਦੇ ਜਿਸ ਨਾਲ ਉਹ ਅਜਿਹੀਆਂ ਸਹੂਲਤਾਂ ਲੈ ਸਕੇ। ਮੀਟਰ ਦੀ ਸਿਕਿਉਰਟੀ ਲਈ ਵੀ 201 ਰੁਪਏ ਦੇਣੇ ਪੈਂਦੇ ਹਨ। ਮੈਂ ਹਰੀਜਨਾਂ ਲਈ ਇਹ ਸਿਕਿਉਰਟੀ ਘਟਾ ਕੇ ਦੋ ਰੁਪਏ ਕਰ ਦਿੱਤੀ ਹੈ ਤਾਂ ਕਿ ਉਨ੍ਹਾਂ ਦੇ ਘਰ ਵੀ ਮੀਟਰ ਲੱਗ ਜਾਣ। ਇੱਕ ਕਨਸੈਸ਼ਨ ਹੋਰ ਵੀ ਦਿੱਤਾ ਹੈ। ਜਿਹੜੀ ਸਰਵਿਸ ਲਾਈਨ ਲਗਦੀ ਹੈ ਉਸਦੇ ਲਈ ਪਹਿਲਾਂ ਸਾਰਾ ਖਰਚਾ ਦੇਣਾ ਪੈਂਦਾ ਸੀ। ਮੈਂ ਇਹ ਕਹਿ ਦਿੱਤਾ ਹੈ ਕਿ ਇਸ ਖਰਚੇ ਨੂੰ ਰੈਂਟਲ ਸਿਸਟਮ ਨਾਲ ਲਿਆ ਜਾਵੇ ਅਤੇ ਸਾਰੇ ਦਾ ਸਾਰਾ ਇਕੱਠਾ ਉਨ੍ਹਾਂ ਤੋਂ ਨਾ ਲਿਆ ਜਾਵੇ। ਮੈਂ ਚਾਹੁੰਦਾ ਹਾਂ ਕਿ ਇਸ ਤਰੱਕੀ ਦੇ ਯੁਗ ਵਿਚ ਹਰ ਗਰੀਬ ਫਾਇਦਾ ਉਠਾ ਸਕੇ।

ਇਸ ਤੋਂ ਇਲਾਵਾ ਸਰਦਾਰ ਬੇਅੰਤ ਸਿੰਘ ਨੇ ਪਿਛਲੀ ਸਰਕਾਰ ਨੂੰ ਵਧਾਈ ਦਿੱਤੀ ਹੈ ਅਤੇ ਕਿਹਾ ਹੈ ਕਿ ਇਸ ਨੇ ਹਰ ਪਿੰਡ ਨੂੰ ਬਿਜਲੀ ਦਿੱਤੀ ਸੀ। ਜਿਹੜਾ ਕੰਮ ਇਨ੍ਹਾਂ ਨੇ ਚੰਗਾ ਕੀਤਾ ਹੈ ਉਸ ਦੀ ਸਾਨੂੰ ਵੀ ਖੁਸ਼ੀ ਹੈ। ਇਹ ਇਕ ਚੰਗਾ ਕੰਮ ਹੈ। ਪਰ ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਨ੍ਹਾਂ ਨੇ ਪਿੰਡਾਂ ਵਿਚ ਬਿਜਲੀ ਤਾਂ ਪਹੁੰਚਾ ਦਿੱਤੀ ਪਰ ਜਿਸ ਤਰੀਕੇ ਨਾਲ ਪਹੁੰਚਾਈ, ਉਹ ਬਹੁਤ ਮਾੜਾ ਹੈ। ਇਸ ਦੀ ਦਰੁਸਤੀ ਤੇ ਸਾਨੂੰ ਬਹੁਤ ਸਾਰਾ ਰੁਪਿਆ ਖਰਚ ਕਰਨਾ ਪਿਆ ਹੈ। ਇਸ ਵਾਸਤੇ ਜੇ ਇਹ ਕੁੱਝ ਉਡੀਕ ਲੈਂਦੇ ਤਾਂ ਚੰਗਾ ਸੀ। ਅੱਜ ਪਿੰਡਾਂ ਵਾਲੇ ਕਹਿੰਦੇ ਹਨ ਕਿ ਸਾਨੂੰ ਬਿਜਲੀ ਨਾ ਦਿੱਤੀ ਜਾਵੇ ਪਰ ਬਿਜਲੀ ਤੋਂ ਸਾਡੀ ਜਾਨ ਦੀ ਹਿਫਾਜ਼ਤ ਕੀਤੀ ਜਾਵੇ। ਜਿਹੜੀ ਬਿਜਲੀ ਦਿੱਤੀ ਹੈ ਅਤੇ ਉਸ ਵਾਸਤੇ ਜਿਹੜੀਆਂ ਤਾਰਾਂ ਲੈ ਗਏ ਹਨ ਉਹ ਉਨ੍ਹਾਂ ਲੋਕਾਂ ਦੇ ਦਰਵਾਜ਼ੇ, ਕੰਧਾਂ ਅਤੇ ਦਰਖਤਾਂ ਦੇ ਨਾਲ ਨਾਲ ਲੈ ਗਏ ਹਨ ਜਿਸ ਨਾਲ ਉਨ੍ਹਾਂ ਨੂੰ ਜਾਨ ਦਾ ਖ਼ਤਰਾ ਹੋ ਗਿਆ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਸਾਨੂੰ ਸਾਰੇ ਕੰਮ ਸਲੋਗਨ ਤੇ ਨਹੀਂ ਕਰਨੇ ਚਾਹੀਦੇ ਬਲਕਿ ਜਿਹੜੇ ਇਹੋ ਜਿਹੇ ਕੰਮ ਹੋਣ ਉਹ ਤਰੀਕੇ ਨਾਲ ਕਰਨੇ ਚਾਹੀਦੇ ਹਨ। ਇਹ ਨਾ ਹੋਵੇ ਕਿ ਬਿਜਲੀ ਦੇਣ ਦੇ ਨਾਲ ਉਨ੍ਹਾਂ ਦੀ ਜਾਨ ਖ਼ਤਰੇ ਵਿਚ ਪੈ ਜਾਵੇ। ਜਿਥੇ ਜਿਥੇ ਇਨ੍ਹਾਂ ਨੇ ਬਿਜਲੀ ਦਿੱਤੀ ਹੈ ਉਥੇ ਕੋਈ ਪ੍ਰਾਪਰ ਸਬ-ਸੈਂਟਰ ਨਹੀਂ, ਪਰਾਪਰ ਤਾਰਾਂ ਨਹੀਂ। ਇਸ ਲਈ ਅਸੀਂ ਹੁਣ ਇਹ ਕਰ ਦਿੱਤਾ ਹੈ ਕਿ ਸਾਰੇ ਸਿਸਟਮ ਨੂੰ ਦਰੁਸਤ ਕੀਤਾ ਜਾਵੇ ਅਤੇ ਇਸ ਦੇ ਨਾਲ ਹੀ ਹੁਣ ਕਿਸੇ ਵੀ ਪਿੰਡ ਵਿਚ ਬਗੈਰ ਪਰਾਪਰ ਇੰਤਜ਼ਾਮ ਹੋਣ ਦੇ ਇਸ ਤਰ੍ਹਾਂ ਨਾਲ ਬਿਜਲੀ ਨਹੀਂ ਪਹੁੰਚੇਗੀ ਜਿਸ ਨਾਲ ਉਨ੍ਹਾਂ ਦੀਆਂ ਜਾਨਾਂ ਨੂੰ ਖ਼ਤਰਾ ਪੈ ਜਾਵੇ ਔਰ ਪਟਿਆਲਾ ਜ਼ਿਲ੍ਹੇ ਵਿਚ ਤਾਂ ਅਸੀਂ ਸਾਰੀ ਬਿਜਲੀ ਨੂੰ ਦਰੁਸਤ ਕਰਨ ਵਾਸਤੇ ਕੰਮ ਸ਼ੁਰੂ ਕਰ ਵੀ ਦਿੱਤਾ ਹੈ।

ਇਸ ਤੋਂ ਇਲਾਵਾ 2, 3 ਨਵੀਆਂ ਸਕੀਮਾਂ ਹਨ ਮੁਕੇਰੀਆਂ, ਅਨੰਦਪੁਰ ਸਾਹਿਬ ਅਤੇ ਸ਼ਾਨਨ ਪ੍ਰਾਜੈਕਟ ਵਗੈਰਾ। ਇਸ ਦੇ ਵਾਸਤੇ ਵੀ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ ਕਿ ਇਨ੍ਹਾਂ ਦਾ ਇੰਤਜ਼ਾਮ ਠੀਕ ਹੋ ਸਕੇ ਅਤੇ ਪੂਰੇ ਜ਼ੋਰ ਨਾਲ ਕੰਮ ਕਰਾਂਗੇ।

ਇਥੇ ਡਾਂਗ ਸਾਹਿਬ ਨੇ ਕਿਹਾ ਹੈ ਕਿ ਐਡਮਨਿਸਟਰੇਸ਼ਨ ਟਾਪ ਹੈਵੀ ਹੈ । ਇਸ ਦੇ ਵਾਸਤੇ ਵੀ ਅਸੀਂ ਪੂਰੀ ਕੋਸ਼ਿਸ਼ ਕਰ ਰਹੇ ਹਾਂ । ਮੈਨੂੰ ਪਤਾ ਹੈ ਕਿ ਪਿਛੇ ਡੀ. ਆਈ. ਜੀ. (ਵੀ) ਦੀ ਪੋਸਟ ਕ੍ਰੀਏਟ ਕੀਤੀ ਗਈ ਹੈ ਅਤੇ ਪਬਲਿਕ ਰਿਲੇਸ਼ਨ ਅਫ਼ਸਰ ਲਾਉਣ ਦੀ ਵੀ ਤਜਵੀਜ਼ ਹੈ । ਅਸੀਂ ਕੋਸ਼ਿਸ਼ ਕਰਾਂਗੇ ਜਿਸ ਵਿਚ ਜਿੰਨੀ ਵੀ ਹੋ ਸਕੇ ਛਾਂਟੀ ਕੀਤੀ ਜਾਵੇਗੀ ।

ਇਥੇ ਡਾਂਗ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਕੁੱਝ ਮੁਲਾਜ਼ਮਾਂ ਦੀ ਕੰਮ ਕਰਦੇ ਹੋਏ ਮੌਤ ਹੋ ਜਾਂਦੀ ਹੈ । ਇਸ ਵਾਸਤੇ ਮੈਂ ਸਾਰੇ ਹਾਊਸ ਨੂੰ ਯਕੀਨ ਦਿਵਾਉਂਦਾ ਹਾਂ ਕਿ ਜੇ ਕੋਈ ਐਸਾ ਇਨਸਟਾਂਸ ਹੋਵੇ ਤਾਂ ਉਹ ਆਨਰੇਬਲ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲੈ ਆਉਣ, ਵੈਸੇ ਤਾਂ ਮੈਂ ਇਨਸਟ੍ਰਕਸ਼ਨਜ਼ ਵੀ ਕਰ ਦਿੱਤੀਆਂ ਹਨ, ਪਰ ਜੇ ਮੈਂਬਰ ਸਾਹਿਬ ਮੇਰੇ ਨੋਟਿਸ ਵਿਚ ਲੈ ਆਉਣਗੇ ਤਾਂ ਮਹਿਕਮਾ ਤਾਂ ਉਨ੍ਹਾਂ ਨੂੰ ਕੰਪਨਸੇਟ ਕਰੇਗਾ ਹੀ, ਪਰ ਮੈਂ ਆਪਣੇ ਰਿਲੀਫ ਫੰਡ ਵਿਚੋਂ ਵੀ ਇਕ ਮਿੰਟ ਬਾਅਦ ਹੀ ਉਸ ਦੇ ਪਰਿਵਾਰ ਨੂੰ ਕੁੱਝ ਨਾ ਕੁੱਝ ਕੰਪਨਸੇਟ ਕਰਨ ਵਾਸਤੇ ਆਰਡਰ ਕਰ ਦੇਵਾਂਗਾ । (ਤਾੜੀਆਂ)

ਟਿਊਬਵੈਲ ਕੁਨੈਕਸ਼ਨ ਵਾਸਤੇ ਵੀ ਇਸ ਹਾਊਸ ਵਿਚ ਬਹੁਤ ਚਰਚਾ ਕੀਤੀ ਗਈ ਹੈ । ਇਸ ਵਾਸਤੇ ਅਸੀਂ ਪੂਰੀ ਤਫਤੀਸ਼ ਕਰ ਰਹੇ ਹਾਂ ਅਤੇ ਜਿੰਨੇ ਵੀ ਹੋ ਸਕਣਗੇ, ਸਾਰੇ ਤਾਂ ਇਕੋ ਵਾਰ ਨਹੀਂ ਲੱਗ ਸਕਦੇ, ਲਾ ਦਿੱਤੇ ਜਾਣਗੇ । ਜਿਸ ਵੇਲੇ ਸਾਡੀ ਸਰਕਾਰ ਆਈ ਸੀ ਉਸ ਵੇਲੇ 73,900 ਐਪਲੀਕੇਸ਼ਨਜ਼ ਪੈਂਡਿੰਗ ਪਈਆਂ ਸਨ । ਇਸ ਵਿਚੋਂ ਹੁਣ ਅਸੀਂ 28 ਹਜ਼ਾਰ ਕੁਨੈਕਸ਼ਨ ਤਾਂ ਦੇ ਵੀ ਦਿੱਤੇ ਹਨ ਅਤੇ ਬਾਕੀ ਵੀ ਜਿਹੜੇ ਰਹਿੰਦੇ ਹਨ ਉਸ ਵਾਸਤੇ ਵੀ ਅਗਲੇ ਸਾਲ ਤੱਕ ਸਾਰੇ ਕੁਨੈਕਸ਼ਨ ਦੇ ਦਿੱਤੇ ਜਾਣਗੇ ਅਤੇ ਕੋਈ ਵੀ ਪੈਂਡਿੰਗ ਨਹੀਂ ਰਹਿਣ ਦਿੱਤਾ ਜਾਵੇਗਾ । (ਤਾੜੀਆਂ) ਕੇਬਲ ਕੁਨੈਕਸ਼ਨ ਵੀ ਜਿਥੇ ਘੱਟ ਖਰਚ ਹੁੰਦਾ ਹੈ ਉਹ ਤਾਂ ਜਲਦੀ ਹੀ ਕਰ ਦਿੱਤਾ ਜਾਵੇਗਾ । ਇਸ ਵਾਸਤੇ ਮੈਂ ਮਹਿਕਮੇ ਨੂੰ ਵੀ ਕਹਿ ਦਿੱਤਾ ਹੈ । ਹੋਰ ਵੀ ਜਿੰਨਾ ਹੋ ਸਕਿਆ ਅਸੀਂ ਇਸ ਨੂੰ ਇੰਪਰੂਵ ਕਰਨ ਦੀ ਕੋਸ਼ਿਸ਼ ਕਰਾਂਗੇ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਹੁਣ ਇਸ ਰੈਜ਼ੋਲਿਊਸ਼ਨ ਨੂੰ ਪਾਸ ਕੀਤਾ ਜਾਵੇ ।

**ਕਾਮਰੇਡ ਮਹਿਤਾਬ ਸਿੰਘ** : On a point of information, Sir ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਗੱਲ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਪਿੰਡ ਰੇਪਾਣਾ ਤੋਂ 34,35 ਮੀਲ ਦੂਰ ਤਾਰਾਂ ਗਈਆਂ ਹਨ ਅਤੇ ਰਸਤੇ ਵਿਚ ਕੋਈ ਸਬ-ਸੈਂਟਰ ਨਹੀਂ ਹੈ । ਇਸ ਕਰਕੇ ਜੇ ਕਦੇ ਕੋਈ ਤਾਰ ਟੁੱਟ ਜਾਵੇ ਜਾਂ ਕਿਸੇ ਹੋਰ ਕਾਰਨ ਬਿਜਲੀ ਨਾ ਆਵੇ ਤਾਂ ਉਨ੍ਹਾਂ ਨੂੰ 30, 35 ਮੀਲ ਦੂਰ ਸ਼ਿਕਾਇਤ ਕਰਨ ਵਾਸਤੇ ਜਾਣਾ ਪੈਂਦਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜੇ ਅਗਨੀਵਾਲ ਵਿਚ ਇਕ ਸਬ-ਸੈਂਟਰ ਖੋਲ੍ਹ ਦਿੱਤਾ ਜਾਵੇ ਤਾਂ ਇਸ ਨਾਲ ਉਸ ਪਿੰਡ ਦੇ ਲੋਕਾਂ ਨੂੰ ਸ਼ਿਕਾਇਤ ਕਰਨ ਲਈ ਨੇੜੇ ਹੋ ਜਾਵੇਗਾ ਅਤੇ ਨਾਲ ਹੀ ਸਰਕਾਰ ਦਾ ਵੀ ਜਿਹੜਾ ਖਰਚਾ ਪੈਂਦਾ ਹੈ, ਆਉਣ ਜਾਣ ਵਿਚ ਦੇਰੀ ਵੀ ਲਗਦੀ ਹੈ, ਉਹ ਵੀ ਖ਼ਤਮ ਹੋ ਜਾਵੇਗੀ । ਇਸ ਲਈ ਮੇਰੀ ਬੇਨਤੀ ਹੈ ਕਿ ਇਕ ਸਬ-ਸੈਂਟਰ ਉਸ ਦੇ ਨੇੜੇ ਖੋਲ੍ਹ ਦੇਣਾ ਚਾਹੀਦਾ ਹੈ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਪੁਆਇੰਟ ਰੱਖਿਆ ਹੈ ਮੈਨੂੰ ਇਸ ਦਾ ਪੂਰੀ ਤਰ੍ਹਾਂ ਪਤਾ ਹੈ । ਪਿਛੇ ਜਦੋਂ ਮੈਂ ਇਕ ਪਿੰਡ ਵਿਚ ਗਿਆ ਸੀ ਤਾਂ ਉਥੋਂ ਦੇ ਲੋਕਾਂ ਨੇ ਮੈਨੂੰ ਕਿਹਾ ਸੀ ਕਿ ਇਸ ਪਿੰਡ ਦੇ 1,000 ਕੁਨੈਕਸ਼ਨਜ਼ ਹਨ ਅਤੇ ਉਨ੍ਹਾਂ ਨੂੰ ਜੇ ਕੋਈ ਤਕਲੀਫ

[ਮੁੱਖ ਮੰਤਰੀ]

ਹੋਵੇ ਤਾਂ ਸ਼ਿਕਾਇਤ ਵਾਸਤੇ 8, 10 ਮੀਲ ਜਾਣਾ ਪੈਂਦਾ ਹੈ ਮੈਂ ਵੀ ਇਸ ਚੀਜ਼ ਨੂੰ ਮਹਿਸੂਸ ਕੀਤਾ ਅਤੇ ਉਥੋਂ ਆ ਕੇ ਮੈਂ ਉਸੇ ਵੇਲੇ ਮਹਿਕਮੇ ਨੂੰ ਕਹਿ ਦਿੱਤਾ ਕਿ ਕੋਈ ਅਜਿਹੀ ਸਕੀਮ ਬਣਾਈ ਜਾਵੇ ਜਿਸ ਨਾਲ ਉਨ੍ਹਾਂ ਨੂੰ ਸ਼ਿਕਾਇਤ ਕਰਨ ਵਾਸਤੇ ਆਉਣਾ ਨਾ ਪਵੇ ਬਲਕਿ ਬਿਜਲੀ ਬੋਰਡ ਦੇ ਬੰਦੇ ਹੀ ਉਥੇ ਪਹੁੰਚ ਜਾਣ । ਮੈਂ ਇਹ ਵੀ ਕਿਹਾ ਕਿ ਚਾਹੇ ਇਸ ਵਾਸਤੇ 8 ਆਨੇ ਜਾਂ ਰੁਪਿਆ ਜ਼ਿਆਦਾ ਵੀ ਉਨ੍ਹਾਂ ਕੋਲੋਂ ਚਾਰਜ ਕਰਨਾ ਪਵੇ ਤਾਂ ਸ਼ਾਇਦ ਇਹ ਉਨ੍ਹਾਂ ਨੂੰ ਮਹਿਸੂਸ ਨਾ ਹੋਵੇਗਾ ਕਿਉਂਕਿ ਬਿਜਲੀ ਮਹਿਕਮੇ ਦਾ ਆਦਮੀ ਖੁਦ ਹੀ ਉਥੇ ਪਹੁੰਚ ਜਾਵੇਗਾ ।

ਮੈਂ ਤਾਂ ਇਹ ਵੀ ਸੋਚ ਰਿਹਾ ਹਾਂ ਕਿ ਬਿਜਲੀ ਦੇ ਬਿਲ ਦੇਣ ਵਾਸਤੇ ਵੀ ਉਨ੍ਹਾਂ ਲੋਕਾਂ ਨੂੰ ਬਿਜਲੀ ਦੇ ਮਹਿਕਮੇ ਵਿਚ ਨਾ ਆਉਣਾ ਪਵੇ ਬਲਕਿ ਬਿਜਲੀ ਦਾ ਬਿਲ ਮਹਿਕਮੇ ਦੇ ਆਦਮੀ ਹੀ ਆ ਕੇ ਉਨ੍ਹਾਂ ਕੋਲੋਂ ਲੈ ਜਾਣ । ਬੇਸ਼ਕ ਇਸ ਨਾਲ ਉਨ੍ਹਾਂ ਨੂੰ 8, 10 ਆਨੇ ਜ਼ਿਆਦਾ ਵੀ ਦੇਣੇ ਪੈਣ ਪਰ ਇਸ ਨਾਲ ਲੋਕਾਂ ਦਾ ਬਹੁਤ ਫਾਇਦਾ ਹੋਵੇਗਾ । ਇਸ ਵਾਸਤੇ ਜੇ ਹਾਊਸ ਦੀ ਮਰਜ਼ੀ ਹੋਵੇ ਤਾਂ ਮੈਂ ਇਹ ਕਰ ਦਿਆਂਗਾ । (ਤਾੜੀਆਂ) ਠੀਕ ਹੈ ਮੈਂ ਹਾਊਸ ਦੀ ਐਪਰੂਵਲ ਲੈ ਲਈ ਹੈ, ਮੈਂ ਇਹ ਕਰ ਦਿਆਂਗਾ ਇਸ ਨਾਲ 2, 4 ਹਜ਼ਾਰ ਆਦਮੀਆਂ ਨੂੰ ਰੋਜ਼ਗਾਰ ਵੀ ਮਿਲ ਜਾਵੇਗਾ ।

**Mr. Speaker:** Question is that—

Whereas in pursuance of sub-section (3) of Section 65 of the Electricity (Supply) Act, 1948 (54 of 1948), the Government of the State of Punjab had with the approval of the Punjab Vidhan Sabha, fixed by its Order No. 8268-21 & E-64, dated 28th April, 1964, the sum of Rs. 20 crores as the maximum amount which the Punjab State Electricity Board may at any time have on loan under sub-section (1) of said section 65.

AND WHEREAS the aforesaid amount was increased with the approval of the Parliament, by Punjab Government to Rs. 50 crores with its Order No. 5(GOI)-IW(7)-72/2621, dated the 3rd February, 1972, to Rs. 75 crores by its endorsement No. 5183-IW(7)-73/7405-06, dated the 17th April, 1973, and further to Rs. 100 crores, *vide* its endorsement No. 14020-IW(I)-75, dated 15th January, 1976.

AND WHEREAS it has now been found necessary to increase the maximum amount to Rs. 150 crores.

NOW, THEREFORE it is resolved that the Punjab Vidhan Sabha do accord approval to fix, under sub-section (3) of section 65 of the Electricity (Supply) Act, 1948, the sum of Rs. 150 crores (Rupees One Hundred and Fifty Crores only) as the maximum amount which the Punjab State Electricity Board may at any time, have on loan under sub-section (1) of the said section 65.

*The motion was carried unanimously.*

## QUESTIONS OF PRIVILEGE

**Mr. Speaker:** Hon. Members will recall that earlier at this sitting Sardar Sukhdev Singh Dhillon, M.L.A., sought to raise a question of privilege. He alleged that someone last night had threatened him and used abusive language in connection with an enquiry into the embezzlement demanded by him in the House. I had then asked the Hon. Member to come to my Chamber and explain the position. He has since seen me and explained the position. In this connection, I have also received a notice of Privilege Motion from Comrade Satya Pal Dang, M.L.A., wherein he has stated that when he was not in his seat Shri Sukhdev Singh Dhillon, M.L.A., informed the House today that someone on the telephone not only abused him filthily but also held out threats to him of dire consequences for having dared to suggest an enquiry into the alleged irregularities in connection with the purchase of some insecticides.

| Serial No. | Name and address of the Establishment | Amount Rs P | Present o s io |
|---|---|---|---|
| 5. | M/s. Bobby Textiles, G.T. Road, Amrit- | 2,828·70 | Recovery is pending with the Collector, Amritsar |
| 6. | M/s. Crystal Restaurant, Amritsar | 162·15 | Recovery has been effected |
| 7. | M/s. Leelam Bonn Factory, Amritsar | 483·60 | Ditto |
| 8 | M/s. Radha Ram Hari Ram Aggarwal Cotton & Rice Mills, Tarn Taran | 229·20 | Ditto |
| 9. | M/s. V.J. Hospital Laundry Plant, Amritsar | 21,139·80 | Recovery is pending with the Collector, Amritsar |
| 10. | M/s. Randhawa pt. Co. (P) Ltd., Amritsar | 12,394·10 | Ditto |
| 11. | M/s. Bharat Printing Machine Manufacturing Co., Amritsar | 4,179·50 | Ditto |
| 12. | M/s. Nixo Rubber Works, Verka | 1,704·60 | Recovery has been effected |
| 13. | M/s. Metropole Sanitary Products, Amritsar | 16,898·15 | Recovery is pending with the Collector, Amritsar |
| 14. | M/s. Saco Rubber Private Ltd., Verka | 7,984·12 | Recovery has been effected |
| | Total .. | 79,995·80 | |

**(From the list dated the 13th January, 1978.)**

ਗੁਰੂ ਤੇਗ ਬਹਾਦਰ ਹਸਪਤਾਲ ਅੰਮ੍ਰਿਤਸਰ ਲਈ ਸਲਾਹਕਾਰ ਕਮੇਟੀ ਦਾ ਗਠਨ

37. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਡਾ: ਬਲਦੇਵ ਪ੍ਰਕਾਸ਼, ਐਮ. ਪੀ. ਦੀ ਪ੍ਰਧਾਨਗੀ ਹੇਠ, ਸਰਕਾਰੀ ਮੈਡੀਕਲ ਕਾਲਜ, ਅੰਮ੍ਰਿਤਸਰ ਨਾਲ ਲਗਾਏ ਹੋਏ ਗੁਰੂ ਤੇਗ ਬਹਾਦਰ ਹਸਪਤਾਲ ਲਈ ਕੋਈ ਸਲਾਹਕਾਰ ਕਮੇਟੀ ਬਣਾਈ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਮੈਂਬਰਾਂ ਦੇ ਨਾਂ ਅਤੇ ਪਤੇ ਕੀ ਕੀ ਹਨ ਅਤੇ ਇਸ ਦਾ ਖੇਤਰ ਅਤੇ ਕੰਮ ਕਾਰ ਕੀ ਹੈ ਅਤੇ ਇਸ ਦੇ ਬਣਨ ਤੋਂ ਬਾਅਦ ਹੁਣ ਤੱਕ ਇਸ ਦੀਆਂ ਕਿੰਨੀਆਂ ਮੀਟਿੰਗਾਂ ਹੋਈਆਂ ?

**ਸਰਦਾਰ ਆਤਮਾ ਸਿੰਘ** (ਪੰਚਾਇਤ ਅਤੇ ਵਿਕਾਸ ਮੰਤਰੀ) : ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਆਪਣੇ ਪੱਤਰ ਨੰ : ਐਸ. ਟੀ. 1190, ਮਿਤੀ 27 ਅਗਸਤ, 1977 ਰਾਹੀਂ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਲਈ ਇਕ ਸਲਾਹਕਾਰ ਕਮੇਟੀ ਸਥਾਪਤ ਕੀਤੀ ਸੀ ਜਿਸ ਦੇ ਚੇਅਰਮੈਨ ਡਾਕਟਰ ਬਲਦੇਵ ਪ੍ਰਕਾਸ਼, ਐਮ. ਪੀ. ਸਨ ਅਤੇ ਹੇਠ ਲਿਖੇ ਮੈਂਬਰ ਮਨੋਨੀਤ ਕੀਤੇ ਸਨ :--

| ਨਾਂ ਅਤੇ ਪਤਾ | ਅਹੁੱਦਾ |
|---|---|
| 1. ਡਾਕਟਰ ਬਲਦੇਵ ਪ੍ਰਕਾਸ਼, ਐਮ. ਪੀ. | ... ਚੇਅਰਮੈਨ |
| 2. ਸ੍ਰੀ ਹਰਬਸ ਲਾਲ ਖੰਨਾ, ਐਮ. ਐਲ. ਏ. | ... ਚੇਅਰਮੈਨ |
| 3. ਸ੍ਰੀ ਸ਼ਸ਼ਪਾਲ ਸਿੰਘ, ਐਮ. ਐਲ. ਏ. | ... ਮੈਂਬਰ |
| 4. ਸ੍ਰੀਮਤੀ ਬਰਾਨੀ, ਅੱਖਾਂ ਵਾਲੇ ਹਸਪਤਾਲ ਦੇ ਸਾਹਮਣੇ | ... ਮੈਂਬਰ |
| 5. ਡਿਪਟੀ ਕਮਿਸ਼ਨਰ, ਅੰਮ੍ਰਿਤਸਰ | ... ਮੈਂਬਰ |
| 6. ਪ੍ਰਿੰਸੀਪਲ ਮੈਡੀਕਲ ਕਾਲਜ, ਅੰਮ੍ਰਿਤਸਰ | ... ਮੈਂਬਰ ਸਕੱਤਰ |

[ਵਿਕਾਸ ਮੰਤਰੀ]

ਬਾਅਦ ਵਿਚ ਚੇਅਰਮੈਨ ਵਲੋਂ ਹਦਾਇਤ ਹੋਣ ਤੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਆਪਣੇ ਪੱਤਰ ਮਿਤੀ 6 ਅਕਤੂਬਰ, 1977 ਰਾਹੀਂ ਹੇਠ ਲਿਖੇ ਹੋਰ ਮੈਂਬਰ ਸਾਮਲ ਕਰ ਦਿਤੇ :

1. ਸ੍ਰੀ ਮੁਖਤਿਆਰ ਸਿੰਘ, ਨੁਮਾਇੰਦਾ ਪੈਰਾ ਮੈਡੀਕਲ ... ਮੈਂਬਰ
2. ਸ੍ਰੀ ਕੇ. ਸੀ. ਰਾਹੀਂ ਨੁਮਾਇੰਦਾ ਦਰਜਾ ਚਾਰ ਸਿਹਤ ਕਰਮਚਾਰੀ ਯੂਨੀਅਨ ... ਮੈਂਬਰ

ਇਸ ਸਲਾਹਕਾਰ ਕਮੇਟੀ ਦਾ ਖੇਤਰ ਅਤੇ ਕੰਮ ਕਾਰ ਖਾਸ ਕਰਕੇ ਹਸਪਤਾਲ ਦੇ ਮਾਮਲਿਆਂ ਦੇ ਨਾਲ ਸਬੰਧਤ ਹੈ ਕਿ ਜਨਤਾ ਦੇ ਹਿੱਤ ਵਿਚ ਹਸਪਤਾਲ ਦੇ ਕੰਮ ਨੂੰ ਕਿਵੇਂ ਹੋਰ ਚੰਗੇਰਾ ਬਣਾਇਆ ਜਾਵੇ। ਹੁਣ ਤੱਕ ਇਸ ਕਮੇਟੀ ਨੇ ਮੀਟਿੰਗਾਂ ਮਿਤੀ 2 ਸਤੰਬਰ, 1977, 23 ਸਤੰਬਰ, 1977, 7 ਅਕਤੂਬਰ, 1977, 25 ਜਨਵਰੀ, 1978 ਅਤੇ 29 ਮਈ, 1978 ਨੂੰ ਕੀਤੀਆਂ ਇਸ ਤੋਂ ਬਾਅਦ ਇਸ ਸਲਾਹਕਾਰ ਕਮੇਟੀ ਦੀ ਕੋਈ ਮੀਟਿੰਗ ਨਹੀਂ ਹੋਈ ਅਤੇ ਨਾ ਹੀ ਸਰਕਾਰ ਵੱਲੋਂ ਇਸ ਕਮੇਟੀ ਨੂੰ ਚਾਲੂ ਰੱਖਣ ਲਈ ਕੋਈ ਰਸਮੀ ਪ੍ਰਵਾਨਗੀ ਦਿਤੀ ਗਈ। ਇਨ੍ਹਾਂ ਹਾਲਤਾਂ ਵਿਚ ਇਹ ਕਮੇਟੀ ਦੀ ਅਣਹੋਂਦ ਬਰਾਬਰ ਹੈ। ਮਹੀਨਾ ਜੁਲਾਈ, 1978 ਤੋਂ ਹਰ ਮਹੀਨੇ ਵਿਕਾਸ ਅਤੇ ਪੰਚਾਇਤ ਮੰਤਰੀ ਜੀ ਦੀ ਪ੍ਰਵਾਨਗੀ ਹੇਠ ਮੈਡੀਕਲ ਕਾਲਜਾਂ ਵਿਚ ਮੀਟਿੰਗਾਂ ਕਰਨੀਆਂ ਸੁਰੂ ਕਰ ਦਿੱਤੀਆਂ ਹਨ। ਜਿਥੇ ਉਹ ਹਸਪਤਾਲਾਂ ਦੇ ਕੰਮ ਕਾਰ ਨੂੰ ਵੇਖਦੇ ਹਨ ਅਤੇ ਮਰੀਜ਼ਾਂ ਨੂੰ ਮਿਲ ਕੇ ਉਨ੍ਹਾਂ ਦੀਆਂ ਤਕਲੀਫਾਂ ਸੁਣਦੇ ਹਨ। ਕਈ ਗੱਲਾਂ ਦਾ ਮੌਕੇ ਤੇ ਹੀ ਫੈਸਲਾ ਕਰ ਦਿੰਦੇ ਹਨ, ਜਿਸ ਨਾਲ ਹਸਪਤਾਲਾਂ ਦੇ ਕੰਮ ਵਿਚ ਕਾਫੀ ਸੁਧਾਰ ਹੋਇਆ ਹੈ।

------

**ਪੰਜਾਬ ਭੂਮੀ ਸੁਧਾਰ ਐਕਟ, 1972 ਦੇ ਲਾਗੂ ਹੋਣ ਤੋਂ ਬਾਅਦ ਭੂਮੀ ਦੀ ਜੋਤ**

65. **ਕਾਮਰੇਡ ਦਰਸ਼ਨ ਸਿੰਘ ਝਬਾਲ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਜਿਹੇ ਜ਼ਮੀਨ ਮਾਲਕਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਕੋਲ ਪੰਜਾਬ ਭੂਮੀ ਸੁਧਾਰ ਐਕਟ, 1972 ਦੇ ਲਾਗੂ ਹੋਣ ਤੋਂ ਬਾਅਦ ਕ੍ਰਮਵਾਰ $2\frac{1}{2}$ ਸਟੈਂਡਰਡ ਏਕੜ ਤੱਕ, $2\frac{1}{2}$ ਸਟੈਂਡਰਡ ਏਕੜ ਤੋਂ 5 ਸਟੈਂਡਰਡ ਏਕੜ ਤੱਕ, 5 ਸਟੈਂਡਰਡ ਏਕੜ ਤੋਂ 10 ਸਟੈਂਡਰਡ ਏਕੜ ਤੱਕ, 10 ਸਟੈਂਡਰਡ ਏਕੜ ਤੋਂ 15 ਸਟੈਂਡਰਡ ਏਕੜ ਤੱਕ, 15 ਸਟੈਂਡਰਡ ਏਕੜ ਤੋਂ $17\frac{1}{2}$ ਸਟੈਂਡਰਡ ਏਕੜ ਤੱਕ ਅਤੇ ਇਸ ਤੋਂ ਜ਼ਿਆਦਾ ਜ਼ਮੀਨ ਹੈ ?

**ਜੱਥੇਦਾਰ ਜੀਵਨ ਸਿੰਘ ਉਮਰਾਨੰਗਲ** :

| | |
|---|---|
| $2\frac{1}{2}$ ਸਟੈਂਡਰਡ ਏਕੜ ਤੱਕ ਦੇ ਭੋਂ ਮਾਲਕਾਂ ਦੀ ਗਿਣਤੀ ... | 22,20,399 |
| $2\frac{1}{2}$ ਸਟੈਂਡਰਡ ਏਕੜ ਤੋਂ 5 ਸਟੈਂਡਰਡ ਏਕੜ ਤੱਕ ਦੇ ਭੋਂ ਮਾਲਕਾਂ ਦੀ ਗਿਣਤੀ | 7,98,434 |
| 5 ਸਟੈਂਡਰਡ ਏਕੜ ਤੋਂ 10 ਸਟੈਂਡਰਡ ਏਕੜ ਤੱਕ ਦੇ ਭੋਂ ਮਾਲਕਾਂ ਦੀ ਗਿਣਤੀ .. | 5,17,405 |
| 10 ਸਟੈਂਡਰਡ ਏਕੜ ਤੋਂ 15 ਸਟੈਂਡਰਡ ਏਕੜ ਤੱਕ ਦੇ ਭੋਂ ਮਾਲਕਾਂ ਦੀ ਗਿਣਤੀ .. | 3,06,778 |
| 15 ਸਟੈਂਡਰਡ ਏਕੜ ਤੋਂ $17\frac{1}{2}$ ਸਟੈਂਡਰਡ ਏਕੜ ਤੱਕ ਦੇ ਭੋਂ ਮਾਲਕਾਂ ਦੀ ਗਿਣਤੀ | 1,17,050 |
| $17\frac{1}{2}$ ਸਟੈਂਡਰਡ ਏਕੜ ਤੋਂ ਵੱਧ ਦੇ ਭੋਂ ਮਾਲਕਾਂ ਦੀ ਗਿਣਤੀ | 43,908 |

38698PVS--Govt. Press, Chd.

SP.

9

# Punjab Vidhan Sabha Debates

*6th March, 1978*

**Vol. II—No. 1**

OFFICIAL REPORT



**CONTENTS**

*Monday, the 6th March, 1978*



**Punjab Vidhan Sabha Secretariat, Chandigarh.**

**Price: Rs.** 23.00

## FINANCIAL BUSINESS

# PUNJAB VIDHAN SABHA

*Monday, the 6th March,* 1978

*The Vidhan Sabha met in the Punjab Vidhan Sabha Hall, Vidhan Bhavan, Chandigarh, at 2·00 P.M. of the Clock. Mr. Speaker (Sardar Ravi Inder Singh) in the Chair.*

---

## OBITUARY REFERENCES

**ਸ਼੍ਰੀ ਸਪੀਕਰ** : ਜਦੋਂ ਪਿਛਲੀ ਵਾਰੀ ਹਾਊਸ ਐਡਜਰਨ ਰੋਇਆ ਉਸ ਦੇ ਮਗਰੋਂ ਪੰਜਾਬ ਅਤੇ ਮੁਲਕ ਦੀਆਂ ਤਿੰਨ ਮਹਾਨ **ਵਿਅਕਤੀਆਂ** ਦਾ ਦਿਹਾਂਤ ਰੋ ਗਿਆ ਹੈ। ਉਨ੍ਹਾਂ ਦੇ ਮੁਤੱਲਕ ਮੈਂ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਦਾ ਧਿਆਨ ਦਿਲਾਉਣਾ ਚਾਰੁੰਦਾ ਹਾਂ ।

ਇੱਕ ਤਾਂ ਸਾਡੇ ਸਾਬਕਾ ਚੀਫ਼ ਮਨਿਸਟਰ ਸ਼੍ਰੀ ਭੀਮ ਸੈਨ ਸਚਰ, ਦੂਸਰੇ ਸਰਦਾਰ ਹਰਨਾਮ ਸਿੰਘ ਚਮਕ, ਐਕਸ ਐਮ. ਐਲ. ਏ. ਇਸ ਹਾਊਸ ਦੇ ਸਨ ਔਰ ਤੀਜੇ ਸ਼੍ਰੀ ਐਚ. ਆਰ. ਗੋਖਲੇ, ਜਿਹੜੇ ਕਿ ਕੇਂਦਰ ਦੀ ਪਿਛਲੀ ਸਰਕਾਰ ਦੇ ਲਾਅ ਮਨਿਸਟਰ ਸਨ । ਇਨ੍ਹਾਂ ਤਿੰਨਾਂ ਹਸਤੀਆਂ ਦੇ ਬਾਰੇ ਸਾਰੇ ਮੈਂਬਰ ਸਾਹਿਬਾਨ ਆਪ ਖੁਦ ਵੀ ਚੰਗੀ ਤਰ੍ਹਾਂ ਨਾਲ ਜਾਣਦੇ ਹਨ। ਪਰ ਫਿਰ ਵੀ ਸੰਖੇਪ ਰੂਪ ਵਿਚ ਜੋ ਜੋ ਅਰੁਦੇ ਉਨ੍ਹਾਂ ਨੇ ਪ੍ਰਾਪਤ ਕੀਤੇ ਸਨ, ਉਨ੍ਹਾਂ ਬਾਰੇ ਮੈਂ ਤੁਹਾਨੂੰ ਦੱਸਣਾ ਚਾਰੁੰਦਾ ਹਾਂ।

ਸ਼੍ਰੀ ਭੀਮ ਸੈਨ ਸਚਰ ਬੜੇ ਉੱਚ ਕੋਟੀ ਦੇ ਫਰੀਡਮ ਫਾਈਟਰ ਰਰੇ ਹਨ । ਉਨ੍ਹਾਂ ਨੇ ਜੁਆਇੰਟ ਪੰਜਾਬ ਵਿਚ ਇੰਡੀਪੈਂਡੇਂਸ ਤੋਂ ਪਹਿਲਾਂ ਬੜੀ ਮਹੱਤਵ-ਪੂਰਣ ਪੁਜ਼ੀਸ਼ਨ ਹਾਸਲ ਕੀਤੀ ਸੀ । ਇਹ ਪੰਜਾਬ ਦੇ ਚੀਫ਼ ਮਨਿਸਟਰ ਦੋ ਵਾਰੀ ਬਣੇ ਸਨ । ਉਸ ਦੇ ਮਗਰੋਂ ਆਂਧਰਾ ਪ੍ਰਦੇਸ਼ ਦੇ ਗਵਰਨਰ ਬਣੇ । ਉਸ ਤੋਂ ਬਾਅਦ ਰਿੰਦੁਸਤਾਨ ਦੇ ਹਾਈ ਕਮਿਸ਼ਨਰ ਸ਼੍ਰੀ ਲੰਕਾ ਵਿਚ ਰਰੇ। ਪੰਜਾਬ ਦਾ ਹਰ ਵਾਸੀ ਸ਼੍ਰੀ ਭੀਮ ਸੈਨ ਸਚਰ ਦੇ ਕਾਰਨਾਮਿਆਂ ਤੋਂ ਅਤੇ ਉਨ੍ਹਾਂ ਦੇ ਜੀਵਨ ਤੋਂ ਚੰਗੀ ਤਰ੍ਹਾਂ ਨਾਲ ਜਾਣੂੰ ਹੈ ।

ਸਰਦਾਰ ਹਰਨਾਮ ਸਿੰਘ ਚਮਕ ਵੀ ਬਰੁਤ ਉੱਚ ਕੋਟੀ ਦੇ ਫਰੀਡਮ ਫਾਈਟਰ ਸਨ ਔਰ ਪ੍ਰਜਾ ਮੰਡਲ ਦੇ ਉਘੇ ਵਰਕਰ ਸਨ । ਉਨ੍ਹਾਂ ਨੇ ਆਲ ਇੰਡੀਆ ਕਿਸਾਨ ਸਭਾ ਵਿਚ ਬੜੀ ਉੱਚੀ ਪਦਵੀ ਪਾਈ ਸੀ ਅਤੇ ਇਸ ਹਾਊਸ ਦੇ ਐਮ. ਐਲ. ਏ. ਵੀ ਰਰੇ ਹਨ ।

ਸ਼੍ਰੀ ਐਚ. ਆਰ. ਗੋਖਲੇ ਬੜੌਦਾ ਸਟੇਟ ਪ੍ਰਜਾ ਮੰਡਲ ਦੇ ਬੜੇ ਐਕਟਿਵ ਮੈਂਬਰ ਸਨ । ਉਹ ਬੜੌਦਾ ਮਿਉਨਿਸਪਲ ਕਮੇਟੀ ਦੇ ਚੇਅਰਮੈਨ ਰਰੇ ਔਰ ਬੰਬੇ ਹਾਈ ਕੋਰਟ ਦੇ ਬਤੌਰ ਜੱਜ ਵੀ ਕੰਮ ਕਰਦੇ ਰਰੇ । ਉਹ ਪਿਛਲੀ ਕੇਂਦਰੀ ਸਰਕਾਰ ਵਿਚ ਲਾਅ ਮਨਿਸਟਰ ਦੇ ਤੌਰ ਤੇ ਵੀ ਕੰਮ ਕਰਦੇ ਰਹੇ ।

ਇਨ੍ਹਾਂ ਤਿੰਨਾਂ ਵਿਅਕਤੀਆਂ ਦੇ ਗੁਜ਼ਰ ਜਾਣ ਤੇ ਸ਼ੋਕ ਦਾ ਮਤਾ ਪਾਸ ਕਰਨ ਲਈ ਮੇਰਾ ਖਿਆਲ ਹੈ ਕਿ ਸਾਰਾ ਹਾਊਸ ਇਸ ਨਾਲ ਸਹਿਮਤ ਰੋਵੇਗਾ । ਇਸ ਕਰਕੇ ਪੁਰਾਣੇ ਪ੍ਰੋਸੀਜਰ ਤੋਂ ਵਾਂਝਿਆ

[ਸ਼੍ਰੀ ਸਪੀਕਰ]

ਹੁੰਦੇ ਹੋਏ ਅਸੀਂ ਆਪਣੀਆਂ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਦੋ ਮਿੰਟਾਂ ਲਈ ਸਾਈਲੈਂਸ ਆਬਜ਼ਰਵ ਕਰਾਂਗੇ ਅਤੇ ਇਹ ਸ਼ੋਕ ਦਾ ਮਤਾ ਇਨ੍ਹਾਂ ਤਿੰਨਾਂ ਵਿਅਕਤੀਆਂ ਦੇ ਪਰਿਵਾਰਾਂ ਨੂੰ ਭੇਜਾਂਗੇ ।

(ਇਸ ਸਮੇਂ ਸਦਨ ਦੇ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਆਪਣੀਆਂ ਸੀਟਾਂ ਤੇ ਦੋ ਮਿੰਟਾਂ ਲਈ ਮੌਨ ਖੜੇ ਰਹੇ)

---

## STARRED QUESTIONS AND ANSWERS

### Free Supply of Water to Irrigate Land between Nangal and Ropar

***237. Shri Madan Mohan Mittal** : Will the Chief Minister be pleased to state :—

(a) whether the Bhakra Management Board is under obligation to supply free water to irrigate the land between Nangal and Ropar under the Constitution of the Board ;

(b) if the reply to part (a) be in the affirmative the steps taken to utilise the water to irrigate the said land?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਾ ਜੀ ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ਼੍ਰੀ ਮਦਨ ਮੋਹਨ ਮਿੱਤਲ** : ਮੈਂ ਮੁੱਖ ਮੰਤਰੀ ਜੀ ਨੂੰ ਇਹ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਸ ਵੇਲੇ ਭਾਖੜਾ ਡੈਮ ਬਣਿਆ ਸੀ ਉਸ ਵੇਲੇ ਇੱਕ ਕਲਾਜ਼ ਵਿਚ ਲਿਖਿਆ ਹੋਇਆ ਸੀ ਕਿ ਰੋਪੜ ਔਰ ਨੰਗਲ ਦੇ ਦਰਮਿਆਨ ਜੋ ਜ਼ਮੀਨ ਹੈ ਉਸ ਨੂੰ ਇਰੀਗੇਟ ਕਰਨ ਲਈ ਪਾਣੀ ਦੇਣ ਦੀ ਜ਼ਿੰਮੇਵਾਰੀ ਉਸ ਬੋਰਡ ਦੀ ਸੀ। ਕੀ ਇਹ ਗੱਲ ਠੀਕ ਹੈ। ਜੇ ਠੀਕ ਹੈ, ਤਾਂ ਕੀ ਉਸ ਸਾਰੀ ਜ਼ਮੀਨ ਨੂੰ ਪਾਣੀ ਦਿੱਤਾ ਜਾਏਗਾ ?

**ਮੁੱਖ ਮੰਤਰੀ** : ਜਿਹੜਾ ਸਵਾਲ ਇਨ੍ਹਾਂ ਨੇ ਪੁੱਛਿਆ ਸੀ ਉਸ ਦਾ ਮੈਂ ਜਵਾਬ ਦੇ ਦਿਤਾ ਸੀ। ਹੋਰ ਵੀ ਸੂਚਨਾ ਦੇ ਦਿੰਦਾ ਹਾਂ। ਨੰਗਲ ਔਰ ਰੋਪੜ ਦੇ ਦਰਮਿਆਨ ਕੋਈ 90,000 ਏਕੜ ਜ਼ਮੀਨ ਹੈ ਜਿਸ ਨੂੰ ਕਿ ਪਾਣੀ ਦੇਣਾ ਹੈ । ਇਸ ਵਿਚੋਂ 16,000 ਏਕੜ ਜ਼ਮੀਨ ਨੂੰ ਪਾਣੀ ਦੇ ਦਿਤਾ ਗਿਆ ਹੈ।

**ਸ਼੍ਰੀ ਮਦਨ ਮੋਹਨ ਮਿੱਤਲ** : ਮੇਰਾ ਦੂਸਰਾ ਪ੍ਰਸ਼ਨ ਹੈ ਕਿ 16,000 ਏਕੜ ਜ਼ਮੀਨ ਨੂੰ ਪਾਣੀ 20 ਸਾਲ ਵਿਚ ਦੇ ਸਕੇ ਹਨ ਅਤੇ ਕੀ ਬਾਕੀ ਰਹਿੰਦੀ ਜ਼ਮੀਨ ਨੂੰ ਜਲਦੀ ਤੋਂ ਜਲਦੀ ਪਾਣੀ ਦੇਣ ਲਈ ਇਹ ਵਿਸ਼ਵਾਸ ਦਿਵਾਉਣਗੇ ?

**ਮੁੱਖ ਮੰਤਰੀ** : ਥੋੜ੍ਹਾ ਸਮਾਂ ਹੀ ਹੋਇਆ ਹੈ ਜਦੋਂ ਕਿ ਇਹ ਗਲ ਮੇਰੇ ਨੋਟਿਸ ਵਿਚ ਆਈ ਸੀ। ਉਸੇ ਵੇਲੇ ਮੈਂ ਪ੍ਰਾਜੈਕਟ ਸਰਕਲ ਨੂੰ ਇਨਸਟਰੱਕਸ਼ਨਜ਼ ਦੇ ਦਿੱਤੀਆਂ ਸਨ ਕਿ ਬਾਕੀ ਜ਼ਮੀਨ ਨੂੰ ਵੱਧ ਤੋਂ ਵੱਧ ਪਾਣੀ ਦੇਣ ਲਈ ਜੋ ਸਕੀਮਾਂ ਫੀਜ਼ੇਬਲ ਹੋਣ ਜਾਂ ਵਾਇਬਲ ਹੋਣ, ਉਹ ਬਣਾਈਆਂ ਜਾਣ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਇਕੋ ਹੀ ਬੈਲਟ ਹੈ ਜਿਥੇ ਇਰੀਗੇਸ਼ਨ ਨਾ ਹੋਣ ਦੇ ਬਰਾਬਰ ਹੈ। ਇਹ ਸਾਰੇ ਦਾ ਸਾਰਾ ਕੰਡੀ ਦਾ ਏਰੀਆ ਹੈ, ਜਿਵੇਂ ਕਿ ਹੁਸ਼ਿਆਰਪੁਰ, ਗੁਰਦਾਸਪੁਰ ਔਰ ਰੋਪੜ ਦਾ ਏਰੀਆ ਹੈ। ਹੁਣੇ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਨੰਗਲ ਔਰ ਰੋਪੜ ਦੇ ਦਰਮਿਆਨ ਰਹਿੰਦੀ ਜ਼ਮੀਨ ਨੂੰ ਪਾਣੀ ਦੇਣ ਲਈ ਸਕੀਮਾਂ ਲਾਉਣ ਲਈ ਕਹਿ ਦਿੱਤਾ ਹੈ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਾਰੇ ਕੰਡੀ ਏਰੀਆ ਨੂੰ ਪਾਣੀ ਦੇਣ ਲਈ ਪ੍ਰਬੰਧ ਕਰਨਾ ਚਾਹੀਦਾ ਹੈ।

**ਮੁੱਖ ਮੰਤਰੀ** : ਇਹ ਗਲ ਇਸ ਸਵਾਲ ਵਿਚੋਂ ਉਠਦੀ ਨਹੀਂ ਹੈ। ਰੋਪੜ ਔਰ ਨੰਗਲ ਦੇ ਦਰਮਿਆਨ ਦੇ ਏਰੀਏ ਲਈ ਉਹ ਸਪੈਸੇਫਿਕ ਸਵਾਲ ਸੀ। ਜਿੰਨੇ ਏਰੀਆ ਨੂੰ ਵੱਧ ਤੋਂ ਵੱਧ ਪਾਣੀ ਦੇ ਸਕਦੇ ਹੋਏ, ਉਹ ਜ਼ਰੂਰ ਦਿਆਂਗੇ।

**ਸ੍ਰੀ ਹਰਬੰਸ ਲਾਲ ਖੰਨਾ** : ਮੁੱਖ ਮੰਤਰੀ ਸਾਹਿਬ ਨੇ ਹੁਣੇ ਜਵਾਬ ਦਿੰਦਿਆਂ ਹੋਇਆਂ ਕਿਹਾ ਹੈ ਕਿ ਨੰਗਲ ਔਰ ਰੋਪੜ ਦੇ ਦਰਮਿਆਨ ਦੇ ਏਰੀਏ ਵਿਚੋਂ 16 ਹਜ਼ਾਰ ਏਕੜ ਜ਼ਮੀਨ ਨੂੰ ਪਾਣੀ ਦੇ ਦਿੱਤਾ ਗਿਆ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਬਾਕੀ ਰਹਿੰਦੇ ਏਰੀਏ ਨੂੰ ਜਲਦੀ ਪਾਣੀ ਮਿਲ ਜਾਏ, ਕੀ ਇਸ ਸਬੰਧੀ ਇਹ ਵਿਸ਼ਵਾਸ ਦਿਵਾਉਣਗੇ ?

**ਮੁੱਖ ਮੰਤਰੀ** : ਮੈਂ ਅੱਗੇ ਹੀ ਕਿਹਾ ਹੈ ਕਿ ਸਬੰਧਤ ਮਹਿਕਮੇ ਨੂੰ ਹਦਾਇਤਾਂ ਜਾਰੀ ਕਰ ਦਿੱਤੀਆਂ ਗਈਆਂ ਹਨ ਕਿ ਇਸ ਸਬੰਧੀ ਸਕੀਮਾਂ ਬਣਾਈਆਂ ਜਾਣ ਜੋ ਕਿ ਫੀਜ਼ੇਬਲ ਹੋਣ, ਵਾਏਬਲ ਹੋਣ ਜਿਸ ਨਾਲ ਕਿ ਹੋਰ ਏਰੀਆ ਨੂੰ ਪਾਣੀ ਦਿੱਤਾ ਜਾ ਸਕੇ। ਜਿੱਥੇ ਮੈਂਬਰ ਸਾਹਿਬਾਨ ਸੁਜੈਸ਼ਟ ਕਰਨ ਗੇ ਉਥੇ ਜ਼ਰੂਰ ਕਾਰਵਾਈ ਕਰਨ ਬਾਰੇ ਸੋਚਿਆ ਜਾਏਗਾ।

---

## Lift Irrigation Scheme at Shahpur Kandi, Tehsil Pathankot.

***250. Shri Om Parkash Bhardwaj**: Will the Chief Minister be pleased to state :—

(a) whether the lift irrigation scheme is in operation at Shahpur Kandi, Tehsil Pathankot;

(b) whether the lift irrigation scheme is working to its full capacity of three shifts; if not, the reasons therefor and the time by which it would work to its full capacity ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਲਿਫਟ ਇਰੀਗੇਸ਼ਨ ਸਕੀਮਾਂ 3 ਸ਼ਿਫਟਾਂ ਵਿਚ ਨਹੀਂ ਚੱਲ ਰਹੀਆਂ। ਪ੍ਰਾਜੈਕਟ ਅਨੁਸਾਰ ਇਹ ਸਕੀਮਾਂ, ਇਕ ਸਾਲ ਵਿਚ 8 ਮਹੀਨੇ, 16 ਘੰਟੇ ਪ੍ਰਤੀ ਦਿਨ ਚਲਦੀਆਂ ਹਨ ਜੀ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਹਜ਼ਾਰਾਂ ਏਕੜ ਜ਼ਮੀਨ ਨੂੰ ਸਹਿਰਾਬ ਕਰਨ ਦਾ ਮਸਲਾ ਹੈ ਔਰ ਇਸ ਲਈ ਪਾਣੀ 24 ਘੰਟੇ ਲਗਾਤਾਰ ਦੇਣਾ ਚਾਹੀਦਾ ਹੈ । ਕੀ ਇਸ ਸਬੰਧੀ ਮੁੱਖ ਮੰਤਰੀ ਵਿਸ਼ਵਾਸ ਦਿਵਾਉਣਗੇ ਕਿ ਉਥੇ 24 ਘੰਟੇ ਪਾਣੀ ਦਿੱਤਾ ਜਾਇਆ ਕਰੇਗਾ ?

**ਮੁੱਖ ਮੰਤਰੀ** : ਤਕਰੀਬਨ 12 ਘੰਟੇ ਮੋਟਰਾਂ ਚਲਦੀਆਂ ਰਹਿੰਦੀਆਂ ਹਨ । ਇਹ ਕੋਸ਼ਿਸ਼ ਕੀਤੀ ਜਾਏਗੀ ਕਿ 12 ਘੰਟਿਆਂ ਦੀ ਬਜਾਏ 16 ਘੰਟੇ ਕਰ ਦਿਤੇ ਜਾਣ ਅਤੇ 8 ਮਹੀਨਿਆਂ ਤੋਂ ਵਧਾਕੇ 10 ਮਹੀਨੇ ਦਾ ਪੀਰੀਅਡ ਕਰ ਦਿੱਤਾ ਜਾਏ । ਇਕ-ਦੋ ਮਹੀਨੇ ਤਾਂ ਰੇਨੀ ਸੀਜ਼ਨ ਦੇ ਹੀ ਹੁੰਦੇ ਹਨ ।

**ਡਾਕਟਰ ਕੇਵਲ ਕ੍ਰਿਸ਼ਨ** : ਕੀ ਚੀਫ ਮਨਿਸਟਰ ਸਾਹਿਬ ਦੱਸਣ ਦਾ ਕਸ਼ਟ ਕਰਨਗੇ ਕਿ ਇਸ ਏਰੀਏ ਵਿਚ ਕੁੱਲ ਕਿੰਨੀ ਜ਼ਮੀਨ ਇਰੀਗੇਟ ਕਰਨੀ ਹੈ ? ਕੀ ਸਾਰੀ ਜ਼ਮੀਨ ਇਰੀਗੇਟ ਹੋ ਗਈ ਹੈ ਜਾਂ ਬਾਕੀ ਕੁਝ ਰਹਿੰਦੀ ਹੈ ? ਜੋ ਰਹਿੰਦੀ ਹੈ ਉਹ ਕਿੰਨੀ ਦੇਰ ਵਿਚ ਇਰੀਗੇਟ ਹੋ ਜਾਵੇਗੀ ?

**ਮੁੱਖ ਮੰਤਰੀ** : ਇਹ ਜਿਹੜੀ ਸਕੀਮ ਹੈ, ਇਸ ਦਾ ਗਰਾਸ ਏਰੀਆ 10,079 ਏਕੜ ਹੈ । ਜਿਹੜਾ ਸੀ. ਸੀ. ਏ. ਹੈ ਉਹ 9,071 ਏਕੜ ਹੈ, ਜਿਹੜਾ ਐਥੋਰਾਈਜ਼ਡ ਪਰਮਿਸੀਬਲ ਏਰੀਆ ਹੈ, ਜਿਹੜੀ ਇਨਟੈਨਸਿਟੀ ਦੇਣੀ ਹੈ ਉਸ ਹਿਸਾਬ ਨਾਲ 5,443 ਏਕੜ ਦੇ ਕਰੀਬ ਆਉਂਦਾ ਹੈ ।

**ਸ੍ਰੀ ਰਾਮ ਕ੍ਰਿਸ਼ਨ ਕਟਾਰੀਆ** : ਮੈਂ ਚੀਫ ਮਨਿਸਟਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਬਲਾਚੌਰ, ਗੜ੍ਹ ਸ਼ੰਕਰ ਦੇ ਇਲਾਕਿਆਂ ਵਿਚ ਇਰੀਗੇਸ਼ਨ ਦੀ ਫੈਸਿਲਿਟੀ ਦੇਣੀ ਬੜੀ ਸੌਖੀ ਹੈ, ਉਥੋਂ ਦਰਿਆ ਕੋਈ 10-15 ਮੀਲ ਦੀ ਦੂਰੀ ਤੇ ਹੈ । ਇਸ ਲਈ ਉਥੇ ਇਰੀਗੇਸ਼ਨ ਦਾ ਕਦੋਂ ਤਕ ਪ੍ਰਬੰਧ ਕਰ ਦੇਣਗੇ ?

**ਮੁੱਖ ਮੰਤਰੀ** : ਇਸ ਦਾ ਇਸ ਸਵਾਲ ਨਾਲ ਕੋਈ ਸਬੰਧ ਨਹੀਂ ਹੈ । ਪਰ ਮੈਂ ਕਹਾਂਗਾ ਕਿ ਸਾਡੀ ਵੱਧ ਤੋਂ ਵੱਧ ਕੋਸ਼ਿਸ਼ ਹੈ ਕਿ ਜਿਥੇ ਪਾਣੀ ਦਿੱਤਾ ਜਾ ਸਕਦਾ ਹੋਵੇ ਉਥੇ ਦਿੱਤਾ ਜਾਵੇ । ਮੈਂ ਮਾਨਯੋਗ ਮੈਂਬਰ ਨੂੰ ਕਹਾਂਗਾ ਕਿ ਉਹ ਮੈਨੂੰ ਨੋਟ ਦੇ ਦੇਣ, ਮੈਂ ਦੇਖ ਲਵਾਂਗਾ ਅਤੇ ਜਿਥੇ ਪਾਣੀ ਦੇ ਸਕਦੇ ਹੋਏ, ਦੇਵਾਂਗੇ ।

**ਸ੍ਰੀ ਓਮ ਪ੍ਰਕਾਸ਼ ਭਾਰਦਵਾਜ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਚੀਫ ਮਨਿਸਟਰ ਸਾਹਿਬ ਦੀ ਸੇਵਾ ਵਿਚ ਬੇਨਤੀ ਕਰਾਂਗਾ ਕਿ ਉਨ੍ਹਾਂ ਦੇ ਕਹਿਣ ਦੇ ਮੁਤਾਬਿਕ 5 ਹਜ਼ਾਰ ਏਕੜ ਜ਼ਮੀਨ ਨੂੰ ਪਾਣੀ ਦਿੱਤਾ ਜਾਣਾ ਸੰਭਵ ਸੀ ਲੇਕਿਨ ਇਸ ਵੇਲੇ ਜੇ ਸਾਰੇ ਅੰਕੜੇ ਲਏ ਜਾਣ ਤਾਂ ਉਹ ਮੇਰੇ ਅੰਦਾਜ਼ੇ ਦੇ ਮੁਤਾਬਿਕ 5 ਸੌ ਏਕੜ ਤੋਂ ਵੱਧ ਨਹੀਂ ਹੋਣਗੇ । (ਵਿਘਨ) ਕੀ ਇਹ ਕੋਈ ਸਟੈਂਡ ਬਾਈ ਅਰੇਂਜ-ਮੈਂਟ ਕਰ ਕੇ ਜਾਂ ਪਾਣੀ ਦੇ ਘੰਟੇ ਵਧਾ ਕੇ 5 ਹਜ਼ਾਰ ਏਕੜ ਜ਼ਮੀਨ ਦੀ ਸਿੰਚਾਈ ਕਿੰਨੀ ਦੇਰ ਵਿਚ ਪੂਰੀ ਕਰ ਦੇਣਗੇ ?

**ਮੁੱਖ ਮੰਤਰੀ** : ਮੈਂ ਐਗਜ਼ੈਕਟ ਨਹੀਂ ਦੱਸ ਸਕਦਾ । ਮੈਂ ਆਪਣੇ ਐਕਸਪਰਟਸ ਨੂੰ ਸੱਦ ਕੇ ਕੋਸ਼ਿਸ਼ ਕਰਾਂਗਾ ਕਿ ਇਸ ਸਕੀਮ ਅਧੀਨ ਵੱਧ ਤੋਂ ਵੱਧ ਏਰੀਏ ਵਿਚ ਫਾਇਦਾ ਪਹੁੰਚਾਇਆ ਜਾਵੇ ਅਤੇ ਜੇ ਕੋਈ ਕਮੀ ਹੋਈ ਤਾਂ ਉਸ ਨੂੰ ਦੂਰ ਕੀਤਾ ਜਾਵੇ ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲਿਫਟ ਇਰੀਗੇਸ਼ਨ ਸਕੀਮ ਪਠਾਨਕੋਟ ਚੱਲ ਰਹੀ ਹੈ ਅਤੇ ਇਸ ਤਰ੍ਹਾਂ ਇਹ ਸਕੀਮ ਪੰਜਾਬ ਦੇ ਦੂਸਰੇ ਹਿੱਸਿਆਂ ਵਿਚ ਵੀ ਆਸਾਨੀ ਨਾਲ ਚੱਲ ਸਕਦੀ ਹੈ। ਬਰਾਨੀ ਇਲਾਕੇ ਵਿਚ ਪਾਣੀ ਦੇਣ ਵਾਸਤੇ ਕੀ ਇਹ ਉਥੇ ਵੀ ਲਿਫਟ ਇਰੀਗੇਸ਼ਨ ਸਕੀਮ ਨੂੰ ਚਾਲੂ ਕਰਨਗੇ ?

**ਮੁੱਖ ਮੰਤਰੀ** : ਮਹਿਕਮੇਂ ਵੱਲੋਂ ਵੀ ਸਕੀਮ ਚੱਲ ਰਹੀ ਹੈ ਪਰ ਮੈਂ ਮਾਨਯੋਗ ਮੈਂਬਰਜ਼ ਨੂੰ ਕਹਾਂਗਾ ਕਿ ਜਿਥੇ ਦਾ ਉਨ੍ਹਾਂ ਨੂੰ ਪਤਾ ਹੋਵੇ ਕਿ ਫਲਾਣੇ ਏਰੀਆ ਵਿਚ ਇਹ ਸਕੀਮ ਚੰਗੀ ਤਰ੍ਹਾਂ ਚੱਲ ਸਕਦੀ ਹੈ ਤਾਂ ਉਸ ਬਾਰੇ ਉਹ ਸੁਜੈਸ਼ਨ ਦੇਣ ਤਾਂ ਕਿ ਉਨ੍ਹਾਂ ਦੀ ਖਾਹਿਸ਼ ਦੇ ਮੁਤਾਬਿਕ ਉਨ੍ਹਾਂ ਇਲਾਕਿਆਂ ਦੀ ਜ਼ਰੂਰਤ ਦੇ ਮੁਤਾਬਿਕ ਵੱਧ ਤੋਂ ਵੱਧ ਸੇਵਾ ਕੀਤੀ ਜਾ ਸਕੇ।

---

## ਰਾਜ ਵਿਚ ਭਾਰੀ ਉਦਯੋਗ ਕਾਇਮ ਕਰਨਾ

*230. **ਸ੍ਰੀ ਹਰਬੰਸ ਲਾਲ ਖੰਨਾ** : ਕੀ ਉਦਯੋਗ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ ਕੀ ਸਰਕਾਰ ਦਾ ਨੇੜੇ ਦੇ ਭਵਿੱਖ ਵਿਚ ਰਾਜ ਵਿਚ ਭਾਰੀ ਉਦਯੋਗ ਕਾਇਮ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੋਵੇ ਤਾਂ ਕਿੰਨੇ ਸਮੇਂ ਤਕ ਇਸ ਦੇ ਕਾਇਮ ਕੀਤੇ ਜਾਣ ਦੀ ਸੰਭਾਵਨਾ ਹੈ ਅਤੇ ਕਿਹੜਾ ਉਦਯੋਗ ਲਗਾਉਣ ਦਾ ਵਿਚਾਰ ਹੈ ?

**Shri Balramji Dass Tandon :** Yes please. Punjab Government is associating itself with the Government of India in the establishment of a big electronics factory at Mohali. It is expected to be completed in 2 to 2½ years.

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਉਦਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ, ਜਿਹੜਾ ਉਨ੍ਹਾਂ ਨੇ ਇਲੈਕਟਰੋਨਿਕਸ ਫੈਕਟਰੀਜ਼ ਦੇ ਬਾਰੇ ਦੱਸਿਆ ਹੈ ਕਿ ਦੋ ਢਾਈ ਸਾਲ ਵਿਚ ਕੰਪਲੀਟ ਹੋ ਜਾਵੇਗੀ; ਇਸ ਦੀ ਰੂਪ ਰੇਖਾ ਕੀ ਹੈ ਅਤੇ ਇਹ ਕਦੋਂ ਤਕ ਸਟਾਰਟ ਹੋ ਜਾਵੇਗੀ ?

**ਮੰਤਰੀ** : ਇਸ ਬਾਰੇ ਪ੍ਰੀਲਿਮਨਰੀ ਕੰਮ ਸ਼ੁਰੂ ਹੋ ਗਿਆ ਹੈ। ਇਹ 16 ਕਰੋੜ ਰੁਪਏ ਦਾ ਪ੍ਰਾਜੈਕਟ ਹੈ ਅਤੇ ਜਿਸ ਤਰ੍ਹਾਂ ਮੈਂ ਦੱਸਿਆ ਹੈ ਇਹ ਦੋ ਢਾਈ ਸਾਲ ਵਿਚ ਕੰਪਲੀਟ ਹੋ ਜਾਵੇਗਾ।

---

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੇ 2 ਸਾਲਾਂ ਵਿਚ ਭਾਰਤ ਸਰਕਾਰ ਨੇ ਹੈਵੀ ਇੰਡਸਟਰੀ ਲਈ ਕਿੰਨੇ ਲਾਈਸੈਂਸ਼ ਦਿੱਤੇ ਸ਼ਨ ਅਤੇ ਲੈਟਰ ਆਫ਼ ਇੰਟੈਂਟ ਕਿੰਨੇ ਦਿੱਤੇ ਸਨ ? ਉਨ੍ਹਾਂ ਵਿਚੋਂ ਕਿੰਨੇ ਐਕਸਪਾਇਰ ਹੋ ਗਏ ਹਨ ਅਤੇ ਕਿੰਨੇ ਲਗਾ ਦਿੱਤੇ ਗਏ ਹਨ ਅਤੇ ਇਸ ਬਾਰੇ ਸ਼ਰਕਾਰ ਹੁਣ ਕੀ ਅਮਲ ਕਰ ਰਹੀ ਹੈ ?

**ਮੰਤਰੀ** : ਇਸ ਬਾਰੇ ਨੋਟਿਸ ਦੇ ਦਿਓ, ਮੈਂ ਸਾਰਾ ਜਵਾਬ ਦੇ ਦਿਆਂਗਾ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਸ ਗੱਲ ਦੀ ਰੋਸ਼ਨੀ ਵਿਚ ਦੱਸਣਗੇ ਕਿ ਪੰਜਾਬ ਵਿਚ ਖੰਡ ਦੀ ਮਿੱਲ ਦੀ ਜ਼ਰੂਰਤ ਹੈ। ਚੀਫ਼ ਮਨਿਸਟਰ ਸਾਹਿਬ ਨੇ ਐਲਾਨ ਕੀਤਾ ਸੀ ਕਿ ਉਹ ਇਥੇ ਖੰਡ ਦੀ ਮਿੱਲ ਲਗਾਉਣਗੇ। ਹਿੰਦੁਸਤਾਨ ਦੀ ਸਰਕਾਰ ਨੇ ਫੈਸਲਾ ਕਰ ਦਿੱਤਾ ਹੈ ਕਿ ਛੇਵੀਂ ਪਲਾਨ

[ਕਾਮਰੇਡ ਸੱਤ ਪਾਲ ਡਾਂਗ]

ਵਿਚ ਕੋਈ ਨਵੀਂ ਖੰਡ ਦੀ ਮਿੱਲ ਨਹੀਂ ਲਗਾਉਣ ਦੇਣੀ। ਇਸ ਬਾਰੇ ਪੰਜਾਬ ਵਿਚ ਡਿਸਐਪੁਆਇੰ ਟ-ਮੈਂਟ ਹੋਈ ਹੈ। ਕੀ ਇਸ ਬਾਰੇ ਸਰਕਾਰ ਕੋਈ ਕਦਮ ਚੁਕ ਰਹੀ ਹੈ ?

**ਮੰਤਰੀ** : ਮੈਂ, ਸਪੀਕਰ ਸਾਹਿਬ, ਹਾਊਸ ਦੀ ਗਿਆਤ ਵਾਸਤੇ ਦੱਸਣਾ ਚਾਹੁੰਦਾ ਹਾਂ ਕਿ ਦੋ ਖੰਡ ਦੀਆਂ ਮਿੱਲਾਂ ਵਾਸਤੇ ਕੰਮ ਸ਼ੁਰੂ ਹੋ ਚੁਕਾ ਹੈ। ਉਨ੍ਹਾਂ ਬਾਰੇ ਜਗ੍ਹਾ ਸਿਲੈਕਟ ਕਰ ਲਈ ਹੈ। ਬਾਕੀਆਂ ਦੇ ਬਾਰੇ ਗੌਰਮਿੰਟ ਆਫ਼ ਇੰਡੀਆ ਨਾਲ ਗੱਲ ਬਾਤ ਕਰ ਰਹੇ ਹਾਂ ਕਿਉਂਕਿ ਪੰਜਾਬ ਦੀ ਐਗਰੀਕਲਚਰ ਨੂੰ ਡਾਇਵਰਸ਼ਨ ਦੇਣ ਦੀ ਜ਼ਰੂਰਤ ਨੂੰ ਸਮਝਦੇ ਹੋਏ ਉਸ ਬਾਰੇ ਕੋਸ਼ਿਸ਼ ਕਰ ਰਹੇ ਹਾਂ ਕਿ ਸਾਨੂੰ ਹੋਰ ਲਾਇਸੈਂਸ ਦੇਣ ।

**ਸ੍ਰੀ ਸਪੀਕਰ** : ਇਹ ਜਿਹੜੀ 16 ਕਰੋੜ ਦੇ ਇਲੈਕਟਰੋਨਿਕਸ ਫੈਕਟਰੀ ਦੀ ਗੱਲ ਕੀਤੀ ਹੈ ਇਹ ਹੈਵੀ ਇੰਡਸਟਰੀ ਦੇ ਹੇਠ ਕਵਰ ਨਹੀਂ ਹੁੰਦੀ ਇਹ ਕੈਪੀਟਲ ਇਨਟੈਂਸਿਵ ਪ੍ਰਾਜੈਕਟ ਦੇ ਅਧੀਨ ਆਉਂਦੀ ਹੈ।

**ਮੰਤਰੀ** : ਇਸ ਬਾਰੇ ਤੁਸੀਂ ਵੀ ਜਾਣਦੇ ਹੋ ਅਤੇ ਮੈਂ ਵੀ ਜਾਣਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** : ਇਸ ਗੱਲ ਨੂੰ ਮੱਦੇ ਨਜ਼ਰ ਰੱਖਦੇ ਹੋਏ ਕਿ ਪੰਜਾਬ ਵਿਚ ਅਨ-ਇੰਪਲਾਇਮੈਂਟ ਬਹੁਤ ਹੈ ਅਤੇ ਸੈਂਟਰ ਸਾਨੂੰ ਬਹੁਤ ਸਾਰੀ ਇੰਡਸਟਰੀ ਦੇਣ ਲਈ ਤਿਆਰ ਹੈ, ਇਸ ਲਈ ਕੀ ਇਹ ਸਾਰੇ ਪੰਜਾਬ ਦਾ ਸਰਵੇ ਕਰਾਉਣਗੇ ਤਾ ਕਿ ਪਤਾ ਲਗ ਸਕੇ ਕਿ ਕਿਥੇ ਇੰਡਸਟਰੀ ਲਗਾਉਣ ਦੀ ਲੋੜ ਹੈ ਅਤੇ ਉਥੇ ਇੰਡਸਟਰੀ ਲਗਾਉਣ ਲਈ ਪੰਜਾਬ ਸਰਕਾਰ ਪ੍ਰਬੰਧ ਕਰੇਗੀ ?

**ਮੰਤਰੀ** : ਅਸੀਂ ਸਰਵੇ ਕਰਵਾ ਰਹੇ ਹਾਂ ਅਤੇ ਜਲਦੀ ਇਸ ਬਾਰੇ ਐਕਸ਼ਨ ਲੈ ਰਹੇ ਹਾਂ ।

**ਸਰਦਾਰ ਬੇਅੰਤ ਸਿੰਘ** : ਵਜ਼ੀਰ ਸਾਹਿਬ ਨੇ ਸ਼ੂਗਰ ਮਿਲਜ਼ ਦੇ ਬਾਰੇ ਗੋਲ ਮੋਲ ਜਵਾਬ ਦਿੱਤਾ ਹੈ। ਮੈਂ ਸਮਝਦਾ ਹਾਂ ਕਿ ਇਹ ਗੱਲ ਸੈਟਿਸਫੈਕਟਰੀ ਨਹੀਂ ਹੈ। ਇਹ ਜਿਹੜੀ ਇਲੈਕਟਰੋਨਿਕਸ ਦੀ ਫੈਕਟਰੀ ਲਗਾ ਰਹੇ ਹਨ ਇਸ ਸਬੰਧੀ ਮੈਂ ਉਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਹੈਵੀ ਇੰਡਸਟਰੀ ਨੂੰ ਤਰਜੀਹ ਦੇਣਾ ਚਾਹੁੰਦੇ ਹਨ ਜਾਂ ਸਮਾਲ ਸਕੇਲ ਇੰਡਸਟਰੀ ਨੂੰ ਤਰਜੀਹ ਦੇਣਾ ਚਾਹੁੰਦੇ ਹਨ ?

**ਮੰਤਰੀ** : ਜਿਥੋਂ ਤੱਕ ਤਰਜੀਹ ਦੇਣ ਦਾ ਸਵਾਲ ਹੈ ਅਸੀਂ ਜਲਦੀ ਹੀ ਇੰਡਸਟਰੀ ਦੇ ਬਾਰੇ ਪਾਲਿਸੀ ਹਾਊਸ ਸਾਹਮਣੇ, ਲੋਕਾਂ ਦੇ ਸ਼ਾਹਮਣੇ ਰੱਖਾਂਗੇ ।

---

## ਮਲੇਰਕੋਟਲਾ ਵਿਖੇ ਵੱਡੇ/ਛੋਟੇ ਉਦਯੋਗ ਲਗਾਉਣੇ

*224. **ਹਾਜੀ ਅਨਵਰ ਅਹਿਮਦ ਖਾਨ** : ਕੀ ਉਦਯੋਗ ਮੰਤਰੀ ਕਿਰਪਾ ਕਰ ਕੇ ਦੱਸਣਗੇ ਕਿ:—

(ੳ) ਕੀ ਇਹ ਹਕੀਕਤ ਹੈ ਕਿ ਮਲੇਰਕੋਟਲਾ ਅਤੇ ਇਸ ਨਾਲ ਦੇ ਲੱਗਦੇ ਖੇਤਰ ਨੂੰ ਪਛੜਿਆ ਹੋਇਆ ਖੇਤਰ ਕਰਾਰ ਦਿੱਤਾ ਗਿਆ ਹੈ ;

(ਅ) ਕੀ ਸਰਕਾਰ ਉਪਰੋਕਤ ਖੇਤਰਾਂ ਵਿਚ ਬੇਰੋਜ਼ਗਾਰੀ ਨੂੰ ਦੂਰ ਕਰਨ ਲਈ ਵੱਡੇ ਜਾਂ ਛੋਟੇ ਉਦਯੋਗ ਲਗਾਉਣ ਦਾ ਵਿਚਾਰ ਰਖਦੀ ਹੈ ?

**ਸ਼੍ਰੀ ਬਲਰਾਮ ਜੀ ਦਾਸ ਟੰਡਨ :** (ੳ) ਜੀ ਹਾਂ ।

(ਅ) ਜੀ ਹਾਂ ।

**ਹਾਜੀ ਅਨਵਰ ਅਹਿਮਦ ਖਾਨ :** ਮੈਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਮਲੇਰਕੋਟਲਾ ਦੇ ਵਿਚ ਕਿਹੜੀ ਕਿਹੜੀ ਇੰਡਸਟਰੀ ਲਗਾਉਣ ਦਾ ਖਿਆਲ ਹੈ ? ਦੂਸਰਾ ਮੈਂ ਨੰਬਰ ਆਫ ਇੰਡਸ ਟਰੀਜ਼ ਦੇ ਬਾਰੇ ਪੁਛਣਾ ਚਾਹੁੰਦਾ ਹਾਂ ਅਤੇ ਪੁਛਣਾ ਚਾਹੁੰਦਾ ਹਾਂ ਕਿ ਇਹ ਕਿੰਨੇ ਸਮੇਂ ਵਿਚ ਲੱਗ ਜਾਣਗੀਆ ?

**ਮੰਤਰੀ :** ਸਪੀਕਰ ਸਾਹਿਬ, ਮਲੇਰਕੋਟਲਾ ਦੇ ਆਸ ਪਾਸ, ਇਹ ਸਾਰਾ ਸੰਗਰੂਰ ਜ਼ਿਲ੍ਹੇ ਵਿਚ ਆਉਂਦਾ ਹੈ, ਇਹ ਸੈਂਟਰਲ ਗੌਰਮਿੰਟ ਦੀ ਤਰਫੋਂ ਬੈਕਵਰਡ ਏਰੀਆ ਡਿਕਲੇਅਰ ਕੀਤਾ ਹੋਇਆ ਹੈ । ਉਸ ਲਈ ਜਿਹੜੀਆਂ ਅਸੀਂ ਸਕੀਮਾਂ ਚਲਾ ਰਹੇ ਹਾਂ ਉਹ ਇਸ ਤਰ੍ਹਾਂ ਹਨ—ਕਾਟਨ ਸਪਿਨਿੰਗ ਮਿੱਲਜ਼, ਸਟੀਲ ਸਟਰਿੱਪਸ, ਮੇਜ਼ ਸਟਾਰਕ ਗੁਲੂਕੋਜ਼, ਸੇਫਟੀ ਸ਼ੂਜ਼ ਅਤੇ ਹਾਈਡਰਾਲਿਕਸ ਬਰੇਕਸ ਫਾਰ ਐਟੋਮੋਬਾਈਲ । ਇਸ ਕਿਸਮ ਦੀਆਂ ਇੰਡਸਟਰੀਜ਼ ਹਨ। ਬਾਕੀ ਇਸੇ ਤਰ੍ਹਾਂ ਹੋਰ ਵੀ ਵਿਚਾਰ ਅਧੀਨ ਹਨ । ਕਈ ਪ੍ਰਾਈਵੇਟ ਲੋਕ ਵੀ ਲਗਾਉਣਾ ਚਾਹੁੰਦੇ ਹਨ ਉਸ ਵਾਸਤੇ ਵੀ ਅਸੀਂ ਪ੍ਰੋਤਸਾਹਨ ਦੇ ਰਹੇ ਹਾਂ ।

**ਕਾਮਰੇਡ ਸੱਤ ਪਾਲ ਡਾਂਗ :** ਸਪੀਕਰ ਸਾਹਿਬ, ਇਸ ਸਵਾਲ ਦੇ ਪਾਰਟ (ਅ) ਵਿਚ ਇਹ ਸੀ ਕਿ–

Whether the Government propose to instal heavy or small industries,....

ਇਨ੍ਹਾਂ ਨੇ ਕਿਹਾ ਹੈ ਕਿ 'ਹਾਂ ਜੀ'। ਹੁਣ ਜਿਹੜੇ ਇਨ੍ਹਾਂ ਨੇ ਨਾਮ ਦੱਸੇ ਹਨ ਇਨ੍ਹਾਂ ਵਿਚ ਹੈਵੀ ਇੰਡਸ-ਟਰੀ ਤਾਂ ਕੋਈ ਹੈ ਹੀ ਨਹੀਂ। ਪੰਜਾਬ ਦੇ ਵਿਚ ਵੱਡੀ ਔਰ ਹੈਵੀ ਇੰਡਸਟਰੀਜ਼ ਦੇ ਸਿਲਸਿਲੇ ਵਿਚ ਅੱਗੇ ਵੀ ਪੰਜਾਬ ਨੂੰ ਜਿੰਨੀ ਮਿਲਣੀ ਚਾਹੀਦੀ ਹੈ ਉਹ ਨਹੀਂ ਮਿਲੀ। ਇਹ ਕਿੰਨੀ ਦੇਰ ਤੋਂ ਕਹਿ ਰਹੇ ਹਨ ਕਿ ਇੰਡਸਟਰੀਅਲ ਨੀਤੀ ਦਾ ਐਲਾਨ ਕਰਾਂਗੇ ਪਰ ਇਹ ਪਤਾ ਨਹੀਂ ਕਦੋਂ ਕਰਨਗੇ। ਹਿੰਦੁਸਤਾਨ ਦੇ ਇਕ ਜ਼ਿੰਮੇਵਾਰ ਮਨਿਸਟਰ ਸਾਹਿਬ ਨੇ ਇਹ ਐਲਾਨ ਕੀਤਾ ਸੀ ਕਿ ਜਿਹੜੀ ਹੈ ਉਹ ਵੀ ਖ਼ਤਮ ਕਰ ਦੇਣੀ ਚਾਹੀਦੀ ਹੈ। ਮੈਂ ਮਨਿਸਟਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਹੁਣ ਹੈਵੀ ਇੰਡਸਟਰੀ ਦੇ ਬਾਰੇ ਇਨ੍ਹਾਂ ਦੇ ਕੋਈ ਦਿਮਾਗ ਵਿਚ ਹੈ ਜਾਂ ਨਹੀਂ ; ਜੇ ਹੈ ਤਾਂ ਕੋਈ ਸਰਵੇ ਕਰਵਾ ਕੇ ਜਲਦੀ ਹੀ ਲਗਵਾਉਣਗੇ ? ਮਲੇਰਕੋਟਲਾ ਲਗੇ ਜਾਂ ਕਿਧਰੇ ਹੋਰ ਲਗੇ ਪਰ ਉਸ ਦੇ ਐਡਵਾਂਟੇਜ ਕੀ ਹਨ ਫੈਕਟਰ ਕੀ ਹਨ, ਇਹ ਪਤਾ ਲਗਣੇ ਚਾਹੀਦੇ ਹਨ ?

**ਮੰਤਰੀ :** ਸਪੀਕਰ ਸਾਹਿਬ ਮੈਂ ਪਹਿਲਾਂ ਹੀ ਦੱਸ ਚੁਕਿਆ ਹਾਂ ਕਿ ਅਸੀਂ ਹਰ ਲਿਹਾਜ਼ ਨਾਲ ਸੂਬੇ ਨੂੰ ਇੰਡਸਟਰੀਆਲਾਈਜ਼ ਕਰਨਾ ਚਾਹੁੰਦੇ ਹਾਂ। ਹੈਵੀ ਇੰਡਸਟਰੀਜ਼ ਨੂੰ ਵੀ ਅਸੀਂ ਪ੍ਰੋਤਸਾਹਨ ਦੇਣਾ ਹੈ ਪਰ ਸੱਭ ਤੋਂ ਜ਼ਿਆਦਾ ਅਸੀਂ ਛੋਟੀ ਇੰਡਸਟਰੀਜ਼ ਨੂੰ ਪ੍ਰੋਤਸਾਹਨ ਦੇਣਾ ਹੈ । ਜਿਹੜੀਆਂ ਚੀਜ਼ਾਂ ਇਸ ਨੂੰ ਪ੍ਰੋਤਸਾਹਨ ਦੇਣ ਲਈ ਦੇਣੀਆਂ ਚਾਹੀਦੀਆਂ ਹਨ ਉਨ੍ਹਾਂ ਦੇ ਲਈ ਅਸੀਂ ਕਦਮ ਚੁਕ ਰਹੇ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** : ਕੀ ਮਨਿਸਟਰ ਸਾਹਿਬ ਕਿਰਪਾ ਕਰਕੇ ਦੱਸਣਗੇ ਕਿ ਜਿਹੜੀ ਇਨ੍ਹਾਂ ਨੇ ਹੁਣ ਇਨਫਰਮੇਸ਼ਨ ਦਿਤੀ ਹੈ ਉਸ ਦੇ ਮੁਤਾਬਕ ਮਾਲੇਰਕੋਟਲੇ ਵਲ ਕਾਫੀ ਧਿਆਨ ਦਿੱਤਾ ਗਿਆ ਲਗਦਾ ਹੈ । ਪਿਛਲੀ ਸਰਕਾਰ ਵੀ ਮਾਲੇਰਕੋਟਲਾ ਤੇ ਕਾਫੀ ਮਿਹਰਬਾਨ ਰਹੀ ਹੈ । ਜਿਸ ਤਰ੍ਹਾਂ ਮੈਂ ਪਹਿਲਾਂ ਵੀ ਅਰਜ਼ ਕੀਤੀ ਹੈ ਕਿ ਇਸ ਤਰ੍ਹਾਂ ਹੀ ਬਾਕੀ ਜ਼ਿਲ੍ਹਿਆਂ ਵਿਚ ਵੀ ਜਿੱਥੇ ਜਿੱਥੇ ਇੰਡਸਟਰੀ ਲਗ ਸਕਦੀ ਹੈ ਭਾਰਤ ਸਰਕਾਰ ਨਾਲ ਗਲ-ਬਾਤ ਕਰ ਕੇ ਉਥੇ ਉਥੇ ਇੰਡਸਟਰੀ ਲਗਾਉਣ ਦੇ ਕੋਈ ਯਤਨ ਕਰਨਗੇ ? (ਵਿਘਨ)

(ਕੋਈ ਉੱਤਰ ਨਹੀਂ ਦਿੱਤਾ ਗਿਆ)

---

**Exemption of Agricultural Instruments and Machinery from the Taxes**

***244. Sardar Naranjan Singh Seron :** Will the Minister for Excise and Taxation be pleased to state whether there is any proposal under the consideration of the Government to exempt the farmers from the payment of State taxes which they have to pay on the purchase of agricultural instruments and machinery; if so, the details thereof ?

**ਸ੍ਰੀ ਹਿੱਤ ਅਭਿਲਾਸ਼ੀ** : ਨਹੀਂ । ਪਰ ਖੇਤੀ ਦੇ ਸੰਦ ਪਹਿਲਾਂ ਹੀ ਵਿਕਰੀ ਕਰ ਤੋਂ ਮੁਕਤ ਹਨ ।

**ਸਰਦਾਰ ਨਰੰਜਨ ਸਿੰਘ ਸੇਰੋਂ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਪੰਜਾਬ ਵਿਚ ਕਿੰਨੇ ਕਾਰਖਾਨੇ ਹਨ ਜੋ ਇਹ ਸੰਦ ਬਣਾਉਂਦੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਇਸ ਸਵਾਲ ਵਿਚੋਂ ਪੈਦਾ ਨਹੀ ਹੁੰਦਾ । ਇਹ ਤਾਂ ਇੰਡਸਟਰੀਜ਼ ਮਨਿਸਟਰ ਸਾਹਿਬ ਹੀ ਦੱਸ ਸਕਦੇ ਹਨ । ਮੈਂ ਤਾਂ ਵਿਕਰੀ ਕਰ ਦੀ ਗੱਲ ਕੀਤੀ ਹੈ । (ਵਿਘਨ)

**ਸ੍ਰੀ ਸਪੀਕਰ** : ਸੇਰੋਂ ਸਾਹਿਬ, ਤੁਸੀਂ ਇਸ ਗੱਲ ਦਾ ਲਿਖਤੀ ਨੋਟਿਸ ਮਨਿਸਟਰ ਸਾਹਿਬ ਨੂੰ ਦੇ ਦਿਓ ।

**ਸਰਦਾਰ ਬੇਅੰਤ ਸਿੰਘ** : ਕੀ ਮਨਿਸਟਰ ਸਾਹਿਬ ਦੱਸਣ ਦੀ ਖੇਚਲ ਕਰਨਗੇ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਐਗਰੀਕਲਚਰਲ ਸੰਦਾਂ ਤੇ ਕੋਈ ਟੈਕਸ ਨਹੀਂ ਹੈ ਲੇਕਿਨ ਟਰੈਕਟਰ ਦੇ ਸੰਦਾਂ ਤੇ ਬੜਾ ਭਾਰੀ ਟੈਕਸ ਹੈ, ਕੀ ਉਸ ਟੈਕਸ ਨੂੰ ਘਟਾਉਣ ਦਾ ਯਤਨ ਕਰਨਗੇ ਜਾਂ ਉਸ ਨੂੰ ਖ਼ਤਮ ਕਰਨ ਦੀ ਕੋਸ਼ਿਸ਼ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਜਿਹੜੇ ਟਰੈਕਟਰ ਇਥੇ ਦੇ ਬਣੇ ਹਨ ਉਨ੍ਹਾਂ ਦੇ ਲਈ 1 ਫੀ ਸਦੀ ਟੈਕਸ ਹੈ ਜਿਹੜਾ ਮੇਰਾ ਖਿਆਲ ਹੈ ਕਿ ਹਿੰਦੁਸਤਾਨ ਵਿਚ ਸੱਭ ਤੋਂ ਘੱਟ ਹੈ ਪਰ ਜਿਹੜੇ ਇਮਪੋਰਟਿਡ ਹਨ ਉਨ੍ਹਾਂ ਤੇ 4 ਫੀ ਸਦੀ ਟੈਕਸ ਹੈ ਅਤੇ ਇਹ ਪਹਿਲਾਂ ਹੀ ਬਹੁਤ ਘੱਟ ਹੈ। ਇਸ ਦੇ ਉਪਰ ਸਰਕਾਰ ਕੋਈ ਵਿਚਾਰ ਨਹੀਂ ਕਰ ਰਹੀ ।

**ਕਾਮਰੇਡ ਦਰਸ਼ਨ ਸਿੰਘ ਕਨੇਡੀਅਨ** : ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੇ ਇਲੈਕਸ਼ਨ ਮੈਨੀਫੈਸਟੋ ਵਿਚ ਇਹ ਗੱਲ ਸੀ ਕਿ ਇਮਪੋਰਟਿਡ ਟਰੈਕਟਰਜ਼ ਜਿਹੜੇ ਹਨ ਉਨ੍ਹਾਂ ਦੀਆਂ ਕੀਮਤਾਂ ਘਟਾ-ਈਆਂ ਜਾਣਗੀਆਂ ਅਤੇ ਇਨ੍ਹਾਂ ਤੇ ਹਰ ਤਰ੍ਹਾਂ ਦੇ ਟੈਕਸ ਖ਼ਤਮ ਕਰ ਦੇਵਾਂਗੇ। ਮੈਂ ਮਨਿਸਟਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਉਪਰੋਂ ਟੈਕਸ ਨੂੰ ਜੜ੍ਹੋਂ ਉਖਾੜਨ ਲਈ ਸਰਕਾਰ ਕੀ ਕਦਮ ਚੁੱਕ ਰਹੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਲਈ ਨੋਟਿਸ ਦੀ ਲੋੜ ਹੈ।

**ਕਾਮਰੇਡ ਸੱਤਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਸੈਂਟਰ ਦੀ ਸਰਕਾਰ ਨੇ ਕੋਲੇ ਔਰ ਤੇਲ ਦੇ ਉਤੇ ਜਿਹੜਾ ਨਵਾਂ ਟੈਕਸ ਠੋਕ ਦਿੱਤਾ ਹੈ ਉਸ ਦੇ ਨਾਲ ਖੇਤੀਬਾੜੀ ਤੇ ਬੜਾ ਭਾਰੀ ਅਸਰ ਹੋਣਾ ਹੈ। ਸਰਦਾਰ ਬਲਵੰਤ ਸਿੰਘ ਨੇ ਕੋਲੇ ਅਤੇ ਡੀਜ਼ਲ ਦੇ ਬਾਰੇ ਪ੍ਰੋਟੈਸਟ ਵੀ ਕੀਤਾ ਸੀ। ਕੀ ਇਸ ਦੇ ਬਾਰੇ ਪੰਜਾਬ ਸਰਕਾਰ ਸੈਂਟਰ ਦੀ ਸਰਕਾਰ ਨਾਲ ਗਲ ਬਾਤ ਕਰੇਗੀ ਕਿ ਕੋਈ ਇਹੋ ਜਿਹਾ ਟੈਕਸ ਨਾ ਲਗੇ ਜਿਸ ਨਾਲ ਖੇਤੀਬਾੜੀ ਤੇ ਕੋਈ ਖਰਚਾ ਵੱਧੇ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚੋਂ ਤਾਂ ਇਹ ਸਪਲੀਮੈਂਟਰੀ ਪੈਦਾ ਨਹੀਂ ਹੁੰਦਾ।

---

**Limit of Municipal Corporation, Amritsar.**

***240. Sardar Kirpal Singh** : Will the Minister for Finance be pleased to state :—

(a) whether there is any proposal under the consideration of the Government to include Chheharta within the limits of the Municipal Corporation of Amritsar ;

(b) if the answer to part (a) above be in the affirmative, the time by which the proposal is likely to be finalised ;

(c) whether any objections/suggestions to the said proposal were invited; if so, the action taken thereon ?

**ਸਰਦਾਰ ਬਲਵੰਤ ਸਿੰਘ** : (ੳ) ਹਾਂ ਜੀ।

(ਅ) ਪੰਜਾਬ ਸਰਕਾਰ ਛੇਹਰਟਾ ਨੂੰ ਨਗਰ ਨਿਗਮ, ਅੰਮ੍ਰਿਤਸਰ ਦੀ ਹੱਦ ਵਿੱਚ ਸ਼ਾਮਲ ਕਰਨ ਬਾਰੇ ਸਵਾਲ ਉਤੇ ਪੰਜਾਬ ਮਿਉਂਸਿਪਲ ਕਾਰਪੋਰੇਸ਼ਨ ਐਕਟ, 1976 ਦੀ ਸੋਧ ਕਰਨ ਉਪਰੰਤ ਵਿਚਾਰ ਕਰੇਗੀ।

(ੲ) ਹਾਂ ਜੀ। ਇਨ੍ਹਾਂ ਇਤਰਾਜ਼ਾਂ/ਸੁਝਾਵਾਂ ਦੇ ਉਤੇ ਗੌਰ ਉਪਰੋਕਤ ਲਿਖਤ ਕਾਨੂੰਨ ਦੀ ਸੋਧ ਤੋਂ ਬਾਅਦ ਕੀਤਾ ਜਾਵੇਗਾ।

**ਸਰਦਾਰ ਕਿਰਪਾਲ ਸਿੰਘ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਕਿਰਪਾ ਕਰਨਗੇ ਕਿ ਕਾਨੂੰਨ ਵਿਚ ਲੋੜੀਂਦੀ ਸੋਧ ਜੋ ਕਰਨੀ ਹੈ ਉਹ ਇਸੇ ਸੈਸ਼ਨ ਵਿਚ ਹੀ ਕਰਨਗੇ ਤਾਂ ਕਿ ਛੇਹਰਟਾ ਨੂੰ ਅੰਮ੍ਰਿਤ-ਸਰ ਮਿਉਂਸਪਲ ਕਾਰਪੋਰੇਸ਼ਨ ਵਿਚ ਸ਼ਾਮਲ ਕੀਤਾ ਜਾਵੇ ਅਤੇ ਛੇਹਰਟਾ ਦੇ ਲੋਕਾਂ ਨੂੰ ਸੁਖ ਦਾ ਸਾਹ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਬਹੁਤ ਛੇਤੀ ਹੀ ਸੋਧ ਕੀਤੀ ਜਾਵੇਗੀ। ਉਸ ਕਾਨੂੰਨ ਨੂੰ ਸੋਧਣ ਲਈ ਕੈਬਨਿਟ ਦੀ ਮਨਜ਼ੂਰੀ ਮਿਤੀ 15 ਫਰਵਰੀ, 1978 ਨੂੰ ਮਿਲ ਗਈ ਹੈ। ਇਸੇ ਸੈਸ਼ਨ ਵਿਚ ਬਿਲ ਲਿਆ ਕੇ ਤਜਵੀਜ਼ ਕੀਤਾ ਜਾਵੇਗਾ ਔਰ ਛੇਹਰਟਾ ਅਤੇ ਅੰਮ੍ਰਿਤਸਰ ਦੇ ਲੋਕਾਂ ਦੀ ਮੰਗ ਨੂੰ ਪੂਰਾ ਕੀਤਾ ਜਾਵੇਗਾ। (ਥੰਪਿੰਗ)

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਛੇਹਰਟਾ ਦੀ ਜਿਹੜੀ ਮੰਗ ਦਾ ਜ਼ਿਕਰ ਕੀਤਾ ਹੈ ਕਿ ਇਸ ਨੂੰ ਅੰਮ੍ਰਿਤਸਰ ਕਾਰਪੋਰੇਸ਼ਨ ਵਿਚ ਸ਼ਾਮਲ ਕੀਤਾ ਜਾਵੇ, ਕੀ ਮਨਿਸਟਰ ਸਾਹਿਬ ਦੱਸਣਗੇ ਕਿ ਉਥੇ ਦੀ ਮਿਉਂਸਪਲ ਕਮੇਟੀ ਨੇ ਇਸ ਗਲ ਨੂੰ ਅਪੋਜ਼ ਕੀਤਾ ਹੈ ਅਤੇ ਕਿਹਾ ਹੈ ਕਿ ਅੰਮ੍ਰਿਤਸਰ ਦੀ ਮਿਉਂਸਪਲ ਕਾਰਪੋਰੇਸ਼ਨ ਵਿਚ ਨਾ ਸ਼ਾਮਲ ਕੀਤਾ ਜਾਵੇ, ਕੀ ਇਹ ਠੀਕ ਹੈ ?

**ਮੰਤਰੀ** : ਸਪੀਕਰ ਸਾਹਿਬ, ਛੇਹਰਟਾ ਵਿਚ ਤਾਂ ਇਸ ਵੇਲੇ ਮਿਉਂਸਪਲ ਕਮੇਟੀ ਹੀ ਕੋਈ ਨਹੀਂ ਹੈ ਅਤੇ ਇਸ ਵੇਲੇ ਉਥੇ ਐਡਮਨਿਸਟਰੇਟਰ ਹੈ । (ਵਿਘਨ) (ਹਾਸਾ)

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਕੀ ਇਹ ਹਕੀਕਤ ਹੈ ਕਿ ਪਿਛਲੀ ਸਰਕਾਰ ਨੇ ਛੇਹਰਟਾ ਨੂੰ ਅੰਮ੍ਰਿਤਸਰ ਕਾਰਪੋਰੇਸ਼ਨ ਵਿਚ ਮਰਜ ਕਰਨ ਲਈ ਇਕ ਨੋਟੀਫੀਕੇਸ਼ਨ ਜਾਰੀ ਕੀਤਾ ਸੀ ਅਤੇ ਹਾਈ ਕੋਰਟ ਦੇ ਵਿਚੋਂ ਪਿਛਲੀ ਸਰਕਾਰ ਹਾਰ ਗਈ ਸੀ ਔਰ ਇਸੇ ਕਰ ਕੇ ਇਹ ਮਰਜਰ ਨਹੀਂ ਹੋਈ। ਹੁਣ ਇਨ੍ਹਾਂ ਨੇ ਫਿਰ ਨੋਟੀਫੀਕੇਸ਼ਨ ਜਾਰੀ ਕੀਤੀ ਅਤੇ ਓਬਜੈਕਸ਼ਨਜ਼ ਇਨਵਾਈਟ ਕੀਤੇ ਹਨ। ਕੀ ਮਨਿਸਟਰ ਸਾਹਿਬ ਦੱਸਣਗੇ ਕਿ ਛੇਹਰਟਾ ਦੇ ਲੋਕਾਂ ਨੇ ਕਿੰਨੇ ਓਬਜੈਕਸ਼ਨਜ਼ ਇਸ ਤਜਵੀਜ਼ ਦੇ ਖਿਲਾਫ਼ ਭੇਜੇ ਹਨ ?

**ਮੰਤਰੀ** : ਸਪੀਕਰ ਸਾਹਿਬ, ਇਸ ਵੇਲੇ ਇਹ ਤਾਂ ਨਹੀਂ ਦੱਸਿਆ ਜਾ ਸਕਦਾ ਕਿ ਛੇਹਰਟਾ ਦੇ ਲੋਕਾਂ ਨੇ ਕਿੰਨੇ ਓਬਜੈਕਸ਼ਨਜ਼ ਕੀਤੇ ਹਨ। ਮੇਰੇ ਪਾਸ ਓਬਜੈਕਸ਼ਨਜ਼ ਅਤੇ ਸੁਜੈਸ਼ਨਜ਼ ਦੀ ਕੁੱਲ ਤਾਦਾਦ ਹੈ ਜਿਹੜੀ ਕਿ 6,300 ਦੇ ਕਰੀਬ ਹੈ । ਇਸ ਵੇਲੇ ਅਲਹਿਦਾ ਅਲਹਿਦਾ ਨਹੀਂ ਦੱਸਿਆ ਜਾ ਸਕਦਾ। (ਵਿਘਨ) ਸਰ, ਮੈਂ ਤਾਂ ਇੰਨਾ ਤਾਂ ਹੀ ਕਹਿ ਸਕਦਾ ਹਾਂ ਕਿ ਅੰਮ੍ਰਿਤਸਰ ਔਰ ਛੇਹਰਟਾ ਦੇ ਲੋਕਾਂ ਦੀ ਬੜੀ ਵੱਡੀ ਮੰਗ ਹੈ ਕਿ ਛੇਹਰਟਾ ਨੂੰ ਅੰਮ੍ਰਿਤਸਰ ਮਿਉਂਸਪਲ ਕਾਰਪੋਰੇਸ਼ਨ ਵਿਚ ਸ਼ਾਮਲ ਕੀਤਾ ਜਾਵੇ ।

**ਸਰਦਾਰ ਉਮਰਾਓ ਸਿੰਘ** : ਕੀ ਮਨਿਸਟਰ ਸਾਹਿਬ ਇਸ ਗੱਲ ਦੇ ਲਈ ਰਿਫਰੈਂਡਮ ਕਰਾਉਣ ਲਈ ਤਿਆਰ ਹਨ ਕਿ ਛੇਹਰਟਾ ਦੇ ਲੋਕ ਇਸ ਦੇ ਹੱਕ ਵਿਚ ਹਨ ਜਾਂ ਖਿਲਾਫ਼ ਹਨ ?

**Mr. Speaker** . Sardar Umrao Singh ji, I think he has already mentioned it.

**ਸਰਦਾਰ ਉਮਰਾਓ ਸਿੰਘ** : ਸਪੀਕਰ ਸਾਹਿਬ, ਮੇਰੇ ਕੋਲ ਬਹੁਤ ਸਾਰੇ ਓਬਜੈਕਸ਼ਨਜ਼ ਆਏ ਸੀ ਇਸੇ ਲਈ ਇਹ ਮਰਜਰ ਨਹੀਂ ਹੋਈ । (ਵਿਘਨ)

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਦਾਰ ਉਮਰਾਓ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਕੋਲ ਜਿਹੜੇ ਓਬਜੈਕਸ਼ਨਜ਼ ਜਾਂ ਰਿਪ੍ਰੈਜ਼ੈਂਟੇਸ਼ਨਜ਼ ਇਸ ਬਾਰੇ ਵਿਚ ਆਈਆਂ ਹਨ ਉਹ ਮੈਨੂੰ ਭੇਜ ਦੇਣ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਜਿਹੜੀ ਪਾਪੂਲਰ ਕਮੇਟੀ ਬਣੀ ਸੀ ਔਰ ਜਿਹੜ ਕਿ ਸਰਦਾਰ ਬਲਵੰਤ ਸਿੰਘ ਨੇ ਤੋੜੀ ਹੈ ਉਨ੍ਹਾਂ ਨੇ ਜਿਹੜੇ ਓਬਜੈਕਸ਼ਨਜ਼ ਦਿਤੇ ਸਨ, ਉਹ ਕੀ ਸਨ ? ਕੀ ਲੋਕ ਮੰਨਦੇ ਹਨ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕੋਈ ਕਮੇਟੀ ਨਹੀਂ ਤੋੜੀ। ਇਸ ਸਦਨ ਨੇ ਸਾਰੀਆਂ ਕਮੇਟੀਆਂ ਤੋੜੀਆਂ ਹਨ ।

**ਕਾਮਰੇਡ ਸੱਤ ਪਾਲ ਡਾਂਗ** : ਕੀ ਮਨਿਸਟਰ ਸਾਹਿਬ ਦੱਸਣਗੇ ਕਿ ਇਹ ਓਬਜੈਕਸ਼ਨਜ਼ ਕਿੰਨੇ ਹਨ ਕਿ ਮਰਜ ਨਾ ਹੋਵੇ ਅਤੇ ਸੁਜੈਸ਼ਨਜ਼ ਕਿੰਨੀਆਂ ਹਨ ? ਇਹ ਵੱਖ ਵੱਖ ਇਸ ਕਰ ਕੇ ਨਹੀਂ ਦੇ ਸਕਦੇ ਕਿ ਇਹ ਸਾਰੇ ਓਬਜੈਕਸ਼ਨਜ਼ ਹੀ ਹਨ ਅਤੇ ਛੇਹਰਟਾ ਦੇ ਲੋਕ ਸਾਰੇ ਹੀ ਇਸ ਦੇ ਖਿਲਾਫ਼ ਹਨ । ਉਨ੍ਹਾਂ

ਲੋਕਾਂ ਨੇ ਇਨ੍ਹਾਂ ਨੂੰ ਅਤੇ ਚੀਫ ਮਨਿਸਟਰ ਸਾਹਿਬ ਨੂੰ ਲਿਖ ਕੇ ਰਿਫਰੈਂਡਮ ਕਰਾਉਣ ਲਈ ਕਿਹਾ ਅਤੇ ਕਿਹਾ ਕਿ extraneous reasons politically motivated ਹੋਣ ਕਾਰਨ ਜਨਤਾ ਪਾਰਟੀ ਦੇ ਦਬਾਅ ਹੇਠਾਂ ਇਹ ਗਲ ਕੀਤੀ ਗਈ ਹੈ। ਕੀ ਇਹ ਹਕੀਕਤ ਹੈ, ਜਾਂ ਨਹੀਂ ? (ਵਿਘਨ)

(ਕੋਈ ਉੱਤਰ ਨਹੀਂ ਦਿੱਤਾ ਗਿਆ)

---

**Rates of Paddy and Basmati in the State**

***254. Comrade Harbans Singh Bika** : Will the Minister of Food and Supplies be pleased to state:—

(a) whether Paddy and Basmati fetch the prices according to the schedule of rates fixed by the Government in the markets in the State ;

(b) if the reply to part (a) above be in the affirmative, the detail of minimum and average rates fetched by Paddy and Basmati in the markets of Jullundur during the year 1977 ?

**ਸਰਦਾਰ ਹਰਭਜਨ ਸਿੰਘ** : (ੳ) ਹਾਂ, ਪੈਡੀ ਅਤੇ ਬਾਸਮਤੀ ਨੇ ਸਟੇਟ ਦੀਆਂ ਮੰਡੀਆਂ ਵਿਚ ਮਿਥੇ ਹੋਏ ਸ਼ੈਡਿਊਲ ਰੇਟਾਂ ਅਤੇ ਨਿਰਧਾਰਤ ਸਪੈਸੀਫਿਕੇਸ਼ਨਾਂ ਮੁਤਾਬਿਕ ਮੁਲ ਪ੍ਰਾਪਤ ਕੀਤਾ ਹੈ ।

(ਅ) ਆਈ. ਆਰ. 8 ਅਤੇ ਬਾਸਮਤੀ ਜੀਰੀ ਦੇ ਜਲੰਧਰ ਦੀਆਂ ਮੰਡੀਆਂ ਵਿਚ ਘੱਟੋ ਘੱਟ ਅਤੇ ਔਸਤ ਭਾਅ ਹੇਠ ਪ੍ਰਕਾਰ ਦਰਸਾਏ ਜਾਂਦੇ ਹਨ:—

| ਮਿਤੀ | | ਬਾਸਮਤੀ | | ਆਈ. ਆਰ. 8 | |
|---|---|---|---|---|---|
| | | ਘੱਟੋ ਘੱਟ | ਔਸਤ | ਘੱਟੋ ਘੱਟ | ਔਸਤ |
| 15 ਅਕਤੂਬਰ, 1977 | .. | — | — | 73 | 76.12 |
| 31 ਅਕਤੂਬਰ, 1977 | .. | 110 | 115.40 | 76 | 77.16 |
| 15 ਨਵੰਬਰ, 1977 | .. | 110 | 120 | 76.50 | 77.07 |
| 30 ਨਵੰਬਰ, 1977 | .. | 118 | 127.60 | 77 | 77.92 |
| 15 ਦਸੰਬਰ, 1977 | .. | 120 | 132.33 | 77 | 80.50 |
| 30 ਦਸੰਬਰ, 1977 | .. | 136 | 143 | 80 | 81.62 |

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਜਿਹੜੇ ਐਫ. ਸੀ. ਆਈ. ਦੇ ਕੁਆਲਿਟੀ ਇਨਸਪੈਕਟਰ ਹਨ ਉਹ ਮਿੱਲ ਮਾਲਕਾਂ ਨਾਲ ਮਿਲ ਜਾਂਦੇ ਹਨ ਜਿਸ ਕਰ ਕੇ ਕਿਸਾਨਾਂ ਨੂੰ ਠੀਕ ਭਾਅ ਨਹੀਂ ਮਿਲਦਾ। ਕੀ ਮੰਤਰੀ ਸਾਹਿਬ ਇਸ ਬਾਰੇ ਕੋਈ ਉਪਰਾਲਾ ਕਰਨਗੇ ਤਾ ਕਿ ਕਿਸਾਨਾਂ ਨੂੰ ਠੀਕ ਭਾਅ ਮਿਲ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਾਰੀਆਂ ਮੰਡੀਆਂ ਵਿਚ ਮਸ਼ੀਨਾਂ ਰਖੀਆਂ ਹੋਈਆਂ ਹਨ ਉਹ ਮਸ਼ੀਨਾਂ ਇਹ ਦਸਦੀਆਂ ਹਨ ਕਿ ਕਿੰਨਾਂ ਮੁਆਇਸਚਰ ਹੈ, ਇਸ ਤੋਂ ਇਲਾਵਾ ਹਰ ਮੰਡੀ ਵਿਚ ਇਨਸਪੈਕਟਰ ਹੈ ਜਿਹੜਾ ਕਿ ਇਸ ਗਲ ਨੂੰ ਚੈਕ ਕਰਦਾ ਹੈ ਤਾਕਿ ਕਿਸਾਨਾਂ ਨੂੰ ਠੀਕ ਭਾਅ ਮਿਲੇ। ਝੋਨਾ ਜ਼ਿਆਦਾ ਤਰ ਸ਼ੈਲਰਜ਼ ਵਾਲੇ ਹੀ ਖਰੀਦ ਕਰਦੇ ਹਨ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਨਮੀ ਦੀ ਮਸ਼ੀਨ ਦੀ ਆੜ ਵਿਚ ਜ਼ਿਮੀਂਦਾਰਾਂ ਨੂੰ, ਕਿਸਾਨਾਂ ਨੂੰ ਭਾਅ ਘੱਟ ਮਿਲਦਾ ਹੈ ਇਸ ਦਾ ਕੋਈ ਪਰਬੰਧ ਕਰਨ ਤਾ ਕਿ ਕਿਸਾਨਾਂ ਨੂੰ ਭਾਅ ਠੀਕ ਮਿਲ ਸਕੇ ਕਿਉਂਕਿ ਕਿਸਾਨਾਂ ਨੂੰ ਤਾਂ ਮਸ਼ੀਨਾਂ, ਵੇਖਣੀਆਂ ਹੀ ਨਹੀਂ ਆਉਂਦੀਆਂ ?

**ਮੰਤਰੀ** : ਸਪੀਕਰ ਸਾਹਿਬ, ਇਸ ਦੇ ਮੁਤੱਲਕ ਮੈਂਬਰ ਸਾਹਿਬਾਨ ਜੋ ਵੀ ਸੁਝਾਅ ਦੇਣਗੇ ਉਸ ਤੇ ਵਿਚਾਰ ਕਰ ਲਵਾਂਗੇ।

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਨੇ ਮੁਆਇਸਚਰ ਦੇ ਬਾਰੇ ਕਿਹਾ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਘੱਟੋ ਘੱਟ ਭਾਅ ਜਿਹੜਾ ਕਿ 79 ਰੁਪਏ ਹੈ ਉਹ ਨਹੀਂ ਮਿਲਿਆ ਔਰ ਨਾ ਮਿਲਣ ਦੇ ਕੀ ਕਾਰਣ ਹਨ ; ਇਸ ਤੋਂ ਇਲਾਵਾ ਇਨ੍ਹਾਂ ਦੇ ਮੁਆਇਸਚਰ ਦਾ ਕੀ ਤਰੀਕਾ ਹੈ ਉਹ ਵੀ ਦੱਸ ਦੇਣ ?

**ਮੰਤਰੀ** : ਸਪੀਕਰ ਸਾਹਿਬ, ਇਹ ਠੀਕ ਹੈ ਕਿ ਭਾਅ 79 ਰੁਪਏ ਮੁਕੱਰਰ ਕੀਤਾ ਸੀ ਪਰ ਇਸ ਦੇ ਵਿਚ ਗਰੇਡੇਸ਼ਨ ਹੋ ਜਾਂਦੀ ਹੈ ਅਤੇ ਮੁਆਇਸਚਰ ਕੱਟ ਵੀ ਵਗਦੀ ਹੈ। ਮੁਆਇਸਚਰ ਕੱਟ 15 ਤੋਂ 18 ਤਕ 1.25 ਰੁਪਏ ਅਤੇ ਉਸ ਤੋਂ ਅਗੇ 18 ਤੋਂ 20 ਤਕ ਹੋਰ 1.25 ਰੁਪਏ ਅਤੇ 20 ਤੋਂ 22 ਤਕ ਦੇ ਹੋਰ 1.25 ਰੁਪਏ ਲਗਦੇ ਹਨ। ਮੁਆਇਸਚਰ ਦੀਆਂ ਮਸ਼ੀਨਾਂ ਵੇਖਣ ਲਈ ਫੂਡ ਐਂਡ ਸਪਲਾਈਜ਼ ਦੇ ਮਹਿਕਮੇਂ ਦੇ ਮੁਲਾਜ਼ਮ ਵੀ ਉਥੇ ਖੜੇ ਕੀਤੇ ਹੋਏ ਹੁੰਦੇ ਹਨ, ਉਹ ਵੀ ਇਸ ਚੀਜ਼ ਦੀ ਚੈਕਿੰਗ ਕਰਦੇ ਹਨ ਅਤੇ ਜਿੰਨਾਂ ਮੁਆਇਸਚਰ ਹੋਵੇ ਉਸ ਦੇ ਮਤਾਬਕ ਰੇਟ ਘੱਟ ਜਾਂਦਾ ਹੈ।

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਸਪੀਕਰ ਸਾਹਿਬ, ਇਹ ਜਿਹੜੀ ਮੁਆਇਸਚਰ ਕੱਟ ਦੇ ਨਾਮ ਤੇ ਲੁੱਟ ਕੀਤੀ ਜਾਂਦੀ ਹੈ ਇਸ ਤੋਂ ਕਿਸਾਨਾਂ ਨੂੰ ਬਚਾਇਆ ਜਾਏ ਔਰ ਕੋਈ ਆਸਾਨ ਤਰੀਕਾ ਅਪਣਾ-ਇਆ ਜਾਏ। ਵੈਸੇ ਹੀ ਕੋਈ ਰੁਪਿਆ ਜਾਂ 8 ਆਨੇ ਘੱਟ ਦੇ ਦਿਆ ਕਰਨ ਪਰ ਇਹ ਮੁਆਇਸਚਰ ਕੱਟ ਨੂੰ ਖ਼ਤਮ ਕੀਤਾ ਜਾਏ ?

**ਮੰਤਰੀ**: ਮੈਂ ਅੱਗੇ ਵੀ ਬੇਨਤੀ ਕੀਤੀ ਹੈ ਕਿ ਮੁਆਇਸਚਰ ਵੇਖਣ ਲਈ ਉਥੇ ਮਸ਼ੀਨਾਂ ਪਈਆਂ ਹਨ ਔਰ ਮੁਆਇਸਚਰ ਕਿੰਨਾ ਹੈ ਉਹ ਮਸ਼ੀਨਾਂ ਦਸਦੀਆਂ ਹਨ. ਜਿੰਨੀ ਮਸ਼ੀਨ ਦਸੇ ਉਸ ਦੇ ਮੁਤਾਬਕ ਹੀ ਕੱਟ ਲਗ ਜਾਂਦੀ ਹੈ। ਇਸ ਤੋਂ ਇਲਾਵਾ ਕੋਈ ਹੋਰ ਸੁਝਾਅ ਹੋਵੇ ਉਹ ਸਾਨੂੰ ਦੱਸ ਦੇਣ ਅਸੀਂ ਵਿਚਾਰ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਕੀ ਇਹ ਹਕੀਕਤ ਹੈ ਕਿ ਝੋਨੇ ਦੀ ਇਕ ਨਵੀਂ ਕਿਸਮ ਇੰਟਰੋਡਿਊਸ ਕੀਤੀ ਗਈ, ਜਿਸ ਦੀ ਸੈਂਟਰਲ ਸਰਕਾਰ ਨੇ ਸਪੋਰਟ ਪ੍ਰਾਈਸ ਫਿਕਸ ਨਹੀਂ ਕੀਤੀ

ਔਰ ਨਾ ਹੀ ਪੰਜਾਬ ਸਰਕਾਰ ਨੇ ਕੀਤੀ ਹੈ । ਇਥੇ ਲੁੱਟ ਦਾ ਜ਼ਿਕਰ ਹੋ ਰਿਹਾ ਹੈ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਅੱਗੋਂ ਨੂੰ ਨਵੀਂ ਵਰਾਇਟੀ ਇੰਟਰੋਡਿਊਸ ਕਰਨ ਤੋਂ ਪਹਿਲਾਂ ਕੀ ਉਸ ਦੀ ਸਪੋਰਟ ਪ੍ਰਾਈਸ ਮੁਕੱਰਰ ਕੀਤੀ ਜਾਇਆ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਨਵੀਂ ਵਰਾਇਟੀ ਇਕ ਆਈ ਸੀ ਉਸ ਦਾ ਭਾਅ ਪਹਿਲੋਂ ਹੀ ਮੁਕੱਰਰ ਕਰ ਦਿੱਤਾ ਗਿਆ ਸੀ ।

**ਸਾਥੀ ਰੂਪ ਲਾਲ** : ਸਪੀਕਰ ਸਾਹਿਬ ਇਹ ਜਿਹੜੇ ਕਿਸਾਨਾਂ ਨੂੰ ਭਾਅ ਘੱਟ ਮਿਲੇ ਹਨ ਇਸ ਦਾ ਕਾਰਣ ਇਹ ਹੈ ਕਿ ਸਰਕਾਰ ਵਲੋਂ ਇਕ ਨੋਟੀਫਿਕੇਸ਼ਨ 4 ਤਾਰੀਖ਼ ਨੂੰ ਜਾਰੀ ਹੋਇਆ ਸੀ ਕਿ ਕੋਈ ਝੋਨਾ ਖਰੀਦ ਨਹੀਂ ਸਕਦਾ, ਸ਼ੈਲਰ ਵਾਲਾ ਸ਼ੈਲਰ ਵਾਲੇ ਨੂੰ ਨਹੀਂ ਵੇਚ ਸਕਦਾ ਆਦਿ। ਇਸ ਨਾਲ 6 ਦਿਨਾਂ ਵਿਚ ਪੰਜਾਬ ਦਾ 20 ਕਰੋੜ ਰੁਪਏ ਦਾ ਨੁਕਸਾਨ ਹੋ ਗਿਆ ਹੈ ਔਰ ਉਸ ਤੋਂ ਬਾਅਦ ਉਹ ਨੋਟੀਫਿਕੇਸ਼ਨ ਵਾਪਸ ਲੈ ਲਿਆ, ਇਸ ਦੇ ਕੀ ਕਾਰਣ ਸਨ ?

**ਮੰਤਰੀ** : ਸਪੀਕਰ ਸਾਹਿਬ, ਉਹ ਜਿਹੜਾ ਨੋਟੀਫਿਕੇਸ਼ਨ ਸੀ ਜਾਂ ਤਾਂ ਇਨ੍ਹਾਂ ਨੇ ਉਸਦੀ ਕਲੈਰੀਫੀਕੇਸ਼ਨ ਸਮੇਤ ਪੜ੍ਹਿਆ ਨਹੀਂ ਔਰ ਜੇ ਪੜ੍ਹਿਆ ਹੈ ਤਾਂ ਮਤਲਬ ਗਲਤ ਸਮਝਿਆ ਹੈ । ਉਸ ਦੇ ਵਿਚ ਸੀ ਕਿ ਜੇ ਕਰ ਡੀਲਰ ਟੂ ਡੀਲਰ ਕੋਈ ਵੇਚੇਗਾ ਤਾਂ ਉਹ ਸਾਡੇ ਰਾਹੀਂ ਹੀ ਵੇਚੇਗਾ । ਪਿਛਲੀ ਸਰਕਾਰ ਵੇਲੇ ਲੇਵੀ ਪੂਰੀ ਨਹੀਂ ਮਿਲੀ ਸੀ ਕਿਉਂਕਿ 'ਏ' ਕਹਿ ਦਿੰਦਾ ਸੀ ਕਿ ਉਸ ਨੇ 'ਬੀ' ਨੂੰ ਵੇਚ ਦਿੱਤੀ ਹੈ ਅਤੇ 'ਬੀ', ਕਹਿ ਦਿੰਦਾ ਸੀ ਕਿ ਉਸ ਨੇ 'ਸੀ' ਨੂੰ ਵੇਚ ਦਿੱਤੀ ਹੈ। ਇਸ ਕਰਕੇ ਇਹ ਕੀਤਾ ਹੈ ਕਿ ਡੀਲਰਜ਼ ਵੀ ਸਾਡੇ ਰਾਹੀਂ ਵੇਚ ਸਕਣਗੇ ਤਾਕਿ ਸਾਨੂੰ ਖਰੀਦਣ ਵਾਲੇ ਦਾ ਪਤਾ ਲਗ ਸਕੇ ਔਰ ਲੇਵੀ ਵਸੂਲ ਹੋ ਸਕੇ ।

**ਸਾਥੀ ਰੂਪ ਲਾਲ** : ਮੈਂ ਨੋਟੀਫਿਕੇਸ਼ਨ ਪੜ੍ਹ ਦਿੰਦਾ ਹਾਂ ਜੀ ।

**ਸ੍ਰੀ ਸਪੀਕਰ** : ਤੁਸੀਂ ਲਿਖਤੀ ਰੂਪ ਵਿਚ ਹੀ ਮੰਤਰੀ ਸਾਹਿਬ ਨੂੰ ਦੇ ਦੇਣਾ ਤਾਕਿ ਹਾਊਸ ਦਾ ਸਮਾਂ ਬਚ ਜਾਏ ।

**ਗਿਆਨੀ ਅਰਜਣ ਸਿੰਘ ਲਿੱਟ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਧਿਆਨ ਵਿਚ ਕੋਈ ਐਸੀ ਮੰਡੀ ਵੀ ਹੈ ਜਿਥੇ ਮੁਆਇਸਚਰ ਚੈਕ ਕਰਨ ਵਾਲੀ ਮਸ਼ੀਨ ਨਾ ਹੋਵੇ ?

**ਮੰਤਰੀ** : ਸਪੀਕਰ ਸਾਹਿਬ, ਹਰ ਮਾਰਕੀਟ ਕਮੇਟੀ ਦੀ ਜ਼ਿਮੇਵਾਰੀ ਹੈ ਕਿ ਉਹ ਮਸ਼ੀਨਾਂ ਪ੍ਰੋਵਾਈਡ ਕਰੇ ਅਗਰ ਕਿਤੇ ਨਹੀਂ ਹੈ ਤਾਂ ਮੈਂਬਰ ਸਾਹਿਬ ਲਿਖ ਕੇ ਦੇਣ ਅਸੀਂ ਉਥੇ ਮਸ਼ੀਨ ਪ੍ਰੋਵਾਈਡ ਕਰਨ ਦੀ ਪੂਰੀ ਕੋਸ਼ਿਸ਼ ਕਰਾਂਗੇ ।

**ਸਰਦਾਰ ਪ੍ਰਹਿਲਾਦ ਸਿੰਘ** : ਸਪੀਕਰ ਸਾਹਿਬ, ਮੁਆਇਸਚਰ ਦੀ ਆੜ ਵਿਚ ਕਿਸਾਨਾਂ ਨੂੰ ਲੁੱਟਿਆ ਜਾ ਰਿਹਾ ਹੈ ਔਰ ਉਨ੍ਹਾਂ ਨੂੰ ਸਪੋਰਟ ਪ੍ਰਾਈਸ ਨਹੀਂ ਮਿਲਦੀ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਇਸ ਮੁਆਇਸਚਰ ਸਿਸਟਮ ਨੂੰ ਖਤਮ ਕਰਨਗੇ ?

**ਮੰਤਰੀ** : ਇਹ ਅਸੀਂ ਨਹੀਂ ਕੀਤਾ ਇਹ ਤਾਂ ਗੌਰਮੈਂਟ ਆਫ ਇੰਡੀਆ ਨੇ ਕੀਤਾ ਹੈ । ਮੈਂ ਅੱਗੇ ਵੀ ਬੇਨਤੀ ਕੀਤੀ ਹੈ ਕਿ ਮੈਂਬਰ ਸਾਹਿਬ ਕੋਈ ਸੁਝਾਅ ਦੇਣ ਅਸੀਂ ਪੂਰੀ ਹਮਦਰਦੀ ਨਾਲ ਗੌਰ ਕਰਾਂਗੇ ਸਾਨੂੰ ਕਿਸਾਨਾਂ ਨਾਲ ਬਹੁਤ ਹਮਦਰਦੀ ਹੈ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੁਆਇਸਚਰ ਦੀ ਆੜ ਵਿਚ ਵਿਉਪਾਰੀ ਪੂਲ ਕਰ ਲੈਂਦੇ ਹਨ ਅਤੇ ਕਿਸਾਨਾਂ ਨੂੰ ਪ੍ਰਾਈਸ ਠੀਕ ਨਹੀਂ ਮਿਲਦੀ । ਜ਼ਿਮੀਂਦਾਰਾਂ ਨੇ ਐਜੀਟੇਸ਼ਨ ਵੀ ਇਸ ਬਾਰੇ ਕੀਤੀ ਸੀ । ਕੀ ਮੰਤਰੀ ਸਾਹਿਬ ਉਸ ਦਾ ਵੇਰਵਾ ਦੱਸਣਗੇ ਕਿ ਕਿੰਨੀਆਂ ਮੰਡੀਆਂ ਵਿਚ ਪ੍ਰਾਈਸਿਜ਼ ਕਿੰਨੀ ਕਿੰਨੀ ਘੱਟ ਮਿਲੀ, ਅਗਰ ਇਸ ਸਮੇਂ ਨਹੀਂ ਦੱਸ ਸਕਦੇ ਤਾਂ ਸਮਾਂ ਲੈ ਲੈਣ ਬਾਅਦ ਵਿਚ ਦੱਸ ਦੇਣ ?

**ਮੰਤਰੀ** : ਸੁਆਲ ਵਿਚ ਇਸ ਦਾ ਜ਼ਿਕਰ ਨਹੀਂ ਆਇਆ ਇਸ ਦੇ ਵਿਚ ਤਾਂ ਜਲੰਧਰ ਮੰਡੀ ਦੀਆਂ ਫਿਗਰਜ਼ ਮੰਗੀਆਂ ਗਈਆਂ ਸਨ, ਉਹ ਮੈਂ ਦੇ ਦਿੱਤੀਆਂ ਹਨ ।

**ਸ਼੍ਰੀ ਸਪੀਕਰ** : ਇਹ ਬੜਾ ਅਹਿਮ ਸੁਆਲ ਹੈ । ਮੈਂ ਸਰਦਾਰ ਬੇਅੰਤ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਹ ਲਿਖਤੀ ਰੂਪ ਵਿਚ ਮੰਤਰੀ ਜੀ ਨੂੰ ਭੇਜ ਦੇਣ ਔਰ ਮੰਤਰੀ ਜੀ ਉਸ ਦਾ ਜਵਾਬ ਦੇ ਦੇਣਗੇ ।

**ਮੰਤਰੀ** : ਠੀਕ ਹੈ ਜੀ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 215**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਾ ਕੀਤਾ ਗਿਆ)

---

**ਜਲੰਧਰ ਤੋਂ ਅੰਮ੍ਰਿਤਸਰ ਤੱਕ ਰੇਲਵੇ ਲਾਈਨ ਦੇ ਦੋਵੇਂ ਪਾਸੇ ਖਾਲੀ ਜ਼ਮੀਨ**

*231. **ਸ਼੍ਰੀ ਹਰਬੰਸ ਲਾਲ ਖੰਨਾ** : ਕੀ ਮਾਲ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਇਹ ਠੀਕ ਹੈ ਕਿ ਜਲੰਧਰ ਤੋਂ ਅੰਮ੍ਰਿਤਸਰ ਤੱਕ ਰੇਲਵੇ ਲਾਈਨ ਦੇ ਦੋਵੇਂ ਪਾਸੇ ਕੁਝ ਜ਼ਮੀਨ ਖਾਲੀ ਪਈ ਹੈ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਜ਼ਮੀਨ ਵਾਹੀ ਹੇਠ ਲਿਆਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਕਿੰਨੇ ਸਮੇਂ ਤੱਕ ਅਜਿਹਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਜਥੇਦਾਰ ਜੀਵਨ ਸਿੰਘ ਉਮਰਾਨੰਗਲ** : (ੳ) ਹਾਂ ਜੀ, ਇਹ ਠੀਕ ਹੈ ਕਿ ਜਲੰਧਰ ਤੋਂ ਅੰਮ੍ਰਿਤਸਰ ਤੱਕ ਰੇਲਵੇ ਲਾਈਨ ਦੇ ਦੋਵੇਂ ਪਾਸੇ ਕੁਝ ਜ਼ਮੀਨ ਖਾਲੀ ਪਈ ਹੈ, ਪਰੰਤੂ ਇਹ ਜ਼ਮੀਨ ਭਾਰਤ ਸਰਕਾਰ ਰੇਲਵੇ ਵਿਭਾਗ ਦੀ ਮਲਕੀਅਤ ਹੈ ।

(ਅ) ਇਸ਼ ਜ਼ਮੀਨ ਨੂੰ ਵਾਹੀ ਹੇਠ ਲਿਆਉਣ ਦੀ ਸਰਕਾਰ ਦੀ ਕੋਈ ਤਜਵੀਜ਼ ਨਹੀਂ ਹੈ । ਪੜਤਾਲ ਉਪਰੰਤ ਪਤਾ ਲਗਾ ਹੈ ਕਿ ਇਹ ਜ਼ਮੀਨ ਇਨਸਪੈਕਟਰ ਆਫ ਵਰਕਸ ਨਾਰਦਰਨ ਰੇਲਵੇ, ਜਲੰਧਰ ਕੈਂਟ ਦੇ ਪ੍ਰਬੰਧ ਹੇਠ ਹੈ ਜੋ ਇਸ ਨੂੰ "ਵਧੇਰੇ ਅਨਾਜ ਪੈਦਾ ਕਰਨ ਦੀ ਸਕੀਮ" ਅਧੀਨ ਰੇਲਵੇ ਕਰਮਚਾਰੀਆਂ ਨੂੰ ਕਾਸ਼ਤ ਕਰਨ ਲਈ ਪਟੇ ਤੇ ਦੇਂਦਾ ਹੈ ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਜ਼ੀਰ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਅਨਕਲਟੀਵੇਟਿਡ ਜ਼ਮੀਨ ਰੇਲਵੇ ਲਾਈਨ ਦੇ ਦੋਵੇਂ ਪਾਸੇ ਖਾਲੀ ਪਈ ਹੈ ਉਸ ਨੂੰ ਕਲਟੀਵੇਸ਼ਨ ਵਿਚ ਲਿਆਉਣ ਵਾਸਤੇ ਆਇਆ ਸਰਕਾਰ ਵਲੋਂ ਕੋਈ ਪ੍ਰਬੰਧ ਕੀਤੇ ਜਾ ਰਹੇ ਹਨ ਅਤੇ ਜੇ ਕੁਝ ਸੈਂਟਰ ਗੌਰਮੈਂਟ ਨੇ ਕਰਨਾ ਹੈ ਤਾਂ ਕੀ ਉਸ ਨਾਲ ਕੋਈ ਗਲ ਬਾਤ ਚਲ ਰਹੀ ਹੈ ਔਰ ਜੇ ਆਪਣੀ ਸਰਕਾਰ ਨੇ ਕੁਝ ਕਰਨਾ ਹੈ ਤਾਂ ਕੀ ਕੋਈ ਸਬੰਧਤ ਮਹਿਕਮੇ ਨਾਲ ਕੋਈ ਗਲ ਬਾਤ ਚਲ ਰਹੀ ਹੈ ਔਰ ਜੇ ਚਲ ਰਹੀ ਹੈ ਤਾਂ ਇਸਦਾ ਕਿੰਨੇ ਸਮੇਂ ਦੇ ਅੰਦਰ ਅੰਦਰ ਪਰਬੰਧ ਕੀਤਾ ਜਾਵੇਗਾ ?

**ਮੰਤਰੀ** : ਇਸ ਦਾ ਜਵਾਬ ਮੈਂ ਦੇ ਦਿੱਤਾ ਹੈ। ਇਹ ਜ਼ਮੀਨ ਪੰਜਾਬ ਸਰਕਾਰ ਦੀ ਨਹੀਂ ਹੈ। ਇਹ ਭਾਰਤ ਸਰਕਾਰ ਦੀ ਜ਼ਮੀਨ ਹੈ। ਭਾਰਤ ਸਰਕਾਰ ਵਾਲੇ ਆਪਣੇ ਕਰਮਚਾਰੀਆਂ ਨੂੰ ਲੀਜ਼ ਤੇ ਇਹ ਜ਼ਮੀਨ ਦਿੰਦੇ ਹਨ। ਇਸ ਵਾਸਤੇ ਭਾਰਤ ਸਰਕਾਰ ਨਾਲ ਗਲ ਕਰਨ ਦਾ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ।

**ਸ੍ਰੀ ਹਰਬੰਸ ਲਾਲ ਖੰਨਾ** : ਸਪੀਕਰ ਸਾਹਿਬ, ਸਵਾਲ ਤਾਂ ਬੜਾ ਕਲੀਅਰ ਹੈ। ਅਗਰ ਇਹ ਜ਼ਮੀਨ ਭਾਰਤ ਸਰਕਾਰ ਦੀ ਹੈ ਤਾਂ ਕੀ ਪੰਜਾਬ ਸਰਕਾਰ ਉਨ੍ਹਾਂ ਨੂੰ ਇਸ ਗਲ ਲਈ ਮਜ਼ਬੂਰ ਕਰ ਰਹੀ ਹੈ ਤਾਂ ਕਿ ਉਥੇ ਉਪਜ ਵੱਧ ਸਕੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਸਦਾ ਜਵਾਬ ਦੇ ਦਿੱਤਾ ਹੈ। ਇਹ ਮੁੜ ਮੁੜ ਉਹੀ ਸਵਾਲ ਕਰੀ ਜਾਂਦੇ ਹਨ। ਭਾਰਤ ਸਰਕਾਰ ਵਾਲੇ ਲੀਜ਼ ਉਪਰ ਇਹ ਜ਼ਮੀਨ ਆਪਣੇ ਕਰਮਚਾਰੀਆਂ ਨੂੰ ਦੇ ਰਹੇ ਹਨ। ਇਸਤੇ ਕਾਸ਼ਤ ਹੁੰਦੀ ਹੈ। ਕਿਸੇ ਹਿਸੇ ਤੇ ਟੋਏ ਹੋਣ ਤਾਂ ਹੋਰ ਗਲ ਹੈ ਨਹੀਂ ਤਾਂ ਸਾਰੀ ਜ਼ਮੀਨ ਤੇ ਕਾਸ਼ਤ ਹੋ ਰਹੀ ਹੈ। ਜੇ ਜ਼ਮੀਨ ਅਨਕਲਟੀਵੇਟਿਡ ਹੋਵੇ ਤਾਂ ਤੇ ਇਨ੍ਹਾਂ ਦਾ ਸਵਾਲ ਪੈਦਾ ਹੁੰਦਾ ਹੈ। ਜ਼ਮੀਨ ਤਾਂ ਉਹ ਸਾਰੀ ਕਲਟੀਵੇਟ ਹੋ ਰਹੀ ਹੈ।

**श्री ब्र. विश्वनाथन** : स्पीकर साहिब, ज़मीन का 35% हिस्सा जंगलात के नीचे होना चाहिए। पंजाब में 2% हिस्सा भी जंगलात के नीचे नहीं है। अगर मैं गलत नहीं कहता तो पिछले अधिवेशन में भी कहा गया था कि सड़कों, रेलवे लाईनों के किनारे जंगलात लगाने की कोशिश की जाएगी। आज जो जवाब दिया जा रहा है क्या यह उसकी कन्ट्राडिक्शन नहीं है ? क्या मन्त्री महोदय इस कन्ट्राडिक्शन को क्लैरिफाई करेंगे ?

**Mr. Speaker** : I do not think there is any contradiction. He (Revenue Minister) is dealing with the land revenue.

---

**Construction of a Bridge over Kanjli Rivulet in Kapurthala**

***222. Shri Hukam Chand** : Will the Minister for Public Works be pleased to state :—

(a) whether the bridge over Kanjli rivulet in Kapurthala city is in a dilapidated condition ;

(b) whether there is any proposal under the consideration of the Government to construct the said bridge ; if so, when ?

**ਸਰਦਾਰ ਰਣਧੀਰ ਸਿੰਘ ਚੀਮਾ** : (ੳ) ਜੀ ਨਹੀਂ ।

(ਅ) ਹਾਂ ਜੀ । ਕਿਉਂਕਿ ਇਹ ਪੁਲ ਵਰਤਮਾਨ ਆਵਾਜਾਈ ਲਈ ਤੰਗ ਹੈ ਇਸ ਲਈ ਇਕ ਹੋਰ ਪੁਲ ਪਾਣੀ ਦੇ ਵਹਾ ਦੇ ਹੇਠਲੇ ਪਾਸੇ ਉਸਾਰਨ ਦੀ ਤਜਵੀਜ਼ ਹੈ ।

**ਸ਼੍ਰੀ ਹੁਕਮ ਚੰਦ** : ਸਪੀਕਰ ਸਾਹਿਬ, ਇਹ ਪੁਲ ਇੱਕ ਨਦੀ ਉਪਰ ਬਣਾਇਆ ਹੋਇਆ ਹੈ। ਜਿਹੜੀ ਜੀ. ਟੀ. ਰੋਡ ਨੂੰ ਕਪੂਰਥਲੇ ਨਾਲ ਮਿਲਾਉਂਦੀ ਹੈ ਉਸ ਸੜਕ ਤੇ ਇਹ ਪੁਲ ਹੈ । ਇਹ ਪੁਲ ਬਹੁਤ ਪੁਰਾਣਾ ਹੋ ਚੁਕਾ ਹੈ । ਕਿਸੇ ਵੇਲੇ ਵੀ ਇਹ ਖਬਰ ਆ ਸਕਦੀ ਹੈ ਕਿ ਪੁਲ ਟੁੱਟ ਗਿਆ ਹੈ ਅਤੇ ਬੱਸ ਕੋਈ ਵਿੱਚ ਗਿਰ ਗਈ ਹੈ । ਇਥੇ ਪਾਣੀ ਦਾ ਬੰਧ ਬੰਨਿਆ ਹੋਇਆ ਹੈ । ਇਹ ਪਾਣੀ ਓਵਰਫਲੋ ਹੋਕੇ ਦਿਹਾਤਾਂ ਵਿੱਚ ਨੁਕਸਾਨ ਕਰਦਾ ਹੈ । ਕੀ ਇਸ ਪੁਲ ਬਾਰੇ ਵਜ਼ੀਰ ਸਾਹਿਬ ਨੂੰ ਪੂਰੀ ਜਾਣਕਾਰੀ ਹੈ ਕਿ ਉਸਦੀ ਕੀ ਹਾਲਤ ਹੈ ?

**ਮੰਤਰੀ** : ਇਸ ਪੁਲ ਦੀ ਹਾਲਤ ਅੱਛੀ ਹੈ । ਇਹ ਇਰੀਗੇਸ਼ਨ ਡਿਪਾਰਟਮੈਂਟ ਦਾ ਪੁਲ ਹੈ । ਇਹ ਉਨ੍ਹਾਂ ਨੇ ਬਣਾਇਆ ਸੀ । ਸਾਡੀ ਤਜਵੀਜ਼ ਹੈ ਕਿ ਹੇਠਲੇ ਪਾਸਿਉਂ ਨਵਾਂ ਪੁਲ ਬਣਾਇਆ ਜਾਵੇ । ਇਸ ਬਾਰੇ ਇਰੀਗੇਸ਼ਨ ਡਿਪਾਰਟਮੈਂਟ ਨਾਲ ਸਲਾਹ ਮਸ਼ਵਰਾ ਕਰਾਂਗੇ ।

**ਸ਼੍ਰੀ ਸਪੀਕਰ** : ਸਰਕਾਰ ਦੇ ਮਸਲੇ ਸਾਂਝੇ ਹੁੰਦੇ ਹਨ । ਇਸ ਤੇ ਤੁਸੀਂ ਵਿਚਾਰ ਕਰ ਲਓ ਅਤੇ ਲਿਖਤੀ ਰੂਪ ਵਿਚ ਆਨਰੇਬਲ ਮੈਂਬਰ ਨੂੰ ਇਸਦਾ ਜਵਾਬ ਦੇ ਦਿਓ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਕੀ ਮਨਿਸਟਰ ਸਾਹਿਬ ਇਹ ਦੱਸਣ ਦੀ ਖੇਚਲ ਕਰਨਗੇ ਕਿ ਆਮ ਤੌਰ ਤੇ ਪੀ. ਡਬਲਿਊ. ਡੀ. ਸੜਕਾਂ ਬਣਾਉਂਦਾ ਹੈ ਅਤੇ ਜੇ ਅੱਗੇ ਕੋਈ ਦਰਿਆ ਆ ਜਾਂਦਾ ਹੈ, ਕੋਈ ਨਾਲਾ ਆ ਜਾਂਦਾ ਹੈ ਜਾਂ ਸੂਆ ਆ ਜਾਂਦਾ ਹੈ ਤਾਂ ਪੀ. ਡਬਲਿਊ. ਡੀ. ਵਾਲੇ ਛੱਡ ਕੇ ਚਲੇ ਜਾਂਦੇ ਹਨ । ਕੀ ਮਨਿਸਟਰ ਸਾਹਿਬ ਇਹ ਦੱਸਣਗੇ ਕਿ ਕਿਤਨੀ ਦੇਰ ਵਿੱਚ ਕੁਆਰਡੀਨੇਸ਼ਨ ਕਰਕੇ ਇਹ ਫੈਸਲਾ ਕਰਨਗੇ ਅਤੇ ਪੁਲ ਬਣਾ ਦੇਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤਕ ਇਸ ਪੁੱਲ ਦਾ ਸਵਾਲ ਹੈ ਜੇ ਇਸਦੀ ਖਸਤਾ ਹਾਲਤ ਹੋਈ ਤਾਂ ਅਗਲੇ ਸਾਲ ਵਿੱਚ ਇਹ ਜ਼ਰੂਰ ਬਣਾ ਦਿੱਤਾ ਜਾਵੇਗਾ ਬਾਕੀ ਪੁੱਲਾਂ ਦੇ ਸਵਾਲ ਤੇ ਸਰਕਾਰ ਬੜੀ ਚਿੰਤਾ ਕਰ ਰਹੀ ਹੈ। ਅਸੀਂ ਕੋਸ਼ਿਸ਼ ਕਰਾਂਗੇ ਕਿ ਵੱਧ ਤੋਂ ਵੱਧ ਡਰੇਨਾਂ ਅਤੇ ਕੈਨਾਲਜ਼ ਤੇ ਜੇ ਫੰਡਜ਼ ਇਜਾਜ਼ਤ ਦੇਣਗੇ ਤਾਂ ਨਵੇਂ ਬ੍ਰਿਜਿਜ਼ ਬਣਾਵਾਂਗੇ ।

---

**Construction of Government Girls High School, Bhagatanwala Gate, Amritsar.**

*239. **Sardar Kirpal Singh**: will the Minister for Education be pleased to state: —

(a) whether any amount was allocated for the construction or Government Girls High School, out side Bhagatanwala Gate, Amritsar, during the years 1969-70 and 1970-71, if so, the amount so allocated;

(b) the estimated cost of the construction of the building of the school referred to in part (a) above;

(c) whether any construction was undertaken; if not, the reasons therefor?

**ਸਰਦਾਰ ਸੁਖਜਿੰਦਰ ਸਿੰਘ ਘੇਰਾ**: (ੳ) ਕੋਈ ਰਕਮ ਸਕੂਲ ਦੀ ਨਵੀਂ ਇਮਾਰਤ ਵਾਸਤੇ ਨਹੀਂ ਸੀ ਦਿੱਤੀ ਗਈ ਪਰ ਸਾਲ 1970-71 ਵਿੱਚ 10,970 ਰੁਪਏ ਦੀ ਰਕਮ ਸਕੂਲ ਦੀ ਪੁਰਾਣੀ ਬਿਲਡਿੰਗ ਦੀ ਖਾਸ ਮੁਰੰਮਤ ਲਈ ਮਨਜ਼ੂਰ ਕੀਤੀ ਗਈ ਸੀ । ਇਸ ਰਕਮ ਦੀ ਵਰਤੋਂ ਸਕੂਲ ਦੀ ਬਿਲਡਿੰਗ ਦੀਆਂ ਛੱਤਾਂ ਬਦਲਣ ਲਈ ਕੀਤੀ ਗਈ ।

(ਅ) ਅਤੇ (ੲ) ਲੋਕ ਨਿਰਮਾਣ ਵਿਭਾਗ ਕੋਲੋਂ ਕੋਈ ਐਸਟੀਮੇਟ/ਪਲਾਨ ਤਿਆਰ ਨਹੀਂ ਕਰਵਾਇਆ ਗਿਆ ਸੀ ਇਸ ਕਰਕੇ ਸਕੂਲ ਦੀ ਬਿਲਡਿੰਗ ਦੀ ਉਸਾਰੀ ਕਰਨ ਦਾ ਸਵਾਲ ਪੈਦਾ ਨਹੀਂ ਹੁੰਦਾ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਮਹੋਦਯ ਕਿਰਪਾ ਕਰਕੇ ਦੱਸਣਗੇ ਕਿ ਸੰਨ 1970-71 ਦੇ ਬਜਟ ਐਸਟੀਮੇਟ ਵਿੱਚ ਅਤੇ ਸਪਲੀਮੈਂਟਰੀ ਬਜਟ ਵਿੱਚ ਐਸਟੀਮੇਟ ਕਮੇਟੀ ਵਿੱਚ ਇਹ ਕੇਸ ਪੇਸ਼ ਹੋਇਆ ਸੀ ਅਤੇ ਉਸਦੇ ਵਿੱਚ ਡੇਢ ਲੱਖ ਰੁਪਿਆ ਪ੍ਰੋਵਾਈਡ ਕੀਤਾ ਗਿਆ ਸੀ । ਡਿਪਾਰਟਮੈਂਟ ਨੇ ਇਹ ਇਤਲਾਹ ਦਿੱਤੀ ਹੈ ਕਿ ਕੰਪਲੀਟ ਨਹੀਂ ਕੀਤਾ । ਇਹ ਮੇਰੀ ਨਾਲਜ ਵਿੱਚ ਹੈ । ਕੀ ਇਹ ਚੈਕ ਅੱਪ ਕਰਨਗੇ ਕਿ ਕੀ ਇਹ ਗੱਲ ਠੀਕ ਹੈ ? ਅਗਰ ਠੀਕ ਹੈ ਤਾਂ ਫਿਰ ਇਸ ਨੂੰ ਬਣਾਉਣ ਵਿੱਚ ਕੀ ਹਿਚਕਚਾਹਟ ਹੈ ਜਦੋਂ ਕਿ ਸਪੋਰਟਸ ਕੰਪਲੈਕਸ ਦੀ ਇੱਕ ਸਕੀਮ ਵੀ ਇਸ ਸਕੂਲ ਵਾਸਤੇ ਕਿਸੇ ਵੇਲੇ ਬਣੀ ਸੀ । ਮਿਉਂਸਪਲ ਕਾਰਪੋਰੇਸ਼ਨ ਨੇ ਜ਼ਮੀਨ ਦਿੱਤੀ ਸੀ । ਸਾਰੀ ਗਲ ਸਰਕਾਰ ਨੇ ਕਰਨੀ ਸੀ । ਕੀ ਮੰਤਰੀ ਮਹੋਦਯ ਕਿਰਪਾ ਕਰਕੇ ਇਹ ਅਸ਼ੋਰੈਂਸ ਦੇਣਗੇ ਕਿ ਇਹ ਬਣਾ ਦਿੱਤਾ ਜਾਵੇਗਾ ?

**ਮੰਤਰੀ**: 1970-71 ਦੇ ਵਿੱਚ ਸਪੋਰਟਸ ਕੰਪਲੈਕਸ ਵਾਸਤੇ ਰਕਮ ਮਨਜ਼ੂਰ ਕੀਤੀ ਜਾਂ ਨਹੀਂ, ਇਸਦੇ ਵਾਸਤੇ ਸੈਪਰੇਟ ਨੋਟਿਸ ਚਾਹੀਦਾ ਹੈ। ਪਰ ਮੇਰੇ ਕੋਲ ਇਹ ਇਨਫਰਮੇਸ਼ਨ ਹੈ ਕਿ 1973-74 ਵਿੱਚ 33 ਹਜ਼ਾਰ ਰੁਪਿਆ ਇਸ ਸਕੂਲ ਦੀ ਚਾਰ ਦਿਵਾਰੀ ਵਾਸਤੇ ਖਰਚ ਕੀਤਾ ਸੀ । 1974-75 ਵਿੱਚ ਫਲੱਸ਼ ਲੈਟਰਨ ਵਾਸਤੇ 19,400 ਰੁਪਿਆ ਖਰਚ ਕੀਤਾ ਗਿਆ ਸੀ ਅਤੇ ਬਾਕੀ ਰਹਿੰਦੀ ਚਾਰ ਦਿਵਾਰੀ ਤੇ 11,500 ਰੁਪਿਆ ਖਰਚ ਕੀਤਾ ਗਿਆ ਸੀ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਸਪੋਰਟਸ ਕੰਪਲੈਕਸ ਬਣਾਉਣ ਦਾ ਫੈਸਲਾ ਸਰਕਾਰ ਨੇ ਕੀਤਾ ਸੀ । ਉਸ ਸਕੂਲ ਦੀ ਇਮਾਰਤ ਇਨਸਫੀਸ਼ੇਂਟ ਹੈ । ਲੱਖਾਂ ਰੁਪਏ ਦੀ ਜ਼ਮੀਨ ਮਿਉਂਸਪਲ ਕਮੇਟੀ ਨੇ ਦਿੱਤੀ ਸੀ । ਕੀ ਮਨਿਸਟਰ ਸਾਹਿਬ ਇਸ ਸਾਲ ਉਥੇ ਸਪੋਰਟਸ ਕੰਪਲੈਕਸ ਅਤੇ ਸਕੂਲ ਦੀ ਬਿਲਡਿੰਗ ਬਣਾਉਣਗੇ ?

**ਮੰਤਰੀ** : ਉਸ ਸਕੂਲ ਨੂੰ ਜਗ੍ਹਾ ਦੇਣੀ ਮਿਉਂਸਪਲ ਕਮੇਟੀ ਨੇ ਮਨਜ਼ੂਰ ਕੀਤੀ ਸੀ ਲੇਕਿਨ ਅਜੇ ਤਕ ਉਸ ਜ਼ਮੀਨ ਦਾ ਇੰਤਕਾਲ ਐਜੂਕੇਸ਼ਨ ਡਿਪਾਰਟਮੈਂਟ ਦੇ ਨਾਂ ਨਹੀਂ ਕੀਤਾ ਗਿਆ । ਜਦੋਂ ਤਕ ਉਹ ਨਹੀਂ ਕਰਦੇ ਅਸੀਂ ਅੱਗੇ ਪ੍ਰੋਸੀਡ ਨਹੀਂ ਕਰ ਸਕਦੇ। ਅਸੀਂ ਮਿਉਂਸਪਲ ਕਮੇਟੀ ਨੂੰ ਲਿਖਿਆ ਹੈ ਕਿ ਜ਼ਮੀਨ ਸਰਕਾਰ ਦੇ ਨਾਂ ਕਰਵਾ ਦੇਣ । ਅਗਰ ਜ਼ਮੀਨ ਐਜੂਕੇਸ਼ਨ ਡਿਪਾਰਟਮੈਂਟ ਦੇ ਨਾਂ ਇੰਤਕਾਲ ਹੋ ਜਾਵੇਗੀ ਤਾਂ ਸ਼ਹਿਰ ਦੀ ਇੰਪਾਰਟੈਂਸ ਨੂੰ ਮੁੱਖ ਰਖਦੇ ਹੋਏ, ਬੱਚਿਆਂ ਦੇ ਖੇਡਣ ਵਾਸਤੇ ਇੰਤਜ਼ਾਮ ਕਰਨ ਲਈ ਹਮਦਰਦੀ ਨਾਲ ਇਸ ਤੇ ਵਿਚਾਰ ਕੀਤਾ ਜਾਵੇਗਾ ।

## ਹਰੀਜਨ ਵਿਦਿਆਰਥੀਆਂ ਨੂੰ ਵਜ਼ੀਫਾ ਦੇਣ ਲਈ ਪ੍ਰਫਾਰਮਾ

*253. **ਕਾਮਰੇਡ ਹਰਬੰਸ ਸਿੰਘ ਬੀਕਾ** : ਕੀ ਵਿੱਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੂੰ ਇਸ ਗੱਲ ਦਾ ਪਤਾ ਹੈ ਕਿ ਕਾਂਗਰਸ ਰਾਜ ਦੇ ਸਮੇਂ ਕਾਲਜ ਦੇ ਹਰੀਜਨ ਵਿਦਿਆਰਥੀਆਂ ਨੂੰ ਵਜ਼ੀਫੇ ਦੇਣ ਲਈ ਨਿਯਤ ਪ੍ਰਫਾਰਮੇ ਵਿੱਚ ਐਮ. ਐਲ. ਏ. ਅਤੇ ਜ਼ਿਲ੍ਹਾ ਭਲਾਈ ਅਫਸਰ ਦੁਆਰਾ ਤਸਦੀਕ ਕੀਤੇ ਜਾਣ ਸਬੰਧੀ ਇੱਕ ਕਾਲਮ ਦਰਜ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉਤਰ ਹਾਂ ਵਿੱਚ ਹੋਵੇ ਤਾਂ ਕੀ ਸਰਕਾਰ ਹਰੀਜਨ ਵਿਦਿਆਰਥੀਆਂ ਨੂੰ ਪੇਸ਼ ਆਉਂਦੀਆਂ ਮੁਸ਼ਕਲਾਂ ਨੂੰ ਧਿਆਨ ਵਿੱਚ ਰਖਦੇ ਹੋਏ ਉਕਤ ਪਰਫਾਰਮੇ ਨੂੰ ਸਰਲ ਬਣਾਉਣ ਲਈ ਕੋਈ ਕਾਰਵਾਈ ਕਰਨ ਦਾ ਵਿਚਾਰ ਰਖਦੀ ਹੈ ?

**ਸਰਦਾਰ ਸੁਖਜਿੰਦਰ ਸਿੰਘ ਖੈਰਾ** : (ੳ) ਹਾਂ ਜੀ।

(ਅ) ਇਹ ਫਾਰਮ ਇਸ ਸਕੀਮ ਨੂੰ ਠੀਕ ਤਰ੍ਹਾਂ ਲਾਗੂ ਕਰਨ ਲਈ ਜ਼ਰੂਰੀ ਲੋੜਾਂ ਹੀ ਪੂਰੀਆਂ ਕਰਦਾ ਹੈ। ਇਹ ਫਾਰਮ ਭਾਰਤ ਸਰਕਾਰ ਵਲੋਂ ਨਿਰਧਾਰਤ ਕੀਤਾ ਗਿਆ ਹੈ। ਇਸ ਲਈ ਰਾਜ ਸਰਕਾਰ ਵਲੋਂ ਇਸ ਵਿੱਚ ਕੋਈ ਤਬਦੀਲੀ ਕਰਨੀ ਸੰਭਵ ਨਹੀਂ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਕਿਹਾ ਹੈ ਕਿ ਇਹ ਪਰਟੀਕੁਲਰ ਫਾਰਮ ਭਾਰਤ ਸਰਕਾਰ ਨੇ ਮੁਕੱਰਰ ਕੀਤਾ ਹੈ। ਇਸ ਵਿਚ ਇਹ ਕੋਈ ਤਬਦੀਲੀ ਨਹੀਂ ਕਰ ਸਕਦੇ। ਬੀਕਾਂ ਜੀ ਦਾ ਸਵਾਲ ਇਹ ਹੈ ਕਿ ਹਰੀਜਨ ਵਿਦਿਆਰਥੀਆਂ ਨੂੰ ਕਾਫੀ ਤਕਲੀਫ ਹੁੰਦੀ ਹੈ। ਕੀ ਮਨਿਸਟਰ ਸਾਹਿਬ ਦੀ ਗਿਆਤ ਵਿੱਚ ਇਹ ਹੈ ਕਿ ਹਰੀਜਨ ਅਤੇ ਬੈਕਵਰਡ ਕਲਾਸਾਂ ਦੇ ਵਿਦਿਆਰਥੀਆਂ ਨੂੰ ਸਕੂਲਾਂ ਅਤੇ ਕਾਲਜਾਂ ਵਿੱਚੋਂ ਵਜ਼ੀਫੇ ਲੈਣ ਲਈ ਐਸ. ਡੀ. ਓ. ਸਾਹਿਬ ਤੋਂ ਸਰਟੀਫਿਕੇਟ ਲੈਣਾ ਹੁੰਦਾ ਹੈ। ਐਸ. ਡੀ. ਓ. ਆਪ ਸਰਟੀਫਾਈ ਨਹੀਂ ਕਰਦਾ, ਤਹਿਸੀਲਦਾਰ ਕੋਲ ਭੇਜ ਦਿੰਦਾ ਹੈ। ਤਹਿਸੀਲਦਾਰ ਉਨ੍ਹਾਂ ਨੂੰ ਐਮ. ਐਲ. ਏ. ਕੋਲ ਭੇਜ ਦਿੰਦਾ ਹੈ। ਐਮ. ਐਲ. ਏ. ਫਿਰ ਸਰਟੀਫਿਕੇਟ ਦਿੰਦਾ ਹੈ ਤਾਂ ਉਹ ਤਹਿਸੀਲਦਾਰ ਕੋਲ ਫਿਰ ਜਾਂਦਾ ਹੈ ਅਤੇ ਫਿਰ ਐਸ. ਡੀ. ਓ. ਕੋਲ ਜਾਂਦਾ ਹੈ। ਇਸ ਤਰੀਕੇ ਨਾਲ ਗਰੀਬ ਹਰੀਜਨ ਵਿਦਿਆਰਥੀਆਂ ਦੀਆਂ ਤਿੰਨ ਚਾਰ ਦਿਹਾੜੀਆਂ ਅਤੇ 15, 20 ਰੁਪਏ ਖਰਚ ਹੋ ਜਾਂਦੇ ਹਨ।

**ਸ੍ਰੀ ਸਪੀਕਰ** : ਤਸੀਂ ਤਾਂ ਡਾਂਗ ਸਾਹਿਬ ਲੈਕਚਰ ਕਰਨ ਲੱਗ ਜਾਂਦੇ ਹੋ। ਤੁਸੀਂ ਸਵਾਲ ਕਰੋ।

**ਕਾਮਰੇਡ ਸੱਤ ਪਾਲ ਡਾਂਗ** : ਜੇ ਐਸ.ਡੀ.ਓ. ਨੇ ਸਰਟੀਫਿਕੇਟ ਐਮ. ਐਲ. ਏ. ਜਾਂ ਸਰਪੰਚ ਦੇ ਕਹਿਣ ਤੇ ਹੀ ਅਲਟੀਮੇਟਲੀ ਦੇਣਾ ਹੈ, ਤਾਂ ਕੀ ਸਰਪੰਚ, ਮਿਊਂਸਪਲ ਕਮਿਸ਼ਨਰ ਜਾਂ ਐਮ. ਐਲ. ਏ. ਦਾ ਸਰਟੀਫਿਕੇਟ ਐਜੂਕੇਸ਼ਨ ਡਿਪਾਰਟਮੈਂਟ ਵਾਲੇ ਮੰਨਣਗੇ ?

**ਸਿਖਿਆ ਮੰਤਰੀ** : ਇਹ ਸਵਾਲ ਇਰੈਲੇਵੈਂਟ ਹੈ । ਗੌਰਮਿੰਟ ਆਫ ਇੰਡੀਆ ਨੇ ਹਰੀਜਨ ਵਿਦਿਆਥੀਆਂ ਨੂੰ ਸਟਾਈਪੈਂਡ ਦੇਣ ਲਈ ਇੱਕ ਫਾਰਮ ਪ੍ਰੈਸਕਰਾਈਬ ਕੀਤਾ ਹੈ। ਉਸਦੇ ਵਿੱਚ ਅਥਾਰੇਟੀਜ਼ ਨਾਮੀਨੇਟ ਕੀਤੀਆਂ ਹਨ ਜਿਹੜੀਆਂ ਕਿ ਸਰਟੀਫਿਕੇਟ ਦੇਣਗੀਆਂ । ਉਸਦੇ ਵਿੱਚ ਅਸੀਂ ਤਬਦੀਲੀ ਨਹੀਂ ਕਰ ਸਕਦੇ, ਐਡੀਸ਼ਨ ਕਰ ਸਕਦੇ ਹਾਂ । ਉਨ੍ਹਾਂ ਨੇ ਕਿਹਾ ਹੈ ਕਿ ਮੈਂਬਰ ਪਾਰ-ਲੀਮੈਂਟ ਜਾਂ ਮਿਊਂਸਪਲ ਕਮਿਸ਼ਨਰ ਜਾਂ ਡਿਸਟ੍ਰਿਕਟ ਬੋਰਡ ਦਾ ਮੈਂਬਰ ਜਾਂ ਐਮ. ਐਲ. ਏ. ਜਾਂ ਰਾਜ ਸਰਕਾਰ ਵਲੋਂ ਜਿਸ ਕਿਸੇ ਅਧਿਕਾਰੀ ਨੂੰ ਸਪੈਸ਼ਲ ਤੌਰ ਤੇ ਇਸ ਕਿਸਮ ਦਾ ਅਧਿਕਾਰ ਦਿੱਤਾ ਗਿਆ ਹੋਵੇ । ਅਸੀਂ ਇਸ ਦੇ ਅਧੀਨ ਡਿਸਟ੍ਰਿਕਟ ਸੋਸ਼ਲ ਵੈਲਫੇਅਰ ਅਫਸਰ ਨੂੰ ਆਥੋਰਾਈਜ਼ ਕਰ ਦਿੱਤਾ ਹੈ । ਅਸੀਂ ਇਸ ਫਾਰਮ ਨੂੰ ਬਦਲ ਨਹੀਂ ਸਕਦੇ ਪਰ ਅਸੀਂ ਇਸ ਕਲਾਜ਼ ਦੇ ਤਹਿਤ ਡਿਸਟ੍ਰਿਕਟ ਵੈਲਫੇਅਰ ਅਫਸਰ ਨੂੰ ਇਖਤਿਆਰਾਤ ਦਿੱਤੇ ਹਨ । ਜਿਹੜਾ ਡਾਂਗ ਸਾਹਿਬ ਨੇ ਕੁਐਸਚਨ ਕੀਤਾ ਹੈ, ਅਸੀਂ ਇਸ ਬਾਰੇ ਹੈਡਮਾਸਟਰਜ਼ ਅਤੇ ਪ੍ਰਿੰਸੀਪਲਜ਼ ਨੂੰ ਪਹਿਲਾਂ ਹੀ ਕਿਹਾ ਹੈ ਕਿ ਵਜ਼ੀਫੇ ਛੇਤੀ ਦਿਆ ਕਰਨ ਤਾਕਿ ਬੱਚਿਆਂ ਨੂੰ ਤਕਲੀਫ ਨਾ ਹੋਵੇ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਸਪੀਕਰ ਸਾਹਿਬ, ਮੇਰੇ ਸਵਾਲ ਨੂੰ ਡਾਂਗ ਸਾਹਿਬ ਗਲਤ ਪੁਟ ਕਰ ਗਏ ਹਨ । ਮੇਰਾ ਸਵਾਲ ਇਹ ਸੀ ਕਿ ਸੰਨ 1947 ਤੋਂ ਲੈ ਕੇ ਸੰਨ 1975-76 ਤਕ ਇਹ ਪਰਫਾਰਮਾ ਲਾਗੂ ਨਹੀਂ ਸੀ ਕੀਤਾ ਗਿਆ । ਸੰਨ 1976-77 ਵਿਚ ਕੇਂਦਰ ਵਿਚ ਵੀ ਕਾਂਗਰਸ ਸਰਕਾਰ ਸੀ ਅਤੇ ਥੱਲੇ ਵੀ ਕਾਂਗਰਸ ਸਰਕਾਰ ਹੀ ਸੀ । ਸੰਨ 1975-76 ਵਿਚ ਪਰਫਾਰਮਾ ਲਾਗੂ ਕੀਤਾ ਗਿਆ ਸੀ । ਮੈਂ ਇਸ ਸਬੰਧ ਵਿਚ ਮੰਤਰੀ ਸਾਹਿਬ ਨੂੰ ਮਿਲਿਆ ਵੀ ਸੀ । ਉਨ੍ਹਾਂ ਨੇ ਜਲੰਧਰ ਵਿਚ ਜਦੋਂ ਗਏ ਸਨ ਤਾਂ ਕਿਹਾ ਵੀ ਸੀ ਇਹ ਪਰਫਾਰਮਾ ਬੇਲੋੜਾ ਹੈ, ਇਸ ਨੂੰ ਖਤਮ ਕਰ ਦਿਆਂਗੇ । ਇਹ ਪਰਫਾਰਮਾ ਕਾਂਗਰਸ ਸਰਕਾਰ ਵੇਲੇ ਲਾਗੂ ਕੀਤਾ ਗਿਆ ਸੀ ਜਦੋਂ ਕਿ ਕੇਂਦਰ ਵਿਚ ਵੀ ਇਨ੍ਹਾਂ ਦੀ ਸਰਕਾਰ ਸੀ ਹੁਣ ਉਹ ਸਰਕਾਰ ਬਦਲ ਗਈ ਹੈ ।......

**ਸ੍ਰੀ ਸਪੀਕਰ** : ਤੁਸੀਂ ਸਵਾਲ ਕਰੋ, ਲੈਕਚਰ ਨਾ ਕਰੋ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਮੇਰਾ ਸਵਾਲ ਇਹ ਹੈ ਕਿ ਇਸ ਪਰਫਾਰਮੇ ਨੂੰ ਖਤਮ ਕਰਨਾ ਚਾਹੀਦਾ ਹੈ । ਜੇਕਰ 28 ਵਰ੍ਹੇ ਕਾਂਗਰਸ ਵੀ ਇਸ ਪਰਫਾਰਮੇ ਤੋਂ ਬਗੈਰ ਰਹਿ ਸਕਦੀ ਹੈ ਤਾਂ ਹੁਣ ਇਸ ਦੀ ਕੀ ਲੋੜ ਹੈ ?

**ਸ੍ਰੀ ਸਪੀਕਰ** : ਤੁਹਾਡਾ ਸਵਾਲ ਕੀ ਹੈ ?

**ਕਾਮਰੇਡ ਹਰਬੰਸ ਸਿੰਘ ਬੀਕਾ** : ਮੇਰਾ ਸਵਾਲ, ਸਪੀਕਰ ਸਾਹਿਬ, ਇਹ ਹੈ ਕਿ ਇਹ ਪਰਫਾਰਮਾ ਖਤਮ ਹੋਣਾ ਚਾਹੀਦਾ ਹੈ ।

(ਕੋਈ ਉਤਰ ਨਹੀਂ ਦਿੱਤਾ ਗਿਆ ।) (ਵਿਘਨ)

(ਇਸ ਸਮੇਂ ਮਾਸਟਰ ਚੰਦ ਸਿੰਘ ਜੀ ਸਪਲੀਮੈਂਟਰੀ ਕਰਨ ਲਈ ਖੜੇ ਹੋਏ ।)

**Mr. Speaker:** Sorry, next question.

**ਮਾਸਟਰ ਚੰਦ ਸਿੰਘ** : ਸਪੀਕਰ ਸਾਹਿਬ, ਇਸ ਸਵਾਲ ਉਤੇ ਦੋ ਸਪਲੀਮੈਂਟਰੀਜ਼ ਹੀ ਅਜੇ ਹੋਏ ਹਨ ।

**Mr. Speaker:** I am sorry. ਇਸ ਦਾ ਜਵਾਬ ਆ ਗਿਆ ਹੈ ਜੀ ।

**Widow Pensions**

***255. 1. Comrade Dana Ram**
**2. Comrade Satya Pal Dang** } : Will the Minister for Welfare be pleased to state:—

(a) the number of widows who were sanctioned pensions after March, 1974, but to whom pensions are not being remitted ;

(b) the date since when the widows referred to in part (a) above are not being sent their pensions together with the reasons therefor ;

(c) the number of the widows who have been sanctioned pensions and are in receipt thereof ;

(d) the number of applications for widow pensions pending with the department as on 15th February, 1978 ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਕੋਈ ਨਹੀਂ ।

(ਅ) 1 ਅਕਤੂਬਰ, 1977 ਤੋਂ 31 ਦਸੰਬਰ, 1977 ਤੱਕ ਦੀ ਤਿਮਾਹੀ ਦੀ ਵਿੱਤੀ ਸਹਾਇਤਾ ਜਿਹੜੀ ਕਿ ਜਨਵਰੀ, 1978 ਨੂੰ ਭੇਜੀ ਜਾਣੀ ਸੀ, ਰਾਸ਼ੀ ਦੀ ਘਾਟ ਹੋਣ ਕਰਕੇ ਨਹੀਂ ਭੇਜੀ ਜਾ ਸਕੀ ਸੀ । ਹੁਣ ਫੰਡਜ਼ ਉਪਲਬੱਧ ਹੋ ਗਏ ਹਨ ਅਤੇ ਵਿੱਤੀ ਸਹਾਇਤਾ ਭੇਜੀ ਜਾ ਰਹੀ ਹੈ ।

(ੲ) 13,507

(ਸ) 6,519

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮਨਿਸਟਰ ਸਾਹਿਬਾ ਨੇ ਕਿਹਾ ਹੈ ਕਿ ਇਨ੍ਹਾਂ ਨੇ ਪੈਸੇ ਜਿਤਨੇਂ ਰੱਖੇ ਸਨ ਉਹ ਪਹਿਲਾਂ ਖਤਮ ਹੋ ਗਏ ਸਨ ਔਰ ਹੁਣ ਉਨ੍ਹਾਂ ਨੂੰ ਫਿਰ ਜਾਣੇ ਸ਼ੁਰੂ ਹੋ ਗਏ ਹਨ । ਇਨ੍ਹਾਂ ਨੇ ਕਿਹਾ ਹੈ ਕਿ ਹੁਣ ਅਰਜ਼ੀਆਂ ਸੈਂਕਸ਼ਨ ਹੋਣ ਲੱਗ ਪਈਆਂ ਹਨ । ਇਸ ਲਈ ਕੀ ਮਨਿਸਟਰ ਸਾਹਿਬਾ ਇਹ ਦੱਸਣਗੇ ਕਿ ਜਿਹੜੀਆਂ ਅਰਜ਼ੀਆਂ 6,519 ਪੈਂਡਿੰਗ ਪਈਆਂ ਹਨ ਉਨ੍ਹਾਂ ਬਾਰੇ ਫੈਸਲਾ ਕਦੋਂ ਤਕ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਦੋ ਹਜ਼ਾਰ ਐਪਲੀਕੇਸ਼ਨਜ਼ ਸੈਂਕਸ਼ਨ ਹੋ ਗਈਆਂ ਹਨ ਔਰ ਬਾਕੀ ਦੀਆਂ ਕਰ ਰਹੇ ਹਾਂ ।

**ਕਾਮਰੇਡ ਦਾਨਾ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਕੋਈ ਏਹੋ ਜਿਹੀ ਚਿੱਠੀ ਜਾਰੀ ਕੀਤੀ ਸੀ ਕਿ ਵਿਧਵਾ ਔਰਤਾਂ ਦੀਆਂ ਪੈਨਸ਼ਨਾਂ ਬੰਦ ਕੀਤੀਆਂ ਜਾਣ; ਜੇਕਰ ਇਸ ਤਰ੍ਹਾਂ ਦੀ ਕੋਈ ਚਿੱਠੀ ਜਾਰੀ ਕੀਤੀ ਸੀ ਤਾਂ ਉਸ ਬਾਰੇ ਇਹ ਹਾਊਸ ਵਿਚ ਬਿਆਨ ਦੇਣ ?

**ਮੰਤਰੀ** : ਨਹੀਂ ਜੀ, ਕੋਈ ਇਸ ਤਰ੍ਹਾਂ ਦੀ ਚਿੱਠੀ ਜਾਰੀ ਨਹੀਂ ਕੀਤੀ ਗਈ ।

**ਕਾਮਰੇਡ ਦਰਸ਼ਨ ਸਿੰਘ ਝਬਾਲ** : ਸਪੀਕਰ ਸਾਹਿਬ, ਜਿਨ੍ਹਾਂ ਵਿਅਕਤੀਆਂ ਨੂੰ ਪੈਨਸ਼ਨ ਜਾਂਦੀ ਹੈ ਉਸ ਦੀ ਰਸੀਦ ਡਾਕਖਾਨੇ ਰਾਹੀਂ ਵਾਪਸ ਮਹਿਕਮੇਂ ਪਾਸ ਨਹੀਂ ਆਉਂਦੀ ਜਿਸ ਕਾਰਣ ਛੇ ਛੇ

ਮਹੀਨੇ ਪੈਨਸ਼ਨ ਰੁਕ ਜਾਂਦੀ ਹੈ । ਕੀ ਵਜ਼ੀਰ ਸਾਹਿਬਾ ਕੋਈ ਐਸਾ ਤਰੀਕਾ ਅਪਣਾਉਣਗੇ ਜਿਸ ਨਾਲ ਕਿ ਪੈਨਸ਼ਨ ਨਾ ਰੁਕੇ ?

**ਮੰਤਰੀ** : ਸਪੀਕਰ ਸਾਹਿਬ, ਪੈਨਸ਼ਨ ਜਿਹੜੀ ਇਸ਼ੂ ਹੁੰਦੀ ਹੈ ਉਹ ਉਸ ਦੇ ਲਾਭ-ਪਾਤਰ ਨੂੰ ਪੁੱਜਣੀ ਹੁੰਦੀ ਹੈ । ਉਸ ਦੀ ਰਸੀਦ ਦਫ਼ਤਰ ਵਿਚ ਆਉਣੀ ਜ਼ਰੂਰੀ ਹੁੰਦੀ ਹੈ । ਜਦੋਂ ਤਕ ਉਹ ਨਹੀਂ ਆਵੇਗੀ ਉਦੋਂ ਤਕ ਦੂਸਰੀ ਪੈਨਸ਼ਨ ਨਹੀਂ ਜਾਂਦੀ । ਅਗਲੀ ਪੈਨਸ਼ਨ ਤਾਂ ਰਸੀਦ ਮਿਲਣ ਤੋਂ ਬਾਅਦ ਹੀ ਭੇਜੀ ਜਾ ਸਕਦੀ ਹੈ ।

**ਸ੍ਰੀ ਸਪੀਕਰ** : ਕਾਮਰੇਡ ਸਾਹਿਬ, ਜੇਕਰ ਤੁਹਾਡੇ ਪਾਸ ਕੋਈ ਇਸ ਤਰ੍ਹਾਂ ਦੀ ਮਿਸਾਲ ਹੈ ਜਿੱਥੇ ਕਿ ਪੈਨਸ਼ਨ ਰੁਕੀ ਹੋਵੇ ਤਾਂ ਇਨ੍ਹਾਂ ਨੂੰ ਲਿਖਤੀ ਰੂਪ ਵਿਚ ਦਿਓ, ਇਹ ਜ਼ਰੂਰ ਗੌਰ ਕਰਨਗੇ ।

**ਸਰਦਾਰ ਬੇਅੰਤ ਸਿੰਘ** : ** ** **

(ਵਿਘਨ)

**ਸ੍ਰੀ ਸਪੀਕਰ** : ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਸਵਾਲ ਪੁੱਛੋ ।

**ਸਰਦਾਰ ਬੇਅੰਤ ਸਿੰਘ** : (ਵਿਘਨ) ** ** **

**Mr. Speaker**: Remarks made by Sardar Beant Singh should be expunged.

ਸਰਦਾਰ ਬੇਅੰਤ ਸਿੰਘ ਜੀ, ਤੁਸੀਂ ਸਵਾਲ ਪੁੱਛੋ । (ਵਿਘਨ)

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਇਹ ਫਿਰ ਡੱਕ ਰਹੇ ਹਨ ।

**ਸ੍ਰੀ ਸਪੀਕਰ** : ਨਹੀਂ ਜੀ, ਤੁਸੀਂ ਬੋਲੋ ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੈਂ ਵਜ਼ੀਰ ਸਾਹਿਬਾ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਵਿਡੋਜ਼ ਦੀਆਂ ਐਪਲੀਕੇਸ਼ਨਜ਼ ਪੈਨਸ਼ਨ, ਵਾਸਤੇ ਬਹੁਤ ਦੇਰ ਤਕ ਪਈਆਂ ਰਹਿੰਦੀਆਂ ਹਨ, ਕੀ ਇਹ ਕੋਈ ਟਾਈਮ ਫਿਕਸ ਕਰਨਗੇ ਕਿ ਇਤਨੇ ਮਹੀਨਿਆਂ ਦੇ ਅੰਦਰ ਅੰਦਰ ਕੋਈ ਅਰਜ਼ੀ ਪੈਨਸ਼ਨ ਦੀ ਇਨ੍ਹਾਂ ਪਾਸ ਪੈਂਡਿੰਗ ਨਹੀਂ ਰਹੇਗੀ ? ਕੀ ਇਹ ਟਾਈਮ ਲਿਮਿੱਟ ਫਿਕਸ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਖਜ਼ਾਨੇ ਦਾ ਜੋ ਹਾਲ ਇਹ ਭਾਈ ਸਾਹਿਬਾਨ ਕਰ ਗਏ ਸਨ, ਇਹ ਢਿੱਲ ਇਸ ਕਰਕੇ ਹੋਈ ਹੈ । ਅੱਗੇ ਤੋਂ ਇਸ ਤਰ੍ਹਾਂ ਦੀ ਢਿੱਲ ਨਹੀਂ ਹੋਵੇਗੀ । (ਥੰਪਿੰਗ) (ਹਾਸਾ) ।

**ਸਰਦਾਰ ਬੇਅੰਤ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ ਜੀ, (ਵਿਘਨ)

**ਡਾਕਟਰ ਸਾਧੂ ਰਾਮ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਨ੍ਹਾਂ ਤੋਂ ਪੁੱਛਣਾ ਚਾਹੁੰਦਾ ਹਾਂ ਜਿਵੇਂ ਇਨ੍ਹਾਂ ਨੇ ਕਿਹਾ ਹੈ ਕਿ ਪੈਨਸ਼ਨਾਂ ਇਸ ਕਰਕੇ ਬੰਦ ਹੋਈਆ ਸਨ ਕਿਉਂਕਿ ਖਜ਼ਾਨੇ ਵਿਚ ਪੈਸੇ ਨਹੀਂ ਸਨ, ਆਇਆ ਇਹ ਦੱਸਣਗੇ ਕਿ ਹੁਣ ਖਜ਼ਾਨੇ ਵਿਚ ਪੈਸੇ ਹਨ ਜਾਂ ਨਹੀਂ ਹਨ ?

---

**Expunged as ordered by the Chair.

**ਮੰਤਰੀ** : ਫੰਡਜ਼ ਮਿਲ ਗਏ ਹਨ ਜੀ । ਤੁਸੀਂ ਜਦੋਂ ਸੈਸ਼ਨ ਖਤਮ ਕਰਕੇ ਜਾਓਗੇ ਤਾਂ ਤੁਹਾਡੇ ਜਾਂਦਿਆਂ ਨੂੰ ਲੋਕਾਂ ਨੂੰ ਪੈਨਸ਼ਨ ਮਿਲੀ ਹੋਈ ਹੋਵੇਗੀ । (ਥੰਪਿੰਗ)

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਰਸੀਦ ਮਹਿਕਮੇ ਨੂੰ ਨਹੀਂ ਪੁੱਜਦੀ ਔਰ ਜਿਹੜੇ ਲੋਕ ਪੈਨਸ਼ਨ ਲੈਂਦੇ ਹਨ ਉਨ੍ਹਾਂ ਨੂੰ ਬੜੀ ਪ੍ਰਾਬਲਮ ਪੇਸ਼ ਆਉਂਦੀ ਹੈ ਔਰ ਕਈ ਵਾਰੀ ਪੈਨਸ਼ਨ ਬੰਦ ਹੋ ਜਾਂਦੀ ਹੈ । ਕੀ ਵਜ਼ੀਰ ਸਾਹਿਬਾ ਇਸ ਪ੍ਰੋਸੀਜਰ ਨੂੰ ਸਿੰਪਲੀਫਾਈ ਨਹੀਂ ਕਰ ਸਕਦੇ ? ਜਿਸ ਤਰ੍ਹਾਂ ਬੈਂਕਾਂ ਵਿਚ ਕਾਪੀਆਂ ਬਣਾ ਦਿੰਦੇ ਹਨ ਉਸੇ ਤਰ੍ਹਾਂ ਦੀਆਂ ਕਾਪੀਆਂ ਬਣ ਜਾਣ ਤਾਕਿ ਇਹ, ਪ੍ਰਾਬਲਮ ਹੀ ਨਾ ਆਵੇ ਔਰ ਪੈਨਸ਼ਨਰਜ਼ ਨੂੰ ਮਹੀਨਿਆਂ ਤਕ ਪੈਨਸ਼ਨ ਹੀ ਨਾ ਉਡੀਕਣੀ ਪਵੇ ?

**ਸ੍ਰੀ ਸਪੀਕਰ** : ਸਵਾਲ ਦਾ ਜਵਾਬ ਪਹਿਲਾਂ ਆ ਗਿਆ ਹੈ ਜੀ । ਹੁਣ ਅਗਲਾ ਸਵਾਲ ਲੈਂਦੇ ਹਾਂ ।

---

**Starred Question No. *214**

**Mr. Speaker** : Extension has been asked for in respect of Starred Question No. 214.

---

**Pension to Old Aged and Widows of Malerkotla.**

***223. Haji Anwar Ahmed Khan** : Will the Minister for welfare be pleased to state :—

(a) whether any camp was organised for providing pensions to the old-aged, widows, chronic disease sufferers, at Malerkotla during the month of December, 1977;

(b) if the reply to part (a) above be in the affirmative, the number of persons benefitted under the aforesaid scheme ?

**ਸਰਦਾਰਨੀ ਸਤਵੰਤ ਕੌਰ ਸੰਧੂ** : (ੳ) ਜੀ ਨਹੀਂ । ਫਿਰ ਵੀ ਇਕ ਪਬਲਿਕ ਮੀਟਿੰਗ ਵਿਚ ਬੇਸਹਾਰਾ ਬੁੱਢੇ ਅਤੇ ਵਿਧਵਾ ਔਰਤਾਂ ਵੱਲੋਂ ਕਾਫੀ ਗਿਣਤੀ ਵਿਚ ਅਰਜ਼ੀਆਂ ਮੈਨੂੰ ਪੇਸ਼ ਕੀਤੀਆਂ ਗਈਆਂ ਸਨ ।

(ਅ) ਉਪਰੋਕਤ (ੳ) ਤੇ ਦਰਸਾਈਆਂ ਅਰਜ਼ੀਆਂ ਵਿਚੋਂ ਬੁਢਾਪਾ ਪੈਨਸ਼ਨ ਸਕੀਮ ਅਧੀਨ 131 ਅਤੇ ਵਿਧਵਾ ਅਤੇ ਬੇਸਹਾਰਾ ਔਰਤਾਂ ਨੂੰ ਵਿੱਤੀ ਸਹਾਇਤਾ ਸਕੀਮ ਅਧੀਨ 32 ਅਰਜ਼ੀਆਂ ਮਨਜ਼ੂਰ ਕੀਤੀਆਂ ਗਈਆਂ ਹਨ ।

**ਹਾਜੀ ਅਨਵਰ ਅਹਿਮਦ ਖਾਨ** : ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਪਬਲਿਕ ਮੀਟਿੰਗਾਂ ਵਿਚ ਜਿਹੜੀਆਂ ਦਰਖਾਸਤਾਂ ਆਈਆਂ ਸਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਪੈਂਡਿੰਗ ਪਈਆਂ ਹਨ, ਹੁਣ ਕਿਉਂਕਿ 40/50 ਲੱਖ ਰੁਪਿਆ ਮਿਲ ਗਿਆ ਹੈ, ਇਸ ਲਈ ਕਿਤਨੇ ਅਰਸੇ ਵਿਚ ਲੋਕਾਂ ਨੂੰ ਪੈਨਸ਼ਨ ਮਿਲ ਜਾਵੇਗੀ ? ਹੁਣ ਉਨ੍ਹਾਂ ਨੂੰ ਪੈਸੇ ਮਿਲ ਗਏ ਹਨ........

---

*For Starred Question No. 214 and reply thereto please see P. V. S. Debates dated 21st March, 1978 (M. S.)

**ਸ੍ਰੀ ਸਪੀਕਰ** : ਸਵਾਲ ਛੋਟਾ ਕਰੋ ਜੀ ।

**ਹਾਜੀ ਅਨਵਰ ਅਹਿਮਦ ਖਾਨ** : ਮੈਂ ਇਤਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਦਰਖਾਸਤਾਂ ਪੈਂਡਿੰਗ ਪਈਆਂ ਹਨ ਉਨ੍ਹਾਂ ਬਾਰੇ ਕਿਤਨੇ ਅਰਸੇ ਵਿਚ ਫੈਸਲਾ ਹੋ ਜਾਵੇਗਾ ?

## RAISING OF SLOGANS AND THROWING OF LEAFLETS BY STRANGERS FROM THE SPEAKER'S GALLERY

(ਇਸ ਸਮੇਂ ਸਪੀਕਰ ਗੈਲਰੀ ਵਿਚੋਂ ਤਿੰਨ ਵਿਅਕਤੀਆਂ ਨੇ ਕੁਝ ਪੈਂਫਲੈਟਸ ਹਾਊਸ ਵਿਚ ਸੁੱਟੇ ਅਤੇ ਨਾਹਰੇ ਲਗਾਏ । ਤੁਰੰਤ ਹੀ ਉਨ੍ਹਾਂ ਨੂੰ ਵਾਚ ਐਂਡ ਵਾਰਡ ਸਟਾਫ ਨੇ ਫੜ ਲਿਆ ਅਤੇ ਬਾਹਰ ਲੈ ਗਏ । ਉਹ ਜਾਂਦੇ ਜਾਂਦੇ ਵੀ ਨਾਹਰੇ ਲਗਾ ਰਹੇ ਸਨ ।)

## STARRED QUESTIONS AND ANSWERS
(*Resumption*)

**ਭਲਾਈ ਮੰਤਰੀ** : ਸਪੀਕਰ ਸਾਹਿਬ ਇਨ੍ਹਾਂ ਨੇ ਬੁਢਾਪਾ ਪੈਨਸ਼ਨ ਵਾਸਤੇ 248 ਐਪਲੀਕੇਸ਼ਨਾਂ ਦਿੱਤੀਆਂ ਸਨ । ਇਨ੍ਹਾਂ ਵਿਚੋਂ 131 ਮਨਜ਼ੂਰ ਹੋ ਗਈਆਂ ਹਨ, 5 ਨਾ ਮਨਜ਼ੂਰ ਹੋਈਆ ਹਨ ਅਤੇ 112 ਨਾ-ਮੁਕੰਮਲ ਹੋਣ ਕਰਕੇ ਵਾਪਸ ਕੀਤੀਆਂ ਗਈਆਂ ਹਨ । ਇਸ ਤਰ੍ਹਾਂ ਵਿਡੋਜ਼ ਪੈਨਸ਼ਨ ਵਾਸਤੇ 32 ਐਪਲੀਕੇਸ਼ਨਾਂ ਮਨਜ਼ੂਰ ਕੀਤੀਆਂ ਗਈਆਂ ਹਨ ਅਤੇ 20 ਨਾ-ਮੁਕੰਮਲ ਹੋਣ ਕਰਕੇ ਵਾਪਸ ਕੀਤੀਆਂ ਗਈਆਂ ਹਨ ।

**ਸ੍ਰੀ ਓਮ ਪ੍ਰਕਾਸ਼ ਗੁਪਤਾ** : ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਪੰਜਾਬ ਵਿਚ ਇਸ ਬਾਰੇ ਕੋਈ ਸਰਵੇ ਕਰਵਾਇਆ ਹੈ ਕਿ ਪੰਜਾਬ ਵਿਚ ਕਿੰਨੀਆਂ ਵਿਧਵਾ ਔਰਤਾਂ ਹਨ ਅਤੇ ਉਨ੍ਹਾਂ ਵਾਸਤੇ ਪੈਨਸ਼ਨ ਦਾ ਪਰੋਵੀਜ਼ਨ ਕਰਨਗੇ ? ਇਸ ਵੇਲੇ ਤਾਂ ਸਾਨੂੰ ਇਹ ਵੀ ਡਰ ਹੈ ਕਿ ਜਿਹੜੇ ਆਦਮੀ ਰੰਡੇ ਹੋ ਜਾਂਦੇ ਹਨ ਉਨ੍ਹਾਂ ਵਾਸਤੇ ਵੀ ਕੋਈ ਪੈਨਸ਼ਨ ਦਾ ਇੰਤਜ਼ਾਮ ਕਰਨਾ ਪੈਣਾ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਸਵਾਲ ਤਾਂ ਬੜਾ ਅਜੀਬ ਕੀਤਾ ਹੈ । ਔਰਤਾਂ ਨੂੰ ਤਾਂ ਅਬਲਾ ਕਿਹਾ ਜਾਂਦਾ ਹੈ ਅਤੇ ਉਨ੍ਹਾਂ ਵਲੋਂ ਜਿਹੜੀਆਂ ਐਪਲੀਕੇਸ਼ਨਾਂ ਆਉਂਦੀਆਂ ਹਨ ਉਹ ਇਕ ਤਰ੍ਹਾਂ ਦਾ ਸ਼ਰਵੇ ਹੀ ਹੋ ਜਾਂਦਾ ਹੈ । ਦੂਜਾ ਸਵਾਲ ਇਨ੍ਹਾਂ ਨੇ ਇਹ ਕੀਤਾ ਹੈ ਕਿ ਜਿਹੜੇ ਰੰਡੇ ਆਦਮੀ ਹੋ ਜਾਣ ਉਨ੍ਹਾਂ ਵਾਸਤੇ ਪੈਨਸ਼ਨ ਦਾ ਇੰਤਜ਼ਾਮ ਕਰਨਾ ਪੈਣਾ ਹੈ । ਸਪੀਕਰ ਸਾਹਿਬ, ਇਹ ਤਾਂ ਬੜੀ ਹੈਰਾਨੀ ਦੀ ਗੱਲ ਹੈ ਕਿ ਰੰਡੇ ਆਦਮੀਆਂ ਵਾਸਤੇ ਵੀ ਮਾਲੀ ਸਹਾਇਤਾ ਦਿੱਤੀ ਜਾਵੇ । ਆਦਮੀ ਤਾਂ ਬੜੇ ਬੜੇ ਕਾਰੋਬਾਰ ਕਰਦੇ ਹਨ । ਅਸਲ ਗੱਲ ਤਾਂ ਇਹ ਹੈ ਕਿ ਇਨ੍ਹਾਂ ਨੇ ਸਵਾਲ ਕੁਝ ਹੋਰ ਕਰਨਾ ਸੀ ਮੈਨੂੰ ਸਮਝ ਨਹੀਂ ਆਉਂਦੀ ਕਿ ਇਹ ਇਸ ਤਰ੍ਹਾਂ ਦੇ ਸਵਾਲ ਕਿਉਂ ਕਰ ਰਹੇ ਹਨ ।

**Mr. Speaker** : Question hour is over. The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly.)

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38.

### ਖਾਦਾਂ ਤੇ ਟੈਕਸ ਬਾਰੇ

*245. **ਸਰਦਾਰ ਨਰੰਜਨ ਸਿੰਘ ਸੇਰੋਂ** : ਕੀ ਖੇਤੀ ਬਾੜੀ ਤੇ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

[ਸਰਦਾਰ ਨਰੰਜਨ ਸਿੰਘ ਸੇਰੋਂ]

(ੳ) ਕੀ ਰਾਜ ਸਰਕਾਰ ਜੋ ਖਾਦਾਂ ਜ਼ਿਮੀਂਦਾਰਾਂ ਨੂੰ ਦੇਂਦੀ ਹੈ ਉਸ ਤੇ ਸਰਕਾਰ ਨੇ ਕੋਈ ਟੈਕਸ ਲਗਾਇਆ ਹੋਇਆ ਹੈ ;

(ਅ) ਜੇਕਰ ਭਾਗ (ੳ) ਦਾ ਉੱਤਰ ਹਾਂ ਵਿਚ ਹੈ ਤਾਂ ਕੀ ਸਰਕਾਰ ਖਾਦਾਂ ਨੂੰ ਇਸ ਟੈਕਸ ਤੋਂ ਛੋਟ ਦੇਣ ਬਾਰੇ ਵਿਚਾਰ ਕਰ ਰਹੀ ਹੈ ?

**ਸਰਦਾਰ ਬਲਵਿੰਦਰ ਸਿੰਘ ਭੂੰਦੜ** : (ੳ) ਨਹੀਂ ਜੀ।

(ਅ) ਸਵਾਲ ਹੀ ਪੈਦਾ ਨਹੀਂ ਹੁੰਦਾ।

---

**ਲੇਬਰ ਇੰਸਪੈਕਟਰਜ਼ ਗਰੇਡ I ਅਤੇ II ਦੀ ਨਿਯੁਕਤੀ**

*228. **ਸ੍ਰੀ ਮਦਨ ਮੋਹਨ ਮਿੱਤਲ** : ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਜਨਵਰੀ, 1975 ਤੋਂ ਜੂਨ, 1977 ਤੱਕ ਗਰੇਡ I ਅਤੇ II ਦੇ ਕਿੰਨੇ ਲੇਬਰ ਇੰਸਪੈਕਟਰ ਤਦ-ਅਰਥ ਆਧਾਰ ਤੇ ਨਿਯੁਕਤ ਕੀਤੇ ਗਏ ; ਅਤੇ ਨਿਯੁਕਤੀਆਂ ਕਰਨ ਵਿਚ ਕੀ ਕਸੌਟੀ ਅਪਣਾਈ ਗਈ ;

(ਅ) ਕੀ ਇਹ ਠੀਕ ਹੈ ਕਿ ਉਕਤ ਭਾਗ (ੳ) ਵਿਚ ਹਵਾਲਾ ਦਿੱਤੇ ਕੁਝ ਇੰਸਪੈਕਟਰ ਅਯੋਗ ਸਨ; ਜੇਕਰ ਅਜਿਹਾ ਹੋਵੇ ਤਾਂ ਯੋਗ ਵਿਅਕਤੀਆਂ ਨੂੰ ਨਿਯੁਕਤ ਕਰਨ ਲਈ ਕੀ ਕਾਰਵਾਈ ਕੀਤੀ ਗਈ ?

**ਸਾਥੀ ਧਰਮ ਪਾਲ ਸੱਭਰਵਾਲ** : (ੳ) (1) ਕਿਰਤ ਇੰਸਪੈਕਟਰ ਗਰੇਡ-I : 5

(2) ਕਿਰਤ ਇੰਸਪੈਕਟਰ ਗਰੇਡ-II .. . 10

ਸਿੱਧੀ ਭਰਤੀ ਦੇ ਕੋਟੇ ਦੀਆਂ ਇਹ ਆਸਾਮੀਆਂ ਕੰਮ ਚਲਾਣ ਦੇ ਮਕਸਦ ਲਈ ਤਦ-ਅਰਥ ਆਧਾਰ ਤੇ ਚੋਣ ਰਾਹੀਂ ਭਰ ਲਈਆਂ ਗਈਆਂ ਕਿਉਂਕਿ ਸਬੋਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ ਰਾਹੀਂ ਇਹ ਅਸਾਮੀਆਂ ਭਰਨ ਵਿਚ ਕੁਝ ਸਮਾਂ ਲੱਗਣਾ ਸੀ।

(ਅ) ਹਾਂ, ਇਨ੍ਹਾਂ ਵਿਚੋਂ ਕੁਝ ਵਿਅੱਕਤੀ ਸਿਧੀ ਭਰਤੀ ਲਈ ਨਿਰਧਾਰਤ ਯੋਗਤਾਵਾਂ ਪੂਰੀਆਂ ਨਹੀਂ ਸਨ ਕਰਦੇ। ਉਪਰੋਕਤ ਦਰਸਾਈਆਂ ਗਈਆਂ ਆਸਾਮੀਆਂ ਤੇ ਹੁਣ ਵੀ ਇਕ ਕਿਰਤ ਇੰਸਪੈਕਟਰ ਗਰੇਡ-I ਅਤੇ ਤਿੰਨ ਕਿਰਤ ਇੰਸਪੈਕਟਰ ਗਰੇਡ-II ਤਦ ਅਰਥ ਆਧਾਰ ਤੇ ਕੰਮ ਕਰ ਰਹੇ ਹਨ। ਇਨ੍ਹਾਂ ਆਸਾਮੀਆਂ ਨੂੰ ਸਬੋਰਡੀਨੇਟ ਸਰਵਿਸਿਜ਼ ਸਿਲੈਕਸ਼ਨ ਬੋਰਡ, ਜਿਸ ਨੇ ਕਿ ਇਹ ਆਸਾਮੀਆਂ ਪਹਿਲਾਂ ਹੀ ਵਿਗਿਆਪਤ ਕਰ ਦਿਤੀਆਂ ਹਨ, ਰਾਹੀਂ ਭਰਨ ਲਈ ਯਤਨ ਕੀਤੇ ਜਾ ਰਹੇ ਹਨ।

---

**ਰੋਜ਼ਾਨਾ ਅਖਬਾਰ ਦੀ ਛਪਾਈ ਬੰਦ ਕਰਨਾ**

*110. **ਕਾਮਰੇਡ ਸੱਤ ਪਾਲ ਡਾਂਗ** : ਕੀ ਕਿਰਤ ਅਤੇ ਰੁਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਕਿਹੜੀਆਂ ਕਿਹੜੀਆਂ ਰੋਜ਼ਾਨਾ ਅਖਬਾਰਾਂ 1975 ਜਾਂ 1976 ਜਾਂ 1977 ਵਿਚ ਛਪਣੀਆਂ ਬੰਦ ਹੋ ਗਈਆਂ ਸਨ ;

(ਅ) ਕੀ ਇਨ੍ਹਾਂ ਅਖਬਾਰਾਂ ਵਿਚੋਂ ਕਿਸੇ ਦੇ ਮੁਲਾਜ਼ਮਾਂ ਨੇ ਉਪਰੋਕਤ ਸਮੇਂ ਦੌਰਾਨ ਆਪਣੀਆਂ ਸੇਵਾਵਾਂ ਆਦਿ ਸਮਾਪਤ ਕਰਨ ਜਾਂ ਨੌਕਰੀ ਤੋਂ ਹਟਾਏ ਜਾਣ ਆਦਿ ਦੇ ਬਾਰੇ ਕੋਈ ਝਗੜੇ ਉਠਾਏ ਸਨ; ਜੇਕਰ ਅਜਿਹਾ ਹੋਵੇ ਤਾਂ ਕਿਰਤ ਵਿਭਾਗ ਨੇ ਇਨ੍ਹਾਂ ਝਗੜਿਆਂ ਨੂੰ ਨਿਪਟਾਉਣ ਲਈ ਕੀ ਕਾਰਵਾਈ ਕੀਤੀ;

(ੲ) ਕੀ ਉਕਤ ਝਗੜੇ ਹੁਣ ਤੱਕ ਨਿਪਟਾਏ ਜਾ ਚੁੱਕੇ ਹਨ; ਜੇਕਰ ਨਹੀਂ ਤਾਂ ਇਸ ਸਬੰਧੀ ਤਾਜ਼ਾ ਸਥਿਤੀ ਕੀ ਹੈ ?

**ਸਾਥੀ ਧਰਮ ਪਾਲ ਸੱਭਰਵਾਲ** (ੳ) (1) ਰੋਜ਼ਾਨਾ ਕੌਮੀ ਦਰਦ, ਜਲੰਧਰ ।

(2) ਰੋਜ਼ਾਨਾ ਜੱਥੇਦਾਰ, ਜਲੰਧਰ ।

(ਅ) ਹਾਂ ਜੀ। ਉਨ੍ਹਾਂ ਦੇ ਵਿਵਾਦ ਇੰਡਸਟਰੀਅਲ ਟ੍ਰੀਬਿਊਨਲ ਪੰਜਾਬ ਅਤੇ ਕਿਰਤ ਅਦਾਲਤ, ਜਲੰਧਰ ਨੂੰ ਨਿਆਂ ਨਿਰਣੇ ਲਈ ਰੈਫਰ ਕੀਤੇ ਗਏ ਸਨ।

(ੲ) ਕਿਰਤ ਅਦਾਲਤ ਨੂੰ ਰੈਫਰ ਕੀਤੇ ਗਏ ਵਿਵਾਦ ਰੱਦ ਕੀਤੇ ਜਾ ਚੁੱਕੇ ਹਨ । ਜਿਹੜੇ ਇੰਡਸਟਰੀਅਲ ਟਰੀਬਿਊਨਲ, ਪੰਜਾਬ ਨੂੰ ਰੈਫਰ ਕੀਤੇ ਗਏ ਸਨ ਉਹ ਇੰਡਸਟੀਅਲ ਟ੍ਰੀਬਿਊਨਲ ਪੰਜਾਬ ਵਿਚ ਅਜੇ ਲੰਬਿਤ ਹਨ ।

---

## Canalisation of Nallah Khal.

***229. Shri Om Parkash Bhardwaj** : Will the Chief Minister be pleased to state whether the Government has prepared any scheme for the canalisation of Nallah-Khal, which is the cause of erosion of valuable cultivable land on both the sides measuring hundreds of acres; if so, the time by which it is likely to be implemented ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜਿਥੋਂ ਤੱਕ ਸਰਕਾਰ ਦੇ ਰਿਕਾਰਡ ਅਤੇ ਜਾਣਕਾਰੀ ਦਾ ਸਬੰਧ ਹੈ, "ਨਾਲਾ ਖਾਲ" ਦੇ ਨਾਂ ਦੀ ਕੋਈ ਵੀ ਨਦੀ ਪੰਜਾਬ ਸਟੇਟ ਵਿਚ ਨਹੀਂ ਹੈ ।

---

## ਰਾਜ ਵਿਚ ਕਿਰਤ ਅਦਾਲਤਾਂ ਦੇ ਕੰਮ

***25. ਕਾਮਰੇਡ ਸੱਤ ਪਾਲ ਡਾਂਗ** : ਕੀ ਕਿਰਤ ਅਤੇ ਰੋਜ਼ਗਾਰ ਦੇ ਰਾਜ ਮੰਤਰੀ ਕਿਰਪਾ ਕਰਕੇ ਇਹ ਦੱਸਣਗੇ ਕਿ :—

(ੳ) ਰਾਜ ਵਿਚ ਕਿਰਤ ਅਦਾਲਤਾਂ ਕਿੰਨੀਆਂ ਹਨ ਅਤੇ ਉਨ੍ਹਾਂ ਦੇ ਹੈਡਕੁਆਟਰਜ਼ ਕਿੱਥੇ ਕਿੱਥੇ ਹਨ ;

(ਅ) ਅਜਿਹੀਆਂ ਅਦਾਲਤਾਂ ਕਿੰਨੀਆਂ ਹਨ ਜਿਨ੍ਹਾਂ ਦੀਆਂ ਆਪਣੀਆਂ ਇਮਾਰਤਾਂ ਹਨ ਅਤੇ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜੋ ਕਿਰਾਏ ਤੇ ਲਈਆਂ ਗਈਆਂ ਇਮਾਰਤਾਂ ਵਿਚ ਹਨ ਅਤੇ ਹਰ ਇਕ ਇਮਾਰਤ ਦਾ ਕਿਰਾਇਆ ਕੀ ਕੀ ਹੈ ;

(ੲ) 31-3-1977 ਨੂੰ ਖ਼ਤਮ ਹੋਣ ਵਾਲੇ ਪਿਛਲੇ 4 ਸਾਲਾਂ ਦੇ ਦੌਰਾਨ ਕਿਰਾਏ ਵਜੋਂ ਕੁੱਲ ਕਿਤਨੀ ਰਕਮ ਦਿੱਤੀ ਗਈ ਅਤੇ ਹਰ ਇਕ ਇਮਾਰਤ ਦਾ ਕਿਰਾਇਆ ਕਿਸ ਕਿਸ ਦਰ ਨਾਲ ਦਿੱਤਾ ਗਿਆ ;

[ਕਾਮਰੇਡ ਸੱਤਪਾਲ ਡਾਂਗ[

(ਸ) ਕਿਰਤ ਅਦਾਲਤਾਂ ਜਦੋਂ ਕੰਮ ਕਰਨ ਲਈ ਆਪਣੇ ਹੈਡ ਕੁਆਟਰਜ਼ ਤੋਂ ਬਾਹਰ ਜਾਂਦੀਆਂ ਹਨ, ਉਨ੍ਹਾਂ ਦੇ ਕੰਮ ਕਰਨ ਲਈ ਕੀ ਪ੍ਰਬੰਧ ਕੀਤੇ ਜਾਂਦੇ ਹਨ ?

**ਸਾਥੀ ਧਰਮ ਪਾਲ ਸੱਭਰਵਾਲ** : (ੳ) ਰਾਜ ਵਿਚ 4 ਕਿਰਤ ਕੋਰਟਾਂ ਹਨ ਜਿਨ੍ਹਾਂ ਦੇ ਹੈਡਕੁਆਟਰਜ਼ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਅਤੇ ਪਟਿਆਲਾ ਵਿਖੇ ਹਨ ਅਤੇ ਇਕ ਇੰਡਸਟਰੀਅਲ ਟ੍ਰੀਬਿਊਨਲ ਹੈ ਜਿਸ ਦਾ ਹੈਡਕੁਆਟਰਜ਼ ਚੰਡੀਗੜ੍ਹ ਹੈ ।

(ਅ) ਕਿਸੇ ਵੀ ਕਿਰਤ ਅਦਾਲਤ/ਇੰਡਸਟਰੀਅਲ ਟ੍ਰੀਬਿਊਨਲ ਕੋਲ ਆਪਣੀ ਬਿਲਡਿੰਗ ਨਹੀਂ ਹੈ। ਇਹ ਸਾਰੀਆਂ ਦੀਆਂ ਸਾਰੀਆਂ ਅਦਾਲਤਾਂ ਕਿਰਾਏ ਤੇ ਲਈਆਂ ਗਈਆਂ ਇਮਾਰਤਾਂ ਵਿਚ ਸਥਿਤ ਹਨ। ਇਨ੍ਹਾਂ ਦੇ ਕਿਰਾਏ ਦੀ ਦਰ ਨਿਮਨ-ਲਿਖਤ ਅਨੁਸਾਰ ਹੈ :—

| ਕਿਰਤ ਕੋਰਟ ਦਾ ਨਾਂ | | ਪ੍ਰਤੀ ਮਹੀਨਾ ਕਿਰਾਏ ਦੀ ਦਰ |
|---|---|---|
| | | ਰੁਪਏ |
| (1) ਕਿਰਤ ਕੋਰਟ, ਅੰਮ੍ਰਿਤਸਰ | .. | 773/- |
| (2) ਕਿਰਤ ਕੋਰਟ, ਜਲੰਧਰ | .. | 271 /- |
| (3) ਕਿਰਤ ਕੋਰਟ, ਲੁਧਿਆਣਾ | .. | 250/- |
| (4) ਕਿਰਤ ਕੋਰਟ, ਪਟਿਆਲਾ | .. | 384/- 20-12-74 ਤੋਂ 29-2-76 ਤੱਕ ਅਤੇ ਰੁਪਏ 197 ਮਿਤੀ 1-3-76 ਤੋਂ 31-3-77 |
| (5) ਇੰਡਸਟਰੀਅਲ ਟ੍ਰੀਬਿਊਨਲ, ਪੰਜਾਬ | .. | 1242 ਰੁਪਏ |

(ੲ) ਮਿਤੀ 31-3-77 ਤੱਕ ਪਿਛਲੇ 4 ਸਾਲਾਂ ਦੇ ਦੌਰਾਨ ਕਿਰਤ ਕੋਰਟਾਂ/ਇੰਡਸਟਰੀਅਲ ਟ੍ਰੀਬਿਊਨਲ ਨੇ ਕੁੱਲ 99,924.25 ਰੁਪਏ ਕੁੱਲ ਕਿਰਾਇਆ ਦਿੱਤਾ ਜਿਸ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | | |
|---|---|---|
| (1) ਕਿਰਤ ਕੋਰਟ, ਅੰਮ੍ਰਿਤਸਰ | .. | ਮਿਤੀ 20-6-76 ਤੋਂ 31-3-77 ਤਕ ਦਾ ਕਿਰਾਇਆ 7,214.60 ਰੁਪਏ । |
| (2) ਕਿਰਤ ਕੋਰਟ, ਜਲੰਧਰ | .. | 13,008/- |
| (3) ਕਿਰਤ ਕੋਰਟ, ਲੁਧਿਆਣਾ | .. | 12,000/- |
| (4) ਕਿਰਤ ਕੋਰਟ, ਪਟਿਆਲਾ | .. | ਮਿਤੀ 20-12-74 ਤੋਂ 31-3-77 ਤੱਕ ਕਿਰਾਇਆ 8,085.65 ਰੁਪਏ । |
| (5) ਇੰਡਸਟਰੀਅਲ ਟ੍ਰੀਬਿਊਨਲ, ਪੰਜਾਬ, ਚੰਡੀਗੜ੍ਹ | .. | 59,616/- |

(ਸ) ਜਦੋਂ ਕਿਰਤ ਅਦਾਲਤਾਂ/ਇੰਡਸਟਰੀਅਲ ਟ੍ਰੀਬਿਊਨਲ ਆਪਣੇ ਹੈਡਕੁਆਟਰਜ਼ ਤੋਂ ਬਾਹਰ ਜਾਂਦੀਆਂ ਹਨ ਤਾਂ ਅਦਾਲਤ ਲਾਉਣ ਲਈ ਕੋਈ ਪ੍ਰਬੰਧ ਨਹੀਂ ਹੈ। ਰੈਸਟ ਹਾਊਸਾਂ/ਕਿਰਤ ਵਿਭਾਗ ਦੇ ਦਫ਼ਤਰਾਂ/ਜ਼ਿਲ੍ਹਾ ਅਦਾਲਤਾਂ ਵਿਚ ਲਾਉਣ ਲਈ ਪ੍ਰਬੰਧ ਪ੍ਰਧਾਨਗੀ ਅਫ਼ਸਰ ਆਪਣੀ ਪੱਧਰ ਤੇ ਕਰਦੇ ਹਨ।

---

## UNSTARRED QUESTIONS AND ANSWERS

### ਵਿਦਿਆਰਥੀ ਸਹਾਇਤਾ ਫੰਡ ਸਥਾਪਤ ਕਰਨਾ।

39. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਦਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਉਨ੍ਹਾਂ ਸਰਕਾਰੀ ਕਾਲਜਾਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਨੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨਾਲ ਸਬੰਧਤ ਸਕੀਮ ਦੇ ਅਧੀਨ ਵਿਦਿਆਰਥੀ ਸਹਾਇਤਾ ਫੰਡ (ਐਸ.ਏ.ਐਫ.) ਸਥਾਪਤ ਕੀਤੇ ਹਨ ਅਤੇ ਹਰ ਇਕ ਕੇਸ ਵਿਚ ਸ਼ੁਰੂ ਕਰਨ ਦੀਆਂ ਤਰੀਕਾਂ ਕੀ ਕੀ ਹਨ ;

(ਅ) ਸਾਲ 1975-76 ਅਤੇ 1976-77 ਦੇ ਦੌਰਾਨ ਇਸ ਫੰਡ ਲਈ ਕਮਿਸ਼ਨ ਵੱਲੋਂ ਕਿੰਨੀ ਕਿੰਨੀ ਗਰਾਂਟ ਮਿਲੀ ;

(ੲ) ਸਰਕਾਰੀ ਕਾਲਜਾਂ ਦੁਆਰਾ ਇਸ ਫੰਡ ਲਈ ਸਾਲ 1975-76 ਅਤੇ 1976-77 ਦੇ ਦੌਰਾਨ ਕਿੰਨੀ ਕਿੰਨੀ ਰਕਮ ਇਕੱਠੀ ਕੀਤੀ ਗਈ ;

(ਸ) ਉਕਤ ਸਮੇਂ ਦੇ ਦੌਰਾਨ ਸਾਲ-ਵਾਰ ਕੁੱਲ ਕਿੰਨੀ ਰਕਮ ਦੀ ਵਰਤੋਂ ਕੀਤੀ ਗਈ ?

**ਸਰਦਾਰ ਸੁਖਜਿੰਦਰ ਸਿੰਘ ਥੇਰਾ** : (ੳ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ।

(ਅ) ਸਾਲ 1975-76 ਵਿਚ 28,454 ਰੁਪਏ ਅਤੇ 1976-77 ਵਿਚ 24,831 ਰੁਪਏ।

(ੲ) ਸਾਲ 1975-76 ਵਿਚ 84,916.91 ਰੁਪਏ ਅਤੇ 1976-77 ਵਿਚ 91,525 ਰੁਪਏ।

(ਸ) ਸਾਲ 1975-76 ਵਿਚ 98,850.30 ਰੁਪਏ ਅਤੇ 1976-77 ਵਿਚ 87,335.95 ਰੁਪਏ।

### ਸੂਚੀ

| | ਗੌਰਮਿੰਟ ਕਾਲਜਾਂ ਦਾ ਨਾਂ ਜਿਨ੍ਹਾਂ ਨੇ ਯੂਨੀਵਰਸਿਟੀ ਗਰਾਂਟਸ ਕਮਿਸ਼ਨ ਨਾਲ ਸਬੰਧਤ ਸਕੀਮ ਅਧੀਨ ਵਿਦਿਆਰਥੀ ਸਹਾਇਤਾ ਫੰਡ (ਐਸ.ਏ.ਐਫ.) ਸਥਾਪਤ ਕੀਤੇ ਹਨ | ਐਸ.ਏ.ਐਫ. ਸ਼ੁਰੂ ਕਰਨ ਦੀ ਮਿਤੀ |
|---|---|---|
| 1. | ਗੌਰਮਿੰਟ ਕਾਲਜ (ਇਸਤਰੀਆਂ) ਪਟਿਆਲਾ .. | 24 ਅਪ੍ਰੈਲ, 1964 |
| 2. | ਗੌਰਮਿੰਟ ਕਾਲਜ, ਅਜਨਾਲਾ (ਅੰਮ੍ਰਿਤਸਰ) .. | 19 ਜੁਲਾਈ, 1974 |
| 3. | ਗੌਰਮਿੰਟ ਮਹਿੰਦਰਾ ਕਾਲਜ, ਪਟਿਆਲਾ .. | 1 ਮਈ, 1971 |
| 4. | ਗੌਰਮਿੰਟ ਕਾਲਜ, ਡੇਰਾ ਬੱਸੀ (ਪਟਿਆਲਾ) .. | 21 ਜੁਲਾਈ, 1975 |

[ ਵਿਦਿਆ ਮੰਤਰੀ ]

| | 1 | 2 |
|---|---|---|
| 5. | ਗੌਰਮਿੰਟ ਕਾਲਜ, ਲੁਧਿਆਣਾ .. | 10 ਅਪ੍ਰੈਲ, 1969 |
| 6. | ਗੌਰਮਿੰਟ ਰਿਪੁਦਮਨ ਕਾਲਜ, ਨਾਭਾ .. | 16 ਅਗੱਸਤ, 1960 |
| 7. | ਗੌਰਮਿੰਟ ਸਾਇੰਸ ਤੇ ਖੋਜ ਕਾਲਜ, ਜਗਰਾਓ (ਲੁਧਿਆਣਾ) .. | 16 ਦਸੰਬਰ, 1969 |
| 8. | ਗੌਰਮਿੰਟ ਕਾਲਜ (ਇਸਤਰੀਆਂ), ਅੰਮ੍ਰਿਤਸਰ .. | 19 ਸਤੰਬਰ, 1961 |
| 9. | ਗੌਰਮਿੰਟ ਕਾਲਜ (ਇਸਤਰੀਆਂ), ਲੁਧਿਆਣਾ | 31 ਮਾਰਚ, 1964 |
| 10. | ਗੌਰਮਿੰਟ ਕਾਲਜ, ਸੰਗਰੂਰ .. | 8 ਜੁਲਾਈ, 1965 |
| 11. | ਗੌਰਮਿੰਟ ਕਾਲਜ, ਟਾਂਡਾ ਉੜ-ਮੁੜ (ਹੁਸ਼ਿਆਰਪੁਰ) .. | 1 ਨਵੰਬਰ, 1968 |
| 12. | ਗੌਰਮਿੰਟ ਕਾਲਜ, ਕਰਮਸਰ (ਲੁਧਿਆਣਾ) .. | 1 ਸਤੰਬਰ, 1969 |
| 13. | ਐਸ.ਜੀ.ਏ.ਡੀ. ਗੌਰਮਿੰਟ ਕਾਲਜ, ਤਰਨਤਾਰਨ (ਅੰਮ੍ਰਿਤਸਰ) .. | 1 ਜੂਨ, 1974 |
| 14. | ਗੌਰਮਿੰਟ ਕਾਲਜ, ਮੁਕਤਸਰ (ਫਰੀਦਕੋਟ) .. | 6 ਜੂਨ, 1964 |
| 15. | ਗੌਰਮਿੰਟ ਕਾਲਜ, ਸੁਨਾਮ (ਸੰਗਰੂਰ) .. | 12 ਅਕਤੂਬਰ, 1971 |
| 16. | ਐਲ.ਐਲ.ਆਰ. ਗੌ: ਕਾਲਜ, ਢੁਡੀਕੇ (ਫਰੀਦਕੋਟ) .. | 11 ਮਈ, 1975 |
| 17. | ਗੌਰਮਿੰਟ ਕਾਲਜ, ਨਿਆਲ ਪਾਤੜਾਂ (ਪਟਿਆਲਾ) .. | 1 ਅਕਤੂਬਰ, 1974 |
| 18. | ਗੌਰਮਿੰਟ ਕਾਲਜ, ਕਾਲਾ ਅਫਗਾਨਾ (ਗੁਰਦਾਸਪੁਰ) .. | 1 ਜੂਨ, 1974 |
| 19. | ਗੌਰਮਿੰਟ ਕਾਲਜ ਆਫ ਐਜੂਕੇਸ਼ਨ, ਜਲੰਧਰ .. | 16 ਦਸੰਬਰ, 1970 |
| 20. | ਗੌਰਮਿੰਟ ਕਾਲਜ, ਜ਼ੀਰਾ (ਫਿਰੋਜ਼ਪੁਰ) .. | 1 ਨਵੰਬਰ, 1975 |
| 21. | ਗੌਰਮਿੰਟ ਕਾਲਜ, ਪੱਟੀ (ਅੰਮ੍ਰਿਤਸਰ) .. | 8 ਜੁਲਾਈ, 1969 |
| 22. | ਗੌਰਮਿੰਟ ਕਾਲਜ, ਗੁਰਦਾਸਪੁਰ .. | 1 ਜੁਲਾਈ, 1968 |
| 23. | ਗੌਰਮਿੰਟ ਬ੍ਰਿਜਿੰਦਰਾ ਕਾਲਜ, ਫਰੀਦਕੋਟ .. | 1968-69 |
| 24. | ਗੌਰਮਿੰਟ ਕਾਲਜ, ਹੁਸ਼ਿਆਰਪੁਰ .. | 9 ਜੁਲਾਈ, 1965 |

| 1 | | 2 |
|---|---|---|
| 25. | ਗੌਰਮਿੰਟ ਕਾਲਜ, ਰੋਪੜ | .. 1 ਨਵੰਬਰ, 1966 |
| 26. | ਗੌਰਮਿੰਟ ਕਾਲਜ, ਮਲੇਰਕੋਟਲਾ | .. 29 ਜੂਨ, 1960 |
| 27. | ਗੌਰਮਿੰਟ ਟ੍ਰੇਨਿੰਗ ਕਾਲਜ, ਫਰੀਦਕੋਟ | .. 1968-69 |
| 28. | ਜੇ.ਐਲ.ਐਮ.ਐਨ. ਗੌਰਮਿੰਟ ਕਾਲਜ, ਮੰਡੀ ਗੋਬਿੰਦਗੜ੍ਹ | .. 24 ਅਕਤੂਬਰ, 1970 |
| 29. | ਜੀ.ਟੀ.ਬੀ. ਗੌਰਮਿੰਟ ਕਾਲਜ, ਮਠਿਆਲਾ (ਅੰਮ੍ਰਿਤਸਰ) | .. 16 ਦਸੰਬਰ, 1974 |
| 30. | ਗੌਰਮਿੰਟ ਰਾਜਿੰਦਰਾ ਕਾਲਜ, ਬਠਿੰਡਾ | .. 1 ਜੁਲਾਈ, 1965 |
| 31. | ਗੌਰਮਿੰਟ ਰਣਧੀਰ ਕਾਲਜ, ਕਪੂਰਥਲਾ | .. 24 ਮਈ, 1962 |

## ਦਿਹਾਤੀ ਸਮੂਹਿਕ ਵਿਕਾਸ ਯੋਜਨਾ ਹੇਠ ਲਿਆਂਦੇ ਗਏ ਪਿੰਡਾਂ ਨੂੰ ਸਹੂਲਤਾਂ

40. **ਕਾਮਰੇਡ ਸੱਤ ਪਾਲ ਡਾਂਗ** : ਕੀ ਵਿਕਾਸ ਮੰਤਰੀ ਦਿਹਾਤੀ ਸਮੂਹਿਕ ਵਿਕਾਸ ਯੋਜਨਾ (ਹਰ ਇਕ ਬਲਾਕ ਵਿਚ 5) ਅਧੀਨ ਲਿਆਂਦੇ ਗਏ ਪਿੰਡਾਂ ਨੂੰ ਵੱਖ ਵੱਖ ਪ੍ਰਕਾਰ ਦੀਆਂ ਦਿੱਤੀਆਂ ਜਾਣ ਵਾਲੀਆਂ ਸਹੂਲਤਾਂ ਬਾਰੇ ਦੱਸਣਗੇ ?

**ਸਰਦਾਰ ਆਤਮਾ ਸਿੰਘ** : ਸਰਵਪੱਖੀ ਪੇਂਡੂ ਵਿਕਾਸ ਸਕੀਮ ਅਧੀਨ ਜਿਹੜੀਆਂ ਸਹੂਲਤਾਂ ਹਰ ਬਲਾਕ ਦੇ ਪੰਜਾਂ ਪਿੰਡਾਂ ਵਿਚੋਂ ਚੁਣੇ ਗਏ ਫੋਕਲ ਪੁਆਇੰਟ ਤੇ ਦਿੱਤੀਆਂ ਜਾਣਗੀਆਂ ਉਹ ਅਨੁਲਗ 'ਏ' ਵਿਚ ਦਿੱਤੀਆਂ ਗਈਆਂ ਹਨ ।

ਅਨੁਲੱਗ 'ਏ'

ਪਹਿਲੇ ਪੜਾ ਵਿਚ—

1. ਇਕ ਬੈਂਕ ਦੀ ਬਰਾਂਚ ।
2. ਪਰਚੂਨ ਦੀ ਦੁਕਾਨ (ਉਪਭੋਗ ਦੀਆਂ ਜ਼ਰੂਰੀ ਵਸਤਾਂ ਅਤੇ ਖੇਤੀਬਾੜੀ ਦੀਆਂ ਜਿਨਸਾਂ ਸਪਲਾਈ ਕਰਨ ਬਾਰੇ) ।
3. ਐਗਰੋ ਸਰਵਿਸ ਸੈਂਟਰ (ਮਸ਼ੀਨਰੀ ਕਿਰਾਏ ਤੇ ਦੇਣ ਅਤੇ ਮੁਰੰਮਤ ਸਹੂਲਤਾਂ ਲਈ) ।
4. ਮਾਰਕਿਟਿੰਗ ਯਾਰਡ ।
5. ਡੀਜ਼ਲ/ਪੈਟ੍ਰੋਲ ਪੰਪ ।
6. ਡਾਕ ਘਰ/ਟੈਲੀਫੂਨ ਦੀ ਸਹੂਲਤ ਦੇਣਾ ।
7. ਡੰਗਰਾਂ ਦਾ ਹਸਪਤਾਲ ।

[ਵਿਕਾਸ ਮੰਤਰੀ]

8. ਸਿਵਲ ਡਿਸਪੈਂਸਰੀ ।
9. ਇਕ ਮਾਡਲ ਹਾਈ ਸਕੂਲ ।
10. ਆਵਾਜਾਈ ਦੇ ਸਾਧਨ ਮੁਹੱਇਆ ਕਰਨੇ ।

ਦੂਜੇ ਪੜਾ ਵਿਚ —

1. ਖੇਤੀਬਾੜੀ ਤੇ ਨਿਰਭਰ ਉਦਯੋਗ ਖੋਲ੍ਹਣੇ (ਖੇਤੀਬਾੜੀ ਦੀ ਉਪਜ ਪ੍ਰਾਸੈਸ ਕਰਨ ਬਾਰੇ) ।
2. ਕੋਲਡ ਸਟੋਰ ਦੀ ਸਹੂਲਤ ਦੇਣਾ ।
3. ਦੁਕਾਨਾਂ ਦਾ ਵਿਕਾਸ ਕਰਨਾ ।
4. ਪਾਣੀ ਸਪਲਾਈ ਕਰਨਾ ।
5. ਵਾਤਾਨੁਕੂਲ ਸਫ਼ਾਈ ਦਾ ਪ੍ਰਬੰਧ ਕਰਨਾ ।
6. ਸਮੂਹਿਕ ਸੈਂਟਰ-ਕਮ-ਲਾਇਬਰੇਰੀ, ਰੇਡੀਓ ਸੈਟ ਅਤੇ ਟੀ.ਵੀ. ਸਮੇਤ ।
7. ਬੱਚਿਆਂ ਲਈ ਪਾਰਕ ਬਣਾਉਣਾ ।
8. ਸਟੇਡੀਅਮ, ਖੁਲ੍ਹਾ ਥਿਏਟਰ/ਸਿਨੇਮਾ ਬਨਾਉਣਾ ।

**ਸਰਕਾਰ ਦੁਆਰਾ ਟੂਰਿਸਟ ਹਾਊਸ/ਹੋਸਟਲ ਦਾ ਚਲਾਉਣਾ**

42. **ਕਾਮਰੇਡ ਸੱਤ ਪਾਲ ਡਾਂਗ** : ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਪੰਜਾਬ ਸਰਕਾਰ ਦਾ ਸੈਰ ਸਪਾਟਾ ਵਿਭਾਗ ਇਸ ਸਮੇਂ ਕਿਨ੍ਹਾਂ ਕਿਨ੍ਹਾਂ ਥਾਵਾਂ ਤੇ ਸੈਲਾਨੀ ਘਰਾਂ/ਹੋਸਟਲਾਂ ਦਾ ਪ੍ਰਬੰਧ ਕਰ ਰਿਹਾ ਹੈ ;

(ਅ) ਉਕਤ ਸੈਲਾਨੀ ਘਰਾਂ/ਹੋਸਟਲਾਂ ਵਿਚ ਖਾਣੇ ਅਤੇ ਰਿਹਾਇਸ਼ ਦੇ ਕੀ ਕੀ ਦਰ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : (ੳ) ਯਾਤਰਾ ਵਿਭਾਗ, ਪੰਜਾਬ ਇਸ ਸਮੇਂ ਪਠਾਨਕੋਟ, ਸ਼ਾਹਪੁਰ ਕੰਡੀ, ਲੁਧਿਆਣਾ, ਨੀਲੋਂ ਆਮਖਾਸ ਬਾਗ ਸਰਹੰਦ, ਚੰਡੀਗੜ੍ਹ, ਆਨੰਦਪੁਰ ਸ਼ਾਹਿਬ, ਨੰਗਲ, ਰੋਪੜ ਵਿਖੇ ਸੈਲਾਨੀ ਘਰ, ਅੰਮ੍ਰਿਤਸਰ ਵਿਖੇ ਯੂਥ ਹੋਸਟਲ, ਫਗਵਾੜਾ ਵਿਖੇ ਸਨੈਕ ਬਾਰ, ਫਲੋ- ਟਿੰਗ ਰੈਸਟੋਰੈਂਟ ਸਰਹੰਦ ਅਤੇ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਬੱਸ ਸਟੈਂਡਾਂ ਵਿਖੇ ਕੰਟੀਨਾਂ ਚਲਾ ਰਿਹਾ ਹੈ । **

(ਅ) ਮੰਗੀ ਗਈ ਸੂਚਨਾ ਜੋ ਅਨੁਲਗ (1) ਅਤੇ (2) ਵਿਚ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

**ਪੰਜਾਬ ਮੈਂਟਲ ਹਸਪਤਾਲ ਅੰਮ੍ਰਿਤਸਰ ਦੇ ਇਹਾਤੇ ਵਿਚ ਆਉਂਦੀ ਜ਼ਮੀਨ ਵਿਚ ਫਸਲਾਂ ਉਗਾਉਣਾ**

43. **ਕਾਮਰੇਡ ਸੱਤ ਪਾਲ ਡਾਂਗ** : ਕੀ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ : —

(ੳ) ਕੀ ਪੰਜਾਬ ਮੈਂਟਲ ਹਸਪਤਾਲ, ਅੰਮ੍ਰਿਤਸਰ ਆਪਣੇ ਇਹਾਤੇ ਅੰਦਰ ਖੇਤੀਬਾੜੀ ਵਾਲੀ ਜ਼ਮੀਨ ਵਿਚ ਕੋਈ ਫਸਲਾਂ ਜਿਵੇਂ ਕਣਕ, ਝੋਨਾ, ਆਦਿ ਉਗਾਉਂਦਾ ਹੈ ;

(ਅ) ਜੇਕਰ ਭਾਗ (ੳ) ਦਾ ਉਤਰ ਹਾਂ ਵਿਚ ਹੋਵੇ ਤਾਂ, ਕੀ ਇਹ ਕੰਮ ਮਜ਼ਦੂਰਾਂ ਨੂੰ ਪੈਸੇ ਦੇ ਕੇ ਮਰੀਜ਼ਾਂ ਦੁਆਰਾ ਕੀਤਾ ਜਾਂਦਾ ਹੈ ;

**Placed in the library.

(ੲ) 31 ਮਾਰਚ, 1977 ਨੂੰ ਖਤਮ ਹੋਣ ਵਾਲੇ ਪਿਛਲੇ ਤਿੰਨਾਂ ਵਿਤੀ ਸਾਲਾਂ ਦੇ ਦੌਰਾਨ ਖੇਤੀ ਬਾੜੀ ਉਪਜ ਦੀ ਵਿਕਰੀ ਤੋਂ ਕੁੱਲ ਕਿੰਨੀ ਆਮਦਨ ਹੋਈ ;

(ਸ) ਕੀ ਉਕਤ ਸਾਲਾਂ ਦੇ ਦੌਰਾਨ ਕਿਸੇ ਸਾਲ ਭਾਗ (ੲ) ਵਿਚ ਵਰਣਿਤ ਆਮਦਨ ਦਾ ਕੋਈ ਹਿਸਾ ਉਨ੍ਹਾਂ ਮਰੀਜ਼ਾਂ ਵਿਚ ਵੰਡਿਆ ਗਿਆ ਜਿਨ੍ਹਾਂ ਨੇ ਕੰਮ ਕੀਤਾ ਜਾਂ ਉਨ੍ਹਾਂ ਦੀ ਭਲਾਈ ਲਈ ਖਰਚ ਕੀਤਾ ਗਿਆ ;

(ਹ) ਕੀ ਸਰਕਾਰ ਨੂੰ ਇਸ ਦੇ ਸਿੱਟੇ ਵਜੋਂ ਜੋ ਆਮਦਨ ਹੁੰਦੀ ਹੈ, ਉਹ ਕੁਝ ਨਿਸ਼ਚਿਤ ਮੰਤਵਾਂ ਲਈ ਖਰਚ ਕੀਤੀ ਜਾਂਦੀ ਹੈ ; ਜੇਕਰ ਅਜਿਹਾ ਹੈ ਤਾਂ ਇਸ ਦਾ ਵੇਰਵਾ ਕੀ ਹੈ ?

**ਸ੍ਰੀ ਦੇਸ ਰਾਜ** : (ੳ) ਹਾਂ ਜੀ, ਕਣਕ ਅਤੇ ਝੋਨਾ ਬੀਜਿਆ ਜਾਂਦਾ ਹੈ।

(ਅ) ਹਸਪਤਾਲ ਵਿਚ ਨਿਯੁਕਤ ਹੋਏ ਬਾਗ ਦੀ ਦੇਖਭਾਲ ਕਰਨ ਵਾਲੇ ਕਰਮਚਾਰੀ ਹੀ ਜ਼ਿਆਦਾਤਰ ਕੰਮ ਕਰਦੇ ਹਨ ਪਰ ਕੁਝ ਮਰੀਜ਼ ਜਿਨ੍ਹਾਂ ਨੂੰ ਜਿਸਮਾਨੀ ਕਸਰਤ ਕਰਵਾਉਣ ਦੀ ਜ਼ਰੂਰਤ ਸਮਝੀ ਜਾਂਦੀ ਹੈ ਜਾਂ ਜਿਨ੍ਹਾਂ ਨੂੰ ਡਾਕਟਰੀ ਦਰਿਸ਼ਟੀ-ਕੋਣ ਤੋਂ ਥੈਰਾਪੈਟਿਕ ਇਲਾਜ ਦੀ ਜ਼ਰੂਰਤ ਹੁੰਦੀ ਹੈ, ਫਾਰਮ ਦੇ ਕੰਮ ਤੇ ਲਗਾਏ ਜਾਂਦੇ ਹਨ।

(ੲ)

| | | | ਰੁਪਏ |
|---|---|---|---|
| 1. | 1974–75 | .. | 3,731 |
| 2. | 1975–76 | .. | 7,200 |
| 3. | 1976–77 | .. | 6,267.55 |

(ਸ) ਮਰੀਜ਼ਾਂ ਵਿਚ ਕੋਈ ਰਕਮ ਨਹੀਂ ਵੰਡੀ ਗਈ ਲੇਕਿਨ ਜਿਹੜੇ ਮਰੀਜ਼ ਫਾਰਮ ਤੇ ਕੰਮ ਕਰਦੇ ਹਨ ਉਨ੍ਹਾਂ ਨੂੰ ਗੁੜ, ਭੁਜੇ ਹੋਏ ਛੋਲੇ ਅਤੇ ਦੁਧ ਆਦਿ ਵਾਧੂ ਖੁਰਾਕ ਵਜੋਂ ਦਿੱਤਾ ਜਾਂਦਾ ਹੈ ਜਾਂ ਜਿਹੜੇ ਮਰੀਜ਼ ਬੀੜੀ ਪੀਣ ਦੇ ਆਦੀ ਹਨ ਅਤੇ ਜੋ ਫਾਰਮ ਤੇ ਕੰਮ ਕਰਦੇ ਹਨ, ਉਨ੍ਹਾਂ ਨੂੰ ਬੀੜੀਆਂ ਦਿੱਤੀਆਂ ਜਾਂਦੀਆਂ ਹਨ।

(ਹ) ਨਹੀਂ ਜੀ।

---

**ਪਿੰਡ ਓਪਲਹੇੜੀ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਦੇ ਸਰਪੰਚ ਵਿਰੁੱਧ ਯਾਦ–ਪੱਤਰ**

77. **ਸਰਦਾਰਨੀ ਜਸਦੇਵ ਕੌਰ ਸੰਧੂ** : ਕੀ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ : —

(ੳ) ਕੀ ਫਰਵਰੀ, 1978 ਦੇ ਦੌਰਾਨ ਸਰਕਾਰ/ਉਨ੍ਹਾਂ ਨੂੰ ਪਿੰਡ ਓਪਲਹੇੜੀ, ਤਹਿਸੀਲ ਰਾਜਪੁਰਾ, ਜ਼ਿਲ੍ਹਾ ਪਟਿਆਲਾ ਦੇ ਵਸਨੀਕਾਂ ਵੱਲੋਂ ਉਕਤ ਪਿੰਡ ਦੇ ਸਰਪੰਚ (ਸ੍ਰੀ ਦਰਸ਼ਨ ਸਿੰਘ ਮੌਜੀ) ਦੇ ਵਿਰੁੱਧ ਗ਼ਬਨ ਦੇ ਦੋਸ਼ਾਂ ਸਬੰਧੀ ਕੋਈ ਯਾਦ-ਪੱਤਰ ਪ੍ਰਾਪਤ ਹੋਇਆ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਵਿਚ ਹੈ ਤਾਂ ਕੀ ਉਕਤ ਦੋਸ਼ਾਂ ਦੀ ਕੋਈ ਜਾਂਚ ਪੜਤਾਲ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਉਸਦਾ ਕੀ ਸਿੱਟਾ ਨਿਕਲਿਆ ;

[ਸਰਦਾਰਨੀ ਜਸਦੇਵ ਕੌਰ ਸੰਧੂ]

(ੲ) ਜੇਕਰ ਉਪਰੋਕਤ ਭਾਗ (ਅ) ਦਾ ਉੱਤਰ 'ਨਾਂਹ' ਵਿਚ ਹੈ ਤਾਂ ਕੀ ਸਰਕਾਰ ਕੋਈ ਜਾਂਚ ਪੜਤਾਲ ਕਰਨ ਦਾ ਵਿਚਾਰ ਰੱਖਦੀ ਹੈ ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਸਰਦਾਰ ਆਤਮਾ ਸਿੰਘ** : (ੳ) ਜੀ ਹਾਂ ।

(ਅ) ਅਤੇ (ੲ) ਪੜਤਾਲ ਕੀਤੀ ਜਾ ਰਹੀ ਹੈ ।

## ਚੰਡੀਗੜ੍ਹ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਮੁੱਖ ਇੰਜੀਨੀਅਰ, ਨਿਗਰਾਨ ਇੰਜੀਅਰ ਆਦਿ ਦੇ ਦਫ਼ਤਰ

79. **ਡਾਕਟਰ ਸਾਧੂ ਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ : —

(ੳ) ਚੰਡੀਗੜ੍ਹ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਮੁੱਖ ਇੰਜੀਨੀਅਰਾਂ, ਨਿਗਰਾਨ ਇੰਜੀਨੀਅਰਾਂ, ਡਵੀਜ਼ਨਾਂ ਅਤੇ ਸਬ-ਡਵੀਜ਼ਨਾਂ ਅਤੇ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ ਦੇ ਡਾਇਰੈਕਟੋਰੇਟਾਂ ਦੇ ਦਫ਼ਤਰਾਂ ਦੇ ਵੇਰਵੇ/ਨਾਮ ਕੀ ਕੀ ਹਨ ;

(ਅ) ਉਕਤ ਦਫ਼ਤਰਾਂ ਦੁਆਰਾ ਕਿੰਨਾ ਕਿੰਨਾ ਸਾਲਾਨਾ ਕਿਰਾਇਆ ਦਿੱਤਾ ਜਾਂਦਾ ਹੈ ਅਤੇ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ ਦੁਆਰਾ ਸਾਲ 1977 ਵਿਚ ਕੁੱਲ ਕਿੰਨਾ ਕਿਰਾਇਆ ਦਿੱਤਾ ਗਿਆ ;

(ੲ) ਉਕਤ ਦਫ਼ਤਰਾਂ ਲਈ ਚੰਡੀਗੜ੍ਹ ਜਾਂ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਇਮਾਰਤਾਂ ਨਾ ਬਣਾਉਣ ਦੇ ਕੀ ਕਾਰਨ ਹਨ ;

(ਸ) ਕਿਰਾਏ ਦੀ ਇਕ ਭਾਰੀ ਰਕਮ ਦੀ ਲਗਾਤਾਰ ਸਾਲਾਨਾ ਅਦਾਇਗੀ ਤੋਂ ਬਚਣ ਲਈ ਚੰਡੀਗੜ੍ਹ/ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਖੇ ਲੋਕ ਨਿਰਮਾਣ ਵਿਭਾਗ, ਸਿੰਜਾਈ ਸ਼ਾਖਾ ਲਈ ਦਫ਼ਤਰ ਅਤੇ ਰਿਹਾਇਸ਼ੀ ਇਮਾਰਤਾਂ ਬਣਾਉਣ ਲਈ ਕੀ ਕਾਰਵਾਈ ਕੀਤੀ ਗਈ ਜਾਂ ਕੀਤੇ ਜਾਣ ਦੀ ਤਜਵੀਜ਼ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਸਿੰਜਾਈ ਵਿਭਾਗ, ਪੰਜਾਬ ਦੇ ਦਫ਼ਤਰ, ਜੋ ਕਿ ਚੰਡੀਗੜ੍ਹ ਅਤੇ ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਸਥਿਤ ਹਨ, ਦਾ ਵੇਰਵਾ ਨਾਲ ਨੱਥੀ ਸਹਿਲੱਗ 'ੳ' ਵਿਚ ਦਿੱਤਾ ਗਿਆ ਹੈ।

(ਅ) ਜੋ ਕਿਰਾਇਆ ਦਿੱਤਾ ਗਿਆ ਹੈ, ਦਾ ਵੇਰਵਾ ਨਾਲ ਨੱਥੀ ਸਹਿਲੱਗ 'ਅ' ਵਿਚ ਦਿੱਤਾ ਗਿਆ ਹੈ ।

(ੲ) ਚੰਡੀਗੜ੍ਹ ਸ਼ਹਿਰ ਦੀ ਵਰਤਮਾਨ ਸਥਿਤੀ ਵਿਚ ਸਰਕਾਰ ਦੀ ਚੰਡੀਗੜ੍ਹ ਜਾਂ ਮੁਹਾਲੀ ਵਿਖੇ ਸਥਾਪਤ ਦਫ਼ਤਰਾਂ ਲਈ ਇਮਾਰਤਾਂ ਉਸਾਰਨ ਲਈ ਕੋਈ ਪਾਲਿਸੀ ਨਹੀਂ ਹੈ ।

(ਸ) ਅਜਿਹੀ ਕੋਈ ਤਜਵੀਜ਼ ਨਹੀਂ ਹੈ ।

## ਸਹਿਲੱਗ 'ੳ'

### ਸਿੰਜਾਈ ਵਿਭਾਗ, ਪੰਜਾਬ ਦੇ ਦਫ਼ਤਰਾਂ ਦਾ ਵੇਰਵਾ ਜੋ ਕਿ ਚੰਡੀਗੜ੍ਹ/ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਸਥਿਤ ਹਨ।

ਸਿੰਜਾਈ ਵਿਭਾਗ, ਪੰਜਾਬ ਮੁੱਖ ਦਫ਼ਤਰ।

| | |
|---|---|
| (ੳ) ਮੁੱਖ ਇੰਜੀਨੀਅਰ, ਸਿੰਜਾਈ ਵਿਭਾਗ, ਪੰਜਾਬ ਦੇ ਦਫ਼ਤਰ ਦਾ ਕੁਝ ਹਿੱਸਾ ਤੇ ਲਗਦੇ ਦਫ਼ਤਰ ... | ਹਾਈਡਲ ਬਿਲਡਿੰਗ ਸੈਕਟਰ-18 ਵਿਚ ਸਥਿਤ ਹਨ। |
| (ਅ) ਮੁੱਖ ਇੰਜੀਨੀਅਰ, ਸਿੰਜਾਈ ਵਿਭਾਗ, ਪੰਜਾਬ ਦੇ ਦਫ਼ਤਰ ਦਾ ਕੁਝ ਹਿੱਸਾ .. | ਸ਼ਾਪ-ਕਮ-ਦਫ਼ਤਰ ਸੈਕਟਰ-17 ਚੰਡੀਗੜ੍ਹ ਵਿਚ ਸਥਿਤ ਹਨ। |
| | (1) ਸ਼ਾਪ-ਕਮ-ਆਫ਼ਿਸ ਨੰਬਰ 38-45 ਪਹਿਲੀ, ਦੂਜੀ ਅਤੇ ਤੀਜੀ ਛੱਤ। |
| | (2) ਸ਼ਾਪ-ਕਮ-ਆਫਿਸ ਨੰਬਰ 46 ਪਹਿਲੀ ਛੱਤ ਸਿਰਫ। |
| (ੲ) ਡਾਇਰੈਕਟਰ, ਈਵੈਲੂਏਸ਼ਨ ਅਤੇ ਉਸ ਦਾ ਸਟਾਫ (2 ਕਾਰਜਕਾਰੀ ਇੰਜੀਨੀਅਰ, 4 ਸਹਾਇਕ ਡੀਜ਼ਾਇਨ ਇੰਜੀਨੀਅਰ ਅਤੇ ਦਫ਼ਤਰ) ਅਤੇ ਸਪੈਸ਼ਲ ਕੁਲੈਕਟਰ ਤਾਵਾਨ ਨਾਲ ਦਫ਼ਤਰੀ ਅਮਲਾ | ਸ਼ਾਪ-ਕਮ-ਆਫਿਸ ਨੰਬਰ 2364, ਸੈਕਟਰ-22 ਸੀ, ਚੰਡੀਗੜ੍ਹ ਵਿਚ ਸਥਿਤ ਹਨ। |
| (ਸ) ਕਾਰਜਾਕਰੀ ਇੰਜੀਨੀਅਰ (ਹੈਡਕਵਾਟਰ) ਸਤਲੁਜ-ਯਮਨਾ ਲਿੰਕ ਅਤੇ ਨਿਗਰਾਨ ਇੰਜੀਨੀਅਰ ਸਤਲੁਜ ਯਮਨਾ ਲਿੰਕ ਨਾਲੇ ਅਮਲਾ। | ਸ਼ਾਪ-ਕਮ-ਆਫਿਸ ਨੰਬਰ 170-172, ਸੈਕਟਰ 17 ਸੀ, ਚੰਡੀਗੜ੍ਹ ਵਿਚ ਸਥਿਤ ਹਨ। |
| 2. (ੳ) ਨਿਗਰਾਨ ਇੰਜੀਨੀਅਰ, ਸਤਲੁਜ ਯਮਨਾ ਲਿੰਕ ਸਣੇ ਦਫ਼ਤਰ। ... | ਸ਼ਾਪ-ਕਮ-ਆਫਿਸ 170-172, ਸੈਕਟਰ 17-ਸੀ, ਚੰਡੀਗੜ੍ਹ ਵਿਚ ਸਥਿਤ ਹੈ। |
| (ਅ) ਡਾਇਰੈਕਟਰ, ਡੀਜ਼ਾਈਨਜ਼ ਅਤੇ ਪਲੈਨਿੰਗ ਸਤਲੁਜ ਯਮਨਾ ਲਿੰਕ ਅਤੇ ਦੋ ਡਿਪਟੀ ਡਾਇਰੈਕਟਰਜ਼ ਅਤੇ ਲਗਦੇ ਦਫ਼ਤਰ | ਸ਼ਾਪ-ਕਮ ਆਫਿਸ 170-172, ਸੈਕਟਰ 17-ਸੀ, ਚੰਡੀਗੜ੍ਹ ਵਿਚ ਸਥਿਤ ਹਨ। |

[ਮੁੱਖ ਮੰਤਰੀ]

| | |
|---|---|
| (ੲ) ਕਾਰਜਕਾਰੀ ਇੰਜੀਨੀਅਰ, ਸਤਲੁਜ–ਯਮਨਾ ਲਿੰਕ ਇਨਵੈਸਟੀਗੇਸ਼ਨ ਮੰਡਲ ਨੰਬਰ 1<br>(ਸ) ਦੋ ਉਪ-ਮੰਡਲ ਅਫ਼ਸਰ ਸਤਲੁਜ-ਯਮਨਾ ਲਿੰਕ ਮੰਡਲ ਨੰਬਰ 1<br>(ਹ) ਕਾਰਜਕਾਰੀ ਇੰਜੀਨੀਅਰ, ਸਤਲੁਜ ਯਮਨਾ ਲਿੰਕ ਇਨਵੈਸਟੀਗੇਸ਼ਨ ਮੰਡਲ ਨੰਬਰ 2<br>(ਕ) ਦੋ ਉਪ-ਮੰਡਲ ਅਫ਼ਸਰ ਜੋ ਕਿ ਕਾਰਜਕਾਰੀ ਇੰਜੀਨੀਅਰ ਸਤਲੁਜ ਯਮਨਾ ਲਿੰਕ ਮੰਡਲ ਨੰਬਰ 3 ਨਾਲ ਲਗੇ ਹਨ।<br>(ਖ) ਉਪ-ਮੰਡਲ ਅਫ਼ਸਰ, ਸਤਲੁਜ ਯਮਨਾ ਹਲਕਾ | ... ਸਾਹਿਬਜ਼ਾਦਾ ਅਜੀਤ ਸਿੰਘ ਨਗਰ ਵਿਚ ਸਥਿਤ ਹਨ। |
| 3. ਨਿਗਰਾਨ ਇੰਜੀਨੀਅਰ, ਥੀਨ ਡੈਮ ਹਲਕਾ ਅਤੇ ਦੋ ਡਾਇਰੈਕਟਰਜ਼ ਅਤੇ ਡੀਜ਼ਾਈਨ ਵਿੰਗ ਦਾ ਅਮਲਾ | ਸ਼ਾਪ-ਕਮ-ਆਫਿਸ ਨੰਬਰ 174, 175 ਅਤੇ 176, ਸੈਕਟਰ–17, ਚੰਡੀਗੜ੍ਹ। |
| 4. (ੳ) ਡਾਇਰੈਕਟੋਰੇਟ, ਵਾਟਰ ਰੀਸੋਰਸਿਜ਼ ਅਤੇ ਅਮਲਾ | ... ਸ਼ਾਪ-ਕਮ-ਆਫਿਸ ਨੰਬਰ 3005, 3006, ਸੈਕਟਰ 22–ਡੀ, ਚੰਡੀਗੜ੍ਹ। |
| (ਅ) ਕਾਰਜਕਾਰੀ ਇੰਜੀਨੀਅਰ, ਵਾਟਰ ਰੀਸੋਰਸਿਜ਼ ਮੰਡਲ ਅਤੇ ਦੋ ਉਪ-ਮੰਡਲ ਅਫ਼ਸਰ | .. ਮਕਾਨ ਨੰਬਰ 1031, ਸੈਕਟਰ 36–ਬੀ, ਚੰਡੀਗੜ੍ਹ। |
| 5. (ੳ) ਨਿਗਰਾਨ ਇੰਜੀਨੀਅਰ, ਪਰਾਜੈਕਟਰ ਹਲਕਾ | .. ਮਕਾਨ ਨੰਬਰ 22/111–ਬੀ, ਸਾਹਿਬਜ਼ਾਦਾ ਅਜੀਤ ਸਿੰਘ ਨਗਰ। |
| (ਅ) ਕਾਰਜਕਾਰੀ ਇੰਜੀਨੀਅਰ, ਪਰਾਜੈਕਟਰ ਮੰਡਲ ਨੰਬਰ 1 | .. ਮਕਾਨ ਨੰਬਰ 65, ਸਾਹਿਬਜ਼ਾਦਾ ਅਜੀਤ ਸਿੰਘ ਨਗਰ। |
| (ੲ) ਉਪ-ਮੰਡਲ ਅਫ਼ਸਰ, ਸਟੈਟਿਸਟੀਕਲ ਉਪ-ਮੰਡਲ | .. ਮਕਾਨ ਨੰਬਰ 970/4, ਸਾਹਿਬਜ਼ਾਦਾ ਅਜੀਤ ਸਿੰਘ ਨਗਰ। |
| (ਸ) ਕਾਰਜਕਾਰੀ ਇੰਜੀਨੀਅਰ, ਪਰਾਜੈਕਟਰ ਮੰਡਲ ਨੰਬਰ 2 | .. ਮਕਾਨ ਨੰਬਰ 1043, ਫੇਜ਼ ਡਵਲਯੂ, ਸਾਹਿਬਜ਼ਾਦਾ ਅਜੀਤ ਸਿੰਘ ਨਗਰ। |
| (ਹ) ਉਪ-ਮੰਡਲ ਅਫ਼ਸਰ, ਇਰੀਗੇਸ਼ਨ ਪਰਾਜੈਕਟ ਮੰਡਲ | .. ਮਕਾਨ ਨੰਬਰ 1043, ਫੇਜ਼ 4, ਸਾਹਿਬਜ਼ਾਦਾ ਅਜੀਤ ਸਿੰਘ ਨਗਰ। |

| | | |
|---|---|---|
| 6. (ੳ) ਨਿਗਰਾਨ ਇੰਜੀਨੀਅਰ, ਇਨਵੈਸ਼ਟੀਗੇਸ਼ਨ ਹਲਕਾ, ਸਿੰਜਾਈ ਵਿਭਾਗ | .. | ਮਕਾਨ ਨੰ: 691, ਫੇਜ ਨੰ. 1, ਸ਼ਾਹਿਬਜ਼ਾਦਾ ਅਜੀਤ ਸਿੰਘ ਨਗਰ । |
| (ਅ) ਕਾਰਜਕਾਰੀ ਇੰਜੀਨੀਅਰ, ਇਨਵੈਸਟੀਗੇਸ਼ਨ ਮੰਡਲ, ਸਾਹਿਬਜ਼ਾਦਾ ਅਜੀਤ ਸਿੰਘ ਨਗਰ | .. | ਮਕਾਨ ਨੰ. 102, ਫੇਜ਼ 2, ਸਾਹਿਬਜ਼ਾਦਾ ਅਜੀਤ ਸਿੰਘ ਨਗਰ । |
| (ੲ) ਦੋ ਉਪ-ਮੰਡਲ ਅਫ਼ਸਰ ਜੋ ਕਿ ਕਾਰਜਕਾਰੀ ਇੰਜੀਨੀਅਰ ਇਨਟੈਨਸਿਵ, ਇਨਵੈਸਟੀਗੇਸ਼ਨ ਮੰਡਲ ਨਾਲ ਸਬੰਧਤ ਹਨ । | ... | ਮਕਾਨ ਨੰ: 102, ਫੇਜ਼ 11, ਸਾਹਿਬਜ਼ਾਦਾ ਅਜੀਤ ਸਿੰਘ ਨਗਰ । |
| 7. (ੳ) ਨਿਗਰਾਨ ਇੰਜੀਨੀਅਰ, ਸੈਂਟਰਲ ਮਕੈਨੀਕਲ ਹਲਕਾ, ਚੰਡੀਗੜ੍ਹ | .. | ਸੈਕਟਰ 18, ਚੰਡੀਗੜ੍ਹ । |
| (ਅ) ਕਾਰਜਕਾਰੀ ਇੰਜੀਨੀਅਰ, ਫੀਲਡ ਮਕੈਨੀਕਲ ਮੰਡਲ | .. | ਸੈਕਟਰ 18, ਚੰਡੀਗੜ੍ਹ । |
| (ੲ) ਉਪ-ਮੰਡਲ ਅਫ਼ਸਰ, ਫੀਲਡ ਮਕੈਨੀਕਲ ਮੰਡਲ | .. | ਸਾਹਿਬਜ਼ਾਦਾ ਅਜੀਤ ਸਿੰਘ ਨਗਰ । |
| (ਸ) ਕਾਰਜਕਾਰੀ ਇੰਜੀਨੀਅਰ, ਚੰਡੀਗੜ੍ਹ ਵਰਕਸ਼ਾਪ ਮੰਡਲ ਸਣੇ ਦੋ ਉਪ-ਮੰਡਲ | .. | ਚੰਡੀਗੜ੍ਹ । |
| (ਹ) ਕਾਰਜਕਾਰੀ ਇੰਜੀਨੀਅਰ ਪਰੋਕਿਉਰਮੈਂਟ ਮੰਡਲ ਨਾਲੇ ਤਿੰਨ ਉਪ-ਮੰਡਲ ਅਫ਼ਸਰ | .. | ਚੰਡੀਗੜ੍ਹ । |
| 8. ਨਿਗਰਾਨ ਇੰਜੀਨੀਅਰ, ਟਿਊਬਵੈੱਲ ਹਲਕਾ | .. | ਸੀ-12, ਇਨਡਸਟਰੀਅਲ ਏਰੀਆ, ਸਾਹਿਬਜ਼ਾਦਾ ਅਜੀਤ ਸਿੰਘ ਨਗਰ । |
| 9. ਨਿਗਰਾਨ ਇੰਜੀਨੀਅਰ, ਅਨੰਦਪੁਰ ਹਾਈਡਲ ਹਲਕਾ । | .. | 18-ਡੀ, ਚੰਡੀਗੜ੍ਹ । |
| 10. ਨਿਗਰਾਨ ਇੰਜੀਨੀਅਰ, ਮੁਕੇਰੀਆਂ ਹਾਈਡਲ ਹਲਕਾ । | .. | 22-ਸੀ, ਚੰਡੀਗੜ੍ਹ । |
| 11. ਹਾਈਡਲ ਡੀਜ਼ਾਈਨ ਡਾਇਰੈਕਟੋਰੇਟ ਜਿਸ ਵਿਚ ਚਾਰ ਡਾਇਰੈਕਟਰ ਅਤੇ ਅੱਠ ਸੀਨੀਅਰ ਡੀਜ਼ਾਈਨ ਇੰਜੀਨੀਅਰ ਅਤੇ 34 ਸਹਾਇਕ ਡੀਜ਼ਾਈਨ ਇੰਜੀਨੀਅਰ ਸ਼ਾਮਲ ਹਨ । | | ਹਾਈਡਲ ਬਿਲਡਿੰਗ, ਸੈਕਟਰ 18, ਚੰਡੀਗੜ੍ਹ ਵਿਚ । |

[ਮੁੱਖ ਮੰਤਰੀ]

## ਸਹਿਲੱਗ 'ਅ'

ਦੱਸੇ ਗਏ ਦਫ਼ਤਰਾਂ ਲਈ ਕੀਤੀ ਗਈ ਕਿਰਾਏ ਦੀ ਅਦਾਇਗੀ ਅਤੇ ਕੁੱਲ ਕਿਰਾਏ ਦੀ ਰਕਮ ਜੋ ਕਿ ਸਾਲ 1977 ਦੇ ਦੌਰਾਨ ਅਦਾ ਕੀਤੀ ਗਈ, ਬਾਰੇ ਵਿਵਰਣ।

ਹਰ ਬਿਲਡਿੰਗ ਦੀ ਕੀਤੀ ਗਈ ਕਿਰਾਏ ਦੀ ਅਦਾਇਗੀ ਦੀ ਤਫ਼ਸੀਲ ਹੇਠ ਲਿਖੇ ਅਨੁਸਾਰ ਹੈ।

ਮੁੱਖ ਦਫ਼ਤਰ (ਮੁੱਖ ਇੰਜੀਨੀਅਰ ਦਫ਼ਤਰ ਨਾਲ ਸਬੰਧਤ ਦਫ਼ਤਰ)

| | |
|---|---|
| 1. (ੳ) 18 ਸੈਕਟਰ ਦੀ ਹਾਈਡਲ ਬਿਲਡਿੰਗ ਦੀ ਪੁਜ਼ੀਸ਼ਨ | ਬਿਲਡਿੰਗ ਪੰਜਾਬ ਰਾਜ ਬਿਜਲੀ ਬੋਰਡ ਦੀ ਜਾਇਦਾਦ ਹੈ ਕਬਜ਼ੇ ਦੀ ਮਿਤੀ ਭਾਵ ਜਨਵਰੀ, 1971 ਤੋਂ ਹੁਣ ਤਕ ਕੋਈ ਕਿਰਾਏ ਦੀ ਅਦਾਇਗੀ ਨਹੀਂ ਕੀਤੀ ਗਈ। |
| (ਅ) ਸੈਕਟਰ 17-ਈ ਵੀ ਸ਼ਾਪ-ਕਮ-ਆਫ਼ਿਸ ਦਾ ਹਿਸਾ (ਸ਼ਾਪ-ਕਮ-ਆਫ਼ਿਸ ਨੰਬਰ 38-46) | ਸ਼ਾਪ-ਕਮ-ਆਫ਼ਿਸ ਸੈਕਟਰ 17 ਚੰਡੀਗੜ੍ਹ ਪ੍ਰਸ਼ਾਸਨ ਦੀ ਜਾਇ-ਦਾਦ ਹੈ। ਹੁਣ ਤੱਕ ਇਸ ਦਾ ਕੋਈ ਕਿਰਾਇਆ ਨਹੀਂ ਦਿਤਾ ਜਾ ਰਿਹਾ। |
| (ੲ) ਡਾਇਰੈਕਟਰ, ਈਵੈਲਯੂਏਸ਼ਨ ਅਤੇ ਸਪੈਸ਼ਲ ਕੁਲੈਕਟਰ | (ੳ) 1 ਸਤੰਬਰ, 1977 ਤੋਂ 2,990 ਰੁਪਏ ਮਾਸਿਕ।<br>(ਅ) ਸਾਲ 1977 ਦੇ ਦੌਰਾਨ 11,960 ਰੁਪਏ ਰਕਮ ਦੀ ਅਦਾ-ਇਗੀ ਕੀਤੀ ਗਈ। |
| (ਸ) ਕਾਰਜਕਾਰੀ ਇੰਜੀਨੀਅਰ (ਹੈਡ ਕੁਆਰਟਰ-ਸਤਲੁਜ ਯਮਨਾ ਲਿੰਕ) | ਨਿਗਰਾਨ ਇੰਜੀਨੀਅਰ ਸਤਲੁਜ ਯਮਨਾ ਲਿੰਕ ਦੀ ਬਿਲਡਿੰਗ ਵਿਚ ਹੀ ਥਾਂ ਦਿਤੀ ਗਈ ਹੈ। ਇਸ ਦਾ ਕਿਰਾਇਆ ਸਤਲੁਜ ਯਮਨਾ ਲਿੰਕ ਦੇ ਕਿਰਾਏ ਵਿਚ ਸ਼ਾਮਲ ਹੈ। |

| | ਮਾਸਿਕ ਕਿਰਾਇਆ ਰੁਪਏ | ਜੋ ਕਿਰਾਇਆ ਸਾਲ 1977 ਦੇ ਦੌਰਾਨ ਅਦਾ ਕੀਤਾ ਗਿਆ ਰੁਪਏ |
|---|---|---|
| 2. (ੳ) ਨਿਗਰਾਨ ਇੰਜੀਨੀਅਰ, ਸਤਲੁਜ ਯਮਨਾ ਲਿੰਕ ਹਲਕਾ ਚੰਡੀਗੜ੍ਹ<br>(ਅ) ਡਾਇਰੈਕਟਰ, ਡੀਜ਼ਾਈਨ ਅਤੇ ਯੋਜਨਾ, ਸਤਲੁਜ-ਯਮਨਾ ਲਿੰਕ | 9,889.50 | 80,701.00 |
| (ੲ) ਕਾਰਜਕਾਰੀ ਇੰਜੀਨੀਅਰ, ਸਤਲੁਜ-ਯਮਨਾ ਲਿੰਕ ਨੰਬਰ 1, ਸਾਹਿਬਜ਼ਾਦਾ ਅਜੀਤ ਸਿੰਘ ਨਗਰ | 1,054.00 | 9,146.00 (11 ਅਪ੍ਰੈਲ, 1977 ਤੋਂ 31 ਦਸੰਬਰ, 1977) |
| (ਸ) ਐਸ. ਵਾਈ. ਐਲ. ਮੰਡਲ ਨੰਬਰ 1, ਸਾਹਿਬਜ਼ਾਦਾ ਅਜੀਤ ਸਿੰਘ ਨਗਰ 2. ਉਪ-ਮੰਡਲ ਅਫ਼ਸਰ | 190.00 | 570.00 (1 ਅਕਤੂਬਰ, 1977 ਤੋਂ 31 ਦਸੰਬਰ, 1977) |
| (ਹ) ਕਾਰਜ਼ਕਾਰੀ ਇੰਜੀਨੀਅਰ, ਸਤਲੁਜ-ਯਮਨਾ ਲਿੰਕ ਨੰਬਰ 11, ਸਾਹਿਬਜ਼ਾਦਾ ਅਜੀਤ ਸਿੰਘ ਨਗਰ | 893.00 | 7,620.00 (15 ਅਪ੍ਰੈਲ, 1977 ਤੋਂ 31 ਦਸੰਬਰ, 1977) |
| (ਕ) ਐਸ. ਵਾਈ. ਐਲ. ਮੰਡਲ ਨੰਬਰ 11 ਦੇ 2 ਉਪ-ਮੰਡਲ ਅਫ਼ਸਰ | 190.00 | 570.00 |
| (ਖ) ਐਸ. ਵਾਈ. ਐਲ. ਮੰਡਲ ਦੇ ਉਪ-ਮੰਡਲ ਅਫ਼ਸਰ | 513 | 4,898.00 (15 ਮਾਰਚ, 1977 ਤੋਂ 31 ਦਸੰਬਰ, 1977) |
| 3. ਨਿਗਰਾਨ ਇੰਜੀਨੀਅਰ, ਥੇ'ਈ' ਡੈਮ ਹਲਕਾ, ਸੈਕਟਰ–17 ਦੇ ਨਾਲ ਸਬੰਧਤ ਦਫ਼ਤਰ | 13,530 | 22 ਦਸੰਬਰ, 1977 ਤੋਂ ਕਬਜ਼ਾ ਲਿਆ ਗਿਆ। ਪਹਿਲਾਂ ਇਹ ਦਫ਼ਤਰ ਸੈਕਟਰ 17 ਦੇ ਸ਼ਾਪ-ਕਮ-ਦਫ਼ਤਰ ਮੁੱਖ ਇੰਜੀਨੀਅਰ ਦੇ ਦਫ਼ਤਰ ਨਾਲ ਸੀ। |

[ਮੁੱਖ ਮੰਤਰੀ]

| | ਮਾਸਿਕ ਕਿਰਾਇਆ | ਜੋ ਕਿਰਾਇਆ ਸਾਲ 1977 ਦੇ ਦੌਰਾਨ ਅਦਾ ਕੀਤਾ ਗਿਆ |
|---|---|---|
| | ਰੁਪਏ | ਰੁਪਏ |
| 4. (ੳ) ਵਾਟਰ ਰੀਸੋਰਸਿਜ਼ ਡਾਇਰੈਕਟੋਰੇਟ, ਸ਼ਾਪ-ਕਮ-ਦਫ਼ਤਰ, ਸੈਕਟਰ 22, ਚੰਡੀਗੜ੍ਹ | 5,600.00 | 8,773.00 (14 ਦਸੰਬਰ, 1977 ਤੋਂ 31 ਦਸੰਬਰ, 1977) |
| (ਅ) ਕਾਰਜਕਾਰੀ ਇੰਜੀਨੀਅਰ ਵਾਟਰ ਰੀਸੋਰਸਿਜ਼ ਨਾਲ 2, ਉਪ-ਮੰਡਲ ਅਫ਼ਸਰ ਮਕਾਨ ਨੰ: 1031, 36-ਬੀ, ਚੰਡੀਗੜ੍ਹ | 743.00 | 8,717.00 |
| 5. (ੳ) ਨਿਗਰਾਨ ਇੰਜੀਨੀਅਰ ਪ੍ਰਾਜੈਕਟਰ ਸਰਕਲ 22/111, ਬੀ-ਸਾਹਿਬਜ਼ਾਦਾ ਅਜੀਤ ਸਿੰਘ ਨਗਰ | 953.00 | 6,346.00 |
| (ਅ) ਕਾਰਜਕਾਰੀ ਇੰਜੀਨੀਅਰ, ਪ੍ਰਾਜੈਕਟਰ ਨੰਬਰ 65/ਐਸ. ਏ. ਐਸ. ਨਗਰ | 792.00 | 9,504.00 |
| (ੲ) ਉਪ-ਮੰਡਲ ਅਫ਼ਸਰ, ਸਟੈਟਿਸਟੀਕਲ, 970/4, ਸਾਹਿਬਜ਼ਾਦਾ ਅਜੀਤ ਸਿੰਘ ਨਗਰ<br>(ਸ) ਕਾਰਜਕਾਰੀ ਇੰਜੀਨੀਅਰ, ਪ੍ਰਾਜੈਕਟਰ 11, 1043/11, ਸਾਹਿਬਜ਼ਾਦਾ ਅਜੀਤ ਸਿੰਘ ਨਗਰ<br>(ਹ) ਉਪ-ਮੰਡਲ ਅਫ਼ਸਰ, ਪ੍ਰਾਜੈਕਟਰ ਮੰਡਲ ਨੰਬਰ 11 | 719.00 | 11,028.00 |
| 6. (ੳ) ਨਿਗਰਾਨ ਇੰਜੀਨੀਅਰ, ਖੋਜ ਹਲਕਾ, 691/11, ਸਾਹਿਬਜ਼ਾਦਾ ਅਜੀਤ ਸਿੰਘ ਨਗਰ | 863.00 | 9,120.00 |
| (ਅ) ਕਾਰਜਕਾਰੀ ਇੰਜੀਨੀਅਰ, ਖੋਜ ਮੰਡਲ 102/11, ਐਸ. ਏ. ਐਸ. ਨਗਰ ਨਾਲ 2 ਉਪ-ਮੰਡਲ ਅਫ਼ਸਰ | 931.00 | 11,172.00 |

| | | |
|---|---|---|
| 7. (ੳ) ਨਿਗਰਾਨ ਇੰਜੀਨੀਅਰ, ਸੈਂਟਰਲ ਮਕੈਨੀਕਲ ਸਰਕਲ, ਸੈਕਟਰ 18, ਚੰਡੀਗੜ੍ਹ | 1,054.00 | 12,468.00 |
| (ਅ) ਕਾਰਜਕਾਰੀ ਇੰਜੀਨੀਅਰ, ਫੀਲਡ ਮਕੈਨੀਕਲ, ਸਾਹਿਬਜ਼ਾਦਾ ਅਜੀਤ ਸਿੰਘ ਨਗਰ | 975.00 | 9,687.00 |
| (ੲ) ਉਪ-ਮੰਡਲ ਅਫ਼ਸਰ, ਫੀਲਡ ਮਕੈਨੀਕਲ ਮੰਡਲ | 352.00 | 1,056.00 |
| (ਸ) ਕਾਰਜਕਾਰੀ ਇੰਜੀਨੀਅਰ, ਸਟੋਰ ਪ੍ਰੋਕਿਉਰਮੈਂਟ ਮੰਡਲ, ਚੰਡੀਗੜ੍ਹ | 746.00 (21 ਸਤੰਬਰ, 1977 ਤੋਂ) | 2,320.00 |
| 8. ਨਿਗਰਾਨ ਇੰਜੀਨੀਅਰ, ਟਿਊਬਵੈੱਲ ਸਰਕਲ, ਸਾਹਿਬਜ਼ਾਦਾ ਅਜੀਤ ਸਿੰਘ ਨਗਰ | 591.00 | 7,092.00 |
| 9. ਨਿਗਰਾਨ ਇੰਜੀਨੀਅਰ, ਅਨੰਦਪੁਰ ਹਾਈਡਲ ਸਰਕਲ, ਸੈਕਟਰ -18, ਚੰਡੀਗੜ੍ਹ | 750.00 | 9,000,00 |
| 10. ਨਿਗਰਾਨ ਇੰਜੀਨੀਅਰ, ਮੁਕੇਰੀਆਂ ਹਾਈਡਲ ਸਰਕਲ, ਸ਼ਾਪ-ਕਮ-ਆਫਿਸ, ਸੈਕਟਰ-22, ਚੰਡੀਗੜ੍ਹ । | 1,100.00 | 4,400.00 |
| 11. ਹਾਈਡਲ ਡੀਜ਼ਾਈਨ ਡਾਇਰੈਕਟੋਰੇਟ, ਸੈਕਟਰ 18 ਡੀ, ਚੰਡੀਗੜ੍ਹ | ਇਹ ਬਿਲਡਿੰਗ ਪੰਜਾਬ ਰਾਜ ਬਿਜਲੀ ਬੋਰਡ ਦੀ ਆਪਣੀ ਹੈ । | |

**Punjab House, New Delhi**

86. **Sardar Sant Singh** : Will the Chief Minister be pleased to state :

(a) whether some rooms in the Punjab House, New Delhi, have placed at the disposal of an Officer at Delhi for allotment, if so, the reasons therefor;

(b) whether the Officers of semi-Government body Union Territory Administration, Chandigarh are also allowed to stay in the said House; if so, the reasons therefor ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਪੰਜਾਬ ਹਾਊਸ, ਨਵੀਂ ਦਿੱਲੀ ਵਿਖੇ 2 ਕਮਰੇ ਨਿਯਤ ਖਰਚੇ ਤੇ ਲੋੜਵੰਦ ਅਫ਼ਸਰਾਂ ਨੂੰ ਦੇਣ ਲਈ ਉਪ-ਸਕੱਤਰ (ਦਫਤਰ ਸਥਾਨਕ ਵਿੱਤੀ ਕਮਿਸ਼ਨਰ) ਜੀ ਦੇ ਅਧੀਨ ਰੱਖੇ ਹੋਏ ਹਨ । ਅਜਿਹਾ ਕਦੇ ਕਦਾਈਂ ਸਥਾਨਕ ਵਿੱਤੀ ਕਮਿਸ਼ਨਰ ਦੇ ਦਫ਼ਤਰ ਨੂੰ ਥਾਂ ਦੀ ਅਲਾਟਮੈਂਟ ਲਈ ਕੀਤੀਆਂ ਤੁਰੰਤ ਬੇਨਤੀਆਂ ਨੂੰ ਪੂਰਾ ਕਰਨ ਲਈ ਕੀਤਾ ਗਿਆ ਹੈ । ਇਹ ਕਮਰੇ ਮੁੱਖ ਦਫ਼ਤਰ ਵਲੋਂ ਵੀ ਸਥਾਨਕ ਵਿੱਤੀ ਕਮਿਸ਼ਨਰ ਦੇ ਦਫ਼ਤਰ ਦਾ ਮਸ਼ਵਰਾ ਲੈਕੇ ਖਾਲੀ ਹੋਣ ਦੀ ਸੂਰਤ ਵਿਚ ਅਲਾਟ ਕੀਤੇ ਜਾ ਸਕਦੇ ਹਨ ।

(ਅ) ਸੰਘ ਖੇਤਰ ਪ੍ਰਸ਼ਾਸਨ, ਚੰਡੀਗੜ੍ਹ ਦੇ ਅਰਧ ਸਰਕਾਰੀ ਸੰਸਥਾਵਾਂ ਦੇ ਅਫ਼ਸਰਾਂ ਨੂੰ ਵੀ ਪੰਜਾਬ ਹਾਊਸ, ਨਵੀਂ ਦਿੱਲੀ ਵਿਚ ਰਹਿਣ ਦੀ ਆਗਿਆ ਦਿੱਤੀ ਜਾਂਦੀ ਹੈ । ਅਜਿਹਾ ਤਾਂ ਹੀ ਕੀਤਾ ਜਾਂਦਾ ਹੈ, ਜੇ ਜਗ੍ਹਾ ਮਿਲਣਯੋਗ ਹੋਵੇ ।

---

**ਰਾਜ ਵਿਚ ਟੂਰਿਸਟ ਬੰਗਲੇ**

87. **ਸਰਦਾਰ ਸੰਤ ਸਿੰਘ**: ਕੀ ਆਵਾਜਾਈ ਅਤੇ ਸ਼ਹਿਰੀ ਹਵਾਬਾਜ਼ੀ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਸ਼ਥਿਤ ਟੂਰਿਸਟ ਬੰਗਲਿਆਂ ਵਿਚ ਹਰ ਇਕ ਕਲਾਸ I ਅਫਸਰ ਅਤੇ ਵਿਧਾਨਕਾਰ ਲਈ ਸਹੂਲਤਾਂ ਉਨ੍ਹਾਂ ਤੋਂ ਵਸੂਲ ਕੀਤੇ ਜਾਂਦੇ ਦਰ ਬਰਾਬਰ ਹਨ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਣ ਹਨ ?

**ਸਰਦਾਰ ਸੁਖਦੇਵ ਸਿੰਘ ਢੀਂਡਸਾ** : ਰੋਪੜ, ਨੀਲੋਂ ਅਤੇ ਲੁਧਿਆਣਾ ਯਾਤਰਾ ਬੰਗਲਿਆਂ ਵਿਚ ਠਹਿਰਣ ਲਈ ਸਰਕਾਰੀ ਕਰਮਚਾਰੀਆਂ ਤੋਂ ਜਦ ਉਹ ਸਰਕਾਰੀ ਦੌਰੇ ਤੇ ਹੋਣ ਉਨ੍ਹਾਂ ਕਮਰਿਆਂ ਲਈ ਜਿਨ੍ਹਾਂ ਦਾ ਕਿਰਾਇਆ 50 ਤੋਂ 60 ਰੁਪਏ ਪ੍ਰਤੀ ਦਿਨ ਹੈ, 20 ਰੁਪਏ ਪ੍ਰਤੀ ਦਿਨ ਲਏ ਜਾਂਦੇ ਹਨ। ਆਮ ਖਾਸ ਬਾਗ ਸਰਹੰਦ ਵਾਲੇ ਯਾਤਰਾ ਬੰਗਲੇ ਵਿਚ ਠਹਿਰਣ ਵਾਲੇ ਸ਼ਰਕਾਰੀ ਕਰਮਚਾਰੀਆਂ ਤੋਂ 10 ਰੁਪਏ ਪ੍ਰਤੀ ਦਿਨ ਲਏ ਜਾਂਦੇ ਹਨ । ਬਾਕੀ ਟੂਰਿਸਟ ਬੰਗਲਿਆਂ ਵਿਚ ਕਿਸੇ ਸਰਕਾਰੀ ਕਰਮਚਾਰੀ ਲਈ ਇਸ ਤਰ੍ਹਾਂ ਦੀ ਰਿਆਇਤ ਨਹੀਂ ਹੈ । ਇਹ ਕੁਝ ਕਮਰਿਆਂ ਦੀ ਆਕੂਪੇਂਸੀ ਨੂੰ ਵਧਾਉਣ ਲਈ ਕੀਤਾ ਗਿਆ ਹੈ ।

---

## ANNOUNCEMENT BY THE SPEAKER
## RE-PANEL OF CHAIRMEN

**Mr. Speaker** : Under Rule 13(1) of the Rules of Procedure and Conduct of Business in the Punjab Vidhan Sabha (Punjab Legislative Assembly), I nominate the following members to serve on the Panel of Chairmen—

1. Giani Arjan Singh Litt
2. Haji Anwar Ahmed Khan
3. Sardar Manmohan Singh Brar
4. Sardar Gurdarshsan Singh.

---

## ANNOUNCEMENT BY THE SECRETARY

**ਸ੍ਰੀ ਸਕੱਤਰ** : ਮੈਂ ਉਨ੍ਹਾਂ ਬਿਲਾਂ ਦਾ ਵਿਵਰਣ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜੋ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਦੂਜੇ (ਸਰਦੀ ਰੁੱਤ) ਸਮਾਗਮ, 1978 ਦੇ ਦੌਰਾਨ ਪਾਸ ਕੀਤੇ ਗਏ ਅਤੇ ਜਿਨ੍ਹਾਂ ਤੇ ਰਾਜਪਾਲ ਦੁਆਰਾ ਸਹਿਮਤੀ ਦੇ ਦਿੱਤੀ ਗਈ ਹੈ :—

ਵਿਵਰਣ

1. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 1978 ।
2. ਪੰਜਾਬ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪਰਿਸ਼ਦਾਂ (ਸੋਧਨਾ) ਬਿਲ, 1978 ।
3. ਪੰਜਾਬ ਸਹਿਕਾਰੀ ਸਭਾਵਾਂ (ਸੋਧਨਾ) ਬਿਲ, 1978 ।
4. ਪੰਜਾਬ ਆਮ ਵਿਕਰੀ ਕਰ (ਸੋਧਨਾ ਅਤੇ ਵੈਧਤਾ) ਬਿਲ, 1978 ।
5. ਪੰਜਾਬ ਨਮਿੱਤਣ ਬਿਲ, 1978 ।

---

## CALL ATTENTION NOTICES UNDER RULE 66.

**Mr. Speaker**: Call Attention Notices.

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ । ਤੁਸੀਂ ਇਸ ਨੂੰ ਇਥੇ ਡਿਸਕਸ ਨਹੀਂ ਕਰ ਸਕਦੇ । ਤੁਸੀਂ ਮੇਰੇ ਚੈਂਬਰ ਵਿਚ ਆ ਜਾਓ ।

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**Mr. Speaker** : I am sorry. ਤੁਹਾਨੂੰ ਪਾਰਲੀਮੈਂਟਰੀ ਪਰੋਸੀਜਰ ਦਾ ਨਹੀਂ ਪਤਾ। Dang Sahib your Member is behaving like this. He is wasting the time of the House. Whatever Comrade Loomba is saying, should not be recorded.

**ਕਾਮਰੇਡ ਬਲਦੇਵ ਸਿੰਘ ਲੂੰਬਾ** : ** ** **

**Mr Speaker** : I cannot allow. All the remarks should be expunged.

**ਡਾਕਟਰ ਕੇਵਲ ਕ੍ਰਿਸ਼ਨ** : On a point of order. ਮੈਂ ਰੂਲ 255 ਕੋਟ ਕਰਨਾ ਚਾਹਵਾਂਗਾ।

**Mr. Speaker** : You can raise a Point of Order after Call Attention Notices. I have already called for Call Attention Notices.

**ਡਾਕਟਰ ਕੇਵਲ ਕ੍ਰਿਸ਼ਨ:** : ** ** **

**Mr. Speaker** : Whatever the hon. Member is saying, should be expunged.

---

**Expunged not recorded as ordered by the Chair.

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਡੇਢ ਦੋ ਮਹੀਨਿਆਂ ਦੇ ਅੰਦਰ ਕਣਕ ਦੀ ਨਵੀਂ ਫਸਲ ਮਾਰਕਿਟ ਵਿਚ ਆਉਣ ਵਾਲੀ ਹੈ। ਚੰਗੇ ਮੌਸਮ ਤੇ ਸਰਕਾਰ ਦੀ ਜ਼ਰਾਇਤ ਵਿਚ ਉਚੇਚਾ ਧਿਆਨ ਦੇਣ ਦੀ ਨੀਤੀ ਕਰਕੇ ਆਉਣ ਵਾਲੀ ਫਸਲ ਨਵਾਂ ਰਿਕਾਰਡ ਕਾਇਮ ਕਰਨ ਵਾਲੀ ਹੋ ਸਕਦੀ ਹੈ। ਪਿਛਲੇ ਸਾਲਾਂ ਦਾ ਤਜਰਬਾ ਦਸਦਾ ਹੈ ਕਿ ਗੁਦਾਮਾਂ ਵਿਚ ਥਾਂ ਦੀ ਕਮੀ, ਅਨਾਜ ਖਰਾਬ ਹੋਣ ਦਾ ਵੱਡਾ ਕਾਰਨ ਬਣ ਜਾਂਦੀ ਰਹੀ ਹੈ। ਇਸ ਸਾਲ ਅਨਾਜ ਸੰਭਾਲਣ ਲਈ ਜ਼ਿਆਦਾ ਗੁਦਾਮਾਂ ਦੀ ਲੋੜ ਹੋਵੇਗੀ ਪਰ ਇਸ ਦੇ ਉਲਟ ਮੌਜੂਦਾ ਗੁਦਾਮ ਵੀ ਇਸ ਵੇਲੇ ਤੱਕ ਭਰੇ ਪਏ ਹਨ। ਅਨਾਜ ਦੀ ਟਰਾਂਸਪੋਰਟ ਤਸੱਲੀ-ਬਖਸ਼ ਨਹੀਂ ਹੈ। ਸਰਕਾਰ ਇਸ ਬੜੇ ਹੀ ਜ਼ਰੂਰੀ ਕੰਮ ਨੂੰ ਖੁਸ਼ਅਸਲੂਬੀ ਨਾਲ ਨਜਿਠਣ ਵਾਸਤੇ ਕੀਤੇ ਜਾ ਰਹੇ ਕੰਮ ਦੀ ਜਾਣਕਾਰੀ ਤੇ ਆਪਣੀ ਪੋਜੀਸ਼ਨ ਵਾਜ਼ਹ ਕਰੇ।

**ਸਰਦਾਰ ਹਰਭਜਨ ਸਿੰਘ** (ਖੁਰਾਕ ਅਤੇ ਸਪਲਾਈਜ਼ ਮੰਤਰੀ) : ਪੰਜਾਬ ਰਾਜ ਦੀਆਂ ਸਾਰੀਆਂ ਏਜੰਸੀਆਂ ਪਾਸ ਭੰਡਾਰਕ ਸਮੱਰਥਾ ਸਮੇਤ ਕਵਰਡ ਅਤੇ ਪਲੈਂਥ ਲਗਭਗ 48.76 ਲੱਖ ਟਨ ਹੈ। ਕਣਕ ਅਤੇ ਚਾਵਲਾਂ ਦਾ ਸਟਾਕ ਰਾਜ ਵਿਚ 1 ਮਾਰਚ, 1978 ਨੂੰ 35.24 ਲੱਖ ਟੱਨ ਹੈ ਅਤੇ ਕਣਕ ਦੀ ਪਰਕਿਊਰਮੈਂਟ 30 ਜੂਨ, 1978 ਤੱਕ ਲੱਗਭੱਗ 33 ਲੱਖ ਟਨ ਹੋਵੇਗੀ। ਇਸ਼ ਤਰ੍ਹਾਂ ਕੁੱਲ ਸਟਾਕ ਅੰਦਾਜ਼ਨ 68.24 ਲੱਖ ਟੱਨ ਹੋਵੇਗਾ। ਇਨ੍ਹਾਂ ਸਟਾਕਸ਼ ਵਿਚੋਂ 1 ਮਾਰਚ, 1978 ਤੋਂ 30 ਜੂਨ, 1978 ਦੇ ਦਰਮਿਆਨ 18 ਲੱਖ ਟਨ ਕਣਕ ਅਤੇ ਚਾਵਲ ਪੰਜਾਬ ਰਾਜ ਵਿਚੋ ਨਿਰਯਾਤ ਹੋ ਜਾਣਗੇ ਅਤੇ ਬਾਕੀ ਦੀ ਮਿਕਦਾਰ 50.24 ਲੱਖ ਟੱਨ ਰਹਿ ਜਾਏਗੀ ਜਿਸ ਦੇ ਵਿਰੁਧ ਭੰਡਾਰਕ ਸਮੱਰਥਾ 48.76 ਲੱਖ ਟਨ ਦੀ ਹੋਵੇਗੀ। ਇਸ ਤੋਂ ਛੁੱਟ ਕੁਝ ਆਪਣੀ ਅਤੇ ਕੁਝ ਕਿਰਾਏ ਦੀ ਸਮੱਰਥਾ ਵੀ ਮਿਲ ਜਾਣ ਦੀ ਆਸ ਹੈ। ਇਸ ਲਈ ਭੰਡਾਰਕ ਸਮੱਰਥਾ ਦੀ ਕੋਈ ਗੰਭੀਰ ਕਮੀ ਨਹੀਂ ਹੋਵੇਗੀ ਜਿਸ਼ ਨਾਲ ਅਨਾਜ ਨੂੰ ਨੁਕਸਾਨ ਪਹੁੰਚੇਗਾ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਵਜ਼ੀਰ ਸਾਹਿਬ ਨੇ ਆਂਕੜੇ ਦਸਦੇ ਹੋਏ ਕਿਹਾ ਹੈ ਕਿ ਜਦੋਂ ਗਦਾਮਾਂ ਦੀ ਲੋੜ ਪਵੇਗੀ ਉਦੋਂ ਤਕ 18 ਲੱਖ ਟਨ ਅਨਾਜ ਦੀ ਟ੍ਰਾਂਸਪੋਰਟੇਸ਼ਨ ਹੋ ਜਾਵੇਗੀ। ਮੈਂ ਸਮਝਦਾ ਹਾਂ ਕਿ ਇਸ ਦੀ ਸਰਟੇਨਟੀ ਹਾਸਲ ਕਰਨ ਵਾਸਤੇ ਕੋਸ਼ਿਸ਼ ਕਰ ਲੈਣੀ ਚਾਹੀਦੀ ਹੈ। ਦੂਜਾ ਮੈਂ ਇਹ ਪੁਛਣਾ ਚਾਹੁੰਦਾ ਹਾਂ ਕਿ ਜਿਹੜੇ ਨੰਗੇ ਗੋਦਾਮਾਂ ਦੇ ਬਾਰੇ ਜ਼ਿਕਰ ਕੀਤਾ ਹੈ, ਇਸ ਤੇ ਕਾਫ਼ੀ ਖਰਚ ਵੀ ਹੋ ਜਾਂਦਾ ਹੈ ਅਤੇ ਅਨਾਜ ਦਾ ਨੁਕਸਾਨ ਵੀ ਕਈ ਵਾਰ ਹੋ ਜਾਂਦਾ ਹੈ। ਪਿਛਲੇ ਸਾਲ ਤਾਂ ਇਨ੍ਹਾਂ ਨੇ ਕਿਸੇ ਤਰ੍ਹਾਂ ਅਨਾਜ ਖਰਾਬ ਹੋਣ ਤੋਂ ਬਚਾ ਲਿਆ ਸੀ ਅਤੇ ਨੁਕਸਾਨ ਨਹੀਂ ਹੋਣ ਦਿੱਤਾ। ਪਰ ਮੈਂ ਹੁਣ ਇਹ ਪੁਛਦਾ ਹਾਂ ਕਿ ਜਿਹੜੀਆਂ ਫਲੋਰ ਮਿਲਾਂ ਹਨ ਉਹ ਕੁਝ ਸ਼ਰਤਾਂ ਤੇ ਕਣਕ ਖਰੀਦਣਾਂ ਚਾਹੁੰਦੀਆਂ ਹਨ। ਇਸ ਵਾਸਤੇ ਕੀ ਸਰਕਾਰ ਉਸ ਅਨਾਜ ਨੂੰ ਨੰਗੇ ਗੋਦਾਮਾਂ ਵਿਚ ਨਾ ਰੱਖ ਕੇ ਉਨ੍ਹਾਂ ਫਲੋਰ ਮਿਲਾਂ ਨੂੰ ਅਨਾਜ ਦੇ ਦੇਵੇਗੀ। ਇਸ ਨਾਲ ਅਨਾਜ ਨੂੰ ਸਟਾਕ ਕਰਨ ਦੀ ਕਪੈਸਟੀ ਹੋਰ ਵਧੇਗੀ ?

**ਮੰਤਰੀ** : ਸਰਕਾਰ ਆਪਣੇ ਅਤੇ ਆਪਣੀਆਂ ਏਜੰਸੀਆਂ ਰਾਹੀਂ 2 ਲੱਖ 60 ਹਜ਼ਾਰ ਟਨ ... ਗਰੰਟੀ ਸਕੀਮ ਅਧੀਨ ਬਨਾਉਣ ਦੀ ਕੋਸ਼ਿਸ਼ ਕਰ ਰਹੀ ਹੈ। ਫੂਡ ... ਸਮਰੱਥਾ ਦੇ ਗੁਦਾਮ ਬਨਾਉਣ ਦਾ ਵਾਅਦਾ ਕੀਤਾ

ਹੈ । ਇਸ ਦੇ ਨਾਲ ਹੀ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਨਾਲ, ਰੇਲਵੇ ਮਨਿਸਟਰੀ ਅਤੇ ਰੇਲਵੇ ਬੋਰਡ ਨਾਲ ਬੈਠ ਕੇ ਫੈਸਲਾ ਕੀਤਾ ਹੈ ਕਿ ਜਿੰਨੀ ਕਣਕ ਹੈ ਉਹ ਆਪਣੇ ਵਾਅਦੇ ਦੇ ਮੁਤਾਬਿਕ ਉਠਾਉਣਗੇ । ਇਸ ਫਰਵਰੀ ਦੇ ਮਹੀਨੇ ਤੱਕ 4 ਲੱਖ ਟਨ ਮਾਲ ਬਾਹਰ ਚਲਾ ਗਿਆ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਜਵਾਬ ਨਹੀਂ ਆਇਆ।

**ਸ਼੍ਰੀ ਸਪੀਕਰ** : ਮੈਂ ਮੈਂਬਰ ਸਾਹਿਬ ਦੀ ਗਿਆਤ ਲਈ ਦੱਸ ਦਿੰਦਾ ਹਾਂ ਕਿ ਸਾਡਾ ਪ੍ਰੋਸੀਜਰ ਪਰਮਿਟ ਨਹੀਂ ਕਰਦਾ । ਤੁਸੀਂ ਇਕ ਸਪਲੀਮੈਂਟਰੀ ਤੋਂ ਵੱਧ ਨਹੀਂ ਕਰ ਸਕਦੇ । ਮੈਂ ਤਾਂ ਮਨਿਸਟਰ ਸਾਹਿਬ ਨੂੰ ਡਾਇਰੈਕਟ ਕਰ ਸਕਦਾ ਹਾਂ ਕਿ ਉਹ ਤੁਹਾਡੀ ਤਸੱਲੀ ਕਰਵਾਉਣ ।

(ਕ੍ਰਮ ਨੰ: 8)

**ਸਰਦਾਰ ਕਿਰਪਾਲ ਸਿੰਘ** : ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ, ਪੰਜਾਬ ਵਿਚ ਅਤੇ ਖਾਸ ਤੌਰ ਤੇ ਅੰਮ੍ਰਿਤਸਰ ਦੇ ਵਿਚ ਸੀਮਿੰਟ ਦੀ ਕਿਲੱਤ ਨੇ ਇਮਾਰਤੀ ਕਾਮਿਆਂ ਨੂੰ ਬੇਕਾਰੀ ਦਾ ਸ਼ਿਕਾਰ ਬਣਾ ਕੇ ਰੱਖ ਦਿਤਾ ਹੈ । ਉਥੇ ਨਵੀਂ ਉਸਾਰੀ ਅਤੇ ਮੁਰੰਮਤ ਦੇ ਕੰਮਾਂ ਵਿਚ ਵੀ ਬੜੀ ਮੁਸ਼ਕਲ ਪੇਸ਼ ਆ ਰਹੀ ਹੈ । ਸੀਮਿੰਟ ਦੀ ਸਪਲਾਈ ਠੀਕ ਕਰਨ ਲਈ ਅਤੇ ਲੋੜਵੰਦ ਲੋਕਾਂ ਨੂੰ ਇਹ ਹਾਸਲ ਕਰਨ ਦੇ ਵਿਚ ਸਹੂਲਤ ਦੇਣ ਲਈ ਸਰਕਾਰ ਕਰ ਰਹੀ ਕਾਰਵਾਈ ਤੇ ਆਪਣੀ ਨੀਤੀ ਸਪੱਸ਼ਟ ਕਰੇ ।

**ਸਰਦਾਰ ਹਰਭਜਨ ਸਿੰਘ** (ਖੁਰਾਕ ਤੇ ਸਪਲਾਈਜ਼ ਮੰਤਰੀ) : ਰਾਜ ਦੀ ਸੀਮਿੰਟ ਦੀ ਲੋੜ 3.5 ਲੱਖ ਟਨ ਪ੍ਰਤੀ ਤਿਮਾਹੀ ਦਾ ਅਨੁਮਾਨ ਲਗਾਇਆ ਗਿਆ ਹੈ । ਭਾਰਤ ਸਰਕਾਰ ਵਲੋਂ ਜੋ ਐਲੋਕੇਸ਼ਨ ਕੀਤੀ ਜਾਂਦੀ ਹੈ ਉਹ ਲੋੜ ਨਾਲੋਂ ਘੱਟ ਹੁੰਦੀ ਹੈ ਕਿਉਂਕਿ ਦੇਸ਼ ਦਾ ਸੀਮਿੰਟ ਦਾ ਉਤਪਾਦਨ ਘੱਟ ਹੋ ਰਿਹਾ ਹੈ । ਸੀਮਿੰਟ ਦੀ ਐਲੋਕੇਸ਼ਨ, ਪਹਿਲੀ, ਦੂਜੀ, ਤੀਜੀ ਅਤੇ ਚੌਥੀ ਤਿਮਾਹੀ, ਸਾਲ 1977 ਵਿੱਚ 2.40, 2.05, 2.37 ਅਤੇ 2.49 ਲੱਖ ਟਨ ਕ੍ਰਮਵਾਰ ਹੋਈ । ਸਾਲ 1978 ਦੀ ਪਹਿਲੀ ਤਿਮਾਹੀ ਲਈ 2.5 ਲੱਖ ਟਨ ਸੀਮਿੰਟ ਦੀ ਐਲੋਕੇਸ਼ਨ ਕੀਤੀ ਗਈ । ਜੋ ਮਾਤਰਾ ਸੀਮਿੰਟ ਦੀ ਪ੍ਰਤੀ ਤਿਮਾਹੀ ਪ੍ਰਾਪਤ ਹੋਈ ਉਹ ਇਸ ਤੋਂ ਘੱਟ ਸੀ । ਸਾਲ 1977 ਦੀ ਪਹਿਲੀ, ਦੂਜੀ, ਤੀਜੀ ਅਤੇ ਚੌਥੀ ਤਿਮਾਹੀ ਵਿਚ 1.92, 2.08, 1.82 ਅਤੇ 2.03 ਲੱਖ ਟਨ ਕ੍ਰਮਵਾਰ ਪ੍ਰਾਪਤ ਹੋਇਆ ਜਨਵਰੀ, 1978 ਦੇ ਮਹੀਨੇ ਵਿਚ 0.71 ਲੱਖ ਟਨ ਸੀਮਿੰਟ ਪ੍ਰਾਪਤ ਹੋਇਆ ਜਦੋਂ ਕਿ ਫਰਵਰੀ, 1978 ਦੇ ਪਹਿਲੇ 3 ਹਫਤਿਆਂ ਵਿਚ ਲਗਭਗ 0.50 ਲੱਖ ਟਨ ਸੀਮਿੰਟ ਪ੍ਰਾਪਤ ਹੋਇਆ ।

ਘੱਟ ਪ੍ਰਾਪਤੀਆਂ ਬਾਰੇ ਮਾਮਲਾ ਭਾਰਤ ਸਰਕਾਰ ਨਾਲ ਕੇਂਦਰੀ ਮੰਤਰੀ ਦੀ ਪੱਧਰ ਤੇ ਉਠਾਇਆ ਗਿਆ ਅਤੇ ਇਹ ਵਿਸ਼ਵਾਸ ਦਿਵਾਇਆ ਗਿਆ ਹੈ ਕਿ ਰਾਜ ਨੂੰ ਜਿਥੋਂ ਤੱਕ ਹੋ ਸ਼ਕਿਆ ਸੀਮਿੰਟ ਦੀ ਸਪਲਾਈ ਤੇਜ਼ ਕੀਤੀ ਜਾਵੇਗੀ ।

ਜਿਥੋਂ ਤੱਕ ਅੰਮ੍ਰਿਤਸਰ ਜ਼ਿਲ੍ਹੇ ਦਾ ਸਬੰਧ ਹੈ, ਇਸ ਜ਼ਿਲ੍ਹੇ ਨੂੰ ਫਰਵਰੀ, 1977 ਵਿਚ 23,000 ਟਨ ਅਤੇ ਮਾਰਚ, 1977 ਵਿਚ 14,000 ਟਨ, ਅਪ੍ਰੈਲ, 1977 ਵਿਚ 17,000 ਟਨ ਸੀਮਿੰਟ ਐਲੋਕੇਟ ਕੀਤਾ ਗਿਆ ਹੈ ਜਿਸ ਦੇ ਵਿਰੁਧ ਜ਼ਿਲੇ ਵਿਚ 15,000 ਟਨ ਜਨਵਰੀ, 1977, 17,000 ਟਨ ਮਾਰਚ, 1977 ਅਤੇ 15,000 ਟਨ ਅਪ੍ਰੈਲ 1977 ਵਿਚ ਪ੍ਰਾਪਤ ਹੋਇਆ । ਮਹੀਨਾ ਜਨਵਰੀ ਅਤੇ

ਫਰਵਰੀ, 1978 ਵਿਚ (21 ਫਰਵਰੀ, 1978) ਤੱਕ 17,152 ਟਨ (5,797.10 ਟਨ ਜਨਵਰੀ ਅਤੇ 11,355 ਟਨ 21 ਫਰਵਰੀ, 1978 ਤੱਕ) ਪ੍ਰਾਪਤ ਹੋਇਆ । ਅਮ੍ਰਿਤਸਰ ਜ਼ਿਲ੍ਹੇ ਵਿਚ ਸੀਮਿੰਟ ਦੀ ਆਮਦ ਮੁਕਾਬਲਤਨ ਤਸੱਲੀਬਖਸ਼ ਹੈ ਕਿਉਂਕਿ ਇਸ ਸਾਲ ਇਹ ਆਮਦ ਮਾਲ ਪਹਿਲੇ 2 ਮਹੀਨਿਆਂ ਵਿਚ ਇਸ ਸਾਲ 1977 ਦੇ ਕਿਸੇ ਇਕ ਤਿਮਾਹੀ ਨਾਲੋਂ ਵੱਧ ਹੈ ਅਤੇ ਇਹ ਸਥਿਤੀ ਅੱਗੇ ਹੋਰ ਵੀ ਮਾਰਚ, 1978 ਵਿਚ ਚੰਗੀ ਹੋਣ ਦੀ ਆਸ ਹੈ ।

**ਸਰਦਾਰ ਕਿਰਪਾਲ ਸਿੰਘ** : ਸਪੀਕਰ ਸਾਹਿਬ, ਮੈਂ ਆਪਣੀ ਕਾਲ ਅਟੈਨਸ਼ਨ ਨੋਟਿਸ ਦੇ ਵਿਚ ਲੋਕਾਂ ਨੂੰ ਵੱਧ ਤੋਂ ਵੱਧ ਸਹੂਲਤਾਂ ਦੇਣ ਬਾਰੇ ਗੱਲ ਕੀਤੀ ਸੀ । ਇਸ ਸਿਲਸਿਲੇ ਵਿਚ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਮਕਾਨ ਬਣਾਉਣ ਦੇ ਵਾਸਤੇ ਸੀਮਿੰਟ ਦਿਵਾਉਣ ਲਈ ਸਾਬਕਾ ਐਮ. ਪੀ., ਸਾਬਕਾ ਐਮ. ਐਲ. ਏ., ਸਾਬਕਾ ਸਰਪੰਚ ਨੂੰ ਸੀਮਿੰਟ ਦੀਆਂ ਅਰਜ਼ੀਆਂ ਨੂੰ ਤਸਦੀਕ ਕਰਨ ਦੇ ਅਧਿਕਾਰ ਹੋਣੇ ਚਾਹੀਦੇ ਹਨ ਤਾਕਿ ਲੋਕਾਂ ਨੂੰ ਮਕਾਨ ਬਣਾਉਣ ਲਈ ਜ਼ਿਆਦਾ ਤੋਂ ਜ਼ਿਆਦਾ ਸੀਮਿੰਟ ਮਿਲ ਸਕੇ । ਜਿਹੜਾ ਨਜਾਇਜ਼ ਸੀਮਿੰਟ ਸਪਲਾਈ ਹੁੰਦਾ ਹੈ ਉਸ ਨੂੰ ਖ਼ਤਮ ਕਰਨਾ ਚਾਹੀਦਾ ਹੈ ਤਾਕਿ ਲੋਕਾਂ ਨੂੰ ਤਕਲੀਫਾਂ ਦਾ ਸਾਹਮਣਾ ਨਾ ਕਰਨਾ ਪਵੇ । ਜਿਹੜੇ ਪਬਲਿਕ ਦੇ ਨੁਮਾਇੰਦੇ ਹਨ ਉਨ੍ਹਾਂ ਨੂੰ ਆਥੋਰਾਈਜ਼ ਕਰਾਰ ਦਿਤਾ ਜਾਵੇ ਕਿ ਉਹ ਤਸਦੀਕ ਕਰਨ ਕਿ ਇਹ ਮਕਾਨ ਮਾਲਿਕ ਹੈ ਇਸ ਨੂੰ ਸੀਮਿੰਟ ਦੀ ਲੋੜ ਹੈ ਅਤੇ ਲੋੜੀਂਦੇ ਵਿਅੱਕਤੀਆਂ ਨੂੰ ਸੀਮਿੰਟ ਮਿਲ ਸਕੇ ।

**ਮੰਤਰੀ** : ਸਪੀਕਰ ਸਾਹਿਬ, ਅੱਜ ਤੋਂ ਪਹਿਲਾਂ ਕੁਝ ਸ਼ਿਕਾਇਤਾਂ ਸਨ ਕਿ ਕੁਝ ਬੇ-ਮਕਾਨ ਲੋਕ ਜਿਨ੍ਹਾਂ ਨੂੰ ਹੋਰ ਕੋਈ ਕੰਮ ਨਹੀਂ ਜਾਂ ਕੋਈ ਛੋਟਾ ਮੋਟਾ ਕੰਮ ਕਰਦੇ ਹਨ ਉਹ ਲਾਈਨਜ਼ ਵਿਚ ਖੜੇ ਹੋ ਜਾਂਦੇ ਹਨ ਔਰ ਗਲਤ ਸੀਮਿੰਟ ਦਾ ਕੋਟਾ ਲੈ ਜਾਂਦੇ ਹਨ । ਕਿਉਂਕਿ ਕੁੱਝ ਲੋਕ ਲਾਈਨਜ਼ ਵਿਚ ਖੜਾ ਹੋਣਾ ਪਸੰਦ ਨਹੀਂ ਕਰਦੇ । ਇਸ ਲਈ ਇਹ ਕਰ ਦਿਤਾ ਗਿਆ ਹੈ ਕਿ ਜਿਸ ਮਾਲਿਕ ਮਕਾਨ ਨੂੰ ਸੀਮਿੰਟ ਦੀ ਲੋੜ ਹੈ ਉਸ ਲਈ ਇਹ ਸ਼ਰਤ ਲਗਾ ਦਿਤੀ ਹੈ ਕਿ ਉਹ ਆਪਣੇ ਮਕਾਨ ਦੀ ਹਾਊਸ ਟੈਕਸ ਦੀ ਰਸੀਦ ਪੇਸ਼ ਕਰੇ; ਜੇਕਰ ਹਾਊਸ ਟੈਕਸ ਨਹੀਂ ਹੈ ਤਾਂ ਉਹ ਕੋਈ ਸਬੂਤ ਦੇਵੇ ਕਿ ਉਹ ਹੀ ਮਾਲਿਕ ਮਕਾਨ ਹੈ । ਬਾਕੀ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਐਮ. ਐਲ. ਏ. ਜਿਹੜੇ ਪਬਲਿਕ ਦੇ ਨੁਮਾਂਇੰਦੇ ਹੁੰਦੇ ਹਨ ਉਨ੍ਹਾਂ ਨੂੰ ਵੀ ਤਸਦੀਕ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ ਕਿ ਇਹ ਹੀ ਮਾਲਿਕ ਮਕਾਨ ਹੈ ਤਾਕਿ ਜਿਤਨੀ ਉਸ ਨੂੰ ਮਕਾਨ ਦੀ ਮੁਰੰਮਤ ਦੇ ਵਾਸਤੇ ਸੀਮਿੰਟ ਦੀ ਲੋੜ ਹੈ ਉਹ ਉਸ ਨੂੰ ਮਿਲ ਸਕੇ । ਇਸ ਪਾਬੰਦੀ ਨੂੰ ਸਿੰਪਲੀਫਾਈ ਕਰਨ ਵਾਸਤੇ ਇਹ ਸਾਰੇ ਕਦਮ ਚੁੱਕੇ ਜਾ ਰਹੇ ਹਨ ।

**ਡਾਕਟਰ ਕੇਵਲ ਕ੍ਰਿਸ਼ਨ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਮੈਂ ਬਰੀਚ ਆਫ਼ ਪ੍ਰਿਵਿਲਿਜ ਦੇ ਨੋਟਿਸ ਦਿਤੇ ਸਨ, ਇਹ ਦੋਨੋਂ ਪੈਂਡਿੰਗ ਹਨ । ਰੂਲ 28 ਦੀ ਕਲਾਜ਼ 2 ਵਿਚ ਇਸ ਤਰ੍ਹਾਂ ਲਿਖਿਆ ਹੈ :—

'After the question hour, miscellaneous business, if any, for which no separate allotment of time has been made in these Rules shall be taken up in the following order:—

(a) Announcements by the Speaker/Secretary, if any;

(b) Question of Privilege, if any ;

(c) Adjournment motions, if any, to move which consent has been given by the Speaker;

and after these come Call Attention Notices.

ਰੂਲ 255 ਵਿਚ ਹੈ ਕਿ ਪ੍ਰਿਵਿਲਿਜ ਮੋਸ਼ਨ ਤੇ ਸਪੀਕਰ ਸਾਹਿਬ ਦਾ ਫੈਸਲਾ ਆਉਣਾ ਬੜਾ ਜ਼ਰੂਰੀ ਹੈ । ਚਾਹੇ, ਸਪੀਕਰ ਸਾਹਿਬ, ਤੁਸੀਂ ਇੰਟੈਰਮ ਜਵਾਬ ਦੇ ਦੇਵੋ, ਚਾਹੇ ਤੁਸੀਂ ਮੰਨ ਲਵੋ, ਚਾਹੇ ਤੁਸੀਂ ਉਸ਼ ਨੂੰ ਰਿਜੈਕਟ ਕਰ ਦਿਓ, ਚਾਹੇ ਪੈਂਡਿੰਗ ਰੱਖ ਲਵੋ । ਬਰੀਚ ਆਫ਼ ਪ੍ਰਿਵਿਲਿਜ ਤੇ ਤੁਹਾਡਾ ਫ਼ੈਸਲਾ ਆਉਣਾ ਬੜਾ ਜ਼ਰੂਰੀ ਹੈ ।

**ਸ੍ਰੀ ਸਪੀਕਰ** : ਡਾਕਟਰ ਸਾਹਿਬ, ਤੁਸੀਂ ਕਾਲ ਅਟੈਨਸ਼ਨ ਨੋਟਿਸ ਦੇ ਸ਼ੁਰੂ ਹੋਣ ਤੋਂ ਪਹਿਲਾਂ ਪੁਆਇੰਟ ਰੇਜ਼ ਕਰ ਦਿੰਦੇ ਤਾਂ ਠੀਕ ਸੀ ਕਿਉਂਕਿ ਸਰਦਾਰ ਕਿਰਪਾਲ ਸਿੰਘ ਪਹਿਲੇ ਖੜੇ ਹੋ ਗਏ ਸਨ ਇਸ ਲਈ ਉਨ੍ਹਾਂ ਨੂੰ ਟਾਈਮ ਪਹਿਲਾਂ ਮਿਲ ਗਿਆ । (ਵਿਘਨ) I cannot carry on business of the House unless I have the co-operation of the hon. Members. ਡਾਕਟਰ ਸਾਹਿਬ ਤੁਹਾਨੂੰ ਤਾਂ ਕਾਨੂੰਨ ਦਾ ਪਤਾ ਹੈ ਕਿ ਜਿਹੜੀਆਂ ਪ੍ਰਿਵਿਲਿਜ ਮੋਸ਼ਨਜ਼ ਹਾਊਸ ਵਿਚ ਆਉਂਦੀਆਂ ਹਨ ਜੇ ਉਨ੍ਹਾਂ ਤੇ ਰੂਲਿੰਗ ਦੇਣ ਤੋਂ ਪਹਿਲਾਂ ਹਾਊਸ ਐਡਜਰਨ ਹੋ ਜਾਂਦਾ ਹੈ ਅਤੇ ਬਾਅਦ ਵਿਚ ਗਵਰਨਰ ਸਾਹਿਬ ਹਾਊਸ ਪ੍ਰੋਰੋਗ ਕਰ ਦਿੰਦੇ ਹਨ ਤਾਂ ਸਾਰੀਆਂ ਪੈਂਡਿੰਗ ਮੋਸ਼ਨਜ਼ ਲੈਪਸ ਹੋ ਜਾਂਦੀਆਂ ਹਨ । ਇਹ ਪੁਰਾਣੇ ਰੂਲਜ਼ ਤੁਹਾਡੇ ਬਣਾਏ ਹੋਏ ਹਨ । ਇਨ੍ਹਾਂ ਰੂਲਜ਼ ਨੂੰ ਬਦਲਣ ਵਾਸਤੇ ਮੈਂ ਮਾਮਲਾ ਰੂਲਜ਼ ਕਮੇਟੀ ਕੋਲ ਲਿਜਾ ਰਿਹਾ ਹਾਂ । ਜੇ ਹੁਣ ਵੀ ਤੁਹਾਡੀ ਤਸੱਲੀ ਨਹੀਂ ਹੈ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਕੇ ਮੇਰੇ ਨਾਲ ਡਿਸਕੱਸ ਕਰ ਲੈਣਾ ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ ਸਾਹਿਬ, ਮੈਂ ਤਿੰਨ ਕਾਲ ਅਟੈਨਸ਼ਨ ਨੋਟਿਸਜ਼ ਦਿਤੇ ਹਨ ਜਿਹੜੇ ਵੈਲ ਇਨ ਟਾਇਮ ਸਨ ਪਰ ਤੁਸੀਂ ਉਨ੍ਹਾਂ ਤਿੰਨਾਂ ਨੂੰ ਰਿਜੈਕਟ ਕਰ ਦਿਤਾ ਹੈ। ਜਿਹੜੇ ਮੁਲਾਜ਼ਮ ਸਟਾਰਾਈਕ ਤੇ ਸਨ ਸਰਕਾਰ ਉਨ੍ਹਾਂ ਦੇ ਖਿਲਾਫ ਕਾਰਵਾਈ ਕਰ ਰਹੀ ਹੈ । ਤੁਸੀਂ ਇਹ ਕਹਿ ਕੇ ਕਾਲ ਅਟੈਨਸ਼ਨ ਮੋਸ਼ਨ ਰਿਜੈਕਟ ਕਰ ਦਿੱਤੀ ਹੈ ਕਿ ਇਹ ਸਟਰਾਈਕ ਦੇ ਨਾਲ ਸਬੰਧ ਰੱਖਦੀ ਹੈ ।

**ਸ੍ਰੀ ਸਪੀਕਰ** : ਮੈਂ ਤਾਂ ਇਹੀ ਬੇਨਤੀ ਕਰ ਸਕਦਾ ਹਾਂ ਕਿ ਜੇਕਰ ਤੁਸੀਂ ਮੇਰੀ ਰੂਲਿੰਗ ਨਾਲ ਸਹਿਮਤ ਨਹੀਂ ਤਾਂ ਤੁਸੀਂ ਮੇਰੇ ਚੈਂਬਰ ਵਿਚ ਆ ਜਾਵੋ, ਆਪਾਂ ਗੱਲ ਬਾਤ ਕਰ ਲਵਾਂਗੇ।

**ਕਾਮਰੇਡ ਸੱਤ ਪਾਲ ਡਾਂਗ** : ਸਪੀਕਰ, ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਜੇ ਪਿਛਲੀਆਂ ਕਾਲ ਅਟੈਨਸ਼ਨ ਮੋਸ਼ਨਜ਼ ਦੇਖੋ ਤਾਂ ਇਕ ਕਾਲ ਅਟੈਨਸ਼ਨ ਮੋਸ਼ਨ ਜੋ 10 ਆਦਮੀਆਂ ਨੂੰ ਕਨਸਰਨ ਕਰਦੀ ਹੈ, ਉਹ ਤਾਂ ਐਡਮਿਟ ਕਰ ਲਈ ਪਰ ਜਿਹੜੀ ਢਾਈ ਹਜ਼ਾਰ ਜਾਂ ਦੋ ਹਜ਼ਾਰ ਮੁਲਾਜ਼ਮਾਂ ਨੂੰ ਕਨਸਰਨ ਕਰਦੀ ਹੈ, ਤੁਸੀਂ ਉਹ ਐਡਮਿਟ ਨਹੀਂ ਕੀਤੀ । ਤੁਹਾਨੂੰ ਕਾਲ ਅਟੈਨਸ਼ਨ ਮੋਸ਼ਨ ਜਿਹੜੀ ਦੋ ਢਾਈ ਹਜ਼ਾਰ ਮੁਲਾਜ਼ਮਾਂ ਨੂੰ ਰੀਲੇਟ ਕਰਦੀ ਹੈ, ਉਹ ਐਡਮਿਟ ਕਰਨੀ ਚਾਹੀਦੀ ਸੀ।

**ਸ੍ਰੀ ਸਪੀਕਰ** : ਤੁਸੀਂ ਮੇਰੇ ਚੈਂਬਰ ਵਿਚ ਆ ਜਾਵੋ। ਡਾਂਗ ਸਾਹਿਬ, ਤੁਸੀਂ ਘਟੋ ਘਟ ਸਦਨ ਦਾ ਟਾਈਮ ਜ਼ਾਇਆ ਨਾ ਕਰੋ । ਜੇਕਰ ਤੁਹਾਨੂੰ ਨਜ਼ਰ ਆਇਆ ਕਿ ਮੈਂ ਕਾਨੂੰਨ ਦੀ ਉਲੰਘਣਾ ਕੀਤੀ ਹੈ ਔਰ ਜੇਕਰ ਮੈਂ ਗਲਤੀ ਤੇ ਹੋਵਾਂਗਾ ਤਾਂ ਮੈਂ ਆਪਣੀ ਗਲਤੀ ਐਡਮਿਟ ਕਰਾਂਗਾ ।

**ਸਰਦਾਰ ਬੇਅੰਤ ਸਿੰਘ** : ਪੁਆਇੰਟ ਆਫ਼ ਆਰਡਰ, ਸਰ। ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ, ਸਪੀਕਰ ਸਾਹਿਬ, ਰੂਲਜ਼ ਤੁਹਾਡੇ ਠੀਕ ਹਨ ਔਰ ਤੁਸੀਂ ਰੂਲਜ਼ ਦੀ ਉਲੰਘਣਾ

[ਸਰਦਾਰ ਬੇਅੰਤ ਸਿੰਘ]

ਨਹੀਂ ਕਰਦੇ । ਪ੍ਰੰਤੂ ਇਹ ਮਸਲਾ ਬੜਾ ਅਹਿਮ ਹੈ । ਜੇਕਰ ਤੁਸੀਂ ਇਹ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲੈਂਦੇ ਤਾਂ ਚੰਗਾ ਸੀ ਕਿਉਂਕਿ ਇਹ ਦੋ ਢਾਈ ਹਜ਼ਾਰ ਮੁਲਾਜ਼ਮਾਂ ਨੂੰ ਰੀਲੇਟ ਕਰਦੀ ਹੈ। ਸਪੀਕਰ ਸਾਹਿਬ, ਮੈਂ ਅਰਜ਼ ਕਰਦਾ ਹਾਂ ਕਿ ਮੁਲਾਜ਼ਮਾਂ ਦੇ ਨਾਲ ਧੱਕਾ ਹੋ ਰਿਹਾ ਹੈ। ਤੁਸੀਂ ਸਾਨੂੰ ਟਾਈਮ ਦਿਉ, ਘੱਟੋ ਘਟ ਇੱਕ ਘੰਟਾ ਦੇ ਦਿਉ ਤਾ ਕਿ ਸਾਰੀ ਬਹਿਸ ਹੋ ਸਕੇ।

**ਸ੍ਰੀ ਸਪੀਕਰ** : ਮੈਂ ਤੁਹਾਨੂੰ ਟਾਈਮ ਜ਼ਰੂਰ ਦੇਵਾਂਗਾ । ਮੈਂ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਮੈਨੂੰ ਸਾਰਿਆਂ ਦੇ ਨਾਲ ਹਮਦਰਦੀ ਹੈ ਲੇਕਿਨ ਹਰ ਚੀਜ਼ ਵਾਸਤੇ ਕੋਈ ਤਰੀਕਾ ਹੁੰਦਾ ਹੈ । ਲੋਕਾਂ ਦੀਆਂ ਜਿਹੜੀਆਂ ਵੀ ਮੁਸ਼ਕਲਾਂ ਹਨ ਉਨ੍ਹਾਂ ਨੂੰ ਅਸੀਂ ਤਰੀਕੇ ਅਨੁਸਾਰ ਹੱਲ ਕਰ ਸਕਦੇ ਹਾਂ। ਸਾਨੂੰ ਇਸ ਤਰ੍ਹਾਂ ਹਾਊਸ ਦਾ ਵਕਤ ਜ਼ਾਇਆ ਨਹੀਂ ਕਰਨਾ ਚਾਹੀਦਾ ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ** ** **

**ਸ੍ਰੀ ਸਪੀਕਰ** : ਇਹ ਕੋਈ ਪਆਇੰਟ ਆਫ਼ ਆਰਡਰ ਨਹੀਂ ਹੈ।

**ਡਾਕਟਰ ਕੇਵਲ ਕ੍ਰਿਸ਼ਨ** : ਪੁਆਇੰਟ ਆਫ਼ ਆਰਡਰ, ਸਰ । ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ, ਸਪੀਕਰ ਸਾਹਿਬ, ਕਿ ਮੇਰੀਆਂ ਕੁਝ ਕਾਲ ਅਟੈਨਸ਼ਨ ਮੋਸ਼ਨਜ਼ ਸਨ । ਸ਼ਾਰਟੇਜ ਆਫ ਗੋਡਾ-ਊਨਜ਼ ਦੀ ਤੁਸੀਂ ਕਾਲ ਅਟੈਨਸ਼ਨ ਮੋਸ਼ਨ ਐਡਮਿਟ ਕਰ ਲਈ ਹੈ । ਜਿਹੜੀਆਂ ਬਹੁਤ ਅਹਿਮ ਪਰਾਬਲਮਜ਼ ਹਨ ਔਰ ਜਿਨ੍ਹਾਂ ਨੂੰ ਐਡਮਿਟ ਕਰਨਾ ਚਾਹੀਦਾ ਸੀ ਉਹ ਤੁਸੀਂ ਰੀਜੈਕਟ ਕਰ ਦਿਤੀਆਂ ਹਨ ।

**ਸ੍ਰੀ ਸਪੀਕਰ** : ਮੈਂ ਡਾਂਗ ਸਾਹਿਬ ਨੂੰ ਕਹਿ ਦਿਤਾ ਹੈ ਕਿ ਉਹ ਚੈਂਬਰ ਵਿਚ ਆ ਜਾਣ ਅਤੇ ਗੱਲਬਾਤ ਕਰ ਲੈਣ ।

**ਸਰਦਾਰ ਉਮਰਾਓ ਸਿੰਘ** : ਆਨ ਏ ਪੁਆਇੰਟ ਆਫ਼ ਆਰਡਰ, ਸਰ । ਸਪੀਕਰ ਸਾਹਿਬ, ਗੜ੍ਹਿਆਂ ਦਾ ਮਸਲਾ ਰੇਜ਼ ਕੀਤਾ ਸੀ। ਮੈਂ ਸਮਝਦਾ ਹਾਂ ਕਿ ਗੜ੍ਹਿਆਂ ਦਾ ਅਜਿਹਾ ਮਸਲਾ ਹੈ ਕਿ ਜਿਸ ਨਾਲ ਫਸਲ ਤਬਾਹ ਹੋ ਗਈ ਹੈ । ਕੀ ਗੌਰਮਿੰਟ ਉਸ ਬਾਰੇ ਕੁਝ ਕਰ ਰਹੀ ਹੈ ?

**ਸ੍ਰੀ ਸਪੀਕਰ** : ਤੁਸੀਂ ਆਨਰੇਬਲ ਮੈਂਬਰ ਨੂੰ ਕੁਝ ਸਮਝਾ ਦਿਓ। ਕੋਈ ਸਵਾਲ ਰੇਜ਼ ਕਰਨ ਦਾ ਮੈਥਡ ਹੁੰਦਾ ਹੈ । ਤੁਸੀਂ ਪੁਰਾਣੇ ਪਾਰਲੀਮੈਂਟੇਰੀਅਨ ਹੋ ।

## PAPER LAID/RELAID ON THE TABLE

**Revenue Minister** (Jathedar Jiwan Singh Umranangal) : Sir, I beg to re-lay on the **Table the Punjab Package Deal Properties (Disposal) Rules, 1976, as required under section 18(3) of the Punjab Package Deal Properties (Disposal) Act, 1976.

**Industries Minister** (Shri Balramji Dass Tandon) : Sir, I beg to re-lay on the Table:

(i) The Punjab State Legislature Members (Pension ana Medical Facilities Regulation )Rules, 1977, as required under section 5(3) of the State Legislature Members (Pension and Medical Facilities Regulation) Act, 1977.

*Expunged as ordered by the Chair.

**Placed in the Library.

Sir, I also lay on the **Table :—

(i) The Punjab State Legislature Members (Pension and Medical Facilities Regulation) First Amedment Rules, 1978, as required under section 5(3) of the Punjab State Legislature Members (Pension and Medical Facilities Regulation) Act, 1977 and

(ii) The Constitution (Forty-fourth Amendment) Bill, 1977, as passed by the Houses of Parliament.

## FINANCIAL BUSINESS

### Presentation of Supplementary Estimates (Second Instalment) for the year 1977-78

**Finance Minister** (Sardar Balwant Singh) : Sir, I beg to present th Supplementary Estimates (Second Instalment) for the year 1977-78.

### Presentation of Report of the Committee on Estimates on the Supplementary Estimates (Second Instalment) for the year 1977-78.

**Chairman Estimates Committee** (Shri Hans Raj Sharma) ; Sir, I beg to present the Report of the Committee on Estimates on the Supplementary Estimates (Second Instalment) for the year 1977-78.

## LEGISLATIVE BUSINESS

### THE CODE OF CRIMINAL PROCEDURE (PUNJAB AMENDMENT) BILL, 1978.

**Industries Minister** (Shri Balramji Dass Tandon) : Sir, I beg to move for leave to introduce the Code of Criminal Procedure (Punjab Amendment) Bill.

**Mr. Speaker** : Motion moved—

That leave be granted to introduce the Code of Criminal Procedure (Punjab Amendment) Bill.

**Mr. Speaker** : Question is—

That leave be granted to introduce the Code of Criminal Procedure (Punjab Amendment) Bill.

*The motion was carried.*

**Industries Minister** (Shri Balramji Dass Tandon) : Sir, I beg to introduce the Code of Criminal Procedure (Punjab Amendment) Bill.

### THE PUNJAB CO-OPERATIVE SOCIETIES (SECOND AMENDMENT) BILL, 1978.

**Co-operation Minister** (Sardar Jaswinder Singh Brar) : Sir, I beg to move for leave to introduce the Punjab Co-operative Societies (Second Amendment) Bill.

**Mr. Speaker** : Motion moved—

That leave be granted to introduce the Punjab Co-opertaive Societies (Second Amendment) Bill.

**Mr. Speaker** : Question is—

That leave be granted to introduce the Punjab Co-operative Societies (Second Amendment) Bill

*The motion was carried.*

**Placed in the Library.

Co-operation Minister (Sardar Jaswinder Singh Brar) : Sir, I beg to introduce the Punjab Co-operative Societies (Second Amendment) Bill.

---

## THE SALARY AND ALLOWANCES OF LEADER OF OPPOSITION IN LEGISLATIVE ASSEMBLY BILL, 1978.

**Industries Minister** (Shri Balramji Dass Tandon) : Sir, I beg to move for leave to introduce the Salary and Allowances of Leader of Opposition in Legislative Assembly Bill.

**Mr. Speaker** : Motion moved—

> That leave be granted to introduce the Salary and Allowances of Leader of the Opposition in Legislative Assembly Bill

**Mr. Speaker** : Question is—

> That leave be granted to introduce the Salary and Allowances of Leader of Opposition in Legislative Assembly Bill.

*The Motion was carried.*

**Industries Minister** (Shri Balramji Dass Tandon) : Sir, I beg to introduce the Salary and Allowances of Leader of Opposition in Legilsative Assembly Bill.

---

## RESOLUTION UNDER ARTICLE 368 OF THE CONSTITUTION

**Mr. Speaker** : The next item on the agenda is the Resolution under Article 368 of the Constitution.

**ਕਾਮਰੇਡ ਸੱਤ ਪਾਲ ਡਾਂਗ** : ਆਨ ਏ ਪੁਆਇੰਟ ਆਫ ਆਰਡਰ, ਸਰ । ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਬੜੀ ਜ਼ਰੂਰੀ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ (ਵਿਘਨ) ਇਹ ਅਮੈਂਡਮੈਂਟ ਕਾਂਸਟੀਚਿਊਸ਼ਨ ਬਾਰੇ ਪਾਸ ਹੋਣੀ ਚਾਹੀਦੀ ਹੈ ।

**Mr. Speaker** : If you want time for participating in the discussion you will have the same.

**ਕਾਮਰੇਡ ਸੱਤ ਪਾਲ ਡਾਂਗ** : ਸਨਿਚਰਵਾਰ ਤੱਕ ਮੈਂ ਕਈ ਮੈਂਬਰ ਸਾਹਿਬਾਨ ਕੋਲੋਂ ਦਰਿਆਫਤ ਕੀਤਾ ਹੈ, ਇਸ ਬਾਰੇ ਮੈਟੀਰੀਅਲ ਨਹੀਂ ਸੀ ਮਿਲਿਆ । ਵਿਧਾਨ ਸਭਾ ਸਕੱਤਰੇਤ ਨੇ ਕਿਹਾ ਹੈ ਕਿ ਫਰਾਈਡੇ ਨੂੰ ਪੋਸਟ ਕੀਤਾ ਸੀ । ਫਿਰ ਇਥੇ ਅੱਜ ਆ ਕੇ ਆਪ ਐਫਰਟ ਕਰਕੇ 1-55 ਵਜੇ ਇਹ ਸਾਨੂੰ ਮਿਲਿਆ ਹੈ। ਇਹ ਕਾਂਸਟੀਚਿਊਸ਼ਨ ਦੀ ਅਮੈਂਡਮੈਂਟ ਲੱਭਦੀ ਨਹੀਂ ਹੈ। ਲਾਇਬ੍ਰੇਰੀ ਵਿਚ ਸ਼ਾਇਦ ਇੱਕ ਕਾਪੀ ਹੋਵੇ । ਅਸੀਂ ਮੈਕਸੀਮਮ ਕੋਆਪ੍ਰੇਸ਼ਨ ਦੇਣਾ ਚਾਹੁੰਦੇ ਹਾਂ (ਵਿਘਨ) ਪਰ ਵਿਧਾਨ ਸਭਾ ਸਕੱਤਰੇਤ ਔਰ ਸਰਕਾਰ ਨੂੰ ਮਿਲ ਕੇ ਜੋ ਲੋੜੀਂਦੇ ਕਾਗਜ਼ਾਤ ਹਨ ਉਹ ਵਕਤ ਸਿਰ ਮੁਹੱਈਆ ਕਰਨੇ ਚਾਹੀਦੇ ਹਨ ।

**Mr. Speaker** : I agree with you that the agenda papers should have reached you well in advance, These shuold have even reached you 48 hours in advance. If there is a lapse, I assure you that it will not happen in future.

**Sardar Umrao Singh** : These papers should have reached us earlier.

**Mr. Speaker** : Comrade Dang has received these papers today but you and I have already read the amendments to the Constitution as passed by the Parliament.

**Comrade Satya Pal Dang** : We have also read these in the newspapers.

**Mr. Speaker** : I appreciate your suggestion.

**Industries Minister** (Shri Balramji Dass Tandon) : Sir, I beg to move—

> That this House ratifies the amendments to the Constitution of India falling within the purview of the proviso to clause (2) of article 368 thereof, proposed to be made by the Constitution (Forty-fourth Amendment)) Bill 1977 as passed by the two Houses of Parliament and the short title of which has been changed into "The Constitution of (Forty-third Amendment) Act, 1977.'

ਇਹ ਜਿਹੜਾ ਰੇਜ਼ੋਲਿਊਸ਼ਨ ਮੈਂ ਮੂਵ ਕੀਤਾ ਹੈ, ਇਹ ਬੜਾ ਸਿੰਪਲ ਜਿਹਾ ਕੁਐਸਚਨ ਹੈ (ਵਿਘਨ)

**ਸਰਦਾਰ ਉਮਰਾਓ ਸਿੰਘ** : ਪਹਿਲਾਂ ਮੂਵ ਤਾਂ ਕਰ ਲਓ (ਵਿਘਨ)

**Mr. Speaker** : He (Industries Minister) is permitted to speak under the Rules.

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ) : ਇਹ ਗੱਲ ਬੜੀ ਆਸਾਨ ਜਿਹੀ ਹੈ ਔਰ ਪਾਰਲੀਮੈਂਟ ਦੇ ਦੋਵੇਂ ਹਾਊਸਿਜ਼ ਨੇ ਤਕਰੀਬਨ ਯੂਨੇਨੀਮਸਲੀ ਰਾਏ ਨਾਲ ਪਾਸ ਕੀਤਾ ਹੈ। ਇਹ ਪਹਿਲੀ ਵਾਰੀ ਹੈ ਹਿੰਦੁਸਤਾਨ ਦੀ ਹਿਸਟਰੀ ਵਿਚ ਕਿ ਐਨੀ ਵੱਡੀ ਚੀਜ਼ ਹੋਈ ਹੈ। ਅੱਜ ਦੀ ਸਰਕਾਰ ਜਿਹੜੀ ਸੈਂਟਰ ਵਿਚ ਹੁਣ ਹੈ ਉਸ ਨੇ ਆਪੋਜ਼ੀਸ਼ਨ ਦੇ ਮੈਂਬਰਾਂ ਨਾਲ, ਆਪੋਜ਼ੀਸ਼ਨ ਪਾਰਟੀਆਂ ਨਾਲ ਇਸ ਸਬੰਧੀ ਵਿਚਾਰ ਵਟਾਂਦਰਾ ਕੀਤਾ। ਪਿਛਲੇ ਦਿਨਾਂ ਵਿਚ ਐਮਰਜੈਂਸੀ ਦੇ ਦੌਰਾਨ ਜਿਹੜੀ 42ਵੀਂ ਅਮੈਂਡਮੈਂਟ ਕਾਂਸਟੀਚਿਊਸ਼ਨ ਦੀ ਬਣੀ ਸੀ, ਜਿਸ ਨੇ ਕਿ ਕਾਂਸਟੀਚਿਊਸ਼ਨ ਦੀ ਸ਼ਕਲ ਹੀ ਵਿਗਾੜ ਦਿੱਤੀ ਸੀ, ਹੁਣ ਦੀ ਕੇਂਦਰ ਦੀ ਸਰਕਾਰ ਨੇ ਸੋਚਿਆ ਕਿ ਉਸ ਵਿਚ ਸੁਧਾਰ ਕੀਤਾ ਜਾਏ। ਇਸ ਸਬੰਧੀ ਸਾਰੀਆਂ ਪਾਰਟੀਆਂ ਨਾਲ ਗੱਲ ਬਾਤ ਕਰ ਕੇ ਜਿਹੜਾ ਅਮੈਂਡਿੰਗ ਬਿਲ ਦੋਨਾਂ ਹਾਊਸਿਜ਼ ਨੇ ਯੂਨੇਨੀਮਸਲੀ ਪਾਸ ਕੀਤਾ ਉਸ ਦੀ ਪ੍ਰਵਾਨਗੀ ਵਾਸਤੇ ਉਹ ਸਾਰੀਆਂ ਸਟੇਟਾਂ ਨੂੰ ਭੇਜਿਆ ਗਿਆ। ਅਸੀਂ ਵੀ ਇਸ ਨੂੰ ਪ੍ਰਵਾਨਗੀ ਦੇਣਾ ਚਾਹੁੰਦੇ ਹਾਂ।

(ਇਸ ਸਮੇਂ ਸਰਦਾਰ ਮਨਮੋਹਨ ਸਿੰਘ ਬਰਾੜ ਮੈਂਬਰ, ਪੈਨਲ ਆਫ਼ ਚੇਅਰਮੈਨ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

| 3-35 ਸ਼ਾਮ |

ਇਸ ਵਿਚ ਮੋਟੇ ਤੌਰ ਤੇ ਤਿੰਨ ਗੱਲਾਂ ਹਨ। ਇੱਕ ਤਾਂ ਇਹ ਹੈ ਕਿ ਕਿਸੇ ਵੀ ਆਰਗੇਨਾਈਜ਼ੇਸ਼ਨ ਨੂੰ ਇਲ-ਲੀਗਲ ਕਰਾਰ ਦੇਣ ਵਾਸਤੇ ਜੋ ਰਾਈਟਸ ਉਨ੍ਹਾਂ ਨੂੰ ਪਹਿਲਾਂ ਕਾਂਸਟੀਚਿਊਸ਼ਨ ਦੇ ਆਰਟੀਕਲਜ਼ 14, 19 ਅਤੇ 31 ਥਲੇ ਸਨ ਉਨ੍ਹਾਂ ਸਾਰਿਆਂ ਨੂੰ ਇੱਕ ਬੰਨੇ ਰੱਖ ਕੇ ਸਰਕਾਰ ਨੇ ਪਾਬੰਦੀ ਲਗਾ ਦਿੱਤੀ ਸੀ। ਉਨ੍ਹਾਂ ਨੂੰ ਇਲ-ਲੀਗਲ ਕਰਾਰ ਦਿੱਤਾ ਗਿਆ ਸੀ। ਭਾਵੇਂ ਕੋਈ ਟਰੇਡ ਯੂਨੀਅਨ ਸੀ ਜਾਂ ਕੋਈ ਹੋਰ ਪਾਰਟੀ ਸੀ ਉਸ ਨੂੰ ਇਹ ਅਖਤਿਆਰ ਨਹੀਂ ਸੀ ਕਿ ਉਹ ਸੁਪ੍ਰੀਮ ਕੋਰਟ ਦਾ ਦਰਵਾਜ਼ਾ ਖਟਖਟਾਏ। ਸਰਕਾਰ ਨੇ ਉਨ੍ਹਾਂ ਨੂੰ ਇਲੀ-ਲੀਗਲ ਕਰਾਰ ਦੇ ਦਿੱਤਾ ਸੀ। ਉਨ੍ਹਾਂ ਲਈ ਸੁਪਰੀਮ ਕੋਰਟ ਦੇ ਦਰਵਾਜ਼ੇ ਬੰਦ ਕਰ ਦਿੱਤੇ ਸਨ। ਚੇਅਰਮੈਨ ਸਾਹਿਬ, ਉਦੋਂ ਬੜੀ ਵੱਡੀ ਗੱਲ ਕੀਤੀ ਗਈ ਔਰ ਉਨ੍ਹਾਂ ਕਾਲੇ ਦਿਨਾਂ ਵਿਚ ਉਸ ਚੀਜ਼ ਨੂੰ ਖਤਮ ਕੀਤਾ ਗਿਆ। ਦੂਜੀ ਗਲ

[ਉਦਯੋਗ ਮੰਤਰੀ]

ਇਹ ਹੈ ਕਿ ਹਾਈ ਕੋਰਟਸ ਅੌਰ ਸੁਪਰੀਮ ਕੋਰਟ ਦੇ ਰਾਈਟਸ ਉਤੇ ਪਾਬੰਦੀ ਲਗਾਈ ਗਈ ਸੀ। ਇੱਕ ਪਾਬੰਦੀ ਇਹ ਲਗਾਈ ਗਈ ਸੀ ਕਿ ਸਟੇਟ ਵਿਚ ਬਣੇ ਹੋਏ ਕੋਈ ਵੀ ਕਾਨੂੰਨ ਜੋ ਕਿ ਕਾਂਸਟੀਚਿਊਸ਼ਨਲੀ ਵੈਲਿਡ ਹਨ ਜਾਂ ਨਹੀਂ, ਉਹ ਸੁਪ੍ਰੀਮ ਕੋਰਟ ਵਿਚ ਚੈਲੰਜ ਨਹੀਂ ਹੋ ਸਕਦੇ। ਸੈਂਟਰ ਵਿਚ ਬਣੇ ਹੋਏ ਰੂਲਜ਼, ਰੈਗੂਲੇਸ਼ਨਜ਼, ਆਰਡਰਜ਼ ਹੋਰ ਕੋਈ ਵੀ ਚੀਜ਼ ਜਿਹੜੀ ਕਿ ਸੈਂਟਰ ਲਾਅ ਥੱਲੇ ਬਣੀ ਹੋਈ ਹੈ ਜਿਸ ਦੀ ਪਾਵਰਜ਼ ਸਟੈਚੂਟ ਹੈ ਉਸ ਲਈ ਭਾਵੇਂ ਕੋਈ ਪਾਂਡੀਚਰੀ ਵਿਚ ਬੈਠਾ ਹੋਵੇ ਉਹ ਦਿੱਲੀ ਵਿਚ ਆ ਕੇ ਹੀ ਚੈਲੰਜ ਕਰ ਸਕਦਾ ਹੈ ਅੌਰ ਕਿਸੇ ਹਾਈ ਕੋਰਟ ਵਿਚ ਉਸ ਨੂੰ ਚੈਲੰਜ ਨਹੀਂ ਕਰ ਸਕਦਾ ਹੈ। ਹੋਰ ਦੋ ਗੱਲਾਂ ਅਜੀਬ ਜਿਹੀਆਂ ਸਨ। ਸੁਪਰੀਮ ਕੋਰਟ ਵਿਚ ਭਾਵੇਂ ਮਾਈਨਰ ਜਿਹੀ ਗੱਲ ਕਾਂਸਟੀਚਿਊਸ਼ਨ ਬਾਰੇ ਆਉਂਦੀ ਹੈ ਤਾਂ ਉਸ ਨੂੰ ਕਨਸਿਡਰ ਕਰਨ ਵਾਸਤੇ ਪਹਿਲਾਂ 2-3 ਜਜਿਜ਼ ਦਾ ਬੈਂਚ ਹੁੰਦਾ ਸੀ ਪਰ ਇਨ੍ਹਾਂ ਨੇ ਇਹ ਪਾਸ ਕੀਤਾ ਕਿ ਉਸ ਨੂੰ ਕਨਸਿਡਰ ਕਰਨ ਲਈ 7 ਮੈਂਬਰਾਂ ਦਾ ਬੈਂਚ ਹੋਣਾ ਚਾਹੀਦਾ ਹੈ ਅੌਰ ਉਹ ਹੀ ਉਸ ਤੇ ਵਿਚਾਰ ਕਰੇਗਾ। ਉਹ 7 ਜਜਿਜ਼ ਦਾ ਬੈਂਚ ਵੀ ਉਸ ਨੂੰ 2/3 (ਦੋ ਤਿਹਾਈ) ਦੀ ਮੈਜਾਰਿਟੀ ਨਾਲ ਪਾਸ ਕਰੇਗਾ ਨਹੀਂ ਤਾਂ ਉਹ ਸਰਕਾਰ ਦਾ ਆਰਡਰ ਕਾਨੂੰਨੀ ਤੌਰ ਤੇ ਵੈਲਿਡ ਹੀ ਰਹੇਗਾ। ਇਸੇ ਤਰ੍ਹਾਂ ਨਾਲ ਹੀ ਹਾਈ ਕੋਰਟ ਦੇ ਬਾਰੇ ਵਿਚ ਕੀਤਾ ਗਿਆ। ਸੈਂਟਰਲ ਲਾਅ ਹਾਈ ਕੋਰਟ ਵਿਚ ਚੈਲੰਜ ਨਹੀਂ ਹੋ ਸਕਦਾ। ਸਟੇਟ ਦਾ ਲਾਅ ਸੁਪਰੀਮ ਕੋਰਟ ਵਿਚ ਚੈਲੰਜ ਨਹੀਂ ਹੋ ਸਕਦਾ। ਜਿਸ ਕਿਸੇ ਚੀਜ਼ ਦਾ ਹਾਈ ਕੋਰਟ ਵਿਚ ਫੈਸਲਾ ਹੋਏਗਾ ਉਸ ਨੂੰ ਕਨਸਿਡਰ ਕਰਨ ਲਈ ਉਥੇ 5 ਜੱਜਾਂ ਦਾ ਬੈਂਚ ਬੈਠੇਗਾ। ਹਿੰਦੁਸਤਾਨ ਵਿਚ ਕਈ ਹਾਈ ਕੋਰਟਾਂ ਅਜਿਹੀਆਂ ਹਨ ਜਿਥੇ ਕਿ 5 ਜਜਿਜ਼ ਵੀ ਨਹੀਂ ਹਨ। ਉਸ ਲਈ ਇਹ ਕੀਤਾ ਹੋਇਆ ਸੀ ਕਿ ਜਿਥੇ 5 ਜਜਿਜ਼ ਤੋਂ ਘੱਟ ਹਨ ਉਥੇ ਸਾਰੇ ਜੱਜ ਹੀ ਬੈਠਣਗੇ। ਜਿਥੇ ਪੰਜ ਜੱਜਿਜ਼ ਤੋਂ ਵੱਧ ਨੰਬਰ ਹੈ ਉਥੇ 5 ਜੱਜ਼ ਬੈਠਣਗੇ ਅੌਰ ਉਹ ਵੀ ਦੋ ਤਿਹਾਈ ਦੀ ਮੈਜਾਰਿਟੀ ਨਾਲ ਪਾਸ ਕਰ ਸਕਣਗੇ।

ਇਹ 42ਵੀਂ ਅਮੈਂਡਮੈਂਟ ਨੂੰ ਖਤਮ ਕਰਨ ਬਾਰੇ ਜੋ ਪਾਰਲੀਮੈਂਟ ਦੇ ਦੋਵੇਂ ਹਾਊਸਿਜ਼ ਨੇ, ਸਾਰੀਆਂ ਪਾਰਟੀਆਂ ਨੇ ਯੂਨੇਨੀਮਸਲੀ ਪਾਸ ਕੀਤਾ ਹੈ, ਇਸ ਸਬੰਧੀ ਮੈਂ ਵੀ ਆਸ ਕਰਦਾ ਹਾਂ ਕਿ ਇਹ ਪ੍ਰਸਤਾਵ ਜੋ ਕਿ ਹੁਣ ਸਾਡੇ ਸਾਹਮਣੇ ਪੇਸ਼ ਹੈ, ਉਸੇ ਤਰ੍ਹਾਂ ਹੀ ਇਥੇ ਵੀ ਹਾਊਸ ਯੂਨੈਨੀਮਸਲੀ ਪਾਸ ਕਰੇਗਾ।

**Mr. Chairman** : Motion moved—

That this House ratifies the amendments to the Constitution of India falling within the purview of the proviso to clasue (2) of article 368 thereof, proposed to be made by the Constitution (Forty-fourth Amendment) Bill, 1977, as passed by the two Houses of Parliament, and the short title of which has been changed into 'The Constitution (Forty-third Amendment) Act, 1977.'

**ਸ੍ਰੀ ਰਮੇਸ਼ ਚੰਦਰ (ਜਲੰਧਰ ਉਤਰ)** : ਚੇਅਰਮੈਨ ਸਾਹਿਬ, ਜਿਹੜਾ ਰੈਜ਼ੋਲਿਊਸ਼ਨ ਸਾਡੇ ਵਜ਼ੀਰ ਇੰਡਸਟਰੀਜ਼ ਸ੍ਰੀ ਬਲਰਾਮਜੀ ਦਾਸ ਟੰਡਨ ਨੇ ਪੇਸ਼ ਕੀਤਾ ਹੈ, ਮੈਂ ਉਸ ਦਾ ਸਮਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਸਭ ਤੋਂ ਪਹਿਲੇ ਮੈਂ ਮਰਕਜ਼ੀ ਜਨਤਾ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ। ਐਮਰਜੰਸੀ ਦੇ ਦੌਰਾਨ ਆਇਨ ਦੀ ਬੇਹੁਰਮਤੀ ਕਰਕੇ ਉਸ ਦਾ ਹੁਲੀਆ ਵਿਗਾੜ ਦਿੱਤਾ ਗਿਆ ਸੀ। 42ਵੀਂ ਅਮੈਂਡਮੈਂਟ ਦੇ ਜ਼ਰੀਏ ਜਿਹੜੀਆਂ 59 ਤਰਮੀਮਾਂ ਆਈਨ ਵਿਚ ਕੀਤੀਆਂ ਗਈਆਂ ਸਨ ਉਨ੍ਹਾਂ ਨੂੰ ਖਤਮ ਕਰਨ ਵਾਸਤੇ ਇਹ ਰੈਜ਼ੋਲਿਊਸ਼ਨ ਇਕ ਪਹਿਲਾ ਕਦਮ ਹੈ। ਜਿਸ ਤਰ੍ਹਾਂ ਟੰਡਨ ਸਾਹਿਬ ਨੇ ਆਪਣੀ ਐਕਸਪਲੇਨੇਸ਼ਨ ਵਿਚ ਦੱਸਿਆ ਹੈ ਕਿ ਇਸ ਅਮੈਂਡਮੈਂਟ ਦੇ ਰਾਹੀਂ ਹਾਈ ਕੋਰਟ

ਔਰ ਸੁਪਰੀਮ ਕੋਰਟ ਦੀਆਂ ਜਿਹੜੀਆਂ ਪਾਵਰਜ਼, ਅਖਤਿਆਰ ਸਨ, ਉਹ ਖੋਹ ਲਏ ਗਏ ਸਨ, ਉਨ੍ਹਾਂ ਨੂੰ ਬਹਾਲ ਕਰਨ ਦੀ ਤਰਫ ਇਹ ਇਕ ਪਹਿਲਾ ਕਦਮ ਉਠਾਇਆ ਗਿਆ ਹੈ। ਆਰਟੀਕਲ 226 ਦੇ ਰਾਹੀਂ ਹਾਈ ਕੋਰਟਾਂ ਨੂੰ ਇਸ ਗੱਲ ਦੀ ਮਨਾਹੀ ਕਰ ਦਿੱਤੀ ਗਈ ਸੀ ਕਿ ਉਹ ਕਿਸੇ ਵੀ ਸੈਂਟਰਲ ਲਾਅ ਤੇ ਕੋਈ ਵੀ ਰਿੱਟ ਐਡਮਿਟ ਨਹੀਂ ਕਰ ਸਕਦੇ ਸੀ। ਇਸੇ ਤਰ੍ਹਾਂ ਹੀ ਆਰਟੀਕਲ 144 (ਏ) ਦੇ ਰਾਹੀਂ ਇਹ ਫੈਸਲਾ ਕੀਤਾ ਗਿਆ ਸੀ ਕਿ ਕੋਈ ਸੈਂਟਰਲ ਲਾਅ ਅਗਰ ਚੈਲੈਂਜ ਕੀਤਾ ਜਾਵੇ ਤਾਂ ਸੁਪਰੀਮ ਕੋਰਟ ਦਾ 7 ਜੱਜਾਂ ਤੋਂ ਘੱਟ ਬੈਂਚ ਉਸ ਨੂੰ ਸੁਣ ਨਹੀਂ ਸਕਦਾ ਅਤੇ ਉਨ੍ਹਾਂ ਦੀ 2/3 ਮੈਜਾਰਿਟੀ ਨਾਲ ਕੋਈ ਫੈਸਲਾ ਪ੍ਰਵਾਨ ਕੀਤਾ ਜਾ ਸਕਦਾ ਹੈ। ਇਸੇ ਤਰ੍ਹਾਂ ਆਰਟੀਕਲ 228 (ਏ) ਦੇ ਰਾਹੀਂ ਹਾਈ ਕੋਰਟ ਉਤੇ ਵੀ ਇਹ ਪਾਬੰਦੀ ਲਗਾ ਦਿੱਤੀ ਗਈ ਸੀ ਕਿ ਉਹ ਕੋਈ ਵੀ ਐਸੀ ਰਿਟ ਜਿਹੜੀ ਸਟੇਟ ਲਾਅ ਦੇ ਖਿਲਾਫ ਹੋਵੇ ਨੂੰ 5 ਜੱਜਾਂ ਤੋਂ ਘੱਟ ਉਸ ਨੂੰ ਨਹੀਂ ਸੁਣ ਸਕਦੇ ਸੀ ਅਤੇ ਉਹ ਵੀ 2/3 ਦੀ ਮੈਜਾਰਿਟੀ ਨਾਲ। ਆਰਟੀਕਲ 31 (ਡੀ) ਰਾਹੀਂ ਪਾਰਲੀਮੈਂਟ ਨੂੰ ਅਖਤਿਆਰ ਦੇ ਦਿੱਤਾ ਗਿਆ ਸੀ ਕਿ ਉਹ ਕਿਸੇ ਵੀ ਸੰਸਥਾ ਨੂੰ ਐਂਟੀ-ਨੈਸ਼ਨਲ ਕਰਾਰ ਦੇ ਸਕਦੀ ਸੀ। ਇਸੇ ਤਰ੍ਹਾਂ ਆਰਟੀਕਲ 32 (ਏ) ਦੇ ਰਾਹੀਂ ਸੁਪਰੀਮ ਕੋਰਟ ਨੂੰ ਇਸ ਗੱਲ ਦੀ ਮਨਾਹੀ ਕਰ ਦਿੱਤੀ ਗਈ ਸੀ ਕਿ ਉਹ ਕਿਸੇ ਵੀ ਸਟੇਟ ਲਾਅ ਦੀ ਸੁਣਵਾਈ ਨਹੀਂ ਕਰ ਸਕਦੀ ਸੀ ਔਰ ਇਸ ਦੇ ਨਾਲ ਹੀ ਜਿਹੜਾ ਵੀ ਬੁਨਿਆਦੀ ਹੱਕ ਲੋਕਾਂ ਨੂੰ ਮਿਲਿਆ ਹੋਇਆ ਸੀ ਉਨ੍ਹਾਂ ਉਤੇ ਵੀ ਇਕ ਤਰ੍ਹਾਂ ਦੀ ਪਾਬੰਦੀ ਲਗਾ ਦਿੱਤੀ ਗਈ ਸੀ। ਇਹ ਸਾਰੀਆਂ ਮੱਦਾਂ ਲੋਕਾਂ ਦੇ ਬੁਨਿਆਦੀ ਹਕੂਕਾਂ ਨੂੰ ਮਾਰਨ ਵਾਸਤੇ, ਉਨ੍ਹਾਂ ਦੀ ਆਜ਼ਾਦੀ ਨੂੰ ਖਤਮ ਕਰਨ ਵਾਸਤੇ ਐਮਰਜੰਸੀ ਦੇ ਦੌਰਾਨ ਇੰਦਰਾ ਸਰਕਾਰ ਨੇ ਲਾਈਆਂ ਸਨ। ਜੋ ਕੁੱਝ ਐਮਰਜੰਸੀ ਦੇ ਦੌਰਾਨ ਹੋਇਆ ਉਸ ਨੂੰ ਦੇਖ ਕੇ ਇਹ ਗੱਲ ਬੜੀ ਆਸਾਨੀ ਨਾਲ ਕਹੀ ਜਾ ਸਕਦੀ ਹੈ ਕਿ ਅਗਰ ਬਹੁਤ ਸਾਰੇ ਦੌਰਾਂ ਵਿਚ ਬਹੁਤ ਸਾਰੇ ਡਿਕਟੇਟਰਸ਼ਿਪ ਤਾਨਾਸ਼ਾਹ ਹੋਏ ਲੇਕਿਨ 20ਵੀਂ ਸਦੀ ਵਿਚ ਦੋ ਤਾਨਾਸ਼ਾਹ ਹੋਏ। ਇਕ ਦਾਦਾ ਅਮੀਨ ਅਤੇ ਦੂਜਾ ਇੰਦਰਾ ਗਾਂਧੀ। ਜੋ ਕੁੱਝ ਇੰਦਰਾ ਗਾਂਧੀ ਨੇ ਇਨ੍ਹਾਂ 18 ਮਹੀਨਿਆਂ ਵਿਚ ਕੀਤਾ, ਹਾਲਾਂ ਤੱਕ ਉਸ ਕਾਲੇ ਦੌਰ ਦਾ ਖਾਤਮਾ ਨਹੀਂ ਹੋ ਸਕਿਆ। ਉਨ੍ਹਾਂ ਚੀਜ਼ਾਂ ਨੂੰ ਖਤਮ ਕਰਨ ਵਾਸਤੇ ਆਪੋਜ਼ੀਸ਼ਨ ਨੇ ਵੀ ਆਪਣੀ ਸ਼ਹਿਮਤੀ ਪ੍ਰਗਟਾਈ ਹੈ। ਇਹ ਆਪੋਜ਼ੀਸ਼ਨ ਜਿਨ੍ਹਾਂ ਦੀ ਉਸ ਵਕਤ ਕਾਂਗਰਸ ਸਰਕਾਰ ਸੀ ਅਤੇ ਇਨ੍ਹਾਂ ਲੋਕਾਂ ਨੇ ਆਪਣੇ ਹੱਥਾਂ ਨਾਲ ਇਹ ਜਿਹੜੇ ਕਾਨੂੰਨ ਬਣਾਏ ਸੀ, ਅੱਜ ਇਹ ਖੁਸ਼ੀ ਦੀ ਗੱਲ ਹੈ ਅੱਜ ਉਨ੍ਹਾਂ ਨੇ ਮੰਨ ਲਿਆ ਹੈ ਕਿ ਜੋ ਕੁੱਝ ਉਦੋਂ ਉਨ੍ਹਾਂ ਨੇ ਕੀਤਾ ਸੀ ਉਹ ਗਲਤ ਸੀ। ਅੱਜ ਉਹ ਆਪ ਇਸ ਕੰਮ ਵਿਚ ਸ਼ਾਮਿਲ ਹੋਏ ਹਨ ਉਨ੍ਹਾਂ ਕਾਲੇ ਕਾਨੂੰਨਾਂ ਨੂੰ ਖਤਮ ਕਰਨ ਵਾਸਤੇ। ਮੈਨੂੰ ਆਸ ਹੈ ਕਿ ਅੱਜ ਇਸ ਸਦਨ ਦੇ ਉਹ ਮੈਂਬਰ ਜਿਹੜੇ ਉਸ ਵੇਲੇ ਸਰਕਾਰ ਵਿਚ ਸ਼ਾਮਲ ਸਨ ਅਤੇ ਅੱਜ ਉਹ ਆਪੋਜ਼ੀਸ਼ਨ ਦੇ ਬੈਂਚਿਜ ਤੇ ਹਨ ਉਹ ਆਪਣੀ ਹਾਈ ਕੋਮਾਂਡ ਦਾ ਹੁਕਮ ਮੰਨਦੇ ਹੋਏ ਇਨ੍ਹਾਂ ਕਾਲੇ ਕਾਨੂੰਨਾਂ ਨੂੰ ਖਤਮ ਕਰਨ ਵਾਸਤੇ ਇਥੇ ਵੀ ਇਸ ਸਦਨ ਵਿਚ ਇਸ ਰੈਜ਼ੋਲਿਊਸ਼ਨ ਨੂੰ ਮੁਤਫਿੱਕਾ ਤੌਰ ਤੇ ਪਾਸ ਕਰਨਗੇ।

ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਜੋ ਪਾਬੰਦੀਆਂ ਲਗਾਈਆਂ ਗਈਆਂ ਸਨ ਉਨ੍ਹਾਂ ਦਾ ਕਿੰਨਾਂ ਮਾੜਾ ਅਸਰ ਹੋਇਆ। ਉਸ ਦਾ ਅੰਦਾਜ਼ਾ ਤੁਸੀਂ ਇਸ ਗੱਲ ਤੋਂ ਲਗਾ ਸਕਦੇ ਹੋ ਕਿ 18 ਮਹੀਨਿਆਂ ਵਿਚ ਪਰੈਸ ਮੁਕੰਮਲ ਤੌਰ ਤੇ ਪਾਬੰਦ ਰਿਹਾ। ਲੋਕਾਂ ਦੇ ਬੁਨਿਆਦੀ ਹਕੂਕ ਖਤਮ ਹੋਏ ਅਤੇ ਕੋਈ ਵੀ ਸਰਕਾਰ ਦੇ ਖਿਲਾਫ ਆਵਾਜ਼ ਨਹੀਂ ਸੀ ਉਠਾ ਸਕਦਾ। ਜੁਡੀਸ਼ਰੀ ਦਾ ਹੁਲੀਆ ਵਿਗਾੜ ਦਿੱਤਾ ਗਿਆ। ਇਥੋਂ ਤੱਕ ਹੀ ਨਹੀਂ ਹਾਈ ਕੋਰਟਾਂ ਅਤੇ ਸੁਪਰੀਮ ਕੋਰਟਾਂ ਦੇ ਹੱਕ ਖਤਮ ਕੀਤੇ ਗਏ। ਸੁਪਰੀਮ ਕੋਰਟ ਦਾ ਚੀਫ ਜਸਟਿਸ ਬਣਾਉਣ ਲਈ ਤਾਨਾਸ਼ਾਹੀ ਤੋਂ ਕੰਮ ਲਿਆ ਗਿਆ ਅਤੇ ਬਹੁਤ ਸਾਰੇ ਜੱਜਾਂ ਦੀ ਸੀਨੀਔਰਟੀ ਨੂੰ ਨਜ਼ਰ ਅੰਦਾਜ਼ ਕਰਕੇ ਇਕ ਐਸੇ ਜੱਜ ਨੂੰ ਚੀਫ ਜਸ਼ਟਿਸ ਬਣਾਇਆ ਗਿਆ ਸੀ ਜਿਹੜਾ ਕਿ ਇੰਦਰਾ ਸਰਕਾਰ ਨੂੰ ਪਸੰਦ ਸੀ। ਅੱਜ ਖੁਸ਼ੀ ਦੀ ਗੱਲ ਹੈ ਕਿ ਜਨਤਾ ਸਰਕਾਰ ਨੇ . . .

**ਸਰਦਾਰ ਬੇਅੰਤ ਸਿੰਘ :** ** ** **

**Mr. Chairman** : This is no point of order.

**ਸ੍ਰੀ ਰਮੇਸ਼ ਚੰਦਰ** : ਇਸ ਗੱਲ ਲਈ ਜਨਤਾ ਸਰਕਾਰ ਮੁਬਾਰਕਬਾਦ ਦੀ ਮੁਸਤਹਿਕ ਹੈ ਅੱਜ ਜਦ ਕਿ ਉਸ ਨੇ ਸੁਪਰੀਮ ਕੋਰਟ ਦਾ ਚੀਫ਼ ਜਸਟਿਸ ਬਣਾਉਣ ਵੇਲੇ ਮੁਕੰਮਲ ਤੌਰ ਤੇ ਮੈਰਿਟ ਤੇ ਫੈਸਲਾ ਕੀਤਾ ਹੈ। (ਤਾੜੀਆਂ) ਅੱਜ ਉਸ ਜੱਜ ਨੂੰ ਚੀਫ਼ ਜਸਟਿਸ ਬਣਾਇਆ ਗਿਆ ਹੈ ਜਿਹੜਾ ਕਿ ਉਸ ਵਕਤ ਉਸ ਹੈਬੀਅਸ ਕਾਰਪਸ ਨੂੰ ਨਾ ਸੁਣਨ ਲਈ ਜ਼ਿੰਮੇਵਾਰ ਸੀ ਅਤੇ ਜਿਸ ਨੇ ਉਸ ਦੇ ਹੱਕ ਵਿਚ ਫੈਸਲਾ ਦਿੱਤਾ ਸੀ। ਉਸ ਜੱਜ ਨੂੰ ਚੀਫ ਜਸਟਿਸ ਬਣਾ ਕੇ ਮਰਕਜ਼ੀ ਸਰਕਾਰ ਨੇ ਇਹ ਸਾਬਤ ਕਰ ਦਿਤਾ ਹੈ ਕਿ ਹੁਣ ਤਾਨਾਸ਼ਾਹੀ ਦੀ ਹਕੂਮਤ ਨਹੀਂ ਹੈ ਅਤੇ ਹੁਣ ਮੈਰਿਟ ਤੇ ਕੰਮ ਚਲਦਾ ਹੈ ਹੋਰ ਕੁੱਝ ਨਹੀਂ ਚਲਦਾ। (ਤਾੜੀਆਂ) ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਿਨਾਂ ਵਿਚ ਕਿੰਨੇ ਜ਼ੁਲਮ ਲੋਕਾਂ ਤੇ ਹੋਏ, ਅਖ਼ਬਾਰਾਂ ਵਾਲਿਆਂ ਤੇ ਕੀ ਕੀ ਜ਼ੁਲਮ ਹੋਏ। ਕੁਲਦੀਪ ਨਈਅਰ, ਇੰਟਰਨੈਸ਼ਨਲ ਰਪਿਊਟ ਦਾ ਜਰਨਲਿਸ਼ਟ ਸੀ, ਉਸ ਨੂੰ ਗ੍ਰਿਫਤਾਰ ਕੀਤਾ ਗਿਆ ਬਗੈਰ ਕੋਈ ਵਜ੍ਹਾ ਦੱਸੇ। ਜਿਸ ਵੇਲੇ ਉਸ ਨੇ ਰਿੱਟ ਕੀਤੀ ਤਾਂ ਉਸ ਵੇਲੇ ਜਿਹੜੇ ਜੱਜ ਨੇ ਰਿਟ ਮਨਜ਼ੂਰ ਕਰਕੇ ਕੁਲਦੀਪ ਨਈਅਰ ਨੂੰ ਰਿਹਾ ਕੀਤਾ ਤਾਂ ਉਸ ਜੱਜ ਦੇ ਖਿਲਾਫ ਕਾਰਵਾਈ ਕੀਤੀ ਗਈ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਹਾਈ ਕੋਰਟ ਦੇ ਇਕ ਜੱਜ ਨੂੰ ਤਨੱਜ਼ਲ ਕਰਕੇ ਸੈਸ਼ਨ ਜੱਜ ਲਗਾ ਦਿੱਤਾ ਗਿਆ ਅਤੇ ਦਿਲੀ ਤੋਂ ਮਦਰਾਸ ਭੇਜ ਦਿੱਤਾ ਗਿਆ। ਜੁਡੀਸ਼ਰੀ ਵਿਚ ਇਥੋਂ ਤੱਕ ਦਖਲ ਦਿੱਤਾ ਗਿਆ ਕਿ ਜੁਡੀਸ਼ਰੀ ਨੂੰ ਮਜ਼ਬੂਰ ਕਰ ਦਿੱਤਾ ਗਿਆ ਕਿ ਇੰਦਰਾ ਸਰਕਾਰ ਦੇ ਦੱਸੇ ਰਸਤੇ ਤੇ ਚੱਲੋ। ਅੱਜ ਮਰਕਜ਼ੀ ਜਨਤਾ ਸਰਕਾਰ ਨੇ ਇਕ ਵਾਰੀ ਫਿਰ ਜੁਡੀਸ਼ਰੀ ਦੀ ਆਜ਼ਾਦੀ ਨੂੰ ਬਹਾਲ ਕੀਤਾ ਹੈ। ਅੱਜ ਅਸੀਂ ਫਿਰ ਸਿਰ ਉਚਾ ਕਰਕੇ ਗੱਲ ਕਰ ਸਕਦੇ ਹਾਂ ਕਿ ਹਿੰਦੁਸਤਾਨ ਵਿਚ ਜੁਡੀਸ਼ਰੀ ਬਿਲਕੁਲ ਆਜ਼ਾਦ ਹੈ ਔਰ ਨਾ ਸਿਰਫ ਆਜ਼ਾਦ ਹੀ ਹੈ ਬਲਕਿ ਅੱਜ ਅਗਰ ਪਾਰਲੀਮੈਂਟ ਜਾਂ ਕੋਈ ਅਸੈਂਬਲੀ ਵੀ ਕੋਈ ਐਸਾ ਕਾਨੂੰਨ ਪਾਸ ਕਰ ਦਿੰਦੀ ਹੈ ਜਿਹੜਾ ਕਿ ਆਈਨ ਦੀ ਸਪਿਰਿਟ ਦੇ ਖਿਲਾਫ ਹੋਵੇ ਤਾਂ ਅੱਜ ਫਿਰ ਜੁਡੀਸ਼ਰੀ ਨੂੰ ਅਖਤਿਆਰ ਹੈ ਕਿ ਉਹ ਉਸ ਨੂੰ ਸੁਣ ਸਕੇ।

ਇਸ ਦੇ ਇਲਾਵਾ ਮੈਂ, ਚੇਅਰਮੈਨ ਸਾਹਿਬ, ਇਹ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਵਿਚ ਜੋ ਜ਼ੁਲਮ ਹੋਏ ਉਹ ਇਨ੍ਹਾਂ ਅਖਤਿਆਰਾਤਾਂ ਨੂੰ ਲੈ ਕੇ ਇਹ ਸਭ ਕੁੱਝ ਹੋਇਆ ਔਰ ਬਹੁਤ ਸਾਰੇ ਅਖ਼ਬਾਰ-ਨਵੀਸ ਗ੍ਰਿਫਤਾਰ ਕੀਤੇ ਗਏ। ਟ੍ਰੀਬਿਊਨ' ਅਖ਼ਬਾਰ ਦੇ ਐਡੀਟਰ ਨੂੰ ਦਿਲੀ ਬੁਲਾ ਕੇ ਧਮਕੀ ਦਿੱਤੀ ਗਈ ਕਿ ਜੇ ਤੂੰ ਇਸੇ ਤਰ੍ਹਾਂ ਦੇ ਹੀ ਆਰਟੀਕਲਜ਼ ਲਿਖੇਂਗਾ ਅਤੇ ਆਪਣਾ ਐਟੀਚਿਊਟਡ ਨਹੀਂ ਬਦਲੇਂਗਾ ਤਾਂ ਤੈਨੂੰ ਸਜ਼ਾ ਭੁਗਤਣੀ ਪਵੇਗੀ। ਜਿਸ ਦਿਨ ਐਮਰਜੰਸੀ ਲਾਈ ਗਈ ਤਿੰਨ ਦਿਨ ਅਖ਼ਬਾਰਾਂ ਵਾਲਿਆਂ ਦੀ ਬਿਜਲੀ ਕੱਟ ਦਿਤੀ ਗਈ ਅਤੇ ਜਦੋਂ ਤੱਕ ਐਮਰਜੰਸੀ ਦੀ ਗੱਲ ਢਿੱਲ੍ਹੀ ਨਹੀਂ ਪੈ ਗਈ ਉਹ ਬਿਜਲੀ ਬੰਦ ਰਖੀ ਗਈ। ਇਹ ਸਾਰਾ ਕੁੱਝ ਇਸ ਕਰਕੇ ਹੁੰਦਾ ਰਿਹਾ ਤਾਂ ਕਿ ਤਾਨਾਸ਼ਾਹੀ ਅਖਤਿਆਰਾਤ ਇੰਦਰਾ ਅਤੇ ਉਸ ਦੀ ਕਾਂਗਰਸ ਸਰਕਾਰ ਆਪਣੇ ਹੱਥਾਂ ਵਿਚ ਲੈ ਸਕੇ। ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅੱਜ ਜਿਹੜੇ ਹਾਲਾਤ ਬਦਲੇ ਹਨ ਇਹ ਉਸ ਦਾ ਹੀ ਸਦਕਾ ਹੈ। ਅੱਜ ਇੰਦਰਾ ਗਾਂਧੀ ਜੋ ਕਿ ਸਾਰੇ ਦੇਸ਼ ਦੇ ਵਿਚ ਆਪਣੇ ਹੱਕ ਵਿਚ ਪ੍ਰਚਾਰ ਕਰ ਰਹੀ ਹੈ ਔਰ ਉਸ ਪ੍ਰਚਾਰ ਨੂੰ ਅਜ ਹਿੰਦੁਸਤਾਨ ਦੇ ਅਖਬਾਰ ਆਪਣੇ ਕਾਲਜਾਂ ਵਿਚ ਜਗ੍ਹਾ ਦੇ ਰਹੇ ਹਨ ਔਰ ਜਨਤਾ ਸਰਕਾਰ ਤੇ ਵੀ ਕ੍ਰਿਟਿਸਿਜ਼ਮ ਕਰਨ ਦੀ ਅਖ਼ਬਾਰਾਂ ਨੂੰ ਪੂਰੀ ਆਜ਼ਾਦੀ ਹੈ ਅਤੇ ਇਹ ਸਾਰੀ ਚੀਜ਼ ਇਸ ਕਰਕੇ ਹੀ ਮੁਮਕਿਨ ਹੋਈ ਹੈ ਕਿ ਦੇਸ਼ ਦੀ ਜਨਤਾ ਨੇ ਡਿਕਟੇਟਰਾਨਾ ਅਤੇ ਜ਼ੁਲਮਾਨਾ ਸਰਕਾਰ ਨੂੰ ਪਰੇ ਸੁੱਟ ਦਿੱਤਾ ਹੈ ਔਰ ਐਸੇ ਨੁਮਾਇੰਦੇ ਲਿਆਂਦੇ ਹਨ

**Expunged as ordered by the Chair.

ਜਿਨ੍ਹਾਂ ਨੇ ਕਿ ਇਕ ਦਫ਼ਾ ਫਿਰ ਇਸ ਹਿੰਦੁਸਤਾਨ ਦੇ ਆਈਨ ਨੂੰ ਉਸੇ ਸ਼ਕਲ ਵਿਚ ਬਹਾਲ ਕੀਤਾ ਹੈ ਜਿਸ ਤਰ੍ਹਾਂ ਕਿ ਪਹਿਲਾਂ ਸੀ। ਜਿਸ ਤਰ੍ਹਾਂ ਕਿ, ਚੇਅਰਮੈਨ ਸਾਹਿਬ, ਮੈਂ ਪਹਿਲਾਂ ਕਿਹਾ ਹੈ ਕਿ ਇਸ਼ ਅਮੈਂਡਮੈਂਟ ਰਾਹੀਂ ਕੁੱਝ ਐਸੀਆਂ ਚੀਜ਼ਾਂ ਹੀ ਠੀਕ ਕੀਤੀਆਂ ਜਾ ਰਹੀਆਂ ਹਨ ਜਿਹੜੀਆਂ ਕਿ 42ਵੀਂ ਅਮੈਂਡਮੈਂਟ ਦੇ ਜ਼ਰੀਏ, ਜਿਸ ਦੇ ਰਾਹੀਂ ਪਾਬੰਦੀਆਂ ਲਗਾਈਆਂ ਗਈਆਂ ਸਨ ਅਤੇ ਜ਼ਿਆਦਾ-ਤਰ ਇਸ ਦੇ ਵਿਚ ਉਹੀ ਮਦਾਂ ਹਨ ਜਿਨ੍ਹਾਂ ਦਾ ਕਿ ਸੁਪਰੀਮ ਕੋਰਟ ਅਤੇ ਹਾਈ ਕੋਰਟ ਦੀ ਪਾਵਰਜ਼ ਨਾਲ ਤੁਅੱਲਕ ਹੈ। ਬਹੁਤ ਸਾਰੀਆਂ ਐਸੀਆਂ ਮੱਦਾਂ ਪਈਆਂ ਹਨ ਜਿਨ੍ਹਾਂ ਦੀ ਦਰੁਸਤੀ ਹੋਣੀ ਹੈ। ਜਦ ਦਰੁਸਤੀ ਹੋਣ ਵੇਲੇ ਪਾਰਲੀਮੈਂਟ ਵਿਚ ਬਹਿਸ ਹੋਈ ਸੀ ਤਾਂ ਉਸ ਵੇਲੇ ਉਨ੍ਹਾਂ ਦਾ ਜ਼ਿਕਰ ਕੀਤਾ ਗਿਆ ਸੀ ਤਾਂ ਜੋ ਸਾਡੇ ਕਾਨੂੰਨ ਦੇ ਮਨਿਸਟਰ ਸਾਹਿਬ ਸ੍ਰੀ ਸ਼ਾਂਤੀ ਭੂਸ਼ਨ ਜੀ ਹਨ ਉਨ੍ਹਾਂ ਨੇ ਇਸ ਗੱਲ ਦਾ ਯਕੀਨ ਦਿਵਾਇਆ ਸੀ ਕਿ ਬਾਕੀ ਦੀਆਂ ਮੱਦਾਂ ਨੂੰ ਵੀ ਬਦਲਣ ਵਾਸਤੇ ਬਹੁਤ ਜਲਦੀ ਹੀ ਪਾਰਲੀਮੈਂਟ ਵਿਚ ਬਿਲ ਲਿਆਂਦਾ ਜਾਵੇਗਾ। ਸ੍ਰੀ ਸ਼ਾਂਤੀ ਭੂਸ਼ਨ ਜੀ ਨੇ ਇਸ ਗੱਲ ਦਾ ਯਕੀਨ ਦਿਵਾਇਆ ਸੀ ਕਿ ਇਹ ਪਹਿਲੀ ਕਿਸ਼ਤ ਹੈ ਅਤੇ ਬਾਕੀ ਜਿੰਨੀਆਂ ਵੀ ਮੱਦਾਂ ਹਨ ਜਿਨ੍ਹਾਂ ਰਾਹੀਂ ਇਸ ਆਈਨ ਦੀ ਹਾਲਤ ਨੂੰ ਵਿਗਾੜਿਆ ਗਿਆ ਹੈ ਉਸ ਨੂੰ ਠੀਕ ਕਰਨ ਵਾਸਤੇ ਬਹੁਤ ਜਲਦੀ ਬਿਲ ਲਿਆਂਦਾ ਜਾਵੇਗਾ। ਮੈਨੂੰ ਆਸ ਹੈ ਕਿ ਜਿਸ ਤਰ੍ਹਾਂ ਹੁਣ ਜਨਤਾ ਦੀ ਸਰਕਾਰ ਨੇ ਇਸ ਆਈਨ ਨੂੰ ਪਹਿਲੀ ਸ਼ਕਲ ਵਿਚ, ਜਿਸ ਸ਼ਕਲ ਵਿਚ ਨਿਰਮਾਤਾਵਾਂ ਨੇ ਇਸ਼ ਨੂੰ ਪੇਸ਼ ਕੀਤਾ ਸੀ, ਉਸ ਨੂੰ ਬਹਾਲ ਕਰਨ ਦੀ ਕੋਸ਼ਿਸ਼ ਕੀਤੀ ਹੈ ਇਸੇ ਤਰ੍ਹਾਂ ਹੀ ਬਾਕੀ ਦੀਆਂ ਮੱਦਾਂ ਨੂੰ ਬਹੁਤ ਜਲਦੀ ਬਦਲ ਕੇ ਅਗਲਾ ਬਿਲ ਲਿਆਂਦਾ ਜਾਵੇਗਾ।

ਮੈਂ ਇਕ ਦਫ਼ਾ ਫਿਰ ਆਪਣੇ ਆਈਨ ਨੂੰ ਉਸੇ ਸ਼ਕਲ ਵਿਚ ਲਿਆਉਣ ਵਾਸਤੇ, ਜਿਸ ਸ਼ਕਲ ਵਿਚ ਕਿ ਇਹ 1952 ਵਿਚ ਸੀ, ਇਨ੍ਹਾਂ ਸ਼ਬਦਾਂ ਨਾਲ ਮਰਕਜ਼ੀ ਜਨਤਾ ਸਰਕਾਰ ਨੂੰ ਵਧਾਈ ਦਿੰਦਾ ਹਾਂ ਔਰ ਇਸ ਸਦਨ ਦੇ ਆਪਣੇ ਅਤੇ ਅਪੋਜ਼ੀਸ਼ਨ ਦੇ ਉਨ੍ਹਾਂ ਮੈਂਬਰਾਂ ਨੂੰ ਜਿਨ੍ਹਾਂ ਨੇ ਆਪਣੇ ਹੱਥੀਂ ਕਾਲਾ ਟਿੱਕਾ ਆਪਣੇ ਮੂੰਹ ਤੇ ਲਾਇਆ ਸੀ ਇਹ ਬੇਨਤੀ ਕਰਾਂਗਾ ਕਿ ਅੱਜ ਉਹ ਇਸ ਰੈਜ਼ੋਲਿਉਸ਼ਨ ਨੂੰ ਮੁਤਫਿੱਕਾ ਤੌਰ ਤੇ ਪਾਸ ਕਰਕੇ ਉਸ ਦਾਗ ਨੂੰ ਆਪਣੇ ਚਿਹਰੇ ਤੋਂ ਧੋਣ ਦੀ ਕੋਸ਼ਿਸ਼ ਕਰਨਗੇ।

(ਇਸ ਵਕਤ ਕਈ ਮਾਨਯੋਗ ਮੈਂਬਰ ਸਾਹਿਬਾਨ ਬੋਲਣ ਲਈ ਖੜ੍ਹੇ ਹੋਏ ਪਰ ਸ੍ਰੀ ਸਭਾਪਤੀ ਨੇ ਆਨਰੇਬਲ ਮੈਂਬਰ ਜਥੇਦਾਰ ਉਜਾਗਰ ਸਿੰਘ ਸੇਖਵਾਂ ਨੂੰ ਬੋਲਣ ਲਈ ਕਿਹਾ)।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਪਹਿਲਾਂ ਸਾਡਾ ਮੈਂਬਰ ਹੁਣ ਬੋਲੇਗਾ।

**ਸ੍ਰੀ ਸਭਾਪਤੀ** : ਵਾਰੀ ਵਾਰੀ ਸਾਰੇ ਬੋਲਣਗੇ। (ਵਿਘਨ)।

**Sardar Umrao Singh** : We make a strong protest against this observation. ਇਹ ਸਾਡੇ ਨਾਲ ਧੱਕਾ ਕਰ ਰਹੇ ਹੋ। Chairman Sahib, this is absolutely discriminatory.

**ਸ੍ਰੀ ਹੰਸ ਰਾਜ ਸ਼ਰਮਾ** : ਤੁਸੀਂ ਸਪੀਕਰ ਸਾਹਿਬ ਨੂੰ ਪੁੱਛ ਸਕਦੇ ਹੋ, ਪਹਿਲਾਂ ਸਾਡਾ ਹੱਕ ਬੋਲਣ ਦਾ ਬਣਦਾ ਹੈ। (ਵਿਘਨ) ਚੇਅਰਮੈਨ ਸਾਹਿਬ, ਇਹ ਬਹੁਤ ਮਾੜੀ ਗੱਲ ਹੈ।

**ਜਥੇਦਾਰ ਉਜਾਗਰ ਸਿੰਘ ਸੇਖਵਾਂ (ਕਾਹਨੂੰਵਾਂ)** : ਚੇਅਰਮੈਨ ਸਾਹਿਬ, ਇਹ ਜੋ ਮਤਾ ਪੇਸ਼ ਹੋਇਆ ਹੈ ਮੈਂ ਇਸ ਦਾ ਸਮੱਰਥਨ ਕਰਨ ਵਾਸਤੇ ਖੜ੍ਹਾ ਹੋਇਆ ਹਾਂ। ਇਹ ਸਾਡੇ ਮਿੱਤਰ (ਆਪੋਜ਼ੀਸ਼ਨ ਵੱਲ

[ਜਥੇਦਾਰ ਉਜਾਗਰ ਸਿੰਘ ਸੇਖਵਾਂ]

ਇਸ਼ਾਰਾ) ਜਿਹੜੇ ਹਨ ਉਨ੍ਹਾਂ ਦਾ ਹੁਣ ਸੁਣਨ ਨੂੰ ਜੀਅ ਨਹੀਂ ਕਰਦਾ। ਇਹ ਜਿਹੜੀਆਂ ਕਾਨੂੰਨ ਦੇ ਅੰਦਰ ਤਰਮੀਮਾਂ ਹੋਈਆਂ ਹਨ ਇਨ੍ਹਾਂ ਤਰਮੀਮਾਂ ਨੂੰ ਅੱਜ ਜੋ ਅਸੀਂ ਫਿਰ ਸੋਧ ਕਰ ਰਹੇ ਹਾਂ ਮੈਂ ਇਹ ਗੱਲ ਕਹਿੰਦਾ ਹਾਂ ਕਿ ਦੁਨੀਆਂ ਵਿਚ ਕੋਈ ਗੱਲ ਕੰਟਰੋਲ ਤੋਂ ਬਿਨਾਂ ਚਲਦੀ ਨਹੀਂ ਪਰ ਜਿਹੜੇ ਲੋਕੀ ਅਸੂਲ ਤੋੜਦੇ ਹਨ ਉਹ ਫਿਰ ਜ਼ਮੀਨ ਤੇ ਪਟਕ ਕੇ ਗਿਰਦੇ ਹਨ। ਇਸ ਤਰ੍ਹਾਂ ਦਾ ਕਾਨੂੰਨ ਬਣਾਉਣ ਵਾਲੇ ਕਿਸੇ ਦੀ ਗੱਲ ਸੁਣਨ ਵਾਸ਼ਤੇ ਤਿਆਰ ਨਹੀਂ। (ਵਿਘਨ) (ਇਕ ਆਵਾਜ਼ : ਤੁਸੀਂ ਕੀ ਕਾਨੂੰਨ ਦੀ ਗੱਲ ਕਰੋਗੇ ?) ਚੇਅਰਮੈਨ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਜੋ ਤਰਮੀਮ ਸਾਡੇ ਸਾਹਮਣੇ ਆਈ ਹੈ ਇਹ ਤਰਮੀਮ ਪਾਸ ਹੋ ਜਾਣ ਦੇ ਬਾਅਦ ਹਿੰਦੁਸਤਾਨ ਦਾ ਗੌਰਵ ਉਚਾ ਹੋਇਆ ਹੈ ਔਰ ਜਿਸ ਦਿਨ ਇਹ ਕਾਨੂੰਨ ਬਣ ਰਿਹਾ ਸੀ ਉਸ ਦਿਨ ਹਿੰਦੁਸਤਾਨ ਦੀ ਇੱਜ਼ਤ ਡਿੱਗ ਰਹੀ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕਾਨੂੰਨ ਕਦੋਂ ਬਣਨਾ ਸ਼ੁਰੂ ਹੋਇਆ ? ਇਹ ਕਾਨੂੰਨ ਉਦੋਂ ਬਣਨਾ ਸ਼ੁਰੂ ਹੋਇਆ ਜਦੋਂ ਹਿੰਦੁਸਤਾਨ ਦੀ ਪ੍ਰਾਈਮ ਮਨਿਸਟਰ, ਇੰਦਰਾ ਜੀ ਦੇ ਖ਼ਿਲਾਫ ਹਾਈਕੋਰਟ ਨੇ ਫੈਸਲਾ ਦੇ ਦਿਤਾ ਤਾਂ ਉਸ ਵੇਲੇ ਇਹ ਉਸ ਦੇ ਦਿਮਾਗ ਵਿਚ ਗੱਲ ਆਈ ਕਿ ਕੋਈ ਦੁਨੀਆਂ ਵਿਚ ਐਸੀ ਹੈਸੀਅਤ ਨਹੀਂ ਰਹਿਣੀ ਚਾਹੀਦੀ ਜੋ ਮੈਨੂੰ ਪਦਵੀ ਤੋਂ ਹਟਾ ਸਕੇ। ਪਹਿਲਾਂ ਇਹ ਉਸ ਦੇ ਦਿਮਾਗ ਵਿਚ ਆਈ ਅਤੇ ਫਿਰ ਉਸ ਤੋਂ ਬਾਅਦ ਪਾਰਲੀਮੈਂਟ ਵਿਚ ਅੱਖਾਂ ਮੀਟ ਕੇ, ਅੰਨ੍ਹਿਆਂ ਹੋ ਕੇ ਹਿੰਦੁਸਤਾਨ ਦੇ ਆਈਨ ਵਿਚ ਮਾੜੀ ਅਮੈਂਡਮੈਂਟ ਪਾਸ਼ ਕਰ ਦਿੱਤੀ। ਮੈਂ ਸਮਝਦਾ ਹਾਂ ਕਿ ਜਿਨ੍ਹਾਂ ਭਾਰਤ ਦੇ ਲੋਕਾਂ ਨੇ ਹਿੰਦੁਸਤਾਨ ਦਾ ਆਈਨ ਲਿਖਿਆ ਹੈ ਉਨ੍ਹਾਂ ਨੇ ਇਸ ਦੇ ਵਿਚ ਬੜੀ ਸੁੰਦਰਤਾ ਪਾਈ ਔਰ ਉਸ ਦੀ ਸਭ ਤੋਂ ਚੰਗੀ ਸੁੰਦਰਤਾ ਇਹ ਸੀ ਕਿ ਅਸ਼ੀਂ ਲੋਕ ਜਥੇਬੰਦਿਆਂ ਵਾਲੇ ਆਪਣੀ ਆਪਣੀ ਜਥੇਬੰਦੀ ਨੂੰ ਤਾਕਤ ਦੇਣ ਵਾਸ਼ਤੇ ਕਾਨੂੰਨੀ ਗੱਲ ਬਣਾ ਸਕਦੇ ਹਾਂ। ਹਿੰਦੁਸਤਾਨ ਦਾ ਆਈਨ ਸਾਂਝੇ ਤੌਰ ਤੇ ਸਾਰੀਆਂ ਪਾਰਟੀਆਂ ਨੇ, ਸਾਰੇ ਭਾਰਤ ਦੇ ਵਾਸੀਆਂ ਨੇ ਰਲ ਕੇ ਬਣਾਇਆ ਹੈ ਔਰ ਉਸ ਦੇ ਵਿਚੋਂ ਕਿਸੇ ਇਕ ਪਾਰਟੀ ਦੀ ਜਾਂ ਪਾਰਟੀਬਾਜ਼ੀ ਦੀ ਬੂ ਨਹੀਂ ਸ਼ੀ ਆਉਂਦੀ ਫਿਰ ਉਸ ਦੀਆਂ ਕਲਾਜ਼ਾਂ ਵਿਚ ਭੰਨ ਤੋੜ ਐਸੀ ਕੀਤੀ ਗਈ ਕਿ ਇਕੋ ਪਾਰਟੀ ਦਾ ਕਾਨੂੰਨ ਹੋ ਜਾਵੇ ਅਤੇ ਇਕੋ ਪਾਰਟੀ ਹੀ ਬੋਲੇ ਅਤੇ ਦੂਜੀਆਂ ਜਥੇਬੰਦੀਆਂ ਦੇਸ਼ ਵਿਚੋਂ ਖ਼ਤਮ ਕਰ ਦਿੱਤੀਆਂ ਜਾਣ ਐਸੀ ਭਾਵਨਾ ਨਾਲ ਇਹ ਕਾਨੂੰਨ ਪਾਰਲੀਮੈਂਟ ਵਿਚ ਪੇਸ਼ ਕੀਤਾ ਗਿਆ ਸੀ। ਬਹੁਤ ਸਾਰੇ ਲੋਕ ਜੋ ਇਸ ਕਾਨੂੰਨ ਦੀ ਤਰਮੀਮ ਕਰਨ ਵਾਸਤੇ ਅੱਜ ਕਾਂਗਰਸ ਪਾਰਟੀ ਦੇ ਸਾਡੇ ਨਾਲ ਸਹਿਮਤ ਹੋਏ, ਜਨਤਾ ਪਾਰਟੀ ਨਾਲ ਸਹਿਮਤ ਹੋਏ ਹਨ ਉਸ ਦਾ ਕਾਰਨ ਇਹ ਦੱਸਦਾ ਹੈ ਉਹ ਲੋਕ ਉਸ ਵੇਲੇ ਅਸਹਿਮਤ ਹੋਣਾ ਚਾਹੁੰਦੇ ਸਨ ਉਸ ਗੱਲ ਨਾਲ ਪਰ ਡਰਦੇ ਮਾਰੇ ਕੋਈ ਆਪਣੀ ਰਾਇ ਨਹੀਂ ਦੇ ਸਕੇ ਅਤੇ ਮਾੜਾ ਕਾਨੂੰਨ ਇਸ ਭਾਰਤ ਦੀ ਧਰਤੀ ਤੇ ਪਾਰਲੀਮੈਂਟ ਵਿਚ ਪਾਸ ਹੋ ਗਿਆ ਜਿਸ ਨੂੰ ਹੁਣ ਜਨਤਾ ਪਾਰਟੀ ਨੇ ਤਰਮੀਮ ਕਰਕੇ ਸੋਧਿਆ ਹੈ। ਮੈਂ ਉਨ੍ਹਾਂ ਲੋਕਾਂ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਹੁਣ ਸਲਾਹ ਨਾਲ ਸਲਾਹ ਰਲਾ ਕੇ ਕਾਨੂੰਨ ਨੂੰ ਵਾਪਸ ਘੱਲਣ ਵਾਸਤੇ ਸਰਬਸੰਮਤੀ ਕੀਤੀ ਹੈ ਅਤੇ ਉਸ ਦੇ ਨਾਲ ਦੇਸ਼ ਦੀ ਇਜ਼ਤ ਤੇ ਮਾਣ ਵਧਾਇਆ ਹੈ। ਇਸ ਦਾ ਕਾਰਨ ਸਾਫ ਹੈ ਕਿ ਅਸੀਂ ਆਪਣੇ ਹੱਕ ਦੀ ਗੱਲ ਕਰ ਸਕਦੇ ਹਾਂ। (ਵਿਘਨ) ਅਸੀਂ ਵਧੀਕੀ ਨਹੀਂ ਕਰ ਸਕੇ। ਜੋ ਪਾਰਟੀ ਵਧੀਕੀ ਕਰਕੇ ਮੈਜਾਰਿਟੀ ਨਾਲ ਕਾਨੂੰਨ ਬਣਾ ਕੇ ਦੇਸ਼ ਦੀ ਜਨਤਾ, ਦੇਸ਼ ਦੀਆਂ ਪਾਰਟੀਆਂ ਦਾ ਨੁਕਸਾਨ ਕਰਨਾ ਚਾਹੁੰਦੀ ਸੀ ਉਸ ਨੇ ਅਦਾਲਤਾਂ, ਜਿਸ਼ ਨੂੰ ਜੁਡੀਸ਼ਰੀ ਕਿਹਾ ਜਾਂਦਾ ਹੈ, ਇਨਸਾਫ ਦੇਣ ਵਾਲੀਆਂ ਕਲਾਸਾਂ, ਇਨਸਾਫ ਦੇਣ ਵਾਲੀਆਂ ਅਦਾਲਤਾਂ, ਜਿਨ੍ਹਾਂ ਨੂੰ ਇਨਸਾਫ ਦੇਣ ਦੇ ਕੁੱਝ ਅਧਿਕਾਰ ਸਨ ਉਹ ਉਸ ਤੋਂ ਖੋਹ ਲਏ ਤਾਕਿ ਦੇਸ਼ ਦੀ ਸਰਕਾਰ ਦੇ ਵਿਰੁੱਧ ਜਿਹੜੇ ਲੋਕ ਹਨ ਉਨ੍ਹਾਂ ਦੇ ਖਿਲਾਫ਼ ਕੋਈ ਗੱਲ ਨਾ ਕਰ ਸਕੇ ਅਤੇ ਇਸ਼ ਕਿਸਮ ਦਾ ਕਾਨੂੰਨ ਬਣਾਇਆ ਜਿਸ ਦੇ ਵਿਚ ਇਹ ਦੇਖਿਆ ਗਿਆ ਕਿ ਇਹ ਕਾਨੂੰਨ ਉਨ੍ਹਾਂ ਲੋਕਾਂ ਦੇ ਖਿਲਾਫ ਤਾਂ ਨਹੀਂ ਜਾਂਦਾ। ਇਸ ਲਈ ਮੈਂ ਕਹਿੰਦਾ

ਹਾਂ ਕਿ ਹਿੰਦੁਸਤਾਨ ਦੇ ਵਿਚ ਜੋ ਆਈਨ ਬਣਾਇਆ ਗਿਆ ਸੀ ਉਸ ਦੇ ਵਿਚ ਇਹ ਸੀ ਕਿ ਜੇ ਕੋਈ ਗੱਲ ਕਿਸੇ ਦੇ ਹਿਤ ਦੇ ਖਿਲਾਫ ਹੋਵੇ ਤਾਂ ਉਸ ਨੂੰ ਅਦਾਲਤ ਰੱਦ ਕਰ ਸਕਦੀ ਹੈ ਚਾਹੇ ਉਹ ਸੁਪਰੀਮ ਕੋਰਟ ਹੋਵੇ ਤੇ ਚਾਹੇ ਉਹ ਹਾਈ ਕੋਰਟ ਹੋਵੇ ਜਾਂ ਕੋਈ ਵੀ ਅਦਾਲਤ ਹੋਵੇ । ਇਹ ਗੱਲ ਕਾਇਮ ਰੱਖਣ ਵਾਸਤੇ ਅਤੇ ਲੋਕਾਂ ਨੂੰ ਬਰਾਬਰਤਾ ਦੇਣ ਵਾਸਤੇ ਜੁਡੀਸ਼ਰੀ ਕਾਇਮ ਕੀਤੀ ਗਈ ਸੀ ਤਾਕਿ ਉਹ ਸਭ ਲੋਕਾਂ ਵਾਸਤੇ ਇਨਸਾਫ ਦਾ ਫੈਸਲਾ ਦੇਵੇ ।

ਇਹ ਕਾਨੂੰਨ ਪਾਸ ਹੋ ਜਾਣ ਤੇ ਬਾਦ ਅਜ ਫਿਰ ਉਨ੍ਹਾਂ ਜੱਜਾਂ ਦੀ ਪੋਜ਼ੀਸ਼ਨ ਉਹੀ ਹੋ ਜਾਵੇਗੀ ਜੋ ਪਹਿਲੇ ਸੀ । ਉਹ ਪਾਰਟੀ ਜਿਹੜਾ ਵੀ ਕਾਨੂੰਨ ਬਣਾਉਂਦੀ ਸੀ ਉਸ ਕਾਨੂੰਨ ਨਾਲ ਸੁਪਰੀਮ ਕੋਰਟ ਦੇ ਜੱਜ ਅਤੇ ਹਾਈ ਕੋਰਟ ਦੇ ਜੱਜ ਸਹਿਮਤੀ ਭਰਦੇ ਸਨ । ਅਗਰ ਅਕਾਲੀ ਦਲ ਦੇ ਰੂਪ ਵਿਚ ਔਰ ਜਨਤਾ ਪਾਰਟੀ ਦੇ ਰੂਪ ਵਿਚ ਇਕ ਵੱਡੀ ਐਜੀਟੇਸ਼ਨ ਨਾ ਹੋਈ ਹੁੰਦੀ ਤਾਂ ਅੱਜ ਤੁਸੀਂ ਇਸ ਕਾਨੂੰਨ ਵਿਚ ਤਰਮੀਮ ਕਰਨ ਦੇ ਸਮਰੱਥ ਨਾ ਹੁੰਦੇ । ਜਿਹੜੀ ਮੋਰਚੇ ਦੀ ਲੜਾਈ ਤੋਂ ਬਾਅਦ ਸਾਰੀ ਦੁਨੀਆਂ ਵਿਚ ਰੌਲਾ ਪਿਆ ਹੈ। (ਵਿਘਨ) ਅੱਜ ਜਨਤਾ ਪਾਰਟੀ ਲੋਕਾਂ ਨਾਲ ਕੀਤੇ ਵਾਇਦੇ ਦੀ ਪਰਵਾਨਗੀ ਦੇ ਰਹੀ ਹੈ। ਅੱਜ ਪਾਰਲੀਮੈਂਟ ਨੇ ਆਪਣੇ ਬਣਾਏ ਕਾਨੂੰਨ ਵਿਚ ਤਰਮੀਮ ਕੀਤੀ ਹੈ, ਇਹ ਬੜਾ ਸੁੰਦਰ ਅਤੇ ਸ਼ਲਾਘਾਯੋਗ ਕਦਮ ਹੈ ਕਿ ਸਾਡੇ ਹਾਊਸ ਵਿਚ ਇਹ ਕਾਨੂੰਨ ਆਇਆ ਹੈ। ਮੈਨੂੰ ਆਸ ਹੈ ਕਿ ਸਾਰੇ ਇਸ ਨਾਲ ਸਹਿਮਤ ਹੋਣਗੇ ਅਤੇ ਇਹ ਇਕ ਪਾਰਟੀ ਵਾਸਤੇ ਹੀ ਨਹੀਂ ਸਗੋਂ ਸਾਰੇ ਦੇਸ਼ ਦੀ ਆਜ਼ਾਦੀ ਵਾਸਤੇ ਕਾਨੂੰਨ ਹੈ । ਅੱਜ ਅਗਰ ਕੋਈ ਆਦਮੀ ਸਮਝੇ ਕਿ ਉਸ ਦੇ ਨਾਲ ਕੋਈ ਗੈਰ-ਕਾਨੂੰਨੀ ਗੱਲ ਹੋ ਰਹੀ ਹੈ ਉਹ ਅਰਜ਼ੀ ਦੇਵੇ ਅਤੇ ਇਨਸਾਫ ਲੈ ਸਕਦਾ ਹੈ। ਇਸ ਦੇ ਨਾਲ ਲੋਕਾਂ ਦੇ ਹੱਕ ਕਾਇਮ ਰਹਿਣਗੇ ।

ਉਸ ਵੇਲੇ ਬਹੁਤ ਵੱਡੇ ਵੱਡੇ ਸਲਾਹਕਾਰ, ਬੜੇ ਬੜੇ ਐਡਵੋਕੇਟ ਜੋ ਸਨ ਉਨ੍ਹਾਂ ਨੂੰ ਅਗਰ ਕੋਈ ਸੁਆਲ ਕਰਦੇ ਸੀ ਕਿ ਜੇ ਸਰਕਾਰ ਕਿਸੇ ਨੂੰ ਮਾਰਨਾ ਚਾਹੁੰਦੀ ਹੈ ਔਰ ਅਗਰ ਮਾਰ ਦੇਵੇ ਤਾਂ ਕਿ ਕੋਈ ਫਰਿਆਦ ਕੀਤੀ ਜਾ ਸਕਦੀ ਹੈ ਤਾਂ ਉਨ੍ਹਾਂ ਦਾ ਜਵਾਬ ਹੁੰਦਾ ਸੀ ਕਿ ਨਹੀਂ । ਅਗਰ ਕਿਸੇ ਤੇ ਕੋਈ ਮਾਰ ਪੈਂਦੀ ਸੀ ਤਾਂ ਉਹ ਫਰਿਆਦ ਨਹੀਂ ਕਰ ਸਕਦਾ ਸੀ, ਉਸ ਦੀ ਫਰਿਆਦ ਨਹੀਂ ਸੁਣੀ ਜਾ ਸਕਦੀ ਸੀ। ਚੇਅਰਮੈਨ ਸਾਹਿਬ, ਸਾਡੇ ਮਨਿਸਟਰ ਸਾਹਿਬ ਨੇ ਜੋ ਇਹ ਰੈਜ਼ੋਲਿਊਸ਼ਨ ਲਿਆਂਦਾ ਹੈ ਇਸ ਨਾਲ ਸਾਰੇ ਦੇਸ਼ ਦੀ ਇੱਜ਼ਤ ਵਧੇਗੀ, ਸਾਡੇ ਪੰਜਾਬੀਆਂ ਦੀ ਇੱਜ਼ਤ ਵਧੇਗੀ । ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਸਾਰੀਆਂ ਪਾਰਟੀਆਂ ਸਰਬਸਮਤੀ ਨਾਲ ਪਾਸ ਕਰਨਗੀਆਂ। ਇਹ ਇਕ ਬੜਾ ਸ਼ਲਾਘਾ ਯੋਗ ਕਦਮ ਹੈ ਮੈਂ ਇਸ ਦੀ ਪ੍ਰੋੜ੍ਹਤਾ ਕਰਕੇ ਬੈਠਦਾ ਹਾਂ।

(ਇਸ ਸਮੇਂ ਸ੍ਰੀ ਹੰਸ ਰਾਜ ਸ਼ਰਮਾ ਜੀ ਨੂੰ ਸ੍ਰੀ ਸਭਾਪਤੀ ਨੇ ਬੋਲਣ ਲਈ ਕਿਹਾ)।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਸਪੀਕਰ ਸਾਹਿਬ ਕਹਿੰਦੇ ਹਨ ਕਿ ਮੈਂਬਰ ਸਾਹਿਬਾਨ ਨੂੰ ਰੂਲਜ਼ ਦਾ ਪਤਾ ਹੋਣਾ ਚਾਹੀਦਾ ਹੈ, ਮੈਂ ਕਹਿੰਦਾ ਹਾਂ ਕਿ ਸਪੀਕਰ ਸਾਹਿਬ ਨੂੰ ਵੀ ਪੈਨਲ ਆਫ਼ ਚੇਅਰਮੈਨ ਦੇ ਮੈਂਬਰਾਂ ਦਾ ਵੀ ਸਟੱਡੀ ਸਰਕਲ ਲਾਉਣਾ ਚਾਹੀਦਾ ਹੈ। ਜਿਹੜੇ ਮੈਂਬਰ ਹਾਊਸ ਵਿਚ ਹਾਜ਼ਰ ਨਹੀਂ ਜਾਂ ਜਿਹੜੇ ਬੈਠੇ ਹਨ ਅਤੇ ਬੋਲਣ ਲਈ ਖੜ੍ਹੇ ਨਹੀਂ ਹੋਏ ਉਨ੍ਹਾਂ ਦਾ ਨਾਮ ਲਿਆ ਜਾ ਰਿਹਾ ਹੈ ।

**ਸ੍ਰੀ ਸਭਾਪਤੀ** : ਡਾਂਗ ਸਾਹਿਬ, ਜੇ ਕਰ ਇਕ ਮੈਂਬਰ ਦਾ ਨਾਮ ਪਤਾ ਨਹੀਂ ਲੱਗਿਆ ਤਾਂ ਤੁਹਾਨੂੰ ਕੀ ਤਕਲੀਫ ਹੋ ਗਈ । ਬੈਠੋ ਜੀ।

**ਕਾਮਰੇਡ ਸੱਤ ਪਾਲ ਡਾਂਗ** : ਜੇ ਕਰ ਤੁਸੀਂ ਹੀ ਰੂਲਜ਼ ਦੀ ਉਲੰਘਣਾ ਕਰੋਗੇ ਤਾਂ ਮੈਂਬਰ ਸਾਹਿਬਾਨ ਕਿਸ ਤਰ੍ਹਾਂ ਪਾਲਣਾ ਕਰਨਗੇ ?

**ਸ੍ਰੀ ਸਭਾਪਤੀ** : ਮੈਂ ਪਾਰਟੀਵਾਈਜ਼ ਟਾਈਮ ਦੇਣਾ ਹੈ; ਤੁਸੀਂ ਤਸ਼ਰੀਫ਼ ਰੱਖੋ ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਤੁਸੀਂ ਇਹ ਦੱਸੋ ਕਿ ਕਿਹੜੇ ਰੂਲਜ਼ ਦੇ ਤਹਿਤ ਤੁਸੀਂ ਸ੍ਰੀ ਹੰਸ ਰਾਜ ਸ਼ਰਮਾ ਜੀ ਨੂੰ ਬੋਲਨ ਲਈ ਕਿਹਾ ਹੈ ਕਿਉਂਕਿ ਉਹ ਤਾਂ ਖੜ੍ਹੇ ਹੀ ਨਹੀਂ ਹੋਏ ? ਤੁਸੀਂ ਉਨ੍ਹਾਂ ਨੂੰ ਆਵਾਜ਼ ਦੇ ਦਿੱਤੀ, ਉਹ ਤਾਂ ਬੈਠੇ ਸਨ। ਤੁਸੀਂ ਰੂਲਜ਼ ਨੂੰ ਪ੍ਰੋਟੈਕਟ ਕਰਨਾ ਚਾਹੁੰਦੇ ਹੋ ਜਾਂ ਉਨ੍ਹਾਂ ਦੀ ਮਿੱਟੀ ਪਲੀਤ ਕਰਨਾ ਚਾਹੁੰਦੇ ਹੋ ? :

**ਸ੍ਰੀ ਸਭਾਪਤੀ** : ਤੁਹਾਨੂੰ ਚੇਅਰ ਦੀ ਕੁੱਝ ਨਾ ਕੁੱਝ ਇੱਜ਼ਤ ਰੱਖਣੀ ਚਾਹੀਦੀ ਹੈ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਕੀ ਇਹ ਰੂਲਜ਼ ਇਥੇ ਲਾਗੂ ਨਹੀਂ ਹੁੰਦੇ ?

**ਸ੍ਰੀ ਸਭਾਪਤੀ** : ਸਰਦਾਰ ਉਮਰਾਓ ਸਿੰਘ ਜੀ, ਤੁਸੀਂ ਤਸ਼ਰੀਫ ਰੱਖੋ।

**ਸਰਦਾਰ ਉਮਰਾਓ ਸਿੰਘ** : ਮੈਂ ਤਾਂ ਹੀ ਬੈਠਾਂਗਾ ਜੇ ਕਰ ਮੈਨੂੰ ਮੇਰਾ ਹੱਕ ਮਿਲੇਗਾ।

**ਸ੍ਰੀ ਸਭਾਪਤੀ** : ਤੁਹਾਨੂੰ ਤੁਹਾਡਾ ਹੱਕ ਜ਼ਰੂਰ ਮਿਲੇਗਾ ।

**ਸ੍ਰੀ ਹੰਸ ਰਾਜ ਸ਼ਰਮਾ** (ਬਨੂੜ) : ਚੇਅਰਮੈਨ ਸਾਹਿਬ, ਇਹ ਜੋ 44ਵੀਂ ਅਮੈਂਡਮੈਂਟ ਹਾਊਸ ਵਿਚ ਰੈਟੀਫ਼ਿਕੇਸ਼ਨ ਵਾਸਤੇ ਪੇਸ਼ ਕੀਤੀ ਹੈ, ਇਸ ਵਿਚ ਕੋਈ ਸ਼ੱਕ ਨਹੀਂ ਕਿ ਸਾਰੇ ਮੈਂਬਰਾਂ ਨੇ ਸਰਬਸੰਮਤੀ ਨਾਲ ਪਾਰਲੀਮੈਂਟ ਦੇ ਦੋਨੋਂ ਹਾਊਸਿਜ਼ ਵਿਚ ਇਸ ਨੂੰ ਪਾਸ ਕੀਤਾ ਹੈ। ਇਸ ਦੇ ਵਿਚ ਕੁੱਝ ਐਸੀਆਂ ਚੀਜ਼ਾਂ ਹਨ ਜਿਹੜੀਆਂ ਇਥੇ ਕਹੀਆਂ ਗਈਆਂ ਜਿਹੜੀਆਂ ਉਨ੍ਹਾਂ ਹਾਲਾਤ ਵਿਚ ਜੋ ਉਸ ਵੇਲੇ ਮੁਲਕ ਵਿਚ ਮੌਜੂਦ ਸਨ ਉਹ ਗੱਲਾਂ ਕਰਨੀਆਂ ਜ਼ਰੂਰੀ ਹੋ ਗਈਆਂ ਸਨ। ਐਮਰਜੰਸੀ ਵਿਚ ਕੁੱਝ ਐਕਸੈਸਿਜ਼ ਹੋਈਆਂ ਔਰ ਜਿਹੜੀਆਂ ਐਕਸੈਸਿਜ਼ ਹੋਈਆਂ ਜਾਂ ਜ਼ਿਆਦਤੀਆਂ ਹੋਈਆਂ ਉਨ੍ਹਾਂ ਦੀ ਸ਼ਜਾ ਅਸੀਂ ਪਾਰਲੀਮੈਂਟ ਵਿਚ ਔਰ ਅਸੰਬਲੀਆਂ ਵਿਚ ਭੁਗਤ ਲਈ ਹੈ (ਵਿਘਨ) ਲੇਕਿਨ ਜਿਥੋਂ ਤੱਕ ਸੁਆਲ ਹੈ ਕਿ ਕਾਨੂੰਨ ਬਣੇ ਉਸ ਦੇ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਸ ਤੋਂ ਪਹਿਲਾਂ ਵੀ ਕਈ ਕਾਨੂੰਨ ਬਣੇ ਸਨ ਜਿਵੇਂ ਲੈਂਡ ਰਿਫਾਰਮਜ਼ ਕਾਨੂੰਨ ਬਣਿਆ ਔਰ ਸਾਰੇ ਹਾਊਸ ਦੇ ਮੈਂਬਰਾਂ ਨੂੰ ਪਤਾ ਹੈ ਕਿ ਕਿੰਨੇ ਸਾਲ ਲੱਗੇ ਔਰ ਕਾਂਸਟੀਚਿਊਸ਼ਨ ਵਿਚ ਅਮੈਂਡਮੈਂਟਾਂ ਕਰਨ ਬਾਰੇ ਪੰਡਿਤ ਜਵਾਹਰ ਲਾਲ ਜੀ ਨੂੰ ਸਾਰਿਆਂ ਦਾ ਸਮਰੱਥਨ ਮਿਲਿਆ ਔਰ ਕੋਰਟ ਦੇ ਲੰਮਾ ਪਾਉਣ ਦਾ ਜਿਹੜਾ ਪ੍ਰੋਸੀਜਰ ਸੀ ਉਸ ਨੂੰ ਖਤਮ ਕੀਤਾ ਜਿਸ ਨਾਲ ਸਮਾਜਕ ਔਰ ਆਰਥਕ ਪਰਿਵਰਤਨ ਆਇਆ । ਮੇਰੇ ਕੋਲ ਜਨਤਾ ਪਾਰਟੀ ਦਾ ਮੈਨੀਫੈਸਟੋ ਹੈ ਔਰ ਜਨਤਾ ਪਾਰਟੀ ਸਮਾਜਕ ਔਰ ਆਰਥਕ ਪਰਿਵਰਤਨ ਲਿਆਉਣ ਲਈ ਕਮਿਟਿਡ ਹੈ। ਜਿੰਨੀਆਂ ਵੀ ਕਾਂਸਟੀਚਿਊਸ਼ਨ ਵਿਚ ਅਮੈਂਡਮੈਂਟਾਂ ਹੋਈਆਂ ਹਨ ਭਾਂਵੇਂ ਉਹ ਲੈਂਡ ਰਿਫਾਰਮਜ਼ ਬਿਲ ਸੀ, ਭਾਵੇਂ ਅਰਬਨ ਲੈਂਡ ਸੀਲਿੰਗ ਬਿਲ ਤੇ ਸੀ, ਭਾਵੇਂ ਲੇਬਰ ਲਾਜ਼ ਤੇ ਸੀ, ਵਕੀਲ ਸਾਹਿਬਾਨ ਜਾਣਦੇ ਹਨ ਕਿ ਭਾਵੇਂ ਉਹ ਰੈਂਟ ਰੈਸਟ੍ਰਿਕਸ਼ਨ ਐਕਟ ਤੇ ਸੀ, ਭਾਵੇਂ ਬੈਂਕਾਂ ਦੀ ਨੈਸ਼ਨਲਾਈਜੇਸ਼ਨ ਤੇ ਸੀ ਤੇ ਭਾਵੇਂ ਪ੍ਰਿਵੀ ਪਰਸਿਜ਼ ਹਟਾਉਣ ਤੇ ਸੀ, ਜਿੰਨੇ ਵੀ ਬੜੇ ਬੜੇ ਲੋਕ ਸਨ ਜਾਂ ਪਰਾਪਰਟੀਡ ਕਲਾਸਿਜ਼ ਦੀਆਂ ਜਿੰਨੀਆਂ ਵੀ ਸੰਸਥਾਵਾਂ ਸਨ, ਅਗਰ ਕਾਂਸਟੀਚਿਊਸ਼ਨ ਵਿਚ 1952 ਤੋਂ ਬਾਅਦ ਅਮੈਂਡਮੈਂਟਾਂ ਨਾ ਹੁੰਦੀਆਂ ਜਿਸ ਦਾ ਜ਼ਿਕਰ ਮੇਰੇ ਦੋਸਤ ਨੇ ਇਥੇ ਕੀਤਾ ਹੈ ਤਾਂ ਜੋ ਸੋਸ਼ਲ ਇਕਨਾਮਿਕ ਪਰੀਵਰਤਨ ਦੇਸ਼ ਵਿਚ ਆਇਆ ਹੈ ਉਹ ਨਹੀਂ ਆ ਸਕਦਾ ਸੀ।

**ਸ਼੍ਰੀ ਰਮੇਸ਼ ਚੰਦਰ** : ** ** **

**Mr. Chairman** : This is no point of order.

**ਸ਼੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਵੈਸੇ ਮੈਂ ਯਾਦ ਕਰਾਉਂਦਾ ਹਾਂ ਕਿ 1952 ਵਿਚ ਜੋ ਕਾਂਸਟੀਚਿਉਸ਼ਨ ਵਿਚ ਅਮੈਂਡਮੈਂਟਾਂ ਹੋਈਆਂ ਉਨ੍ਹਾਂ ਦਾ ਜ਼ਿਕਰ ਮੈਂਬਰ ਸਾਹਿਬ ਨੇ ਸ਼ੁਰੂ ਕੀਤਾ ਸੀ ਮੈਂ ਤਾਂ ਸਿਰਫ ਉਸ ਦਾ ਜ਼ਿਕਰ ਹੀ ਕੀਤਾ ਹੈ ਫਿਰ ਉਸ ਦਾ ਵੀ ਇਸ ਦੇ ਨਾਲ ਕੋਈ ਤੁਅੱਲਕ ਨਹੀਂ ਔਰ ਜੋ ਮੇਰੇ ਤੋਂ ਪਹਿਲਾਂ ਅਕਾਲੀ ਜਥੇਦਾਰ ਨੇ ਕਿਹਾ ਉਸ ਦਾ ਤੁਅੱਲਕ ਵੀ ਇਸ ਦੇ ਨਾਲ ਨਹੀਂ ਸੀ। ਮੈਂ ਕਹਿੰਦਾ ਹਾਂ ਕਿ ਜੇਕਰ ਤੁਸੀਂ ਕੋਈ ਗੱਲ ਕਰਦੇ ਹੋ ਤਾਂ ਉਸ ਦਾ ਜਵਾਬ ਵੀ ਜ਼ਰਾ ਮੈਨੂੰ ਦੇਣਾ ਪੈਂਦਾ ਹੈ। ਮੈਂ ਕਹਿੰਦਾ ਹਾਂ ਕਿ ਅਜਿਹੀਆਂ ਗਲਤੀਆਂ ਅੱਗੇ ਨੂੰ ਹੋ ਸਕਦੀਆਂ ਹਨ ਮੇਰਾ ਬਤੌਰ ਮੈਂਬਰ ਫਰਜ਼ ਹੈ ਕਿ ਮੈਂ ਆਪਣੀ ਰਾਏ ਤੁਹਾਡੀ ਸੇਵਾ ਵਿਚ ਰੱਖਾਂ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਆਨਰੇਬਲ ਮੈਂਬਰ ਪਹਿਲੇ ਆਪਣੀ ਪੋਜ਼ੀਸ਼ਨ ਸਪੱਸ਼ਟ ਕਰਨ ਕਿ ਆਇਆ ਉਹ ਇਸ ਬਿਲ ਦੇ ਹੱਕ ਵਿਚ ਹਨ ਜਾਂ ਖਿਲਾਫ ਹਨ ? ਇਨ੍ਹਾਂ ਦੀ ਸਾਰੀ ਤਕਰੀਰ ਐਮਰਜੰਸੀ ਦੇ ਦੌਰ ਦੀ ਜਸਟੀਫਿਕੇਸ਼ਨ ਹੈ।

**ਸ਼੍ਰੀ ਹੰਸ ਰਾਜ ਸ਼ਰਮਾ** : ਮੈਂ ਤਾਂ ਆਪਣੀ ਪੋਜ਼ੀਸ਼ਨ ਪਹਿਲੋਂ ਕਲੀਅਰ ਕਰ ਦਿੱਤੀ ਸੀ।

ਚੇਅਰਮੈਨ ਸਾਹਿਬ, ਇਹ ਦੋ ਤਿੰਨ ਤਜ਼ਵੀਜ਼ਾਂ ਹਨ। 42ਵੇਂ ਅਮੈਂਡਮੈਂਟ ਬਿਲ ਨੂੰ ਤਮਾਮ ਦਾ ਤਮਾਮ ਰਿਪੀਲ ਕਰਨ ਦਾ ਕੋਈ ਬਿਲ ਨਹੀਂ ਆਇਆ, ਇਨ੍ਹਾਂ ਨੇ ਕਿਹਾ ਹੈ ਕਿ ਇਸਦੇ ਵਿੱਚ ਸਾਰੀਆਂ ਪਾਰਟੀਆਂ ਦਾ ਸਮਝੌਤਾ ਹੋਣਾ ਚਾਹੀਦਾ ਹੈ। ਜਨਤਾ ਪਾਰਟੀ ਨੂੰ ਲੋਕਾਂ ਦਾ ਮੈਨਡੇਟ ਮਿਲਿਆ ਹੈ। ਇਸਦੇ ਬਾਅਦ ਜਨਤਾ ਪਾਰਟੀ ਨੂੰ ਆਪਣਾ ਬਿਲ ਲਿਆਉਣਾ ਚਾਹੀਦਾ ਸੀ। ਇਸਦੇ ਪਿੱਛੇ ਕਾਰਣ ਕੀ ਹੈ ? ਕਾਰਣ ਇਹ ਹੈ ਕਿ 42 ਵੇਂ ਅਮੈਂਡਮੈਂਟ ਬਿਲ ਵਿਚ ਕੁਝ ਚੀਜ਼ਾਂ ਚੰਗੀਆਂ ਹਨ ਜਿਹੜੀਆਂ ਕਿ ਗੌਰਮਿੰਟ ਆਫ ਇੰਡੀਆ ਦੇ ਲਾਅ ਮਨਿਸ਼ਟਰ ਨੇ ਮੰਨੀਆਂ ਹਨ। ਇਸ ਸਾਰੇ ਦੇ ਸਾਰੇ ਨੂੰ ਰੱਦ ਕਰਨਾ ਕੋਈ ਇਤਨਾ ਆਸਾਨ ਨਹੀਂ। ਇਸਨੂੰ ਸਾਰੇ ਨੂੰ ਕਾਲਾ ਕਾਨੂੰਨ ਕਹਿਣਾ ਠੀਕ ਨਹੀਂ। ਟਪਿਆਲਾ ਸਾਹਿਬ ਦੀ ਗੱਲ ਦਾ ਮੈਂ ਜਵਾਬ ਦਿੰਦਾ ਹਾਂ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਵੀ ਮੇਰਾ ਸਮਰੱਥਨ ਕਰਨਾ ਹੈ। ਪ੍ਰਾਪਰਟੀ ਨੂੰ, ਟਪਿਆਲਾ ਸਾਹਿਬ, ਫੰਡਾਮੈਂਟਲ ਰਾਈਟਸ ਵਿੱਚੋਂ ਡਿਲੀਟ ਕਰਨ ਦੀ ਗੱਲ ਹੈ। ਮੈਂ ਨਹੀਂ ਚਾਹਾਂਗਾ ...

**ਸਰਦਾਰ ਸ਼ਸ਼ਪਾਲ ਸਿੰਘ** : ਚੇਅਰਮੈਨ ਸਾਹਿਬ, ਮੈਂਬਰ ਸਾਹਿਬ ਨੂੰ ਚੇਅਰ ਨੂੰ ਐਡਰੈਸ ਕਰਨਾ ਚਾਹੀਦਾ ਹੈ ਨਾਂ ਕਿ ਮੈਂਬਰਾਂ ਨੂੰ।

**ਸ਼੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਟਪਿਆਲਾ ਸਾਹਿਬ ਦੀ ਗੱਲ ਦਾ ਜਵਾਬ ਦੇ ਰਿਹਾ ਸੀ। ਇਸ 42ਵੇਂ ਅਮੈਂਡਮੈਂਟ ਬਿਲ ਨੂੰ ਰਿਪੀਲ ਕਰਨ ਲਈ ਇੱਕ ਦਮ ਸਾਰਾ ਬਿਲ ਲਿਆਉਣਾ ਕੋਈ ਮੁਸ਼ਕਲ ਨਹੀਂ ਸੀ। ਇਨ੍ਹਾਂ ਕੋਲ 2/3 ਤੋਂ ਉਪਰ ਮੈਜਾਰਟੀ ਹੈ। ਲੋਕਾਂ ਨੇ ਜਨਤਾ ਪਾਰਟੀ ਨੂੰ ਮੈਨਡੇਟ ਦਿੱਤਾ ਹੈ। ਲੇਕਿਨ ਉਨ੍ਹਾਂ ਨੇ 11 ਮਹੀਨਿਆਂ ਵਿੱਚ ਸਾਰਾ ਬਿਲ ਨਹੀਂ ਲਿਆਂਦਾ। ਸਾਰਾ ਬਿਲ ਇਹ ਲਿਆ ਸਕਦੇ ਸੀ। ਦੋ ਤਿੰਨ ਦਫਾ ਪਾਰਲੀਮੈਂਟ ਦਾ ਸੈਸ਼ਨ ਹੋ ਚੁੱਕਾ ਹੈ। ਚੇਅਰਮੈਨ ਸਾਹਿਬ, ਇਸਦਾ ਕਾਰਨ ਇਹ ਹੈ ਕਿ ਉਹ ਸਾਰਾ ਕਾਲਾ ਬਿਲ ਨਹੀਂ ਹੈ। ਉਸ ਦੇ ਵਿੱਚ ਬਹੁਤ ਸਾਰੀਆਂ ਅੱਛੀਆਂ ਗੱਲਾਂ ਹਨ। ਇਸ ਕਰਕੇ ਮੈਂ ਕਹਾਂਗਾ ਕਿ ਜੇ ਤੁਸੀਂ ਪਰੀਐਮਬਲ ਨੂੰ ਬਦਲੋਗੇ ਜਿਸਦੇ ਵਿੱਚ ਸੈਕੂਲਰ ਅਤੇ ਸੋਸ਼ਲਿਸਟ ਦਾ ਲਫ਼ਜ਼ ਦਿੱਤਾ ਗਿਆ ਹੈ,

**Expunged as ordered by the Chair.

[ਸ੍ਰੀ ਹੰਸ ਰਾਜ ਸ਼ਰਮਾ]

ਫੰਡਾਮੈਂਟਲ ਰਾਈਟਸ ਦੇ ਨਾਲ ਫੰਡਾਮੈਂਟਲ ਡਿਊਟੀਜ਼ ਦਿੱਤੀਆਂ ਗਈਆਂ ਹਨ, ਜੇ ਇਹ ਉਹ ਬਦਲਣਗੇ ਤਾਂ ਜਨਤਾ ਉਸਨੂੰ ਪਸੰਦ ਨਹੀਂ ਕਰੇਗੀ। ਇਹ ਮੇਰੀ ਰਾਇ ਹੈ। ਮੈਂ ਐਜ਼ ਏ ਮੈਂਬਰ ਆਪਣੀ ਰਾਇ ਦੇ ਸਕਦਾ ਹਾਂ। ਮੈਨੂੰ ਪੂਰਾ ਹੱਕ ਹੈ। ਜਿਹੜੀਆਂ ਚੰਗੀਆਂ ਚੀਜ਼ਾਂ ਹਨ ਉਹ ਸਾਨੂੰ ਰੱਖਣੀਆਂ ਚਾਹੀਦੀਆਂ ਹਨ। ਜਿਹੜੀ ਬੁਰੀ ਚੀਜ਼ ਹੈ ਅਤੇ ਉਹ ਅੱਜ ਦੇ ਹਾਲਾਤ ਦੇ ਮੁਤਾਬਿਕ ਫਿੱਟ ਇਨ ਨਹੀਂ ਕਰਦੀ, ਉਹ ਹਟਾ ਦੇਣੀ ਚਾਹੀਦੀ ਹੈ। ਜੋ ਆਰਥਿਕ ਜਾਂ ਸਮਾਜਕ ਮਈਯਰ ਪਾਰਲੀਮੈਂਟ ਪਾਸ ਕਰੇ ਜਾਂ ਅਸੈਂਬਲੀ ਪਾਸ ਕਰੇ, ਕਿਸੇ ਜਗ੍ਹਾ ਜਾ ਕੇ ਉਸਦੀ ਪੇਟੀਸ਼ਨ ਦੇ ਦਿੱਤੀ ਜਾਂਦੀ ਹੈ ਛੋਟੀ ਕੋਰਟ ਵਿੱਚ ਉਸਨੂੰ ਸੁਣਨ ਵਿੱਚ ਪੰਜ ਸੱਤ ਸਾਲ ਲੱਗ ਜਾਂਦੇ ਹਨ, ਜਿਥੇ ਕਿ ਤੁਸੀਂ ਉਸਤੇ ਇੱਕ ਸਾਲ ਵਿੱਚ ਅਮਨ ਕਰਾਉਣਾ ਚਾਹੁੰਦੇ ਹੋ। ਮੈਂ ਬੁਨਿਆਦੀ ਗੱਲਾਂ ਦਾ ਜ਼ਿਕਰ ਕਰਦਾ ਹਾਂ ਜਿਨ੍ਹਾਂ ਦਾ ਤੁਅਲਕ ਪਾਲਿਸੀ ਮੈਟਰਜ਼ ਨਾਲ ਹੈ। ਮੈਂ ਛੋਟੀਆਂ ਗੱਲਾਂ ਨਹੀਂ ਕਰਦਾ। ਫੋਕਲ ਪੁਆਇੰਟ ਹੈ, ਉਸਦੇ ਲਈ ਜ਼ਮੀਨ ਲੈ ਲਈ ਜਾਂਦੀ ਹੈ। ਜਿਸਦੀ ਜ਼ਮੀਨ ਲਈ ਜਾਂਦੀ ਹੈ ਉਹ ਕੋਰਟ ਵਿੱਚ ਚਲਾ ਜਾਂਦਾ ਹੈ ਅਤੇ 10 ਸਾਲ ਫੋਕਲ ਪੁਆਇੰਟ ਪਿੱਛੇ ਪੈ ਜਾਂਦਾ ਹੈ। ਇਸ ਬਾਰੇ ਸਾਰੇ ਮੈਂਬਰ ਸਾਹਿਬਾਨ ਨੂੰ ਪਤਾ ਹੈ ਕਿ ਕਿਸ ਤਰ੍ਹਾਂ ਕੋਰਟਾਂ ਦਾ ਆਸਰਾ ਲਿਆ ਜਾਂਦਾ ਹੈ। ਸੋਸ਼ਿਓ ਇਕਨਾਮਿਕ ਪ੍ਰੋਗਰਾਮ ਨੂੰ ਸਕੱਟਲ ਕਰਨ ਵਾਸਤੇ ਇਸ ਲਈ ਇਸ 42ਵੀਂ ਅਮੈਂਡਮੈਂਟ ਨੂੰ ਸੋਚ ਸਮਝ ਕੇ, ਸੂਝ ਬੂਝ ਨਾਲ ਰਿਪੀਲ ਕਰਨਾ ਪਵੇਗਾ। ਇਹ ਕਹਿਣਾ ਕਿ ਉਹ ਸਾਰੇ ਦਾ ਸਾਰਾ ਕਾਲਾ ਬਿਲ ਸੀ, ਇਸ ਲਈ ਇਹ ਸਾਰਾ ਚੇਂਜ ਕੀਤਾ ਜਾਵੇਗਾ ਇਹ ਇਤਨਾ ਆਸਾਨ ਨਹੀਂ। ਜਿਨ੍ਹਾਂ ਨੇ ਬਿਲ ਪਾਰਲੀਮੈਂਟ ਦੇ ਅੰਦਰ ਲਿਆਂਦਾ ਹੈ ਉਹ ਸਾਨੂੰ ਬਗੈਰ ਪੁੱਛੇ ਲਿਆ ਸਕਦੇ ਸੀ। ਅਗਰ ਅਸੀਂ ਇਸਦੀ ਮੁਖਾਲਫਤ ਕਰਦੇ ਹਾਂ ਤਾਂ ਜਨਤਾ ਸਾਨੂੰ ਮੁਆਫ ਨਾ ਕਰਦੀ। ਅਗਰ ਬੈਂਕ ਨੈਸ਼ਨੇਲਾਈਜ਼ੇਸ਼ਨ ਅਤੇ ਪ੍ਰਿਵੀ ਪਰਸਿਜ਼ ਬੰਦ ਕਰਨ ਵੇਲੇ ਜਿਨ੍ਹਾਂ ਨੇ ਵੋਟਾਂ ਖਿਲਾਫ ਪਾਈਆਂ ਸਨ ਅਤੇ ਇਹ ਬਿਲ ਪਾਸ ਨਹੀਂ ਹੋਏ ਸਨ, ਤਾਂ ਜਨਤਾ ਨੇ ਉਸ ਵੇਲੇ 1972 ਦੀਆਂ ਇਲੈਕਸ਼ਨਾਂ ਵਿੱਚ ਉਨ੍ਹਾਂ ਨੂੰ ਸਜ਼ਾ ਦਿੱਤੀ ਸੀ।

**ਸ੍ਰੀ ਮਨਮੋਹਨ ਕਾਲੀਆ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਬਿਲਕੁਲ ਇਰਰੇਲੇਵੈਂਟ ਬੋਲ ਰਹੇ ਹਨ। ਪ੍ਰਿਵੀ ਪਰਸਿਜ਼ ਦਾ ਇਸ ਕੰਸਟੀਚਿਊਸ਼ਨਲ ਅਮੈਂਡ-ਮੈਂਟ ਨਾਲ ਬਿਲਕੁਲ ਕੋਈ ਤੁਅਲਕ ਨਹੀਂ ਹੈ। ਉਹ ਪਹਿਲਾਂ ਹੋ ਚੁੱਕੀਆਂ ਹਨ। ਕੰਪੇਂਲਸੇਸ਼ਨ ਸਾਰੀ ਮਿਲ ਗਈ ਹੈ। ਜਿਹੜਾ ਇਨ੍ਹਾਂ ਨੇ ਲੈਂਡ ਰਿਫਾਰਮਜ਼ ਬਾਰੇ ਕਿਹਾ ਹੈ, ਇਹ ਹਾਈ ਕੋਰਟ ਦੇ ਕੰਡੋਕਟ ਦੇ ਉਪਰ ਅਸਪਰਸ਼ਨ ਹੈ। ਸਵਾਲ ਇਹ ਸੀ ਕਿ ਜਿਹੜੀ ਮਾਰਕਿਟ ਵੈਲਿਊ ਸੀ ਉਸਦੇ ਆਧਾਰ ਤੇ ਕੰਪੇਨਸੇਸ਼ਨ ਨਹੀਂ ਮਿਲਣੀ ਚਾਹੀਦੀ। ਗੌਰਮਿੰਟ ਵੈਲਿਊ ਦੇ ਮੁਤਾਬਿਕ ਹੀ ਉਨ੍ਹਾਂ ਨੂੰ ਮਾਰਕਿਟ ਵੈਲਿਊ ਤੋਂ ਘੱਟ ਕੰਪੇਨਸੇਸ਼ਨ ਮਿਲਣੀ ਚਾਹੀਦੀ ਹੈ। ਜਿਹੜਾ ਰਾਈਟ ਟੂ ਪ੍ਰਾਪਰਟੀ ਡਿਲੀਟ ਕੀਤਾ ਗਿਆ ਹੈ ਉਹ ਸੈਪਰੇਟ ਹੈ। ਇਹ ਦੱਸਣ ਕਿ ਇਹ ਇਸ ਅਮੈਂਡਮੈਂਟ ਨੂੰ ਸਪੋਰਟ ਕਰਦੇ ਹਨ ਜਾਂ ਨਹੀਂ ? ਇਸ ਬਾਰੇ ਇਹ ਬੋਲ ਨਹੀਂ ਰਹੇ ਹਨ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਨੂੰ ਜੁਡੀਸ਼ਰੀ ਦੀ ਪੂਰੀ ਰਿਸਪੈਕਟ ਹੈ। ਜੁਡੀਸ਼ਰੀ ਦੀ ਇਜ਼ਤ ਮੇਰੇ ਦਿਮਾਗ ਵਿੱਚ ਸਾਰਿਆਂ ਨਾਲੋਂ ਵੱਧ ਹੈ। ਚੇਅਰਮੈਨ ਸਾਹਿਬ, ਇਨ੍ਹਾਂ ਨੂੰ ਖਾਮੋਸ਼ੀ ਨਾਲ ਸੁਣਨਾ ਚਾਹੀਦਾ ਹੈ। ਹੁੰਦਾ ਕੀ ਹੈ ਕਿ ਕੋਈ ਜੱਜਮੈਂਟ ਆਉਂਦੀ ਹੈ। ਉਸਤੋਂ ਚਾਰ ਮਹੀਨੇ ਬਾਅਦ ਉਸਦੇ ਬਿਲਕੁਲ ਉਲਟ ਕੋਈ ਹੋਰ ਜੱਜਮੈਂਟ ਆ ਜਾਂਦੀ ਹੈ। ਅਤੇ ਇਹ ਪਹਿਲੀ ਸਾਰੀ ਜੱਜਮੈਂਟ ਨੂੰ ਰੱਦ ਕਰ ਦਿੰਦੀ ਹੈ। ਮੈਂ ਤਾਂ ਸਿਰਫ ਸੋਸ਼ਲ ਤੇ ਇਕਨਾਮਿਕ

ਪ੍ਰੋਗਰਾਮ ਦੇ ਬਾਰੇ ਗੱਲ ਕਰ ਰਿਹਾ ਹਾਂ। ਸੋਸ਼ਲ ਤੇ ਇਕਨਾਮਿਕ ਪ੍ਰੋਗਰਾਮ ਤੇ ਸਾਨੂੰ ਅਮਲ ਕਰਨਾ ਪਵੇਗਾ। ਇਹ ਨਾ ਹੋਵੇ ਕਿ ਸੱਤ ਅੱਠ ਸਾਲ ਇਸਤੇ ਕੋਈ ਅਮਲ ਹੀ ਨਾ ਹੋਵੇ। ਇਕ ਸਾਲ ਦੇ ਅੰਦਰ ਅੰਦਰ ਇਸਤੇ ਅਮਲ ਹੋ ਜਾਣਾ ਚਾਹੀਦਾ ਹੈ। ਸਰਕਾਰ ਨੂੰ ਇਸਤੇ ਜ਼ਿਆਦਾ ਦੇਰੋਂ ਨਹੀਂ ਲਾਉਣੀ ਚਾਹੀਦੀ ਅਤੇ ਇਸਤੇ ਅਮਲ ਛੇਤੀ ਹੋ ਜਾਣਾ ਚਾਹੀਦਾ ਹੈ। ਇਹ ਤਾਂ ਬੇਸ਼ਕ ਅਪ੍ਰੋਚ ਹੈ। ਇਸ ਤਰ੍ਹਾਂ ਦੇ ਕੇਸ ਵੀ ਸਾਡੇ ਕੋਲ ਮੌਜੂਦ ਹਨ ਕਿ ਅੱਠ ਹਾਈ ਕੋਰਟਾਂ ਨੇ ਇੱਕ ਫੈਸਲਾ ਕਰ ਦਿੱਤਾ ਅਤੇ ਇੱਕ ਹਾਈ ਕੋਰਟ ਨੇ ਉਸਦੇ ਉਲਟ ਫੈਸਲਾ ਕਰ ਦਿੱਤਾ। ਕਾਲੀਆ ਜੀ, ਚੇਅਰਮੈਨ ਸਾਹਿਬ ਵਕੀਲ ਹਨ, ਮੇਰੇ ਨਾਲ ਮੁਤਫਿਕ ਹੋਣਗੇ। ਇਸ ਤਰ੍ਹਾਂ ਨਾਲ ਸਾਰੀ ਦੀ ਸਾਰੀ ਚੀਜ਼ ਖਤਮ ਹੋ ਜਾਂਦੀ ਹੈ। ਗਰੀਬ ਆਦਮੀ ਤਾਂ ਮੁਕੱਦਮੇਬਾਜ਼ੀ ਵਿੱਚ ਜਾਂਦਾ ਨਹੀਂ ਸੈਂਟਰ ਦੇ ਲਾਅ ਮਨਿਸਟਰ ਸ੍ਰੀ ਸ਼ਾਂਤੀ ਭੂਸ਼ਣ ਨੇ ਆਪ ਕਿਹਾ ਹੈ ਕਿ ਜੇ ਮੈਂ ਇਹ ਨਹੀਂ ਲਿਆਉਂਦਾ ਤਾਂ ਇੱਕ ਆਮ ਆਦਮੀ ਨੂੰ ਇਨਸਾਫ ਨਹੀਂ ਮਿਲ ਸਕਦਾ ਕਿਉਂਕਿ ਆਮ ਗਰੀਬ ਆਦਮੀ ਸੁਪਰੀਮ ਕੋਰਟ ਵਿੱਚ ਨਹੀਂ ਜਾ ਸਕਦਾ। ਰਾਜ ਸਭਾ ਦੇ ਵਿੱਚ ਉਨ੍ਹਾਂ ਨੇ ਇਹ ਕਿਹਾ ਹੈ। ਇਹ ਤੁਸੀਂ ਵੀ ਪੜ੍ਹ ਸਕਦੇ ਹੋ। ਉਨ੍ਹਾਂ ਨੇ ਕਿਹਾ ਹੈ ਕਿ ਅਸਲੀਅਤ ਇਹ ਹੈ ਕਿ ਗਰੀਬ ਆਦਮੀ ਅੱਵਲ ਤਾਂ ਅਦਾਲਤ ਵਿੱਚ ਜਾਂਦਾ ਹੀ ਨਹੀਂ, ਜੇ ਚਲਾ ਜਾਂਦਾ ਹੈ ਤਾਂ ਸੁਪਰੀਮ ਕੋਰਟ ਤਕ ਜਿਤਨਾ ਖਰਚਾ ਅਤੇ ਫੀਸ ਲੱਗਦੀ ਹੈ ਉਸਦੇ ਦਰਮਿਆਨ ਵਿੱਚ ਹੀ ਉਸਦੀ ਬੱਸ ਹੋ ਜਾਂਦੀ ਹੈ ਇਸ ਲਈ ਗਰੀਬ ਆਦਮੀ ਨੂੰ ਲੀਗਲ ਏਡ ਮੁਫਤ ਮਿਲੇ ਸਰਕਾਰ ਵੱਲੋਂ ਤਾਂ ਹੀ ਉਹ ਇਨਸਾਫ ਲੈ ਸਕਦਾ ਹੈ। ਮੈਂ ਸੁਜੈਸਟ ਕਰਾਂਗਾ...

**ਸ੍ਰੀ ਮਨਮੋਹਨ ਕਾਲੀਆ** (ਬੈਠੇ ਬੈਠੇ) : ਲੀਗਲ ਏਡ ਲਈ ਵੀ ਕੰਸਟੀਚਿਊਸ਼ਨਲ ਅਮੈਂਡ-ਮੈਂਟ ਹੋ ਸਕਦੀ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਇਹ ਇਜਾਜ਼ਤ ਲੈਕੇ ਬੋਲਣ। ਇਹ ਵਕੀਲ ਹਨ। ਮੈਂ ਪ੍ਰੈਕਟਿਸ ਨਹੀਂ ਕੀਤੀ, ਸਿਰਫ ਪੜ੍ਹਿਆ ਹਾਂ। ਚੇਅਰਮੈਨ ਸਾਹਿਬ ਮੈਂ ਕਹਾਂਗਾ ਕਿ .. ...

**ਸਰਦਾਰ ਉਮਰਾਓ ਸਿੰਘ** : ** ** **

**Mr. Chairman** : This is no point of order.

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਹ ਇਰਰੈਲੇਵੈਂਟ ਬੋਲੇ ਹਨ। ਕੰਸਟੀ-ਚਿਊਸ਼ਨਲ ਅਮੈਂਡਮੈਂਟ 42 ਵਿਚੋ ਲੀਗਲ ਏਡ ਦਾ ਪ੍ਰੋਵੀਜ਼ਨ ਹੈ। ਕਦੇ ਕੰਸਟੀਚਿਊਸ਼ਨ ਵੇਖਿਆ ਹੈ ਕਿ ਕੀ ਹੁੰਦਾ ਹੈ ? ਜਿਸ਼ ਨੂੰ ਮਰਜ਼ੀ ਬੋਲਣ ਲਈ ਕਹਿ ਦਿੰਦੇ ਹੋ ਅਤੇ ਜਿਸ ਨੂੰ ਮਰਜ਼ੀ ਬਿਠਾ ਦਿੰਦੇ ਹੋ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਕਾਲੀਆ ਸਾਹਿਬ ਇਸਨੂੰ ਪੜ੍ਹ ਲੈਣ। ਇਸ ਨਾਲ ਗਰੀਬ ਆਦਮੀਆਂ ਦਾ ਮਸਲਾ ਹੱਲ ਨਹੀਂ ਹੋਣਾ। ਸੈਂਟਰਲ ਲਾਅ ਮਨਿਸਟਰ ਨੇ ਕਿਹਾ ਹੈ ਕਿ ਇਸ ਨਾਲ ਮਸਲਾ ਹੱਲ ਨਹੀਂ ਹੋਣਾ। ਗਰੀਬਾਂ ਨੂੰ ਜਦੋਂ ਤੱਕ ਲੀਗਲ ਏਡ ਨਹੀਂ ਦਿੱਤੀ ਜਾਵੇਗੀ, ਉਦੋਂ ਤੱਕ ਉਨ੍ਹਾਂ ਨੂੰ ਇਨਸਾਫ ਨਹੀਂ ਮਿਲ ਸਕੇਗਾ। ਕੋਈ ਕਾਨੂੰਨ ਬਣੇ ਅਮੀਰ ਆਦਮੀ ਉਸ ਨੂੰ ਸਕੱਟਲ ਕਰਨ ਦੀ ਹੈਸੀਅਤ ਵਿਚ ਹੁੰਦਾ ਹੈ। ਗਰੀਬ ਆਦਮੀ ਅੱਵਲ ਤਾਂ ਅਦਾਲਤ ਵਿਚ ਜਾਂਦਾ ਹੀ ਨਹੀਂ ਹੈ ਜੇਕਰ ਉਹ ਚਲਾ ਜਾਵੇ ਤਾਂ ਉਸ ਪਾਸ ਪੈਸਾ ਹੀ ਨਹੀਂ ਹੁੰਦਾ। ਚੇਅਰਮੈਨ ਸਾਹਿਬ, ਤੁਸੀਂ ਆਪ

**Expunged as ordered by the Chair.

[ਸ੍ਰੀ ਹੰਸ ਰਾਜ ਸ਼ਰਮਾ]

ਅੰਦਾਜ਼ਾ ਲਗਾਓ ਕਿ ਅਰੁਨਾਚਲ ਦਾ ਗਰੀਬ ਆਦਮੀ ਕਿੱਥੋਂ ਦਿੱਲੀ ਵਿਚ ਇਨਸਾਫ ਲੈਣ ਲਈ ਆਵੇਗਾ । ਇਸ ਲਈ ਮੇਰੀ ਇਹ ਬੇਨਤੀ ਹੈ ਕਿ ਜਦੋਂ ਤਕ ਲੀਗਲ ਏਡ ਨਹੀਂ ਦਿੰਦੇ ਗਰੀਬ ਆਦਮੀ ਨੂੰ ਸਸਤਾ ਇਨਸਾਫ ਨਹੀਂ ਮਿਲ ਸਕਦਾ ।

ਮੈਂ ਜੁਡੀਸ਼ਅਰੀ ਦੀ ਸਾਰਿਆਂ ਤੋਂ ਵੱਧ ਇੱਜ਼ਤ ਕਰਦਾ ਹਾਂ ਔਰ ਨਿਹਾਇਤ ਜ਼ਿੰਮੇਵਾਰੀ ਨਾਲ ਕਹਿ ਸਕਦਾ ਹਾਂ ਕਿ ਬੈਂਕ ਨੈਸ਼ਨੇਲਾਈਜ਼ ਦੇ ਕੇਸ ਵਿਚ 2/3 ਜੱਜ ਐਸੇ ਸਨ ਜਿਨ੍ਹਾਂ ਦੇ ਬੈਂਕਾਂ ਵਿਚ ਹਿੱਸੇ ਸਨ । ਸੁਭੱਦਰਾ ਜੋਸ਼ੀ ਜਨਤਾ ਪਾਰਟੀ ਦੀ ਐਮ.ਪੀ. ਹੈ। ਉਸ ਵੇਲੇ ਬੈਂਚ ਦਾ ਧਿਆਨ ਦਿਵਾਇਆ ਗਿਆ ਕਿ ਇਸ ਬੈਂਚ ਵਿਚ ਉਹ ਜੱਜ ਬੈਠੇ ਹਨ ਜਿਨ੍ਹਾਂ ਦੇ ਬੈਂਕਾਂ ਵਿੱਚ ਹਿੱਸੇ ਹਨ । ਤੁਹਾਨੂੰ ਯਾਦ ਹੋਵੇਗਾ ਕਿ...

**ਸਰਦਾਰ ਸਰੂਪ ਸਿੰਘ** : ਚੇਅਰਮੈਨ ਸਾਹਿਬ, ਇਹ ਉਸ ਆਦਮੀ ਦਾ ਨਾਉਂ ਲੈਂਦੇ ਹਨ ਜਿਹੜੇ ਕਿ ਹਾਊਸ ਵਿਚ ਹਾਜ਼ਰ ਨਹੀਂ ਹਨ । ਇਸ ਕਰਕੇ ਇਨ੍ਹਾਂ ਨੂੰ ਇਸ ਤਰ੍ਹਾਂ ਨਾਉਂ ਨਹੀਂ ਲੈਣੇ ਚਾਹੀਦੇ ।

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਤਾਂ ਨਾਮ ਨਹੀਂ ਲਿਆ ਜੀ । ਮੈਂ ਤਾਂ ਇਹ ਕਿਹਾ ਹੈ ਕਿ ਮੈਂ ਜ਼ਿੰਮੇਵਾਰੀ ਨਾਲ ਕਹਿੰਦਾ ਹਾਂ ਕਿ ਉਸ ਬੈਂਚ ਦੇ ਵਿਚ ਦੋ ਜੱਜ ਉਹ ਬੈਠੇ ਸਨ .......

**ਸ੍ਰੀ ਹੁਕਮ ਚੰਦ** : ** ** **

**Mr. Chairman**: This is no point of order.

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਸੀ ਕਿ ਹੁਣ ਇਹ ਐਂਟੀ-ਨੈਸ਼ਨਲ ਆਰਗੇਨਾਈਜ਼ੇਸ਼ਨ ਨੂੰ ਬੈਨ ਕਰ ਸਕਦੇ ਹਨ । ਗੌਰਮਿੰਟ ਪਾਵਰ ਲੈ ਸਕਦੀ ਹੈ । ਜਿਹੜੇ ਦੋਸਤ ਅੱਛੀਆਂ ਅਖਬਾਰਾਂ ਪੜ੍ਹਦੇ ਹਨ, ਮੈਂ ਵੀ ਪੜ੍ਹਦਾ ਹਾਂ, ਉਨ੍ਹਾਂ ਨੂੰ ਪਤਾ ਹੈ, ਉਹ ਜਾਣਦੇ ਹਨ ਕਿ ਆਨੰਦ ਮਾਰਗੀਏ ਬੰਬ ਚਲਾ ਰਹੇ ਹਨ । ਜਦੋਂ ਡਿਸਾਈ ਭਾਈ ਜਾਂਦੇ ਹਨ ਜਾਂ ਹੋਰ ਕੋਈ ਵਜ਼ੀਰ ਜਾਂਦਾ ਹੈ ਤਾਂ ਉਹ ਬੰਬ ਮਾਰਦੇ ਹਨ। ਅਖਬਾਰਾਂ ਵਿਚ ਆਇਆ ਹੈ ਕਿ ਇਹ ਕੰਮ ਕੌਣ ਕਰ ਰਿਹਾ ਹੈ । ਉਸ ਦਾ ਇਲਾਜ ਇਨ੍ਹਾਂ ਨੇ ਕੱਢਿਆ ਹੈ। ਇਨ੍ਹਾਂ ਨੇ ਸੋਚਿਆ ਕਿ ਅਸੀਂ ਬਿਲ ਤਾਂ ਪਾਸ ਕਰ ਚੁੱਕੇ ਹਾਂ । ਹੁਣ ਐਂਟੀ ਨੈਸ਼ਨਲ ਤਾਂ ਕਰਾਰ ਨਹੀਂ ਦੇ ਸਕਦੇ। ਹੁਣ ਕੀ ਰਸਤਾ ਕੱਢਿਆ ਹੈ ? ਜਿਸ ਮੀਸਾ ਦੇ ਖਿਲਾਫ ਜਗਾਹ ਜਗਾਹ ਤਕਰੀਰਾਂ ਹੋਈਆਂ, ਜਿਸ ਮੀਸਾ ਦੇ ਖਿਲਾਫ ਮੈਨਡੇਟ ਲਿਆ ਗਿਆ ।

**ਕਾਮਰੇਡ ਹਰਬੰਸ ਸਿੰਘ ਬੀਕਾ** : ਚੇਅਰਮੈਨ ਸਾਹਿਬ, ਸ਼ਰਮਾ ਸਾਹਿਬ ਬਿਲ ਤੇ ਬੋਲ ਰਹੇ ਹਨ, ਇਸ ਲਈ ਇਹ ਗੱਲ ਦੱਸਣ ਕਿ ਕੀ ਇਹ ਇਸ ਦੇ ਹੱਕ ਵਿਚ ਹਨ ਜਾਂ ਖਿਲਾਫ ਹਨ ? ਇਨ੍ਹਾਂ ਨੂੰ ਹਾਊਸ ਦਾ ਸਮਾਂ ਜ਼ਾਇਆ ਨਹੀਂ ਕਰਨਾ ਚਾਹੀਦਾ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਇਸ ਨੂੰ ਅਪੋਜ਼ ਨਹੀਂ ਕਰਦਾ । ਮੈਂ ਟਪਿਆ-ਲਾ ਸਾਹਿਬ ਦੀ ਗੱਲ ਦਾ ਜਵਾਬ ਦੇ ਚੁੱਕਿਆ ਹਾਂ। ਮੈਨੂੰ ਹੱਕ ਹੈ ਆਪਣੀਆਂ ਸੁਜੈਸ਼ਨਜ਼ ਦੇਣ ਦਾ ।

**Expunged as ordered by the Chair.

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਤੁਹਾਡੇ ਹਾਊਸ ਵਿਚ ਹੁੰਦਿਆਂ ਹੀ ਇਹ ਪਰੰਪਰਾ ਕਾਇਮ ਕੀਤੀ ਗਈ ਹੈ ਕਿ ਸਪੀਚ ਹੁੰਦੀ ਹੋਵੇ ਤਾਂ ਇੰਟਰੱਪਟ ਨਹੀਂ ਕਰਨਾ ਚਾਹੀਦਾ। ਇਸ ਤਰ੍ਹਾਂ ਟੋਕਾ ਟਾਕੀ ਨਹੀਂ ਕਰਨੀ ਚਾਹੀਦੀ। ਸਪੀਚ ਹੋ ਲੈਣ ਦਿਓ। ਬਾਦਲ ਸਾਹਿਬ ਵੀ ਬੋਲੇ ਹਨ, ਸਾਡੇ ਵੱਲੋਂ ਟੋਕਾ ਟਾਕੀ ਨਹੀਂ ਹੋਈ। ਜੇਕਰ ਇਨ੍ਹਾਂ ਨੇ ਇਸ ਤਰ੍ਹਾਂ ਟੋਕਣਾ ਹੀ ਹੈ ਤਾਂ ਇਹ ਗੱਲ ਠੀਕ ਨਹੀਂ ਹੈ।

**ਸ੍ਰੀ ਸਭਾਪਤੀ** : ਮੈਂ ਸਾਰੇ ਆਨਰੇਬਲ ਮੈਂਬਰਜ਼ ਨੂੰ ਬੇਨਤੀ ਕਰਾਂਗਾ ਕਿ ਸ਼ਰਮਾ ਸਾਹਿਬ ਨੂੰ ਸੁਣ ਲਵੋ।

**ਸ੍ਰੀ ਹੰਸ ਰਾਜ ਸ਼ਰਮਾ** : ਅਸੀਂ ਰੈਟੀਫਿਕੇਸ਼ਨ ਕਰ ਰਹੇ ਹਾਂ, ਇਹ ਪਾਰਟੀ-ਬਾਜ਼ੀ ਦੀ ਗੱਲ ਨਹੀਂ ਹੈ। ਸਾਡੇ ਵਿਊਜ਼ ਬਾਹਰ ਜਾਣੇ ਹਨ, ਪਾਰਲੀਮੈਂਟ ਵਿਚ ਵੀ ਜਾ ਸਕਦੇ ਹਨ। ਮੈਂ ਸਿਰਫ ਇਹ ਕਹਿ ਰਿਹਾ ਹਾਂ ਕਿ ਅਗਰ ਕੋਈ ਐਂਟੀ ਨੈਸ਼ਨਲ ਐਕਟਿਵਿਟੀ ਕਰ ਰਿਹਾ ਹੈ ਤਾਂ ਉਹ ਪੁਰਾਣਾ ਮੀਸਾ ਜਿਸ ਨੂੰ ਕਾਲਾ ਕਾਨੂੰਨ ਕਿਹਾ ਗਿਆ, ਜਿਸ ਦੇ ਖਿਲਾਫ ਤਕਰੀਰਾਂ ਹੋਈਆਂ, ਮੀਸਾ ਦੇ ਖਿਲਾਫ ਲੋਕਾਂ ਤੋਂ ਫਤਵਾ ਲਿਆ ਗਿਆ, ਉਹ ਹੀ ਮੀਸਾ ਫਿਰ ਆਵੇਗਾ। (ਥੰਪਿੰਗ) ਕਿਉਂ ਆਵੇਗਾ, ਕਿਉਂਕਿ ਕੁਝ ਲੋਕ ਗੈਰ ਜ਼ਿੰਮੇਵਾਰ ਹਨ। (ਘੰਟੀ) ਮੱਧ ਪ੍ਰਦੇਸ਼ ਵਿਚ ਇਹ ਚੀਜ਼ ਆਈ ਹੈ। ਮੱਧ ਪ੍ਰਦੇਸ਼ ਦੀ ਸ਼ਰਕਾਰ ਨੇ ਮੀਸਾ ਪਾਸ ਕੀਤਾ ਹੈ। ਤੁਹਾਡੀ ਮੱਧ ਪ੍ਰਦੇਸ਼ ਦੀ ਹਕੂਮਤ ਨੇ ਪਾਸ ਕੀਤਾ ਹੈ ਔਰ ਸੈਂਟਰ ਦੀ ਸਰਕਾਰ ਦਾ ਬਿਆਨ ਆਇਆ ਕਿ MISA in modified form shall have to be brought. Why has it to be brought ?

ਚੇਅਰਮੈਨ ਸਾਹਿਬ, ਹੁਣ ਇਨ੍ਹਾਂ ਨੂੰ ਕਿਉਂ ਲਿਆਉਣਾ ਪਵੇਗਾ, ਇਸ ਕਰ ਕੇ ਲਿਆਉਣਾ ਪਵੇਗਾ ਕਿ ਕੁੱਝ ਦੇਸ਼ ਭਗਤ ਤਾਕਤਾਂ...

(ਇਸ ਸਮੇਂ ਕਾਮਰੇਡ ਦਲੀਪ ਸਿੰਘ ਟਪਿਆਲਾ ਜੀ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋਏ)

**ਸ੍ਰੀ ਸਭਾਪਤੀ** : ਸ਼ਰਮਾ ਸਾਹਿਬ, ਟਪਿਆਲਾ ਸਾਹਿਬ ਨੂੰ ਸੁਣ ਲਓ।

**ਕਾਮਰੇਡ ਦਲੀਪ ਸਿੰਘ ਟਪਿਆਲਾ** : ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਸ਼ਰਮਾ ਸਾਹਿਬ ਨੂੰ ਰਿਕੁਐਸਟ ਕਰਾਂਗਾ ਕਿ ਜਿੱਥੋਂ ਤੱਕ ਇਸ ਬਿੱਲ ਦੀ ਅਮੈਂਡਮੈਂਟਸ ਦਾ ਸਬੰਧ ਹੈ ਇਹ ਸਪੱਸ਼ਟ ਕਹਿਣ ਕਿ ਇਸ ਗੱਲ ਨਾਲ ਮੈਂ ਐਗਰੀ ਕਰਦਾ ਹਾਂ ਔਰ ਇਸ ਗੱਲ ਨਾਲ ਮੈਂ ਐਗਰੀ ਨਹੀਂ ਕਰਦਾ। ਜਿਹੜੇ ਮੱਦੀਅਰਜ਼ ਖ਼ਤਮ ਨਹੀਂ ਕੀਤੇ ਗਏ ਔਰ ਇਹ ਚਾਹੁੰਦੇ ਹਨ ਤਾਂ ਕਹਿਣ ਕਿ ਇਹ ਖ਼ਤਮ ਹੋਣੇ ਚਾਹੀਦੇ ਹਨ। (ਵਿਘਨ) ਗੱਲ ਤਾਂ ਸੁਣ ਲਓ। ਇਸ ਤਰ੍ਹਾਂ ਕਰ ਕੇ ਅਸਲ ਇਸ਼ੂ ਨੂੰ ਲਾਂਭੇ ਰੱਖਿਆ ਜਾ ਰਿਹਾ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਫਿਰ ਇਹ ਕਹਿਣਾ ਚਾਹੁੰਦਾ ਹਾਂ ਕਿ ਮੀਸਾ ਨੂੰ ਖ਼ਤਮ ਕਰਨ ਦੇ ਬਾਰੇ ਇਨ੍ਹਾਂ ਦੇ ਮੈਨੀਫੈਸਟੋ ਵਿਚ ਆਇਆ ਹੈ ਕਿ ਅਸੀਂ ਮੀਸਾ ਨਹੀਂ ਰਹਿਣ ਦੇਵਾਂਗੇ। (ਘੰਟੀ)

**ਸਰਦਾਰ ਸਰੂਪ ਸਿੰਘ** : ** ** **

**Mr. Chairman** : This is no point of order.

---

**Expunged as ordered by the Chair.

**ਸ੍ਰੀ ਹੰਸ ਰਾਜ ਸਰਮਾ** : ਚੇਅਰਮੈਨ ਸ਼ਾਹਿਬ, ਮੈਂ ਇਹ ਕਹਿੰਦਾ ਹਾਂ ਕਿ ਜਦੋਂ ਆਪੋਜ਼ੀਸ਼ਨ ਵਿਚੋਂ ਉਠ ਕੇ ਸਰਕਾਰ ਬਣਦੀ ਹੈ ਤਾਂ ਜੋ ਮੁਸ਼ਕਲਾਤਾਂ ਉਸ ਨੂੰ ਆਉਂਦੀਆਂ ਹਨ, ਜੋ ਸੋਸ਼ਿਓ-ਇਕ-ਨਾਮਿਕ ਪ੍ਰੋਗਰਾਮਜ਼ ਨੂੰ ਅਮਲ ਵਿਚ ਲਿਆਉਣ ਵਿਚ ਮੁਸ਼ਕਲਾਤਾਂ ਆਉਂਦੀਆਂ ਹਨ, ਜੋ ਐਂਟੀ-ਨੈਸ਼ਨਲ ਐਕਟਿਵਿਟੀਜ਼ ਕਰਨ ਵਾਲੇ ਲੋਕ ਹਨ, ਉਨ੍ਹਾਂ ਨੂੰ ਦਬਾਉਣ ਵਿਚ ਜੋ ਮੁਸ਼ਕਲਾਤਾਂ ਆਉਂਦੀਆਂ ਹਨ ਉਹ ਹੋਰ ਹੁੰਦੀਆਂ ਹਨ ਔਰ ਜੋ ਮੈਨੀ ਫੈਸਟੋ ਵਿਚ ਹੁੰਦਾ ਹੈ ਉਹ ਹੋਰ ਹੁੰਦਾ ਹੈ। (ਵਿਘਨ) ਮੈਂ ਮੀਸਾ ਦੇ ਬਿਲਕੁਲ ਹੱਕ ਵਿਚ ਨਹੀਂ ਹਾਂ।

**ਕਾਮਰੇਡ ਸੱਤ ਪਾਲ ਡਾਂਗ** : ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸ਼ਰਮਾ ਸਾਹਿਬ ਨੇ ਇਹ ਮੀਸਾ ਦੀ ਗੱਲ ਦੋ ਤਿੰਨ ਬਾਰ ਰਿਪੀਟ ਕੀਤੀ ਹੈ। ਇਨ੍ਹਾਂ ਨੇ ਇਹ ਵੀ ਕਿਹਾ ਹੈ ਕਿ ਐਂਟੀ-ਨੈਸ਼ਨਲ ਐਕਟਿਵੀਜ਼ ਕਰਨ ਵਾਲਿਆਂ ਨੂੰ ਦਬਾਉਣ ਲਈ ਮੀਸਾ ਲਗਾਉਣਾ ਪਵੇਗਾ। ਕੀ ਇਹ ਵੀ ਇਸ ਨੂੰ ਠੀਕ ਕਹਿੰਦੇ ਹਨ? ਫਿਰ ਇਨ੍ਹਾਂ ਨੇ ਕਿਹਾ ਹੈ ਕਿ ਜਨਤਾ ਪਾਰਟੀ ਕਹਿੰਦੀ ਹੈ ਕਿ ਮੀਸਾ ਮਾਡੀਫਾਈਡ ਫਾਰਮ ਵਿਚ ਰੱਖਣਾ ਹੈ, ਉਹ ਠੀਕ ਹੈ। ਕੀ ਇਨ੍ਹਾਂ ਦੀਆਂ ਗੱਲਾਂ ਤੋਂ ਅਸੀਂ ਇਹ ਪਰਜ਼ਿਊਮ ਕਰ ਲਈਏ ਕਿ ਪਹਿਲਾਂ ਵੀ ਮੀਸਾ ਠੀਕ ਸੀ ਔਰ ਹੁਣ ਵੀ ਠੀਕ ਹੈ?

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਤਾਂ ਇਹ ਕਹਿਣਾ ਚਾਹੁੰਦਾ ਹਾਂ ਕਿ ਜੋ ਉਸ ਵਕਤ ਮੁਲਕ ਦੇ ਅੰਦਰ ਹਾਲਾਤ ਸਨ, ਉਹ ਵੀ ਵੇਖ ਲਵੋ। ਐਮਰਜੈਂਸੀ ਲੱਗੀ, ਐਮਰਜੈਂਸੀ ਲਗਾਉਣ ਦਾ ਕੰਸਟੀਚਿਊਸ਼ਨ ਵਿਚ ਪ੍ਰੋਵੀਜ਼ਨ ਹੈ। ਇਸ ਲਈ ਐਮਰਜੈਂਸੀ ਲਗਾਈ ਗਈ। ਐਮਰਜੈਂਸੀ ਵਿਚ ਕੁੱਝ ਐਕਸੈਸਿਜ਼ ਵੀ ਹੋਈਆਂ। ਉਨ੍ਹਾਂ ਦੇ ਮੈਂ ਬਹੁਤ ਖਿਲਾਫ ਹਾਂ। ਉਸ ਦੀ ਸਜ਼ਾ ਸਾਨੂੰ ਮਿਲੀ ਹੈ। ਮੈਂ ਇਹ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਮੈਨਡੇਟ ਮਿਲ ਗਿਆ ਹੈ ਕਿ ਅਸੀਂ ਮੀਸਾ ਗਲਤ ਲਗਾਇਆ ਹੈ। ਮੈਂ ਤਾਂ ਪੁਜ਼ੀਸ਼ਨ ਕਲੀਅਰ ਕਰ ਰਿਹਾ ਹਾਂ। ਮੈਂ ਤਾਂ ਇਹ ਕਹਿੰਦਾ ਹਾਂ ਕਿ ਜਨਤਾ ਨਾਲ ਵਾਇਦਾ ਕੀਤਾ ਗਿਆ ਸੀ ਕਿ ਅਸੀਂ ਇਸ ਨੂੰ ਨਹੀਂ ਲਗਾਵਾਂਗੇ। ਮੇਰਾ ਖਿਆਲ ਹੈ ਕਿ ਮੇਰੀ ਪੁਜ਼ੀਸ਼ਨ ਹੁਣ ਸਾਫ ਹੋ ਗਈ ਹੈ।

ਇਸ ਦੇ ਇਲਾਵਾ, ਚੇਅਰਮੈਨ ਸਾਹਿਬ, ਹੁਣ ਮੈਂ ਮੰਗ ਕਰਦਾ ਹਾਂ ਕਿ 42 ਵੀਂ ਅਮੈਂਡਮੈਂਟ ਜਿਹੜੀ ਹੈ ...

**ਸ੍ਰੀ ਸਭਾਪਤੀ ;** ਟਾਈਮ ਕਾਫੀ ਹੋ ਗਿਆ ਹੈ ਜੀ, ਹੁਣ ਤੁਸੀਂ ਬੱਸ ਕਰੋ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸ਼ਾਹਿਬ, ਮੈਨੂੰ ਕਹਿ ਲੈਣ ਦਿਓ, ਪਾਰਟੀ ਦਾ ਟਾਈਮ ਹੈ। ਚੇਅਰਮੈਨ ਸਾਹਿਬ, ਕੰਪਰੀਹੈਂਸਿਵ ਬਿਲ ਆਉਣਾ ਹੈ ਜੋ ਕਿ ਪਾਰਲੀਮੈਂਟ ਨੇ ਪਾਸ ਕਰ ਦਿੱਤਾ ਹੈ। ਮੇਰੀ ਡਿਮਾਂਡ ਹੈ ਕਿ ਉਹ ਜਲਦੀ ਆਉਣਾ ਚਾਹੀਦਾ ਹੈ ਜਿਸ਼ ਨਾਲ ਪਤਾ ਲੱਗ ਜਾਵੇਗਾ ਕਿ ਕਿਤਨੀਆਂ ਚੀਜ਼ਾਂ ਚੰਗੀਆਂ ਹਨ ਔਰ ਕਿਤਨੀਆਂ ਮਾੜੀਆਂ ਹਨ। ਮੈਂ ਇਹ ਚਾਹੁੰਦਾ ਹਾਂ ਕਿ ਇਹ ਲਿਖੋ ਕਿ ਇਹ ਗੱਲਾਂ ਚੰਗੀਆਂ ਇਸ ਵਿਚ ਸਨ ਔਰ ਇਹ ਮਾੜੀਆਂ ਸਨ।

ਮੈਂ ਇਕ ਗੱਲ ਹੋਰ ਵੀ ਦੱਸ ਦੇਣੀ ਚਾਹੁੰਦਾ ਹਾਂ ਕਿ ਐਮਰਜੈਂਸੀ ਦੇ ਵੇਲੇ ਜੋ ਐਕਸੈਸਿਜ਼ ਹੋਈਆਂ, ਜੋ ਐਮਰਜੈਂਸੀ ਵਿਚ ਬੁਰਾਈਆਂ ਹੋਈਆਂ, ਮੈਂ ਉਨ੍ਹਾਂ ਨੂੰ ਡਿਫੈਂਡ ਨਹੀਂ ਕਰ ਰਿਹਾ, ਮੈਂ ਉਨ੍ਹਾਂ ਨੂੰ ਬੁਰਾ ਕਿਹਾ ਹੈ। ਲੇਕਿਨ, ਚੇਅਰਮੈਨ ਸਾਹਿਬ, ਮੈਨੂੰ ਅਫਸੋਸ ਹੈ ਕਿ ਉਸ ਵੇਲੇ ਜੋ ਲੋਕ ਐਕਸੈਸਿਜ਼ ਕਰਨ ਵਿਚ ਸ਼ਾਮਲ ਸਨ, ਜੋ ਇਸ ਦੇ ਹਿੱਸੇਦਾਰ ਸਨ, ਉਨ੍ਹਾਂ ਨੂੰ ਆਂਧਰਾ ਅਤੇ ਕਰਨਾਟਕਾ ਵਿਚ ਟਿਕਟ ਦੇ ਦਿੱਤੇ ਗਏ। ਅਗਰ ਉਥੇ ਉਨ੍ਹਾਂ ਨੂੰ ਟਿਕਟ ਨਾ ਦਿੱਤੇ ਗਏ ਹੋਣ ਤਾਂ ਮੈਂ ਅਸੈਂਬਲੀ ਤੋਂ ਅਸਤੀਫਾ ਦੇ ਦੇਵਾਂਗਾ। ਜਿਨ੍ਹਾਂ ਨੂੰ ਟਿਕਟਾਂ ਦਿੱਤੀਆਂ ਗਈਆਂ ਉਸ ਵੇਲੇ ਉਹ ਡਿਕਟੇਟਰ ਸੀ,

ਉਸ ਵੇਲੇ ਉਹ ਐਮਰਜੈਂਸੀ ਦੇ ਵਿਚ ਸ਼ਾਮਲ ਸੀ, ਤੁਸੀਂ ਉਨ੍ਹਾਂ ਨੂੰ ਕਿਸ ਤਰ੍ਹਾਂ ਡਿਫੈਂਡ ਕਰ ਸਕਦੇ ਹੋ । ਔਰ ਜੇ ਤੁਸੀਂ ਉਨ੍ਹਾਂ ਨੂੰ ਟਿਕਟਾਂ ਦਿੱਤੀਆਂ ਹਨ ਤਾਂ ਫਿਰ ਤੁਸੀਂ ਐਮਰਜੈਂਸੀ ਨੂੰ ਕਿਸ ਤਰ੍ਹਾਂ ਬੁਰਾ ਕਹਿ ਸਕਦੇ ਹੋ। ਉਨ੍ਹਾਂ ਨੂੰ ਟਿਕਟਾਂ ਨਹੀਂ ਦਿੱਤੀਆਂ ਜਾਣੀਆਂ ਚਾਹੀਦੀਆਂ ਸਨ।

**ਸ੍ਰੀ ਸਭਾਪਤੀ** : ਸ਼ਰਮਾ ਜੀ, ਵਾਈਂਡ ਅੱਪ ਕਰੋ ।

**ਸ੍ਰੀ ਹੰਸ ਰਾਜ ਸ਼ਰਮਾ** : ਮੈਂ ਇਕ ਮਿੰਟ ਹੋਰ ਲਵਾਂਗਾ ।

**ਸਰਦਾਰ ਬਲਦੇਵ ਸਿੰਘ ਮਾਨ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਹੰਸ ਰਾਜ ਸ਼ਰਮਾ** : ਚੇਅਰਮੈਨ ਸਾਹਿਬ, ਮੈਂ ਇਸ ਦਾ ਜ਼ਿਕਰ ਨਹੀਂ ਸੀ ਕਰਨਾ ਚਾਹੁੰਦਾ। ਪਰ ਇਨ੍ਹਾਂ ਨੇ ਮੈਨੂੰ ਇਸ ਦੀ ਯਾਦ ਕਰਵਾ ਦਿੱਤੀ ਹੈ। ਮੈਂ ਇਨ੍ਹਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਹੁਣ ਉਨ੍ਹਾਂ ਦੇ ਦਿਮਾਗ ਵਿਚੋਂ ਉਹ ਪਰਾਪੇਗੰਡਾ ਨਿਕਲ ਚੁੱਕਾ ਹੈ ਕਿਉਂਕਿ ਤੁਸੀਂ ਉਨ੍ਹਾਂ ਨੂੰ ਟਿਕਟਾਂ ਦੇ ਦਿੱਤੀਆਂ ਸਨ ਜਿਨ੍ਹਾਂ ਨੇ ਐਮਰਜੈਂਸੀ ਦੇ ਵੇਲੇ ਸਪੋਰਟ ਕੀਤਾ ਸੀ ਔਰ ਜਿਹੜੇ ਐਕਸੈਸਿਜ਼ ਦੇ ਵਿਚ ਸ਼ਾਮਲ ਸਨ। ਇਸ ਵਾਸਤੇ ਜਿਹੜੀ ਪਾਰਟੀ ਅੱਛੇ ਕੰਮ ਕਰੇਗੀ ਉਹ ਹਮੇਸ਼ਾਂ ਇਥੇ ਰਹੇਗੀ ਔਰ ਜਿਹੜੀ ਪਾਰਟੀ ਬੁਰੇ ਕੰਮ ਕਰੇਗੀ ਉਸ ਦਾ ਫਲ ਉਸ ਦੇ ਅੱਗੇ ਆ ਜਾਵੇਗਾ।

ਚੇਅਰਮੈਨ ਸਾਹਿਬ, ਮੈਂ ਫੰਡਾਮੈਂਟਲ ਰਾਈਟਸ ਦੇ ਬਾਰੇ ਅਤੇ ਡਾਇਰੈਕਟਿਵ ਪ੍ਰਿੰਸੀਪਲ ਦੇ ਬਾਰੇ ਵੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਵੀ ਇਥੇ ਲਿਆਉਣਾ ਚਾਹੀਦਾ ਹੈ ਔਰ ਇਸ ਦੇ ਨਾਲ ਜਿਹੜਾ ਰਾਈਟ ਆਫ਼ ਪ੍ਰਾਪਰਟੀ ਹੈ ਉਸ ਨੂੰ ਡਿਲੀਟ ਕਰਨਾ ਚਾਹੀਦਾ ਹੈ। ਮੈਨੂੰ ਖੁਸ਼ੀ ਹੈ ਕਿ ਸ੍ਰੀ ਸ਼ਾਂਤੀ ਭੂਸ਼ਣ ਨੇ ਕਿਹਾ ਹੈ ਕਿ ਅਸੀਂ ਇਹ ਡਿਲੀਟ ਕਰਾਂਗੇ। (ਘੰਟੀ)।

ਇਕ ਗੱਲ ਮੈਂ ਸੁਪਰੀਮ ਕੋਰਟ ਦੇ ਚੀਫ਼ ਜਸਟਿਸ ਦੇ ਬਾਰੇ ਵੀ ਕਹਿ ਦੇਣਾ ਚਾਹੁੰਦਾ ਹਾਂ। ਜਦੋਂ ਗੁਜਰਾਤ ਵਿਚ ਹਾਈ ਕੋਰਟ ਦਾ ਚੀਫ਼ ਜੱਜ ਸ੍ਰੀ ਡਿਸਾਈ ਨੂੰ ਬਣਾ ਦਿੱਤਾ ਸੀ ਤਾਂ ਉਸ ਵੇਲੇ 2 ਸੀਨੀਅਰ ਜੱਜਾਂ ਨੇ ਅਸਤੀਫ਼ਾ ਦੇ ਦਿੱਤਾ ਸੀ। ਡਿਸਾਈ ਨੂੰ 2 ਜੱਜਾਂ ਨੂੰ ਸੁਪਰਸੀਡ ਕਰਕੇ ਲਾਇਆ ਗਿਆ ਸੀ। ਹੁਣ ਇਨ੍ਹਾਂ ਨੂੰ ਵੀ ਪਤਾ ਹੈ ਕਿ ਜਿਸ ਵੇਲੇ ਸੁਪਰੀਮ ਕੋਰਟ ਦਾ ਚੀਫ ਜਸਟਿਸ ਲਾਇਆ ਗਿਆ ਤਾਂ ਉਸ ਵੇਲੇ ਕਿੰਨੀ ਕੰਟਰੋਵਰਸੀ ਹੋਈ । ਚੀਫ਼ ਜਸਟਿਸ ਕੌਣ ਲੱਗਣਾ ਚਾਹੀਦਾ ਸੀ,? Where is Palkiwala? ਕੁਲਦੀਪ ਨਈਅਰ ਨੇ ਵੀ ਇਸ ਦੇ ਬਾਰੇ ਬਹੁਤ ਕੁੱਝ ਲਿਖਿਆ ਹੈ। ਕੁਲਦੀਪ ਨਈਅਰ ਨੇ ਫੰਡਾਮੈਂਟਲ ਰਾਈਟਸ ਦੇ ਬਾਰੇ ਵੀ ਲਿਖਿਆ ਹੈ, 42ਵੀਂ ਅਮੈਂਡਮੈਂਟ ਦੇ ਬਾਰੇ ਵੀ ਲਿਖਿਆ ਹੈ ਕਿ ਇਹ ਸਰਕਾਰ ਹੁਣ ਤੱਕ ਕੁੱਝ ਨਹੀਂ ਕਰ ਸਕੀ। ਜੋ ਇਨ੍ਹਾਂ ਨੇ ਕਿਹਾ ਸੀ ਕਿ ਇਕਨਾਮਿਕ ਪਰੋਗਰਾਮ ਬਣਾ-ਵਾਂਗੇ ਉਹ ਇਹ ਨਹੀਂ ਬਣਾ ਸਕੇ । ਇਹ ਜਲਦੀ ਕਰਨਾ ਚਾਹੀਦਾ ਹੈ । ਕੁਲਦੀਪ ਨਈਅਰ ਨੇ ਇਹ ਵੀ ਲਿਖਿਆ ਹੈ ਕਿ ਐਮਰਜੈਂਸੀ ਨੂੰ ਸਪੋਰਟ ਕਰਨ ਵਾਲਿਆਂ ਨੂੰ ਹੁਣ ਕਰਨਾਟਕਾ ਵਿਚ ਟਿਕਟਾਂ ਦੇ ਦਿੱਤੀਆਂ ਗਈਆਂ ਹਨ। ਉਸ ਨੇ ਪੁੱਛਿਆ ਹੈ ਕਿ ਇਨ੍ਹਾਂ ਦੀ ਪਰਫਾਰਮੈਂਸ ਕੀ ਹੈ, ਇਨ੍ਹਾਂ ਨੇ ਜਿਹੜਾ ਸੋਸ਼ਿਓ-ਇਕਨਾਮਕ ਪਰੋਗਰਾਮ ਬਣਾਉਣ ਲਈ ਕਿਹਾ ਸੀ ਉਹ ਕਿਉਂ ਨਹੀਂ ਬਣਾ ਸਕੇ। ਅੱਜ ਲੋਕ ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਲਿਆਉਣਾ ਚਾਹੁੰਦੇ ਹਨ । ਲੋਕ ਚਾਹੁੰਦੇ ਹਨ ਕਿ ਕੰਸਟੀਚਿਊਸ਼ਨ

---

**Expunged as ordered by the Chair.

[ਸ੍ਰੀ ਹੰਸ ਰਾਜ ਸ਼ਰਮਾ]

ਵਿਚ ਅਮੈਂਡਮੈਂਟ ਬੇਸ਼ਕ ਤੁਸੀਂ ਕਰੋ, ਜਿਹੜੇ ਗਲਤ ਕੰਮ ਹਨ ਉਨ੍ਹਾਂ ਨੂੰ ਖ਼ਤਮ ਕਰੋ, ਲੇਕਿਨ ਮਜ਼ਦੂਰਾਂ ਦੇ ਹਿੱਤਾਂ ਦੇ, ਛੋਟੇ ਜ਼ਿਮੀਦਾਰਾਂ ਦੇ ਹਿੱਤਾਂ ਦੇ ਹੱਕ ਵਿਚ ਜੋ ਤੁਸੀਂ ਕੋਈ ਅਮੈਂਡਮੈਂਟ ਕਰੋਗੇ ਤਾਂ ਸਾਰਾ ਹਿੰਦੁਸਤਾਨ ਇਸ ਨੂੰ ਵੈਲਕਮ ਕਰੇਗਾ । ਇਤਨਾ ਕਹਿਕੇ ਮੈਂ ਆਗਿਆ ਮੰਗਦਾ ਹਾਂ।

**ਕਾਮਰੇਡ ਸੱਤ ਪਾਲ ਡਾਂਗ** (ਅੰਮ੍ਰਿਤਸਰ ਪੱਛਮ) : ਚੇਅਰਮੈਨ ਸਾਹਿਬ, ਇਹ ਜੋ ਤਰਮੀਮ ਵਿਧਾਨ ਦੇ ਵਿਚ ਪਾਰਲੀਮੈਂਟ ਨੇ ਪਾਸ ਕੀਤੀ ਹੈ ਅਤੇ ਉਸ ਦੀ ਪਰੋੜਤਾ ਕਰਨ ਲਈ ਜਿਸ ਮਕਸਦ ਨਾਲ ਇਸ ਨੂੰ ਇਥੇ ਪੇਸ਼ ਕੀਤਾ ਗਿਆ ਹੈ, ਸਾਡੀ ਪਾਰਟੀ ਇਸ ਨੂੰ ਪੂਰਾ ਸਪੋਰਟ ਕਰਦੀ ਹੈ ; ਪਾਰਲੀਮੈਂਟ ਵਿਚ ਵੀ ਸਪੋਰਟ ਕੀਤਾ ਹੈ ਅਤੇ ਅਸੈਂਬਲੀ ਵਿਚ ਸਪੋਰਟ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ (ਤਾੜੀਆਂ)।

ਚੇਅਰਮੈਨ ਸਾਹਿਬ, ਇਹ ਦਰੁਸਤ ਤੌਰ ਤੇ ਕਿਹਾ ਹੈ ਕਿ 42ਵੀਂ ਤਰਮੀਮ ਵਿਚ ਜੋ ਬਹੁਤ ਸਾਰੀਆਂ ਤਰਮੀਮਾਂ ਕੀਤੀਆਂ ਗਈਆਂ ਸਨ ਉਨ੍ਹਾਂ ਵਿਚੋਂ ਕੁੱਝ ਤਰਮੀਮਾਂ ਨੂੰ ਖ਼ਤਮ ਕਰਨ ਵਾਸਤੇ ਇਹ ਤਰਮੀਮ ਲਿਆਂਦੀ ਗਈ ਹੈ। ਚੇਅਰਮੈਨ ਸਾਹਬ, ਹਾਊਸ ਦਾ ਰਿਕਾਰਡ ਮੌਜੂਦ ਹੈ, ਪਾਰਲੀਮੈਂਟ ਦਾ ਰਿਕਾਰਡ ਮੌਜੂਦ ਹੈ, ਜਦੋਂ 42ਵੀਂ ਅਮੈਂਡਮੈਂਟ ਪਹਿਲੇ ਇਥੇ ਆਈ ਸੀ ਤਾਂ ਉਸ ਵੇਲੇ ਪਾਰਲੀ-ਮੈਂਟ ਵਿਚ ਵੀ ਅਤੇ ਸਟੇਟ ਅਸੈਂਬਲੀ ਵਿਚ ਵੀ ਸਾਡੀ ਪਾਰਟੀ ਵੱਲੋਂ ਇਹ ਗੱਲ ਕਹੀ ਗਈ ਸੀ ਕਿ ਇਸ ਵਿਚ ਜਿਹੜੀਆਂ ਤਰਮੀਮਾਂ ਕੀਤੀਆਂ ਜਾ ਰਹੀਆਂ ਹਨ ਉਹ ਨਾ ਕਾਲੀਆਂ ਹਨ ਅਤੇ ਨਾ ਹੀ ਚਿੱਟੀਆਂ ਹਨ । ਉਸ ਵਿਚ ਕੁੱਝ ਐਸੀਆਂ ਤਰਮੀਮਾਂ ਲਿਆਂਦੀਆਂ ਗਈਆਂ ਸਨ ਜਿਹੜੀਆਂ ਖ਼ਤਰਨਾਕ ਸਨ। ਉਸ ਵਿਚ ਸਭ ਤੋਂ ਵੱਧ ਖ਼ਤਰਨਾਕ ਤਰਮੀਮ ਇਹ ਸੀ ਕਿ ਅਗਰ ਪਾਰਲੀਮੈਂਟ ਕਿਸੇ ਜੱਥੇਬੰਦੀ ਨੂੰ, ਕਿਸੇ ਸੁਸਾਇਟੀ ਨੂੰ ਐਂਟੀ-ਨੈਸ਼ਨਲ ਕਰਾਰ ਦੇ ਦੇਵੇ ਤਾਂ ਉਹ ਜੱਥੇਬੰਦੀ ਕਿਸੇ ਅਦਾਲਤ ਵਿਚ ਬੁਨਿਆਦੀ ਹੱਕਾਂ ਦੇ ਹੇਠਾਂ ਚੈਲੈਂਜ ਨਹੀਂ ਕਰ ਸਕਦੀ ਸੀ। ਇਹ ਤਰਮੀਮ 31 ਡੀ ਵਿਚ ਪਾਈ ਗਈ ਸੀ , ਉਦੋਂ ਵੀ ਅਸੀਂ ਇਸ ਤਰਮੀਮ ਦੀ ਵਿਰੋਧਤਾ ਕੀਤੀ ਸੀ। ਸ਼ਰਮਾ ਸਾਹਿਬ ਨੂੰ ਪਤਾ ਹੈ। ਅਸੀਂ ਉਦੋਂ ਕਿਹਾ ਸੀ ਕਿ ਇਹ ਐਂਟੀ-ਨੈਸ਼ਨਲ ਦੀ ਡੈਫੀਨੇਸ਼ਨ ਠੀਕ ਨਹੀਂ ਹੈ। ਇਸ ਵਿਚ ਸਾਧਾਰਣ ਤੌਰ ਤੇ ਜੇ ਕੋਈ ਯੂਨੀਅਨ ਮਜ਼ਦੂਰਾਂ ਦੇ ਹੱਕਾਂ ਦੀ ਮੰਗ ਕਰੇ, ਕੋਈ ਹੜਤਾਲ ਹੋ ਜਾਵੇ, ਉਸ ਦੇ ਮੁਤਾਬਿਕ ਪਬਲਿਕ ਆਰਡਰ ਖਰਾਬ ਹੋ ਜਾਵੇ, ਪਬਲਕ ਡਿਸਟਰਬੈਂਸ ਹੋ ਗਈ ਹੋਵੇ ਤਾਂ ਸਰਕਾਰ ਉਸ ਯੂਨੀਅਨ ਨੂੰ ਐਂਟੀ-ਨੈਸ਼ਨਲ ਕਰਾਰ ਦੇ ਕੇ ਖ਼ਤਮ ਕਰ ਸਕਦੀ ਸੀ ਅਤੇ ਉਹ ਯੂਨੀਅਨ ਕਿਸੇ ਅਦਾਲਤ ਵਿਚ ਉਸ ਨੂੰ ਚੈਲੇਂਜ ਨਹੀਂ ਸੀ ਕਰ ਸਕਦੀ। ਸਾਰੇ ਹਿੰਦੁਸਤਾਨ ਵਿਚ ਟਰੇਡ ਯੂਨੀਅਨ ਨੇ ਇਸ ਦੇ ਖਿਲਾਫ਼ ਅਵਾਜ਼ ਉਠਾਈ ਸੀ। ਅਸੀਂ ਉਸ ਦੀ ਵਿਰੋਧਤਾ ਕੀਤੀ। ਹੁਣ ਮੈਨੂੰ ਖੁਸ਼ੀ ਹੈ ਕਿ ਇਹ ਹੁਣ ਇਸ ਨੂੰ ਇਥੇ ਲੈ ਆਏ ਹਨ । ਜਨਤਾ ਪਾਰਟੀ ਨਾਲ ਸਾਡੇ ਮੱਤਭੇਦ ਵੀ ਹੋ ਸਕਦੇ ਹਨ, ਪਰ ਸਾਨੂੰ ਖੁਸ਼ੀ ਹੈ ਕਿ ਜਿਸ ਤਰ੍ਹਾਂ ਟੰਡਨ ਸਾਹਿਬ ਨੇ ਕਿਹਾ ਹੈ ਕਿ ਹੁਣ ਜਿਹੜੀ ਤਰਮੀਮ ਇਥੇ ਆਉਂਦੀ ਹੈ ਉਸ ਵਾਸਤੇ ਪਾਰਲੀਮੈਂਟ ਵਿਚ ਜਿੰਨੀਆਂ ਵੀ ਪਾਰਟੀਆਂ ਨੂੰ ਉਨ੍ਹਾਂ ਨਾਲ ਸਲਾਹ ਮਸ਼ਵਰਾ ਕਰਕੇ ਆਉਂਦੀਆਂ ਹਨ। ਸਾਡੀ ਪਾਰਟੀ ਨੇ ਇਸ ਦੀ ਉਥੇ ਵੀ ਸਪੋਰਟ ਕੀਤੀ ਹੈ। ਚੇਅਰਮੈਨ ਸਾਹਿਬ, ਇਹ ਠੀਕ ਹੈ ਕਿ ਦੇਸ਼ ਵਿਚ ਗਲਤ ਜੱਥੇਬੰਦੀਆਂ ਹੋ ਸਕਦੀਆਂ ਹਨ। ਪ੍ਰਧਾਨ ਮੰਤਰੀ ਨੇ ਹੁਣ ਵੀ ਕਿਹਾ ਹੈ ਕਿ ਅਨੰਦ ਮਾਰਗੀਏ ਜੋ ਕੁੱਝ ਕਰ ਰਹੇ ਹਨ ਉਹ ਗਲਤ ਕਰ ਰਹੇ ਹਨ। ਇਹ ਇਕ ਗਲਤ ਜੱਥੇਬੰਦੀ ਹੈ। ਪਰ ਮੈਂ ਕਹਿੰਦਾ ਹਾਂ ਕਿ ਸਾਧਾਰਣ ਕਾਨੂੰਨ ਹੇਠਾਂ ਵੀ ਇਨ੍ਹਾਂ ਜੱਥੇਬੰਦੀਆਂ ਨੂੰ ਡੀਲ ਕਰਨ ਦੇ ਅਖਤਿਆਰ ਹਨ। ਪਰ ਪਹਿਲੇ ਜੋ ਇਹ ਕਰ ਦਿੱਤਾ ਗਿਆ ਸੀ ਕਿ ਜੇ ਕਿਸੇ ਜੱਥੇਬੰਦੀ ਨੂੰ ਗਲਤ ਕਰਾਰ ਦੇ ਦਿੱਤਾ ਜਾਂਦਾ ਸੀ ਤਾਂ ਉਸ ਦੀ ਅਦਾਲਤ ਵਿਚ ਸੁਣਵਾਈ ਨਹੀਂ ਹੋ ਸਕਦੀ। ਇਹ ਤਰਮੀਮ ਵਾਕਿਆ ਹੀ ਉਦੋਂ ਕਾਲੀ ਸੀ। ਸਾਨੂੰ ਖੁਸ਼ੀ ਹੈ ਕਿ ਅਸੀਂ ਉਦੋਂ ਵੀ ਇਸ ਦੀ ਵਿਰੋਧਤਾ ਕੀਤੀ ਸੀ। ਹੁਣ ਵੀ ਜਿਹੜੀਆਂ ਉਸ ਵਿਚ ਕੋਈ ਗਲਤ ਤਰਮੀਮਾਂ

ਹਨ ਉਨ੍ਹਾਂ ਨੂੰ ਬਦਲਿਆ ਜਾ ਸਕਦਾ ਹੈ। ਇਹ ਕੰਸਟੀਚਿਊਸ਼ਨ ਦੇ ਮੁਤਾਬਿਕ ਹੈ ਕਿ ਇਸ ਵਿਚ ਤਰਮੀਮ ਕੀਤੀ ਜਾ ਸਕਦੀ ਹੈ। ਪਰ 42ਵੀਂ ਅਮੈਂਡਮੈਂਟ ਵਿਚ ਜੋ ਤਰਮੀਮਾਂ ਕੀਤੀਆਂ ਗਈਆਂ ਸਨ ਉਸ ਵੇਲੇ ਅਸੀਂ ਕਿਹਾ ਸੀ ਕਿ ਇਸ ਵਿਚ ਕੁੱਝ ਕਾਲੀਆਂ ਹਨ ਅਤੇ ਕੁੱਝ ਚਿੱਟੀਆਂ ਹਨ। ਸਾਡੀ ਪਾਰਟੀ ਨੇ ਕਾਲੀਆਂ ਤਰਮੀਮਾਂ ਦੀ ਉਸ ਵੇਲੇ ਪੂਰੀ ਵਿਰੋਧਤਾ ਕੀਤੀ ਸੀ। ਚੇਅਰਮੈਨ ਸਾਹਿਬ, ਹੁਣ ਵੀ ਮੇਰਾ ਖਿਆਲ ਹੈ ਕਿ ਇਸ ਤਰਮੀਮ ਦੇ ਹੱਕ ਵਿਚ ਪਾਰਲੀਮੈਂਟ ਵਿਚ ਸਿਰਫ ਇਕ ਮੈਂਬਰ ਨੇ ਵੋਟ ਨਹੀਂ ਦਿੱਤਾ। ਇਸ ਲਈ ਲਗ ਭਗ ਇਹ ਤਰਮੀਮ ਸਰਬਸੰਮਤੀ ਨਾਲ ਪਾਸ ਕੀਤੀ ਗਈ ਹੈ ਸਾਰੀਆਂ ਪਾਰਟੀਆਂ ਨੇ ਇਸ ਦੇ ਹੱਕ ਵਿਚ ਵੋਟ ਦਿੱਤੀ ਹੈ।

ਚੇਅਰਮੈਨ ਸਾਹਿਬ, ਮੈਂ ਕੋਈ ਜਿਆਦਾ ਵਕਤ ਨਹੀਂ ਲੈਣਾ ਚਾਹੁੰਦਾ। ਕਿਉਂਕਿ ਬਜਟ ਤੇ ਡਿਸਕਸ਼ਨ ਹੋਣੀ ਹੈ ਹੋਰ ਕਈ ਆਈਟਮਜ਼ ਤੇ ਮੌਕਾ ਮਿਲਣਾ ਹੈ। ਇਹ ਮਤਾ ਠੀਕ ਹੈ ਪਰ ਇਕ ਗੱਲ ਮੈਨੂੰ ਸਮਝ ਨਹੀਂ ਆਈ ਜਿਹੜਾ ਸ੍ਰੀ ਰਮੇਸ਼ ਚੰਦਰ ਜੀ ਨੇ ਕਿਹਾ ਹੈ ਕਿ 1952 ਵਾਲਾ ਸੰਵਿਧਾਨ ਲਾਗੂ ਕੀਤਾ ਜਾਵੇ। 1952 ਤੋਂ 1977 ਤੱਕ ਜਿੰਨੀਆਂ ਵੀ ਤਰਮੀਮਾਂ ਸੰਵਿਧਾਨ ਦੇ ਵਿਚ ਕੀਤੀਆਂ ਗਈਆਂ ਸਨ ਜਿਹੜੀਆਂ ਕਾਫੀ ਠੀਕ ਵੀ ਹਨ ਪਰ ਰਮੇਸ਼ ਜੀ ਨੇ ਕਿਹਾ ਹੈ ਕਿ ਇਹ ਕੈਂਸਲ ਕਰ ਦਿੱਤੀਆਂ ਜਾਣ। ਮੇਰਾ ਖਿਆਲ ਹੈ ਕਿ ਉਨ੍ਹਾਂ ਦਾ ਮਤਲਬ ਸਾਰੀਆਂ ਤਰਮੀਮਾਂ ਨੂੰ ਕੈਂਸਲ ਕਰਨ ਦਾ ਨਹੀਂ ਹੋ ਸਕਦਾ। 42ਵੀਂ ਅਮੈਂਡਮੈਂਟ ਦੇ ਵਿਚ ਬਹੁਤ ਸਾਰੀਆਂ ਅੱਛੀਆਂ ਗੱਲਾਂ ਵੀ ਹਨ ਪਰ ਉਨ੍ਹਾਂ ਦੇ ਵਿਚ ਕੁੱਝ ਗਲਤ ਵੀ ਹਨ। ਮੈਨੂੰ ਇਹ ਗੱਲ ਦੀ ਬੜੀ ਖੁਸ਼ੀ ਹੈ ਕਿ ਜਨਤਾ ਪਾਰਟੀ ਦੇ ਲੀਡਰਾਂ ਨੇ ਇਹ ਗੱਲ ਮੰਨ ਲਈ ਹੈ ਕਿ ਕੁੱਝ ਤਰਮੀਮਾਂ ਚੰਗੀਆਂ ਵੀ ਹਨ, ਜਿਹੜੀਆਂ ਤਰਮੀਮਾਂ ਨੂੰ ਸਾਡੀ ਪਾਰਟੀ ਨੇ ਚੰਗਾ ਕਿਹਾ ਸੀ। ਇਸ ਲਈ ਜਿਹੜੀਆਂ ਤਰਮੀਮਾਂ ਅੱਛੀਆਂ ਹਨ ਉਨ੍ਹਾਂ ਤਰਮੀਮਾਂ ਨੂੰ ਰੱਖ ਲਿਆ ਜਾਵੇ ਅਤੇ ਜਿਹੜੀਆਂ ਗਲਤ ਤਰਮੀਮਾਂ ਹਨ ਉਨ੍ਹਾਂ ਨੂੰ ਕੈਂਸਲ ਕਰ ਦਿੱਤਾ ਜਾਵੇ। ਬਾਕੀ ਜਨਤਾ ਪਾਰਟੀ ਨੂੰ ਸਾਰੀਆਂ ਪਾਰਟੀਆਂ ਦਾ ਸਹਿਯੋਗ ਲੈਣਾ ਚਾਹੀਦਾ ਹੈ। ਇਨ੍ਹਾਂ ਕਾਂਗਰਸ ਪਾਰਟੀ ਵਾਲਿਆਂ ਦਾ ਸਹਿਯੋਗ ਲੈਣਾ ਪਵੇਗਾ ਕਿਉਂਕਿ ਰਾਜ ਸਭਾ ਵਿਚ ਕਾਂਗਰਸ ਪਾਰਟੀ ਦੀ ਮੈਜਾਰਿਟੀ ਹੈ। ਜਿਹੜੀਆਂ ਗਲਤ ਤਰਮੀਮਾਂ ਸਨ ਸਾਡੀ ਪਾਰਟੀ ਨੇ ਉਸ ਵੇਲੇ ਵੀ ਉਨ੍ਹਾਂ ਦਾ ਵਿਰੋਧ ਕੀਤਾ ਸੀ ਕੀ ਇਹ ਗਲਤ ਤਰਮੀਮਾਂ ਨਿਕਾਲ ਦੇਣੀਆਂ ਚਾਹੀਦੀਆਂ ਹਨ ਔਰ ਜਿਹੜੀਆਂ ਤਰਮੀਮਾਂ ਲੋਕਾਂ ਦੇ ਹਿੱਤ ਵਿਚ ਹਨ ਉਹ ਕਾਇਮ ਰਹਿਣੀਆਂ ਚਾਹੀਦੀਆਂ ਹਨ। ਇਨ੍ਹਾਂ ਸ਼ਬਦਾਂ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਚਰਨਜੀਤ ਸਿੰਘ** (ਦਾਖਾ, ਐਸ.ਸੀ.) : ਚੇਅਰਮੈਨ ਸਾਹਿਬ, ਮੈਂ ਇਸ ਮਤੇ ਦੇ ਹੱਕ ਵਿਚ ਬੋਲਣ ਲਈ ਖੜ੍ਹਾ ਹੋਇਆ ਹਾਂ। ਸ਼ਰਮਾ ਜੀ ਅਤੇ ਮੇਰੇ ਹੋਰ ਸਾਥੀਆਂ ਨੇ ਆਪਣੇ ਆਪਣੇ ਵਿਚਾਰ ਰੱਖੇ ਹਨ। ਮੈਂ ਸਮਝਦਾ ਹਾਂ ਕਿ ਭਾਵੇਂ ਉਹ ਸਮੁਚੇ ਤੌਰ ਤੇ ਸਪੋਰਟ ਕਰਦੇ ਸਨ ਪਰ ਉਨ੍ਹਾਂ ਦੇ ਕਹਿਣ ਦੀ ਟੋਨ ਕੁੱਝ ਹੋਰ ਸੀ ਜਿਸ ਤੋਂ ਪਤਾ ਲਗਦਾ ਸੀ ਕਿ ਉਹ ਇਸ ਮਤੇ ਦੇ ਖ਼ਿਲਾਫ਼ ਹਨ। ਮੈਂ ਇਸ ਗੱਲ ਦੇ ਨਾਲ ਸਹਿਮਤ ਹਾਂ ਕਿ ਸੰਵਿਧਾਨ ਰਿਜਿਡ ਨਹੀਂ ਹੋਣਾ ਚਾਹੀਦਾ, ਸੰਵਿਧਾਨ ਨੂੰ ਸਮੇਂ ਦੇ ਮੁਤਾਬਿਕ ਚੇਂਜ ਹੋਣਾ ਚਾਹੀਦਾ ਹੈ। ਇਹ ਇਕ ਕੁਦਰਤੀ ਗੱਲ ਹੈ। ਹਿਸਟਰੀ ਤੋਂ ਪਤਾ ਲਗਦਾ ਹੈ ਕਿ ਦੁਨੀਆਂ ਦੇ ਸੰਵਿਧਾਨ ਸਮੇਂ ਮੁਤਾਬਿਕ ਚੇਂਜ ਹੁੰਦੇ ਰਹੇ ਹਨ। ਪਰ ਕਿਸੇ ਪਰਸਨੈਲਿਟੀ ਨੂੰ ਬਚਾਉਣ ਦੀ ਖਾਤਰ ਸੰਵਿਧਾਨ ਵਿਚ ਚੇਂਜ ਨਹੀਂ ਲਿਆਂਦੀ ਗਈ ਸੀ। ਇਹ ਇੰਡੀਆ ਦੀ ਬਦ-ਕਿਸਮਤੀ ਸੀ ਕਿ ਜਦੋਂ ਸੰਵਿਧਾਨ ਵਿਚ ਤਬਦੀਲੀਆਂ ਇਕ ਪਰਸਨੈਲਿਟੀ ਨੂੰ ਬਚਾਉਣ ਲਈ ਕੀਤੀਆਂ ਗਈਆਂ ਸਨ ਤਾਂ ਇਹ ਅਮੈਂਡਮੈਂਟਾਂ ਬਦਲੇ ਹੋਏ ਹਾਲਾਤ ਦੇ ਮੁਤਾਬਿਕ ਨਹੀਂ ਸੀ। ਇਹ ਇਕ ਪਰਸ-ਨੈਲਿਟੀ ਨੂੰ ਬਚਾਉਣ ਦੇ ਲਈ ਕੀਤੀ ਗਈ ਸੀ। ਇਹ ਅਮੈਂਡਮੈਂਟ ਅਲਾਹਾਬਾਦ ਹਾਈ ਕੋਟ ਦੇ ਫੈਸਲੇ ਤੋਂ ਬਾਅਦ ਹੋਂਦ ਵਿਚ ਆਈ। ਇਸ ਹਾਈ ਕੋਰਟ ਦੇ ਫੈਸਲੇ ਦਾ ਨਤੀਜਾ ਇਹ ਨਿਕਲਿਆ

ਸਰਦਾਰ ਚਰਨਜੀਤ ਸਿੰਘ]

ਕਿ 39ਵੀਂ, 40ਵੀਂ ਤੇ 42ਵੀਂ ਅਮੈਂਡਮੈਂਟ ਵਿਚ ਇਹ ਗੱਲ ਲਿਆਂਦੀ ਗਈ ਕਿ ਜਿਹੜੀਆਂ ਰਿਟ ਪਟੀਸ਼ਨ ਪ੍ਰਾਈਮ ਮਨਿਸਟਰ ਦੇ ਖਿਲਾਫ ਸੁਪਰੀਮ ਕੋਰਟ ਜਾਂ ਹਾਈ ਕੋਰਟ ਦੇ ਵਿਚ ਪੈਂਡਿੰਗ ਹਨ ਉਹ ਉਨ੍ਹਾਂ ਰਿਟ ਪੇਟੀਸ਼ਨ ਦੇ ਉਤੇ ਸੁਣਵਾਈ ਨਹੀਂ ਕਰ ਸਕਦੀਆਂ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਜਿਸ ਗੱਲ ਦਾ ਇਹ ਜ਼ਿਕਰ ਕਰ ਰਹੇ ਹਨ ਉਸ ਬਾਰੇ ਇਨ੍ਹਾਂ ਨੂੰ ਪਤਾ ਹੀ ਨਹੀਂ ਹੈ ਕਿਉਂਕਿ ਉਹ ਇਕ ਅਲੱਗ ਅਮੈਂਡਮੈਂਟ ਸੀ।

**ਸਰਦਾਰ ਚਰਨਜੀਤ ਸਿੰਘ** : ਚੇਅਰਮੈਨ ਸਾਹਿਬ, ਮੈਂ ਖੁਦ 42ਵੀਂ ਅਮੈਂਡਮੈਂਟ ਵੇਖੀ ਹੈ। ਇਹ 42ਵੀਂ ਅਮੈਂਡਮੈਂਟ ਦੇਸ਼ ਦੇ ਹਿੱਤਾਂ ਨੂੰ ਸਾਹਮਣੇ ਰੱਖ ਕੇ ਨਹੀਂ ਲਿਆਂਦੀ ਗਈ ਸੀ ਬਲਕਿ ਪ੍ਰਾਈਮ ਮਨਿਸਟਰ ਦੀ ਪਰਸਨੈਲਿਟੀ ਨੂੰ ਬਚਾਉਣ ਦੀ ਖਾਤਰ ਕੀਤੀ ਗਈ ਸੀ, ਇਸ ਦੇ ਨਾਲ ਕਲਾਜ਼ 31-ਡੀ ਪਾਸ ਕੀਤਾ ਸੀ। ਸੰਵਿਧਾਨ ਦੇ ਆਰਟੀਕਲ 14, 19 ਅਤੇ 31 ਨੂੰ ਕਿਸ ਤਰ੍ਹਾਂ ਨਸ਼ਟ ਕੀਤਾ ਗਿਆ। ਜਿਵੇਂ ਆਰਟੀਕਲ 14 ਵਿਚ ਕਾਨੂੰਨ ਦੇ ਸਾਹਮਣੇ ਸਾਰੇ ਬਰਾਬਰ ਹਨ ਪਰ ਈਕੁਅਲ ਪਰੋਟੈਕਸ਼ਨ ਕਿਸ ਤਰ੍ਹਾਂ ਰਹਿ ਜਾਂਦੀ ਹੈ ਜਦੋਂ ਪ੍ਰਾਈਮ ਮਨਿਸਟਰ ਦੇ ਖਿਲਾਫ ਰਿਟ ਪੈਟੀਸ਼ਨ ਕਿਸੇ ਕੋਰਟ ਦੇ ਵਿਚ ਚੈਲੇਂਜ ਨਹੀਂ ਕੀਤੀ ਜਾ ਸਕਦੀ। ਬਾਕੀ ਇਨ੍ਹਾਂ ਕਾਂਗਰਸੀਆਂ ਦੀ ਨੀਅਤ ਇਹ ਸੀ ਕਿ ਉਨ੍ਹਾਂ ਤੋਂ ਇਲਾਵਾ ਜਿਹੜੀਆਂ ਦੂਸਰੀਆਂ ਪਾਰਟੀਆਂ ਹਨ ਜਿਨ੍ਹਾਂ ਤੋਂ ਇਨ੍ਹਾਂ ਨੂੰ ਖਤਰਾ ਸੀ ਔਰ ਉਹ ਇਨ੍ਹਾਂ ਨੂੰ ਪੁਲਿਟੀਕਲੀ ਕਿਸੇ ਸਮੇਂ ਡਾਊਨ ਕਰ ਸਕਦੀਆਂ ਸਨ ਉਨ੍ਹਾਂ ਨੂੰ ਐਂਟੀ-ਨੈਸ਼ਨਲ ਐਲੀਮੈਂਟ ਕਰਾਰ ਦੇ ਕੇ ਉਨ੍ਹਾਂ ਪਾਰਟੀਆਂ ਦੇ ਖਿਲਾਫ ਐਕਸ਼ਨ ਲੈ ਸਕਣ। Under Article 14 of the Constitution equality before law and equal protection to all is guaranteed. ਇਹ ਸੰਵਿਧਾਨ ਦੇ ਵਿਚ ਸਾਨੂੰ ਬੜੇ ਪਵਿੱਤਰ ਰਾਈਟਸ ਮਿਲੇ ਹੋਏ ਹਨ ਜਿਹੜੇ ਇਨ੍ਹਾਂ ਨੇ ਅਮੈਂਡਮੈਂਟ ਕਰਕੇ ਖੋਹ ਲਏ ਸਨ। ਇਸ ਤਰ੍ਹਾਂ ਇਨ੍ਹਾਂ ਕਾਂਗਰਸੀ ਭਰਾਵਾਂ ਨੇ ਸੰਵਿਧਾਨ ਵਿਚ ਤਬਦੀਲੀਆਂ ਕੀਤੀਆਂ ਇਹ 42ਵੀਂ ਅਮੈਂਡਮੈਂਟ ਦੇਸ਼ ਦੇ ਲੋਕਾਂ ਦੇ ਹਿੱਤ ਵਿਚ ਨਹੀਂ ਸੀ, ਇਹ ਸਿਰਫ ਇਨ੍ਹਾਂ ਕਾਂਗਰਸੀਆਂ ਦੇ ਹਿੱਤ ਵਿਚ ਸੀ। ਇਸ ਦੇ ਨਾਲ ਇਹ ਵੀ ਅਮੈਂਡਮੈਂਟ ਕੀਤੀ ਗਈ ਕਿ ਸੁਪਰੀਮ ਕੋਰਟ ਅਤੇ ਹਾਈ ਕੋਰਟ ਦੀ ਜੁਰਿਸਡਿਕਸ਼ਨ ਨੂੰ ਵੀ ਚੇਂਜ ਕਰ ਦਿੱਤਾ। ਇਸ ਦੇ ਰਾਹੀਂ ਹਾਈ ਕੋਰਟ ਵਿਚ ਸੈਂਟਰਲ ਐਕਟ ਦੇ ਖਿਲਾਫ ਸੁਣਵਾਈ ਨਹੀਂ ਹੋ ਸਕਦੀ ਅਤੇ ਸੁਪਰੀਮ ਕੋਰਟ ਦੇ ਵਿਚ ਸਟੇਟ ਐਕਟ ਦੇ ਖਿਲਾਫ ਸੁਣਵਾਈ ਨਹੀਂ ਹੋ ਸਕਦੀ ਬਸ਼ਰਤੇ ਕਿ ਉਸ ਸਟੇਟ ਐਕਟ ਦੇ ਵਿਚ ਸੈਂਟਰਲ ਐਕਟ ਇਨਵਾਲਵ ਹੋਵੇ ਤਾਂ ਸੁਪਰੀਮ ਕੋਰਟ ਰਿਟ ਤੇ ਸੁਣਵਾਈ ਕਰ ਸਕਦੀ ਸੀ, ਨਹੀਂ ਤਾਂ ਨਹੀਂ ਕਰ ਸਕਦੀ ਸੀ। ਪਰ ਹੁਣ ਫਿਰ ਉਸ ਤਰ੍ਹਾਂ ਕਰ ਦਿੱਤਾ ਹੈ ਜਿਸ ਤਰ੍ਹਾਂ ਪਹਿਲਾਂ ਹੁੰਦਾ ਸੀ।

ਇਸੇ ਤਰ੍ਹਾਂ ਹੈਬੀਅਸ ਕਾਰਪਸ ਦਾ ਰਾਈਟ ਸੀ ਜਿਸ ਦੇ ਰਾਹੀਂ ਹਾਈ ਕੋਰਟ ਕਿਸੇ ਬੰਦੇ ਨੂੰ ਕੋਰਟ ਵਿਚ ਪੇਸ਼ ਕਰਨ ਦੇ ਹੁਕਮ ਦੇ ਸਕਦੀ ਸੀ ਪਰ ਇਨ੍ਹਾਂ ਨੇ ਅਮੈਂਡਮੈਂਟ ਕਰਕੇ ਇਸ ਰਾਈਟ ਨੂੰ ਖਤਮ ਕਰ ਦਿੱਤਾ। (ਵਿਘਨ) ਬਾਕੀ ਜਿਹੜਾ ਇੰਟਰਪਰੇਟੇਸ਼ਨ ਆਫ ਕੰਸਟੀਚਿਊਸ਼ਨ ਦਾ ਪੁਆਇੰਟ ਸੀ ਉਸ ਦੇ ਵਿਚ ਜੇਕਰ ਸੈਂਟਰਲ ਲਾਅ ਇਨਵਾਲਵ ਹੈ ਤਾਂ ਉਸ ਦੇ ਵਿਚ ਸੁਪਰੀਮ ਕੋਰਟ ਫੈਸਲਾ ਕਰ ਸਕਦੀ ਸੀ ਨਾ ਕਿ ਹਾਈ ਕੋਰਟ ਫੈਸਲਾ ਦੇ ਸਕਦੀ ਸੀ। ਇਸ ਦੇ ਨਾਲ ਹੀ ਫੈਕਟਸ ਆਫ ਲਾਅ ਬਾਰੇ ਮਜਾਰਿਟੀ ਜੱਜਿਜ਼ ਦੀ ਜਗ੍ਹਾ 2/3 ਜੱਜਿਜ਼ ਦਾ ਫੈਸਲਾ ਕਰ ਦਿੱਤਾ ਗਿਆ ਜਦੋਂ ਕਿ ਪਹਿਲੇ ਮਜਾਰਿਟੀ ਆਫ ਜੱਜਿਜ਼ ਦਾ ਫੈਸਲਾ ਹੁੰਦਾ ਸੀ ਔਰ ਫੈਸਲਾ ਲਾਗੂ ਸਮਝਿਆ ਜਾਂਦਾ ਸੀ। ਸੁਪਰੀਮ ਕੋਰਟ ਦੇ ਜੱਜ ਕੇਵਲ ਸੈਂਟਰਲ ਐਕਟ ਨੂੰ ਵੇਖ ਸਕਦੇ ਸਨ ਔਰ ਸਟੇਟ ਐਕਟ ਨੂੰ ਹਾਈ ਕੋਰਟ ਵੇਖ ਸਕਦੀਆਂ ਸਨ, ਇਸ ਤਰ੍ਹਾਂ ਦੀਆਂ ਅਮੈਂਡਮੈਂਟਸ ਕੀਤੀਆਂ ਗਈਆਂ ਸਨ। ਇੰਟਰਪਰੇਟੇਸ਼ਨ ਆਫ ਕੰਸਟੀਚਿਊਸ਼ਨ

ਵਿਚ 7 ਜੱਜਿਜ਼ ਦੇ ਵਿਚੋਂ 2/3 ਜੱਜਿਜ਼ ਦਾ ਫੈਸਲਾ ਠੀਕ ਹੋਵੇਗਾ, ਇਸ ਤਰ੍ਹਾਂ ਦੀ ਅਮੈਂਡਮੈਂਟ ਕੀਤੀ ਗਈ ਸੀ ਜਦ ਕਿ ਪਹਿਲਾਂ ਸਿੰਪਲ ਮਜਾਰਿਟੀ ਦਾ ਫੈਸਲਾ ਹੁੰਦਾ ਸੀ। ਇਸ ਲਈ ਮੈਂ ਸਮਝਦਾ ਹਾਂ ਕਿ 42ਵੀਂ ਅਮੈਂਡਮੈਂਟ ਵਿਚ ਦੇਸ਼ ਦੇ ਹਿੱਤਾਂ ਦਾ ਖਿਆਲ ਨਹੀਂ ਰੱਖਿਆ ਗਿਆ ਬਲਕਿ ਇਕ ਪਰਸਨੈਲਿਟੀ ਦੀ ਖ਼ਾਤਰ ਇਹ ਅਮੈਂਡਮੈਂਟ ਕੀਤੀ ਗਈ ਸੀ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪ ਦਾ ਧੰਨਵਾਦ ਕਰਦਾ ਹਾਂ।

**ਸਰਦਾਰ ਕਿਰਪਾਲ ਸਿੰਘ** (ਅੰਮ੍ਰਿਤਸਰ ਦੱਖਣ) : ਚੇਅਰਮੈਨ ਸਾਹਿਬ, ਮੈਂ ਇਸ ਮਤੇ ਦੀ ਜਿਹੜਾ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਸਾਹਿਬ ਨੇ ਰੱਖਿਆ ਹੈ, ਸਪੋਰਟ ਕਰਦਾ ਹਾਂ। ਇਹ ਆਪੋਜੀਸ਼ਨ ਵਾਲੇ ਇਕ ਇਕ ਮਿੰਟ ਬਾਅਦ ਉਠ ਕੇ ਡਿਸਟਰਬ ਕਰਦੇ ਹਨ। ਜਦੋਂ ਇਹ ਕਾਲੇ ਕਾਨੂੰਨ ਬਣਾਏ ਸਨ ਤਾਂ ਇਨ੍ਹਾਂ ਨੇ ਸਿਰ ਝੁਕਾਕੇ ਉਸ ਦੀ ਪ੍ਰੋੜ੍ਹਤਾ ਕੀਤੀ ਸੀ। ਮੇਰੇ ਕੁੱਝ ਦੋਸਤਾਂ ਨੇ ਕਿਹਾ ਹੈ ਕਿ ਇਹ ਸਲਵਾਰ ਚੁੱਕਣ ਵਾਲੇ ਹਨ ਔਰ ਬੀਬੀ ਜੀ ਦੇ ਚਾਪਲੂਸੇ ਹਨ (ਵਿਘਨ) ਹਾਲੇ ਤੱਕ ਤੁਹਾਡੇ ਸਿਰ ਤੇ ਨਿਸ਼ਾਨ ਮੌਜੂਦ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਇਕ ਵਿਅਕਤੀ ਦੇ ਜਾਂ ਡੇਢ ਵਿਅਕਤੀ ਦੇ ਰਾਜ ਨੂੰ ਕਾਇਮ ਕਰਨ ਵਾਸਤੇ ਸਾਰੀਆਂ ਕੋਰਟਾਂ ਦੇ ਅਖ਼ਤਿਆਰਾਤ ਖੋਹ ਲਏ। ਉਸ ਰਾਜ ਵਿਚ ਸਾਰੇ ਗੰਦੇ ਕੰਮ ਕਰਦੇ ਰਹੇ। ਅੱਜ ਦੇਸ਼ ਦੇ ਹਾਲਾਤ ਨੂੰ ਬਹਾਲ ਕਰਨ ਵਾਸਤੇ ਕੋਰਟਾਂ ਦੇ ਅਖ਼ਤਿਆਰਾਤ ਨੂੰ ਮੁੜ ਬਹਾਲ ਕੀਤਾ ਜਾ ਰਿਹਾ ਹੈ। ਜਿਹੜੇ ਇਨ੍ਹਾਂ ਦੇ ਆਦਮੀ ਮੁੜ ਪਾਰਲੀਮੈਂਟ ਵਿਚ ਗਏ, ਉਨ੍ਹਾਂ ਨੇ ਵੀ ਇਹ ਮੰਨਿਆ ਹੈ। ਹੁਣ ਜਨਤਾ ਪਾਰਟੀ ਨੇ ਜਿਹੜੇ ਮੈਥਡ ਅਖ਼ਤਿਆਰ ਕੀਤੇ ਹਨ ਉਸ ਨਾਲ ਸਾਰੇ ਦੇਸ਼ ਦਾ ਭਲਾ ਹੋਣਾ ਹੈ। ਹੁਣ ਸਿਰਫ ਡੇਢ ਆਦਮੀ ਦੀ ਹੀ ਗੱਲ ਨਹੀਂ ਮੰਨੀ ਜਾਂਦੀ ਜਿਹੜੇ ਕਿ ਬੇਜ਼ਮੀਰ ਹੋ ਗਏ ਹਨ। ਜਿਨ੍ਹਾਂ ਦੀ ਜ਼ਮੀਰ ਬਿਲਕੁਲ ਮੁਰਦਾ ਹੋ ਚੁੱਕੀ ਸੀ, ਇਨਸਾਨੀਅਤ ਵੀ ਖ਼ਤਮ ਹੋ ਚੁਕੀ ਸੀ (ਵਿਘਨ)।

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਦੇਸ਼ ਦੇ ਲੋਕਾਂ ਨੂੰ ਬੇਜ਼ਮੀਰ ਕਿਹਾ ਹੈ। ਇਹ ਲਫਜ਼ ਐਕਸਪੰਜ ਹੋਣੇ ਚਾਹੀਦੇ ਹਨ।

(ਇਸ ਵੇਲੇ ਕਈ ਮਾਨਯੋਗ ਮੈਂਬਰ ਇਕੱਠੇ ਹੀ ਬੋਲ ਰਹੇ ਸਨ ਅਤੇ ਹਾਊਸ ਵਿਚ ਸ਼ੋਰ ਹੋਣ ਕਾਰਨ ਕੁੱਝ ਸੁਣਾਈ ਨਹੀਂ ਸੀ ਦੇ ਰਿਹਾ।)

**ਸ੍ਰੀ ਸਭਾਪਤੀ** : ਸਰਦਾਰ ਬੇਅੰਤ ਸਿੰਘ ਜੀ, ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਹਾਊਸ ਦੀ ਕਾਰਵਾਈ ਨੂੰ ਚੱਲਣ ਦਿਓ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਮੈਨੂੰ ਬੜਾ ਅਫਸੋਸ ਹੈ ਕਿ ਇਥੇ ਅਨਪਾਰਲੀਮੈਂਟਰੀ ਲਫਜ਼ ਕਹੇ ਜਾਂਦੇ ਹਨ। ਕਮ-ਸੇ-ਕਮ ਸਾਡਾ ਵੀ ਫਰਜ਼ ਬਣਦਾ ਹੈ ਅਸੀਂ ਚੁੱਪ ਕਰਕੇ ਕਿਵੇਂ ਬੈਠੇ ਰਹੀਏ ? ਬੇਜ਼ਮੀਰ ਲਫਜ਼ ਅਨਪਾਰਲੀਮੈਂਟਰੀ ਹੈ ਅਤੇ ਇਹ ਐਕਸਪੰਜ ਹੋਣਾ ਚਾਹੀਦਾ ਹੈ।

**ਸ੍ਰੀ ਸਭਾਪਤੀ** : ਇਹ ਬੇਜ਼ਮੀਰ ਲਫਜ਼ ਅਨਪਾਰਲੀਮੈਂਟਰੀ ਨਹੀਂ ਹੈ।

**ਸਰਦਾਰ ਉਮਰਾਓ ਸਿੰਘ** : ਚੇਅਰਮੈਨ ਸਾਹਿਬ, ਇਹ ਲਫਜ਼ ਵਰਤਣਾ ਕੋਈ ਸ਼ੋਭਾ ਨਹੀਂ ਦਿੰਦਾ। ਬੇਜ਼ਮੀਰ ਦੀ ਥਾਂ ਕੋਈ ਹੋਰ ਲਫਜ਼ ਵੀ ਵਰਤਿਆ ਜਾ ਸਕਦਾ ਸੀ।

**ਸਰਦਾਰ ਸਰੂਪ ਸਿੰਘ** : ** ** **

**ਸ੍ਰੀ ਸਭਾਪਤੀ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ। (ਵਿਘਨ)।

---

**Expunged as ordered by the Chair.

**ਸਰਦਾਰ ਕਿਰਪਾਲ ਸਿੰਘ** : ਜੇਕਰ ਤੁਹਾਨੂੰ ਹੀ ਕਹਿਣਾ ਜ਼ਰੂਰੀ ਹੈ ਤਾਂ ਤੁਹਾਨੂੰ ਹੀ ਕਹਿ ਦਿੰਦੇ ਹਾਂ।

(ਇਸ ਵੇਲੇ ਆਪੋਜ਼ੀਸ਼ਨ ਵੱਲੋਂ ਕਈ ਮਾਨਯੋਗ ਮੈਂਬਰ ਬੈਠੇ ਬੈਠੇ ਕੁੱਝ ਬੋਲ ਰਹੇ ਸਨ)

## WALK-OUT·

**ਸਰਦਾਰ ਬੇਅੰਤ ਸਿੰਘ** : ਚੇਅਰਮੈਨ ਸਾਹਿਬ, ਇਨ੍ਹਾਂ ਨੇ ਇਸ ਦੇਸ਼ ਦੇ ਲੋਕਾਂ ਨੂੰ ਬੇਜ਼ਮੀਰ ਕਿਹਾ ਹੈ। ਸਾਨੂੰ ਬੇਜ਼ਮੀਰ ਨਹੀਂ ਕਿਹਾ। ਦੇਸ਼ ਦੇ ਲੋਕ, ਚੇਅਰਮੈਨ ਸਾਹਿਬ, ਬੇਜ਼ਮੀਰ ਨਹੀਂ ਹਨ। ਇਹ ਲਫ਼ਜ਼ ਐਕਸਪੰਜ ਹੋਣੇ ਚਾਹੀਦੇ ਸਨ। ਕਿਉਂਕਿ ਇਹ ਲਫ਼ਜ਼ ਐਕਸਪੰਜ ਨਹੀਂ ਕੀਤੇ ਗਏ, ਇਸ ਕਰਕੇ ਸਾਡੀ ਪਾਰਟੀ ਪਰੋਟੈਸਟ ਦੇ ਤੌਰ ਤੇ ਵਾਕ ਆਊਟ ਕਰਦੀ ਹੈ।

(ਇਸ ਵੇਲੇ ਕਾਂਗਰਸ (ਆਈ) ਪਾਰਟੀ ਦੇ ਸਾਰੇ ਮੈਂਬਰ ਸਾਹਿਬਾਨ ਜਿਹੜੇ ਕਿ ਹਾਊਸ ਵਿਚ ਹਾਜ਼ਰ ਸਨ, ਵਾਕ ਆਊਟ ਕਰ ਗਏ)।

## RESOLUTION UNDER ARTICLE 368 OF THE CONSTITUTION
(*Resumption of Discussion*)

**ਸਰਦਾਰ ਕਿਰਪਾਲ ਸਿੰਘ** : ਚੇਅਰਮੈਨ ਸਾਹਿਬ, ਜਿਨ੍ਹਾਂ ਨੇ ਕਾਲੇ ਕਾਨੂੰਨ ਨੂੰ ਸਪੋਰਟ ਕੀਤਾ ਸੀ ਹੁਣ ਇਨ੍ਹਾਂ ਦੀ ਜੁਰੱਅਤ ਨਹੀਂ ਹੈ ਕਿ ਉਹ ਹਾਊਸ ਦੇ ਵਿਚ ਬੈਠ ਕੇ ਸੁਣ ਸਕਣ। ਮੈਂ ਤਾਂ ਇਨ੍ਹਾਂ ਨੂੰ ਬੇਜ਼ਮੀਰ ਹੀ ਕਹਾਂਗਾ ਅਤੇ ਇਹ ਸਰਟੀਫਿਕੇਟ ਹੀ ਦੇ ਸਕਦਾ ਹਾਂ ਕਿ ਇਨ੍ਹਾਂ ਦੀ ਉਸ ਵੇਲੇ ਕੋਈ ਜ਼ਮੀਰ ਨਹੀਂ ਸੀ। (ਤਾੜੀਆਂ) ਮੈਂ ਕਹਾਂਗਾ ਕਿ ਦੇਸ਼ ਉਨ੍ਹਾਂ ਲੋਕਾਂ ਦਾ, ਜਿਨ੍ਹਾਂ ਨੇ ਦੇਸ਼ ਨੂੰ ਬੇਜ਼ਮੀਰ ਬਣਾਇਆ ਹੈ, ਦਾ ਹਮੇਸ਼ਾ ਰਿਣੀ ਰਹੇਗਾ। ਉਨ੍ਹਾਂ ਨੇ ਗਰੂਰ ਦਾ ਸਿਰ ਨੀਵਾਂ ਕੀਤਾ ਹੈ।

ਜਿਨ ਬੁਤੋਂ ਮੇਂ ਹੋ ਜਾਤਾ ਹੈ ਅੰਦਾਜ਼ੇ ਖੁਦਾਈ ਪੈਦਾ,
ਹਮਨੇ ਦੇਖਾ ਹੈ ਕਿ ਵੁਹ ਬੁਤ ਤੋੜ ਦੀਏ ਜਾਤੇ ਹੈਂ।

ਇਹ ਸਾਰੇ ਬੁਤ ਮਗਰੂਰੇ ਹੋਏ ਸਨ। ਅੱਜ ਇਹ ਲੋਕ ਜਿਹੜੇ ਹਾਊਸ ਵਿਚ ਬੈਠੇ ਹਨ ਜੇਕਰ ਉਹ ਕਾਲੇ ਕਾਨੂੰਨ ਹੁੰਦੇ ਤਾਂ ਇਹ ਸਾਰੇ ਜੇਲ੍ਹਾਂ ਅੰਦਰ ਹੁੰਦੇ। ਜਨਤਾ ਪਾਰਟੀ ਨੇ ਕਾਲੇ ਕਾਨੂੰਨ ਬਦਲੇ ਹਨ ਨਹੀਂ ਤਾਂ ਇਹ (ਆਪੋਜ਼ੀਸ਼ਨ ਵੱਲ ਇਸ਼ਾਰਾ ਕਰਕੇ) ਜੇਲ੍ਹਾਂ ਦੀਆਂ ਕੋਠੀਆਂ ਅੰਦਰ ਹੁੰਦੇ ਬਲਕਿ ਇਨ੍ਹਾਂ ਨੂੰ ਤਾਂ ਜਨਤਾ ਪਾਰਟੀ ਦਾ ਮਸ਼ਕੂਰ ਹੋਣਾ ਚਾਹੀਦਾ ਹੈ। ਜਿਹੜੇ ਕੁੱਝ ਕੁ ਇਨ੍ਹਾਂ ਦੇ ਬੰਦੇ ਪਾਰਲੀਮੈਂਟ ਵਿਚ ਗਏ ਹਨ, ਉਨ੍ਹਾਂ ਨੇ ਵੀ ਮੰਨਿਆ ਹੈ ਅਤੇ ਉਨ੍ਹਾਂ ਲੋਕਾਂ ਨੇ ਸਾਡੀ ਸਪੋਰਟ ਕੀਤੀ ਹੈ। ਇਹ ਖੁਸ਼ੀ ਦੀ ਗੱਲ ਹੈ। ਮੈਂ ਜ਼ਿਆਦਾ ਕੁੱਝ ਨਹੀਂ ਕਹਿਣਾ ਚਾਹੁੰਦਾ। ਇਹ ਜਿਹੜੀ ਅਮੈਂਡਮੈਂਟ ਹਾਊਸ ਵਿਚ ਪੇਸ਼ ਕੀਤੀ ਗਈ ਹੈ ਇਸ ਬਾਰੇ ਹਾਊਸ ਦੀ ਪ੍ਰਵਾਨਗੀ ਵਾਸਤੇ ਕੋਈ ਲੰਬੀ ਚੌੜੀ ਬਹਿਸ ਦੀ ਜਰੂਰਤ ਨਹੀਂ ਹੈ ਅੱਜ ਇਹ ਕਾਂਗਰਸੀ ਆਪਣੇ ਕੰਨਾਂ ਨਾਲ ਨਹੀਂ ਸੁਣਨਾ ਚਾਹੁੰਦੇ। ਇਹ ਲੋਕਾਂ ਸਾਹਮਣੇ ਨਹੀਂ ਆਉਣਾ ਚਾਹੁੰਦੇ। ਜਿੰਨਾਂ ਚਿਰ ਇਨ੍ਹਾਂ ਦਾ ਰਾਜ ਰਿਹਾ ਇਹ ਆਪਣੀਆਂ ਗਲਤੀਆਂ, ਕਮਜ਼ੋਰੀਆਂ ਤੇ ਕੁਰੱਪਸ਼ਨਾਂ ਨੂੰ ਢੱਕਣ ਵਾਸਤੇ ਕਦੇ ਕਦੇ ਕੋਈ ਪ੍ਰੋਗਰੈਸਿਵ ਨਾਹਰਾ ਦੇ ਦਿੰਦੇ ਰਹੇ ਪਰ ਦੁਨੀਆ ਇਹ ਜਾਣਦੀ ਹੈ ਕਿ ਪ੍ਰੋਗਰੈਸਿਵ ਨਾਹਰਿਆਂ ਦੀ ਅਸੀਂ ਸਪੋਰਟ ਕਰਦੇ ਰਹੇ ਹਾਂ ਭਾਵੇਂ ਉਹ ਬੈਂਕ ਨੈਸ਼ਨੇਲਾਈਜ਼ੇਸ਼ਨ ਦਾ ਹੋਵੇ ਜਾਂ ਰਾਜਿਆਂ ਦੇ ਪ੍ਰੀਵੀ ਪਰਸਿਜ਼ ਬੰਦ ਕਰਨ ਦਾ। ਜਦੋਂ ਪ੍ਰੀਵੀ ਪਰਸਿਜ਼ ਬੰਦ ਕਰਨ ਦਾ ਫੈਸਲਾ ਹੋਇਆ ਅਸੀਂ ਉਸ ਵੇਲੇ ਕਿਹਾ ਸੀ ਕਿ ਰਾਜਿਆਂ ਨੂੰ ਕੰਪੈਨਸੇਟ ਕਰਨ ਦਾ ਕੋਈ ਹੱਕ ਨਹੀਂ ਹੈ ਪਰ ਇਨ੍ਹਾਂ ਨੇ ਉਨ੍ਹਾਂ ਨੂੰ ਕੰਪੈਨਸੇਟ ਕੀਤਾ। ਜਦੋਂ ਫਿਰ ਇਨ੍ਹਾਂ ਦੀ ਸ਼ਾਖ ਗਿਰਨ ਲਗੀ ਤਾਂ ਫਿਰ ਇਨ੍ਹਾਂ ਨੇ ਗਰੀਬ

ਹਟਾਓ ਦਾ ਨਾਅਰਾ ਲਗਾ ਦਿੱਤਾ, ਇਸ ਫਰੇਬ ਨਾਲ ਕੁੱਝ ਚਿਰ ਨਿਕਲ ਗਿਆ। ਪਰ ਕੁੱਝ ਸਮੇਂ ਬਾਅਦ ਫਿਰ ਜਦ ਇਨ੍ਹਾਂ ਨੇ ਦੇਖਿਆ ਕਿ ਰਾਜ ਕਰਨਾ ਔਖਾ ਹੋ ਗਿਆ ਹੈ ਤਾਂ ਫਿਰ ਇਨ੍ਹਾਂ ਨੇ ਗੰਦੇ ਕਾਨੂੰਨ ਬਣਾਉਣੇ ਸ਼ੁਰੂ ਕਰ ਦਿੱਤੇ। ਉਹ ਕਾਨੂੰਨ ਹੁਣ ਹਟ ਰਹੇ ਹਨ ਔਰ ਲੋਕਾਂ ਨੂੰ ਆਜ਼ਾਦੀ ਮਿਲ ਰਹੀ ਹੈ। ਇਸ ਚੀਜ਼ ਦਾ ਕਰੈਡਿਟ ਸੈਂਟਰ ਦੀ ਜਨਤਾ ਸਰਕਾਰ ਨੂੰ ਔਰ ਇਥੋਂ ਦੀ ਜਨਤਾ-ਅਕਾਲੀ ਸਰਕਾਰ ਨੂੰ ਜਾਂਦਾ ਹੈ। ਮੈਨੂੰ ਆਸ ਹੈ ਕਿ ਇਸ ਚੀਜ਼ ਨੂੰ ਪਾਸ ਕਰਾਉਣ ਵਿਚ ਕੋਈ ਪਾਰਟੀ ਵੀ ਪਿਛੇ ਨਹੀਂ ਰਹੇਗੀ ਔਰ ਸਾਰੀਆਂ ਪਾਰਟੀਆਂ ਇਸ ਦੀ ਹਮਾਇਤ ਕਰਨਗੀਆਂ। ਐਨਾ ਕਹਿੰਦਾ ਹੋਇਆ ਮੈਂ ਇਸ ਦੀ ਤਾਈਦ ਕਰਦਾ ਹੋਇਆ ਆਪਣੀ ਸੀਟ ਲੈਂਦਾ ਹਾਂ।

**ਸਰਦਾਰ ਦਲੀਪ ਸਿੰਘ ਪਾਂਧੀ** (ਅਮਲੋਹ, ਐਸ. ਸੀ.): ਚੇਅਰਮੈਨ ਸਾਹਿਬ, ਮੈਂ ਦਿਲੀ ਦੀ ਸਰਕਾਰ ਨੂੰ ਇਸ ਗੱਲ ਲਈ ਮੁਬਾਰਕਬਾਦ ਦਿੰਦਾ ਹਾਂ ਜਿਨ੍ਹਾਂ ਨੇ ਉਸ ਕਾਲੇ ਕਾਨੂੰਨ ਨੂੰ 44ਵੀਂ ਅਮੈਂਡਮੈਂਟ ਪਾਸ ਕਰਕੇ ਸਾਰੇ ਹਿੰਦੁਸਤਾਨ ਨੂੰ, ਇਥੋਂ ਦੇ ਲੋਕਾਂ ਨੂੰ ਜਿਨ੍ਹਾਂ ਨੂੰ ਕਿ ਪਹਿਲਾਂ ਜੇਲ੍ਹਾਂ ਵਿਚ ਬੰਦ ਕਰ ਦਿੱਤਾ ਜਾਂਦਾ ਸੀ, ਕਿਸੇ ਨੂੰ ਕੋਈ ਚੀਜ਼ ਲਿਖਣ ਦੀ ਆਜ਼ਾਦੀ ਨਹੀਂ ਸੀ, ਕਿਸੇ ਜੱਜ ਨੂੰ ਡਾਈਸੈਂਟਿੰਗ ਜੱਜਮੈਂਟ ਦੇਣ ਦੀ ਆਜ਼ਾਦੀ ਨਹੀਂ ਸੀ, ਇਹ ਅਮੈਂਡਮੈਂਟ 44ਵੀਂ ਪਾਸ ਕਰਕੇ ਉਨ੍ਹਾਂ ਸਾਰਿਆਂ ਨੂੰ ਉਸ ਪਹਿਲੇ ਕਾਲੇ ਕਾਨੂੰਨ ਤੋਂ ਛੁਟਕਾਰਾ ਦਿਵਾਇਆ ਹੈ। ਜੇ ਕੋਈ ਜੱਜ ਡਾਈ-ਸੈਂਟਿੰਗ ਜਜਮੈਂਟ ਦੇ ਦਿੰਦਾ ਸੀ ਜਾਂ ਤਾਂ ਉਸ ਨੂੰ ਤਬਦੀਲ ਕਰ ਦਿੱਤਾ ਜਾਂਦਾ ਸੀ ਔਰ ਜਾਂ ਉਸ ਦੀ ਡਿਮੋਸ਼ਨ ਕਰ ਦਿੱਤੀ ਜਾਂਦੀ ਸੀ। ਉਸ ਵੇਲੇ ਕਿਸੇ ਨੂੰ ਬੋਲਣ ਦੀ ਸ਼ਕਤੀ ਨਹੀਂ ਸੀ। ਬੀ. ਬੀ. ਸੀ. ਨੇ ਅਤੇ ਹੋਰ ਜਿੰਨੇ ਵੀ ਬਾਹਰਲੇ ਮੁਲਕਾਂ ਦੇ ਪ੍ਰੈਸ ਸੀ ਉਨ੍ਹਾਂ ਨੇ ਉਸ ਕਾਲੇ ਕਾਨੂੰਨ ਨੂੰ ਬੁਰਾ ਕਿਹਾ ਇਸ ਗੱਲ ਦੀ ਖੁਸ਼ੀ ਹੈ ਕਿ ਹਿੰਦੁਸਤਾਨ ਦੀ ਜਨਤਾ ਦੀ ਪੁਕਾਰ ਸੁਣੀ ਗਈ ਔਰ ਉਨ੍ਹਾਂ ਨੇ ਨਵਾਂ ਰਾਜ ਲਿਆਂਦਾ ਔਰ ਨਵੀਂ ਸਲਤਨਤ ਪੈਦਾ ਕੀਤੀ। ਕਾਲੇ ਕਾਨੂੰਨ ਬਣਾਉਣ ਵਾਲਿਆਂ ਨੂੰ ਖਤਮ ਕਰ ਦਿੱਤਾ ਗਿਆ। ਇਸ ਲਈ ਮੈਂ ਪੰਜਾਬ ਦੇ ਲੋਕਾਂ ਨੂੰ ਔਰ ਹਿੰਦੁਸਤਾਨ ਦੇ ਲੋਕਾਂ ਨੂੰ ਮੁਬਾਰਕ-ਬਾਦ ਦਿੰਦਾ ਹਾਂ। ਇਹ ਜਿਹੜੀ ਸੰਵਿਧਾਨ ਦਾ 368 ਆਰਟੀਕਲ ਹੈ, ਜਿਹੜਾ ਹਿੰਦੁਸਤਾਨ ਦਾ ਵਿਧਾਨ ਹੈ ਜਿਸ ਦੇ ਮੁਤਾਬਿਕ ਸਾਰਾ ਹਿੰਦੁਸਤਾਨ ਚਲ ਰਿਹਾ ਹੈ ਔਰ ਜਿਹੜਾ ਕਿ ਡਾਕਟਰ ਅੰਬੇਦਕਰ ਨੇ ਬਣਾਇਆ, ਇਹ ਕੰਸਟੀਚਿਊਸ਼ਨ ਦਾ ਬੇਸਿਕ ਸਟ੍ਰਕਚਰ ਹੈ, ਬੇਸਿਕ ਲਾਅ ਹੈ ਜਿਸ ਨਾਲ ਕਿ ਹਿੰਦੁ-ਸਤਾਨ ਦਾ ਦਿਲ ਧੜਕਦਾ ਹੈ, ਉਹ ਬਦਲਿਆ ਨਹੀਂ ਜਾ ਸਕਦਾ। ਗੋਲਕ ਨਾਥ ਦਾ ਕੇਸ ਹੈ। ਚੇਅਰਮੈਨ ਸਾਹਿਬ, ਤੁਸੀਂ ਲਾਇਰ ਹੋ। ਸੁਪਰੀਮ ਕੋਰਟ ਦਾ ਫੈਸਲਾ ਲਾਅ ਆਫ ਦੀ ਲੈਂਡ ਹੈ। ਹਾਈ ਕੋਰਟ ਦਾ ਫੈਸਲਾ ਲਾਅ ਆਫ ਦੀ ਲੈਂਡ ਹੈ। ਲੇਕਿਨ ਜੋ ਲੋਕ ਉਸ ਵੇਲੇ ਦਿੱਲੀ ਵਿਚ ਬੈਠੇ ਸੀ ਉਨ੍ਹਾਂ ਨੇ ਇਸ ਗੱਲ ਦੀ ਪਰਵਾਹ ਨਹੀਂ ਕੀਤੀ। ਔਰ ਕਲਮ ਦੀ ਇਕ ਨੋਕ ਨਾਲ ਉਨ੍ਹਾਂ ਨੇ ਉਸ ਦੀਆਂ ਧਜੀਆਂ ਉੜਾ ਦਿੱਤੀਆਂ। ਸਿਰਫ ਸੰਜੇ ਗਾਂਧੀ ਨੂੰ ਪ੍ਰਾਈਮ ਮਨਿਸਟਰ ਬਣਾਉਣ ਲਈ ਇਹ ਸਭ ਕੁਝ ਕੀਤਾ ਗਿਆ। ਪੰਜਾਬ ਵਿਚ ਕਿਸ ਤਰ੍ਹਾਂ ਨਾਲ ਸੰਜੇ ਗਾਂਧੀ ਨੂੰ ਲਿਆਂਦਾ ਗਿਆ (ਵਿਘਨ) ਵੀ. ਆਈ. ਪੀ. ਦਾ ਮਤਲਬ ਹੈ ਵੈਰੀ ਇਮਪਾਰਟੈਂਟ ਪਰਸਨ। ਪਰ ਇਨ੍ਹਾਂ ਨੇ ਇੱਕ 'ਵੀ' ਹੋਰ ਲਗਾ ਕੇ ਉਸ ਨੂੰ ਵੀ. ਵੀ. ਆਈ. ਪੀ. ਬਣਾ ਦਿੱਤਾ। ਉਸ ਦੀ ਪੰਜਾਬ ਵਿਚ ਆਮਦ ਤੇ ਐਨਾ ਪੈਸਾ ਜ਼ਾਇਆ ਕੀਤਾ ਕਿ ਉਸ ਬਾਰੇ ਪਹਿਲਾਂ ਕੋਈ ਮਿਸਾਲ ਨਹੀਂ ਮਿਲਦੀ ਹੈ। ਉਸ ਕਾਲੇ ਕਾਨੂੰਨ ਦੇ ਤਹਿਤ ਕਈ ਫੜੇ ਗਏ, ਕਈ ਜੇਲ੍ਹਾਂ ਵਿਚ ਦਿੱਤੇ ਗਏ। ਇਹ ਉਸ ਕਾਲੇ ਕਾਨੂੰਨ ਦੀ ਬਰਕਤ ਸੀ। ਮੈਂ ਅਰਜ਼ ਕਰਨਾ ਚਾਹੁੰਦਾ ਹਾਂ ਕਿ ਸਭ ਤੋਂ ਭੈੜੀ ਗਲ ਸੀ ਕਿ 31-ਡੀ ਕਲਾਜ਼ ਪਾਈ ਗਈ ਜਿਸ ਅਨੁਸਾਰ ਜਿਸ ਨੂੰ ਮਰਜ਼ੀ ਫੜ ਕੇ ਅੰਦਰ ਦਿੱਤਾ ਜਾਂਦਾ ਸੀ। ਕਿਸੇ ਨੂੰ ਰਾਈਟ ਨਹੀਂ ਸੀ ਕਿ ਉਹ ਹਾਈ ਕੋਰਟ ਵਿਚ ਜਾਂ ਸੁਪਰੀਮ ਕੋਰਟ ਵਿਚ ਉਸ ਦੇ ਖ਼ਿਲਾਫ਼ ਜਾ ਸਕੇ। ਆਰਟੀਕਲ 19 ਤਹਿਤ ਹਰ ਆਦਮੀ ਨੂੰ ਬੋਲਣ ਦੀ ਆਜ਼ਾਦੀ ਸੀ, ਹਰ ਕੋਈ ਪੀਸਫੁਲ ਡਿਮੋਨਸਟਰੇਸ਼ਨ ਕਰ

ਸਰਦਾਰ ਦਲੀਪ ਸਿੰਘ ਪਾਂਧੀ]

ਸਕਦਾ ਸੀ ਪਰ ਇਨ੍ਹਾਂ ਨੇ ਕਲਾਜ਼-31 ਡੀ ਪਾ ਕੇ ਕਰਬ ਲਗਾ ਦਿੱਤੀ ਕਿ ਕੋਈ ਬੋਲ ਨਹੀਂ ਸਕਦਾ ਜੇ ਕੁਲਦੀਪ ਨਈਅਰ ਵਰਗਾ ਕੁੱਝ ਬੇਇਨਸਾਫੀਆਂ ਦੇ ਖ਼ਿਲਾਫ਼ ਬੋਲਿਆ ਤਾਂ ਉਸ ਨੂੰ ਜੇਲ੍ਹ ਵਿਚ ਦੇ ਦਿੱਤਾ ਗਿਆ। ਤੀਹ ਹਜ਼ਾਰੀ, ਦਿੱਲੀ ਵਿਚ ਰੀ-ਮੌਡਲਿੰਗ ਹੋ ਰਹੀ ਸੀ। ਉਸ ਬਾਰੇ ਜੇ ਇਹ ਵਕੀਲ ਸਾਹਿਬ ਕੁੱਝ ਬੋਲੇ ਤਾਂ ਜੇਲ੍ਹ ਅੰਦਰ ਦੇ ਦਿੱਤੇ ਗਏ। ਆਰਟੀਕਲਜ਼ 19, 14 ਔਰ 13 ਵਾਲਾ ਚੈਪਟਰ ਸਕਰੈਚ ਕਰ ਦਿੱਤਾ ਗਿਆ। ਔਰ ਇਸ ਤਰਾਂ ਕਰਕੇ ਇੰਦਰਾ ਨੂੰ ਫੁਲ ਪਾਵਰਜ਼ ਦਿੱਤੀਆਂ ਗਈਆਂ। ਇਸ ਗੱਲ ਬਾਰੇ ਸਾਰੇ ਮੁਲਕ ਵਿਚ ਹਾਹਾਕਾਰ ਮੱਚ ਗਈ। ਔਰ ਉਨ੍ਹਾਂ ਨੇ ਠੀਕ ਫੈਸਲਾ ਦਿੱਤਾ ਔਰ ਇੰਦਰਾ ਨੂੰ ਹੀ ਸਕਰੈਪ ਕਰ ਦਿੱਤਾ। ਗੌਰਮਿੰਟ ਵਿਚ ਚੇਂਜ ਲਿਆਂਦੀ। ਜਿਸ ਨੇ ਉਹ ਕਾਲੇ ਕਾਨੂੰਨ ਨੂੰ ਬਦਲਣ ਵਾਸਤੇ 44ਵੀਂ ਅਮੈਂਡਮੈਂਟ ਲਿਆਂਦੀ ਸੀ। ਇਸ 44ਵੀਂ ਅਮੈਂਡਮੈਂਟ ਦੀ ਹੁਣ ਅੱਜ ਅਸੀਂ ਰੈਟੀਫਿਕੇਸ਼ਨ ਕਰ ਰਹੇ ਹਾਂ। ਮੈਂ ਕਾਫੀ ਕੁੱਝ ਬੋਲਣਾ ਚਾਹੁੰਦਾ ਹਾਂ ਪਰ ਸਮਾਂ ਸ਼ਾਇਦ ਜ਼ਿਆਦਾ ਨਾ ਮਿਲੇ। ਆਰਟੀਕਲ 46 ਤਹਿਤ ਸਹੂਲਤਾਂ ਦੇਣੀਆਂ ਚਾਹੀਦੀਆਂ ਹਨ। ਕੰਸਟੀਚਿਊਸ਼ਨ ਵਿਚ ਪਰੋਵੀਜ਼ਨ ਹੈ ਕਿ ਫਰੀ ਐਜੂਕੇਸ਼ਨ ਦੇਣੀ ਹੈ, ਗਰੀਬਾਂ ਨੂੰ ਸਹੂਲਤਾਂ ਦੇਣੀਆਂ ਹਨ ਔਰ ਪਛੜੇ ਵਰਗ ਨੂੰ ਸਹੂਲਤਾਂ ਦੇਣੀਆਂ ਹਨ। ਡਾਕਟਰ ਅੰਬੇਦਕਰ ਵਰਗਿਆਂ ਨੂੰ ਇਨ੍ਹਾਂ ਨੇ ਐਕਸਪਲਾਇਟ ਕਰਨ ਤੋਂ ਸੰਕੋਚ ਨਹੀਂ ਕੀਤੀ। ਅਸੀਂ ਸਾਊਥ ਵਿਚ ਜਾ ਕੇ ਆਏ ਹਾਂ ਉਥੇ ਬੜਾ ਬੁਰਾ ਹਾਲ ਹੈ। ਇਹ ਕਲਾਜ਼ 31-ਡੀ ਪਾਈ ਗਈ ਜੋ ਕਿ ਬੜੀ ਖ਼ਤਰਨਾਕ ਸੀ ਅਤੇ ਜਿਸ ਨੂੰ ਮਰਜ਼ੀ ਪਕੜ ਕੇ ਜੇਲ੍ਹ ਅੰਦਰ ਦੇ ਦਿੱਤਾ ਜਾਂਦਾ ਸ਼ੀ। ਡੀ. ਆਈ. ਆਰ. ਔਰ ਮੀਸਾ ਦਾ ਮਤਲਬ ਸੀ ਕਿ ਜਿਸ ਨੂੰ ਮਰਜ਼ੀ ਪਕੜ ਕੇ ਜੇਲ੍ਹ ਵਿਚ ਦੇ ਦਿੱਤਾ ਜਾਂਦਾ ਸੀ ਔਰ ਉਸ ਲਈ ਕੋਈ ਸੁਣਵਾਈ ਨਹੀਂ ਸੀ। ਲਾਅ ਆਫ ਜੰਗਲ ਸੀ। ਉਸ ਚੀਜ਼ ਨੂੰ ਹੁਣ ਨਵੀਂ ਅਮੈਂਡਮੈਂਟ ਨੇ ਖਤਮ ਕੀਤਾ ਹੈ। ਲੋਕਾਂ ਨੂੰ ਆਜ਼ਾਦੀ ਮਿਲੀ ਹੈ ਔਰ ਅੱਜ ਹਿੰਦੁਸਤਾਨ ਆਜ਼ਾਦ ਹੈ।

ਕਲਾਜ਼ 32-ਏ ਲਗਾ ਕੇ ਸੁਪਰੀਮ ਕੋਰਟ ਔਰ ਹਾਈ ਕੋਰਟ ਨੂੰ ਜੋ ਪਹਿਲਾਂ ਰਾਈਟਸ ਸਨ ਉਹ ਖੋਹੇ ਗਏ। ਇਸ ਮੁਤਾਬਿਕ ਜੇ ਕੋਈ ਗਲ ਸੈਂਟਰ ਪਾਸ ਕਰ ਦੇਵੇ ਤਾਂ ਉਸ ਨੂੰ ਹਾਈ ਕੋਰਟ ਟੱਚ ਨਹੀਂ ਕਰ ਸਕਦੀ ਹੈ। ਡੈਮੋਕ੍ਰੇਸੀ ਵਿਚ ਲੋਕਾਂ ਦੀ ਓਪੀਨੀਅਨ ਹੋਣੀ ਚਾਹੀਦੀ ਹੈ। ਇੱਕ ਮਜਾਰਿਟੀ ਪਾਰਟੀ ਜੋ ਮਰਜ਼ੀ ਕਾਨੂੰਨ ਪਾਸ ਕਰ ਦੇਵੇ ਕਿਸੇ ਦੀ ਗੱਲ ਨਾ ਸੁਣੀ ਜਾਵੇ, ਚਾਹੇ ਕੋਈ ਮਰ ਜਾਵੇ, ਐਸੇ ਹਾਲਾਤ ਇਨ੍ਹਾਂ ਨੇ ਉਸ ਵੇਲੇ ਪੈਦਾ ਕਰ ਦਿੱਤੇ ਸਨ ਜਿਸ ਨਾਲ ਕਿ ਇੰਦਰਾ ਹੀ ਪਰਧਾਨ ਮੰਤਰੀ ਬਣੀ ਰਹੇ। ਐਸੇ ਹਾਲਾਤ ਉਸ ਵੇਲੇ ਪੈਦਾ ਕਰ ਦਿੱਤੇ ਗਏ ਸਨ। (ਵਿਘਨ)

**ਸਰਦਾਰ ਦਰਸ਼ਨ ਸਿੰਘ ਕੇ. ਪੀ. :** ** ** **

**ਸ੍ਰੀ ਸਭਾਪਤੀ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਆਰਟੀਕਲ 144 (ਏ) ਇਹ ਸੀ ਕਿ ਕਿਸੇ ਬੈਂਚ ਨੇ ਫੈਸਲਾ ਕਰਨਾ ਹੈ ਤਾਂ ਉਸ ਦੇ ਘੱਟੋ ਘੱਟ 7 ਜੱਜ ਹੋਣੇ ਚਾਹੀਦੇ ਹਨ ਅਤੇ ਉਹ 2/3 ਦੀ ਮਜਾਰਿਟੀ ਨਾਲ ਫੈਸਲਾ ਹੋਣਾ ਚਾਹੀਦਾ ਹੈ। ਉਹ ਵੀ 7 ਜਜਿਜ਼ ਉਨ੍ਹਾਂ ਦੀ ਮਰਜ਼ੀ ਦੇ ਹੋਣਗੇ। ਜੇਕਰ ਕੋਈ ਇਧਰ ਉਧਰ ਫੈਸਲਾ ਕਰ ਦੇਵੇ ਤਾਂ ਉਹ ਵਿਚਾਰਾ ਮਾਰਿਆ ਗਿਆ। ਤੁਹਾਨੂੰ ਪਤਾ ਹੈ ਕਿ ਸੁਪਰ-ਸੈਸ਼ਨ ਹੋਈ। ਜਿਹੜੇ ਸੀਨੀਅਰ ਜੱਜ ਸਨ, ਜਿਹੜੇ ਨੇਕ ਜੱਜ ਸਨ, ਜਿਨ੍ਹਾਂ ਨੇ ਇੰਡੀਪੈਂਡੈਂਟ ਜੱਜਮੈਂਟ ਦੇਣੀ ਸੀ ਉਨ੍ਹਾਂ ਦੀ ਥਾਂ ਆਪਣੇ ਬੰਦੇ ਲਗਾ ਦਿੱਤੇ ਗਏ। ਇਸ ਗੱਲ ਨੂੰ ਸਾਰੇ ਜੁਡੀਸ਼ਲ ਲੋਕਾਂ ਨੇ ਬੁਰਾ ਸਮਝਿਆ। ਚੀਫ ਜਸਟਿਸ ਦੀ ਨਿਯੁਕਤੀ ਵੇਲੇ ਸੀਨੀਅਰ ਮੋਸਟ ਜੱਜ ਨੂੰ ਸੁਪਰਸੀਡ ਕਰਕੇ ਜੂਨੀਅਰ ਜੱਜ ਨੂੰ ਚੀਫ ਜਸਟਿਸ ਲਗਾ ਦਿੱਤਾ ਗਿਆ। ਇਕ ਨਵਾਂ ਹੀ ਪਰੈਸੀਡੈਂਟ ਕਾਇਮ ਕੀਤਾ

**Expunged as ordered by the Chairman.

ਗਿਆ। ਇਹ ਚਾਹੁੰਦੇ ਸੀ ਕਿ ਕੁਮਿਟਿਡ ਜੁਡੀਸ਼ਰੀ ਹੋਵੇ। ਕੁਮਿਟਿਡ ਦਾ ਮਤਲਬ ਹੈ ਕਿ ਜੋ ਪਰਧਾਨ ਮੰਤਰੀ ਚਾਹੁੰਣ ਉਸੇ ਕਿਸਮ ਦਾ ਫੈਸਲਾ ਹੋਵੇ। ਉਹ ਚਾਹੁੰਦੇ ਸੀ ਕਿ ਜੋ ਵੀ ਐਗਜ਼ੈਕਟਿਵ ਫੈਸਲਾ ਕਰੇ, ਜੋ ਪ੍ਰਾਈਮ ਮਨਿਸਟਰ ਕਹੇ ਉਸ ਕਿਸਮ ਦਾ ਫੈਸਲਾ ਹੋਣਾ ਚਾਹੀਦਾ ਹੈ। ਪਰ ਜੇ ਕਿਸੇ ਨੇ ਇਨ੍ਹਾਂ ਦੇ ਖਿਲਾਫ਼ ਕਹਿ ਦਿੱਤਾ ਤਾਂ ਉਸ ਨੂੰ ਸੀ. ਆਈ. ਏ. ਦਾ ਏਜੰਟ ਕਿਹਾ ਗਿਆ ਜਾਂ ਕੰਟੈਪਟ ਆਫ਼ ਕੋਰਟ ਕਿਹਾ ਗਿਆ। ਕੋਰਟ ਜਿਸ ਨੂੰ ਰੱਬ ਦਾ ਹੁਕਮ ਕਿਹਾ ਜਾਂਦਾ ਸੀ ਅਤੇ ਜਿਸ ਦੀ ਨਿਗਾਹ ਵਿਚ ਸਭ ਬਰਾਬਰ ਹਨ ਉਸ ਨੂੰ ਖ਼ਰਾਬ ਕੀਤਾ ਗਿਆ ਅਤੇ ਪੀਪਲਜ਼ ਰੀਪਰੀਜ਼ੈਂਟੇਸ਼ਨ ਐਕਟ ਬਦਲ ਦਿੱਤਾ ਗਿਆ। ਇਨ੍ਹਾਂ ਨੇ ਇਹ ਕਰ ਦਿਤਾ ਕਿ ਪ੍ਰਧਾਨ ਮੰਤਰੀ ਹੋਵੇ, ਰਾਸ਼ਟਰਪਤੀ ਹੋਵੇ ਚਾਹੇ ਕੋਈ ਸਪੀਕਰ ਹੋਵੇ ਉਹ ਜੁਡੀਸ਼ਰੀ ਦੇ ਅਧੀਨ ਨਹੀਂ ਹੋ ਸਕਦਾ। ਪ੍ਰਧਾਨ ਮੰਤਰੀ, ਰਾਸ਼ਟਰਪਤੀ ਆਦਿ ਜੋ ਮਰਜ਼ੀ ਕਰਕੇ ਜਿੱਤ ਕੇ ਆ ਜਾਣ ਪਰ ਉਨ੍ਹਾਂ ਦੇ ਖਿਲਾਫ਼ ਕੁਝ ਨਹੀਂ ਸੀ ਕਿਹਾ ਜਾ ਸਕਦਾ। ਰੂਲ ਆਫ਼ ਜੰਗਲ ਕਾਇਮ ਕੀਤਾ ਗਿਆ ਸੀ। (ਵਿਘਨ) ਹਾਈ ਕੋਰਟ ਅਤੇ ਸੁਪਰੀਮ ਕੋਰਟ ਪ੍ਰਧਾਨ ਮੰਤਰੀ, ਰਾਸ਼ਟਰਪਤੀ ਅਤੇ ਸਪੀਕਰ ਦੇ ਖਿਲਾਫ਼ ਕੋਈ ਸੁਣਵਾਈ ਨਹੀਂ ਸੀ ਸੁਣ ਸਕਦੇ। ਕੀ ਇਸੇ ਕਰਕੇ ਸਾਡੇ ਲੋਕਾਂ ਨੇ ਕੁਰਬਾਨੀਆਂ ਦਿਤੀਆਂ ਸਨ ਕਿ ਇਹ ਜੋ ਮਰਜ਼ੀ ਪਏ ਕਰਨ ? ਜਿਹੜੀ 45ਵੀਂ ਅਮੈਂਡਮੈਂਟ ਕੀਤੀ ਸੀ ਉਹ ਬੜੀ ਖ਼ਤਰਨਾਕ ਸੀ ਅਤੇ ਕੀਤਾ ਇਹ ਗਿਆ ਕਿ ਘੱਟੋ ਘੱਟ 7 ਜੱਜਾਂ ਦਾ ਬੈਂਚ ਬੈਠ ਕੇ ਫੈਸਲਾ ਕਰ ਸਕਦਾ ਹੈ। ਜਿਹੜੀ ਇਨ੍ਹਾਂ ਨੂੰ ਗੱਲ ਚੰਗੀ ਲਗਦੀ ਸੀ ਉਹੀ ਕਰਵਾਈ ਜਾਂਦੀ ਸੀ। ਅਸੀਂ 107/151 ਦੇ ਅਧੀਨ ਅੰਦਰ ਰਹੇ ਹਾਂ। ਸੁਪਰੀਮ ਕੋਰਟ ਦੀ ਅਥਾਰਟੀਜ਼ ਨੇ ਅਤੇ ਪੰਜਾਬ ਹਾਈ ਕੋਰਟ ਨੇ ਫੈਸਲਾ ਕੀਤਾ ਕਿ ਕਿਸੇ ਆਦਮੀ ਨੂੰ 107/151 ਦੇ ਅਧੀਨ ਇਕ ਦਿਨ ਅੰਦਰ ਨਹੀਂ ਰਖਿਆ ਜਾ ਸਕਦਾ ਲੇਕਿਨ ਤੁਹਾਨੂੰ ਪਤਾ ਹੈ ਕਿ ਉਸ ਸਮੇਂ ਪੰਜਾਬ ਦੀ ਸਰਕਾਰ ਆਪਣੇ ਹੁਕਮ ਚਲਾਉਂਦੀ ਰਹੀ ਸੀ। ਇਸੇ ਵਜ੍ਹਾ ਕਰਕੇ ਉਨ੍ਹਾਂ ਲੋਕਾਂ ਨੂੰ (ਆਪੋਜੀਸ਼ਨ ਵੱਲ ਇਸ਼ਾਰਾ) ਅੱਜ ਆਪੋਜੀਸ਼ਨ ਵਿਚ ਬੈਠਣਾ ਪਿਆ ਹੈ। ਕਿਸ ਤਰ੍ਹਾਂ ਐਮਰਜੈਂਸੀ ਵਿਚ ਲੋਕਾਂ ਨੂੰ 6-6 ਮਹੀਨੇ ਜੇਲ੍ਹਾਂ ਵਿਚ ਰਖਿਆ ਗਿਆ ਉਸ ਸਮੇਂ ਇਥੇ ਲਾਅ ਆਫ਼ ਜੰਗਲ ਸੀ (ਵਿਘਨ) ਲਾਅ ਆਫ਼ ਜੁਡੀਸ਼ਰੀ ਸੀ ਤਾਂ ਕਿਸੇ ਨੂੰ ਅਦਾਲਤ ਵਿਚ ਪੇਸ਼ ਕਿਉਂ ਨਾ ਕੀਤਾ ਗਿਆ? ਹੁਣ ਜਸਟਿਸ ਗੁਰਦੇਵ ਸਿੰਘ ਅਥਾਰਿਟੀ ਰਿਵਿਊ ਕਰੇਗੀ ਕਿ ਇਨ੍ਹਾਂ ਨੇ ਸੁਪਰੀਮ ਕੋਰਟ ਦੀ ਅਥਾਰਿਟੀ ਨਾ ਮੰਨੀ ਅਤੇ ਹਾਈ ਕੋਰਟ ਦਾ ਫੈਸਲਾ ਨਹੀਂ ਮੰਨਿਆ। ਕਿਸ ਤਰ੍ਹਾਂ ਪੁਲਿਸ ਵਾਲੇ ਮੁਲਾਜ਼ਮਾਂ ਨੂੰ ਅਤੇ ਹੋਰ ਲੋਕਾਂ ਨੂੰ ਸੀ. ਆਰ. ਪੀ. ਸੀ. ਦੇ ਤਹਿਤ ਫੜਕੇ ਮਾਰਦੇ ਰਹੇ। ਕੋਈ ਕਿਸੇ ਕਿਸਮ ਦੀ ਆਵਾਜ਼ ਨਹੀਂ ਸੀ ਉਠਾ ਸਕਦਾ। ਸ਼੍ਰੋਮਣੀ ਅਕਾਲੀ ਦਲ ਦੇ ਵਰਕਰ ਅਤੇ ਜਨਤਾ ਪਾਰਟੀ ਦੇ ਵਰਕਰ ਪ੍ਰੋਟੈਸਟ ਕਰਦੇ ਰਹੇ ਪਰ ਉਨ੍ਹਾਂ ਤੇ ਡਾਕੇ ਅਤੇ ਚੋਰੀਆਂ ਦੇ ਕੇਸ ਬਣਾਏ ਗਏ। ਇਨ੍ਹਾਂ ਸਾਰੀਆਂ ਵਧੀਕੀਆਂ ਨੂੰ ਦੇਖਦੇ ਹੋਏ ਕਮਿਸ਼ਨ ਬਿਠਾਏ ਗਏ ਹਨ।

ਸੰਜੇ ਗਾਂਧੀ ਦੇ ਬਾਰੇ ਬੈਠੇ ਸ਼ਾਹ ਕਮਿਸ਼ਨ ਨੇ ਸਭ ਕੁਝ ਦੱਸਿਆ ਹੈ ਕਿ ਉਸ ਵੇਲੇ ਕੀ ਹੋ ਰਿਹਾ ਸੀ। ਪਰੈਸ ਤੇ ਪਾਬੰਦੀ ਲਗਾਈ ਗਈ ਸੀ। ਬੀ. ਬੀ. ਸੀ. ਤੋਂ ਕਿਸ ਤਰ੍ਹਾਂ ਖ਼ਬਰਾਂ ਛਪ ਜਾਂਦੀਆਂ ਸਨ। ਪਤਾ ਨਹੀਂ ਇਨ੍ਹਾਂ ਕੋਲ ਕੀ ਸੋਰਸ ਸੀ। ਜਰਨਲਿਸਟਾਂ ਨੂੰ ਕਿਹਾ ਗਿਆ ਕਿ ਉਹ ਸੀ. ਆਈ. ਏ. ਦੇ ਏਜੰਟ ਹਨ। ਚੰਦਰ ਸ਼ੇਖਰ ਨੂੰ ਪਟਿਆਲਾ ਜੇਲ੍ਹ ਵਿਚ ਰੱਖਿਆ ਗਿਆ। ਉਹ ਇਤਨੇ ਨੇਕ ਆਦਮੀ ਹਨ, ਸੱਚੇ ਆਦਮੀ ਹਨ, ਉਹ ਰੂਲ ਆਫ ਲਾਅ ਚਾਹੁੰਦਾ ਸੀ ਪਰ ਉਸ ਵੇਲੇ ਉਸ ਪਾਰਟੀ ਦੇ ਹੁਕਮਰਾਨ ਨੇ ਉਨ੍ਹਾਂ ਨੂੰ 19 ਮਹੀਨੇ ਜੇਲ੍ਹ ਵਿਚ ਬੰਦ ਕਰ ਰੱਖਿਆ। ਕਿਸੇ ਬੰਦੇ ਨੂੰ ਉਨ੍ਹਾਂ ਨੂੰ ਮਿਲਣ ਦੀ ਇਜਾਜ਼ਤ ਨਹੀਂ ਸੀ। ਉਹ ਕਹਿੰਦਾ ਸੀ ਕਿ ਹਾਈ ਕੋਰਟ ਦਾ ਫੈਸਲਾ ਮੰਨੋਂ। ਪਰ ਉਸ ਨੂੰ ਐਵੇਂ ਹੀ ਜੇਲ੍ਹ ਵਿਚ ਪਾਈ ਰਖਿਆ। ਅਜ ਇਹ ਲੋਕ ਕਿਸ ਤਰ੍ਹਾਂ ਵਰਤ ਰਖਵਾ ਰਹੇ ਹਨ ਅਤੇ ਕਈ ਕਿਸਮ ਦੀਆਂ ਗੱਲਾਂ ਕਰਕੇ ਲੋਕਾਂ ਨੂੰ ਵਰਗਲਾਉਣਾ ਚਾਹੁੰਦੇ ਹਨ। ਕੀ ਤੁਸੀਂ ਇਹ ਭੁੱਲ ਗਏ ਹੋ ਕਿ ਸਟੈਰੇਲਾਈਜ਼ੇਸ਼ਨ ਕਿਸ ਤਰ੍ਹਾਂ ਹੁੰਦੀ ਸੀ, ਕਿਸ ਤਰ੍ਹਾਂ ਲੋਕਾਂ ਨੂੰ

[ਸਰਦਾਰ ਦਲੀਪ ਸਿੰਘ ਪਾਂਧੀ]

ਡੰਗਰਾਂ ਵਾਂਗ ਫੜਕੇ ਲਿਆਕੇ ਉਨ੍ਹਾਂ ਦੇ ਓਪਰੇਸ਼ਨ ਕੀਤੇ ਜਾਂਦੇ ਸਨ। ਜਦ ਸੰਜੇ ਪਟਿਆਲੇ ਆਇਆ ਤਾਂ ਲੋਕਾਂ ਨੂੰ ਟਰੱਕਾਂ ਵਿਚ ਲਿਆਂਦਾ ਗਿਆ। ਜੇ ਕਿਸੇ ਨੇ ਰਸੌਲੀ ਦਾ ਓਪਰੇਸ਼ਨ ਕਰਾਉਣਾ ਸੀ ਤਾਂ ਉਸ ਦੀ ਸਟੈਰੇਲਾਈਜ਼ੇਸ਼ਨ ਕਰ ਦਿੱਤੀ। ਅੱਜ ਇਹ ਹਰੀਜਨਾਂ ਦੇ ਮੁਦੱਈ ਬਣਦੇ ਹਨ। ਇਕ ਚਾਨਣ ਰਾਮ, ਜੰਸੂਈ ਪਿੰਡ ਦਾ ਸੀ ਉਸ ਨੂੰ ਧੋਖੇ ਨਾਲ ਚੱਕ ਕੇ ਲਿਆਕੇ ਉਸ ਦਾ ਓਪਰੇਸ਼ਨ ਕੀਤਾ ਗਿਆ। ਡਾਕਟਰ ਨੇ ਕਿਹਾ ਕਿ ਉਸ ਦਾ ਓਪਰੇਸ਼ਨ ਨਹੀਂ ਹੋ ਸਕਦਾ ਪਰ ਫਿਰ ਵੀ ਉਸ ਦਾ ਓਪਰੇਸ਼ਨ ਕੀਤਾ ਗਿਆ। ਜਿਹੜੇ ਮੁਲਾਜ਼ਮ ਓਪਰੇਸ਼ਨ ਨਹੀਂ ਸੀ ਕਰਾਉਣਾ ਚਾਹੁੰਦੇ, ਉਨ੍ਹਾਂ ਦੀਆਂ ਇਨਕਰੀਮੈਂਟਸ ਬੰਦ ਕਰ ਦਿੱਤੀਆਂ ਗਈਆਂ, ਉਨ੍ਹਾਂ ਦੀਆਂ ਤਨਖਾਹਾਂ ਰੋਕ ਦਿਤੀਆਂ ਗਈਆਂ। ਉਨ੍ਹਾਂ ਵਿਚਾਰਿਆਂ ਨੇ ਡਰਦਿਆਂ ਮਾਰਿਆਂ ਨੇ ਆਪਣੇ 70-80 ਸਾਲਾਂ ਦੇ ਬੁਢਿਆਂ ਦੇ ਓਪਰੇਸ਼ਨ ਕਰਵਾਏ। ਕੋਈ ਬੰਦਾ ਬੋਲ ਨਹੀਂ ਸੀ ਸਕਦਾ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੰਜੇ ਦਾ ਕੀ ਸਟੇਟਸ ਸੀ। ਜਦ ਉਹ ਮਉਆਯ ਵਿਚ ਆਇਆ ਤਾਂ ਉਸ ਨੇ ਉਥੇ ਇਕ ਪੁਲਿਸ ਦੇ ਥਾਣੇਦਾਰ ਦੇ ਚਪੇੜ ਮਾਰੀ ਅਤੇ ਉਸ ਨੂੰ ਸਸਪੈਂਡ ਕੀਤਾ ਗਿਆ। ਉਸ ਨੇ ਕਿਹਾ ਕਿ ਜਿੰਨਾ ਚਿਰ ਉਸ ਨੂੰ ਸਸਪੈਂਡ ਨਹੀਂ ਕੀਤਾ ਜਾਂਦਾ, ਮੈਂ ਅੱਗੇ ਨਹੀਂ ਜਾਂਦਾ।

**ਸਰਦਾਰ ਬੇਅੰਤ ਸਿੰਘ :** ਪੁਆਇੰਟ ਆਫ ਪਰਸਨਲ ਐਕਸਪਲੇਨੇਸ਼ਨ, ਸਰ। ਚੇਅਰਮੈਨ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਮੈਂ ਥਾਣੇਦਾਰ ਦੇ ਲਫੜ ਮਾਰਿਆ ਸੀ। ਚੇਅਰਮੈਨ ਸਾਹਿਬ, ਰਿਕਾਰਡ ਕਢਾ ਕੇ ਦੇਖ ਲਵੋ ਮੈਂ ਕਿਸੇ ਥਾਣੇਦਾਰ ਦੇ ਲੱਫੜ ਨਹੀਂ ਮਾਰਿਆ। (ਵਿਘਨ) ਇਨ੍ਹਾਂ ਨੂੰ ਕਹੋ ਕਿ ਇਹ ਰੇਲੇਵੈਂਟ ਬੋਲਣ। ਇਹ ਇਰੇਲੇਵੈਂਟ ਗੱਲਾਂ ਕਰ ਰਹੇ ਹਨ। ਜੇ ਅਸੀਂ ਇਸ ਤਰ੍ਹਾਂ ਕਰਾਂਗੇ ਤਾਂ ਫਿਰ ਗੜਬੜ ਹੋਵੇਗੀ। ਇਹ ਟਾਈਮ ਦੇ ਵੀ ਪਾਬੰਧ ਰਹਿਣ।

**ਸ਼੍ਰੀ ਸਭਾਪਤੀ :** ਇਹ ਪਰਸਨਲ ਐਕਸਪਲੇਨੇਸ਼ਨ ਨਹੀਂ ਹੈ।

**ਸਰਦਾਰ ਦਲੀਪ ਸਿੰਘ ਪਾਂਧੀ :** ਮੈਂ ਕਿਹਾ ਹੈ ਕਿ ਸੰਜੇ ਗਾਂਧੀ ਨੇ ਲੱਫੜ ਮਾਰਿਆ ਹੈ। ਮੈਂ ਸਰਦਾਰ ਬੇਅੰਤ ਸਿੰਘ ਦੀ ਗਲ ਨਹੀਂ ਕੀਤੀ। ਚੇਅਰਮੈਨ ਸਾਹਿਬ, ਕਿਸ ਤਰ੍ਹਾਂ ਡੀ. ਪੀ. ਆਈ. (ਸਕੂਲਜ਼) ਵਲੋਂ ਡੀ. ਈ. ਓਜ਼ ਨੂੰ ਹੁਕਮ ਗਿਆ ਕਿ ਸੰਜੇ ਗਾਂਧੀ ਦੇ ਆਉਣ ਤੇ ਉਥੇ ਬਚਿਆਂ ਨੂੰ ਲਿਆਇਆ ਜਾਵੇ ਅਤੇ ਬੱਚਿਆਂ ਨੂੰ ਕਿਹਾ ਕਿ "ਸੰਜੇ ਗਾਂਧੀ ਜ਼ਿੰਦਾਬਾਦ" ਕਹਿਣ। ਬੱਚਿਆਂ ਕੋਲੋਂ ਇਸ ਤਰ੍ਹਾਂ ਕਹਾਇਆ ਗਿਆ। ਬੱਚਿਆਂ ਨੂੰ ਮਾਰ ਕੇ ਖੀਰ ਖੁਆਈ ਗਈ। ਇਸ ਤਰ੍ਹਾਂ ਦੀਆਂ ਗੱਲਾਂ ਕੀਤੀਆਂ ਗਈਆਂ। ਜਦ ਸੰਜੇ ਗਾਂਧੀ ਪੰਜਾਬ ਆਇਆ ਤਾਂ ਕੋਈ ਲੇਡੀ ਉਸ ਨੂੰ ਮਿਲਣ ਚਲੀ ਗਈ। ਉਥੇ ਕਿਸੇ ਥਾਣੇਦਾਰ ਦੀ ਡਿਊਟੀ ਸੀ। ਸੰਜੇ ਨੇ ਕਿਹਾ ਕਿ ਇਸ ਥਾਣੇਦਾਰ ਨੂੰ ਫੌਰੀ ਤੌਰ ਤੇ ਸਸਪੈਂਡ ਕਰ ਦਿਓ ਉਸ ਨੇ ਲੇਡੀ ਨੂੰ ਰੋਕਿਆ ਕਿਉਂ ਨਹੀਂ ਹੈ। ਉਹ ਵਿਚਾਰੀ ਸੰਜੇ ਗਾਂਧੀ ਨੂੰ ਇਸ ਕਰਕੇ ਮਿਲਣ ਚਲੀ ਗਈ ਸੀ ਕਿ ਉਸ ਦੇ ਮੁੰਡੇ ਦਾ ਓਪਰੇਸ਼ਨ ਕਰ ਦਿਤਾ ਗਿਆ ਸੀ ਅਤੇ ਓਪਰੇਸ਼ਨ ਵੀ ਕੋਈ ਠੀਕ ਨਹੀਂ ਸੀ ਕੀਤਾ ਗਿਆ। ਐਨੀਆਂ ਛੋਟੀਆਂ ਛੋਟੀਆਂ ਗੱਲਾਂ ਤੇ ਇਸ ਤਰ੍ਹਾਂ ਪੰਜਾਬ ਵਿਚ ਲੋਕਾਂ ਤੇ ਜ਼ੁਲਮ ਕੀਤੇ ਜਾਂਦੇ ਰਹੇ ਹਨ। ਬੇਕਸੂਰ ਥਾਣੇਦਾਰ ਬਾਰੇ ਕਿਹਾ ਕਿ ਇਸ ਨੂੰ ਸਸਪੈਂਡ ਕਰੋ। ਇਸ ਤਰ੍ਹਾਂ ਉਹ ਏ. ਐਸ. ਆਈ. ਸਮਾਣੇ ਦਾ ਉਥੇ ਹੀ ਸਸਪੈਂਡ ਹੋਇਆ।

ਆਰਟੀਕਲ 226, ਜਿਹੜਾ ਰਿੱਟ ਦੀ ਸ਼ਕਤੀ ਦਿੰਦਾ ਸੀ ਉਸ ਦੇ ਵਿਚ ਵੀ ਇਹ ਪਾ ਦਿਤਾ ਅਤੇ ਉਹ ਵੀ ਸਭ ਤੋਂ ਵੱਧ ਖ਼ਤਰਨਾਕ ਹੈ। ਉਸ ਵਿਚ ਇਸ ਤਰ੍ਹਾਂ ਹੈ ਕਿ ਹਾਈ ਕੋਰਟ ਹੈ ਜਾਂ ਕੋਈ ਕੋਰਟ ਹੈ, ਜੇ ਕੋਈ ਸਟੇਟ ਦਾ ਮਸਲਾ ਹੈ, ਕੋਈ ਕਾਨੂੰਨ ਹੈ ਜੋ ਪਾਸ ਗਲਤ ਕੀਤਾ ਗਿਆ ਹੈ ਤਾਂ ਉਸ ਦੇ ਵਿਚ ਹਾਈ ਕੋਰਟ ਨੂੰ ਆਜ਼ਾਦੀ ਹੈ ਕਿ ਉਹ ਜੋ ਮਰਜ਼ੀ ਫੈਸਲਾ ਕਰੇ, ਅਦਾਲਤ ਨੂੰ ਪੂਰੀ ਆਜ਼ਾਦੀ

ਹੈ ਕਿ ਉਹ ਜੋ ਮਰਜ਼ੀ ਫੈਸਲਾ ਕਰੇ। ਇਸ ਗਲ ਲਈ ਮੈਂ ਇਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ। ਸਾਬਕਾ ਪ੍ਰਾਈਮ ਮਨਿਸਟਰ ਨੂੰ ਫੜਿਆ ਗਿਆ ਅਤੇ ਅਦਾਲਤ ਵਿਚ ਉਸ ਨੂੰ ਇਕ ਮਿੰਟ ਵਿਚ ਹੀ ਰਿਹਾਅ ਕਰ ਦਿਤਾ ਗਿਆ। ਕੋਰਟ ਨੂੰ ਰਾਈਟ ਹੈ ਇਹ ਕਹਿਣ ਦਾ ਕਿ ਇਹ ਗਲ ਠੀਕ ਹੈ ਜਾਂ ਗਲਤ ਹੈ। (ਘੰਟੀ) ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਇਹ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਹੁਣ ਜੇ ਕਿਸੇ ਤੇ ਕੋਈ ਕੇਸ ਬਣਨਗੇ ਤਾਂ ਅਦਾਲਤਾਂ ਵਿਚ ਚਾਲਾਨ ਹੋਣਗੇ, ਇਹ ਨਹੀਂ ਕਿ ਜਿਸ ਦੀ ਬਾਂਹ ਫੜੀ ਔਰ ਅੰਦਰ ਦੇ ਦਿਤਾ। ਹੁਣ ਜੇ ਕੋਈ ਮਾੜਾ ਹੋਵੇਗਾ ਤਾਂ ਉਸ ਨੂੰ ਸਜ਼ਾ ਮਿਲੇਗੀ। ਲਾਅ ਆਫ ਦੀ ਲੈਂਡ ਜੋ ਹੈ ਇਹ ਜ਼ਰੂਰੀ ਹੈ। ਇਸ ਦੇ ਬਗੈਰ ਸ਼ਰਕਾਰ ਚਲ ਨਹੀਂ ਸਕਦੀ। ਹੁਣ ਲੋਕਾਂ ਨੂੰ ਬੋਲਣ ਦੀ ਆਜ਼ਾਦੀ ਮਿਲੀ ਹੈ ਅਤੇ ਉਹ ਆਪਣੀ ਗੱਲ ਖੁਲ੍ਹ ਕੇ ਕਹਿ ਸਕਦੇ ਹਨ। ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਇਸ ਗੱਲ ਦਾ ਕਰੈਡਿਟ ਲੈਣਾ ਚਾਹੀਦਾ ਹੈ। ਜੇ ਸਵੇਰ ਦਾ ਭੁਲਿਆ ਸ਼ਾਮ ਨੂੰ ਘਰ ਆ ਜਾਵੇ ਤਾਂ ਉਹ ਮੁਆਫ ਕੀਤਾ ਜਾ ਸਕਦਾ ਹੈ। ਇਹ ਹੁਣ ਲੋਕਾਂ ਤੋਂ ਭੁੱਲ ਬਖਸ਼ਾਉਣ ਕਿ ਅਸੀਂ ਗਲਤੀ ਕੀਤੀ ਹੈ। ਇਹ ਆਪਣੀ ਗਲਤੀ ਦਾ ਖਾਮਿਆਜ਼ਾ ਭੁਗਤਣ । ਹੁਣ ਵੀ ਵਕਤ ਹੈ। ਇਸ ਨੂੰ ਸਰਬਸੰਮਤੀ ਨਾਲ ਪਾਸ ਕਰਕੇ ਇਹ ਕਹਿਣ ਕੇ ਅਸੀਂ ਇਸ ਨੂੰ ਸਰਬ-ਸੰਮਤੀ ਨਾਲ ਪਾਸ ਕੀਤਾ ਹੈ। ਉਸ ਵੇਲੇ ਸਾਡੀ ਜ਼ਬਾਨ ਬੰਦ ਸੀ ਅਤੇ ਅਸੀਂ ਬੋਲ ਨਹੀਂ ਸੀ ਸਕਦੇ। ਜੇ ਅਸੀਂ ਉਦੋਂ ਕੁਝ ਮੂੰਹੋਂ ਬੋਲਦੇ ਤਾਂ ਅੰਦਰ ਹੋ ਜਾਂਦੇ। ਚੇਅਰਮੈਨ ਸਾਹਿਬ, ਐਮ. ਐਲ. ਏ ਤਾਂ ਕੀ ਉਸ ਵਕਤ ਵਜ਼ੀਰ ਵੀ ਡਰਦੇ ਸਨ ਕਿ ਜੇ ਅਸੀਂ ਅਜਿਹੀ ਗਲ ਕੀਤੀ ਤਾਂ ਅੰਦਰ ਹੋ ਜਾਵਾਂਗੇ। ਇਨ੍ਹਾਂ ਸ਼ਬਦਾਂ ਨਾਲ ਮੈਂ ਬਹੁਤਾ ਸਮਾਂ ਨਾ ਲੈਂਦਾ ਹੋਇਆ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ।

**ਮਾਸਟਰ ਚੰਦ ਸਿੰਘ** (ਸ਼ੇਰਪੁਰ, ਐਸ. ਸੀ): ਚੇਅਰਮੈਨ ਸਾਹਿਬ, 42ਵੀਂ ਅਮੈਂਡਮੈਂਟ ਨੂੰ ਮਨਸੂਖ ਕਰਨ ਲਈ ਪਾਰਲੀਮੈਂਟ ਦੇ ਦੋਹਾਂ ਸਦਨਾਂ ਵਲੋਂ ਜੋ ਬਿਲ ਪਾਸ ਕੀਤਾ ਗਿਆ ਅਤੇ ਟੰਡਨ ਸਾਹਿਬ ਨੇ ਉਸ ਬਿਲ ਦੀ ਰੈਟੀਫੀਕੇਸ਼ਨ ਵਾਸਤੇ ਹਾਊਸ ਦੇ ਸਾਹਮਣੇ ਜਿਹੜਾ ਮਤਾ ਲਿਆਂਦਾ ਹੈ ਮੈਂ ਆਪਣੀ ਪਾਰਟੀ ਵਲੋਂ ਇਸ ਦੀ ਪ੍ਰੋੜਤਾ ਕਰਦਾ ਹਾਂ। ਚੇਅਰਮੈਨ ਸਾਹਿਬ, ਇਹ ਸਜਣ ਜਿਹੜੇ ਬੋਲਦੇ ਹਨ ਜਦੋਂ ਉਹ 42ਵੀਂ ਅਮੈਡਮੈਂਟ ਆਈ, 42ਵਾਂ ਜਿਹੜਾ ਕਾਨੂੰਨ ਬਣਿਆਂ ਉਸ ਵੇਲੇ ਇਨ੍ਹਾਂ ਨੇ ਸਾਡੇ ਲੋਕਾਂ ਦੀਆਂ ਜਮਹੂਰੀ ਆਜ਼ਾਦੀਆਂ ਸਾਰੀਆਂ ਖ਼ਤਮ ਕਰ ਦਿਤੀਆਂ ਸਨ। ਇਥੋਂ ਤਕ ਕਿ ਕੋਰਟਾਂ ਦੇ ਵਿਚੋਂ ਵੀ ਜਿਹੜੇ ਉਨ੍ਹਾਂ ਦੇ ਦਾਇਰੇ ਅਖ਼ਤਿਆਰ ਗਲਾਂ ਸਨ ਉਨਾਂ ਨੂੰ ਵੀ ਕਢ ਕੇ, ਕੋਰਟਾਂ ਦੇ ਜੋ ਰਾਈਟ ਸਨ ਉਨ੍ਹਾਂ ਨੂੰ ਵੀ ਇਨ੍ਹਾਂ ਨੇ ਖ਼ਤਮ ਕਰ ਦਿਤਾ ਸੀ ਅਤੇ ਕੋਰਟਾਂ ਕੋਈ ਫੈਸਲਾ ਨਹੀਂ ਸਨ ਕਰ ਸਕਦੀਆਂ। ਇਨ੍ਹਾਂ ਨੇ ਜਿਹੜਾ ਪਿਛਲੇ ਸਮੇਂ ਵਿਚ 42ਵੀ ਅਮੈਂਡਮੈਂਟ ਦੇ ਤਹਿਤ ਹਿੰਦੁਸਤਾਨ ਵਿਚ ਜਿਹੜੀਆਂ 24 ਜਥੇਬੰਦੀਆਂ ਸਨ ਉਨਾਂ ਨੂੰ ਵੀ ਗੈਰ-ਕਾਨੂੰਨੀ ਕਰਾਰ ਦੇ ਦਿਤਾ। ਅਸੀਂ ਉਸ ਵੇਲੇ ਵੀ ਕਹਿ ਦਿਤਾ ਸੀ ਕਿ ਇਹ ਜਿਹੜੀਆਂ ਜਥੇਬੰਦੀਆਂ ਹਨ ਇਨ੍ਹਾਂ ਨੂੰ ਗੈਰ-ਕਾਨੂੰਨੀ ਕਰਾਰ ਨਹੀਂ ਦੇਣਾ ਚਾਹੀਦਾ ਕਿਉਂਕਿ ਆਪੋ ਆਪਣੇ ਫੀਲਡ ਵਿਚ ਹਰ ਕੋਈ ਕੰਮ ਕਰਦਾ ਹੈ ਅਤੇ ਵਿਧਾਨ ਦੇ ਮੁਤਾਬਿਕ ਹਰ ਇਕ ਨੂੰ ਬੋਲਣ ਦਾ ਹੱਕ ਹੈ, ਹਰ ਕੋਈ ਆਪਣੀ ਰਾਇ ਰਖਣ ਦਾ ਹੱਕ ਰਖਦਾ ਹੈ ਅਤੇ ਉਹ ਕੋਈ ਵੀ ਆਪਣੀ ਰਾਇ ਜਾਂ ਮਸ਼ਵਰਾ ਲੋਕਾਂ ਦੇ ਸਾਹਮਣੇ ਰਖ ਸਕਦਾ ਹੈ। ਲੋਕ ਉਸ ਦੀ ਰਾਇ ਨੂੰ ਸਹੀ ਮੰਨਣਗੇ ਤਾਂ ਅਪਣਾ ਲੈਣਗੇ ਨਹੀਂ ਤਾਂ ਰਿਜੈਕਟ ਕਰ ਦੇਣਗੇ। ਅਸੀਂ ਉਸ ਵੇਲੇ ਇਹ ਵੀ ਕਿਹਾ ਸੀ ਕਿ ਅਗਰ ਕੋਈ ਲੋਕ ਵਿਰੋਧੀ ਜਥੇਬੰਦੀ ਹੈ ਤਾਂ ਉਸ ਨੂੰ ਤੁਸੀਂ ਲੋਕਾਂ ਵਿਚ ਨੰਗਾ ਕਰੋ ਅਤੇ ਲੋਕ ਉਨ੍ਹਾਂ ਨੂੰ ਆਪੇ ਰਿਜੈਕਟ ਕਰਨਗੇ ਜੇ ਉਹ ਸਮਝਣਗੇ ਕਿ ਫਲਾਣੀ ਪਾਰਟੀ ਸਾਡੇ ਲੋਕ ਵਿਰੋਧੀ ਪਾਰਟੀ ਹੈ। ਪਰ ਇਨ੍ਹਾਂ ਭਰਾਵਾਂ ਨੇ ਜਿਹੜੇ ਆਪ ਹੀ ਇਕ ਤੋਂ ਦੋ ਹੋਈ ਬੈਠੇ ਹਨ ਸਾਰਿਆਂ ਦੇ ਬੁਨਿਆਦੀ ਹੱਕਾਂ ਨੂੰ ਖੋਹਣ ਵਿਚ

[ਮਾਸਟਰ ਚੰਦ ਸਿੰਘ]

ਉਸ ਗਲ ਨੂੰ ਠੀਕ ਕਿਹਾ ਅਤੇ ਉਸ ਗਲ ਦਾ ਵੈਲਕਮ ਕੀਤਾ ਹੈ ਕਿ ਠੀਕ ਹੈ ਅਤੇ ਇਸ ਤਰ੍ਹਾਂ ਹੀ ਹੋਣਾ ਚਾਹੀਦਾ ਹੈ ਅਤੇ ਇਨ੍ਹਾਂ ਨੇ ਉਦੋਂ ਹੱਸ ਹੱਸ ਕੇ ਕਿਹਾ ਕਿ ਇਹ ਠੀਕ ਹੈ। ਇਨ੍ਹਾਂ ਦੀਆਂ ਗਲਾਂ ਤੋਂ ਸਾਡੇ ਲੋਕ ਬੜੇ ਦੁੱਖੀ ਹੋ ਗਏ ਕਿ ਇਹ ਮਾੜੀ ਗਲ ਹੋਈ ਹੈ। ਲੋਕਾਂ ਦੇ ਬੁਨਿਆਦੀ ਹੱਕ ਇਨ੍ਹਾਂ ਨੇ ਖੋਹ ਲਏ ਇਥੋਂ ਤਕ ਕਿ ਰੇਡੀਓ ਅਤੇ ਅਖ਼ਬਾਰ ਤੇ ਸੈਂਸਰ ਬਿਠਾ ਦਿਤਾ ਅਤੇ ਜੇ ਕੋਈ ਕਾਂਗਰਸ ਪਾਰਟੀ ਦੇ ਖਿਲਾਫ਼ ਇਕ ਲਫਜ਼ ਵੀ ਹੋਵੇ ਤਾਂ ਉਹ ਰਿਜੈਕਟ ਕਰ ਦਿੰਦੇ ਸਨ ਅਤੇ ਕੋਈ ਗਲ ਨਹੀਂ ਸੀ ਆਉਣ ਦਿੰਦੇ। ਸਾਰੇ ਲੋਕੀਂ ਇਨ੍ਹਾਂ ਗਲਾਂ ਤੋਂ ਔਖੇ ਸਨ।

ਦੂਸਰੇ ਪਾਸੇ ਜੁਡੀਸ਼ਰੀ ਵਿਚ ਵੀ ਇਨ੍ਹਾਂ ਨੇ 5 ਜੱਜਾਂ ਤੋਂ 7 ਜੱਜ ਕਰ ਦਿਤੇ ਅਤੇ ਨਾਲ ਇਹ ਕਰ ਦਿਤਾ ਕਿ ਜਿਹੜੇ ਫੈਸਲੇ ਹੋਣਗੇ ਉਹ ਦੋ ਤਿਹਾਈ ਨਾਲ ਹੋਣਗੇ। ਚੇਅਰਮੈਨ ਸਾਹਿਬ, ਇਸ ਦੇ ਵਿਚ ਅਗਰ 2 ਜੱਜ ਕਿਸੇ ਫੈਸਲੇ ਦੇ ਵਿਰੁਧ ਹੁੰਦੇ ਸਨ ਤਾਂ ਫਿਰ ਵੀ ਕਾਨੂੰਨ ਬਣ ਜਾਂਦਾ ਸੀ ਅਤੇ ਜੇ 3 ਜੱਜ ਹੋ ਜਾਂਦੇ ਸਨ ਤਾਂ ਕਾਨੂੰਨ ਨਹੀਂ ਸੀ ਬਣਦਾ। ਸਪੱਸ਼ਟ ਬਹੁਮਤ ਨਹੀਂ ਸੀ ਹੁੰਦਾ, ਦੋ ਤਿਹਾਈ ਨਾਲ ਫੈਸਲਾ ਹੁੰਦਾ ਸੀ। ਉਦੋਂ ਗਲਤ ਕੰਮ ਹੁੰਦੇ ਸੀ ਅਤੇ ਕੋਰਟਾਂ ਤੋਂ ਅਧਿਕਾਰ ਵੀ ਖੋਹ ਲਏ। ਇਨ੍ਹਾਂ ਗਲਾਂ ਤੋਂ ਤੰਗ ਆ ਕੇ ਸਾਡੇ ਲੋਕ ਬੜੇ ਦੁੱਖੀ ਸਨ ਅਤੇ ਇਲੈਕਸ਼ਨਾਂ ਵਿਚ ਇਨ੍ਹਾਂ ਦਾ ਸਫਾਇਆ ਕਰ ਦਿਤਾ। ਜਨਤਾ ਪਾਰਟੀ ਨੇ, ਅਕਾਲੀ ਪਾਰਟੀ ਨੇ ਅਤੇ ਕਮਿਊਨਿਸਟ ਪਾਰਟੀ (ਮਾਰਕਸਿਸਟ) ਨੇ ਇਕ ਦੂਜੇ ਨੂੰ ਸਪੋਰਟ ਕੀਤਾ ਅਤੇ ਚੋਣਾਂ ਵਿਚ ਲੋਕਾਂ ਨੂੰ ਕਿਹਾ ਸੀ ਕਿ ਇਹ ਜਿਹੜੀ 42ਵੀਂ ਅਮੈਂਡਮੈਂਟ ਹੈ ਇਸ ਨੂੰ ਖ਼ਤਮ ਕੀਤਾ ਜਾਵੇਗਾ ਔਰ ਅੱਜ ਉਸ ਕਾਨੂੰਨ ਨੂੰ ਸਮਾਪਤ ਕੀਤਾ ਜਾ ਰਿਹਾ ਹੈ ਅਤੇ ਲੋਕਾਂ ਦੇ ਜਿਹੜੇ ਜਮਹੂਰੀ ਹੱਕ ਹਨ ਉਨ੍ਹਾਂ ਨੂੰ ਬਹਾਲ ਕੀਤਾ ਜਾ ਰਿਹਾ ਹੈ ਅਤੇ ਉਨ੍ਹਾਂ ਨੂੰ ਫਿਰ ਜਥੇਬੰਦੀਆਂ ਬਣਾਉਣ ਦਾ ਹੱਕ ਦਿਤਾ ਜਾ ਰਿਹਾ ਹੈ। ਇਕ ਬਹੁਤ ਵਧੀਆ ਗਲ ਹੈ। ਇਸ ਗਲ ਨੂੰ ਮੇਰੀ ਪਾਰਟੀ ਐਪਰੀਸ਼ੀਏਟ ਕਰਦੀ ਹੈ ਅਤੇ ਨਾਲ ਦੀ ਨਾਲ ਮੈਂ ਇਹ ਗਲ ਕਹਾਂਗਾ ਕਿ ਇਹ ਬਹੁਤ ਵਧੀਆ ਗਲ ਕੀਤੀ ਹੈ। ਇਹ ਸਰਬਸੰਮਤੀ ਨਾਲ ਪਾਸ ਕਰਨੀ ਚਾਹੀਦੀ ਹੈ ਅਤੇ ਨਾਲ ਦੀ ਨਾਲ ਮੈਂ ਇਹ ਵੀ ਕਹਾਂਗਾ ਕਿ ਡੀ. ਆਈ. ਆਰ. ਅਤੇ ਮੀਸਾ ਵਗੈਰਾ ਜਿਹੜੇ ਕਾਲੇ ਕਾਨੂੰਨ ਹਨ ਉਨਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ। ਜਿਹੜੇ ਮਿਨੀ ਮੀਸਾ ਦੇ ਖ਼ਤਰੇ ਪੈਦਾ ਹੋ ਰਹੇ ਹਨ ਉਨ੍ਹਾਂ ਕਾਨੂੰਨਾਂ ਨੂੰ ਖ਼ਤਮ ਕਰਨਾ ਚਾਹੀਦਾ ਹੈ ਕਿਉਂਕਿ ਅਸੀਂ ਆਪਣੇ ਇਲੈਕਸ਼ਨ ਮੈਨੀਫੈਸਟੋ ਵਿਚ ਸਾਰੇ ਲੋਕਾਂ ਨੂੰ ਆਪਣੀਆਂ ਸਪੀਚਾਂ ਵਿਚ ਵਾਅਦਾ ਕਰ ਚੁਕੇ ਹਾਂ ਕਿ ਅਸੀਂ ਇਹੋ ਜਿਹੇ ਕਾਲੇ ਕਾਨੂੰਨ ਨਹੀਂ ਰਹਿਣ ਦੇਣੇ। ਇਨ੍ਹਾਂ ਕਾਲੇ ਕਾਨੂੰਨਾਂ ਦੇ ਸਦਕੇ ਅਤੇ 42 ਵੀ ਅਮੈਂਡਮੈਂਟ ਦੇ ਨਾਲ ਹਿੰਦੁਸਤਾਨ ਵਿਚ ਰੂਲ ਆਫ ਲਾਅ ਨਹੀਂ ਸੀ ਰਿਹਾ, ਰੂਲ ਆਫ਼ ਜੰਗਲ ਬਣ ਗਿਆ ਸੀ। ਹੁਣ ਰੂਲ ਆਫ਼ ਜੰਗਲ ਨੂੰ ਫਿਰ ਅਸੀਂ ਰੂਲ ਆਫ਼ ਲਾਅ ਵਿਚ ਬਦਲਣ ਲਗੇ ਹਾਂ ਅਤੇ ਲੋਕਾਂ ਦੇ ਹੱਕ ਬਹਾਲ ਕੀਤੇ ਜਾ ਰਹੇ ਹਨ, ਸ਼ਹਿਰੀ ਆਬਾਦੀ ਬਹਾਲ ਕੀਤੀ ਜਾ ਰਹੀ ਹੈ, ਲੋਕਾਂ ਨੂੰ ਫੰਡਾਮੈਂਟਲ ਰਾਈਟਸ ਮੁੜ ਕੇ ਦਿਤੇ ਜਾ ਰਹੇ ਹਨ ਅਤੇ ਕੋਰਟਾਂ ਨੂੰ ਪਹਿਲੇ ਅਖ਼ਤਿਆਰ ਬਹਾਲ ਕੀਤੇ ਜਾ ਰਹੇ ਹਨ। ਇਹ ਬਹੁਤ ਵਧੀਆ ਗਲ ਹੈ ਅਤੇ ਮੈਂ ਉਮੀਦ ਰਖਦਾ ਹਾਂ ਕਿ ਪੰਜਾਬ ਸਰਕਾਰ ਇਸ ਗਲ ਦੀ ਸਿਫਾਰਸ਼ ਕਰੇਗੀ ਅਤੇ ਡੀ. ਆਈ. ਆਰ. ਅਤੇ ਮੀਸਾ ਵਰਗੇ ਕਾਲੇ ਕਾਨੂੰਨ ਜੋ ਹਨ ਉਨ੍ਹਾਂ ਨੂੰ ਖ਼ਤਮ ਕਰਨਗੇ। ਇਨ੍ਹਾਂ ਸ਼ਬਦਾਂ ਨਾਲ ਮੈਂ, ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇਗਾ।

**ਸ੍ਰੀ ਹਰਬੰਸ ਲਾਲ ਖੰਨਾ** (ਅੰਮ੍ਰਿਤਸਰ ਉੱਤਰ): ਚੇਅਰਮੈਨ ਸਾਹਿਬ, ਮੈਂ ਆਪ ਜੀ ਦੇ ਦੁਆਰਾ ਇਸ ਹਾਊਸ ਵਿਚ ਇਹ ਦੱਸਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਮੂਵ ਸੀ; ਜਿਹੜੀ 42ਵੀਂ ਅਮੈਂਡਮੈਂਟ ਕੀਤੀ ਗਈ ਸੀ ਇਹ ਕੋਈ ਇਕ ਪਾਰਟੀ ਦੀ ਮੂਵ ਨਹੀਂ ਸੀ, ਇਸ ਵਿਚ ਬੇਸਿਕ ਡਿਫਰੈਂਸ ਹੈ। 1975-76 ਵਿਚ ਜਿਸ ਵੇਲੇ ਐਮਰਜੈਂਸੀ ਲਗਾਈ ਗਈ ਉਸ ਵੇਲੇ ਮੇਰੇ ਸਾਹਮਣੇ ਬੈਠੇ ਕੁਝ ਮੈਂਬਰ ਸਾਹਿਬਾਨ ਨੇ ਵਿਚਾਰ ਰਖੇ ਕਿ ਇਹ ਜਿਹੜੀ ਮੂਵ ਹੈ that move was absolutely for the purpose

of a party ਔਰ ਜਿਹੜੀ ਰੂਲਿੰਗ ਪਾਰਟੀ ਸੀ ਉਸਨੇ ਆਪਣੇ ਭਲੇ ਵਾਸਤੇ ਇਹ ਅਮੈਂਡਮੈਂਟ ਕੀਤੀ ਔਰ ਹਜ਼ਾਰਾਂ ਨਹੀਂ ਲੱਖਾਂ ਆਦਮੀ ਜੇਲ੍ਹਾਂ ਵਿਚ ਦੇ ਦਿਤੇ। ਤੁਹਾਡੇ ਸਾਹਮਣੇ ਸ਼ਰਮਾ ਜੀ ਨੇ ਕੁਲਦੀਪ ਨਈਅਰ ਦਾ ਨਾਮ ਲਿਆ ਹੈ। ਉਸ ਨੇ ਲਿਖਿਆ ਸੀ ਕਿ ਇਸ ਤਰੀਕੇ ਨਾਲ ਜੋ ਤੁਸੀਂ ਕਰਦੇ ਪਏ ਹੋ ਉਹ ਠੀਕ ਨਹੀਂ ਉਸ ਨੂੰ ਇਸ ਗਲ ਤੇ ਮੀਸਾ ਦੇ ਤਹਿਤ ਜੇਲ੍ਹ ਵਿਚ ਭੇਜ ਦਿਤਾ। ਅੱਜ ਇਹ ਕੁਲਦੀਪ ਨਈਅਰ ਦਾ ਨਾਮ ਲੈਂਦੇ ਹਨ। ਮੈਂ ਕਹਿੰਦਾ ਹਾਂ ਕਿ ਅੱਜ ਖੁੱਲ੍ਹੇ ਤੌਰ ਤੇ ਬੋਲਣ ਦੀ, ਲਿਖਣ ਦੀ, ਡਿਮਾਨਸਟਰੇਸ਼ਨ ਕਰਨ ਦੀ ਪੂਰੀ ਆਜ਼ਾਦੀ ਹੈ, ਪਰ ਉਸ ਵੇਲੇ ਇਸ ਤਰ੍ਹਾਂ ਕਰਨ ਵਾਲੇ ਨੂੰ ਮੀਸਾ ਦੇ ਤਹਿਤ ਅੰਦਰ ਕਰ ਦਿਤਾ ਜਾਂਦਾ ਸੀ। ਅੱਜ ਸਵੇਰੇ ਸ੍ਰੀ ਭੀਮ ਸੈਨ ਸਚਰ ਨੂੰ ਅਸੀਂ ਟ੍ਰਿਬਿਊਟ ਪੇਸ਼ ਕੀਤਾ ਹੈ। ਉਹ ਬੜੇ ਮਹਾਨ ਪੁਰਸ਼ ਸਨ, ਉਹ ਕਾਂਗਰਸ ਦੇ ਸਪੋਰਟਰ ਸਨ, ਉਹ ਜਵਾਹਰ ਲਾਲ ਨਹਿਰੂ ਦੇ ਨਾਲ ਰਹੇ, ਮਹਾਤਮਾਂ ਗਾਂਧੀ ਜੀ ਦੇ ਸਪੋਰਟਰ ਸਨ, ਉਨ੍ਹਾਂ ਨੇ ਇੰਦਰਾ ਗਾਂਧੀ ਜੀ ਨੂੰ ਇਕ ਪੱਤਰ ਲਿਖਿਆ ਕਿ ਮੈਂ ਪੰਡਿਤ ਜਵਾਹਰ ਲਾਲ ਨਹਿਰੂ ਦੇ ਨਾਲ ਰਿਹਾ ਹਾਂ ਤੇ ਤੁਸੀਂ ਜੋ ਕੁਝ ਇਸ ਤਰੀਕੇ ਨਾਲ ਕਰ ਰਹੇ ਹੋ ਉਹ ਠੀਕ ਨਹੀਂ, ਇਸ ਨੂੰ ਦੁਬਾਰਾ ਰਿਵਿਊ ਕਰ ਲਵੋ, ਇਸ ਦਾ ਇਹ ਅਸਰ ਹੋਇਆ ਕਿ ਉਸ ਨੂੰ ਮੀਸਾ ਵਿਚ ਅੰਦਰ ਦੇ ਦਿਤਾ। ਇਹ ਉਸ ਵਕਤ ਚਲਦਾ ਸੀ। ਇਹ ਕਿਸੇ ਇਕ ਪਰੀਵਾਰ ਨੂੰ ਬਚਾਉਣ ਵਾਸਤੇ ਸਭ ਕੁਝ ਕਰਦੇ ਰਹੇ। ਅੱਜ ਇਨ੍ਹਾਂ ਨੇ ਕਿਹਾ ਹੈ ਕਿ ਤੁਸੀਂ ਬੇਜ਼ਮੀਰੇ ਹੋ। ਮੈਂ ਇਨ੍ਹਾਂ ਜ਼ਮੀਰ ਵਾਲਿਆਂ ਦੀ ਗਲ ਕਰਨੀ ਚਾਹੁੰਦਾ ਹਾਂ ਕਿ ਜੁਡੀਸ਼ਰੀ ਬਾਰੇ ਉਸ ਵੇਲੇ ਕੀ ਹੋਇਆ ? ਜਿਸ ਵੇਲੇ ਹੈਬੀਅੱਸ ਕਾਰਪਸ ਦੀ ਗਲ ਆਈ ਤਾਂ ਸੁਪਰੀਮ ਕੋਰਟ ਦੇ ਇਕ ਸੀਨੀਅਰ ਜੱਜ ਨੇ ਡਾਈਸੈਂਟਿੰਗ ਨੋਟ ਦੇ ਦਿਤਾ ਔਰ ਕਿਹਾ ਕਿ ਮੈਂ ਤੁਹਾਡੇ ਨਾਲ ਮੁਤਫ਼ਿਕ ਨਹੀਂ। ਹਰ ਇਕ ਦੇ ਫੰਡਾਮੈਂਟਲ ਰਾਈਟਸ ਹਨ ਜਿਹੜੇ ਕਿ ਸਕਰੈਪ ਨਹੀਂ ਕੀਤੇ ਜਾ ਸਕਦੇ। ਉਸ ਨੇ ਜਿਹੜਾ ਡਾਈਸੈਂਟਿੰਗ ਨੋਟ ਦਿਤਾ ਉਸ ਦਾ ਕੀ ਹਸ਼ਰ ਹੋਇਆ, ਤੁਸੀਂ ਜਾਣਦੇ ਹੀ ਹੋ ਕਿ he was surpassed. ਉਹ ਜੱਜ ਸ੍ਰੀ ਹੰਸ ਰਾਜ ਖੰਨਾ ਸੀ। ਉਸ ਨੂੰ ਚੀਫ਼ ਜਸਟਿਸ ਦਾ ਚਾਂਸ ਨਹੀਂ ਦਿਤਾ ਗਿਆ ਜਿਹੜਾ ਕਿ ਉਸ ਦਾ ਹੱਕ ਬਣਦਾ ਸੀ। ਇਥੇ ਹੀ ਬਸ ਨਹੀਂ ਉਸ ਦਾ ਛੋਟਾ ਭਾਈ ਜਿਹੜਾ ਕਿ ਹਾਈ ਕੋਰਟ ਵਿਚ ਸੀ ਉਸ ਨੂੰ ਸੈਸ਼ਨ ਕੋਰਟ ਵਿਚ ਲੈ ਆਏ ਯਾਨੀ ਉਸ ਦੀ ਡਿਮੋਸ਼ਨ ਕਰ ਦਿਤੀ। ਇਸ ਤਰੀਕੇ ਨਾਲ ਜੁਡੀਸ਼ਰੀ ਵਿਚ ਛਾਪੇ ਮਾਰੇ। ਮੈਂ ਇਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਉਸ ਵੇਲੇ ਇਨ੍ਹਾਂ ਦੀ ਜ਼ਮੀਰ ਕਿਥੇ ਸੀ ? ਅੱਜ ਇਕ ਸ਼ਬਦ ਕਿਹਾ ਤੇ ਇਹ ਵਾਕ ਆਊਟ ਕਰ ਗਏ। ਤੁਹਾਡੇ ਅੰਦਰ ਹਿੰਮਤ ਨਹੀਂ ਸੀ, ਦਲੇਰੀ ਨਹੀਂ ਸੀ ਕਿ ਉਸ ਗਲਤ ਚੀਜ਼ ਦਾ ਵਿਰੋਧ ਕਰ ਸਕਦੇ। ਪਰ ਜ਼ਮੀਰ ਵਾਲੇ ਲੋਕ ਜੇਲ੍ਹਾਂ ਵਿਚ ਸਨ।

ਚੇਅਰਮੈਨ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅੱਜ ਦੀ ਜਿਹੜੀ ਮੂਵ ਹੈ ਇਹ ਨੈਸ਼ਨਲ ਮੂਵ ਹੈ, ਇਹ ਕਿਸੇ ਇਕ ਪਾਰਟੀ ਦੀ ਨਹੀਂ, ਹਿੰਦੁਸਤਾਨ ਦੇ ਸਾਰੇ ਲੋਕਾਂ ਨੂੰ ਫਾਇਦਾ ਹੋਵੇਗਾ। 1919 ਵਿਚ ਇਕ ਰੁਆਇਲਟ ਐਕਟ ਆਇਆ। ਸਾਰੇ ਦੇਸ਼ ਨੇ ਉਸ ਦੀ ਮੁਖਾਲਫ਼ਤ ਕੀਤੀ ਔਰ ਅੰਦੋਲਨ ਕੀਤਾ। ਅੰਮ੍ਰਿਤਸਰ ਵਿਚ ਜਲਿਆਂ ਵਾਲਾ ਬਾਗ ਵਿਚ 13 ਅਪਰੈਲ ਨੂੰ ਉਸ ਰੁਆਇਲਟ ਐਕਟ ਦੇ ਖਿਲਾਫ਼ ਆਵਾਜ਼ ਉਠਾਈ ਅਤੇ ਕਿਹਾ ਕਿ ਅਸੀਂ ਇਸ ਤਰ੍ਹਾਂ ਆਜ਼ਾਦ ਹੋਣਾ ਚਾਹੁੰਦੇ ਹਾਂ ਔਰ ਉਸ ਵਕਤ 1500 ਆਦਮੀ ਸ਼ਹੀਦ ਹੋ ਗਏ। ਉਸ ਨੂੰ ਮੁੱਖ ਰਖਦੇ ਹੋਏ 1947 ਵਿਚ ਭਾਰਤ ਆਜ਼ਾਦ ਹੋਇਆ। ਆਜ਼ਾਦੀ ਤੋਂ ਬਾਦ ਕੀ ਹੋਇਆ ? ਕਾਂਗਰਸ ਨੇ ਐਮਰਜੰਸੀ ਲਾਈ। ਉਸ ਦੇ ਵਿਚ ਇਹ ਸੀ ਕਿ ਤੁਸੀਂ ਬੋਲ ਨਹੀਂ ਸਕਦੇ, ਕੋਈ ਗਲ ਨਹੀਂ ਕਰ ਸਕਦੇ, ਕੋਈ ਡਿਮਾਨਸਟਰੇਸ਼ਨ ਨਹੀਂ ਕਰ ਸਕਦੇ। ਅਗਰ ਕੋਈ ਆਦਮੀ ਇਸ ਕਿਸਮ ਦੀ ਕੋਈ ਗਲ ਕਰਦਾ ਸੀ ਤਾਂ ਉਸ ਨੂੰ ਡੀ. ਆਈ. ਆਰ ਥੱਲੇ ਜਾਂ ਮੀਸਾ ਵਿਚ ਅੰਦਰ ਕਰ ਦਿਤਾ ਜਾਂਦਾ ਸੀ। ਚੇਅਰਮੈਨ ਸਾਹਿਬ, ਤੁਸੀਂ ਤਾਂ ਕਾਨੂੰਨ ਨੂੰ ਜਾਣਦੇ ਹੋ ਕਿ 107/151 ਦੇ ਕੇਸਾਂ ਵਿਚ ਵੀ 6, 6 ਮਹੀਨੇ ਲਗ ਜਾਂਦੇ ਸਨ ਜਦ ਤਕ ਉਨ੍ਹਾਂ ਦਾ ਟਾਈਮ ਨਹੀਂ ਬੀਤ ਜਾਂਦਾ ਸੀ ਉਸ ਦੀ ਹਾਈ ਕੋਰਟ

[ਸ਼੍ਰੀ ਹਰਬੰਸ ਲਾਲ ਖੰਨਾ]

ਵਿਚ ਵੀ ਜ਼ਮਾਨਤ ਨਹੀਂ ਹੋ ਸਕਦੀ ਸੀ। ਫਿਰ ਇਹ ਸੀ ਕਿ ਸੁਪਰੀਮ ਕੋਰਟ ਵਿਚ ਜਾਓ, ਹੁਣ ਇਹ ਕਹਿ ਰਹੇ ਸੀ ਕਿ ਗਰੀਬ ਆਦਮੀ ਦੀ ਮਦਦ ਕਰਨੀ ਚਾਹੀਦੀ ਹੈ ਤਾਂਕਿ ਉਹ ਸੁਪਰੀਮ ਕੋਰਟ ਵਿਚ ਜਾ ਸਕੇ। ਮੈਂ ਸ਼ਰਮਾ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਤੁਸੀਂ ਉਸ ਵੇਲੇ ਕਿਥੇ ਸੀ? (ਵਿਘਨ)

ਮੈਂ ਉਸ ਵੇਲੇ ਦੀ ਇਕ ਗਲ ਕਰਨੀ ਚਾਹੁੰਦਾ ਹਾਂ ਕਿ ਇਕ ਸਰਦਾਰ ਪਰਤਾਪ ਸਿੰਘ 20 ਸਾਲਾਂ ਦਾ ਅਨਮੈਰਿਡ ਨੌਜਵਾਨ ਸੀ। ਉਹ ਕੰਮ ਕਰ ਰਿਹਾ ਸੀ ਤੇ ਉਸ ਨੂੰ ਕਿਹਾ ਕਿ ਚਲ ਤੈਨੂੰ ਪਰਮੋਸ਼ਨ ਦਿਵਾਈਏ। ਛੋਟੇ ਛੋਟੇ ਕੈਂਪ ਲਗੇ ਹੋਏ ਸੀ। ਉਹ ਕੰਮ ਤੋਂ ਵਾਪਸ ਆ ਰਿਹਾ ਸੀ ਅਤੇ ਉਸ ਨੂੰ ਫੜ ਕੇ ਕਿਹਾ ਕਿ ਤੈਨੂੰ ਪੈਸੇ ਦੇ ਦਿਆਂਗੇ। ਉਸ ਨੇ ਕਿਹਾ ਕਿ ਨਾ ਮੈਨੂੰ ਪਰਮੋਸ਼ਨ ਚਾਹੀਦੀ ਹੈ ਅਤੇ ਨਾ ਹੀ ਪੈਸੇ, ਪਰ ਉਸ ਨੂੰ ਜ਼ਬਰਦਸਤੀ ਬਾਹੋਂ ਫੜ ਕੇ ਅੰਦਰ ਸੁੱਟ ਦਿਤਾ ਅਤੇ ਉਸ ਦਾ ਓਪਰੇਸ਼ਨ ਕਰ ਦਿਤਾ। ਇਹ ਵਧੀਕੀਆਂ ਹਨ ਜਿਹੜੀਆਂ ਕਿ ਉਸ ਵੇਲੇ ਹੋਈਆਂ। ਅੱਜ ਉਨ੍ਹਾਂ ਨੂੰ ਦੂਰ ਕਰਨ ਵਾਸਤੇ ਇਹ ਅਮੈਂਡਮੈਂਟ ਲਿਆਂਦੀ ਹੈ। ਮੈਂ ਸਮਝਦਾ ਹਾਂ ਕਿ ਇਹ ਅਕਾਲੀ ਪਾਰਟੀ ਔਰ ਜਨਤਾ ਪਾਰਟੀ ਜਿਹੜੀ ਪੰਜਾਬ ਵਿਚ ਹੈ, ਜਨਤਾ ਪਾਰਟੀ ਜਿਹੜੀ ਸੈਂਟਰ ਵਿਚ ਹੈ, ਨੇ ਇਨ੍ਹਾਂ ਵਧੀਕੀਆਂ ਨੂੰ ਦੂਰ ਕਰਨ ਦਾ ਵਾਅਦਾ ਕੀਤਾ ਸੀ। ਇਹ ਕਿਸੇ ਇਕ ਪਾਰਟੀ ਵਾਸਤੇ ਨਹੀਂ, ਇਹ ਸਾਰੇ ਦੇਸ਼ ਤੇ ਫਾਇਦੇ ਵਾਸਤੇ ਹੈ। ਤੁਸੀਂ ਆਪੋਜ਼ੀਸ਼ਨ ਵਿਚ ਹੋ ਤੁਹਾਡੀ ਆਪੋਜ਼ੀਸ਼ਨ ਕੰਸਟਰਕਟਿਵ ਹੋਣੀ ਚਾਹੀਦੀ ਹੈ, ਤੁਹਾਡਾ ਦ੍ਰਿਸ਼ਟੀਕੋਣ ਬਰਾਡ ਹੋਣਾ ਚਾਹੀਦਾ ਹੈ ਔਰ ਇਹ ਮਤਾ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ। ਇਸ ਕਰਕੇ ਮੈਂ ਇਸ ਮਤੇ ਦੇ ਹੱਕ ਵਿਚ ਬੋਲਦਾ ਹੋਇਆ ਆਪ ਜੀ ਦੇ ਦੁਆਰਾ ਸਾਰੇ ਹਾਊਸ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਪਾਸ ਕੀਤਾ ਜਾਵੇ। ਇਹ ਇਕ ਨੈਸ਼ਨਲ ਮੂਵ ਹੈ, ਇਸ ਵਿਚ ਸਾਰਿਆਂ ਦਾ ਭਲਾ ਹੈ। ਮੈਂ ਇਸ ਦੇ ਲਈ ਸੈਂਟਰ ਦੀ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਲੋਕਾਂ ਨਾਲ ਚੋਣਾਂ ਵਿਚ ਵਾਇਦਾ ਕੀਤਾ ਸੀ ਉਸ ਨੂੰ ਪੂਰਾ ਕੀਤਾ ਜਾ ਰਿਹਾ ਹੈ। ਜਿਹੜੀ ਕਥਨੀ ਸੀ ਉਹੀ ਕਰਨੀ ਹੈ। ਉਸ ਵਕਤ ਜੋ ਕਿਹਾ ਸੀ ਕਿ ਅਮੈਂਡਮੈਂਟ ਕਰਾਂਗੇ ਉਹ ਕਰਕੇ ਦਿਖਾ ਦਿਤੀ ਹੈ। ਮੈਂ ਅੰਤ ਵਿਚ ਫਿਰ ਇਕ ਵਾਰ ਬੇਨਤੀ ਕਰਾਂਗਾ ਕਿ ਜੋ ਮਤਾ ਬਲਰਾਮਜੀ ਦਾਸ ਟੰਡਨ ਨੇ ਪੇਸ਼ ਕੀਤਾ ਹੈ ਉਸ ਨੂੰ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਬੇਅੰਤ ਸਿੰਘ** (ਪਾਇਲ): ਚੇਅਰਮੈਨ ਸਾਹਿਬ, ਮੈਂ ਬੋਲਣਾ ਨਹੀਂ ਸੀ ਚਾਹੁੰਦਾ ਕਿਉਂਕਿ ਤੁਹਾਨੂੰ ਪਤਾ ਹੈ ਕਿ ਸਾਡੀ ਪਾਰਟੀ ਨੇ ਇਸ ਦੇ ਲਈ ਪੂਰਾ ਸਹਿਯੋਗ ਦਿਤਾ ਹੈ। ਤੁਹਾਨੂੰ ਪਤਾ ਹੈ ਕਿ ਪਾਰਲੀਮੈਂਟ ਵਿਚ ਜਦੋਂ ਇਹ ਮੂਵ ਚਲੀ ਤਾਂ ਉਸ ਵੇਲੇ ਜਿਹੜੇ ਲੀਡਰ ਆਫ਼ ਦੀ ਆਪੋਜ਼ੀਸ਼ਨ ਸ਼੍ਰੀ ਚਵਾਨ ਸਨ। ਉਨ੍ਹਾਂ ਨੇ ਟਾਈਮ ਲਿਆ ਅਤੇ ਇਸ ਗਲ ਵਾਸਤੇ ਤਿਆਰ ਹੋਏ ਕਿ ਮਾੜੀਆਂ ਗਲਾਂ ਕੱਢ ਦੇਣੀਆਂ ਹਨ। ਸ਼ਰਮਾ ਸਾਹਿਬ ਨੇ ਵਿਸਥਾਰ ਨਾਲ ਸਾਰੀ ਗਲ ਦਸੀ ਕਿ ਉਸ ਵੇਲੇ ਵੀ ਵਿਰੋਧ ਕੀਤਾ ਗਿਆ ਲੇਕਿਨ ਹਾਲਾਤ ਨੇ ਮਜਬੂਰ ਕਰ ਦਿਤਾ ਅਤੇ ਐਮਰਜੈਂਸੀ ਲਾਈ ਗਈ। ਕੋਈ ਆਦਮੀ ਵੀ ਐਮਰਜੈਂਸੀ ਨੂੰ ਬਰਦਾਸ਼ਤ ਨਹੀਂ ਸੀ ਕਰਦਾ। ਮੈਂ ਇਤਨੀ ਅਰਜ਼ ਕਰਨ ਲਈ ਖੜਾ ਹੋਇਆ ਹਾਂ ਕਿ ਇਸ ਵਕਤ ਜੋ ਵੀ ਗਲਾਂ ਉਧਰੋਂ ਕਹੀਆਂ ਗਈਆਂ ਹਨ ਉਹ ਸਾਰੀਆਂ ਪੁਰਾਣੀਆਂ ਕਬਰਾਂ ਨੂੰ ਖੋਦਿਆਂ ਗਿਆ ਹੈ। ਤਕਰੀਬਨ ਇਕ ਸਾਲ ਤੋਂ ਉਹੀ ਗਲਾਂ ਚਲ ਰਹੀਆਂ ਹਨ। 9 ਮਹੀਨੇ ਇਸ ਅਸੈਂਬਲੀ ਨੂੰ ਵੀ ਹੋ ਗਏ ਹਨ। ਮੈਂ ਹੈਰਾਨ ਹਾਂ ਕਿ ਜਿਹੜੇ ਮੁਅਜ਼ਜ਼ ਦੋਸਤ ਬੋਲੇ ਹਨ, ਉਨ੍ਹਾਂ ਨੇ ਬੋਲਦੇ ਹੋਏ ਉਹੀ ਗਲਾਂ ਕਹੀਆਂ ਜਿਹੜੀਆਂ ਕਿ ਪਿਛਲੇ ਸੈਸ਼ਨ, ਯਾਨੀ ਜਿਹੜਾ ਸੈਸ਼ਨ ਜਨਵਰੀ ਵਿਚ ਹੋਇਆ ਸੀ, ਵਿਚ ਹੋਈਆਂ ਸਨ ਔਰ ਮੈਂ ਸਮਝਦਾ ਹਾਂ ਕਿ ਉਹ ਗਲਾਂ ਹੁਣ ਲੋਕ ਸੁਣਨ ਲਈ ਤਿਆਰ ਨਹੀਂ ਹਨ। ਇਹ ਗਲਾਂ ਕੋਈ ਇਕਨਾਮਿਕ ਪ੍ਰੋਗਰਾਮ ਨਹੀਂ। ਇਹ ਗਲਾਂ ਕਰਦੇ ਹਨ ਕਿ ਜੇਲ੍ਹ ਵਿਚ ਚਲੇ ਗਏ। ਮੈਂ ਦੱਸਦਾ ਹਾਂ ਕਿ ਮੈਨੂੰ ਇਤਰਾਜ਼ ਹੋਇਆ ਲੁਧਿਆਣਾ ਜੇਲ੍ਹ ਵਿਚ

ਜਾਣ ਦਾ (ਵਿਘਨ) ਤਾਂ ਪਤਾ ਲਗਾ ਕਿ ਕੋਈ 16 ਦਿਨ, ਕੋਈ 21 ਦਿਨ ਤੇ ਕੋਈ 25 ਦਿਨ ਜੇਲ੍ਹ ਵਿਚ ਰਿਹਾ। ਇਨ੍ਹਾਂ ਨੇ ਲੋਕਾਂ ਨੂੰ ਕਿਸੇ ਨੂੰ 25 ਰੁਪਏ, ਕਿਸੇ ਨੂੰ 50 ਰੁਪਏ ਤੇ ਕਿਸੇ ਨੂੰ 100 ਰੁਪਏ ਬਤੌਰ ਪੈਨਸ਼ਨ ਦੇਣੇ ਸ਼ੁਰੂ ਕਰ ਦਿਤੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਗਲ ਬਾਰੇ ਦੁਬਾਰਾ ਵਿਚਾਰ ਕਰਨਾ ਚਾਹੀਦਾ ਹੈ। ਇਥੇ ਕੋਈ ਇਕਨੌਮਿਕ ਪ੍ਰੋਗਰਾਮ ਦੇਣਾ ਚਾਹੀਦਾ ਹੈ। ਮੈਂ ਅੱਜ ਇਕ ਸੁਆਲ ਕੀਤਾ ਕਿ ਇੰਡਸਟਰੀ ਕਿਹੜੇ ਕਿਸਮ ਦੀ ਲਾਉਣੀ ਹੈ ਅਤੇ ਗਰੀਬਾਂ ਨੂੰ ਕਿਹੜੀਆਂ ਸਹੂਲਤਾਂ ਦੇਣੀਆਂ ਹਨ ਤਾਂ ਕੋਈ ਠੀਕ ਉਤਰ ਨਹੀਂ ਮਿਲਿਆ। ਪਾਂਧੀ ਜੀ ਇਥੇ ਗਲਤ ਬਿਆਨੀ ਕਰ ਗਏ ਅਤੇ ਹਰੀਜਨ ਭਰਾਵਾਂ ਨਾਲ ਵਧੀਕੀ ਕਰ ਗਏ। ਸਰਦਾਰ ਕਿਰਪਾਲ ਸਿੰਘ ਨੇ ਕਿਹਾ ਕਿ ਦੇਸ਼ ਦੇ ਲੋਕ ਬੇਜ਼ਮੀਰੇ ਸਨ। (ਵਿਘਨ)

ਚੇਅਰਮੈਨ ਸਾਹਿਬ, ਕੀ ਇਸ ਦੇਸ਼ ਦੇ ਲੋਕ ਬੇਜ਼ਮੀਰੇ ਹਨ ? ਅਸੀਂ ਇਸ ਅਮੈਂਡਮੈਂਟ ਦੀ ਰੇਟੀਫਿਕੇਸ਼ਨ ਵਾਸਤੇ ਇਕਠੇ ਹੋਏ ਹਾਂ। ਅਸੀਂ ਇਸ ਦੇ ਬਰਖਿਲਾਫ ਨਹੀਂ ਹਾਂ। ਪਰ ਇਸ ਦੇ ਨਾਲ ਨਾਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਨੱਕ ਨੂੰ ਪੁੱਠੇ ਤਰੀਕੇ ਨਾਲ ਫੜਨਾ ਚਾਹੁੰਦੇ ਹਨ, ਸਿੱਧੇ ਤਰੀਕੇ ਨਾਲ ਫੜਨਾ ਨਹੀਂ ਚਾਹੁੰਦੇ। ਇਹ ਕਹਿੰਦੇ ਹਨ ਕਿ ਇਥੇ ਓਪਰੇਸ਼ਨ ਹੋਏ। ਅੱਜ ਰਾਜ ਨਾਰਾਇਣ ਉਹੀ ਕੋੜੀਆਂ ਗੋਲੀਆਂ ਖੰਡ ਵਿਚ ਲਪੇਟ ਕੇ ਸਾਨੂੰ ਦੇਣਾ ਚਾਹੁੰਦਾ ਹੈ। ਉਸ ਨੇ ਕਿਹਾ ਹੈ ਕਿ ਹਰ ਇਕ ਘਰ ਵਿੱਚ, ਇਕ ਮੱਝ, ਊਠ, ਭੇਡ, ਬਕਰੀ ਤੇ ਲਿਖ ਦਿਓ ਕਿ ਦੋ ਬੱਚੇ ਤੋਂ ਜ਼ਿਆਦਾ ਨਹੀਂ ਹੋਣੇ ਚਾਹੀਦੇ ਉਨ੍ਹਾਂ ਦੀ ਲਿਆਕਤ ਦੇਖੋ। ਉਹ ਚੰਗਾ ਹੈ ਉਥੇ ਬੈਠੇ ਹਨ। ਉਨ੍ਹਾਂ ਦੇ ਬੈਠਣ ਨਾਲ ਇਨ੍ਹਾਂ ਦਾ ਅੰਤ ਛੇਤੀ ਆਉਣਾ ਹੈ। ਉਨ੍ਹਾਂ ਨੇ ਤਾਂ ਇਹ ਵੀ ਕਿਹਾ ਹੈ ਕਿ ਬੜੇ ਬੜੇ ਆਲੂਆਂ ਉਤੇ ਵੀ ਲਿਖਾ ਦਿਓ ਕਿ ਦੋ ਬੱਚੇ ਹੋਣੇ ਚਾਹੀਦੇ ਹਨ ਅਤੇ ਇਹ ਆਲੂ ਲੋਕਾਂ ਵਿੱਚ ਵੰਡੇ ਜਾਣੇ ਚਾਹੀਦੇ ਹਨ। ਸਾਡੇ ਕੋਲ ਇੱਕ ਪੈਂਫਲਟ ਆਇਆ ਹੈ ਅਤੇ ਉਸ ਦਾ ਨਾਂ ਹੈ 'ਸੈਂਟਰ ਕਾਲਿੰਗ'। ਇਹ ਹੈਲਥ ਡਿਪਾਰਟਮੈਂਟ ਨੇ ਭੇਜਿਆ ਹੈ ; ਉਸ ਦੇ ਵਿਚ ਹੋਰ ਕੋਈ ਗਲ ਨਹੀਂ ; ਕੌਣ ਕਹਿੰਦਾ ਹੈ ਕਿ ਬੱਚੇ ਜ਼ਿਆਦਾ ਹੋਣੇ ਚਾਹੀਦੇ ਹਨ। ਜਿਹੜੇ ਅਫ਼ਸ਼ਰ ਸ਼ਨ ਉਨ੍ਹਾਂ ਨੇ ਸਾਡੀਆਂ ਜੜ੍ਹਾਂ ਕੱਟੀਆਂ ਹਨ। ਉਨ੍ਹਾਂ ਨੇ ਪਾਲਿਸੀ ਨੂੰ ਗਲਤ ਇੰਪਲੀਮੈਂਟ ਕੀਤਾ। ਇਹ ਸਾਰਾ ਕੁਝ ਉਨ੍ਹਾਂ ਅਫ਼ਸਰਾਂ ਦੀ ਮੇਹਰਬਾਨੀ ਨਾਲ ਹੋਇਆ ਹੈ। ਕੀ ਤੁਸੀਂ ਉਨ੍ਹਾਂ ਅਫ਼ਸਰਾਂ ਦੇ ਬਰਖਿਲਾਫ ਕੋਈ ਐਕਸ਼ਨ ਲਿਆ ਹੈ ? ਉਹ ਚਰਨ ਸਿੰਘ ਜਿਸ ਦਾ ਜਨਮ ਦਿਨ ਮਨਾਇਆ ਗਿਆ ਹੈ, ਉਹ ਬੁਢਾ ਆਦਮੀ ਹੈ। ਕਰੋੜਾਂ ਦੀ ਤਾਦਾਦ ਵਿਚ ਰੁਪਿਆ ਖਰਚਿਆ ਗਿਆ। ਉਥੇ ਬਹੁਤ ਗੜਬੜ ਹੋਈ। ਰਾਜ ਨਾਰਾਇਣ ਨੇ ਕਿਹਾ ਹੈ ਕਿ ਇਹ ਸਾਡਾ ਕਿਸਾਨ ਦਿੱਵਸ ਹੈ। ਇਹੋ ਜਿਹੀਆਂ ਗੱਲਾਂ ਕੌਣ ਨਹੀਂ ਕਰਦਾ ? ਅੰਮ੍ਰਿਤਸਰ ਦੇ 400 ਸਾਲਾ ਦਿਨ ਮਨਾਉਣ ਵੇਲੇ, ਇਹ ਗਲ ਮੇਰੀ ਨਾਲਿਜ ਵਿੱਚ ਹੈ, ਟਰੱਕਾਂ ਵਿਚ ਪੈਟਰੋਲ ਕਿਸ ਨੇ ਪਵਾਇਆ, ਉਥੇ ਲੋਕਾਂ ਨੂੰ ਲੈ ਕੇ ਬੱਸਾਂ ਗਈਆਂ। ਇਹੋ ਜਿਹੀਆਂ ਗੱਲਾਂ ਰੂਲਿੰਗ ਪਾਰਟੀਆਂ ਕਰਦੀਆਂ ਰਹਿੰਦੀਆਂ ਹਨ। ਲੇਕਿਨ ਅਫਸੋਸ ਦੀ ਗਲ ਇਹ ਹੈ ਕਿ ਅੱਜ ਐਮਰਜੈਂਸੀ ਨਹੀਂ, ਲੇਕਿਨ ਐਮਰਜੈਂਸੀ ਨਾਲੋਂ ਵੀ ਮਾੜੇ ਕੰਮ ਜਿਹੜੀ ਪਾਰਟੀ ਉਪਰ ਬੈਠੀ ਹੋਈ ਹੈ, ਉਹ ਕਰ ਰਹੀ ਹੈ। ਹਰੀਜਨਾਂ ਦੇ ਕਤਲ ਹੋ ਰਹੇ ਹਨ। ਅੰਮ੍ਰਿਤਸਰ ਵਿਚ ਕੀ ਹੋਇਆ ਹੈ, ਉਥੇ ਲਾਅ ਐਂਡ ਆਰਡਰ ਦੀ ਕੀ ਹਾਲਤ ਹੈ। ਡੈਮੋਕਰੇਸੀ ਵਿਚ ਜੇ ਡਿਸਿਪਲਿਨ ਨਾ ਹੋਵੇ ਤਾਂ ਉਹ ਡੈਮੋਕਰੇਸੀ ਕੁਝ ਵੀ ਨਹੀਂ। ਅਗਰ ਡਿਸਿਪਲਿਨ ਪੈਦਾ ਕਰਨ ਵਾਸਤੇ ਸਾਡੇ ਬਰਖਿਲਾਫ ਵੋਟਾਂ ਪਈਆਂ ਹਨ ਤਾਂ ਅਸੀਂ ਉਨ੍ਹਾਂ ਲੋਕਾਂ ਦੇ ਫਤਵੇ ਨੂੰ ਮੰਨਜ਼ੂਰ ਕਰ ਲਿਆ ਅਤੇ ਇਥੇ ਬੈਠੇ ਹਾਂ, ਇਨ੍ਹਾਂ ਨੂੰ ਪਤਾ ਹੋਣਾ ਚਾਹੀਦਾ ਹੈ. . . ।

**ਸਰਦਾਰ ਬਲਦੇਵ ਸਿੰਘ ਮਾਨ** : ਚੇਅਰਮੈਨ ਸਾਹਿਬ, ਇਹ ਰੈਲੇਵੈਂਟ ਬੋਲਣ, ਇਹ ਐਵੇਂ ਹੀ ਬੇਮੁਹਾਰੇ ਗਲਾਂ ਕਰੀ ਜਾਂਦੇ ਹਨ।

**ਸਰਦਾਰ ਬੇਅੰਤ ਸਿੰਘ :** ਮੈਂ ਤਾਂ ਰੈਟੀਫਿਕੇਸ਼ਨ ਦੇ ਬਾਰੇ ਹੀ ਕਿਹਾ ਹੈ ਕਿ ਸਾਡੀ ਪਾਰਟੀ ਨੇ ਇਸ ਦੇ ਲਈ ਤੁਆਵਨ ਦਿਤਾ ਹੈ ਅਤੇ ਅਸੀਂ ਇਥੇ ਤੁਆਵਨ ਤੁਹਾਨੂੰ ਦੇਣ ਵਾਸਤੇ ਤਿਆਰ ਹਾਂ।

**ਸਰਦਾਰ ਸ਼ਸ਼ਪਾਲ ਸਿੰਘ :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਮੈਂਬਰ ਸਾਹਿਬ ਬੋਲ ਰਹੇ ਹਨ ਅਤੇ ਜਿਹੜੀ ਗਲ ਸ੍ਰੀ ਹੰਸ ਰਾਜ ਸ਼ਰਮਾ ਕਹਿ ਰਹੇ ਹਨ, ਉਹੀ ਗਲ ਮੈਂਬਰ ਸਾਹਿਬ ਕਹਿ ਰਹੇ ਹਨ । ਕੀ ਇਸ ਤਰ੍ਹਾਂ ਹਾਊਸ ਵਿਚ ਅਲਾਓ ਹੋ ਸਕਦਾ ਹੈ ?

**ਸਰਦਾਰ ਬੇਅੰਤ ਸਿੰਘ :** ਚੇਅਰਮੈਨ ਸਾਹਿਬ, ਇਹ ਬਿਲਕੁਲ ਗਲਤ ਗਲ ਹੈ । ਮੈਂ ਤਾਂ ਸਿਰਫ ਐਨੀ ਅਰਜ਼ ਕਰਨਾ ਚਾਹੁੰਦਾ ਹਾਂ ਕਿ ਕੰਸਟੀਚਿਊਸ਼ਨ ਵਿੱਚ ਅਮੈਂਡਮੈਂਟ ਆ ਗਈ ਹੈ ਅਤੇ ਅਸੀਂ ਅੱਜ ਇਸ ਰੈਟੀਫਿਕੇਸ਼ਨ ਵਾਸਤੇ ਇਕਠੇ ਹੋਏ ਹਾਂ । ਲੇਕਿਨ ਮੈਂ ਇਨ੍ਹਾਂ ਦੋਸਤਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਅੱਗੇ ਵਾਸਤੇ ਆਪਣੇ ਕੰਨ ਖੋਲ੍ਹਣ । ਕਦੇ ਇਹ ਕੁਝ ਕਹਿੰਦੇ ਹਨ ਅਤੇ ਕਦੇ ਕੁਝ ਕਹਿੰਦੇ ਹਨ । ਅੱਜ ਥੋੜੇ ਜਿਹੇ ਇਲੈਕਸ਼ਨਾਂ ਦੇ ਨਤੀਜੇ ਨਿਕਲੇ ਹਨ। ਕਰਨਾਟਕਾ, ਮਹਾਂਰਾਸ਼ਟਰਾ ਅਤੇ ਆਂਧਰਾ ਵਿਚ ਇਹ ਨਤੀਜੇ ਨਿਕਲੇ ਹਨ । ਮੈਂ ਆਪਣੇ ਭਰਾਂਵਾਂ ਨੂੰ ਇਹ ਕਹਿੰਦਾ ਹਾਂ ਕਿ ਉਥੇ ਕਿਸ ਨੇ ਮਜਾਰਿਟੀ ਲਈ ਹੈ। ਮੈਨੂੰ ਇਹ ਕਹਿਣ ਵਿੱਚ ਦੁੱਖ ਹੁੰਦਾ ਹੈ ਕਿ ਅੱਜ ਬੇਸ਼ਕ ਐਮਰਜੈਂਸੀ ਨਹੀਂ ਲੱਗੀ ਹੋਈ ਲੇਕਿਨ ਕੀ ਸਾਡੇ ਇੱਕ ਐਮ. ਐਲ. ਏ., ਸਾਡੇ ਇੱਕ ਲੈਜਿਸਲੇਟਰ ਭਰਾ ਦੇ ਮੂੰਹ ਤੇ ਥੱਪੜ ਨਹੀਂ ਮਾਰਿਆ ਗਿਆ ? ਕੀ ਇਹ ਐਮਰਜੈਂਸੀ ਵਾਲੀਆਂ ਗੱਲਾਂ ਨਾਲੋਂ ਮਾੜੀ ਗਲ ਨਹੀਂ ਹੈ ? ਉਥੇ ਇਨ੍ਹਾਂ ਦੀ ਰੂਲਿੰਗ ਪਾਰਟੀ ਦੇ ਬੰਦੇ ਧਰਨਾ ਮਾਰੀ ਬੈਠੇ ਹਨ । ਉਨ੍ਹਾਂ ਨੂੰ ਪਛਾਣਿਆ ਨਹੀਂ ਗਿਆ । ਮੈਂ ਜ਼ਿਆਦਾ ਨਾ ਕਹਿੰਦਾ ਹੋਇਆ . . . .

5-45 ਸ਼ਾਮ (ਇਸ ਸਮੇਂ ਸ੍ਰੀ ਸਪੀਕਰ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ)

ਇਹ ਕਹਿੰਦਾ ਹਾਂ ਕਿ ਸਾਡੀ ਪਾਰਟੀ ਇਸ ਲਈ ਆਪਣਾ ਪੂਰਾ ਤੁਆਵਨ ਦਿੰਦੀ ਹੈ। ਮੈਂ ਅਰਜ਼ ਕਰਾਂਗਾ ਕਿ ਮੁਤਫਿਕਾ ਤੌਰ ਤੇ ਸ਼ਾਨੂੰ ਇਸ ਰੈਟੀਫਿਕੇਸ਼ਨ ਨੂੰ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਗੁਰਦੇਵ ਸਿੰਘ ਬਾਦਲ** (ਪੰਜਗਰਾਈਂ, ਐਸ. ਸੀ.) : ਸਪੀਕਰ ਸਾਹਿਬ, ਜੋ 42ਵੀ ਧਾਰਾ ਤੇ ਸੱਜਣ ਬੋਲੇ ਹਨ, ਮੈਂ ਇਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਕਾਲਾ ਕਾਨੂੰਨ ਸੀ । ਉਸ ਵੇਲੇ ਇਹ ਕਿਉਂ ਬਣਾਉਣਾ ਪਿਆ ? ਇਸ ਦੀ ਜਿਹੜੀ ਅੰਦਰਲੀ ਤਹਿ ਹੈ ਉਸ ਦੇ ਵਿੱਚ ਕਈ ਲੁਕੇ ਹੋਏ ਭੇਦ ਹਨ । ਜਦੋਂ ਅਲਾਹਾਬਾਦ ਹਾਈ ਕੋਰਟ ਦੇ ਜੱਜ ਨੇ ਇੰਦਰਾ ਗਾਂਧੀ ਨੂੰ ਸਜ਼ਾ ਦੇ ਦਿਤੀ ਤਾਂ ਫਿਰ ਹਮੇਸ਼ਾ ਹੀ ਜਿਹੜੇ ਇਨਸਾਨ ਦੇ ਪਾਪ ਹੋਣ ਉਹ ਕੰਬਦੇ ਹਨ। ਇਸ ਲਈ ਉਨ੍ਹਾਂ ਨੇ ਸੋਚਿਆ ਕਿ ਮੈਨੂੰ ਹੁਣ ਹਿੰਦੁਸਤਾਨ ਦੀ ਪ੍ਰਧਾਨ ਮੰਤਰੀ ਕਿਸੇ ਨੇ ਨਹੀਂ ਰਹਿਣ ਦੇਣਾ । ਉਸ ਤੋਂ ਬਾਅਦ ਲੋਕਾਂ ਨੇ ਇਹ ਗੱਲ ਵੀ ਪੁੱਛਣੀ ਹੈ ਕਿ ਜਿਹੜੀ ਲਾਲ ਬਹਾਦਰ ਸ਼ਾਸਤਰੀ ਦੀ ਅਚਾਨਕ ਮੌਤ ਹੋਈ ਸੀ, ਉਹ ਕਿਸ ਨੇ ਕੀਤੀ ਸੀ। ਇਸ ਲਈ ਇਹ ਜਿਹੜੀ 42ਵੀਂ ਧਾਰਾ ਬਣਾਈ ਗਈ ਸੀ ਇਹ ਇੰਦਰਾ ਗਾਂਧੀ ਦੇ ਅੰਦਰ ਪਾਪ ਕੰਬ ਰਹੇ ਸਨ ਅਤੇ ਇਸ ਲਈ ਇਹ ਕਾਲਾ ਕਾਨੂੰਨ ਬਣਾਇਆ ਗਿਆ । ਇਹ ਇਸ ਲਈ ਬਣਾਇਆ ਗਿਆ ਕਿ ਉਨ੍ਹਾਂ ਤੋਂ ਲੋਕਾਂ ਨੇ ਪੁੱਛਣਾ ਹੈ ਕਿ ਜਿਹੜੀ ਮਿਸਰਾ ਦੀ ਮੌਤ ਹੋਈ, ਜਿਸ ਦੇ ਮਾਰਨ ਵਾਲੇ ਅਜੇ ਤਕ ਨਹੀਂ ਫੜੇ ਗਏ, ਲੋਕਾਂ ਨੂੰ ਪੁੱਛਣਾ ਹੈ ਕਿ ਉਸ ਦੀ ਮੌਤ ਕਿਸੇ ਨੇ ਕੀਤੀ । ਇਸ ਲਈ ਇਹ ਕਾਲਾ ਕਾਨੂੰਨ ਬਣਾਉਣਾ ਪਿਆ। ਇਸ ਧਾਰਾ ਅਧੀਨ ਇੰਦਰਾ ਗਾਂਧੀ ਨੇ ਸਾਰੇ ਅਖ਼ਤਿਆਰ ਆਪਣੇ ਹੱਥ ਵਿਚ ਲੈ ਲਏ ; ਚਾਹੇ ਅੰਮ੍ਰਿਤਸਰ ਵਰਗੇ, ਲੁਧਿਆਣਾ ਜਾਂ ਜਲੰਧਰ ਵਰਗੇ ਸ਼ਹਿਰ ਨੂੰ ਇੰਦਰਾ ਗਾਂਧੀ ਦੀ ਆਪਣੀ ਮਰਜ਼ੀ ਢਾਹੁਣ ਦੀ ਹੋਵੇ ਤਾਂ ਸਾਰੇ ਤੇ ਬੁਲਡੋਜ਼ਰ ਫੇਰਿਆ ਜਾ ਸਕਦਾ ਸੀ । ਕੋਈ ਬੰਦਾ ਖੜਾ ਹੋ ਕੇ ਇਹ ਨਹੀਂ ਸੀ ਕਹਿ ਸਕਦਾ ਕਿ ਸਾਡੇ ਮਕਾਨ

ਕਿਉਂ ਢਾਹੇ ਜਾ ਰਹੇ ਹਨ । ਸ਼ਰਮਾ ਜੀ ਇਥੇ ਬੈਠੇ ਹਨ ਇਹ ਸੁਣ ਲੈਣ। ਇਸ ਲਈ 42ਵੀਂ ਧਾਰਾ ਦੀ ਆੜ ਵਿੱਚ ਬੜਾ ਕੁਝ ਛੁਪਿਆ ਹੈ। ਇਨ੍ਹਾਂ ਲੋਕਾਂ ਨੇ ਇਸ ਦੀ ਆੜ ਵਿੱਚ ਬੜਾ ਕੁਝ ਕੀਤਾ ਹੈ। ਇਸ 42ਵੀਂ ਧਾਰਾ ਦੇ ਅੰਦਰ ਇਹ ਗੱਲਾਂ ਵੀ ਲੁਕੀਆਂ ਹਨ ਕਿ ਗਿਆਨੀ ਜ਼ੈਲ ਸਿੰਘ ਦੀ ਕੋਠੀ ਇੱਕ ਸਿਪਾਹੀ ਨੂੰ ਗੋਲੀ ਨਾਲ ਮਾਰਿਆ ਗਿਆ । ਇਸ ਦੇ ਵਿਚ ਇਹ ਗੱਲ ਛੁਪੀ ਹੋਈ ਹੈ । ਇਥੇ ਮਟੌਰ ਸੈਸ਼ਨ ਹੋਇਆ ਹੈ । ਸ਼ਰਮਾ ਜੀ ਉਦੋਂ ਖਜ਼ਾਨਾ ਮੰਤਰੀ ਸੀ । ਇਨ੍ਹਾਂ ਨੇ ਮਨ ਮਾਨੀਆਂ ਕੀਤੀਆਂ । ਇੰਦਰਾ ਗਾਂਧੀ ਨੂੰ ਮਟੌਰ ਵਿੱਚ ਸਦਿਆ ਗਿਆ। 75,000 ਰੁਪਿਆ ਲਾ ਕੇ ਇੰਦਰਾ ਗਾਂਧੀ ਦੇ ਅੱਠ ਪਹਿਰ ਰਹਿਣ ਵਾਸਤੇ ਇੱਕ ਕਮਰਾ ਤਿਆਰ ਕੀਤਾ ਗਿਆ। ਇਸੇ ਤਰ੍ਹਾਂ ਬਰੂਏ ਵਾਸਤੇ ਇੱਕ ਕਮਰਾ 75 ਹਜ਼ਾਰ ਰੁਪਏ ਲਾ ਕੇ ਤਿਆਰ ਕੀਤਾ ਗਿਆ। ਸ਼ਰਮਾ ਜੀ ਅਤੇ ਗਿਆਨੀ ਜ਼ੈਲ ਸਿੰਘ ਨੇ ਆਪਣੇ ਸਲਾਹਕਾਰਾਂ ਨੂੰ ਪੁਛਿਆ ਕਿ ਤੁਸੀਂ ਇਸ ਦੇ ਚਾਰ ਚੁਫੇਰੇ ਜਾ ਕੇ ਵੇਖੋ ਕਿ ਇਸ ਦੇ ਵਿਚ ਕੋਈ ਕਮੀ ਤਾਂ ਨਹੀਂ ਰਹਿ ਗਈ, ਕੋਈ ਉਣਤਾਈ ਤਾਂ ਨਹੀਂ ਰਹਿ ਗਈ। ਸਵਾਗਤ ਵਿਚ ਕੋਈ ਕਮੀ ਤਾਂ ਨਹੀਂ ਰਹਿ ਗਈ । ਉਨ੍ਹਾਂ ਸਲਾਹਕਾਰਾਂ ਨੇ ਦਸਿਆ ਕਿ ਇੱਕ ਬਹੁਤ ਵੱਡੀ ਘਾਟ ਰਹਿ ਗਈ ਹੈ। ਉਹ ਕਹਿੰਦੇ ਕਿ ਇਹ ਠੀਕ ਹੈ ਕਿ ਤੁਸੀਂ 75 ਹਜ਼ਾਰ ਰੁਪਿਆ ਖਰਚ ਦਿੱਤਾ ਹੈ ਇੰਦਰਾ ਗਾਂਧੀ ਲਈ ਕਮਰਾ ਬਣਾਉਣ ਵਾਸਤੇ , ਸ਼ਰਮਾ ਜੀ ਨੇ 75 ਹਜ਼ਾਰ ਰੁਪਿਆ ਖਰਚ ਦਿਤਾ ਹੈ, ਪਰ ਸੰਜੇ ਗਾਂਧੀ ਵਾਸਤੇ ਖਰਚ ਨਹੀਂ ਕੀਤਾ । ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸ਼ਰਮਾ ਜੀ ਨੇ ਪੰਜਾਬ ਦੇ ਖਜ਼ਾਨੇ ਨੂੰ ਲੁੱਟਿਆ ਤੇ 75 ਹਜ਼ਾਰ ਰੁਪਿਆ ਲਗਾ ਕੇ ਅੱਠ ਪਹਿਰਾਂ ਵਿਚ ਸੰਜੇ ਗਾਂਧੀ ਲਈ ਕਮਰਾ ਤਿਆਰ ਕੀਤਾ। (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਇਹ ਡੀਂਗਾਂ ਮਾਰਦੇ ਰਹੇ ਹਨ । ਸਪੀਕਰ ਸਾਹਿਬ, ਟਾਈਮ ਕਾਫੀ ਹੋ ਗਿਆ ਹੈ । ਮੈਂ ਇਸ ਲਈ ਇਥੇ ਹੀ ਸਮਾਪਤ ਕਰਦਾ ਹਾਂ । ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਬੋਲਣ ਦਾ ਸਮਾਂ ਦਿਤਾ ਹੈ । ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ ਜਿਸ ਨੇ ਇਹ ਬਿੱਲ ਲਿਆਂਦਾ ਹੈ। ਮੈਂ ਇਸ ਬਿੱਲ ਦਾ ਫਿਰ ਇਕ ਵਾਰ ਸਮਰਥਨ ਕਰਦਾ ਹਾਂ ਤੇ ਟੰਡਨ ਸਾਹਿਬ ਦਾ ਧੰਨਵਾਦ ਕਰਦਾ ਹਾਂ। ਸੈਂਟਰ ਦੀ ਸਰਕਾਰ ਦਾ ਧੰਨਵਾਦ ਕਰਦਾ ਹਾਂ ।

**ਉਦਯੋਗ ਮੰਤਰੀ** (ਸ੍ਰੀ ਬਲਰਾਮ ਜੀ ਦਾਸ ਟੰਡਨ): ਸਪੀਕਰ ਸਾਹਿਬ, ਇਹ ਰੈਟੀਫੀਕੇਸ਼ਨ ਦਾ ਰੈਜ਼ੋਲਿਊਸ਼ਨ ਮੈਂ ਮੂਵ ਕੀਤਾ ਸੀ, ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਹਾਊਸ ਦੇ ਤਕਰੀਬਨ ਸਾਰੇ ਹੀ ਪਾਸਿਆਂ ਨੇ ਇਸ ਦੀ ਪ੍ਰੋੜ੍ਹਤਾ ਕੀਤੀ ਹੈ। ਉਸ ਦੇ ਉਤੇ ਬੋਲਦਿਆਂ ਹੋਇਆਂ ਸਾਥੀਆਂ ਨੇ ਕੁਝ ਗੱਲਾਂ ਕੀਤੀਆਂ ਹਨ ਔਰ ਉਹ ਗੱਲਾਂ ਥੋਹੜੀਆਂ ਜਿਹੀਆਂ ਅਜੀਬ ਲਗਦੀਆਂ ਹਨ। ਡਾਂਗ ਸਾਹਿਬ ਨੇ ਵੀ ਬਹੁਤ ਅੱਛੇ ਢੰਗ ਨਾਲ ਆਪਣੀ ਗੱਲ ਕਹੀ ਹੈ। ਜਿੱਥੇ ਮੈਂ ਉਨ੍ਹਾਂ ਦਾ ਇਸ ਵਾਸਤੇ ਧੰਨਵਾਦੀ ਹਾਂ ਉਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਨਾਲ ਹੀ ਇਹ ਗੱਲ ਕੀਤੀ ਹੈ ਕਿ ਜਿਹੜੀ 42ਵੀਂ ਅਮੈਂਡਮੈਂਟ ਸੀ ਉਸ ਅਮੈਂਡਮੈਂਟ ਦੇ ਵਿਚ ਕਈ ਚੀਜ਼ਾਂ ਅੱਛੀਆਂ ਵੀ ਸਨ ਔਰ ਕਈ ਖ਼ਰਾਬ ਵੀ ਸਨ। ਇਹ ਠੀਕ ਹੈ ਕਿ ਉਸ ਵਿਚ ਕੋਈ ਦੋ ਤਿੰਨ ਗੱਲਾਂ ਅੱਛੀਆਂ ਵੀ ਸਨ ਲੇਕਿਨ, ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰ ਕਹਾਂਗਾ ਕਿ ਜਿਹੜੀਆਂ ਦੋ ਤਿੰਨ ਗੱਲਾਂ ਅੱਛੀਆਂ ਸਨ ਉਨ੍ਹਾਂ ਕਰਕੇ ਬਿੱਲ ਨਹੀਂ ਸੀ ਆਇਆ। 42ਵੀਂ ਅਮੈਂਡਮੈਂਟ ਉਨ੍ਹਾਂ ਦੋ ਤਿੰਨ ਗੱਲਾਂ ਨੂੰ ਜਿਹੜੀਆਂ ਅੱਛੀਆਂ ਸਨ ਉਨ੍ਹਾਂ ਨੂੰ ਲਿਆਉਣ ਵਾਸਤੇ ਨਹੀਂ ਸੀ ਆਇਆ । ਉਹ ਤਾਂ ਇਸ ਕਰਕੇ ਦੋ ਤਿੰਨ ਗੱਲਾਂ ਰਖੀਆਂ ਸਨ ਕਿ ਇਕ ਭੈੜੀ ਚੀਜ਼ ਨੂੰ ਦੇਣ ਲਗਿਆਂ ਲੋਕਾਂ ਵਲੋਂ ਮੁਖ਼ਾਲਫਤ ਨਾ ਹੋ ਸਕੇ। ਇਸ ਲਈ ਚੰਗੀ ਚੀਜ਼ ਵੀ ਨਾਲ ਰੱਖ ਦੇਈਏ ਅਤੇ ਲੋਕਾਂ ਨੂੰ ਕਹੀਏ ਕਿ ਅਸੀਂ ਇਸ ਚੰਗੀ ਗੱਲ ਲਈ 42 ਵੀਂ ਅਮੈਂਡਮੈਂਟ ਨੂੰ ਲੈ ਕੇ ਆ ਰਹੇ ਹਾਂ। ਚਾਹੇ ਨੀਅਤ ਇਹ ਸੀ ਕਿ ਸਾਰੀ ਅਥਾਰਿਟੀ ਲੋਕਾਂ ਦੀ ਆਪਣੇ ਹੱਥਾਂ ਵਿਚ ਲਿਆਂਦੀ ਜਾਵੇ। ਚਾਹੇ ਮਨਸ਼ਾ ਇਹ ਸੀ ਕਿ ਇਸ ਲਈ ਹੋਈ ਤਾਕਤ ਨੂੰ ਕੋਈ ਚੈਲੰਜ ਨਾ ਕਰ ਸਕੇ। ਜਿਹੜੀ ਤਾਕਤ ਲੋਕਾਂ ਦੀ ਹੈ, ਲੋਕ ਡੈਮੋਕ੍ਰੇਸੀ ਵਿਚ ਤਾਕਤਵਰ ਹੁੰਦੇ ਹਨ ਔਰ ਡੈਮੋਕ੍ਰੇਸੀ ਵਿਚ ਲੋਕਾਂ ਪਾਸ ਹੀ ਤਾਕਤ ਹੋਣੀ ਚਾਹੀਦੀ ਹੈ । 42ਵੀਂ ਅਮੈਂਡਮੈਂਟ ਦੇ ਨਾਲ ਇਹ

[ਉਦਯੋਗ ਮੰਤਰੀ]

ਪ੍ਰੋਵੀਜ਼ਨ ਸੀ ਕਿ ਅਸੀਂ ਉਸ ਤਾਕਤ ਨੂੰ ਸਕਰੈਪ ਕਰੀਏ ਤਾਂ ਕਿ ਲੋਕ ਬੋਲ ਨਾ ਸਕਣ। ਅਸੀਂ ਜੋ ਕੁਝ ਕਹੀਏ ਉਹ ਹੋ ਜਾਵੇ। ਬਾਹਰ ਵੀ ਕੋਈ ਗੱਲ ਹੋਵੇ ਤਾਂ ਸੈਂਸਰ ਹੋਵੇ, ਉਹ ਆਵਾਜ਼ ਨਾ ਉਠ ਸਕੇ। ਔਰ 107/151 ਵਗੈਰਾ ਜਿਹੜੇ ਸੈਕਸ਼ਨ ਹਨ ਪੀਨਲ ਕੋਡ ਦੇ ਉਨ੍ਹਾਂ ਦੇ ਥੱਲੇ ਹੀ ਆਰਡਰ ਕੀਤੇ ਹੁੰਦੇ ਸਨ ਜਿਸ ਦੇ ਮੁਤਾਬਿਕ ਲੱਖ ਲੱਖ ਰੁਪਏ ਦੀਆਂ ਜ਼ਮਾਨਤਾਂ ਲੈ ਕੇ ਅਦਾਲਤਾਂ ਵਿਚ ਪੇਸ਼ ਹੋਣਾ ਪੈਂਦਾ ਸੀ। ਜਦੋਂ, ਸਪੀਕਰ ਸਾਹਿਬ, ਅਸੀਂ ਪੇਸ਼ ਹੋਣਾ ਤਾਂ ਇਹ ਕਿਹਾ ਜਾਣਾ ਕਿ ਇਹ ਐਮਰਜੈਂਸੀ ਵਾਲੇ ਬੰਦੇ ਹਨ। ਉਥੇ, ਸਪੀਕਰ ਸਾਹਿਬ, ਇਹ ਆਰਡਰ ਹੁੰਦਾ ਸੀ ਕਿ ਇਕ ਲੱਖ ਰੁਪਏ ਦੀ ਜ਼ਮਾਨਤ ਹੋਵੇ ਔਰ ਉਸ ਨੂੰ ਤਹਿਸੀਲਦਾਰ ਵੈਰੀਫਾਈ ਕਰੇ। ਜਦੋਂ ਅਸੀਂ ਤਹਿਸੀਲਦਾਰ ਪਾਸ ਵੈਰੀਫੀਕੇਸ਼ਨ ਵਾਸਤੇ ਜਾਣਾ ਤਾਂ ਉਸ ਨੇ ਕਹਿ ਦੇਣਾ ਕਿ ਇਕ ਲੱਖ ਰੁਪਏ ਦਾ ਤੁਸੀਂ ਭਾਵੇਂ ਡਰਾਫਟ ਰੱਖ ਦਿਓ, ਬੈਂਕ ਪਾਸ ਬੁੱਕ ਰੱਖ ਦਿਓ ਪਰ ਮੈਨੂੰ ਆਰਡਰ ਹੈ ਕਿ ਮੈਂ ਕਿਸੇ ਨਾ ਕਿਸੇ ਤਰ੍ਹਾਂ ਨਾਲ ਤਸਦੀਕ ਕਰਕੇ ਨਾ ਭੇਜਾਂ ਔਰ ਜਿਨ੍ਹਾਂ ਦੀ ਕਾਨਸੈਂਸ ਕਲੀਅਰ ਹੁੰਦੀ ਸੀ ਉਹ ਤਾਂ ਕਈ ਵਾਰੀ ਛੁੱਟੀ ਲੈ ਕੇ ਤੁਰ ਜਾਂਦੇ ਸਨ ਔਰ ਨੀਚੇ ਕਹਿ ਜਾਂਦੇ ਸਨ ਕਿ ਜਿਹੜੇ ਲੋਕ ਐਮਰਜੈਂਸੀ ਦੌਰਾਨ ਫੜਕੇ ਲਿਆਏ ਜਾਂਦੇ ਹਨ ਉਨ੍ਹਾਂ ਦੀ ਜ਼ਮਾਨਤ ਵਾਸਤੇ ਵੈਰੀਫੀਕੇਸ਼ਨ ਨਾ ਕਰਨਾ। ਦਰਅਸਲ 42ਵੀਂ ਅਮੈਂਡਮੈਂਟ ਦਾ ਮੁੱਦਾ ਤਾਂ ਸਮੁੱਚੇ ਤੌਰ ਤੇ ਇਹ ਸੀ। ਇਹ ਠੀਕ ਹੈ ਕਿ ਦੋ ਤਿੰਨ ਅੱਛੀਆਂ ਗੱਲਾਂ ਇਸ ਵਿਚ ਸਨ ਜਿਸ ਤਰ੍ਹਾਂ ਕਿ ਲੀਗਲ ਏਡ ਦੇਣ ਦੀ ਸੀ। ਪਰ ਇਸ ਵਿਚ ਕੋਈ ਸ਼ਲਾਘਾ ਵਾਲੀ ਗੱਲ ਨਹੀਂ ਹੈ। ਕਿਸੇ ਵੀ ਬੰਦੇ ਦੇ ਬਾਰੇ ਰਾਏ ਬਣਾਉਣੀ ਹੋਵੇ ਜੇਕਰ ਉਹ ਬੜਾ ਸਜਦਾ ਧੱਜਦਾ ਹੋਵੇ, ਕਪੜੇ ਚੰਗੇ ਪਹਿਨੇ ਹੋਏ ਹੋਣ ਪਰ ਜੇਕਰ ਉਸ ਦੇ ਸਾਰੇ ਕੰਮ ਹੀ ਭੈੜੇ ਹੋਣ ਤਾਂ ਉਸ ਨੂੰ ਚੰਗਾ ਨਹੀਂ ਕਿਹਾ ਜਾ ਸਕਦਾ। ਜੇਕਰ ਸਮੁੱਚੇ ਤੌਰ ਤੇ ਰਾਏ ਬਣਾਉਣੀ ਹੋਵੇ ਤਾਂ ਜਿਸ ਦੀ ਇਕ ਅੱਧ ਚੀਜ਼ ਚੰਗੀ ਹੋਵੇ ਲੇਕਿਨ ਜੇਕਰ 90 ਚੀਜ਼ਾਂ ਭੈੜੀਆਂ ਹੋਣ ਤਾਂ ਸਮੁੱਚੇ ਤੌਰ ਤੇ ਇਹ ਕਹਿਣਾ ਪਵੇਗਾ ਕਿ this was a black law, this was a black act. ਇਸ ਗੱਲ ਬਾਰੇ ਫਤਵਾ ਲੋਕਾਂ ਨੇ ਦਿੱਤਾ ਹੈ। ਇਸ ਵਿਚ 2/3 ਚੰਗੀਆਂ ਚੀਜ਼ਾਂ ਹੋਣਗੀਆਂ ਲੇਕਿਨ ਸਮੁੱਚੇ ਤੌਰ ਤੇ ਆਥਾਰੀਟੇਰੀਅਨ ਕਾਨੂੰਨ ਸਨ। ਲੋਕਾਂ ਦੇ ਹੱਥਾਂ ਵਿਚੋਂ ਤਾਕਤ ਵਿਦਡਰਾਅ ਕਰਨ ਵਾਲੇ ਸਨ। ਉਹ ਤਾਕਤ ਆਪਣੇ ਹੱਥਾਂ ਵਿਚ ਲੈਣ ਵਾਲੀ ਗੱਲ ਸੀ। ਉਸ ਵਾਸਤੇ ਸਾਰੇ ਸਾਧਨ ਬਣ ਗਏ ਸਨ। ਸਮੁੱਚੇ ਤੌਰ ਤੇ ਤਾਂ ਜੋ ਕੁਝ ਇਸ ਵਿਚ ਸੀ ਉਹ ਇਹ ਸੀ। ਸਪੀਕਰ ਸਾਹਿਬ, ਥੋੜਾ ਜਿਹਾ ਅਫਸੋਸ ਇਸ ਗੱਲ ਵਾਸਤੇ ਇਹ ਹੈ ਕਿ ਸ਼ਰਮਾ ਜੀ ਨੇ ਇਨ੍ਹਾਂ ਗੱਲਾਂ ਦਾ ਜ਼ਿਕਰ ਨਹੀਂ ਕੀਤਾ। ਪਰ ਮੈਨੂੰ ਖੁਸ਼ੀ ਹੈ ਕਿ ਉਨ੍ਹਾਂ ਨੇ ਵਾਈਂਡ ਅੱਪ ਇਸ ਗੱਲ ਨਾਲ ਕੀਤਾ ਹੈ ਕਿ ਇਹ ਬਿੱਲ ਠੀਕ ਹੈ। ਲੇਕਿਨ ਅਫਸੋਸ ਇਸ ਗੱਲ ਦਾ ਹੈ ਕਿ ਉਨ੍ਹਾਂ ਦੀਆਂ ਗੱਲਾਂ ਬਾਤਾਂ ਤੋਂ ਇਹ ਪਤਾ ਨਹੀਂ ਲੱਗ ਸਕਿਆ ਹੈ ਕਿ ਉਹ ਬਿੱਲ ਦੇ ਹੱਕ ਵਿਚ ਹਨ ਜਾਂ ਨਹੀਂ। ਉਹ ਵੋਟਾਂ ਕਿਸ ਗੱਲ ਦੇ ਹੱਕ ਵਿੱਚ ਪਾਉਣਾ ਚਾਹੁੰਦੇ ਹਨ। ਉਨ੍ਹਾਂ ਦੀ ਸਾਰੀ ਤਕਰੀਰ ਵਿਚੋਂ ਇਹ ਗੱਲ ਲਗਦੀ ਸੀ ਕਿ ਉਹ ਇਹ ਕਹਿਣਾ ਚਾਹੁੰਦੇ ਸਨ ਕਿ ਜੇਕਰ ਆਨੰਦ ਮਾਰਗੀਆਂ ਦੀਆਂ ਐਕਟਿਵਿਟੀਜ਼ ਨੂੰ ਗੈਰ-ਕਾਨੂੰਨੀ ਕਰਾਰ ਦਿੰਦੇ ਤਾਂ ਠੀਕ ਸੀ। ਉਨ੍ਹਾਂ ਦਾ ਕਹਿਣਾ ਸੀ ਕਿ ਸਰਕਾਰ ਸੋਚਦੀ ਪਈ ਹੈ ਕਿ ਆਨੰਦਮਾਰਗੀਆਂ ਵਾਸਤੇ ਕੀ ਕੀ ਕਰਨਾ ਪਵੇਗਾ। ਉਹ ਇਸ ਗੱਲ ਬਾਰੇ ਕਹਿ ਰਹੇ ਹਨ ਕਿ ਪਤਾ ਨਹੀਂ ਸਰਕਾਰ ਕੀ ਕਰੇਗੀ। ਸਪੀਕਰ ਸਾਹਿਬ, ਇਕ ਗੱਲ ਮੈਂ ਸਾਫ ਕਹਿ ਦੇਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਨੇ ਡਾਇਰੈਕਟਿਵ ਵੀ ਦਿੱਤਾ ਹੈ, ਪਾਰਲੀਮੈਂਟ ਵਿਚ ਵੀ ਡਾਇਰੈਕਟਿਵ ਦੇ ਦਿੱਤਾ ਹੈ ਤੇ ਅਮੈਂਡਮੈਂਟ ਨੂੰ ਪੇਸ਼ ਕਰਾਉਣ ਵਿਚ, ਹੱਥ ਖੜੇ ਕਰਨ ਵਿਚ, ਡਰਾਫਟ ਬਣਾਉਣ ਵਿਚ ਔਰ ਪਾਸ ਕਰਾਉਣ ਵਿਚ ਹੱਥ ਖੜਾ ਕੀਤਾ ਹੈ। ਉਨ੍ਹਾਂ ਨੇ ਥੋੜੀ ਜਿਹੀ ਗੱਲ ਕੀਤੀ ਹੈ ਕਿ ਇਹ ਸਾਰੀਆਂ ਚੀਜ਼ਾਂ ਇਕ ਦਮ ਆਉਣੀਆਂ ਚਾਹੀਦੀਆਂ ਸਨ। ਇਤਨੀ ਦੇਰ ਕਿਉਂ ਲਗਾ ਦਿੱਤੀ ਹੈ, ਇਹ ਤਾਂ 42ਵੀਂ ਅਮੈਂਡਮੈਂਟ ਸੀ। ਲੇਕਿਨ, ਸਪੀਕਰ ਸਾਹਿਬ, ਜਦੋਂ 43 ਵੀਂ ਅਮੈਂਡਮੈਂਟ ਲੈ ਕੇ ਆਏ ਤਾਂ ਉਸ ਵਿਚ ਕੀ ਸੀ? ਉਸ ਵਿਚ ਇਹ ਸੀ ਕਿ ਇਲੈਕਸ਼ਨਾਂ ਲਈ ਪੰਜਾਂ ਸਾਲਾਂ ਦੀ ਬਜਾਏ ਛੇ ਸਾਲਾਂ ਦਾ ਵਕਫਾ ਕੀਤਾ ਜਾਵੇ। ਪੰਜ ਸਾਲਾਂ ਵਾਸਤੇ ਇਲੈਕਸ਼ਨਾਂ

ਲਈ ਛੇ ਸਾਲ ਹੋਣੇ ਚਾਹੀਦੇ ਹਨ। ਇਸ ਲਈ ਇਹ ਪੰਜ ਸਾਲਾਂ ਵਾਸਤੇ ਲੋਕਾਂ ਤੋਂ ਫਤਵਾ ਲੈ ਕੇ ਆਏ ਹਨ। ਲੋਕਾਂ ਨੇ ਇਨ੍ਹਾਂ ਨੂੰ ਪੰਜ ਸਾਲਾਂ ਲਈ ਅਥਾਰਿਟੀ ਦਿੱਤੀ ਸੀ ਰਾਜ ਭਾਗ ਚਲਾਉਣ ਲਈ ਪਰ ਇਨ੍ਹਾਂ ਨੇ ਬੈਠੇ ਬੈਠੇ ਛੇ ਸਾਲ ਕਰ ਦਿੱਤੇ। ਲੋਕਾਂ ਨੇ ਕਿਹਾ ਕਿ ਨਹੀਂ ਛੇ ਸਾਲਾਂ ਦੀ ਬਜਾਏ ਪੰਜ ਸਾਲ ਕਰ ਦਿਤੇ ਜਾਣ। ਲੋਕ ਸਭਾ ਨੇ ਇਹ ਚੀਜ਼ ਪਾਸ ਕਰ ਦਿੱਤੀ ਪਰ ਰਾਜ ਸਭਾ ਵਿਚ ਬੈਠੇ ਹੋਏ ਲੋਕਾਂ ਨੇ ਜਿਹੜੇ ਕਿ ਸਟਰੀਮਰੋਲਿੰਗ ਮਜਾਰਿਟੀ ਦੀ ਹੈਸੀਅਤ ਵਿਚ ਸਨ,ਉਹ ਸਾਰੀਆਂ ਦੀਆਂ ਸਾਰੀਆਂ ਗੱਲਾਂ ਵਿਚ ਸਹਿਯੋਗ ਦੇਣਾ ਨਹੀਂ ਸਨ ਚਾਹੁੰਦੇ। ਉਹ ਆਪਣੀਆਂ ਵੋਟਾਂ ਦੀ ਤਾਕਤ ਵਰਤਣਾ ਚਾਹੁੰਦੇ ਸਨ। ਜੇਕਰ ਇਹ ਕਹਿੰਦੇ ਹਨ ਕਿ ਇਕ ਸਾਲ ਕਿਉਂ ਬੀਤ ਗਿਆ ਹੈ, ਇਹ ਬਿੱਲ ਪਹਿਲਾਂ ਨਹੀਂ ਲਿਆਂਦੇ ਤਾਂ, ਸਪੀਕਰ ਸਾਹਿਬ, ਗੱਲ ਸਪੱਸ਼ਟ ਹੈ ਕਿ ਅਪਰ ਹਾਊਸ ਵਿਚ ਸਟਰੀਮ ਰੋਲਿੰਗ ਮਜਾਰਿਟੀ ਇਨ੍ਹਾਂ ਦੀ ਸੀ। ਇਸ ਵਾਸਤੇ ਸਰਕਾਰ ਨੂੰ ਟਾਈਮ ਲੈਣਾ ਪਿਆ।

ਫਿਰ, ਸਪੀਕਰ ਸਾਹਿਬ, ਹਾਈਕੋਰਟਾਂ ਅਤੇ ਸੁਪਰੀਮ ਕੋਰਟ ਦੀ ਵੀ ਗੱਲ ਕਰ ਦੇਵਾਂ। ਅਸੀਂ ਕੋਰਟਾਂ ਦੀ ਹਾਈਐਸਟ ਰਿਸਪੈਕਟ ਕਰਦੇ ਹਾਂ। ਪਰ ਉਸ ਵੇਲੇ ਭਾਵਨਾਂ ਪਰਗਟ ਕੀਤੀ ਗਈ ਕਿ ਕਈ ਵਾਰੀ ਛੋਟੀਆਂ ਛੋਟੀਆਂ ਗੱਲਾਂ ਆ ਜਾਂਦੀਆਂ ਹਨ ਜਿਹੜੀਆਂ ਕਿ ਸੋਸ਼ਿਓ ਇਕਨੋਮਿਕ ਪ੍ਰੋਗਰਾਮਾਂ ਵਾਸਤੇ ਕਰਨੀਆਂ ਜ਼ਰੂਰੀ ਹੁੰਦੀਆਂ ਹਨ। ਇਸ ਵਿਚ ਸ਼ੱਕ ਨਹੀਂ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਰੋਜ਼ਮਰਾ ਦੀ ਜ਼ਿੰਦਗੀ ਵਿਚ ਆਉਂਦੀਆਂ ਹਨ ਲੇਕਿਨ ਸਵਾਲ ਇਹ ਹੈ ਕਿ ਸਾਰੇ ਦਾ ਸਾਰਾ ਕਾਨੂੰਨ ਜਦੋਂ ਬਣਾਉਂਦੇ ਹਾਂ ਤਾਂ ਸਭ ਲੋਕਾਂ ਦੀ ਕੁਲ ਰਾਏ ਜੋ ਹੁੰਦੀ ਹੈ ਉਹ ਵੇਖਣੀ ਹੁੰਦੀ ਹੈ। ਸਾਰੇ ਇਕੋ ਜਿਹੇ ਹਨ। ਸਪੀਕਰ ਸਾਹਿਬ, ਇਸ ਵਿਚ ਕੋਈ ਸ਼ਕ ਨਹੀਂ ਕਿ ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਹੋ ਸਕਦੀ ਹੈ ਲੇਕਿਨ ਉਸ ਦੀ ਇੰਟਰਪਰੇਟੇਸ਼ਨ ਵਾਸਤੇ ਕਿਸੇ ਵੀ ਜੱਜ ਤੇ ਅਵਿਸ਼ਵਾਸ ਨਹੀਂ ਕੀਤਾ ਜਾ ਸਕਦਾ। ਪਰ ਇਨ੍ਹਾਂ ਨੇ ਇਸ ਵਾਸਤੇ ਜੱਜਾਂ ਦੀ 2/3 ਮੈਜਾਰਿਟੀ ਹੱਕ ਵਿਚ ਹੋਣ ਦਾ ਫੈਸਲਾ ਕੀਤਾ ਮੈਂ ਸਮਝਦਾ ਹਾਂ ਕਿ ਇਹ ਠੀਕ ਨਹੀਂ ਸੀ। ਸਾਨੂੰ ਜੱਜਾਂ ਤੇ ਪੂਰਾ ਵਿਸ਼ਵਾਸ ਕਰਨਾ ਚਾਹੀਦਾ ਹੈ ਔਰ ਜਿਹੜਾ ਕਾਨੂੰਨ ਜਾ ਤਰਮੀਮ ਕਿਸੇ ਦੇ ਬਰਖਿਲਾਫ ਜਾਂਦੀ ਹੋਵੇ ਸੁਪਰੀਮ ਕੋਰਟ ਦਾ ਕੋਈ ਵੀ ਜੱਜ ਉਸ ਨੂੰ ਸਟਰਾਈਕ ਡਾਊਨ ਕਰ ਸਕਦਾ ਹੈ। ਇਸ ਵਾਸਤੇ 2/3 ਮਜਾਰਿਟੀ ਜੱਜਾਂ ਦੀ ਹੋਣੀ ਠੀਕ ਨਹੀਂ। ਪਿਛਲੀ ਸਰਕਾਰ ਵੇਲੇ ਇਹ ਕਿੰਨੀ ਅਜੀਬ ਗਲ ਸੁਪਰੀਮ ਕੋਰਟ ਵਿਚ ਹੋਈ ਸੀ।

ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਗਲ ਸੁਪਰੀਮ ਕੋਰਟ ਦੇ ਆਲ ਇੰਡੀਆ ਰਿਪੋਰਟਰ ਦੀ ਦੱਸਦਾ ਹਾਂ। ਹੁਣ ਉਨ੍ਹਾਂ ਨੇ ਇਸ ਵਿਚ ਜੱਜਮੈਂਟ ਦਿੱਤੀ ਹੈ। ਇਸ ਵਾਸਤੇ ਜਿਹੜਾ ਬੋਰਡ ਬਣਿਆ ਸੀ ਉਸ ਵਿਚ ਗੋਖਲੇ ਜੀ ਵੀ ਪੇਸ਼ ਹੋਏ ਸਨ। 8 ਅਗਸਤ, 1977 ਦੇ ਆਲ ਇੰਡੀਆ ਰਿਪੋਰਟ ਦੇ ਪੇਜ 1690 ਤੇ ਲਿਖਿਆ ਹੈ :

> 'We may take this opportunity to dwell upon the inconvenience resulting from the enactment of Article 144A which was introduced by the 42nd Amendment to the Constitution.'

ਇਸ ਵਿਚ ਅੱਗੇ ਜਾ ਕੇ ਇਹ ਲਿਖਿਆ ਹੈ ਕਿ—

> 'the points raised in these appeals undoubtedly involve the determination of questions as to the constitutional validity of a State law but they are so utterly devoid of substance that Mr. Ashok Sen and Mr. Gokhale who appear for the appelants could say nothing in support of their contentions beyond barely stating them. Were it not for the valiant though vain attempt of Mr. Gobind Dass to pursue his point, the appeals would have taken lesser time to dispose of than for a Court of seven to assemble.

[ਉਦਯੋਗ ਮੰਤਰੀ]

ਸਪੀਕਰ ਸਾਹਿਬ, ਉਨ੍ਹਾਂ ਨੇ ਕਿਹਾ ਹੈ ਕਿ ਜਿੰਨੇ ਵੀ ਸੁਪਰੀਮ ਕੋਰਟ ਵਿਚ ਮਾਮਲੇ ਸੀ ਉਨ੍ਹਾਂ ਨੂੰ ਡਿਸਪੋਜ਼ ਆਫ਼ ਕਰਨ ਵਿਚ ਐਨਾ ਟਾਈਮ ਨਹੀਂ ਲਗਣਾ ਸੀ ਜਿਨ੍ਹਾਂ 7 ਜੱਜਾਂ ਨੂੰ ਇਕੱਠੇ ਕਰਨ ਵਿਚ ਲਗਿਆ ਹੈ। ਔਰ ਹੁਣ ਜਦੋਂ ਗੋਖਲੇ ਸਾਹਿਬ ਇਸ ਵਾਸਤੇ ਪੇਸ਼ ਹੋਏ ਤਾਂ ਉਨ੍ਹਾਂ ਨੇ ਇਕ ਗਲ ਵੀ ਨਹੀਂ ਕਹੀ ਅਤੇ ਇਹ ਮੰਨਿਆਂ ਕਿ 7 ਜੱਜਾਂ ਨੂੰ ਇਕੱਠੇ ਕਰਨ ਵਿਚ ਜਿੰਨਾ ਟਾਈਮ ਲਗਿਆ ਉਸ ਨਾਲੋਂ ਘੱਟ ਟਾਈਮ ਸੁਪਰੀਮ ਕੋਰਟ ਦੇ ਮਾਮਲਿਆਂ ਨੂੰ ਡਿਸਪੋਜ਼ ਆਫ਼ ਕਰਨ ਵਿਚ ਲਗਿਆ ਹੈ। ਇਸ ਕਿਤਾਬ ਵਿਚ ਅੱਗੇ ਜਾ ਕੇ ਇਥੋਂ ਤਕ ਲਿਖਿਆ ਹੈ ਕਿ ਸਾਡੇ ਕੋਲ ਜਿਹੜੇ ਕੇਸ ਪੈਂਡਿੰਗ ਹਨ ਉਹ ਹਜ਼ਾਰਾਂ ਦੀ ਤਾਦਾਦ ਵਿਚ ਹਨ, ਹਾਈਕੋਰਟਾਂ ਦੇ ਕੋਲ ਪਿਛਲੇ 10 ਸਾਲਾਂ ਦੇ 11 ਹਜ਼ਾਰ ਕੇਸਿਜ਼ ਪੈਂਡਿੰਗ ਪਏ ਹਨ। ਇਸ ਵਾਸਤੇ ਜਿੱਥੇ ਇਹੋ ਜਿਹੀ ਹਾਲਤ ਹੋਵੇ, ਉਥੇ ਕੰਸਟੀਚਿਊਸ਼ਨ ਦੀ ਇਕ ਧਾਰਾ ਦੇ ਕਿਸੇ ਇਕ ਐਕਟ ਉਤੇ, ਕਿਸੇ ਇਕ ਨੋਟੀ-ਫਿਕੇਸ਼ਨ ਵਿਚ ਜਿਹੜੀ ਕਿ ਟਕਰਾਉਂਦੀ ਹੋਵੇ, ਉਸ ਵਾਸਤੇ 7 ਜੱਜਾਂ ਦਾ ਬੈਠਣਾ ਠੀਕ ਨਹੀਂ। ਇਸ ਨਾਲ ਉਹ ਹੋਰ ਮਾਮਲੇ ਡਿਸਪੋਜ਼ ਆਫ਼ ਨਹੀਂ ਕਰ ਸਕਣਗੇ ਅਤੇ ਕੇਸ ਲਟਕਦੇ ਰਹਿਣਗੇ।

ਸਪੀਕਰ ਸਾਹਿਬ, ਮੈਂ ਬਹੁਤਾ ਟਾਈਮ ਨਾ ਲੈਂਦਾ ਹੋਇਆ ਲਾਸਟ ਵਿਚ ਸਿਰਫ਼ ਇਕ ਗਲ ਜ਼ਰੂਰ ਕਹਾਂਗਾ ਕਿ ਇਹ ਜਿਹੜੀ 42 ਵੀਂ ਅਮੈਂਡਮੈਂਟ ਦੇ ਕੁਝ ਹਿੱਸਿਆਂ ਨੂੰ ਡਿਲੀਟ ਕਰਨ ਵਾਸਤੇ ਇਹ ਜਿਹੜੀ ਅਮੈਂਡਮੈਂਟ ਆਈ ਹੈ ਜਿਸ ਦੀ ਰੇਟੀਫਿਕੇਸ਼ਨ ਵਾਸਤੇ ਇਹ ਇਥੇ ਪੇਸ਼ ਕੀਤੀ ਗਈ ਹੈ, ਇਸ ਵਾਸਤੇ ਸਾਡੀ ਪਾਰਟੀ ਨੇ ਇਕ ਨਵੀਂ ਪਰੰਪਰਾ ਪਾਈ ਹੈ, ਇਹ ਬਹੁਤ ਅੱਛੀ ਹੈ ਅਤੇ ਇਸ ਨੂੰ ਇਥੇ ਲਿਆਉਣ ਤੋਂ ਪਹਿਲਾਂ ਸਾਰੀਆਂ ਪਾਰਟੀਆਂ ਦੀ ਰਾਏ ਲਈ ਗਈ ਹੈ। ਅੱਗੇ ਇਸ ਤਰ੍ਹਾਂ ਹੁੰਦਾ ਸੀ ਕਿ ਜਿਹੜੀ ਪਾਰਟੀ ਇਨ ਪਾਵਰ ਹੁੰਦੀ ਸੀ ਉਹ ਸਾਰੀ ਗਲ ਆਪ ਕਰ ਲੈਂਦੀ ਸੀ, ਆਪਣੀ ਮਰਜ਼ੀ ਨਾਲ ਕਰ ਲੈਂਦੀ ਸੀ। ਪਰ ਸਾਡੀ ਪਾਰਟੀ ਨੇ ਹੁਣ ਇਹ ਨਵੀਂ ਪਰੰਪਰਾ ਪਾਈ ਹੈ। ਅਸੀਂ ਸਾਰੀਆਂ ਪਾਰਟੀਆਂ ਨੂੰ ਕਨਸਲਟ ਕਰਕੇ ਅਜਿਹੇ ਕੰਮ ਕਰਨ ਲਈ ਪਰੰਪਰਾ ਪਾਈ ਹੈ। ਠੀਕ ਹੈ ਇਸ ਦੇ ਵਿਚ ਕਈ ਪਾਰਟੀਆਂ ਦੇ ਵਿਊ ਪੁਆਇੰਟ ਇਕੋ ਜਿਹੇ ਨਹੀਂ ਹੋ ਸਕਦੇ, ਪਰ ਫਿਰ ਵੀ ਕੋਸ਼ਿਸ਼ ਇਹ ਕੀਤੀ ਗਈ ਹੈ ਕਿ ਅਜਿਹੇ ਮਾਮਲਿਆਂ ਤੇ ਮੈਕਸੀਮਮ ਕਨਸਲਟੇਸ਼ਨ ਕਰਕੇ, ਜਿਹੜੀ ਪਾਰਟੀ ਇਨ ਪਾਵਰ ਹੈ, ਉਹ ਇਸ ਤੇ ਵਿਚਾਰ ਕਰੇਗੀ। ਇਸ ਲਈ ਇਹ ਜਿਹੜੀ ਨਵੀਂ ਪਰੰਪਰਾ ਪਾਈ ਹੈ ਇਸ ਦੇ ਲਈ ਲੋਕਾਂ ਨੇ ਜਨਤਾ ਪਾਰਟੀ ਦਾ ਧੰਨਵਾਦ ਕੀਤਾ ਹੈ।

ਇਕ ਗੱਲ ਮੈਂ ਹੋਰ ਅੰਤ ਵਿਚ ਇਹ ਕਹਾਂਗਾ ਜਿਸ ਨਾਲ ਕਿ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ, ਉਹ ਇਹ ਹੈ ਕਿ ਇਹ ਜਿਹੜੀ 42 ਵੀਂ ਅਮੈਂਡਮੈਂਟ ਕੀਤੀ ਸੀ, ਇਸ ਨੂੰ ਲਿਆਉਣ ਵਾਸਤੇ ਸਾਡੇ ਪੰਜਾਬ ਦਾ ਇਕ ਬੰਦਾ ਬੈਠਿਆ ਸੀ, ਉਹ ਇਕ ਪੰਜਾਬ ਦਾ ਲੀਡਰ ਸੀ, ਜਿਸ ਨੇ ਹਿੰਦੁਸਤਾਨ ਦੇ ਲੋਕਾਂ ਨੂੰ ਇਹ ਨਵੀਂ 42 ਵੀ ਅਮੈਂਡਮੈਂਟ ਦਿੱਤੀ। ਇਸ ਕਰਕੇ ਹੀ ਸਾਡਾ ਸਿਰ ਸ਼ਰਮ ਨਾਲ ਝੁਕ ਜਾਂਦਾ ਹੈ। ਸਾਡੀ ਸਰਕਾਰ ਨੇ ਹੁਣ ਤਾਕਤ ਮੁੜ ਲੋਕਾਂ ਦੇ ਹੱਥਾਂ ਵਿਚ ਦਿੱਤੀ ਹੈ। ਸੁਪਰੀਮ ਕੋਰਟ ਹੁਣ ਕਿਸੇ ਵੀ ਅਮੈਂਡਮੈਂਟ ਨੂੰ ਇਲਲੀਗਲ ਡਿਕਲੇਅਰ ਕਰ ਸਕਦੀ ਹੈ ਅਤੇ ਇਸ ਵਾਸਤੇ ਕੋਈ 7 ਜੱਜਾਂ ਦਾ ਹੋਣਾ ਜ਼ਰੂਰੀ ਵੀ ਨਹੀਂ ਹੈ। ਕੋਰਟਾਂ ਦੇ ਵਿਚ ਬਹੁਤ ਕੇਸ ਪੈਂਡਿੰਗ ਪਏ ਹਨ, ਇਸ ਵਾਸਤੇ ਐਨਾ ਟਾਈਮ ਨਹੀਂ ਕਿ ਇਨ੍ਹਾਂ ਗਲਾਂ ਵਾਸਤੇ 2/3 ਮੈਜਾਰਿਟੀ ਦਾ ਹੋਣਾ ਜ਼ਰੂਰੀ ਹੋਵੇ। ਸਾਨੂੰ ਆਪਣੇ ਜੱਜਾਂ ਦੇ ਵਿਚ ਵਿਸ਼ਵਾਸ ਹੈ। ਇਸ ਲਈ ਅੰਤ ਵਿਚ ਹੁਣ ਮੈਂ ਹਾਊਸ ਨੂੰ ਇਹ ਕਹਾਂਗਾ ਕਿ ਇਹ ਜਿਹੜੀ ਤਰਮੀਮ ਇਥੇ ਆਈ ਹੈ ਇਸ ਨੂੰ ਸਾਰੀਆਂ ਪਾਰਟੀਆਂ ਆਪਣੀ ਸਪੋਰਟ ਦੇਣ ਅਤੇ ਇਸ ਨੂੰ ਇਥੋਂ ਪਾਸ ਕਰਕੇ ਭੇਜਣ।

**Mr. Speaker** : Question is—

That this House ratifies the amendments to the Constitution of India falling within the purview of the proviso to Clause (2) of article 368 thereof, proposed to be made by the Constitution (Forty-fourth Amendment) Bill, 1977, as passsed by the two Houses of Parliament, and the short title of which has been changed into 'The Constitution (Forty-third Amendment) Act, 1977."

*The motion was carried unanimously.*

## SENTENCING OF THE STRANGERS WHO RAISED SLOGANS AND THREW LEAFLETS FROM THE SPEAKER'S GALLERY

**Development Minister** : (Sardar Atma Singh) : Sir, I beg to move—

This House resolves that the following persons calling themselves.

1. Sardar Jagmit Singh Brar, son of Late Sardar Gurmit Singh, V. & P.O. Muktsar, District Faridkot. (2nd year student, Law Department, Punjabi University, Patiala)

2. Sardar Manjit Singh Ghuman Son of Late Sardar Mangal Singh, V. & P.O. Dhudianwala. Tehsil and District Kapurthala (2nd year student, Law Department, Punjabi University Patiala) and

3. Sardar Satwant Singh Aulakh son of Sardar Gurjand Singh, V. & P. O. Khane-Ki-Dhab, Tehsil Muktsar, District Faridkot (1st year Student of Law Department, Punjabi University, Patiala),

who raised slogans and threw printed leaflets from the Speaker's Gallery on the floor of the House at 2·55 P. M. today and whom the Watch and Ward Staff took into custody immediately have committed a grave offence and are guilty of the contempt of the House.

This House, further resolves that they be sentenced to simple imprisonment till 5·00 P.M. on Thursday, the 9th March, 1978 and sent to Sub-Jail, Ropar.

**Mr Speaker** : Motion moved—

This House resolves that the following persons calling themselves:—

1. Sardar Jagmit Singh Brar son of Late Sardar Gurmit Singh, V. & P.O. Muktsar, District Faridkot (2nd year student Law Department, Punjabi University, Patiala)

2. Sardar Manjit Singh Ghuman son of Late Sardar Mangal Singh V. & P. O. Dhudianwala, Tehsil and District Kapurthala (2nd Year student, Law Department, Punjabi University, Patiala), and

3. Sardar Satwant Singh Aulakh Son of Sardar Gurjand Singh, V. & P. O. Khane-Ki-Dhab, Tehsil Muktsar, District Faridkot (1st year student of Law Department, Punjabi University, Patiala),

who raised slogans and threw printed leaflets from the Speaker's Gallery on the floor of the House at 2·55 P.M. today and whom the Watch and Wards Staff took into custody immediately have committed a grave offence and are guilty of the contempt of the House—

This House, further resolves that they be sentenced to simple imprsonment till 5·00 P.M. on Thursday, the 9th March, 1978 and sent to Sub-Jail, Ropar.

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਇਹ ਠੀਕ ਹੈ ਕਿ ਉਨ੍ਹਾਂ ਨੇ ਇਸ ਮਦਨ ਦੇ ਵਕਾਰ ਨੂੰ ਘੱਟ ਕੀਤਾ ਹੈ। ਮੈਂ ਸਮਝਦਾ ਹਾਂ ਕਿ ਇਹ ਸਜ਼ਾ ਬਹੁਤ ਜ਼ਿਆਦਾ ਹੈ, ਇਸ ਲਈ ਮੈਂ ਅਪੀਲ ਕਰਦਾ ਹਾਂ ਕਿ ਇਸ ਸਜ਼ਾ ਨੂੰ 9 ਮਾਰਚ ਦੀ ਬਜਾਏ ਕੱਲ 7 ਮਾਰਚ ਤਕ ਕਰ ਦਿਤਾ ਜਾਵੇ। ਤਿੰਨ ਦਿਨ ਦੀ ਜਗ੍ਹਾ ਇਕ ਦਿਨ ਸਜ਼ਾ ਕਰ ਦਿਤੀ ਜਾਵੇ।

**ਵਿਕਾਸ ਮੰਤਰੀ:** ਸਪੀਕਰ ਸਾਹਿਬ, ਇਸ ਹਾਊਸ ਦੀਆਂ ਸਾਰੀਆਂ ਪਾਰਟੀਆਂ ਨੇ ਇਹ ਫੈਸਲਾ ਕੀਤਾ ਹੈ। ਇਥੇ ਸਜ਼ਾ ਦਾ ਸਵਾਲ ਨਹੀਂ ਹੈ ਬਲਕਿ ਹਾਊਸ ਦੇ ਵਕਾਰ ਦੀ ਗੱਲ ਹੈ। ਇਸ ਲਈ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ।

**ਸ੍ਰੀ ਹੰਸ ਰਾਜ ਸ਼ਰਮਾ:** ਸਪੀਕਰ ਸਾਹਿਬ, ਮੈਂ ਤੁਹਾਡੀ ਰਾਹੀਂ ਸਰਕਾਰ ਨੂੰ ਅਪੀਲ ਕਰਦਾ ਹਾਂ ਕਿ ਇਹ ਸਜ਼ਾ ਇਕ ਦਿਨ ਦੀ ਕਰ ਦਿਤੀ ਜਾਵੇ। ਇਹ ਤਾਂ ਪਹਿਲੇ 7 ਦਿਨ ਦੀ ਦੇਣਾ ਚਾਹੁੰਦੇ ਸਨ ਪਰ ਅਸੀਂ 3 ਦਿਨ ਸਜ਼ਾ ਕਰਵਾਈ ਹੈ। ਮੈਂ ਅਰਜ਼ ਕਰਦਾ ਹਾਂ ਕਿ ਉਹ ਬੱਚੇ ਹਨ ਇਸ ਲਈ ਉਨ੍ਹਾਂ ਨੂੰ ਮਾਫ ਕਰ ਦੇਣਾ ਚਾਹੀਦਾ ਹੈ ਉਹ ਚੰਡੀਗੜ੍ਹ ਅਤੇ ਪੰਜਾਬੀ ਸਪੀਕਿੰਗ ਇਲਾਕਿਆਂ ਦੇ ਲਈ ਆਏ ਸਨ, ਇਸ ਦੇ ਵਿਚ ਚੰਡੀ-ਗੜ੍ਹ ਦਾ ਮਸਲਾ ਹੈ। ਇਸ ਲਈ ਸਾਨੂੰ ਉਨ੍ਹਾਂ ਨੂੰ ਇਤਨੀ ਜ਼ਿਆਦਾ ਸਜ਼ਾ ਨਹੀਂ ਦੇਣੀ ਚਾਹੀਦੀ। ਉਨ੍ਹਾਂ ਨੂੰ ਮੁਆਫੀ ਦੇ ਦੇਣੀ ਚਾਹੀਦੀ ਹੈ। ਸਪੀਕਰ ਸਾਹਿਬ, ਤੁਸੀਂ ਪਿਛਲਾ ਰਿਕਾਰਡ ਕੱਢਵਾ ਕੇ ਵੇਖ ਲਓ ਸਾਡੇ ਵਕਤ ਸਜ਼ਾ ਹਾਊਸ ਖਤਮ ਹੋਣ ਤਕ ਹੁੰਦੀ ਸੀ, ਇਤਨੀ ਸਜ਼ਾ ਨਹੀਂ ਦੇਣੀ ਚਾਹੀਦੀ। ਇਹ ਗੱਲ ਪੰਜਾਬੀਆਂ ਦੇ ਹੱਕ ਵਿਚ ਨਹੀਂ ਜਾਵੇਗੀ।

**ਸ੍ਰੀ ਸਪੀਕਰ :** ਸ਼ਰਮਾ ਸਾਹਿਬ, ਮੇਰਾ ਇਸ ਗੱਲ ਦੇ ਵਿਚ ਕੋਈ ਦਖਲ ਨਹੀਂ ਹੈ। ਇਹ ਤਾਂ ਹਾਊਸ ਦੀ ਮਰਜ਼ੀ ਹੈ, ਹਾਊਸ ਹੀ ਮੁਆਫੀ ਦੇ ਸਕਦਾ ਹੈ। ਮੈਂ ਤਾਂ ਹਾਊਸ ਦਾ ਕਸਟੋਡੀਅਨ ਹਾਂ। ਇਸ ਗੱਲ ਦੇ ਵਿਚ ਪੰਜਾਬ ਦਾ ਮਸਲਾ ਇਨਵਾਲਵ ਨਹੀਂ ਹੈ, ਨਾ ਚੰਡੀਗੜ੍ਹ ਦਾ ਮਸਲਾ ਇਨਵਾਲਵ ਹੈ। ਇਸ ਦੇ ਵਿਚ ਸਦਨ ਦੇ ਵਕਾਰ ਦੀ ਗੱਲ ਹੈ। ਬਾਕੀ ਹਾਊਸ ਸੁਪਰੀਮ ਹੈ ਉਹ ਹੀ ਇਸ ਬਾਰੇ ਫੈਸਲਾ ਕਰ ਸਕਦਾ ਹੈ।

**ਸਰਦਾਰ ਬੇਅੰਤ ਸਿੰਘ:** ਸਪੀਕਰ ਸਾਹਿਬ, ਉਨ੍ਹਾਂ ਨੂੰ ਪਾਸ ਅਸੀਂ ਇਸ਼ੂ ਨਹੀਂ ਕਰਵਾਏ ਪਰ ਮੇਰੀ ਅਰਜ਼ ਹੈ ਕਿ 3 ਦਿਨ ਦੀ ਬਜਾਏ ਸਜ਼ਾ ਇਕ ਦਿਨ ਕਰ ਦਿਤੀ ਜਾਵੇ।

**ਸ੍ਰੀ ਸਪੀਕਰ:** ਪਿਛਲੀ ਵਾਰੀ ਤੁਹਾਡੇ ਕਿਸੇ ਜ਼ਿਮੇਵਾਰ ਮੈਂਬਰ ਨੇ ਪਾਸ ਇਸ਼ੂ ਕਰਵਾਇਆ ਸੀ। ਇਸ ਲਈ, ਹੋਰ ਜ਼ਿਆਦਾ ਬਹਿਸ ਦੀ ਲੋੜ ਨਹੀਂ ਹੈ।

**Mr. Speaker : Question is—**

This House resolves that the following persons calling themselves:—

1. Sardar Jagmit Singh Brar son of Late Sardar Gurmit Singh, V. & P. O. Muktsar, District Faridkot (2nd year Student, Law Department, Punjabi University, Patiala),
2. Sardar Manjit Singh Ghuman son of Late Sardar Mangal Singh V & P. O. Dhudianwala Tehsil and District Kapurthala (2nd year student, Law Department, Punjabi University, Patiala) and
3. Sardar Satwant Singh Aulakh son of Sardar Gurjand Singh, V. & P. O. Khane-Ki-Dhab, Tehsil Muktsar. District Faridkot, (1st year student of Law Department, Punjabi University, Patiala),

who raised slogans and threw printed leaflets from the Speaker's Gallery on the floor of the House at 2·55 PM. today and whom the Watch and Ward Staff took into custody immediately have committed a grave offence and are guilty of the comtempt of the House.

This House, further resolves that they be sentenced to simple imprisonment till 5·00 P.M on Thursday, the 9th March, 1978 and sent to Sub-Jail, Ropar.

*The motion was carried.*

**Mr. Speaker** : The House stands adjourned till 11·00 A.M. on Wednesday, the 8th March, 1978.

6.13 P.M. | *(The Sabha then *adjourned till 11·00 A.M on Wednesday, the 8th March, 1978.)*

32188 PVS—Govt. Press, Chd.

